16-2
16-4-79
26-4-79

# PUNJAB VIDHAN SABHA

## DEBATES

*16th April, 1979*

Vol. I—No. 12

## OFFICIAL REPORT




Chief Reporter
Punjab Vidhan Sabha
Chandigarh

12

CONTENTS

*Monday, the 16th April, 1979*



**Punjab Vidhan Sabha Secretariat, Chandigarh.**

Price : Rs. 45.19

# PUNJAB VIDHAN SABHA

*Monday, the 16th April, 1979*

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P.M. of the Clock, Mr. Speaker (Sardar Ravi Inder Singh) in the Chair.*

## OBITUARY REFERENCES

**ਸ੍ਰੀ ਸਪੀਕਰ :** ਪਿਛਲੀ ਵਾਰੀ ਜਦੋਂ ਹਾਊਸ ਐਡਜਰਨ ਹੋਇਆ ਸੀ ਤਾਂ ਉਸ ਤੋਂ ਮਗਰੋਂ ਹਾਊਸ ਦੇ ਤਿੰਨ ਸਾਬਕਾ ਮੈਂਬਰ ਸਾਥੋਂ ਵਿਛੜ ਗਏ ਹਨ ।

ਭਗਤ ਗੁਰਾਂ ਦਾਸ ਹੰਸ ਜਿਹੜੇ ਕਿ ਹਾਰਟ ਅਟੈਕ ਨਾਲ 28 ਮਾਰਚ ਨੂੰ ਸਵਰਗਵਾਸ ਹੋ ਗਏ ਹਨ, ਉਹ 59 ਵਰ੍ਹਿਆਂ ਦੇ ਸਨ । ਉਹ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਪੈਦਾ ਹੋਏ ਸਨ । ਉਹ ਪਹਿਲੀ ਵਾਰੀ ਹਾਊਸ ਦੇ ਮੈਂਬਰ ਸੰਨ 1952 ਦੇ ਵਿੱਚ ਬਣੇ ਔਰ ਸੰਨ 1977 ਤਕ ਲੱਗ ਭੱਗ 25 ਸਾਲ ਤਕ ਮੈਂਬਰ ਚਲੇ ਆਏ ਸਨ । ਉਹ ਪਛੜੀਆਂ ਸ਼੍ਰੇਣੀਆਂ ਨਾਲ ਤੁਅੱਲਕ ਰਖਦੇ ਸਨ ਔਰ ਉਨ੍ਹਾਂ ਦਾ ਬਹੁਤ ਸਾਰਾ ਪਛੜੀਆਂ ਸ਼੍ਰੇਣੀਆਂ ਨੂੰ ਉੱਚਾ ਚੁੱਕਣ ਦਾ ਜੋ ਕੰਮ ਸੀ, ਉਹ ਉਸ ਵਿਚ ਹੀ ਰੁੱਝੇ ਰਹਿੰਦੇ ਸਨ ।

ਸਰਦਾਰ ਹਰੀ ਸਿੰਘ ਜੋ ਕਿ ਇਸ ਸਦਨ ਦੇ ਮੈਂਬਰ ਸੀ, ਦਾ ਜਨਮ 23 ਸਤੰਬਰ, 1926 ਨੂੰ ਹੋਇਆ । 21 ਮਾਰਚ ਨੂੰ ਉਹ ਅੰਮ੍ਰਿਤਸਰ ਵਿਖੇ ਅਕਾਲ ਚਲਾਣਾ ਕਰ ਗਏ ਸਨ । ਉਹ ਪਹਿਲੀ ਵਾਰੀ ਸਦਨ ਦੇ ਮੈਂਬਰ ਸੰਨ 1969 ਨੂੰ ਚੁਣੇ ਗਏ ਸਨ । ਉਹ ਬਿਆਸ ਕਾਂਸਟੀਚਿਊਐਂਸੀ ਵਿਚੋਂ ਅਕਾਲੀ ਦਲ ਦੀ ਟਿਕਟ ਤੇ ਚੁਣੇ ਗਏ ਸਨ । ਪੰਜਾਬੀ ਸੂਬੇ ਦੇ ਹਰ ਮੋਰਚੇ ਵਿਚ ਉਨ੍ਹਾਂ ਨੇ ਹਿੱਸਾ ਪਾਇਆ ਸੀ ਔਰ ਗਰਿਫਤਾਰੀ ਦਿੱਤੀ ਸੀ । ਉਹ ਸੋਸ਼ਲ ਅਤੇ ਪੁਲਿਟੀਕਲ ਜੱਥੇਬੰਦੀ ਵਿਚ ਬਹੁਤ ਦਿਲਚਸਪੀ ਲੈਂਦੇ ਸਨ ।

ਜੱਥੇਦਾਰ ਇੰਦਰ ਸਿੰਘ ਲਹਿਰੀ ਜੋ ਕਿ ਲਹਿਰੀ ਪਿੰਡ ਜ਼ਿਲ੍ਹਾ ਬਠਿੰਡਾ ਦੇ ਰਹਿਣ ਵਾਲੇ ਸਨ, ਉਨ੍ਹਾਂ ਨੇ ਸਿਆਸਤ ਸੰਨ 1947 ਵਿਚ ਸ਼ੁਰੂ ਕੀਤੀ । ਆਪ ਪੈਪਸੂ ਅਸੈਂਬਲੀ ਦੀ ਮੈਂਬਰੀ ਲਈ ਸੰਨ 1952 ਵਿਚ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਉਤੇ ਚੋਣ ਲੜੇ ਸਨ ਔਰ ਕਾਮਯਾਬ ਹੋਏ । ਉਸ ਤੋਂ ਮਗਰੋਂ ਪੈਪਸੂ ਮਰਜ ਹੋ ਗਿਆ ਔਰ ਉਹ ਪੰਜਾਬ ਵਿਧਾਨ ਸਭਾ ਦੇ ਮੈਂਬਰ ਸੰਨ 1958 ਦੇ ਵਿਚ ਇਲੈਕਟ ਹੋਏ । ਜੱਥੇਦਾਰ ਲਹਿਰੀ ਨੇ ਹਿੰਦੁਸਤਾਨ ਦੀ ਆਜ਼ਾਦੀ ਦੇ ਵਿਚ ਵੀ ਵੱਡਾ ਹਿੱਸਾ ਪਾਇਆ ਸੀ । ਉਹ ਗਰਿਫਤਾਰ ਵੀ ਹੋਏ ਸਨ । ਉਹ ਪੰਜਾਬੀ ਸੂਬੇ ਦੇ ਹਰ ਮੋਰਚੇ ਵਿਚ ਗਰਿਫ਼ਤਾਰ ਰਹੇ ਹਨ ।

ਜੇ ਸਦਨ ਮਨਜ਼ੂਰ ਕਰੇ ਤਾਂ ਮੈਂ ਇਨ੍ਹਾਂ ਵਿਛੜੀਆਂ ਹੋਈਆਂ ਰੂਹਾਂ ਦੇ ਸਬੰਧੀਆਂ ਨੂੰ ਸਦਨ ਵਲੋਂ ਹਮਦਰਦੀ ਦਾ ਇਜ਼ਹਾਰ ਕਰਦੇ ਹੋਏ ਚਿੱਠੀਆਂ ਲਿਖ ਦੇਵਾਂ ।

**ਆਵਾਜ਼ਾਂ :** ਠੀਕ ਹੈ ਜੀ, ਠੀਕ ਹੈ ਜੀ ।

**ਸ੍ਰੀ ਸਪੀਕਰ :** ਇਨ੍ਹਾਂ ਵਿਛੜੀਆਂ ਹੋਈਆਂ ਰੂਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਸਾਰੇ ਮੈਂਬਰ ਸਾਹਿਬਾਨ ਆਪਣੀ ਆਪਣੀ ਜਗ੍ਹਾ ਤੇ ਖੜੇ ਹੋ ਜਾਣ ।

(ਇਸ ਸਮੇਂ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਆਪਣੀ ਆਪਣੀ ਜਗ੍ਹਾ ਤੇ ਮੌਨ ਧਾਰਨ ਲਈ ਖੜੇ ਹੋ ਗਏ ।)

## STARRED QUESTIONS AND ANSWERS

ਨਿਸ਼ਾਨਵਾਲਾ ਪ੍ਰਸ਼ਨ ਨੰ: 890

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

STARRED QUESTION NO. 1556*

**Mr. Speaker** : Extension has been asked for in respect of Starred Question No. 1556.

---

ਨਿਸ਼ਾਨਵਾਲੇ ਪ੍ਰਸ਼ਨ ਨੰ: 889, 641 ਅਤੇ 1481

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

---

**ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਦਿਤੇ ਗਏ ਕਰਜ਼ੇ**

*941 ਕਾਮਰੇਡ ਦਰਸ਼ਨ ਸਿੰਘ ਕਨੇਡੀਅਨ, **ਕਾਮਰੇਡ ਸੱਤ ਪਾਲ ਡਾਂਗ** } ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਪਾਸੋਂ 5000/- ਰੁਪਏ ਜਾਂ ਜ਼ਿਆਦਾ ਕਰਜ਼ੇ ਲੈਣ ਵਾਲੇ ਸਾਰੇ ਵਿਅਕਤੀਆਂ ਜੋ ਕਿ ਬਾਕੀਦਾਰ ਬਣ ਗਏ ਹਨ, ਦੇ ਨਾਂ ਅਤੇ ਪਤੇ ਕੀ ਕੀ ਹਨ;

(ਅ) ਕਰਜ਼ੇ ਕਿਨ੍ਹਾਂ ਕਿਨ੍ਹਾਂ ਤਰੀਕਾਂ ਨੂੰ ਲਏ ਗਏ ਅਤੇ ਕਿਨ੍ਹਾਂ ਕਿਨ੍ਹਾਂ ਤਰੀਕਾਂ ਨੂੰ ਉਹ ਬਾਕੀਦਾਰ ਬਣੇ ਅਤੇ ਹਰ ਇਕ ਕੇਸ ਵਿਚ ਵੱਖ ਵੱਖ ਕਿੰਨੀ ਕਿੰਨੀ ਰਕਮ ਬਕਾਇਆ ਹੈ ;

(ੲ) ਉਕਤ ਕਰਜ਼ਦਾਰ ਵਿਰੁੱਧ ਕੀ ਕਾਰਵਾਈ ਕੀਤੀ ਗਈ ਅਤੇ ਹਰ ਇਕ ਕੇਸ ਵਿਚ ਤਰੀਕ ਕੀ ਹੈ ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ, ਅ ਅਤੇ ੲ) ਲੋੜੀਂਦੀ ਸੂਚਨਾ ਦੀ ਇਕ ਸੂਚੀ ਸਦਨ ਦੀ ਮੇਜ਼** ਤੇ ਰੱਖੀ ਜਾਂਦੀ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਇਸ ਕਰਕੇ ਬਣਾਈ ਗਈ ਸੀ ਕਿ ਜਿਹੜੇ ਗਰੀਬ ਹਰੀਜਨ ਹਨ ਉਨ੍ਹਾਂ ਨੂੰ ਕਰਜ਼ਾ ਵਗੈਰਾ ਦੇ ਕੇ ਉਨ੍ਹਾਂ ਦੀ ਮੱਦਦ ਕੀਤੀ ਜਾ ਸਕੇ ਪਰ ਜਿਹੜਾ ਜਵਾਬ ਦਿੱਤਾ ਹੈ ਇਸ ਤੋਂ ਪਤਾ ਲਗਦਾ ਹੈ ਕਿ ਹਰ ਜ਼ਿਲ੍ਹੇ ਵਿਚੋਂ 100 ਜਾਂ 150 ਵਿਅੱਕਤੀ ਪੰਜ ਹਜ਼ਾਰ ਤੋਂ ਉਪਰ ਕਰਜ਼ੇ

---

*For Starred Question No. 1556 and reply thereto, please see Debate dated 27th April, 1979.

**Placed in the Library.

ਲੈਣ ਵਾਲੇ ਹਨ ਔਰ ਉਹ ਡਿਫਾਲਟਰਜ਼ ਹਨ । ਵੀਹ ਵੀਹ ਹਜ਼ਾਰ ਰੁਪਿਆ ਉਨ੍ਹਾਂ ਦੇ ਨਾਉਂ ਨਿਕਲਦਾ ਹੈ । ਸਪੀਕਰ ਸਾਹਿਬ, ਤਕੜਿਆਂ ਬੰਦਿਆਂ ਨੂੰ ਕਰਜ਼ੇ ਦਿੱਤੇ ਗਏ ਔਰ ਇਤਨੇ ਡਿਫਾਲਟਰਜ਼ ਹੋਏ ਜਿਨ੍ਹਾਂ ਵਲ ਬਹੁਤ ਸਾਰੀਆਂ ਰਕਮਾਂ ਬਕਾਇਆ ਹਨ । ਕੀ ਵਜ਼ੀਰ ਸਾਹਿਬਾ ਇਹ ਦੱਸਣਗੇ ਕਿ (1) ਟੋਟਲ ਕਿਤਨਾ ਬਕਾਇਆ ਡਿਫਾਲਟਰਜ਼ ਵਲ ਹੈ, (2) ਉਨ੍ਹਾਂ ਦੀ ਕੁੱਲ ਗਿਣਤੀ ਕਿਤਨੀ ਹੈ, (3) ਇਹ ਪੈਸਾ ਅਜ ਤਕ ਕਿਤਨਾ ਵਸੂਲ ਕੀਤਾ ਗਿਆ ਹੈ ਔਰ ਬਾਕੀ ਵਸੂਲ ਕਰਨ ਲਈ ਕੀ ਕਦਮ ਚੁੱਕ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਡਿਫਾਲਟਰਜ਼ ਹਨ, ਜਿਨ੍ਹਾਂ ਕੋਲੋਂ ਪੰਜ ਹਜ਼ਾਰ ਤੋਂ ਵੱਧ ਰਕਮ ਲੈਣੀ ਬਣਦੀ ਹੈ, ਉਨ੍ਹਾਂ ਦੀ ਗਿਣਤੀ 1096 ਹੈ । ਇਨ੍ਹਾਂ ਕੋਲੋਂ ਰਕਮ ਵਸੂਲਣ ਵਾਸਤੇ ਕੇਸ ਚਲ ਰਹੇ ਹਨ, ਕਈ ਐਸ. ਡੀ. ਓਜ਼. ਕੋਲ ਹਨ ਔਰ ਕਈ ਡੀ. ਸੀਜ਼ ਕੋਲ ਹਨ । ਲੀਗਲ ਕਾਰਵਾਈ ਤੋਂ ਬਾਅਦ ਹੀ ਕੋਈ ਐਕਸ਼ਨ ਲਿਆ ਜਾ ਸਕਦਾ ਹੈ । ਇਹ ਜਿਤਨੇ ਡਿਫਾਲ-ਟਰਜ਼ ਹਨ, ਉਨ੍ਹਾਂ ਤੋਂ ਡਿਪਟੀ ਕਮਿਸ਼ਨਰਜ਼ ਨੇ ਔਰ ਐਸ.ਡੀ.ਓਜ਼ ਨੇ ਪੈਸੇ ਵਸੂਲ ਕਰਕੇ ਦੇਣੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਦਸਿਆ ਹੈ ਕਿ ਇਹ 1096 ਡਿਫਾਲਟਰਜ਼ ਹਨ । ਕੋਈ ਡਿਫਾਲਟਰ ਛੇ ਸਾਲਾਂ ਦਾ ਹੋਇਆ ਹੋਇਆ ਹੈ, ਕੋਈ ਪੰਜ ਸਾਲਾਂ ਦਾ ਅਤੇ ਕੋਈ ਚਾਰ ਸਾਲਾਂ ਦਾ ਡਿਫਾਲਟਰ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਕੋਲੋਂ ਕੁੱਲ ਕਾਬਲੇ ਵਸੂਲ ਰਕਮ ਕਿਤਨੀ ਹੈ ਔਰ ਕੀ ਅਗੇ ਤੋਂ ਸਰਕਾਰ ਤਕੜਿਆਂ ਆਦਮੀਆਂ ਨੂੰ ਵੱਡੇ ਕਰਜ਼ੇ ਦੇਣੇ ਬੰਦ ਕਰਕੇ ਸਿਰਫ ਗਰੀਬ ਸ਼ਡਿਊਲਡ ਕਾਸਟਸ ਬੰਦਿਆਂ ਨੂੰ ਹੀ ਕਰਜ਼ੇ ਦਿਆ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਕਿਉਂਕਿ ਇਹ ਕਾਰਪੋਰੇਸ਼ਨ ਛੋਟੇ ਵਰਗ ਦੇ ਲੋਕਾਂ ਨੂੰ ਮਾਲੀ ਮੱਦਦ ਦੇਣ ਵਾਸਤੇ ਬਣੀ ਹੈ, ਇਸ ਲਈ ਵੱਡੇ ਕਰਜ਼ੇ ਨਹੀਂ ਦਿੱਤੇ ਜਾਣਗੇ ਔਰ ਛੋਟੇ ਲੋਕਾਂ ਨੂੰ ਛੋਟੇ ਕਰਜ਼ੇ ਦਿੱਤੇ ਜਾਣਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਸਵਾਲ ਦੇ ਪਾਰਟ 'ਸੀ' ਵਿਚ ਪੁਛਿਆ ਗਿਆ ਸੀ ਕਿ—

"ਉਕਤ ਕਰਜ਼ਦਾਰ ਵਿਰੁੱਧ ਕੀ ਕਾਰਵਾਈ ਕੀਤੀ ਗਈ ਅਤੇ ਹਰ ਇਕ ਕੇਸ ਵਿਚ ਤਰੀਕ ਕੀ ਹੈ ?"

ਸਪੀਕਰ ਸਾਹਿਬ, ਇਹ ਵੇਰਵਾ ਨਹੀਂ ਆਇਆ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਦਾ ਚੇਅਰਮੈਨ ਆਪ ਵੀ ਡਿਫਾਲਟਰ ਹੈ ਅਤੇ ਹੋਰ ਮੈਂਬਰ ਵੀ ਹਨ । ਇਸ ਲਈ ਕੀ ਇਹ ਉਨ੍ਹਾਂ ਪਾਸੋਂ ਬਕਾਇਆ ਰਕਮ ਵਸੂਲ ਕਰਕੇ ਗਰੀਬਾਂ ਨੂੰ ਦੇਣ ਦਾ ਪ੍ਰਬੰਧ ਕਰਨਗੇ ? ਸਪੀਕਰ ਸਾਹਿਬ, ਫਿਰ ਕਾਰਪੋਰੇਸ਼ਨ ਦੇ ਰੂਲਜ਼ ਵਿਚ ਵੀ ਡਿਫੈਕਟ ਹੈ । ਇਸ ਲਈ ਜਦੋਂ ਰਿਕਵਰੀ ਦਾ ਕੇਸ ਸਰਕਾਰ ਨੂੰ ਜਾਂਦਾ ਹੈ ਤਾਂ ਬੜਾ ਚਿਰ ਲਗਦਾ ਹੈ । ਸਰਕਾਰ ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕਰਕੇ ਛੇਤੀ ਰਿਕਵਰੀ ਕਰਨ ਵਾਸਤੇ ਕਦੋਂ ਕੁ ਤਕ ਪ੍ਰਬੰਧ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਚੇਅਰਮੈਨ ਸਾਹਿਬ, ਨੇ ਜਿਤਨੇ ਪੈਸੇ ਉਨ੍ਹਾਂ ਵਲ ਬਕਾਇਆ ਸਨ, ਉਹ ਜਮ੍ਹਾਂ ਕਰਵਾ ਦਿੱਤੇ ਹਨ । ਬਾਕੀ ਰੂਲਜ਼ ਬਾਰੇ ਕਿਹਾ ਹੈ; ਰੂਲਜ਼ ਜਿਹੜੇ ਹਨ ਉਨ੍ਹਾਂ ਉਤੇ ਗੌਰ ਕੀਤਾ ਜਾ ਸਕਦਾ ਹੈ ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬਾ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਆਈ ਹੈ ਜਾਂ ਨਹੀਂ ਕਿ ਜਿਹੜੇ ਕਰਜ਼ੇ ਪਿਛਲੀ ਸਰਕਾਰ ਵੇਲੇ ਦਿੱਤੇ ਗਏ ਸਨ, ਉਨ੍ਹਾਂ ਨੂੰ ਦੇਣ ਵਾਸਤੇ ਵਿਚ ਦਲਾਲ ਹੁੰਦੇ ਸਨ । ਕਰਜ਼ੇ ਦੇ ਵੀਹ, ਵੀਹ, ਪੰਝੀ, ਪੰਝੀ ਪਰਸੈਂਟ ਪੈਸੇ ਵਿਚੋਂ ਉਹ ਛੱਕ ਜਾਂਦੇ ਸਨ । ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ ?

**ਮੰਤਰੀ** : ਮੇਰੇ ਨੋਟਿਸ ਵਿਚ ਨਹੀਂ ਹੈ ਜੀ ।

**ਸਰਦਾਰ ਦਲਬੀਰ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬਾ ਨੇ ਡਿਫਾਲਟਰਜ਼ ਦਾ ਨੰਬਰ 1096 ਦਸਿਆ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਡਿਫਾਲਟਰਜ਼ ਕਾਂਗਰਸ ਵੇਲੇ ਦੇ ਹਨ ਜਾਂ ਇਹ ਹੁਣ ਹੋਏ ਹਨ ? ਕੀ 1096 ਨੂੰ ਕਰਜ਼ੇ ਕਾਂਗਰਸ ਵੇਲੇ ਦਿੱਤੇ ਗਏ ਸਨ ਜਾਂ ਹੁਣ ਦਿੱਤੇ ਗਏ ਸਨ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਦੀ ਕਾਰਪੋਰੇਸ਼ਨ ਬਣੀ ਹੋਈ ਹੈ, ਉਸ ਵੇਲੇ ਦੇ ਕਰਜ਼ੇ ਦੇਣੇ ਸ਼ੁਰੂ ਕੀਤੇ ਹੋਏ ਹਨ। ਇਹ ਜਿਹੜੀ ਲਿਸਟ ਬਣੀ ਹੈ, ਉਸ ਵੇਲੇ ਤੋਂ ਬਣੀ ਹੈ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਹ ਵੇਖਿਆ ਗਿਆ ਹੈ ਕਿ ਜਿਹੜੇ ਪੰਜ ਹਜ਼ਾਰ ਤੋਂ ਘੱਟ ਕਰਜ਼ਦਾਰ ਲੋਕ ਹਨ, ਉਨ੍ਹਾਂ ਨੂੰ ਜ਼ਿਆਦਾ ਡਿਫਾਲਟਰ ਡਿਕਲੇਅਰ ਕੀਤਾ ਜਾਂਦਾ ਹੈ । ਜਿਹੜੇ ਅਸਰ ਰਸੂਖ ਵਾਲੇ ਵੱਡੇ ਆਦਮੀ ਹਨ, ਵੱਡੇ ਵੱਡੇ ਕਰਜ਼ੇ ਜਿਨ੍ਹਾਂ ਨੇ ਲਏ ਹੋਏ ਹੁੰਦੇ ਹਨ, ਉਹ ਪੈਸੇ ਅਫਸਰਾਂ ਨੂੰ ਦੇ ਦਿੰਦੇ ਹਨ ਔਰ ਉਨ੍ਹਾਂ ਨੂੰ ਡਿਫਾਲਟਰ ਡਿਕਲੇਅਰ ਨਹੀਂ ਕੀਤਾ ਜਾਂਦਾ। ਪਰ ਜਿਹੜੇ ਛੋਟੇ ਲੋਕ ਹਨ, ਉਨ੍ਹਾਂ ਨੂੰ ਜਾਣ ਬੁਝ ਕੇ ਹੈਰਾਨ ਕੀਤਾ ਜਾਂਦਾ ਹੈ । ਛੋਟੇ ਕਰਜ਼ਦਾਰਾਂ ਨੂੰ ਜ਼ਿਆਦਾ ਡਿਫਾਲਟਰ ਡਿਕਲੇਅਰ ਕੀਤਾ ਜਾਂਦਾ ਹੈ ਔਰ ਵੱਡਿਆਂ ਨੂੰ ਛੱਡ ਦਿੱਤਾ ਜਾਂਦਾ ਹੈ। ਕੀ ਵਜ਼ੀਰ ਸਾਹਿਬਾ ਇਸ ਦਾ ਕੋਈ ਪ੍ਰਬੰਧ ਕਰਨਗੇ ? ਵੱਡੇ ਆਦਮੀ ਕਰਮਚਾਰੀਆਂ ਤੋਂ ਰਸੀਦਾਂ ਲੈ ਲੈਂਦੇ ਹਨ ।

**ਮੰਤਰੀ** : ਡਿਫਾਲਟਰ ਤਾਂ ਉਹ ਇਨਸਾਨ ਹੁੰਦਾ ਹੈ ਜਿਸ ਨੇ ਕਰਜ਼ੇ ਦੀ ਰਕਮ ਜਿਸ ਡੇਟ ਦੇ ਅੰਦਰ ਦੇਣੀ ਬਣਦੀ ਹੈ, ਅਗਰ ਉਹ ਨਹੀਂ ਦਿੰਦਾ ਤਾਂ ਉਸ ਨੂੰ ਡਿਫਾਲਟਰ ਡਿਕਲੇਅਰ ਕੀਤਾ ਜਾਂਦਾ ਹੈ । ਉਸ ਨੂੰ ਡਿਫਾਲਟਰ ਡਿਕਲੇਅਰ ਕਰਨ ਵਾਸਤੇ ਪਹਿਲਾਂ ਉਸ ਦੀ ਜਵਾਬ ਤਲਬੀ ਹੁੰਦੀ ਹੈ । ਰਸੀਦਾਂ ਇਸ ਕੇਸ ਵਿਚ ਸਬੰਧ ਨਹੀਂ ਰਖਦੀਆਂ। ਇਸ ਵਿਚ ਤਾਂ ਇਹ ਵੇਖਿਆ ਜਾਂਦਾ ਹੈ ਕਿ ਉਸ ਨੇ ਪੈਸੇ ਟਾਈਮ ਦੇ ਅੰਦਰ ਦਿੱਤੇ ਹਨ ਜਾਂ ਨਹੀਂ ਦਿਤੇ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਕਰਜ਼ਾ ਲੈਣ ਵਾਸਤੇ ਪ੍ਰੋਸੀਜਰ ਬੜਾ ਲੰਬਾ ਚੌੜਾ ਰਖਿਆ ਹੋਇਆ ਹੈ । ਜ਼ਮੀਨ ਦੀ ਫਰਦ ਲੈਣੀ ਪੈਂਦੀ ਹੈ, ਜ਼ਮਾਨਤ ਦੇਣੀ ਪੈਂਦੀ ਹੈ, ਇਸ ਤਰ੍ਹਾਂ ਨਾਲ ਇਹ ਬੜਾ ਲੰਬਾ ਪ੍ਰੋਸੀਜਰ ਹੈ । ਕੀ ਮਨਿਸਟਰ ਸਾਹਿਬਾ ਇਸ ਪ੍ਰੋਸੀਜਰ ਨੂੰ ਸਿੰਪਲੀਫਾਈ ਕਰਨਗੇ, ਜਿਸ ਨਾਲ ਕਿ ਪੰਜ ਹਜ਼ਾਰ ਤਕ ਦੇ ਕਰਜ਼ੇ ਸ਼ਖਸੀ ਜ਼ਮਾਨਤ ਤੇ ਹੀ ਲੋਕਾਂ ਨੂੰ ਮਿਲ ਸਕਣ ?

**ਮੰਤਰੀ** : ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਨੇ ਜਿਸ ਵਕਤ ਤੋਂ ਰਾਜ ਭਾਗ ਸੰਭਾਲਿਆ ਹੈ, ਇਹ ਫੈਸਲਾ ਕੀਤਾ ਹੈ ਕਿ ਜਿਹੜੇ ਹਰੀਜਨ ਹਨ ਉਨ੍ਹਾਂ ਨੂੰ ਸਾਢੇ ਛੇ ਹਜ਼ਾਰ ਤਕ ਆਪਣੀ ਜ਼ਮਾਨਤ ਉਤੇ ਹੀ ਕਰਜ਼ਾ ਮਿਲ ਜਾਇਆ ਕਰੇਗਾ ਔਰ ਕਿਸੇ ਕਿਸਮ ਦੀ ਗਰੰਟੀ ਦੇਣ ਦੀ ਲੋੜ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਮਨਿਸਟਰ ਸਾਹਿਬਾ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਇਹ ਜਿਹੜੀ ਸ਼ਡਿਊਲਡ ਕਾਸਟਸ ਨੂੰ ਕਰਜ਼ਾ ਦੇਣ ਦੀ ਪ੍ਰਥਾ ਹੈ, ਇਹ ਬਹੁਤ ਅੱਛੀ ਹੈ। ਲੇਕਿਨ ਹੁੰਦਾ ਇਹ ਹੈ ਕਿ ਅਮੀਰ ਲੋਕ ਕਰਜ਼ਾ ਜ਼ਿਆਦਾ ਲੈ ਜਾਂਦੇ ਹਨ ਅਤੇ ਗਰੀਬਾਂ ਨੂੰ ਇਹ ਨਹੀਂ ਮਿਲਦਾ। ਕੀ ਮਨਿਸਟਰ ਸਾਹਿਬਾ ਇਸ ਦਾ ਫਾਇਦਾ ਗਰੀਬਾਂ ਨੂੰ ਦੇਣ ਵਾਸਤੇ ਇਨਕਮ ਦੀ ਕੋਈ ਹੱਦ ਮੁਕਰਰ ਕਰਨਗੇ, ਜਿਸ ਨਾਲ ਕਿ ਗਰੀਬਾਂ ਨੂੰ ਫਾਇਦਾ ਹੋ ਸਕੇ ?

**ਮੰਤਰੀ** : ਇਸ ਦਾ ਜਵਾਬ ਤਾਂ ਮੈਂ ਪਹਿਲਾਂ ਹੀ ਦੇ ਚੁੱਕੀ ਹਾਂ।

**ਮਾਸਟਰ ਬਾਬੂ ਸਿੰਘ** : ਕੀ ਮਨਿਸਟਰ ਸਾਹਿਬਾ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਵਸੂਲ ਕਰਨ ਵਾਲੀ ਰਕਮ ਕਿੰਨੀ ਹੈ ? ਕੀ ਇਹ ਯਕੀਨ ਦਿਵਾਉਣਗੇ ਕਿ ਇਹ ਰਕਮ ਸਾਲ ਜਾਂ 2 ਸਾਲਾਂ ਦੇ ਅੰਦਰ ਹੀ ਵਸੂਲ ਕਰ ਲਈ ਜਾਵੇਗੀ ?

**ਮੰਤਰੀ** : ਜਿਹੜੀ ਰਕਮ ਹੈ ਇਸ ਬਾਰੇ ਐਮ.ਐਲ.ਏ. ਸਾਹਿਬ ਮੇਰੇ ਨਾਲ ਬਾਅਦ ਵਿਚ ਗਲ ਕਰ ਲੈਣ, ਮੈਂ ਇਨ੍ਹਾਂ ਨੂੰ ਦੱਸ ਦੇਵਾਂਗੀ।

**ਸ੍ਰੀ ਸਪੀਕਰ** : ਜੇ ਫਿਗਰਜ਼ ਹਨ ਤਾਂ ਦੱਸ ਦਿਓ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਸੂਚੀ ਦਿੱਤੀ ਹੈ, ਉਸ ਵਿਚ ਇਹ ਸਾਰਾ ਕੁਝ ਲਿਖਿਆ ਗਿਆ ਹੈ।

**ਸ੍ਰੀ ਸਪੀਕਰ** : ਠੀਕ ਹੈ, ਇੰਡੀਵਿਜੂਅਲ ਟੋਟਲ ਨਹੀਂ ਕੀਤਾ ਹੋਣਾ। Next Question.

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1167

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

### INSTALLATION OF SAFETY DEVICES ON THRASHERS TO MINIMISE ACCIDENTS.

***958. Comrade Sarwan Singh**
**Comrade Satya Pal Dang** : Will the Minister for Agriculture and Forests be pleased to state whether the present Ministry at any time after it assumed office received any advice from the Central Government that legislation should be enacted to make it compulsory for manufacturers of threshers to instal safety devices on threshers to minimise accidents; if so, when the details thereof and the decisions taken thereon ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਹਾਂ ਜੀ, ਮਿਤੀ 28 ਜੁਲਾਈ, 1978 ਨੂੰ। ਭਾਰਤ ਸਰਕਾਰ ਨੇ ਦੁਰਘਟਨਾਵਾਂ ਨੂੰ ਘਟਾਉਣ ਲਈ, ਥਰੈਸ਼ਰ ਤੇ ਬਚਾਓ ਯੰਤਰ ਲਗਾਉਣਾ ਲਾਜ਼ਮੀ ਕਰਨ ਬਾਰੇ, ਕਾਨੂੰਨ ਬਣਾਉਣ ਦੀ ਸਲਾਹ ਦਿੱਤੀ ਸੀ। ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਦੇ ਗਿਆਤ ਵਿਚ ਇਹ ਹੈ ਕਿ ਐਗਰੀਕਲਚਰ ਯੂਨੀਵਰਸਿਟੀ, ਲੁਧਿਆਣਾ ਨੇ ਇਸ ਸਬੰਧ ਵਿਚ ਸਰਵੇ ਕੀਤਾ ਸੀ ਅਤੇ ਉਸ ਦਾ ਨਤੀਜਾ ਇਹ ਨਿਕਲਿਆ ਸੀ ਕਿ ਥਰੈਸ਼ਰ ਉਪਰ ਐਕਸੀਡੈਂਟ ਬਹੁਤ ਹੁੰਦੇ ਹਨ ਅਤੇ ਉਥੇ ਜਿਹੜੇ ਖੇਤ ਮਜ਼ਦੂਰ ਕੰਮ ਕਰਦੇ ਹਨ ਉਨ੍ਹਾਂ ਦੇ ਲਿੰਬਜ਼ ਵਗੈਰਾ ਕੱਟੇ ਜਾਂਦੇ ਹਨ? ਇਸ ਗਲ ਦੀ ਰੋਸ਼ਨੀ ਵਿਚ ਜਿਹੜਾ ਹਿੰਦੁਸਤਾਨ ਦੀ ਸਰਕਾਰ ਨੇ ਸੁਝਾਵ ਦਿੱਤਾ ਹੈ, ਕੀ ਇਹ ਸਰਕਾਰ ਉਸ ਤੇ ਛੇਤੀ ਅਮਲ ਕਰਕੇ ਥਰੈਸ਼ਰ ਦੇ ਉਤੇ ਸੇਫਟੀ ਡਿਵਾਈਜ਼ ਪਰੋਵਾਈਡ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਜੋ ਕਿਹਾ ਗਿਆ ਹੈ ਕਿ ਐਕਸੀਡੈਂਟਸ ਬਹੁਤ ਹੁੰਦੇ ਹਨ, ਇਹ ਗੱਲ ਠੀਕ ਹੈ। ਇਸ ਗੱਲ ਨੂੰ ਮੁੱਖ ਰਖਦੇ ਹੋਏ ਜਦੋਂ ਬਾਦਲ ਸਾਹਿਬ ਦੀ ਸਰਕਾਰ ਬਣੀ ਸੀ ਤਾਂ ਉਸ ਵੇਲੇ ਇਸ ਨੇ ਇਹ ਫੈਸਲਾ ਕੀਤਾ ਔਰ ਇਸ ਵਾਸਤੇ 10 ਲੱਖ ਰੁਪਿਆ ਰਖਿਆ ਗਿਆ ਸੀ ਤਾਂਕਿ ਜਿਨ੍ਹਾਂ ਦਾ ਐਕਸੀਡੈਂਟ ਹੁੰਦਾ ਹੈ, ਉਨ੍ਹਾਂ ਦੀ ਸਹਾਇਤਾ ਕੀਤੀ ਜਾ ਸਕੇ। ਔਰ ਹੁਣ ਇਹ ਰਕਮ ਵਧਾ ਕੇ 20 ਲੱਖ ਰੁਪਏ ਕਰ ਦਿੱਤੀ ਹੈ। ਲੇਕਿਨ ਜਿਥੋਂ ਤੱਕ ਥਰੈਸ਼ਰਜ਼ ਉਪਰ ਸੇਫਟੀ ਡਿਵਾਈਸਿਜ਼ ਪਰੋਵਾਈਡ ਕਰਨ ਦਾ ਸਬੰਧ ਹੈ ਇਸ ਵਾਸਤੇ ਜਦੋਂ ਸੈਂਟਰਲ ਗੌਰਮਿੰਟ ਨੇ ਸਾਨੂੰ ਕਿਹਾ ਸੀ ਉਸ ਵੇਲੇ ਨਾਲ ਹੀ ਸੈਂਟਰਲ ਗੌਰਮਿੰਟ ਨੇ ਇਕ ਕਮੇਟੀ ਬਣਾ ਦਿੱਤੀ ਸੀ। ਅਸੀਂ ਹੁਣ ਉਸ ਕਮੇਟੀ ਦੀ ਰਿਪੋਰਟ ਉਡੀਕ ਰਹੇ ਹਾਂ ਅਤੇ ਉਸ ਦੀ ਰਿਪੋਰਟ ਆਉਣ ਤੇ ਸੋਚਿਆ ਜਾਵੇਗਾ।

**ਕਾਮਰੇਡ ਸੱਤ ਪਾਲ ਡਾਂਗ :** ਮਨਿਸਟਰ ਸਾਹਿਬ ਨੇ ਇਹ ਕਿਹਾ ਹੈ ਕਿ ਇਸ ਵਾਸਤੇ 20 ਲੱਖ ਰੁਪਿਆ ਰਖਿਆ ਗਿਆ ਹੈ, ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ। ਪਰੰਤੂ ਮਨਿਸਟਰ ਸਾਹਿਬ ਇਸ ਗੱਲ ਨਾਲ ਸਹਿਮਤ ਹੋਣਗੇ ਕਿ ਇਸ ਨਾਲੋਂ ਜ਼ਿਆਦਾ ਬੇਹਤਰ ਗੱਲ ਇਹ ਹੈ ਕਿ ਐਕਸੀਡੈਂਟ ਘੱਟ ਹੋਣ। ਇਸ ਸਬੰਧ ਵਿਚ ਜਿਹੜੀ ਮਨਿਸਟਰ ਸਾਹਿਬ ਨੇ ਕਮੇਟੀ ਦੀ ਗੱਲ ਕੀਤੀ ਹੈ, ਮੈਂ ਇਹ ਨਹੀਂ ਸਮਝ ਸਕਿਆ। ਮੈਂ ਤਾਂ ਇਹ ਪੁਛਿਆ ਸੀ ਕਿ ਜਿਹੜੀ ਸੈਂਟਰਲ ਗੌਰਮਿੰਟ ਦੀ ਤਜ਼ਵੀਜ਼ ਆਈ ਹੈ ਕੀ ਉਸ ਤੇ ਅਮਲ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਕਮੇਟੀ ਸੈਂਟਰਲ ਗੌਰਮਿੰਟ ਨੇ ਬਣਾਈ ਹੈ। ਸਾਡੇ ਕੋਲ ਪਹਿਲੇ ਤਜ਼ਵੀਜ਼ ਸੈਂਟਰਲ ਗੌਰਮਿੰਟ ਵਲੋਂ ਆਈ ਸੀ ਲੇਕਿਨ ਫਿਰ ਇਹ ਨਾਲ ਹੀ ਕਮੇਟੀ ਬਣਾ ਦਿੱਤੀ ਸੀ। ਹੁਣ ਅਸੀਂ ਇਸ ਕਮੇਟੀ ਦੀ ਰਿਪੋਰਟ ਉਡੀਕ ਰਹੇ ਹਾਂ ਅਤੇ ਇਸ ਦੀ ਰਿਪੋਰਟ ਆਉਣ ਤੇ ਵਿਚਾਰ ਕਰ ਲਵਾਂਗੇ।

**ਚੌਧਰੀ ਬਲਰਾਮ ਜਾਖੜ :** ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਜਦੋਂ ਤਕ ਕਮੇਟੀ ਦੀ ਸਿਫਾਰਸ਼ ਨਹੀਂ ਆਉਂਦੀ ਕੀ ਉਸ ਵੇਲੇ ਤਕ ਜਿਹੜੇ ਥਰੈਸ਼ਰਜ਼ ਹੱਥਾਂ ਨਾਲ ਚਲਾਏ ਜਾਂਦੇ ਹਨ, ਉਨ੍ਹਾਂ ਤੇ ਪਾਬੰਦੀ ਲਾ ਦੇਣਗੇ ਕਿਉਂਕਿ ਜ਼ਿਆਦਾ ਅਕਸੀਡੈਂਟ ਇਨ੍ਹਾਂ ਨਾਲ ਹੀ ਹੁੰਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਇਸ ਸਬੰਧ ਵਿਚ ਜੋ ਵੀ ਸੁਝਾਵ ਐਗਰੀਕਲਚਰਲ ਯੂਨੀ-ਵਰਸਿਟੀ ਵਲੋਂ ਦਿੱਤੇ ਜਾਂਦੇ ਹਨ, ਉਨ੍ਹਾਂ ਤੇ ਅਮਲ ਕਰਨ ਦੀ ਅਸੀਂ ਕੋਸ਼ਿਸ਼ ਕਰਦੇ ਹਾਂ। ਦੂਸਰਾ ਇਸ ਸਬੰਧ ਵਿਚ ਇਕ ਟਰੇਨਿੰਗ ਸਕੀਮ ਵੀ ਐਗਰੀਕਲਚਰ ਵਿਭਾਗ ਵਲੋਂ ਚਾਲੂ ਕੀਤੀ ਗਈ ਹੈ ਤਾਂਕਿ ਐਕਸੀਡੈਂਟਸ ਤੋਂ ਬਚਾਓ ਹੋ ਸਕੇ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਇਥੇ ਥਰੈਸ਼ਰਜ਼ ਨਾਲ ਹੱਥ ਕਟਣ ਦੀ ਗੱਲ ਹੋ ਰਹੀ ਹੈ ਔਰ ਇਸ ਵਾਸਤੇ ਉਨ੍ਹਾਂ ਨੂੰ ਹਜ਼ਾਰ, ਪੰਦਰਾਂ ਸੌ ਰੁਪਏ ਦੀ ਸਹਾਇਤਾ ਵੀ ਦਿੱਤੀ ਜਾਂਦੀ ਹੈ। ਕੀ ਮਨਿਸਟਰ ਸਾਹਿਬ ਇਸ ਨੂੰ ਇੰਪਲਾਈਜ਼ ਸਟੇਟ ਇੰਸ਼ੋਰੈਂਸ ਐਕਟ ਦੇ ਹੇਠਾਂ ਲਿਆਉਣਗੇ ਤਾਕਿ ਜਿਹੜੀ ਸਹਾਇਤਾ ਦਿੱਤੀ ਜਾਂਦੀ ਹੈ ਉਸ ਦਾ ਬੋਝ ਸਰਕਾਰ ਉਪਰ ਨਾ ਪਵੇ ?

**ਮੰਤਰੀ** : ਸੁਝਾਵ ਚੰਗਾ ਹੈ, ਇਸ ਤੇ ਵਿਚਾਰ ਕਰ ਲਵਾਂਗੇ ।

**ਸ੍ਰੀ ਚਮਨ ਲਾਲ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹਵਾਂਗਾ ਕਿ ਜਿਨ੍ਹਾਂ ਦੇ ਥਰੈਸ਼ਰਜ਼ ਨਾਲ ਹੱਥ ਆਦਿ ਕਟੇ ਗਏ ਹਨ, ਉਨ੍ਹਾਂ ਨੇ ਸਹਾਇਤਾ ਵਾਸਤੇ ਦਰਖਾਸਤਾਂ ਦਿੱਤੀਆਂ ਹਨ ਪਰ ਉਨ੍ਹਾਂ ਤੇ ਅਜੇ ਤੱਕ ਕੁਝ ਨਹੀਂ ਬਣਿਆ। ਕੀ ਵਜ਼ੀਰ ਸਾਹਿਬ ਉਨ੍ਹਾਂ ਦਰਖਾਸਤਾਂ ਤੇ ਅਮਲ ਕਰਕੇ ਉਨ੍ਹਾਂ ਨੂੰ ਕੁਝ ਰੁਪਏ ਦੀ ਸਹਾਇਤਾ ਦੇਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਐਸੀ ਕੋਈ ਗਲ ਨਹੀਂ ਆਈ। ਇਹ ਲਿਖ ਕੇ ਦੇ ਦੇਣ ।

**ਸ੍ਰੀ ਸਪੀਕਰ** : ਇਹ ਸਪਲੀਮੈਂਟਰੀ ਤਾਂ ਇਸ ਵਿਚੋਂ ਅਰਾਈਜ਼ ਹੀ ਨਹੀਂ ਹੁੰਦਾ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਸ ਵਾਸਤੇ ਕਮੇਟੀ ਬਣਾ ਦਿੱਤੀ ਗਈ ਹੈ ਪਰ ਜਿਹੜੇ ਪਿਛਲੇ 2 ਸਾਲਾਂ ਵਿਚ ਇਨ੍ਹਾਂ ਥਰੈਸ਼ਰਾਂ ਨਾਲ ਐਕਸੀਡੈਂਟਸ ਹੋਏ ਹਨ, ਕੀ ਉਨ੍ਹਾਂ ਨੂੰ ਇਹ 2,000/- ਜਾਂ 15,00/- ਰੁਪਏ ਦੀ ਕੁਝ ਸਹਾਇਤਾ ਦੇਣ ਦਾ ਪ੍ਰਬੰਧ ਕਰਨਗੇ ਤਾਂਕਿ ਜਿਨ੍ਹਾਂ ਦੇ ਐਕਸੀਡੈਂਟਸ ਹੋਏ ਹਨ, ਉਨ੍ਹਾਂ ਨੂੰ ਹਾਰਟ ਬਰਨਿੰਗ ਨਾ ਹੋਵੇ ਔਰ ਉਹ ਮਾਯੂਸ ਨਾ ਹੋਣ ?

**ਮੰਤਰੀ** : ਸੁਝਾਵ ਚੰਗਾ ਹੈ, ਜੇ ਇਹ ਲਾਗੂ ਹੁੰਦਾ ਹੋਇਆ ਤਾਂ ਵਿਚਾਰ ਕਰ ਲਵਾਂਗੇ ।

**ਸਰਦਾਰ ਸੁਖਜਿੰਦਰ ਸਿੰਘ ਖੇਰਾ** : ਸਪੀਕਰ ਸਾਹਿਬ, ਜਿਥੋਂ ਤਕ ਕਿਸੇ ਵਿਅਕਤੀ ਨੂੰ 1,000/- ਜਾਂ 1,500/- ਰੁਪਏ ਦੇਣ ਦਾ ਸਬੰਧ ਹੈ, ਜਿਸ ਦੇ ਅੰਗ ਕੱਟੇ ਗਏ ਹੋਣ ਇਹ ਪੈਸਾ ਤਾਂ ਉਸ ਦੀ ਬਿਮਾਰੀ ਤੇ ਖਰਚ ਹੋ ਜਾਂਦਾ ਹੈ । ਪਰ ਉਹ ਤਾਂ ਉਮਰ ਭਰ ਲਈ ਕੋਈ ਕੰਮ ਨਹੀਂ ਕਰ ਸਕਦੇ । ਕੀ ਉਨ੍ਹਾਂ ਨੂੰ ਇਸ ਬਿਮਾਰੀ ਦੇ ਖਰਚ ਤੋਂ ਇਲਾਵਾ ਪੈਨਸ਼ਨ ਦੇਣ ਦਾ ਵੀ ਪ੍ਰਬੰਧ ਕਰਨਗੇ, ਕਿਉਂਕਿ ਉਹ ਤਾਂ ਸਾਰੀ ਉਮਰ ਕੋਈ ਕੰਮ ਨਹੀਂ ਕਰ ਸਕਦੇ ?

**ਮੰਤਰੀ** : ਸੁਝਾਵ ਚੰਗਾ ਹੈ, ਵਿਚਾਰ ਕਰ ਲਵਾਂਗੇ।

---

## CONSTRUCTION OF BUS STAND AT FARIDKOT

***1476. Sardar Manmohan Singh Brar** : Will the Minister of State for Transport, Tourism and Sports be pleased to state :—

(a) the reasons for the stoppage of work of the construction of Bus Stand at Faridkot for the last 6/7 months;

(b) the time by which the said work is likely to be completed?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ ਅਤੇ ਅ) ਫੰਡਜ਼ ਦੀ ਘਾਟ ਹੋਣ ਕਰਕੇ, ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ, ਪੀ. ਡਬਲਿਊ. ਡੀ. ਨੂੰ ਸਤੰਬਰ, 1978 ਤੋਂ ਬਾਅਦ ਫੰਡ ਜਮ੍ਹਾਂ ਨਹੀਂ ਕਰਵਾ ਸਕੀ। ਬੱਸ ਸਟੈਂਡ ਦੀ ਸਾਲ 1979-80 ਵਿਚ ਪੂਰਾ ਹੋ ਜਾਣ ਦੀ ਆਸ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹਵਾਂਗਾ ਕਿ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਪਾਸ ਕਿੰਨੀਆਂ ਹੀ ਬੱਸਾਂ ਹਨ, ਪਰ ਹਰ ਸਾਲ ਘਾਟਾ ਹੋ ਰਿਹਾ ਹੈ। ਇਸ ਦਾ ਕੀ ਕਾਰਨ ਹੈ ? ਜਿਨ੍ਹਾਂ ਪਾਸ ਇਕ ਬੱਸ ਵੀ ਹੁੰਦੀ ਹੈ, ਉਹ ਵੀ ਕਾਰਾਂ ਖਰੀਦ ਲੈਂਦੇ ਹਨ ਅਤੇ ਬੜਾ ਮੁਨਾਫਾ ਕਮਾਉਂਦੇ ਹਨ (ਵਿਘਨ) ਮੈਂ ਘਾਟੇ ਦੀ ਗਲ ਕਰ ਰਿਹਾ ਸੀ। ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਡੈਫਿਨਿਟ ਤਾਰੀਖ ਦੇਣਗੇ ਕਿ ਫਰੀਦਕੋਟ ਦਾ ਬੱਸ ਸਟੈਂਡ ਕਦੋਂ ਤਕ ਕੰਪਲੀਟ ਕਰ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੀ.ਆਰ.ਟੀ.ਸੀ. ਦੀ ਜੋ ਪੋਜ਼ੀਸਨ ਸੀ, ਉਹ ਸਭ ਨੂੰ ਪਤਾ ਹੈ। ਕੋਈ ਵੀ ਬੈਂਕ ਇਸ ਨੂੰ ਪੈਸਾ ਦੇਣ ਲਈ ਤਿਆਰ ਨਹੀਂ ਸੀ । ਲੇਕਿਨ ਪਿਛਲੇ ਸਾਲ ਇਹ ਹਾਲਤ ਸੁਧਰੀ ਹੈ ਅਤੇ $2\frac{1}{2}$ ਕਰੋੜ ਰੁਪਏ ਵੱਧ ਪ੍ਰਾਪਤ ਹੋਏ ਹਨ। ਹੁਣ ਹਰ ਬੈਂਕ ਇਸ ਨੂੰ ਲੋਨ ਦੇਣ ਲਈ ਤਿਆਰ ਹੈ। ਉਮੀਦ ਹੈ ਕਿ ਅਗਲੇ ਸਾਲ ਤੱਕ ਇਹ ਕਾਰਪੋਰੇਸ਼ਨ ਮੁਨਾਫਾ ਦੇਣ ਲਗ ਜਾਵੇਗੀ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਅੰਮ੍ਰਿਤਸਰ ਦੇ ਬੱਸ ਸਟੈਂਡ ਬਾਰੇ ਹਰ ਵਾਰ ਕਿਹਾ ਜਾਂਦਾ ਹੈ ਕਿ ਬਣਾਵਾਂਗੇ, ਪਰ ਉਹ ਹਾਲੇ ਤੱਕ ਨਹੀਂ ਬਣਿਆ। ਮੈਂ ਪੁੱਛਦਾ ਹਾਂ ਕਿ ਕੀ ਐਸ਼ੋਰੈਂਸ ਦਾ ਇਹੀ ਮਤਲਬ ਹੁੰਦਾ ਹੈ ?

**ਸ਼੍ਰੀ ਸਪੀਕਰ** : ਇਹ ਸਵਾਲ ਰੈਲੇਵੈਂਟ ਤਾਂ ਨਹੀਂ ਹੈ ।

**ਰਾਜ ਮੰਤਰੀ** : ਸਪੀਕਰ ਸਾਹਿਬ, ਅੰਮ੍ਰਿਤਸਰ ਦਾ ਬੱਸ ਸਟੈਂਡ ਕੋਈ ਨਵਾਂ ਨਹੀਂ ਬਣਨਾ ਬਲਕਿ ਉਸ ਦੀ ਮੁਰੰਮਤ ਹੋਣੀ ਹੈ। ਬੱਸ ਸਟੈਂਡ ਤਾਂ ਆਲਰੈਡੀ ਬਣਿਆ ਹੋਇਆ ਹੈ । ਇਸ ਦੀ ਮੁਰੰਮਤ ਵਾਸਤੇ ਕੁਝ ਪੈਸਾ ਜਮ੍ਹਾਂ ਕਰਵਾ ਦਿੱਤਾ ਹੈ ਅਤੇ ਕੁਝ ਹੋਰ ਪੈਸਾ ਜਮ੍ਹਾਂ ਕਰਵਾ ਦਿਆਂਗੇ।

**ਸਰਦਾਰ ਮਨਮੋਹਨ ਸਿੰਘ ਬਰਾੜ** : ਫਰੀਦਕੋਟ ਦੇ ਬਸ ਸਟੈਂਡ ਦਾ ਕੰਮ ਪਿਛਲੇ ਛੇ, ਸੱਤ ਮਹੀਨਿਆਂ ਤੋਂ ਬੰਦ ਪਿਆ ਹੈ। ਉਥੇ ਪਾਣੀ ਖੜਨ ਦੇ ਕਾਰਨ ਬਿਲਡਿੰਗ ਵਿਚ ਤਰੇੜ ਆ ਗਈ ਹੈ ਔਰ ਦੀਵਾਰਾਂ ਥੱਲੇ ਬੈਠ ਗਈਆਂ ਹਨ । ਇਹ ਜ਼ਿਮੇਂਵਾਰੀ ਹੁਣ ਕਿਸ ਦੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਉਸ ਦਾ ਐਸਟੀਮੇਟਸ 30 ਲੱਖ ਰੁਪਏ ਦਾ ਸੀ ਪਰ ਹੁਣ ਐਸਟੀਮੇਟ 45 ਲੱਖ ਰੁਪਏ ਦਾ ਹੋ ਗਿਆ ਹੈ । ਇੰਨਾਂ ਪੈਸਾ ਜਮ੍ਹਾਂ ਕਰਨਾ ਔਖਾ ਹੈ ਪਰ ਫਿਰ ਵੀ ਇਸ ਸਾਲ ਕੁਝ ਪੈਸੇ ਜਮ੍ਹਾਂ ਕਰਵਾਏ ਜਾਣਗੇ।

---

STARRED QUESTION NO. 1464*

**Mr- Speaker** : Extension has been asked for in respect of Starred Question No. 1464.

---

ਨਿਸ਼ਾਨਵਾਲਾ ਪ੍ਰਸ਼ਨ ਨੰ: 1491

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

CIRCULARS ISSUED ON THE QUESTION OF ASSOCIATION OF GOVERNMENT EMPLOYEES WITH/IN ACTIVITIES OF THE RELIGIO-CULTURAL ORGANISATIONS.

***987. Comrade Sarwan Singh**
**Comrade Satya Pal Dang** } Will the Chief Minister be pleased to state whether at any time during 1978, the Government issued any circular or circulars on the question of association of Government employees with/in the activities of the religio-cultural organisation; if so, the details thereof ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ ਦਸੰਬਰ 1978 ਵਿਚ ਸਰਕਾਰ ਨੇ ਇਕ ਗਸ਼ਤੀ ਪੱਤਰ ਜਾਰੀ ਕੀਤਾ ਜਿਸ ਅਨੁਸਾਰ ਜਦ ਕਿ ਸਰਕਾਰੀ ਕਰਮਚਾਰੀਆਂ ਨੂੰ ਆਪਣੇ ਨਿਜੀ ਜੀਵਨ ਵਿਚ ਕਿਸੇ ਵੀ ਧਰਮ ਨੂੰ ਮੰਨਣ ਅਤੇ ਉਸ ਤੇ ਚਲਣ ਦਾ ਪੂਰਾ ਅਧਿਕਾਰ ਹੈ, ਪਰ ਉਨ੍ਹਾਂ ਦਾ ਪਬਲਿਕ ਵਿਚ ਆਚਰਣ ਇਹੋ ਜਿਹਾ ਹੋਣਾ ਚਾਹੀਦਾ ਹੈ ਕਿ ਇਸ ਧਾਰਣਾ ਦੀ ਕੋਈ ਗੁੰਜ਼ਾਇਸ਼ ਨਾ ਹੋਵੇ ਕਿ ਉਹ ਆਪਣੇ ਸਰਕਾਰੀ ਵਿਵਹਾਰ ਵਿਚ ਕਿਸੇ ਖਾਸ ਧਰਮ ਨਾਲ ਸਬੰਧ ਰੱਖਣ ਵਾਲੇ ਵਿਅਕਤੀ ਦਾ ਪੱਖ ਲੈਣਗੇ। ਇਸ ਅਨੁਸਾਰ ਗਸ਼ਤੀ ਪੱਤਰ ਵਿਚ ਇਹ ਕਿਹਾ ਗਿਆ ਕਿ ਸਰਕਾਰੀ ਕਰਮਚਾਰੀਆਂ ਵਲੋਂ ਧਰਮ ਪਰਿਵਰਤਨ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਣਾ ਉਨ੍ਹਾਂ ਵਿਰੁੱਧ ਅਨੁਸ਼ਾਸਨੀ ਕਾਰਵਾਈ ਕਰਨ ਲਈ ਇਕ ਠੋਸ ਅਤੇ ਕਾਫੀ ਕਾਰਨ ਸਮਝਿਆ ਜਾਵੇਗਾ।

**Comrade Satya Pal Dang** : Speaker Sahib, my question was whether the Government issued any circular or circulars on the question of association of Government employees with/in the activities of the religio-cultural organisations.

ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਰਕੂਲਰ ਰਾਹੀਂ ਜਾਂ ਕਿਸੇ ਹੋਰ ਸਰਕੂਲਰ ਰਾਹੀਂ, ਐਸੀ ਕੋਈ ਜਥੇਬੰਦੀ ਹੈ ਜਿਸ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਗੌਰਮਿੰਟ ਇੰਪਲਾਈਜ਼ ਉਨ੍ਹਾਂ ਦਾ ਮੈਂਬਰ ਨਹੀਂ ਬਣ ਸਕਦਾ ? ਕੀ ਐਸੀ ਕੋਈ ਜਥੇਬੰਦੀ ਹੈ ਜਿਸ ਦਾ ਗੌਰਮਿੰਟ ਇੰਪਲਾਈ ਮੈਂਬਰ ਪਹਿਲਾਂ ਬਣ ਸਕਦਾ ਸੀ, ਪਰ ਹੁਣ ਨਹੀਂ ਬਣ ਸਕਦਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਕੋਈ ਨਵੀਂ ਗੱਲ ਨਹੀਂ ਹੈ। ਆਲ ਇੰਡੀਆ ਸਰਵਿਸਿਜ਼ ਕੰਡਕਟ ਰੂਲਜ਼, 1968 ਦੇ ਜੋ ਬਣੇ ਹੋਏ ਹਨ, ਹੂਬਹੂ ਉਹੀ ਰੂਲਜ਼ ਲਾਗੂ ਕੀਤੇ ਗਏ ਹਨ। ਇੰਡੀਵਿਜੂਅਲ ਜਿਹੜਾ ਵੀ ਕੇਸ ਹੋਵੇਗਾ, ਉਸ ਤੇ ਵਿਚਾਰ ਕਰ ਲਵਾਂਗੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਲੋਕ ਸਭਾ ਵਿਚ ਵੀ ਇਸ ਬਾਰੇ ਬੜ ਬਹਿਸ ਹੋਈ ਸੀ। ਕੀ ਪੰਜਾਬ ਗੌਰਮਿੰਟ ਇੰਪਲਾਈ ਆਰ.ਐਸ.ਐਸ. ਦਾ ਮੈਂਬਰ ਬਣ ਸਕਦੀ ਹੈ, ਜਾਂ ਨਹੀਂ ?

---

*For Starred Question No. 1464 and reply thereto, please see Debate dated 27th April, 1979.

ਮੁੱਖ ਮੰਤਰੀ : ਸਪੀਕਰ ਸਾਹਿਬ, ਇਸ ਦੇ ਮੁਤੱਲਕ ਮੈਂ ਕੁਝ ਨਹੀਂ ਕਹਿ ਸਕਦਾ, ਪਰ ਰਿਸਟ੍ਰਿਕਸ਼ਨ ਕੋਈ ਨਹੀਂ ਹੈ ।

---

OPPOSITION TO THE PROPOSAL OF THE SAIL TO OPEN ITS OWN STOCKYARD AT GOBINDGARH.

***1633. Comrade Mehtab Singh Nokerian
Comrade Satya Pal Dang** : Will the Minister for Industries be pleased to state whether it is a fact that the present Ministry has opposed the proposal of the SAIL (i.e., Steel Authority of India Ltd.) to open its own stockyard at Gobindgarh; if so, the reasons therefor ?

**Shri Balramji Dass Tandon :** Yes. Since the Punjab State Small Industries Corporation is already running consignment agency of SAIL at Mandi Gobindgarh with adequate infrastructure facilities to handle upto 30,000 Mts. of material per month, it was felt that the opening of another stockyard at Mandi Gobindgarh by SAIL will result in infructuous expenditure by duplicating arrangements by two different Public Sector Undertakings at the same place.

**ਕਾਮਰੇਡ ਸੱਤ ਪਾਲ ਡਾਂਗ :** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਕ ਹੋਰ ਸਟਾਕਯਾਰਡ ਖੋਲ੍ਹਣ ਨਾਲ ਡੁਪਲੀਕੇਸੀ ਹੋ ਜਾਵੇਗੀ। ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਸਟੀਲ ਆਥਾਰਟੀ ਨੇ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਸਟਾਕ ਯਾਰਡ ਦਾ ਕੰਮ ਦਿੱਤਾ ਸੀ, ਪਰ ਇਨ੍ਹਾਂ ਨੇ ਅਗੋਂ ਇਕ ਪ੍ਰਾਈਵੇਟ ਪਾਰਟੀ ਨੂੰ ਠੇਕਾ ਦੇ ਦਿੱਤਾ, ਜਿਸ ਵਿਚ ਕਿ ਰੂਲਿੰਗ ਪਾਰਟੀ ਦੇ ਇਨਫਲੂਐਂਸ਼ਲ ਮੈਂਬਰਾਂ ਦੇ ਰਿਸ਼ਤੇਦਾਰ ਹਨ, ਜੋ ਕਿ ਇਸ ਵਿਚ ਸ਼ਾਮਲ ਹਨ। ਇਸ ਨਾਲ ਉਥੇ ਲੇਬਰ ਨੂੰ ਕੋਈ ਪੈਸਾ ਨਹੀਂ ਮਿਲਦਾ ਅਤੇ ਕੁਰੱਪਸ਼ਨ ਹੁੰਦੀ ਹੈ । ਉਥੇ ਦੋ ਤਿੰਨ ਐਫ.ਆਈ.ਆਰ. ਵੀ ਰਜਿਸਟਰਡ ਹੋਈਆਂ ਹਨ। ਇਹ ਸ਼ਿਕਾਇਤਾਂ ਬਿਜੂ ਪਟਨਾਇਕ ਸਟੀਲ ਅਥਾਰਟੀ ਅਤੇ ਗੌਰਮਿੰਟ ਆਫ ਇੰਡੀਆਂ ਨੂੰ ਕੀਤੀਆਂ ਗਈਆਂ ਹਨ ਅਤੇ ਤੁਹਾਨੂੰ ਵੀ ਇਸ ਬਾਰੇ ਸ਼ਿਕਾਇਤਾਂ ਆਈਆਂ ਹਨ । ਗੌਰਮਿੰਟ ਆਫ ਇੰਡੀਆ ਨੇ ਤੁਹਾਨੂੰ ਤਜਵੀਜ਼ ਦਿੱਤੀ ਹੈ ਕਿ ਇਹ ਕੰਮ ਪ੍ਰਾਈਵੇਟ ਠੇਕੇਦਾਰ ਦੀ ਬਜਾਏ ਪੰਜਾਬ ਸਰਕਾਰ ਕਾਰਪੋਰੇਸ਼ਨ ਦੇ ਥਰੂ ਕਰੇ ਤਾਕਿ ਕੁਰੱਪਸ਼ਨ ਬੰਦ ਹੋ ਸਕੇ ਅਤੇ ਗਰੀਬ ਲੇਬਰ ਨੂੰ ਪੈਸੇ ਮਿਲਣ ।

**ਮੰਤਰੀ :** ਸਪੀਕਰ ਸਾਹਿਬ, ਡਾਂਗ ਸਾਹਿਬ ਨੂੰ ਪੂਰੀ ਇਨਫਰਮੇਸ਼ਨ ਨਹੀਂ ਹੈ । ਜੇਕਰ ਕੋਈ ਵੀ ਬੰਦਾ ਡਾਂਗ ਸਾਹਿਬ ਨੂੰ ਕੁਝ ਦੱਸੇ ਤਾਂ ਡਾਂਗ ਸਾਹਿਬ ਉਸ ਦਾ ਇਤਬਾਰ ਕਰ ਲੈਂਦੇ ਹਨ। ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਉਹ ਸਿਰਫ ਹੈਂਡਲਿੰਗ ਏਜੈਂਟ ਹੀ ਹਨ ਅਤੇ ਬਾਕੀ ਸਾਰਾ ਕੰਮ ਤਾਂ ਕਾਰਪੋਰੇਸ਼ਨ ਹੀ ਕਰਦੀ ਹੈ । ਜਿਸ ਵੇਲੇ ਮਾਲ ਆਉਂਦਾ ਹੈ ਤਾਂ ਉਸ ਮਾਲ ਨੂੰ ਉਤਾਰ ਕੇ ਸਟਾਕ ਯਾਰਡ ਵਿਚ ਪਹੁੰਚਾਉਣਾ ਹੁੰਦਾ ਹੈ ਸਿਰਫ ਹੈਂਡਲਿੰਗ ਦਾ ਕਮ ਹੀ ਦਿੱਤਾ ਹੈ, ਬਾਕੀ ਲੁੱਕ ਆਫਟਰ ਤਾਂ ਕਾਰ`ਰੇਸ਼ਨ ਹੀ ਕਰਦੀ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਪੰਜਾਬ ਸਰਕਾਰ ਕੋਲ ਤਾਂ ਸਿਰਫ ਹੈਂਡਲਿੰਗ ਦਾ ਕੰਮ ਹੀ ਹੁੰਦਾ ਹੈ । ਮਾਲ ਤਾਂ ਬਾਹਰੋਂ ਆਉਂਦਾ ਹੈ । ਮਾਲ ਨੂੰ ਜਮ੍ਹਾ ਕਰਕੇ ਅਗੇ ਦੇਣ

ਦਾ ਕੰਮ ਠੇਕੇਦਾਰ ਨੂੰ ਦਿੱਤਾ ਹੋਇਆ ਹੈ । ਇਸ ਵਿਚ ਲੱਖਾਂ ਰੁਪਏ ਦੀ ਕੁਰੱਪਸ਼ਨ ਹੁੰਦੀ ਹੈ । ਕੀ ਦੋ ਐਫ.ਆਈ.ਆਰ ਰਜਿਸਟਰਡ ਨਹੀਂ ਹੋਈਆਂ ? ਕੀ ਇਹ ਹਕੀਕਤ ਨਹੀਂ ਕਿ ਇਹ ਕੰਮ ਕਾਰਪੋਰੇਸ਼ਨ ਵੀ ਚਲਾ ਸਕਦੀ ਹੈ ਅਤੇ ਆਪ ਹੈਂਡਲਿੰਗ ਕਰ ਸਕਦੀ ਹੈ, ਪਰ ਇਨ੍ਹਾਂ ਨੇ ਇਕ ਪ੍ਰਾਈਵੇਟ ਠੇਕੇਦਾਰ ਨੂੰ ਕੰਮ ਦਿੱਤਾ ਅਤੇ ਕਾਰਪੋਰੇਸ਼ਨ ਨੂੰ ਦੇਣ ਲਈ ਅਪੋਜ਼ ਕੀਤਾ ? ਉਹ ਠੇਕੇਦਾਰ ਰੂਲਿੰਗ ਪਾਰਟੀ ਦੇ ਰਿਸ਼ਤੇਦਾਰ ਹਨ ਅਤੇ ਉਨ੍ਹਾਂ ਦੇ ਕੁਝ ਹਿੱਸੇ ਹਨ।

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਅਗਰ ਐਫ.ਆਈ.ਆਰ. ਬਾਰੇ ਨੋਟਿਸ ਦੇ ਦਿੰਦੇ ਤਾਂ ਮੈਂ ਐਫ.ਆਈ.ਆਰ ਕੀ ਹੈ, ਉਹ ਵੀ ਨਾਲ ਲਿਆਉਂਦਾ । ਹੁਣ ਵੀ ਮੈਂਬਰ ਸਾਹਿਬ ਨੋਟਿਸ ਦੇ ਦੇਣ ਅਤੇ ਮੈਂ ਸਾਰੀ ਇਨਫਰਮੇਸ਼ਨ ਇਨ੍ਹਾਂ ਨੂੰ ਦੱਸ ਦਿਆਂਗਾ। ਡਾਂਗ ਸਾਹਿਬ ਨੂੰ ਸਾਰੀ ਇਨਫਰਮੇਸ਼ਨ ਨਹੀਂ ਹੈ । ਕਾਰਪੋਰੇਸ਼ਨ ਹੀ ਸਾਰਾ ਕੰਮ ਕਰਦੀ ਪਈ ਹੈ, ਬਾਕੀ ਦੋ ਏਜੰਸੀਆਂ ਬਣਾ ਕੇ ਡੁਪਲੀਕੇਸੀ ਕਰਨ ਦੀ ਕੀ ਜ਼ਰੂਰਤ ਹੈ ? ਫਜ਼ੂਲ ਖਰਚਾ ਹੋਵੇਗਾ। ਇਸ ਲਈ ਉਥੇ ਇਕੋ ਹੀ ਏਜੰਸੀ ਕੰਮ ਕਰ ਰਹੀ ਹੈ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੂਸਰਾ ਡਿਪੂ ਖੋਲ੍ਹਣ ਦੀ ਇਜ਼ਾਜਤ ਕਿਉਂ ਨਹੀਂ ਦਿੱਤੀ ਜਾ ਰਹੀ ? ਕੀ ਇਹ ਇਸ ਵਾਸਤੇ ਨਹੀਂ ਦਿਤੀ ਜਾ ਰਹੀ ਕਿ ਹੈਂਡਲਿੰਗ ਕੰਨਟਰੈਕਟ ਵਿਚ ਰੁਕਾਵਟ ਪੈਂਦੀ ਹੈ ?

**ਸ਼੍ਰੀ ਸਪੀਕਰ** : ਇਸ ਦਾ ਜਵਾਬ ਆ ਚੁੱਕਾ ਹੈ ਅਤੇ ਹੁਣ ਇਸ ਦਾ ਜਵਾਬ ਦੇਣ ਦੀ ਕੋਈ ਲੋੜ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਪਹਿਲਾਂ, ਸਪੀਕਰ ਸਾਹਿਬ, ਇਹ ਕੰਮ ਸਮਾਲ ਸਕੇਲ ਇੰਡਸਟਰੀ ਕਾਰਪੋਰੇਸ਼ਨ ਕਰਦੀ ਸੀ, ਪਰ ਇਨ੍ਹਾਂ ਨੇ ਲੀਜ਼ ਆਊਟ ਅੱਗੇ ਕਰ ਦਿੱਤਾ । ਦੋ ਐਫ.ਆਈ.ਆਰ. ਵੀ ਉਥੇ ਦਰਜ਼ ਹਨ। ਮੈਂ ਵੀ ਇਸ ਬਾਰੇ ਚਿੱਠੀ ਲਿਖੀ ਸੀ। ਸਪੀਕਰ ਸਾਹਿਬ, ਉਥੇ ਸਟਾਕ ਯਾਰਡ ਗੋਬਿੰਦਗੜ੍ਹ ਖੋਲ੍ਹਣ ਨਾਲ ਸਟੀਲ ਜ਼ਿਆਦਾ ਮਿਲੇਗਾ। ਇਸ ਨਾਲ ਸਾਡੇ ਕਾਰਖ਼ਾਨੇ ਜ਼ਿਆਦਾ ਚਲਣਗੇ। ਪਤਾ ਨਹੀਂ ਲਗ ਰਿਹਾ ਕਿ ਇਸ ਵਿਚ ਕੀ ਰੁਕਾਵਟ ਹੈ ? ਜੇ ਕਰ ਸਟੀਲ ਜ਼ਿਆਦਾ ਮਿਲੇਗਾ ਤਾਂ ਇਸ ਨਾਲ ਪੰਜਾਬ ਸਰਕਾਰ ਨੂੰ ਫਾਇਦਾ ਹੋਵੇਗਾ।

**ਮੰਤਰੀ** : ਸਪੀਕਰ ਸਾਹਿਬ, ਦੋ ਏਜੰਸੀਆਂ ਖੋਲ੍ਹਣ ਨਾਲ ਸਟੀਲ ਵੱਧ ਨਹੀਂ ਆ ਸਕਦਾ। ਅਸੀਂ ਗੌਰਮਿੰਟ ਨੂੰ ਅੰਡਰਟੇਕਿੰਗ ਦਿੱਤੀ ਹੈ । ਸਾਡੇ ਕੋਲ ਮਹੀਨੇ ਵਿਚ 30,000 ਮੀਟਰਕ ਟਨ ਤਕ ਦੇ ਮਾਲ ਦੀ ਇਨਫਰਾਸਟਰੈਕਚਰ, ਸਹੂਲਤ ਦੇਣ ਦੀ ਸਮਰੱਥਾ ਹੈ, ਲੇਕਿਨ ਕੁਝ ਮਹੀਨਿਆਂ ਤੋਂ ਦਸ ਬਾਰਾਂ ਹਜ਼ਾਰ ਮੀਟਰਕ ਟਨ ਹੀ ਸਟੀਲ ਆ ਰਹਾ ਹੈ । ਇਸ ਵਾਸਤੇ ਅਸੀਂ 6 ਕਰੋੜ ਰੁਪਏ ਦੀ ਜ਼ਮੀਨ ਵੀ ਲਈ ਹੋਈ ਹੈ । ਸੜਕ ਅਸੀਂ ਬਣਾਈ ਹੈ ਅਤੇ ਹੋਰ ਇਨਫਰਾਸਟਰੈਕਚਰ ਤੇ ਖਰਚ ਕੀਤਾ ਹੈ । ਅਸੀਂ ਗੌਰਮਿੰਟ ਨੂੰ ਅੰਡਰਟੇਕਿੰਗ ਦਿੱਤੀ ਹੋਈ ਹੈ । ਜੇ ਕੋਈ ਪ੍ਰਾਈਵੇਟ ਫਰਮ ਜਾਂ ਕਿਸੇ ਹੋਰ ਨੂੰ ਸਟੀਲ ਦੀ ਪਰਮੀਸ਼ਨ ਦਿੱਤੀ ਜਾਵੇ ਤਾਂ ਜਿਹੜਾ ਕੰਮ ਅਸੀਂ ਕਰ ਰਹੇ ਹਾਂ, ਇਹ ਸਾਰੇ ਦਾ ਸਾਰਾ ਖਤਮ ਹੋ ਜਾਵੇਗਾ। ਅਸੀਂ ਚਾਹੁੰਦੇ ਹਾਂ ਕਿ ਸਟੀਲ ਸਾਨੂੰ ਜ਼ਿਆਦਾ ਮਿਲਣਾ ਚਾਹੀਦਾ ਹੈ ਔਰ ਇਸ ਨਾਲ ਸਾਰੇ ਪੰਜਾਬ ਨੂੰ ਅਤੇ ਸਾਡੀ ਪੰਜਾਬ ਦੀ ਇੰਡਸਟਰੀ ਨੂੰ ਫਾਇਦਾ ਹੈ ।

**ਸਾਥੀ ਰੂਪ ਲਾਲ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜਾ ਇਹ ਠੇਕਾ ਉਸ ਪ੍ਰਾਈਵੇਟ ਫਰਮ ਕੋਲ ਹੈ, ਉਸਦਾ ਭਰਾ ਐਮ.ਐਲ.ਏ. ਹੈ । ਇਸ ਕਰਕੇ ਉਥੇ ਗ਼ਬਨ ਹੋਏ ਹਨ ਅਤੇ ਘਪਲੇ ਹੋਏ ਹਨ। ਕੀ ਇਹ ਗੱਲ ਦਰੁਸਤ ਹੈ ?

**ਮੰਤਰੀ :** ਸਾਡੇ ਤੋਂ ਪਹਿਲਾਂ ਵਾਲੀ ਸਰਕਾਰ ਨੇ ਇਹ ਕੰਮ ਕੀਤਾ ਸੀ। ਉਥੇ ਦੇ ਲੋਕਾਂ ਦੀ ਸ਼ਿਕਾਇਤ ਨੂੰ ਅੱਖੋਂ ਉਹਲੇ ਕਰਕੇ ਲੋਐਸਟ ਬਿਡ ਵਾਲੇ ਨੂੰ ਠੇਕਾ ਨਾ ਦੇ ਕੇ ਹਾਇਰ ਬਿੱਡਵਾਲੇ ਨੂੰ ਠੇਕਾ ਦੇ ਦਿੱਤਾ ਅਤੇ ਪਤਾ ਨਹੀਂ ਉਸ ਵੇਲੇ ਕੀ ਕੀ ਘਪਲੇ ਹੋਏ। ਪਰ ਜਦ ਤੋਂ ਇਹ ਗੌਰਮਿੰਟ ਆਈ ਹੈ, ਦੋ ਵਾਰੀ ਅਸੀਂ ਜਿਸ ਦੀ ਲੋਐਸਟ ਬਿਡ ਆਈ ਹੈ, ਉਸ ਨੂੰ ਇਹ ਕੰਮ ਦਿੱਤਾ ਹੈ। ਚਾਹੇ ਏ.ਬੀ.ਸੀ. ਕੋਈ ਵੀ ਬੰਦਾ ਸੀ, ਜਿਸ ਨੇ ਲੋਐਸਟ ਬਿੱਡ ਦਿੱਤੀ, ਉਸ ਨੂੰ ਇਹ ਕੰਮ ਦਿੱਤਾ ਗਿਆ।

**ਚੌਧਰੀ ਬਲਰਾਮ ਜਾਖੜ :** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਕੰਮ ਪਿਛਲੀ ਸਰਕਾਰ ਦਾ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਤਿਆਰ ਹਨ ਕਿ ਕੋਈ ਇੰਮਪਾਰਸ਼ੀਅਲ ਅਥਾਰਿਟੀ ਬਣਾ ਦਿੱਤੀ ਜਾਵੇ ਅਤੇ ਇਸ ਬਾਰੇ ਇਨਕੁਆਰੀ ਹੋ ਜਾਏ ਤਾਂਕਿ ਜੋ ਹਕੀਕਤ ਹੈ, ਉਹ ਸਾਹਮਣੇ ਆ ਜਾਏ ?

There is something fishy about it. So let it be thrashed out. Is he prepared for it ?

**ਮੰਤਰੀ :** ਸਾਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਹੈ। ਅਸੀਂ ਤਾਂ ਲੋਐਸਟ ਨੂੰ ਦਿਣਾ ਹੈ।

---

## ਪਸ਼ੂ ਮੇਲਿਆਂ ਵਿਚ ਪਰਚੀ-ਪ੍ਰਣਾਲੀ

*1625 ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ
**ਕਾਮਰੇਡ ਸੱਤ ਪਾਲ ਡਾਂਗ** } : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਪਿਛੇ ਜਿਹੇ ਪਸ਼ੂਆਂ ਦੀ ਖ਼ਰੀਦ ਅਤੇ ਵੇਚ ਸਬੰਧੀ ਪਸ਼ੂ ਮੇਲਿਆਂ ਵਿਚ ਪਰਚੀ-ਲੇਖਕਾਂ ਦੁਆਰਾ ਪਰਚੀਆਂ ਕਮਿਸ਼ਨ ਆਧਾਰ ਤੇ ਤਿਆਰ ਕੀਤੀਆਂ ਜਾਂਦੀਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਪਰਚੀ-ਲੇਖਕ ਕਿਸ ਦਰ ਤੇ ਕਮਿਸ਼ਨ ਲਿਆ ਕਰਦੇ ਸਨ ਅਤੇ ਉਨ੍ਹਾਂ ਹਰ ਇਕ ਨੂੰ ਜ਼ਮਾਨਤ ਵਜੋਂ ਕਿੰਨੀ ਕਿੰਨੀ ਰਕਮ ਜਮ੍ਹਾਂ ਕਰਾਉਣੀ ਪੈਂਦੀ ਸੀ;

(ਅ) ਕੀ ਜੂਨ, 1978 ਤੋਂ ਬਾਅਦ ਜਾਂ ਇਸ ਦੇ ਲਗਭਗ ਪਰਚੀ-ਲੇਖਕ ਪ੍ਰਣਾਲੀ ਬੰਦ ਕਰ ਦਿਤੀ ਗਈ ਸੀ ਅਤੇ ਇਨ੍ਹਾਂ ਦੀ ਥਾਂ ਰੈਗੂਲਰ ਕਰਮਚਾਰੀ ਲਗਾ ਦਿਤੇ ਗਏ ਸਨ, ਜੇਕਰ ਅਜਿਹਾ ਹੋਵੇ, ਤਾਂ ਪਰਚੀ-ਲੇਖਕ ਦੀ (ਜ਼ਿਲ੍ਹਾ-ਵਾਰ) ਗਿਣਤੀ ਕਿੰਨੀ ਕਿੰਨੀ ਹੈ ਜਿਨ੍ਹਾਂ ਦੀ ਪ੍ਰਣਾਲੀ ਵਿਚ ਇਹ ਤਬਦੀਲੀ ਕੀਤੇ ਜਾਣ ਵਜੋਂ ਕੰਮ ਬੰਦ ਹੋ ਗਿਆ;

(ੲ) ਕਮਿਸ਼ਨ ਦੇ ਆਧਾਰ ਤੇ ਪਰਚੀ-ਲੇਖਕ ਪ੍ਰਣਾਲੀ ਕਿੰਨੇ ਸਮੇਂ ਲਈ ਲਾਗੂ ਰਹੀ ਅਤੇ ਉਕਤ ਪ੍ਰਣਾਲੀ ਵਿਚ ਕਿੰਨ੍ਹਾਂ ਕਾਰਨਾ ਕਰਕੇ ਤਬਦੀਲੀ ਲਿਆਂਦੀ ਗਈ ?

**ਸਰਦਾਰ ਆਤਮਾ ਸਿੰਘ** (ਵਿਕਾਸ ਤੇ ਪੰਚਾਇਤ ਮੰਤਰੀ) : (ੳ) ਹਾਂ ਜੀ। ਪਰਚੀ-ਲੇਖਕਾਂ ਨੂੰ ਹਰ ਸੌਦਾ ਲਿਖਣ ਦੇ 25 ਪੈਸੇ ਕਮਿਸ਼ਨ ਦਿੱਤਾ ਜਾਂਦਾ ਸੀ। ਪਰਚੀ-ਲੇਖਕਾਂ ਨੂੰ 500 ਰੁਪਏ ਦੀ ਨਕਦੀ ਜ਼ਮਾਨਤ ਅਤੇ ਇਸ ਤੋਂ ਇਲਾਵਾ ਇਸ ਰਕਮ ਦੀਆਂ ਦੋ ਸ਼ਖਸ਼ੀ ਜ਼ਮਾਨਤਾਂ ਭਰਵਾਉਣੀਆਂ ਹੁੰਦੀਆਂ ਸਨ।

(ਅ) ਪਰਚੀ-ਲੇਖਕ ਪ੍ਰਣਾਲੀ ਮਿਤੀ 19 ਅਕਤੂਬਰ, 1978 ਤੋਂ ਬੰਦ ਕੀਤੀ ਗਈ ਹੈ ਅਤੇ ਉਨ੍ਹਾਂ ਦਾ ਕੰਮ ਬਲਾਕਾਂ ਦੇ ਕਲਰਕਾਂ ਨੂੰ ਸੌਂਪਿਆ ਗਿਆ ਹੈ। ਪਰਚੀ ਰਾਈਟਰਾਂ ਦੀ ਜ਼ਿਲ੍ਹਾ-ਵਾਰ ਗਿਣਤੀ ਹਠ ਲਿਖੇ ਅਨੁਸਾਰ ਸੀ :—

| | |
|---|---|
| 1. ਹੁਸ਼ਿਆਰਪੁਰ 1 | 2. ਪਟਿਆਲਾ 6 |
| 3. ਸੰਗਰੂਰ 16 | 4. ਰੂਪ ਨਗਰ 8 |
| 5. ਫ਼ਰੀਦਕੋਟ 13 | 6. ਬਠਿੰਡਾ 16 |
| 7. ਜਲੰਧਰ 2 | 8. ਫਿਰੋਜ਼ਪੁਰ 1 |
| 9. ਅੰਮ੍ਰਿਤਸਰ 11 | 10. ਗੁਰਦਾਸਪੁਰ 4 |
| 11. ਲੁਧਿਆਣਾ 8 | 12. ਕਪੂਰਥਲਾ 2 |

(ੲ) ਪੰਜਾਬ ਕੈਟਲ ਫੇਅਰਜ਼ (ਰੈਗੂਲੇਸ਼ਨ) ਐਕਟ, 1967 ਮਿਤੀ 4-11-1967 ਨੂੰ ਲਾਗੂ ਹੋਇਆ ਸੀ। ਪਰਚੀ ਰਾਈਟਰ ਰੱਖਣ ਦਾ ਸਿਸਟਮ ਉਸ ਸਮੇਂ ਤੋਂ ਹੀ ਸ਼ੁਰੂ ਕੀਤਾ ਗਿਆ ਸੀ। ਇਹ ਸਿਸਟਮ ਅਕਤੂਬਰ, 1978 ਤੀਕ ਚਾਲੂ ਰਿਹਾ। ਪਰਚੀ-ਰਾਈਟਰ ਭ੍ਰਿਸ਼ਟਾਚਾਰ ਕਰਨ ਲੱਗ ਪਏ ਸਨ। ਇਸ ਕਰਕੇ ਇਹ ਸਿਸਟਮ ਸਮਾਪਤ ਕੀਤਾ ਗਿਆ ਸੀ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਸਿਸਟਮ ਕਈ ਸਾਲਾਂ ਤੋਂ ਚਲਿਆ ਆਉਂਦਾ ਸੀ ਔਰ ਉਸ ਸਿਸਟਮ ਨਾਲ ਕਈ ਬੰਦਿਆਂ ਨੂੰ ਰੋਜ਼ਗਾਰ ਮਿਲਿਆ ਹੋਇਆ ਸੀ। ਅਗਰ ਉਨ੍ਹਾਂ ਵਿਚੋਂ ਕਿਸੇ ਨੇ ਮਾਲ-ਪ੍ਰੈਕਟਿਸ ਕੀਤੀ ਸੀ ਤਾਂ ਉਸ ਨੂੰ ਕਢਿਆ ਜਾ ਸਕਦਾ ਸੀ, ਉਸ ਵਿਚ ਕਿਸੇ ਨੂੰ ਕੋਈ ਇਤਰਾਜ਼ ਨਹੀਂ ਸੀ। ਪਰ ਜੇ ਇਹ ਸਿਸਟਮ ਬਦਲਣਾ ਸੀ ਤਾਂ ਉਨ੍ਹਾਂ ਕਰਮ-ਚਾਰੀਆਂ ਨੂੰ ਕਿਤੇ ਐਡਜਸਟ ਕਰਨਾ ਸੀ। ਉਨ੍ਹਾਂ ਨੂੰ ਕਿਤੇ ਐਬਜ਼ਾਰਬ ਕਰ ਦਿੰਦੇ।

**ਵਿਕਾਸ ਤੇ ਪੰਚਾਇਤ ਮੰਤਰੀ** : ਅਸੀਂ ਅਕਤੂਬਰ, 1978 ਵਿਚ ਇਹ ਸਿਸਟਮ ਬੰਦ ਕੀਤਾ ਹੈ। ਔਰ ਇਨ੍ਹਾਂ 6 ਮਹੀਨਿਆਂ ਵਿਚ 12,65,197 ਰੁਪਏ ਦਾ ਅਮਦਨ ਵਿਚ ਵਾਧਾ ਹੋਇਆ ਹੈ। (ਥੰਪਿੰਗ) ਮੈਂ ਪਸ਼ੂ ਮੇਲਿਆਂ ਤੇ ਛਾਪੇ ਮਾਰ ਕੇ ਚੈਕਿੰਗ ਕਰਦਾ ਰਿਹਾ ਹਾਂ। ਇੱਕ ਜਗ੍ਹਾ ਤੇ ਪਰਚੀ-ਰਾਈਟਰ ਨੇ ਜਦੋਂ ਮੱਝ ਵਿਕੀ 2,000 ਰੁਪਏ ਦੀ ਤਾਂ ਉਸ ਦੀ ਪਰਚੀ ਨਹੀਂ ਕੱਟੀ। ਉਸ ਦਾ 60—ਰੁਪਏ ਬਤੌਰ ਸਰਕਾਰ ਨੂੰ ਕਮਿਸ਼ਨ ਆਉਣਾ ਸੀ। ਪਰਚੀ ਰਾਈਟਰ, ਦਲਾਲ ਔਰ ਮੇਲਾ ਅਫ਼ਸਰ ਮਿਲ ਕੇ ਖਾਂਦੇ ਸੀ। ਇਹ ਸਿਸਟਮ ਬੰਦ ਕਰਨ ਤੇ ਮੈਂ ਅੱਗੇ ਦੱਸਿਆ ਹੈ ਕਿ 6 ਮਹੀਨਿਆਂ ਵਿਚ ਤਕਰੀਬਨ 12 ਲੱਖ ਦਾ ਆਮਦਨ ਵਿਚ ਵਾਧਾ ਹੋਇਆ ਹੈ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਰਚੀ-ਰਾਈਟਰ 15-20 ਸਾਲਾਂ ਤੋਂ ਇਹ ਕੰਮ ਕਰਦੇ ਸਨ, ਉਹ ਹੁਣ ਓਵਰਏਜ ਹੋ ਗਏ ਹਨ, ਔਰ ਉਨ੍ਹਾਂ ਨੇ ਕੁਰੱਪਸ਼ਨ ਆਦਿ ਦਾ ਕੋਈ ਐਸਾ ਕੰਮ ਨਹੀਂ ਕੀਤਾ ਹੈ। ਜਿਹੜਾ ਇਨ੍ਹਾਂ ਨੇ ਆਮਦਨ ਵਿਚ ਵਾਧੇ ਬਾਰੇ ਦੱਸਿਆ ਹੈ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜ਼ਿਮੀਦਾਰਾਂ ਨੂੰ ਸਰਕਾਰ ਨੇ ਮੱਝਾਂ ਖ਼ਰੀਦਣ ਵਾਸਤੇ ਲੋਨ ਦਿੱਤੇ ਹਨ (ਵਿਘਨ) ਕੀ ਸਰਕਾਰ ਇਹ ਸੋਚੇਗੀ ਕਿ ਜਿਹੜਾ ਆਦਮੀਂ ਹੋਰ ਕੋਈ ਕੰਮ ਨਹੀਂ ਕਰ ਸਕਦਾ ਉਸ ਨੂੰ ਕਿਤੇ ਐਡਜਸਟ ਕਰ ਦਿੱਤਾ ਜਾਏਗਾ ?

**ਮੰਤਰੀ** : ਇਹ ਪਰਚੀ ਰਾਈਟਰ ਕਮਿਸ਼ਨ ਬੇਸਿਜ਼ ਤੇ ਕੰਮ ਕਰਦੇ ਸਨ। ਇਨ੍ਹਾਂ ਬਾਰੇ ਸਰਕਾਰ ਦੀ ਕੋਈ ਜ਼ਿੰਮੇਵਾਰੀ ਨਹੀਂ ਹੈ। ਜਦੋਂ ਤੋਂ ਬਾਦਲ ਸਰਕਾਰ ਨੇ ਚਾਰਜ ਲਿਆ ਹੈ, ਉਦੋਂ ਤੋਂ ਮੰਡਿਆਂ ਦੀ ਆਮਦਨ ਦੁੱਗਣੀ ਕਰ ਦਿੱਤੀ ਹੈ।

---

CASES OF WAY-LAYING, THEFTS AND FIRING REGISTERED WITH THE POLICE STATIONS GHAGGA AND SAMANA, DISTRICT PATIALA.

***1168. Comrade Baldev Singh Loomba :** Will the Chief Minister be pleased to state the number of cases of way-laying, thefts and firing registered with the Police Stations at Ghagga and Samana in district Patiala during the years 1977 and 1978, separately, and the action taken in the said cases ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

ਜ਼ਿਲ੍ਹਾ ਪਟਿਆਲਾ ਤੇ ਥਾਣਾ ਘਗਾ ਅਤੇ ਸਮਾਣਾ ਵਿਚ ਸਾਲ 1977 ਅਤੇ 1978 ਦੇ ਦੌਰਾਨ ਰਾਹਜ਼ਨੀ, ਚੋਰੀਆਂ, ਅਤੇ ਗੋਲੀ ਚਲਣ ਦੇ ਮੁਕੱਦਮਿਆਂ ਦੀ ਸੂਚੀ ।

| ਸਾਲ | | ਥਾਣੇ ਦ ਨਾਂ | ਰਾਹਜ਼ਨੀ | ਚੋਰੀਆਂ | ਗੋਲੀ ਚਲਣ |
|---|---|---|---|---|---|
| 1977 | .. | ਘੱਗਾ | — | 10 | 1 |
| 1977 | .. | ਸਮਾਣਾ | — | 8 | — |
| 1978 | .. | ਘੱਗਾ | — | 12 | 4 |
| 1978 | .. | ਸਮਾਣਾ | — | 17 | — |

ਸਾਲ 1977 ਵਿਚ ਥਾਣਾ ਘੱਗਾ ਵਿਚ ਦਰਜ ਹੋਏ ਚੋਰੀ ਦੇ 10 ਕੇਸਾਂ ਵਿਚੋਂ 5 ਕੇਸ ਲੱਭ ਗਏ, 4 ਕੇਸਾਂ ਵਿਚ ਅਦਮ ਪਤਾ ਰਿਪੋਟ ਕੀਤੀ ਗਈ ਸੀ ਅਤੇ 1 ਕੇਸ ਅਜੇ ਜ਼ੇਰੇ ਤਫਤੀਸ਼ ਹੈ, 5 ਕੇਸਾਂ ਵਿਚ ਦੋਸ਼ੀਆਂ ਦਾ ਚਲਾਣ ਪੇਸ਼ ਕੀਤਾ ਗਿਆ ਸੀ, ਇਕ ਮੁਕੱਦਮੇ ਵਿਚ ਦੋਸ਼ੀ ਨੂੰ ਸਜ਼ਾ ਹੋ ਗਈ ਹੈ ਅਤੇ ਚਾਰ ਮੁਕੱਦਮੇ ਅਜੇ ਜ਼ੇਰੇ ਸਮਾਇਤ ਅਦਾਲਤ ਹਨ ।

ਸਾਲ 1977 ਵਿਚ ਥਾਣਾ ਸਮਾਣਾ ਵਿਚ ਦਰਜ ਹੋਏ ਚੋਰੀ ਦੇ 8 ਕੇਸਾਂ ਵਿਚੋਂ 2 ਮੁਕੱਦਮੇ ਲਭੇ ਗਏ, 5 ਕੇਸਾਂ ਵਿਚ ਅਦਮ ਪਤਾ ਰਿਪੋਟ ਕੀਤੀ ਗਈ ਸੀ ਅਤੇ 1 ਮੁਕੱਦਮਾ ਅਜੇ ਜ਼ੇਰੇ ਤਫਤੀਸ਼ ਹੈ । ਦੋ ਮੁਕਦਮਿਆਂ ਦਾ ਚਲਾਣ ਪੇਸ਼ ਕੀਤਾ ਗਿਆ ਅਤੇ ਦੋਨਾਂ ਕੇਸਾਂ ਦੇ ਦੋਸ਼ੀਆਂ ਨੂੰ ਸਜ਼ਾ ਹੋ ਚੁੱਕੀ ਹੈ ।

ਸਾਲ 1978 ਵਿਚ ਥਾਣਾ ਘੱਗਾ ਵਿਚ ਚੋਰੀ ਦੇ ਦਰਜ ਕੀਤੇ ਗਏ 12 ਮੁਕੱਦਮਿਆਂ ਵਿਚੋਂ 9 ਮੁਕੱਦਮੇ ਲੱਭੇ ਗਏ ਅਤੇ 3 ਮੁਕੱਦਮਿਆਂ ਵਿਚ ਅਦਮ ਪਤਾ ਰਿਪੋਟ ਭੇਜੀ ਗਈ । ਲੱਭੇ ਗਏ 9 ਮੁਕੱਦਮਿਆਂ ਵਿਚੋਂ 5 ਕੇਸਾਂ ਵਿਚ ਅਦਾਲਤ ਵਿਚ ਚਲਾਣ ਪੇਸ਼ ਕੀਤਾ ਗਿਆ ਸੀ । ਇਕ ਮੁਕੱਦਮੇ ਵਿਚ ਦੋਸ਼ੀ ਨੂੰ ਸਜ਼ਾ ਹੋ ਗਈ, ਚਾਰ ਕੇਸ ਅਜੇ ਜ਼ੇਰੇ ਸਮਾਇਤ ਅਦਾਲਤ ਹਨ ਅਤੇ ਚਾਰ ਕੇਸ ਅਜੇ ਜ਼ੇਰੇ ਤਫ਼ਤੀਸ਼ ਹਨ ।

ਸਾਲ 1978 ਵਿਚ ਥਾਣਾ ਸਮਾਣਾ ਵਿਚ ਚੋਰੀ ਦੇ ਦਰਜ ਕੀਤੇ ਗਏ 17 ਕੇਸਾਂ ਵਿਚੋਂ 6 ਮੁਕੱਦਮੇ ਲਭੇ ਗਏ ਅਤੇ 4 ਮੁਕੱਦਮਿਆਂ ਵਿਚ ਅਦਮ ਪਤਾ ਰਿਪੋਟ ਭੇਜੀ ਗਈ ਅਤੇ 2 ਮੁਕੱਦਮੇ ਅਖਰਾਜ ਕੀਤੇ ਗਏ । ਲੱਭੇ ਗਏ 6 ਮੁਕੱਦਮਿਆਂ ਵਿਚ 1 ਮੁਕੱਦਮਾ ਅਦਾਲਤ ਵਿਚ ਪੇਸ਼ ਕੀਤਾ ਗਿਆ ਤੇ ਦੋਸ਼ੀ ਸਜ਼ਾਯਾਬ ਹੋਇਆ । ਲੱਭੇ ਗਏ 6 ਕੇਸਾਂ ਵਿਚੋਂ 5 ਕੇਸ ਅਜੇ ਤੱਕ ਨਾ ਲਭੇ ਗਏ ਅਤੇ 5 ਕੇਸ, ਕੁਲ ਮਿਲਾ ਕੇ 10 ਕੇਸ ਪੁਲਿਸ ਪਾਸ ਅਜੇ ਜ਼ੇਰੇ ਤਫਤੀਸ਼ ਹਨ ।

ਸਾਲ 1977 ਵਿਚ ਗੋਲੀ ਚਲਣ ਬਾਰੇ ਥਾਣਾ ਘੱਗਾ ਵਿਚ ਇਕ ਮੁਕੱਦਮਾ ਦਰਜ਼ ਕੀਤਾ ਗਿਆ ਸੀ ਜਿਸ ਵਿਚ ਦੋਸ਼ੀ ਨੇ ਸ਼ਰਾਬੀ ਹਾਲਤ ਵਿਚ ਆਪਣੀ ਲਸੰਸੀ ਬੰਦੂਕ ਨਾਲ ਟਰੈਕਟਰ ਦੇ ਟਾਇਰ ਤੇ ਫਾਇਰ ਕੀਤੇ । ਦੋਸ਼ੀ ਨੂੰ ਗਿਰਫਤਾਰ ਕੀਤਾ ਗਿਆ ਅਤੇ ਇਸ ਦੇ ਵਿਰੁਧ ਚਲਾਣ ਪੇਸ਼ ਅਦਾਲਤ ਕੀਤਾ ਗਿਆ ਜੋ ਸਮਾਇਤ ਅਧੀਨ ਹੈ ।

ਸਾਲ 1978 ਵਿਚ ਥਾਣਾ ਘੱਗਾ ਵਿਚ ਗੋਲੀ ਚਲਣ ਦੇ ਚਾਰ ਮੁਕੱਦਮੇ ਦਰਜ ਕੀਤੇ ਗਏ ਜਿਨ੍ਹਾਂ ਵਿਚੋਂ ਦੋ ਮੁਕੱਦਮਿਆਂ ਵਿਚ ਇਹ ਦੋਸ਼ ਸੀ ਕਿ ਨਾਮਜ਼ਦ ਦੋਸ਼ੀਆਂ ਨੇ ਗਫਲਤ ਨਾਲ ਆਪਣੀ ਲਸੰਸੀ ਬੰਦੂਕ ਨਾਲ ਗੋਲੀ ਚਲਾਈ ਜਿਸ ਨਾਲ ਮਨੁੱਖੀ ਜਾਨ ਨੂੰ ਖਤਰਾ ਪੈਦਾ ਹੋਇਆ। ਇਨ੍ਹਾਂ ਵਿਚੋਂ ਇਕ ਕੇਸ ਵਿਚ ਦੋਸ਼ੀ ਨੂੰ ਗਿਰਫਤਾਰ ਕੀਤਾ ਗਿਆ ਸੀ ਅਤੇ ਚਲਾਣ ਪੇਸ਼ ਅਦਾਲਤ ਕੀਤਾ ਗਿਆ ਹੈ ਜੋ ਅਧੀਨ ਸਮਾਇਤ ਹੈ। ਦੂਜੇ ਕੇਸ ਵਿਚ ਦੋਸ਼ੀ ਦੇ ਵਿਰੁਧ ਸਬੂਤ ਕਾਬਲੇ ਚਲਾਣ, ਤਫਤੀਸ਼ ਕਰਨ ਤੋਂ ਪ੍ਰਾਪਤ ਨਹੀਂ ਹੋ ਸਕਿਆ, ਇਸ ਲਈ ਇਸ ਕੇਸ ਵਿਚ ਰਪੋਟ ਅਦਮ ਪਤਾ ਭੇਜੀ ਜਾ ਚੁੱਕੀ ਹੈ। ਤੀਜੇ ਕੇਸ ਵਿਚ ਤਿੰਨ ਸਿਖ ਨੌਜਵਾਨਾਂ ਨੇ ਇਕ ਕਾਰ ਵਿਚ ਸਫਰ ਕਰਦੇ ਹੋਏ ਪੈਪਸੂ ਰੋਡਵੇਜ਼ ਦੀ ਬੱਸ ਦੇ ਟਾਇਰ ਤੇ ਇਸ ਕਾਰਨ ਫਾਇਰ ਕਰ ਦਿੱਤਾ ਕਿ ਬੱਸ ਨੇ ਕਾਰ ਨੂੰ ਰਾਹ ਨਹੀਂ ਦਿੱਤਾ ਸੀ। ਇਹ ਕੇਸ ਅਜੇ ਤੱਕ ਜ਼ੇਰੇ ਤਫਤੀਸ਼ ਹੈ। ਚੌਥੇ ਕੇਸ ਵਿਚ ਇਹ ਦੋਸ਼ ਹੈ ਕਿ ਨਾਮਜ਼ਦ ਦੋਸ਼ੀਆਂ ਨੇ ਇਕ ਕੰਬਾਈਨ ਤੇ ਫਾਇਰ ਕੀਤੇ ਅਤੇ ਮਾਰ ਦੇਣ ਦੀਆਂ ਧਮਕੀਆਂ ਦਿੱਤੀਆਂ। ਇਹ ਕੇਸ ਤਫਤੀਸ਼ ਅਧੀਨ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਮੁੱਖ ਮੰਤਰੀ ਸਾਹਿਬ ਨੇ ਜਵਾਬ ਦਿੰਦਿਆਂ ਹੋਇਆਂ ਇਹ ਕਿਹਾ ਹੈ ਕਿ ਸਾਲ 1977 ਵਿਚ ਥਾਣਾ ਘੱਗਾ ਵਿਚ ਦਰਜ ਹੋਏ ਚੋਰੀ ਦੇ 10 ਕੇਸਾਂ ਵਿਚ 5 ਕੇਸ ਲੱਭੇ ਗਏ। ਸਾਲ 1978 ਵਿਚ ਥਾਣਾ ਘੱਗਾ ਵਿਚ ਚੋਰੀ ਦੇ ਦਰਜ ਕੀਤੇ ਗਏ 12 ਮੁਕੱਦਮਿਆਂ ਵਿਚੋਂ 9 ਮੁਕੱਦਮੇ ਲੱਭੇ ਗਏ। ਕੀ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿਚ ਇਹ ਚੀਜ਼ ਹੈ ਕਿ ਚੋਰੀ ਦੇ ਕੇਸਿਜ਼ ਆਮ ਤੌਰ ਤੇ ਪੁਲਿਸ ਵਾਲੇ ਕੇਸ ਰਜਿਸਟਰ ਹੀ ਨਹੀਂ ਕਰਦੇ ਹਨ। ਜਦੋਂ ਬਹੁਤ ਜ਼ਿਆਦਾ ਦਬਾਓ ਪਾਇਆ ਜਾਂਦਾ ਹੈ ਤਾਂ ਕਿਤੇ ਜਾਕੇ ਰਜਿਸਟਰ ਕਰਦੇ ਹਨ। ਪੁਲਿਸ ਵਾਲੇ ਦਬਾਅ ਪੈਣ ਦੇ ਬਾਵਜੂਦ ਵੀ ਬਹੁਤ ਘਟ ਕੇਸਿਜ਼ ਰਜਿਸਟਰ ਕਰਦੇ ਹਨ, ਜਿਸ ਦੀ ਪਰਸੰਟੇਜ ਮਸਾਂ 20% ਤੋਂ 30% ਤਕ ਹੁੰਦੀ ਹੈ। ਕੀ ਚੀਫ ਮਨਿਸਟਰ ਸਾਹਿਬ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਅਜਿਹੇ ਸਾਰੇ ਕੇਸਿਜ਼ ਪੁਲਿਸ ਵਲੋਂ ਦਰਜ ਕੀਤੇ ਜ਼ਾਇਆ ਕਰਨਗੇ ਤਾਂਕਿ ਅਸਲੀ ਪਿਕਚਰ ਸਾਹਮਣੇ ਆ ਸਕੇ।

**ਮੁੱਖ ਮੰਤਰੀ** : ਬਿਲਕੁਲ ਭਰੋਸਾ ਦਿਵਾਉਂਦਾ ਹਾਂ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਇਨ੍ਹਾਂ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ 1977 ਵਿਚ ਘੱਗਾ ਵਿੱਚ ਗੋਲੀ ਚਲਣ ਦਾ ਸਿਰਫ ਇੱਕ ਕੇਸ ਹੋਇਆ ਅਤੇ ਸਾਲ 1978 ਵਿਚ ਘੱਗਾ ਵਿੱਚ ਗੋਲੀ ਚਲਣ ਦੇ ਕੇਸਿਜ਼ 4 ਹੋਏ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਦੋ ਸਾਲਾਂ ਵਿੱਚ ਇਹ ਇਸ ਸਬੰਧੀ ਕੋਈ ਮੁਲਜ਼ਮ ਟ੍ਰੇਸ ਨਹੀਂ ਕਰ ਸਕੇ। ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡੀ ਹੋਰ ਕੀ ਅਣਗਿਹਲੀ ਹੋ ਸਕਦੀ ਹੈ।

**ਮੁੱਖ ਮੰਤਰੀ** : ਕੇਸਿਜ਼ ਜ਼ੇਰੇ ਤਫਤੀਸ਼ ਹਨ ਅਤੇ ਹੋਰ ਐਕਸਪੀਡਾਇਟ ਕਰਾ ਦਿਆਂਗੇ।

**ਮਾਸਟਰ ਚੰਦ ਸਿੰਘ** : ਮੈਂ ਤੁਹਾਡੇ ਦੁਆਰਾ ਚੀਫ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਟਿਆਲਾ ਜ਼ਿਲ੍ਹਾ ਵਿਚ ਬੀਰ ਮਾਜਰੀ ਵਿਖੇ 2 ਹਰੀਜਨ ਔਰਤਾਂ ਨੂੰ 4 ਅਪ੍ਰੈਲ, 1979 ਤੋਂ ਲੈ ਕੇ 11 ਅਪ੍ਰੈਲ, 79 ਤੱਕ ਥਾਣੇ ਵਿਚ ਰਖਿਆ ਗਿਆ ਔਰ ਉਨ੍ਹਾਂ ਨਾਲ ਜ਼ਬਰਜਨਾਹ ਕੀਤਾ ਗਿਆ। ਕੀ ਇਹ ਚੀਜ਼ ਇਨ੍ਹਾਂ ਦੇ ਇਲਮ ਵਿਚ ਹੈ?

(ਕੋਈ ਉੱਤਰ ਨਹੀਂ ਆਇਆ।)

---

ਰਾਜ ਵਿਚ ਅਣ-ਅਧਿਕਾਰਤ ਟਰੈਵਲਿੰਗ ਏਜੰਸੀਆਂ/ਫਰਮਾਂ

*866 **ਸਰਦਾਰ ਕਿਰਪਾਲ ਸਿੰਘ**
**ਸ੍ਰੀ ਹਰਬੰਸ ਲਾਲ ਖੰਨਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

ਕੀ ਸਰਕਾਰ ਨੂੰ ਇਸ ਗੱਲ ਦਾ ਪਤਾ ਹੈ ਕਿ ਰਾਜ ਵਿਚ ਕੁਝ ਅਣ-ਅਧਿਕਾਰਤ ਏਜੰਸੀਆਂ/ਫਰਮਾਂ ਪੰਜਾਬੀਆਂ ਤੋਂ ਇਹ ਵਾਇਦਾ ਕਰਕੇ ਕਿ ਉਹ ਉਨ੍ਹਾਂ ਨੂੰ ਰੁਜ਼ਗਾਰ ਦੇਣ ਲਈ ਬਾਹਰਲੇ ਦੇਸ਼ਾਂ ਵਿਚ ਭੇਜਣ ਦਾ ਪ੍ਰਬੰਧ ਕਰਨਗੇ, ਬਹੁਤ ਪੈਸਾ ਇੱਕਠਾ ਕਰ ਰਹੀਆਂ ਹਨ ਪਰੰਤੂ ਉਹ ਏਜੰਸੀਆਂ/ਫਰਮਾਂ ਵਾਸਤਵ ਵਿਚ ਵਾਇਦਾ ਪੂਰਾ ਨਹੀਂ ਕਰਦੀਆਂ ਅਤੇ ਇਸ ਤਰ੍ਹਾਂ ਭੋਲੇ-ਭਾਲੇ ਪੰਜਾਬੀਆਂ ਨਾਲ ਧੋਖਾ ਕੀਤਾ ਜਾ ਰਿਹਾ ਹੈ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਫ਼ਰੇਬ ਨੂੰ ਚੈਕ ਕਰਨ ਲਈ ਸਰਕਾਰ ਨੇ ਕੀ ਕਾਰਵਾਈ ਕੀਤੀ ਹੈ ਜਾਂ ਕੀਤੇ ਜਾਣ ਦੀ ਤਜਵੀਜ਼ ਹੈ;

(ੲ) ਕੀ ਸਰਕਾਰ ਸਮੇਂ ਸਮੇਂ ਅਜਿਹੀਆਂ ਫਰਮਾਂ ਅਤੇ ਏਜੰਸੀਆਂ, ਜੋ ਭਾਰਤੀਆਂ ਨੂੰ ਬਾਹਰ ਭੇਜਣ ਲਈ ਸਬੰਧਤ ਅਧਿਕਾਰੀਆਂ ਦੁਆਰਾ ਯਥਾਯੋਗ ਅਧਿਕਾਰਤ ਹਨ, ਦੇ ਨਾਵਾਂ ਬਾਰੇ ਲੋਕਾਂ ਨੂੰ ਪਰੈਸ ਦੁਆਰਾ ਸੂਚਿਤ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਸਾਰੇ ਜ਼ਿਲ੍ਹਿਆਂ ਦੇ ਪੁਲਿਸ ਕਪਤਾਨਾਂ ਨੂੰ ਕੜੀ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਕਿ ਉਹ ਅਜਿਹੇ ਬੋਗਸ ਟ੍ਰੈਵਲ ਏਜੰਟਾਂ ਵਿਰੁਧ ਕੜੀ ਕਾਰਵਾਈ ਕਰਨ। ਸਿੱਟੇ ਵਜੋਂ ਇਸ ਸਬੰਧ ਵਿਚ ਇਕ ਭਾਰੀ ਮੁਹਿੰਮ ਚਲਾਈ ਗਈ ਹੈ। ਇਸ ਅਨੁਸਾਰ ਹੁਣ ਤੱਕ 183 ਮੁਕੱਦਮੇ ਦਰਜ਼ ਕੀਤੇ ਗਏ ਹਨ ਜਿਨ੍ਹਾਂ ਵਿਚ 60 ਟ੍ਰੈਵਲ ਏਜੰਟਸ ਗ੍ਰਿਫਤਾਰ ਕੀਤੇ ਜਾ ਚੁੱਕੇ ਹਨ। ਬਾਰਡਰ ਉਤੇ ਚੈਕ ਪੋਸਟਾਂ ਨੂੰ ਵੀ ਸਾਵਧਾਨ ਕਰ ਦਿਤਾ ਗਿਆ ਹੈ ਕਿ ਉਹ ਵਿਦੇਸ਼ਾਂ ਨੂੰ ਜਾਣ ਵਾਲੇ ਵਿਅਕਤੀਆਂ ਬਾਰੇ ਨਿਗਰਾਨੀ ਰੱਖਣ ਅਤੇ ਬੋਗਸ ਟ੍ਰੈਵਲ ਏਜੰਟਾਂ ਦਾ ਪਤਾ ਕਰਕੇ ਪੁਲਿਸ ਨੂੰ ਸੂਚਨਾ ਦੇਣ।

(ੲ) ਮਾਮਲਾ ਵਿਚਾਰ ਅਧੀਨ ਹੈ।

**ਸ੍ਰੀ ਹਰਬੰਸ ਲਾਲ ਖੰਨਾ** : ਚੀਫ਼ ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਸਾਰੇ ਪੁਲਿਸ ਅਫਸਰਾਂ ਨੂੰ ਕਿਹਾ ਗਿਆ ਹੈ ਕਿ ਇਹੋ ਜਿਹੇ ਕੇਸਿਜ਼ ਵਿਚ ਇਮੀਜੀਏਟਲੀ ਇਨਕੁਆਇਰੀ ਹੋਣੀ ਚਾਹੀਦੀ ਹੈ ਔਰ ਚੈਕਿੰਗ ਸ਼ੁਰੂ ਹੋ ਜਾਣੀ ਚਾਹੀਦੀ ਹੈ। ਪਰ ਬੋਗਸ ਫਰਮਾਂ ਟ੍ਰੈਵਲਿੰਗ ਏਜੰਸੀਆਂ ਅਜੇ ਤਕ ਉਸੇ ਤਰ੍ਹਾਂ ਮੂਵ ਕਰ ਰਹੀਆਂ ਹਨ ਔਰ ਲੋਕਾਂ ਨੂੰ ਭੁਲੇਖੇ ਵਿੱਚ ਪਾਕੇ ਲੁਟਿਆ ਜਾ ਰਿਹਾ ਹੈ। ਕੀ ਇਹ ਇਸ ਚੀਜ਼ ਦਾ ਭਰੋਸਾ ਦਿਵਾਉਣ ਨੂੰ ਤਿਆਰ ਹਨ ਕਿ ਕੋਈ ਬੋਗਸ ਏਜੰਸੀ ਨਹੀਂ ਰਹਿਣ ਦਿੱਤੀ ਜਾਏਗੀ?

**ਮੁੱਖ ਮੰਤਰੀ** : ਇਸ ਤੇ ਵਿਚਾਰ ਕਰ ਲਿਆ ਜਾਏਗਾ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਹੁਸ਼ਿਆਰਪੁਰ ਜ਼ਿਲ੍ਹੇ ਵਿਚ ਸਭ ਤੋਂ ਜ਼ਿਆਦਾ ਬੰਦੇ ਇਸ ਗੱਲ ਦੀ ਠੱਗੀ ਦੇ ਸ਼ਿਕਾਰ ਹਨ, ਕੀ ਮੁੱਖ ਮੰਤਰੀ ਸਾਹਿਬ ਇਹ ਦੱਸਣਗੇ ਕਿ ਜਿਹੜੇ ਬੋਗਸ ਫਰਮਾਂ ਜਾਂ

ਦੁਕਾਨਾਂ ਸਜਾ ਕੇ ਬੈਠੇ ਹੋਏ ਹਨ ਉਨ੍ਹਾਂ ਕੋਲ ਕੋਈ ਇਸ ਚੀਜ਼ ਦਾ ਲਾਈਸੰਸ ਨਹੀਂ ਹੈ, ਉਨ੍ਹਾਂ ਨੂੰ ਬੰਦ ਕਰਾਉਣਗੇ ਤਾਂਕਿ ਲੋਕਾਂ ਨਾਲ ਅੱਗੇ ਨੂੰ ਕੋਈ ਧੱਕਾ ਨਾ ਹੋ ਸਕੇ ?

**ਮੁੱਖ ਮੰਤਰੀ** : ਮੈਨੂੰ ਐਮ. ਐਲ. ਏ. ਸਾਹਿਬ ਲਿਖ ਕੇ ਦੇ ਦੇਣ ਕਿ ਕਿਹੜੀਆਂ ਕਿਹੜੀਆਂ ਫਰਮਾਂ ਹਨ, ਮੈਂ ਫੌਰਨ ਇਨਕੁਆਇਰੀ ਕਰ ਲਵਾਂਗਾ ਅਤੇ ਜੇ ਕੋਈ ਐਸੀ ਗੱਲ ਹੋਈ ਤਾਂ ਐਕਸ਼ਨ ਲਵਾਂਗਾ ।

**ਸ਼੍ਰੀ ਹੁਕਮ ਚੰਦ** : ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਬਹੁਤ ਸਾਰੇ ਲੋਕ ਸੌਦੀ ਅਰਬ ਅਤੇ ਹੋਰ ਬਹੁਤ ਸਾਰੇ ਦੇਸਾਂ ਵਿਚ ਜਾਂਦੇ ਹਨ । ਉਧਰ ਕੇਸ ਧਾਰੀਆਂ ਨੂੰ ਜਾਣ ਦੀ ਇਜਾਜ਼ਤ ਨਹੀਂ ਹੈ । ਜਿਸ ਕਰਕੇ ਸਾਡੇ ਬਹੁਤ ਸਾਰੇ ਆਦਮੀ ਬਾਹਰ ਜਾਣ ਦੀ ਖ਼ਾਤਰ ਪਤਿੱਤ ਹੁੰਦੇ ਹਨ । ਉਹ ਆਪਣਾ ਨਾਮ ਵੀ ਪੂਰਾ ਨਹੀਂ ਲਿਖਵਾਉਂਦੇ ਹਨ ਅਤੇ ਜੋਗਿੰਦਰ ਸਿੰਘ ਦੀ ਬਜਾਏ ਜੋਗਿੰਦਰ ਹੀ ਲਿਖਾ ਕੇ ਅਤੇ ਫੋਟੋ ਖਿਚਵਾ ਕੇ ਭੇਜਦੇ ਹਨ । ਕੀ ਇਹ ਚੀਜ਼ ਸਰਕਾਰ ਦੇ ਨੋਟਿਸ ਵਿਚ ਹੈ ਅਤੇ ਕੀ ਸਰਕਾਰ ਇਸ ਬਾਰੇ ਕੋਈ ਨੋਟਿਸ ਲਵੇਗੀ ਤਾਂਕਿ ਸਾਡੇ ਨੌਜਵਾਨ ਪਤਿਤ ਨਾ ਹੋਣ ?

**ਸ਼੍ਰੀ ਸਪੀਕਰ** : ਇਹ ਰੈਲੇਵੈਂਟ ਨਹੀਂ ਹੈ ।

**ਸਰਦਾਰ ਦਰਸ਼ਨ ਸਿੰਘ, ਕੇ.ਪੀ.** : ਮੈਂ ਸੀ. ਐਮ. ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜੇ ਟਰੈਵਲ ਏਜੰਟਸ ਹਨ ਇਨ੍ਹਾਂ ਬਾਰੇ ਸਾਰੇ ਪੰਜਾਬ ਵਿਚ ਬੜਾ ਰੌਲਾ ਗੌਲਾ ਹੈ । ਕਈ ਏਜੰਟਸ ਤਾਂ ਦੁਕਾਨਾਂ ਲਗਾ ਕੇ ਬੈਠੇ ਹਨ ਅਤੇ ਕਈ ਐਸੇ ਹਨ ਜਿਹੜੇ ਬੰਬਈ ਤੋਂ ਆ ਕੇ ਜਾਂ ਬਾਹਰੋਂ ਕਿਸੇ ਦੇਸ਼ ਵਿਚੋਂ ਆਕੇ ਅਜਿਹਾ ਧੰਦਾ ਕਰਦੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਨੌਜਵਾਨ ਬਾਹਰ ਜਾਣ ਦੇ ਚਾਹਵਾਨ ਹਨ ਸਰਕਾਰ ਉਨ੍ਹਾਂ ਨੂੰ ਗੌਰਮਿੰਟ ਐਕਸਚੇਂਜਿਜ਼ ਦੇ ਰਾਹੀਂ ਭੇਜਣ ਦਾ ਪ੍ਰਬੰਧ ਕਰੇ । ਉਹ ਇਨ੍ਹਾਂ ਐਕਸਚੇਂਜਿਜ਼ ਵਿਚ ਆਪਣੇ ਨਾਮ ਲਿਖਾਉਣ ਅਤੇ ਫਿਰ ਇਸ ਤਰ੍ਹਾਂ ਸਰਕਾਰ ਉਨ੍ਹਾਂ ਨੂੰ ਬਾਹਰ ਭੇਜੇ । ਕੀ ਇਹ ਇਸ ਤਰ੍ਹਾਂ ਕਰਨ ਨੂੰ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਕ ਕਾਰਪੋਰੇਸ਼ਨ ਬਣਾਉਣ ਬਾਰੇ ਮਾਮਲਾ ਵਿਚਾਰ ਅਧੀਨ ਹੈ ਅਤੇ ਉਹ ਸਾਰਾ ਕੰਮ ਕਰੇਗੀ ।

---

## BREACH IN SIRHIND CANAL FEEDER NEAR FARIDKOT.

***1449. Sardar Manmohan Singh Brar** : Will the Chief Minister be pleased to state :—

(a) the reason for breach in the Sirhind Canal Feeder near Faridkot during the night on 30th/31st January, 1978;

(b) the punishment awarded to the officers due to whose negligence the said breach occurred causing great loss to the farmers;

(c) whether the Government propose to pay any compensation to the said farmers ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਬੰਧੀ ਤੋਂ ਬਾਅਦ ਸਰਹੰਦ ਫੀਡਰ ਵਿਚ 29 ਜਨਵਰੀ, 79 ਨੂੰ ਪਾਣੀ ਛੱਡਿਆ ਗਿਆ ਅਤੇ ਮੰਗ ਅਨੁਸਾਰ ਇਸਦਾ ਲੈਵਲ ਵਧਾਇਆ ਜਾ ਰਿਹਾ ਸੀ । ਬੁਰਜੀ 102613 ਸਰਹੰਦ ਫੀਡਰ ਤੇ ਗ਼ਲਤ ਰੈਗੂਲੇਸ਼ਨ ਦੇ ਕਾਰਨ ਪਾਣੀ ਜਮ੍ਹਾਂ ਹੋ ਗਿਆ ਅਤੇ ਉਛਲਣ ਕਾਰਨ ਤਰੇੜ ਪੈ ਗਈ ।

[ਮੁੱਖ ਮੰਤਰੀ]

(ਅ) ਇਕ ਉਪ ਮੰਡਲ ਅਫਸਰ, 2 ਭਾਗ ਅਫਸਰ ਅਤੇ ਰੈਗੂਲੇਸ਼ਨ ਕਰਮਚਾਰੀ ਇਸ ਤਰੇੜ ਲਈ ਜ਼ਿੰਮੇਵਾਰ ਪਾਏ ਗਏ ਹਨ ਅਤੇ ਇਨ੍ਹਾਂ ਨੂੰ ਮੁਅੱਤਲ ਕਰ ਦਿਤਾ ਗਿਆ ਹੈ । ਇਨ੍ਹਾਂ ਕਰਮਚਾਰੀਆਂ ਦੇ ਖ਼ਿਲਾਫ ਪੁਲਸ ਥਾਣਾ ਫ਼ਰੀਦਕੋਟ ਵਿਚ ਪਰਥਮ ਸੂਚਨਾ ਰਿਪੋਰਟ ਦਰਜ ਕਰਵਾ ਦਿਤੀ ਗਈ ਹੈ ।

(ੲ) ਰੈਵੀਨਿਊ ਮੈਨੂਅਲ ਦੀ ਧਾਰਾ 13.10 ਦੇ ਅਨੁਸਾਰ ਮੁਆਵਜ਼ਾ ਦਿੱਤਾ ਜਾਵੇਗਾ ।

**ਸਰਦਾਰ ਮਨਮੋਹਨ ਸਿੰਘ ਬਰਾੜ** : ਇਹ ਜਿਹੜਾ ਮੁੱਖ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਉਸ ਦੇ ਭਾਗ 'ੲ' ਵਿਚ ਉਨ੍ਹਾਂ ਨੇ ਦੱਸਿਆ ਹੈ ਕਿ ਰੈਵੇਨਿਊ ਮੈਨੂਅਲ ਦੀ ਧਾਰਾ 13.10 ਦੇ ਅਨੁਸਾਰ ਮੁਆਵਜ਼ਾ ਦਿਤਾ ਜਾਵੇਗਾ । 10 ਤਾਰੀਖ ਨੂੰ ਪਿੰਡ ਦੀ ਪੰਚਾਇਤ ਨੇ ਸੀ. ਐਮ. ਸਾਹਿਬ ਨੂੰ ਕਿਹਾ ਕਿ ਪੂਰਾ ਪੂਰਾ ਮੁਆਵਜ਼ਾ ਦਿੱਤਾ ਜਾਵੇ ਅਤੇ ਇਹ ਜਿਹੜਾ ਨੁਕਸਾਨ ਹੋਇਆ ਹੈ ਇਸ ਦੀ ਇਨਕੁਆਇਰੀ ਰੈਵੇਨਿਊ ਅਤੇ ਕੈਨਾਲ ਦੇ ਮਹਿਕਮੇ ਵੱਲੋਂ ਜੁਆਇੰਟ ਇਨਕੁਆਇਰੀ ਕਰਕੇ ਮੁਆਵਜ਼ਾ ਦੇਣ । ਇਸ ਕਰਕੇ ਉਨ੍ਹਾਂ ਦਾ ਇਹ ਜਿਹੜਾ ਨੁਕਸਾਨ ਹੋਇਆ ਹੈ ਉਨ੍ਹਾਂ ਦਾ ਨਹਿਰੀ ਮਾਮਲਾ ਮੁਆਫ ਹੋਣਾ ਚਾਹੀਦਾ ਹੈ । ਕੀ ਚੀਫ ਮਨਿਸਟਰ ਸਾਹਿਬ ਮੁਆਵਜ਼ਾ ਦੇਣ ਦੀ ਕੋਸ਼ਿਸ਼ ਕਰਨਗੇ ?

**ਮੁੱਖ ਮੰਤਰੀ** : ਕਾਨੂੰਨ ਦੇ ਮੁਤਾਬਿਕ ਪੂਰਾ ਮੁਆਵਜ਼ਾ ਦਿੱਤਾ ਜਾਵੇਗਾ । ਇਹ ਵੀ ਮੈਂ ਕਿਹਾ ਹੈ ਕਿ ਰੈਵੇਨਿਊ ਅਤੇ ਕੈਨਾਲ ਦੇ ਮਹਿਕਮੇਂ ਵਾਲੇ ਜੁਆਇੰਟ ਇਨਸਪੈਕਸ਼ਨ ਕਰਕੇ ਰਿਪੋਰਟ ਦੇਣ ।

**ਸਾਥੀ ਰੂਪ ਲਾਲ** : ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਜਿਹੜੀ ਦਰਾੜ ਪੈ ਗਈ ਅਤੇ ਪਾਣੀ ਉਛਲਣ ਕਾਰਨ ਤਰੇੜ ਪੈ ਕੇ ਨੁਕਸਾਨ ਹੋਇਆ, ਜਿਹੜੇ ਇਸ ਦੇ ਕਸੂਰਵਾਰ ਕਰਮਚਾਰੀ ਸਨ ਦਰਅਸਲ ਉਹ ਮੁਅੱਤਲ ਨਹੀਂ ਹੋਏ ਸਗੋਂ ਜਿਨ੍ਹਾਂ ਦਾ ਕਸੂਰ ਨਹੀਂ ਸੀ ਉਹ ਮੁਅੱਤਲ ਹੋ ਗਏ। ਇਸ ਲਈ ਕੀ ਮੁੱਖ ਮੰਤਰੀ ਜੀ ਦੁਬਾਰਾ ਇਸ ਦੀ ਇਨਕੁਆਇਰੀ ਕਰਾਕੇ ਕਸੂਰਵਾਰ ਕਰਮਚਾਰੀਆਂ ਨੂੰ ਸਜ਼ਾ ਦੇਣਗੇ ਅਤੇ ਜਿਹੜੇ ਬੇਕੁਸਰੇ ਮੁਅੱਤਲ ਹੋਏ ਹਨ, ਉਨ੍ਹਾਂ ਨੂੰ ਛਡਣਗੇ?

**ਮੁੱਖ ਮੰਤਰੀ** : ਜਿਨ੍ਹਾਂ ਦਾ ਕਸੂਰ ਸੀ ਉਨ੍ਹਾਂ ਨੂੰ ਮੁਅੱਤਲ ਕੀਤਾ ਗਿਆ ਹੈ ।

**ਸਾਥੀ ਰੂਪ ਲਾਲ** : ਇਸ ਦੀ ਪੜਤਾਲ ਹੋਣੀ ਚਾਹੀਦੀ ਹੈ । ਜਿਨ੍ਹਾਂ ਦਾ ਕਸੂਰ ਸੀ ਉਹ ਮੁਅੱਤਲ ਨਹੀਂ ਹੋਏ ।

(ਕੋਈ ਉੱਤਰ ਨਹੀ ਆਇਆ । )

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਤਰੇੜ ਪੈਣ ਨਾਲ ਨੁਕਸਾਨ ਹੋਇਆ ਹੈ, ਇਹ ਦੋ ਕਿਸਮ ਦਾ ਨੁਕਸਾਨ ਹੋਇਆ ਹੈ । ਇੱਕ ਤਾਂ ਉਥੇ ਨੁਕਸਾਨ ਹੋਇਆ ਜਿਥੇ ਤਰੇੜ ਪੈ ਗਈ ਅਤੇ ਉਥੇ ਉਨ੍ਹਾਂ ਲੋਕਾਂ ਦੀ ਫ਼ਸਲ ਪਾਣੀ ਨਾਲ ਮਾਰੀ ਗਈ । ਫਿਰ ਅੱਗੇ ਨੁਕਸਾਨ ਹੋਇਆ ਜਿਥੇ ਪਾਣੀ ਨਹੀਂ ਗਿਆ । ਪਾਣੀ ਨਾ ਮਿਲਣ ਕਰਕੇ ਉਨ੍ਹਾਂ ਲੋਕਾਂ ਦੀ ਫ਼ਸਲ ਦਾ ਨੁਕਸਾਨ ਹੋਇਆ । ਇਸ ਲਈ ਇਹ ਦੋ ਕਿਸਮ ਦਾ ਨੁਕਸਾਨ ਹੋਇਆ ਹੈ । ਕੀ ਮੁੱਖ ਮੰਤਰੀ ਜੀ ਜਿਥੇ ਫਸਲਾਂ ਨੂੰ ਪਾਣੀ ਨਹੀਂ ਪਹੁੰਚਿਆ ਕੀ ਉਨ੍ਹਾਂ ਲੋਕਾਂ ਨੂੰ ਵੀ ਮੁਆਵਜ਼ਾ ਦੇਣਗੇ ?

**ਮੁੱਖ ਮੰਤਰੀ** : ਜਿਥੇ ਪਾਣੀ ਨਾਲ ਨੁਕਸਾਨ ਹੋਇਆ, ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵਗਾ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਕਦੇ ਇਹ ਦੇਖਿਆ ਹੈ ਕਿ ਪਾਣੀ ਦੋ ਦੋ ਮਹੀਨੇ ਨਹਿਰਾਂ ਵਿਚ ਨਹੀਂ ਆਉਂਦਾ ਅਤੇ ਫਸਲਾਂ ਪਾਣੀ ਤੋਂ ਬਗੈਰ ਸੁਕ ਜਾਂਦੀਆਂ ਹਨ । ਪਾਣੀ ਦਾ ਇਤਨਾ ਤੋੜਾ ਤਾਂ ਅੰਗਰੇਜ਼ਾਂ ਦੇ ਸਮੇਂ ਵਿਚ ਵੀ ਨਹੀਂ ਆਇਆ । ਸਪੀਕਰ ਸਾਹਿਬ, ਲੋਕਾਂ ਨੂੰ ਪਾਣੀ ਨਹੀਂ ਮਿਲਿਆ । ਇਹ ਠੀਕ ਹੈ ਕਿ ਸੀ. ਐਮ. ਸਾਹਿਬ ਨੇ ਕਿਹਾ ਹੈ ਜਿਨ੍ਹਾਂ ਦੀਆਂ ਫਸਲਾਂ ਪਾਣੀ ਨਾਲ ਮਰੀਆਂ ਹਨ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵੇਗਾ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੂੰ ਪਾਣੀ ਨਹੀਂ ਮਿਲਿਆ ਜਿਸ ਕਰਕੇ ਉਨ੍ਹਾਂ ਦੀਆਂ ਫਸਲਾਂ ਮਾਰੀਆਂ ਗਈਆਂ ਹਨ, ਉਨ੍ਹਾਂ ਨੂੰ ਮੁਆਵਜ਼ਾ ਕੌਣ ਦੇਵੇਗਾ ?

**ਮੁੱਖ ਮੰਤਰੀ** : ਕਾਨੂੰਨ ਅਤੇ ਰੂਲਜ਼ ਦੇ ਮੁਤਾਬਿਕ ਐਕਸ਼ਨ ਲਿਆ ਜਾਂਦਾ ਹੈ । ਜਿਥੇ ਪਾਣੀ ਜ਼ਿਆਦਾ ਪੈਣ ਨਾਲ ਨੁਕਸਾਨ ਹੋਇਆ ਹੈ ,ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵੇਗਾ ।

---

## COMPLAINTS OF CORRUPTION AGAINST OVERSEERS PATIALA CIRCLE

*1554. **Comrade Sampuran Singh Dhaula** : Will the Chief Minister be pleased to state :—

(a) the total number of complaints of corruption against the overseers working in (i) U.B.D.C.; (ii) Devigarh Division (iii) I.B. Circle, Irrigation Department, Patiala, Circle received in the Vigilance Department during the period from January, 1976 to date together with the total number of overseers invloved ;

(b) the total number of overseers against whom an enquiry into the corruption charges has been completed by the Vigilance Department together with the number of those against whom the said enquiry has not yet been completed also stating the reasons therefor?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਲੋੜੀਂਦੀ ਸੂਚਨਾ ਇਸ ਪ੍ਰਕਾਰ ਹੈ ਜੀ :—

| | | |
|---|---|---|
| (1) ਅਪਰ ਬਾਰੀ ਦੁਆਬ ਸਰਕਲ | .. | ਤਿੰਨ ਸ਼ਕਾਇਤਾਂ |
| (2) ਦੇਵੀਗੜ੍ਹ ਡਵੀਜ਼ਨ | .. | ਨਿੱਲ |
| (3) ਆਈ. ਬੀ. ਸਰਕਲ, ਪਟਿਆਲਾ | .. | ਛੇ ਸ਼ਕਾਇਤ |
| | ਕੁੱਲ | ਨੌ ਸ਼ਕਾਇਤ |

(ਅ) ਛੇ ਕੇਸਾਂ ਵਿਚ ਇਨਕੁਆਇਰੀਆਂ ਪੂਰੀਆਂ ਹੋਣ ਉਪਰੰਤ ਉਨ੍ਹਾਂ ਨੂੰ ਰੂਲਾਂ ਅਨੁਸਾਰ ਸਜ਼ਾ ਦਿੱਤੀ ਜਾ ਸਕਦੀ ਹੈ । ਬਾਕੀ ਤਿੰਨ ਕੇਸਾਂ ਵਿਚ ਪ੍ਰੋਸੀਜ਼ਰ ਅਨੁਸਾਰ ਕਾਰਵਾਈ ਕੀਤੀ ਜਾ ਰਹੀ ਹੈ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ 6 ਕੇਸਾਂ ਵਿਚ ਇਨਕੁਆਇਰੀਆਂ ਚਲ ਰਹੀਆਂ ਹਨ, ਇਹ ਕਿੰਨੀ ਦੇਰ ਵਿਚ ਪੂਰੀਆਂ ਹੋ ਜਾਣਗੀਆਂ । ਦੂਸਰਾ ਇਹ ਕਿ ਇਹ ਜਿਹੜਾ ਦੱਸਿਆ ਗਿਆ ਹੈ ਕਿ ਤਿੰਨ ਕੇਸਾਂ ਵਿਚ ਪ੍ਰੋਸੀਜ਼ਰ ਅਨੁਸਾਰ ਕਾਰਵਾਈ ਕੀਤੀ ਜਾ ਰਹੀ ਹੈ, ਕੀ ਪ੍ਰੋਸੀਜ਼ਰ ਵਿਚ ਉਨ੍ਹਾਂ ਨੂੰ ਡਿਸਮਿਸ ਕਰਨਾ ਲਿਖਿਆ ਹੈ ਜਾਂ ਨਹੀਂ, ਜੇ ਲਿਖਿਆ ਹੈ ਤਾਂ ਕੀ ਉਨ੍ਹਾਂ ਦੋਸ਼ੀਆਂ ਨੂੰ ਸਰਕਾਰ ਡਿਸਮਿਸ ਕਰਨ ਲਈ ਤਿਆਰ ਹੈ ?

**ਮੁੱਖ ਮੰਤਰੀ :** ਜੋ ਐਕਸ਼ਨ ਉਸ ਇਨਕੁਆਇਰੀ ਤੋਂ ਬਾਅਦ ਹੋਵੇਗਾ, ਉਹ ਐਕਸ਼ਨ ਲਵਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦ ਕੋਈ ਕੇਸ ਵਿਜੀਲੈਂਸ ਕੋਲ ਚਲਾ ਜਾਂਦਾ ਹੈ ਤਾਂ ਇਹ ਉਨ੍ਹਾਂ ਦੀ ਮਰਜ਼ੀ ਹੁੰਦੀ ਹੈ ਕਿ ਉਹ ਉਸ ਕੇਸ ਵਿਚ 10 ਸਾਲ ਲਗਾ ਦੇਣ ਜਾਂ 15 ਸਾਲ ਲਗਾ ਦੇਣ । ਕੀ ਮੁੱਖ ਮੰਤਰੀ ਸਾਹਿਬ ਇਸ ਬਾਰੇ ਕੋਈ ਟਾਈਮ ਫਿਕਸ ਕਰਾਉਣਗੇ ਕਿ ਐਨੇ ਸਮੇਂ ਵਿਚ ਪੜਤਾਲ ਹੋ ਕੇ ਰਿਪੋਰਟ ਆ ਜਾਣੀ ਚਾਹੀਦੀ ਹੈ । ਬੜੇ ਬੜੇ ਅਫ਼ਸਰਾਂ ਦੇ ਖਿਲਾਫ ਵਿਜੀਲੈਂਸ ਕੋਲ ਕੇਸ ਚਲ ਰਹੇ ਹਨ ਪਰ ਕੋਈ ਟਾਈਮ ਫਿਕਸ ਨਹੀਂ ਹੈ । ਮੈਂ ਕਹਿੰਦਾ ਹਾਂ ਕਿ ਕਿਤੇ ਤੁਸੀਂ ਵੀ ਇਸੇ ਤਰ੍ਹਾਂ ਕਰਦੇ ਕਰਦੇ ਹੀ ਨਾ ਚਲੇ ਜਾਇਓ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕਦੋਂ ਤਕ ਇਹ ਉਨ੍ਹਾਂ ਦੇ ਚਲਾਨ ਕਰਕੇ ਉਨ੍ਹਾਂ ਨੂੰ ਸਜ਼ਾ ਦਿਵਾਉਣਗੇ ?

**ਮੁੱਖ ਮੰਤਰੀ** : ਮੈਂ ਵੀ ਮਹਿਸੂਸ ਕੀਤਾ ਹੈ ਕਿ ਟਾਈਮ ਫਿਕਸ ਕਰਨਾ ਚਾਹੀਦਾ ਹੈ । ਇਸ ਲਈ ਜਲਦੀ ਤੋਂ ਜਲਦੀ ਇਹ ਕਰ ਦਿਆਂਗੇ ਕਿ ਐਨੇ ਟਾਈਮ ਦੇ ਵਿਚ ਉਹ ਇਨਕੁਆਇਰੀ ਖਤਮ ਹੋ ਜਾਵੇ।

---

ਨਿਸ਼ਾਨਵਾਲਾ ਪ੍ਰਸ਼ਨ ਨੰ: 1485

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

---

**ਪੰਜਾਬ ਸਕੂਲ ਸਿਖਿਆ ਬਰਡ ਪਾਸ ਪੈਂਡਿੰਗ ਦਸਵੀਂ ਦੇ ਵਿਦਿਆਰਥੀਆਂ ਦੀਆਂ ਉਨ੍ਹਾਂ ਦੇ ਨਤੀਜਿਆਂ ਦਾ ਐਲਾਨ ਕਰਨ ਲਈ ਅਰਜ਼ੀਆਂ**

*638. **ਸ੍ਰੀ ਹਰਬੰਸ ਲਾਲ ਖੰਨਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੰਜਾਬ ਸਕੂਲ ਸਿਖਿਆ ਬੋਰਡ ਪਾਸ ਇਸ ਸਮੇਂ ਦਸਵੀਂ ਦੇ ਵਿਦਿਆਰਥੀਆਂ ਦੀਆਂ ਆਪਣੇ ਨਤੀਜਿਆਂ ਦਾ ਐਲਾਨ ਕਰਵਾਉਣ ਲਈ ਕਿੰਨੀਆਂ ਅਰਜ਼ੀਆਂ ਪੈਂਡਿੰਗ ਹਨ ਜਿਨ੍ਹਾਂ ਦੇ ਨਤੀਜਿਆਂ ਬਾਰੇ ਇਹ ਛਪਿਆ ਸੀ ਕਿ ਉਹ ਬਾਅਦ ਵਿਚ ਐਲਾਨ ਕੀਤੇ ਜਾਣਗੇ ;

(ਅ) ਉਨ੍ਹਾਂ ਦੇ ਨਤੀਜਿਆਂ ਦਾ ਕਦੋਂ ਤਕ ਐਲਾਨ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ ,ਸਿਖਿਆ) : (ੳ) ਅਜਿਹੀ ਕੋਈ ਅਰਜ਼ੀ ਪੈਂਡਿੰਗ ਨਹੀਂ ਹੈ ।

(ਅ) ਸਵਾਲ ਪੈਦਾ ਨਹੀਂ ਹੁੰਦਾ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਪਹਿਲਾ ਮੇਰਾ ਸਵਾਲ ਇਹ ਸੀ ਕਿ :—

"ਪੰਜਾਬ ਸਕੂਲ ਸਿਖਿਆ ਬੋਰਡ ਪਾਸ ਇਸ ਸਮੇਂ ਦਸਵੀਂ ਦੇ ਵਿਦਿਆਰਥੀਆਂ ਦੀਆਂ ਆਪਣੇ ਨਤੀਜਿਆਂ ਦਾ ਐਲਾਨ ਕਰਵਾਉਣ ਲਈ ਕਿੰਨੀਆਂ ਅਰਜ਼ੀਆਂ ਪੈਂਡਿੰਗ ਹਨ ਜਿਨ੍ਹਾਂ ਦੇ ਨਤੀਜਿਆਂ ਬਾਰੇ ਇਹ ਛਪਿਆ ਸੀ ਕਿ ਉਹ ਬਾਅਦ ਵਿਚ ਐਲਾਨ ਕੀਤੇ ਜਾਣਗੇ ?"

ਇਸ ਦਾ ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਅਜਿਹੀ ਕੋਈ ਅਰਜ਼ੀ ਪੈਂਡਿੰਗ ਨਹੀਂ ਹੈ। ਇਸੇ ਤਰ੍ਹਾਂ ਹੀ ਦੂਸਰੇ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ "ਸਵਾਲ ਪੈਦਾ ਨਹੀਂ ਹੁੰਦਾ।" ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਪਾਸ ਬਹੁਤ ਸਾਰੀਆਂ ਐਪਲੀਕੇਸ਼ਨਜ਼ ਆਈਆਂ ਹਨ, ਜਿਨ੍ਹਾਂ ਦਾ ਰਿਜ਼ਲਟ ਨਹੀਂ ਆਇਆ। ਉਹ ਮੈਂ ਅੱਗੇ ਰੈਫਰ ਕਰ ਦਿੱਤੀਆਂ ਸਨ। ਅਗਰ ਮਨਿਸਟਰ ਸਾਹਿਬ ਜਵਾਬ ਇਹ ਦੇਣ ਕਿ ਅਜਿਹੀ ਕੋਈ ਅਰਜ਼ੀ ਪੈਂਡਿੰਗ ਨਹੀਂ ਹੈ ਤਾਂ ਫਿਰ ਇਹ ਹੀ ਕਹਿ ਸਕਦਾ ਹਾਂ ਕਿ ਇਸ ਵਿਚ ਉਨ੍ਹਾਂ ਦੀ ਨੈਗਲੀਜੈਂਸੀ ਹੈ, ਹੋਰ ਮੈਂ ਕੀ ਕਹਿ ਸਕਦਾ ਹਾਂ। ਉਨ੍ਹਾਂ ਵਿਚਾਰਿਆਂ ਦੇ ਰਿਜ਼ਲਟਸ ਨਹੀਂ ਆਏ, ਉਨ੍ਹਾਂ ਨੇ ਅੱਗੇ ਐਡਮਿਸ਼ਨਜ਼ ਲੈਣੀਆਂ ਹਨ। ਪਰ ਇਹ ਕਹਿੰਦੇ ਹਨ ਕਿ ਕੋਈ ਅਰਜ਼ੀ ਪੈਂਡਿੰਗ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਹਿਕਮੇ ਦੇ ਜਿਨ੍ਹਾਂ ਅਫ਼ਸਰਾਂ ਨੇ ਇਨ੍ਹਾਂ ਨੂੰ ਗਲਤ ਇਨਫਰਮੇਸ਼ਨ ਭੇਜੀ ਹੈ, ਕੀ ਉਨ੍ਹਾਂ ਦੇ ਖਿਲਾਫ ਇਹ ਐਕਸ਼ਨ ਲੈਣਗੇ ?

**ਰਾਜ ਮੰਤਰੀ** : ਬੋਰਡ ਕੋਲ 87 ਐਪਲੀਕੇਸ਼ਨਾਂ ਸਨ, ਉਨ੍ਹਾਂ ਦਾ ਨਿਪਟਾਰਾ ਹੋ ਚੁੱਕਾ ਹੈ। ਜੇ ਕੋਈ ਨਵੀਂ ਐਪਲੀਕੇਸ਼ਨ ਹੈ ਤਾਂ ਉਹ ਦੇ ਦੇਣ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਡੈਕਲੇਰੇਸ਼ਨ ਦਾ ਮਤਲਬ ਰਿਜ਼ਲਟ ਡੈਕਲੇਰੇਸ਼ਨ ਨਹੀਂ ਹੈ। ਜਿਹੜੇ ਇਨ੍ਹਾਂ ਵੱਲੋਂ ਸਰਟੀਫੀਕੇਟਸ ਜਾਂਦੇ ਹਨ, ਉਹ ਠੀਕ ਜਾਣੇ ਚਾਹੀਦੇ ਹਨ। ਬੋਰਡ ਵਲੋਂ ਪਿਛਲੇ ਸਾਲ ਜਿਹੜੇ ਸਰਟੀਫੀਕੇਟ ਭੇਜੇ ਗਏ, ਉਨ੍ਹਾਂ ਵਿਚ ਬਹੁਤ ਸਾਰੇ ਸਰਟੀਫੀਕੇਟ ਗਲਤ ਭੇਜੇ ਗਏ ਹਨ। ਉਹ ਅਜੇ ਤਕ ਠੀਕ ਨਹੀਂ ਹੋਏ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਐਸੇ ਸਰਟੀਫੀਕੇਟਸ ਹਨ, ਜਿਨ੍ਹਾਂ ਦੇ ਰਿਜ਼ਲਟ ਕਾਰਡ ਕੱਢਣ ਵਕਤ ਗਲਤ ਨੰਬਰ ਦਿੱਤੇ ਗਏ ਹਨ ?

**ਰਾਜ ਮੰਤਰੀ** : ਇਸ ਸਵਾਲ ਦਾ ਇਸ ਨਾਲ ਕੋਈ ਤੁਅੱਲਕ ਨਹੀਂ ਹੈ। ਇਹ ਨੋਟਿਸ ਦੇ ਦੇਣ, ਮੈਂ ਪਤਾ ਕਰ ਲਵਾਂਗਾ।

**ਕਾਮਰੇਡ ਸੱਤ ਪਾਲ ਡਾਂਗ** : ਇਨ੍ਹਾਂ ਨੇ ਕਿਹਾ ਹੈ ਕਿ ਕੋਈ ਕੇਸ ਪੈਂਡਿੰਗ ਨਹੀਂ ਹੈ। ਮੈਂ ਇਨ੍ਹਾਂ ਦੇ ਧਿਆਨ ਵਿਚ ਸਪੈਸੇਫਿਕ ਕੇਸ ਲਿਆਉਂਦਾ ਹਾਂ। ਇਕ ਤੀਰਥਰਾਮ ਹੈ, ਉਸ ਨੇ ਮਿਤੀ 27 ਨਵੰਬਰ, 1976 ਨੂੰ ਵਾਈਡ ਰਸੀਟ ਨੰ: 78653 ਰਾਹੀਂ ਪੈਸੇ ਭੇਜੇ, ਪਰ ਉਸ ਦਾ ਵਕਤ ਸਿਰ ਰੋਲ ਨੰਬਰ ਨਹੀਂ ਆਇਆ। ਸੁਪਰਡੰਟ ਨੇ 5 ਰੁਪਏ ਐਕਸਟਰਾ ਲੈ ਕੇ ਉਸ ਨੂੰ ਇਮਤਿਹਾਨ ਦੇਣ ਦੀ ਆਗਿਆ ਦੇ ਦਿਤੀ, ਪਰ ਉਸ ਦਾ ਰਿਜ਼ਲਟ ਨਹੀਂ ਨਿਕਲਿਆ। ਉਸ ਨੇ ਬੋਰਡ ਨਾਲ ਕਾਰਸਪੋਂਡੈਂਸ ਕੀਤੀ। ਬੋਰਡ ਨੇ ਕਿਹਾ ਕਿ ਤੁਸੀਂ ਆਪਣਾ ਰੋਲ ਨੰਬਰ ਦੱਸੋ। ਫਿਰ ਬੋਰਡ ਵਾਲੇ ਕਹਿੰਦੇ ਹਨ ਕਿ We are considering the matter ਹੁਣ ਇਹ ਕਹਿੰਦੇ ਹਨ ਕਿ ਕੋਈ ਕੇਸ ਪੈਂਡਿੰਗ ਨਹੀਂ ਹੈ। ਕੀ ਇਹ ਇਸ ਕੇਸ ਦੀ ਇਨਕੁਆਇਰੀ ਕਰਾਉਣਗੇ ਅਤੇ ਜੇ ਇਹ ਕੇਸ ਪੈਂਡਿੰਗ ਹੋਵੇ ਤਾਂ ਜਿਸ ਅਫ਼ਸਰ ਨੇ ਇਨ੍ਹਾਂ ਨੂੰ ਗਲਤ ਇਨਫਰਮੇਸ਼ਨ ਦਿੱਤੀ ਹੈ, ਉਸ ਦੇ ਖਿਲਾਫ ਸਿਊਟੇਬਲ ਐਕਸ਼ਨ ਲੈਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਨਹੀਂ ਪੜ੍ਹਿਆ। ਸਵਾਲ ਵਿਚ ਇਹ ਪੁੱਛਿਆ ਗਿਆ ਹੈ ਕਿ ਬੋਰਡ ਪਾਸ ਇਸ ਸਮੇਂ ਦੱਸਵੀਂ ਦੇ ਵਿਦਿਆਰਥੀਆਂ ਦੀਆਂ ਆਪਣੇ ਨਤੀਜਿਆਂ ਦਾ ਐਲਾਨ ਕਰਵਾਉਣ ਲਈ ਕਿੰਨੀਆਂ ਅਰਜ਼ੀਆਂ ਪੈਂਡਿੰਗ ਹਨ ਜਿਨ੍ਹਾਂ ਦੇ ਨਤੀਜਿਆਂ ਬਾਰੇ ਇਹ ਛਪਿਆ ਸੀ ਕਿ ਉਹ ਬਾਅਦ ਵਿਚ ਐਲਾਨ ਕੀਤੇ ਜਾਣਗੇ। ਮੈਂ ਕਿਹਾ ਹੈ ਕਿ ਕੋਈ ਕੇਸ ਪੈਂਡਿੰਗ ਨਹੀਂ ਹੈ। 87 ਕੇਸ ਸਾਡੇ ਪਾਸ ਆਏ ਸਨ, ਜਿਨ੍ਹਾਂ ਦਾ ਨਿਪਟਾਰਾ ਕਰ ਦਿੱਤਾ ਗਿਆ ਹੈ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਇਸ ਵੇਲੇ ਅਜਿਹੇ ਕਿੰਨੇ ਕੇਸਿਜ਼ ਪੈਂਡਿੰਗ ਹਨ ?...... (ਵਿਘਨ)

(ਕੋਈ ਉੱਤਰ ਨਹੀਂ ਆਇਆ)।

**Mr. Speaker** : Question Hour is over.

---

## UNSTARRED QUESTIONS AND ANSWERS

### MURDER OF SCHEDULED CASTES IN THE STATE

**307. Comrade Satya Pal Dang:** Will the Chief Minister be pleased to state :—

(a) the district-wise number of murders of the persons belonging to the Scheduled Castes in the State since April, 1977 ;

(b) the number of cases out of those referred to in part (a) above in which culprits have since been traced out/arrested and challaned ;

(c) the number of cases out of those referred to in part (b) above in which culprits were convicted and of those in which the culprits were let off ;

(d) the number of cases out of those referred to in part (c) above which still remain untraced ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਅਪਰੈਲ, 1977 ਤੋਂ ਲੈ ਕੇ 20 ਦਸੰਬਰ, 1978 ਤੱਕ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਦੇ ਹੋਏ ਕਤਲਾਂ ਦੀ ਜ਼ਿਲ੍ਹੇਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| 1. | ਜਲਧਰ | 19 |
| 2. | ਅੰਮ੍ਰਿਤਸਰ | 35 |
| 3. | ਗੁਰਦਾਸਪੁਰ | 12 |
| 4. | ਕਪੂਰਥਲਾ | 4 |
| 5. | ਹੁਸ਼ਿਆਰਪੁਰ | 11 |
| 6. | ਲੁਧਿਆਣਾ | 4 |
| 7. | ਪਟਿਆਲਾ | 11 |
| 8. | ਰੋਪੜ | 4 |
| 9. | ਸੰਗਰੂਰ | 7 |
| 10. | ਫਿਰੋਜ਼ਪੁਰ | 10 |
| 11. | ਫਰੀਦਕੋਟ | 16 |
| 12. | ਬਠਿੰਡਾ | 8 |
| | ਜੋੜ | 141 |

(ਅ) ਉਕਤ ਭਾਗ (ੳ) ਵਿਚ ਦਿੱਤੇ ਵਿਅਕਤੀਆਂ ਦੇ ਸੰਬੰਧ ਵਿਚ 140 ਮੁਕੱਦਮੇ ਦਰਜ ਕੀਤੇ ਗਏ ਸਨ ਜਿਨ੍ਹਾਂ ਵਿਚੋਂ 130 ਮੁਕੱਦਮਿਆਂ ਵਿਚ ਦੋਸ਼ੀਆਂ ਦਾ ਪਤਾ ਲਗਾਇਆ ਗਿਆ ਅਤੇ ਮੁਲਜ਼ਮ ਗਿਰਫਤਾਰ ਕੀਤੇ ਗਏ। ਇਨ੍ਹਾਂ 130 ਮੁਕੱਦਮਿਆਂ ਵਿਚੋਂ 129 ਮੁਕਦਮਿਆਂ ਦਾ ਚਲਾਨ ਅਦਾਲਤ ਵਿਚ ਪੇਸ਼ ਕੀਤਾ ਗਿਆ ਅਤੇ 1 ਮੁਕੱਦਮਾ ਅਜੇ ਜ਼ੇਰੇ ਤਫਤੀਸ਼ ਹੈ।

(ੲ) ਚਲਾਨ ਕੀਤੇ ਗਏ 129 ਮੁਕੱਦਮਿਆਂ ਵਿਚੋਂ 44 ਮੁਕੱਦਮਿਆਂ ਵਿਚ ਦੋਸ਼ੀਆਂ ਨੂੰ ਸਜ਼ਾ ਹੋ ਚੁਕੀ ਹੈ, 27 ਮੁਕੱਦਮਿਆਂ ਵਿਚ ਦੋਸ਼ੀਆਂ ਨੂੰ ਛੱਡ ਦਿੱਤਾ ਗਿਆ ਸੀ ਅਤੇ 58 ਮੁਕੱਦਮੇ ਅਜੇ ਤਕ ਜ਼ੇਰੇ ਸਮਾਇਤ ਅਦਾਲਤ ਹਨ ।

(ਸ) 7 ਮੁਕੱਦਮਿਆਂ ਵਿਚ ਦੋਸ਼ੀਆਂ ਦਾ ਪਤਾ ਨਹੀਂ ਲਗ ਸਕਿਆ। ਜਿਨ੍ਹਾਂ ਵਿਚੋਂ 4 ਮੁਕੱਦਮਿਆਂ ਵਿਚ ਅਦਮ ਪਤਾ ਰਿਪੋਰਟ ਦਿਤੀ ਗਈ ਹੈ ਤੇ 3 ਮੁਕੱਦਮੇ ਅਜੇ ਜ਼ੇਰੇ ਤਫਤੀਸ਼ ਹਨ। ਇਨ੍ਹਾਂ ਤੋਂ ਇਲਾਵਾ ਤਿੰਨ ਮੁਕੱਦਮਿਆਂ ਵਿਚ ਰਿਪੋਰਟ ਅਖਰਾਜ ਭੇਜੀ ਗਈ ਹੈ ਕਿਉਂਕਿ ਇਹ ਮੁਕੱਦਮੇ ਝੂਠੇ ਪਾਏ ਗਏ ਸਨ। ਜਿਹੜੇ 4 ਮੁਕੱਦਮਿਆਂ ਵਿਚ ਅਦਮ ਪਤਾ ਰਿਪੋਰਟ ਕੀਤੀ ਗਈ ਹੈ ਅਤੇ ਜਿਨ੍ਹਾਂ ਮੁਕੱਦਮਿਆਂ ਵਿਚ ਰਿਪੋਰਟ ਅਖਰਾਜ ਭੇਜੀ ਗਈ ਹੈ ਉਨ੍ਹਾਂ ਕੇਸਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

(1) ਮੁਕੱਦਮਾ ਨੰ: 132 ਮਿਤੀ 16 ਅਪਰੈਲ, 1977 ਅ/ਧ 302 ਭ: ਦ: ਥਾਣਾ ਸ਼ਾਹਕੋਟ, ਜ਼ਿਲ੍ਹਾ ਜਲੰਧਰ।

ਇਸ ਮੁਕਦਮੇ ਵਿਚ ਮ੍ਰਿਤਕ ਦਾ ਨਾਂ ਪਰੀਤੋ ਬਾਲਮੀਕੀ ਸੀ ਅਤੇ ਮੁਲਜ਼ਮ ਉਸ ਦਾ ਖਾਵੰਦ ਦਰਸ਼ਨ ਸਿੰਘ ਬਾਲਮੀਕੀ ਸੀ। ਪਰ ਕਾਫੀ ਸਬੂਤ ਨਾ ਮਿਲਣ ਕਾਰਨ ਇਸ ਮੁਕੱਦਮਾ ਵਿਚ ਅਦਮ ਪਤਾ ਰਿਪੋਰਟ ਮਿਤੀ 30 ਅਪਰੈਲ, 1977 ਨੂੰ ਕੀਤੀ ਗਈ ਸੀ।

(2) ਮੁਕੱਦਮਾ ਨੰ: 198, ਮਿਤੀ 26 ਅਪਰੈਲ, 78 ਅ/ਧ 302/328 ਭ: ਦ: ਥਾਣਾ ਸਦਰ ਜਲੰਧਰ।

ਇਸ ਮੁਕੱਦਮੇ ਵਿਚ ਮੁਹਿੰਦਰ ਬਾਲਮੀਕੀ ਮ੍ਰਿਤਕ ਸੀ ਤੇ ਮ੍ਰਿਤਕ ਦੇ ਸਹੁਰਿਆਂ ਤੇ ਉਸ ਦੀ ਮੌਤ ਦਾ ਸ਼ੱਕ ਕੀਤਾ ਗਿਆ ਸੀ। ਮਿਤੀ 20 ਸਤੰਬਰ, 1978 ਨੂੰ ਇਸ ਕਸ ਵਿਚ ਅਦਮ ਪਤਾ ਰਿਪੋਰਟ ਭੇਜੀ ਗਈ ਸੀ।

(3) ਮੁਕਦਮਾ ਨੰ: 57 ਮਿਤੀ 29 ਮਾਰਚ, 78 ਅ/ਧ 302 ਭ: ਦ: ਥਾਣਾ ਸਦਰ ਹੁਸ਼ਿਆਰਪੁਰ ।

ਇਸ ਮੁਕੱਦਮ ਵਿਚ ਰਾਮਧਨ ਵਾਸੀ ਪਰਸੇਵਾਲ ਨੂੰ ਅਗਵਾ ਕਰਨ ਦੇ ਸਬੰਧ ਵਿਚ ਅ/ਧ 364 ਭ: ਦ: ਵਿਚ ਮੁਕਦਮਾ ਦਰਜ ਕੀਤਾ ਗਿਆ ਸੀ ਤੇ ਬਾਦ ਵਿਚ ਉਹਦੀ ਲਾਸ਼ ਖੇਤਾਂ ਵਿਚੋਂ ਮਿਲੀ ਸੀ ਤੇ ਫਿਰ ਇਹ ਮੁਕੱਦਮਾ ਅ/ਧ 302 ਭ: ਦ: ਵਿਚ ਤਬਦੀਲ ਕਰ ਦਿੱਤਾ ਗਿਆ। ਇਸ ਮੁਕੱਦਮੇ ਵਿਚ ਸ਼ੱਕੀ ਪੁਰਸ਼ਾਂ ਨੂੰ ਸ਼ਾਮਲ ਤਫਤੀਸ਼ ਕੀਤਾ ਗਿਆ ਸੀ ਪਰ ਦੋਸ਼ੀਆਂ ਦਾ ਕੋਈ ਪਤਾ ਨਾ ਲੱਗ ਸਕਣ ਕਰਕੇ ਇਸ ਕੇਸ ਵਿਚ ਅਦਮ ਪਤਾ ਰਿਪੋਰਟ ਭੇਜ ਦਿੱਤੀ ਗਈ ਸੀ।

(4) ਮੁਕੱਦਮਾ ਨੰ: 183 ਮਿਤੀ 16 ਜੁਲਾਈ, 1977 ਅ/ਧ 302/201 ਭ: ਡ: ਥਾਣਾ ਘਰਿੰਡਾ ਜ਼ਿਲ੍ਹਾ ਅੰਮ੍ਰਿਤਸਰ।

ਇਸ ਮੁਕੱਦਮੇ ਵਿਚ ਮੁਸਮਾਤ ਛਿੰਦਰ ਪਤਨੀ ਜਾਗੀਰ ਸਿੰਘ ਮਜ਼ਬੀ ਵਾਸੀ ਰੋੜਾਂਵਾਲਾ ਖੁਰਦ ਦੀ ਲਾਸ਼ ਇਕ ਖੂਹ ਵਿਚੋਂ ਮਿਲੀ ਸੀ। ਸ਼ੱਕੀ ਪੁਰਸ਼ਾਂ ਨੂੰ ਸ਼ਾਮਲ ਤਫਤੀਸ਼ ਕੀਤਾ ਗਿਆ ਸੀ

[ਮੁੱਖ ਮੰਤਰੀ]

ਪਰ ਕੋਈ ਸੁਰਾਗ ਨਹੀਂ ਮਿਲ ਸਕਿਆ ਇਸ ਲਈ ਇਸ ਮੁਕੱਦਮਾ ਵਿਚ ਅਦਮ ਪਤਾ ਰਿਪੋਰਟ ਭਜ ਦਿਤੀ ਗਈ ਸੀ ।

(5) ਮੁਕੱਦਮਾ ਨੰ: 236 ਮਿਤੀ 27 ਅਗਸਤ, 1977 ਅ/ਧ 302 ਆਈ.ਪੀ.ਸੀ. ਥਾਣਾ ਸ਼ਾਹਕੋਟ, ਜ਼ਿਲ੍ਹਾ ਜਲੰਧਰ ।

ਇਸ ਮੁਕੱਦਮੇ ਵਿਚ ਮ੍ਰਿਤਕ ਬੀਰੋ ਬਾਲਮੀਕੀ ਨੂੰ ਉਸ ਦੇ ਸਹੁਰਿਆਂ ਵਲੋਂ ਕਤਲ ਕੀਤੇ ਜਾਣ ਬਾਰੇ ਸ਼ੱਕ ਕੀਤਾ ਗਿਆ ਸੀ । ਪਰ ਤਫਤੀਸ਼ ਦੌਰਾਨ ਇਹ ਕੇਸ ਝੂਠਾ ਸਾਬਤ ਹੋਣ ਕਰਕੇ ਅਖਰਾਜ ਰਿਪੋਰਟ ਭੇਜ ਦਿੱਤੀ ਗਈ ਸੀ ।

(6) ਮੁਕੱਦਮਾ ਨੰ: 396, ਮਿਤੀ 13 ਜੁਲਾਈ, 1978 ਅ/ਧ 302 ਭ:ਡ: ਥਾਣਾ ਸਦਰ ਜਲੰਧਰ ।

ਇਸ ਮੁਕੱਦਮੇ ਵਿਚ ਮ੍ਰਿਤਕ ਬੀਰੋ ਆਧਰਮੀ ਨੂੰ ਉਸ ਦੇ ਸਹੁਰਿਆਂ ਵਲੋਂ ਕਤਲ ਹੋਣ ਦਾ ਸ਼ੱਕ ਕੀਤਾ ਗਿਆ ਸੀ । ਪਰ ਤਫਤੀਸ਼ ਦੌਰਾਨ ਇਹ ਕੇਸ ਝੂਠਾ ਸਾਬਤ ਹੋਣ ਕਰਕੇ ਇਸ ਕੇਸ ਵਿਚ ਅਖਰਾਜ ਰਿਪੋਰਟ ਭੇਜੀ ਗਈ ਸੀ ।

(7) ਮੁਕੱਦਮਾ ਨੰ: 130 ਮਿਤੀ 7 ਸਤੰਬਰ, 1978 ਅ/ਧ 302 ਆਈ.ਪੀ.ਸੀ. ਥਾਣਾ ਡਵੀਜ਼ਨ ਨੰ: 1 ਜਲੰਧਰ ।

ਇਸ ਮੁਕੱਦਮਾ ਵਿਚ ਤਰਸੇਮ ਲਾਲ ਜਿਹੜਾ ਕਿ ਕਪੂਰ ਇੰਡਸਟਰੀ ਵਿਚ ਮੁਲਾਜ਼ਮ ਸੀ ਦੀ ਲਾਸ਼ ਫੈਕਟਰੀ ਵਿਚੋਂ ਮਿਲੀ ਸੀ, ਪੜਤਾਲ ਤੇ ਉਹ ਦੀ ਮੌਤ ਐਕਸੀਡੈਂਟ ਹੋਣ ਕਾਰਨ ਪਾਈ ਗਈ ਸੀ, ਜਿਸ ਤੇ ਅਖਰਾਜ ਰਿਪੋਰਟ ਭੇਜ ਦਿਤੀ ਗਈ ।

---

**ਰਾਜ ਵਿਚ ਪੁਲਿਸ ਨਫਰੀ**

308. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਇਸ ਵਕਤ ਰਾਜ ਵਿਚ ਕੁਲ ਕਿੰਨੀ ਪੁਲਿਸ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਫੋਰਸ ਵਿਚ

(i) ਸੀਨੀਅਰ ਪੁਲਿਸ ਕਪਤਾਨਾਂ ਦੀ ਗਿਣਤੀ; (ii) ਪੁਲਿਸ ਕਪਤਾਨਾਂ ਦੀ ਗਿਣਤੀ;

(iii) ਉਪ ਪੁਲਿਸ ਕਪਤਾਨਾਂ ਦੀ ਗਿਣਤੀ; (iv) ਇੰਸਪੈਕਟਰਾਂ ਦੀ ਗਿਣਤੀ;

(v) ਸਬ-ਇਨਪੈਕਟਰਾਂ ਦੀ ਗਿਣਤੀ; (vi) ਹੈਡ ਕਾਂਸਟੇਬਲਾਂ ਦੀ ਗਿਣਤੀ;

(vii) ਕਾਂਸਟੇਬਲਾਂ ਦੀ ਗਿਣਤੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਇਸ ਵਕਤ ਰਾਜ ਸਰਕਾਰ ਵਿਚ ਕੁਲ ਨਫਰੀ .. 27575

(ਅ) (i) ਸੀਨੀਅਰ ਸੁਪਰਡੰਟ ਪੁਲਿਸ ... 9

(ii) ਪੁਲਿਸ ਕਪਤਾਨਾਂ ਦੀ ਗਿਣਤੀ ... 42

(iii) ਉਪ ਪੁਲਿਸ ਕਪਤਾਨਾਂ ਦੀ ਗਿਣਤੀ .. 121

(iv) ਇਨਸਪੈਕਟਰਾਂ ਦੀ ਗਿਣਤੀ ... 227

(v) ਸਬ ਇਨਸਪੈਕਟਰਾਂ ਦੀ ਗਿਣਤੀ ... 957

(vi) ਹੈਡ ਕਾਂਸਟੇਬਲਾਂ ਦੀ ਗਿਣਤੀ ... 3530

(vii) ਕਾਂਸਟੇਬਲਾਂ ਦੀ ਗਿਣਤੀ ... 20829

---

## PERSONS DIED AS A RESULT OF PESTICIDE POISONING IN THE STATE

**309. Comrade Satya Pal Dang :** Will the Minister for Health and Urban Development be pleased to state —

(a) the number of those persons in the State who died as a result of pesticides poisoning during 1977 and 1978 district-wise ;

(b) the number of persons incapacitated as a result of the pesticides poisoning during the said period yearwise and district-wise ?

**ਸ੍ਰੀ ਦੇਸ ਰਾਜ** : (ੳ) ਸਾਲ 1977 ਤੇ 1978 ਦੇ ਦੌਰਾਨ ਰਾਜ ਦੀਆਂ ਮੈਡੀਕਲ ਸੰਸਥਾਵਾਂ ਵਿਚ 16 ਵਿਅਕਤੀ ਕੀੜੇ ਮਾਰ ਦਵਾਈ ਨਾਲ ਮਰੇ ਦਸੇ ਗਏ ਸਨ । ਜ਼ਿਲ੍ਹਾਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹਾ | ਮੌਤਾਂ ਦੀ ਗਿਣਤੀ | | ਕੁਲ ਗਿਣਤੀ |
|---|---|---|---|---|
| | | 1977 | 1978 | |
| 1. | ਬਠਿੰਡਾ | 5 | 4 | 9 |
| 2. | ਲੁਧਿਆਣਾ | 1 | 1 | 2 |
| 3. | ਪਟਿਆਲਾ | 1 | 4 | 5 |
| | | 7 | 9 | 16 |

(ਅ) ਰਾਜ ਵਿਚ ਸਾਲ 1977 ਅਤੇ 1978 ਦੇ ਦੌਰਾਨ ਕੀੜੇ ਮਾਰ ਦਵਾਈਆਂ ਦੀ ਜ਼ਹਿਰ ਦੇ ਸਿੱਟੇ ਵਜੋਂ ਪੰਜਾਬ ਰਾਜ ਦੀਆਂ ਮਡੀਕਲ ਸੰਸਥਾਵਾਂ ਤੋਂ ਕੋਈ ਵੀ ਵਿਅਕਤੀ ਨਕਾਰਾ ਹੋਣ ਦੀ ਰਿਪੋਰਟ ਨਹੀਂ ਆਈ ਸੀ ।

SCHEME FRAMED BY THE GOVERNMENT TO PAY MONTHLY STIPENDS TO CHILDREN BORN ON 1ST JANUARY, 1979

**310. Comrade Satya Pal Dang :** Will the Minister for Welfare be pleased to state whether the Government in the Social Welfare Department, Punjab has framed a scheme to pay monthly stipends to children born on 1st January, 1979, if so, the details thereof ?

**ਸਰਦਾਰਨੀ ਸਤਵੰਤ ਕੌਰ ਸੰਧੂ :** ਪੰਜਾਬ ਰਾਜ ਬਾਲ ਭਲਾਈ ਬੋਰਡ ਦੀ ਸਬ-ਕਮੇਟੀ ਦੀ 2 ਫਰਵਰੀ, 1979 ਨੂੰ ਹੋਈ ਮੀਟਿੰਗ ਵਿਚ ਪੰਜਾਬ ਰਾਜ ਵਿਚ 1 ਜਨਵਰੀ, 1979 ਨੂੰ ਪੈਦਾ ਹੋਏ ਬੱਚਿਆਂ ਨੂੰ ਪੰਜ ਸਾਲ ਦੀ ਉਮਰ ਤਕ ਵਜ਼ੀਫਾ ਦੇਣ ਲਈ ਸਕੀਮ ਬਣਾਉਣ ਦੀ ਸਿਫਾਰਸ਼ ਕੀਤੀ ਹੈ। ਇਹ ਸਿਫਾਰਸ਼ ਭਲਾਈ ਵਿਭਾਗ ਦੇ ਵਿਚਾਰ ਅਧੀਨ ਹੈ।

---

GENERATION AND CONSUMPTION OF ELECTRICITY IN THE STATE

**399. Sardar Natha Singh Dalam :** Will the Chief Minister be pleased to state :—

(a) the quantum of power generated together with the quantum of power consumed during the year 1978 ;

(b) the quantum of power out of that referred to in para (a) above, which was exclusively meant for supply to tubewell connections in the State ;

(c) Per capita consumption of Electricity in the State during the said year 1978 ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) (i) 1978 ਸਾਲ ਦੇ ਦੌਰਾਨ ਪੈਦਾ ਕੀਤੀ ਭਾਖੜਾ ਨੰਗਲ ਦਿਹਾਰ ਤੇ ਪੌਂਗ ਪਾਵਰ ਪਲਾਟਾਂ ਤੋਂ ਪੰਜਾਬ ਦੇ ਹਿੱਸੇ ਵਿਚ ਆਈ ਬਿਜਲੀ .. 4818 ਐਮ.ਯੂ.

(ii) 1978 ਦੇ ਸਾਲ ਵਿਚ ਪੰਜਾਬ ਰਾਜ ਵਿਚ ਬਿਜਲੀ ਦੀ ਖਪਤ 3467 " "

(ਅ) 1978 ਦੇ ਸਾਲ ਵਿਚ ਖੇਤੀਬਾੜੀ ਟਿਊਬਵੈਲ ਖਪਤਕਾਰਾਂ ਨੂੰ ਵੇਚੀ ਗਈ ਬਿਜਲੀ 1528 " "

(ੲ) ਉਸ ਸਾਲ ਦੌਰਾਨ ਰਾਜ ਵਿੱਚ ਬਿਜਲੀ ਦੀ ਪ੍ਰਤਿ ਵਿਅਕਤੀ ਖਪਤ (ਇਸ ਵਿਚ ਨੰਗਲ ਖਾਦ ਫੈਕਟਰੀ ਨੂੰ ਦਿਤੀ ਬਿਜਲੀ ਸ਼ਾਮਲ ਨਹੀਂ) 222 ਕੇ.ਡਬਲਯੂ.ਐਚ.

---

SERVICES/CADRES IN PUBLIC RELATIONS DEPARTMENT FOR WHICH SERVICE RULES HAVE BEEN FRAMED

**425. Comrade Baldev Singh Loomba :** Will the Minister for Development be pleased to state the Services/Cadres in Public Relations Department for which Service Rules have been framed together with those for which the same have not yet been framed.?

**ਸਰਦਾਰ ਆਤਮਾ ਸਿੰਘ** : ਲੋਕ ਸੰਪਰਕ ਵਿਭਾਗ ਦੇ ਹਰ ਇਕ ਸੇਵਾ/ਕਾਡਰ ਸਬੰਧੀ ਸਰਵਿਸ ਰੂਲਜ਼ ਦੇ ਖਰੜੇ ਬਣਾ ਦਿਤੇ ਗਏ ਹਨ । ਉਨ੍ਹਾਂ ਨੂੰ ਅੰਤਮ ਰੂਪ ਦੇਣ ਲਈ ਕਾਰਵਾਈ ਤੇਜ਼ ਕੀਤੀ ਜਾ ਰਹੀ ਹੈ ।

---

UNSTARRED QUESTION NO. 426*

(Extension has been asked for in respect of Unstarred Question No. 426)

---

**ਪੰਚਾਇਤੀ ਰਾਜ ਡਾਇਰੈਕਟੋਰੇਟ ਦੇ ਕਰਮਚਾਰੀਆਂ ਲਈ ਬਣਾਏ ਗਏ**
**ਸੇਵਾ ਨਿਯਮ**

427. **ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੇ ਪੰਚਾਇਤੀ ਰਾਜ ਡਾਇਰੈਕਟੋਰੇਟ ਵਿਚ ਕੰਮ ਕਰ ਰਹੇ ਕਰਮਚਾਰੀਆਂ ਲਈ ਕੋਈ ਸੇਵਾ ਨਿਯਮ ਬਣਾਏ ਹਨ;

(ਅ) ਕੀ ਕਰਮਚਾਰੀਆਂ ਦੀ ਐਸੋਸੀਏਸ਼ਨ ਵਲੋਂ ਸਾਲ 1976 ਤੋਂ 1979 ਤੱਕ ਦੇ ਸਮੇਂ ਦੌਰਾਨ ਸੇਵਾ ਨਿਯਮਾਂ ਵਿੱਚ ਪ੍ਰੀਵਰਤਨ ਕਰਨ ਲਈ ਕੋਈ ਮੰਗ ਕੀਤੀ ਗਈ; ਜੇਕਰ ਅਜਿਹਾ ਹੋਵੇ , ਤਾਂ ਵੇਰਵਾ ਕੀ ਹੈ ਅਤੇ ਇਸ ਸਬੰਧੀ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਆਤਮਾ ਸਿੰਘ** : (ੳ) ਜੀ ਹਾਂ । ਪੰਜਾਬ ਵਿਕਾਸ ਅਤੇ ਪੰਚਾਇਤ (ਕਲਾਸ 2) ਦੇ ਸੇਵਾ ਨਿਯਮ, 1974, ਪੰਜਾਬ ਪੰਚਾਇਤ ਸਕੱਤਰ (ਰਿਕਰੂਟਮੈਂਟ ਐਂਡ ਕਨਡੀਸ਼ਨਜ਼ ਆਫ ਸਰਵਿਸ) ਰੂਲਜ਼, 1979 ਅਤੇ ਡਾਇਰੈਕਟੋਰੇਟ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਦੇ "ਬੀ" ਵਿੰਗ ਦੇ ਕਰਮਚਾਰੀਆਂ ਦੇ ਪੰਜਾਬ ਪੰਚਾਇਤ ਅਧੀਨ ਸੇਵਾ (ਰਿਕਰੂਟਮੈਂਟ ਐਂਡ ਕਨਡੀਸ਼ਨਜ਼ ਆਫ ਸਰਵਿਸ) ਨਿਯਮ, 1943 ਬਣਾਏ ਹੋਏ ਹਨ ।

(ਅ) ਨਹੀਂ ਜੀ ।

---

LAND PURCHASED BY THE IMPROVEMENT TRUST, LUDHIANA

396. **Comrade Daya Singh** : Will the Minister for Finance be pleased to state —

(a) whether the Improvement Trust, Ludhiana purchased during the Emergency any land near the Rajpura Colony, if so, the purpose for which it was purchased ;

(b) the reasons for uprooting the persons belonging to Scheduled Castes from the said land who were in possession thereof for the last twenty years and had constructed their houses thereon together with the reasons for realloting the same land to other Scheduled Castes persons ?

---

*For Unstarred Question No. 426 and reply thereto, please see Appendix to this Debate.

ਸਰਦਾਰ ਬਲਵੰਤ ਸਿੰਘ : (ੳ) ਹਾਂ ਜੀ, ਟ੍ਰੱਸਟ ਦੀ 100 ਏਕੜ ਵਿਕਾਸ ਸਕੀਮ ਜਿਸ ਦਾ ਨਾਮ ਡਾ: ਸੈਫੁਲਦੀਨ ਕਿਚਲੂ ਨਗਰ ਹੈ, ਲਈ ।

(ਅ) ਅਨੁਸੂਚਿਤ ਜਾਤੀਆਂ ਨਾਲ ਸਬੰਧਤ ਜਿਨ੍ਹਾਂ ਲੋਕਾਂ ਦੇ ਮਕਾਨ ਇਸ ਸਕੀਮ ਵਿਚ ਪੈਂਦੇ ਹਨ, ਨੂੰ ਇਥੋਂ ਅਜੇ ਤਕ ਉਜਾੜਿਆ ਨਹੀਂ ਗਿਆ ਹੈ । ਇਨ੍ਹਾਂ ਲੋਕਾਂ ਨੂੰ ਇਸੇ ਸਕੀਮ ਵਿਚ ਹੀ ਬਤੌਰ ਲੋਕਲ ਡਿਸਪਲੇਸਡ ਪਰਸਨਜ਼ ਪਲਾਟ ਅਲਾਟ ਕੀਤੇ ਜਾ ਚੁੱਕੇ ਹਨ ਅਤੇ ਜਿਸ ਥਾਂ ਤੇ ਇਨ੍ਹਾਂ ਲੋਕਾਂ ਦਾ ਕਬਜ਼ਾ ਹੈ, ਉਸ ਥਾਂ ਵਿਚ ਕਟੇ ਗਏ ਪਲਾਟਾਂ ਦੀ ਅਲਾਟਮੈਂਟ ਕਿਸੇ ਵੀ ਵਿਅਕਤੀ ਨੂੰ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਹੋਣ ਕਰਕੇ ਨਹੀਂ ਕੀਤੀ ਗਈ ਹੈ ।

---

## BRICK-LINING OF STREETS AND DRAINS IN VILLAGES CHHOTA SAMRALA AND MUDHIAN IN DISTRICT LUDHIANA

**397. Comrade Daya Singh :** Will the Minister for Welfare be pleased to state whether the work of brick-lining of streets and drains of villages Chhota Samrala and Mudhian in district Ludhiana has been completed, if not, the reasons therefor and the steps proposed to be taken to complete it without delay ?

ਸਰਦਾਰਨੀ ਸਤਵੰਤ ਕੌਰ ਸੰਧੂ : ਛੋਟੇ ਸਮਰਾਲੇ ਦਾ ਕੰਮ ਅਜੇ ਤਕ ਮੁਕੰਮਲ ਨਹੀਂ ਹੋਇਆ ਕਿਉਂਕਿ ਉਥੇ ਪਾਣੀ ਦੇ ਨਿਕਾਸ ਦਾ ਝਗੜਾ ਸੀ । ਹੁਣ ਝਗੜੇ ਦਾ ਫੈਸਲਾ ਹੋ ਚੁੱਕਾ ਹੈ ਅਤੇ ਇਹ ਕੰਮ ਜਲਦੀ ਹੀ ਪੂਰਾ ਹੋ ਜਾਣ ਦੀ ਸੰਭਾਵਨਾ ਹੈ ।

ਪਿੰਡ ਮੁਢੀਆਂ ਨੂੰ ਅਜੇ ਤਕ ਬਸਤੀ ਸੁਧਾਰ ਸਕੀਮ ਅਧੀਨ ਲਿਆ ਨਹੀਂ ਗਿਆ ।

---

## SCHEME FOR DEEPENING THE KISHANPURA KALAN DRAIN, TEHSIL ZIRA

**442. Comrade Mehtab Singh Nokerian :** Will the Chief Minister be pleased to state :—

(a) whether the Government has received any scheme for deepening the Kishanpura Kalan drain, Tehsil Zira from the concerned Superintending Engineer ;

(b) if the reply to part (a) above be in the affirmative whether the same is likely to be deepened before the ensuing rainy season ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਹਾਂ ਜੀ ।

(ਅ) ਇਹ ਕੰਮ ਡਰੈਗਲਾਈਨਾਂ ਦੀ ਘਾਟ ਕਾਰਨ, ਆਉਣ ਵਾਲੀ ਵਰਖਾ ਰੁੱਤ ਤੋਂ ਪਹਿਲਾਂ ਪੂਰਾ ਹੋਣ ਦੀ ਸੰਭਾਵਨਾ ਨਹੀਂ ਹੈ ।

---

### ਚੌਕਸੀ ਵਿਭਾਗ ਦੁਆਰਾ ਪੁਲਿਸ ਅਧਿਕਾਰੀਆਂ ਵਿਰੁਧ ਕੀਤੀਆਂ ਗਈਆਂ ਪੜਤਾਲਾਂ

440. ਸਰਦਾਰ ਗੁਰਦਿਆਲ ਸਿਘ
ਸ੍ਰੀ ਰਮੇਸ਼ ਚੰਦਰ } ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 1976-77 ਅਤੇ 1977-78 ਦੇ ਦੌਰਾਨ ਚੌਕਸੀ ਵਿਭਾਗ ਦੁਆਰਾ ਪੁਲਿਸ ਅਧਿਕਾਰੀਆਂ ਵਿਰੁੱਧ ਕੀਤੀਆਂ ਗਈਆਂ ਪੜਤਾਲਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਹਵਾਲਾ ਦਿਤੇ ਗਏ ਕੇਸਾਂ ਵਿਚੋਂ ਉਨ੍ਹਾਂ ਕੇਸਾਂ ਦੀ ਗਿਣਤੀ ਕਿੰਨੀ ਹੈ; ਜਿਨ੍ਹਾਂ ਵਿਚ ਦੋਸ਼ ਸਿੱਧ ਹੋਏ ਅਤੇ ਰਿਪੋਰਟਾਂ ਸਰਕਾਰ ਨੂੰ ਭੇਜੀਆਂ ਗਈਆਂ ;

(ੲ) ਉਪਰੋਕਤ ਭਾਗ (ਅ) ਵਿਚ ਹਵਾਲਾ ਦਿਤੇ ਗਏ ਕੇਸਾਂ ਵਿਚੋਂ ਉਨ੍ਹਾਂ ਕੇਸਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿਚ ਦੋਸ਼ੀ ਪਾਏ ਗਏ ਪੁਲਿਸ ਅਫ਼ਸਰਾਂ ਵਿਰੁਧ ਕਾਰਵਾਈ ਕੀਤੀ ਗਈ ਸੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਚੌਕਸੀ ਵਿਭਾਗ ਪੰਜਾਬ ਵਲੋਂ ਪੁਲਿਸ ਕਰਮਚਾਰੀਆਂ ਵਿਰੁੱਧ ਪੜਤਾਲੀਆਂ ਗਈਆਂ ਇਨਕੁਆਇਰੀਆਂ ਸਾਲ 1976-77 ਅਤੇ ਸਾਲ 1977-78 ਦੀ ਗਿਣਤੀ ਨਿਮਨ-ਲਿਖਤ ਹੈ :—

| ਸਾਲ 1976-77 | ਸਾਲ 1977-78 |
|---|---|
| 44 | 22 |

(ਅ) ਇਨਕੁਆਇਰੀਆਂ ਦੀ ਗਿਣਤੀ ਜਿਨ੍ਹਾਂ ਵਿਚ ਪੁਲਿਸ ਕਰਮਚਾਰੀਆਂ ਵਿਰੁੱਧ ਦੋਸ਼ ਸਿੱਧ ਹੋਏ ਅਤੇ ਰਿਪੋਰਟਾਂ ਸਰਕਾਰ ਨੂੰ ਭੇਜੀਆਂ ਗਈਆਂ :—

| ਸਾਲ 1976-77 | ਸਾਲ 1977-78 |
|---|---|
| 29 | 14 |

(ੲ) ਕੇਸਾਂ ਦਾ ਵੇਰਵਾ ਜਿਨ੍ਹਾਂ ਵਿਚ ਪੁਲਿਸ ਅਫ਼ਸਰਾਨ ਦੋਸ਼ੀ ਪਾਏ ਗਏ ਅਤੇ ਉਨ੍ਹਾਂ ਵਿਰੁੱਧ ਕਾਰਵਾਈ ਕੀਤੀ ਗਈ ਦੀ ਗਿਣਤੀ ਨਿਮਨ ਲਿਖਤ ਹੈ :—

| ਸਾਲ 1976-77 | ਸਾਲ 1977-78 |
|---|---|
| 1 | 2 |

---

## UNSTARRED QUESTION NO. 441*

(Extension has been asked for in respect of Unstared Question No. 441)

*For Unstarred Question No. 441 and reply thereto, please see Appendix to this Debate.

## ANNOUNCMENT BY THE SPEAKER

**Mr. Speaker :** Under Rule 203 of the Rules of Procedure and Conduct of Business in the Punjab Vidhan Sabha (Punjab Legislative Assembly). I lay a copy of the First Report of the Rules Committee on the Table of the House. This will remian so laid for a period of five days as required under Rule 232 *ibid.*

I have also to inform the House that since the Privileges Committee could not complete its work on the Question of Privilege referred to it given notice of by Shri A. Vishwanathan, M.L.A., against Sadar Mohinder Singh Gill within the stipulated period before the expiry of its term the report was made to me as the House had adjourned *sine die*. Under Rule 206 *ibid* unfinished work will stand referred to the new Committee to report by such time as the House may fix.

If the House agrees, the successor Committee may report by 31st October, 1979.

Is it the pleasure of the House ?

(Voice : Yes, Yes.)

Now the Secretary will make an announcement.

## ANNOUNCEMENTS BY THE SECRETARY

**ਸੱਕਤਰ :** ਸ੍ਰੀਮਾਨ ਜੀ, ਮੈਂ ਉਨ੍ਹਾਂ ਬਿਲਾਂ ਨੂੰ ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜੋ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਚੌਥੇ ਅਤੇ ਚਾਲੂ ਸਮਾਗਮਾਂ ਦੇ ਦੌਰਾਨ ਪਾਸ ਕੀਤੇ ਗਏ ਅਤੇ ਜਿਨ੍ਹਾਂ ਤੇ ਰਾਸ਼ਟਰਪਤੀ/ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ।

ਵਿਵਰਣ

1. ਪੰਜਾਬ ਜ਼ਰਾਇਤੀ ਕਰਜ਼ੇ ਦੇਣਾ ਅਤੇ ਫੁਟਕਲ ਉਪਬੰਧ (ਬੈਂਕ) ਬਿਲ, 1978.
2. ਪੰਜਾਬ ਮਿਉਂਸਪਲ (ਸੋਧਨਾ) ਬਿਲ, 1979
3. ਪਜਾਬ ਜ਼ਰਾਇਤੀ ਪਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 1979.
4. ਪੰਜਾਬ ਨਮਿੱਤਣ ਬਿਲ, 1979.
5. ਪਜਾਬ ਨਮਿੱਤਣ (ਲੇਖਾ ਅਨੁਦਾਨ) ਬਿਲ, •1979.

I have to inform the House that in pursuance of Rule 203 of the Rules of Procedure and Conduct of Business in the Punjab Vidhan Sabha (Punjab Legislative Assembly), the following reports were presented to the Hon. Speaker by the Chairman of the respective Committees as these could not be presented to the House before the expiry of the term of the office of these Committees for the year 1978-79 because the House had adjourned *sine-die* :—

1. Thirty-ninth Report of the Committee on Public Accounts.
2. Report of the Committee on Estimates on the Budget Estimates for the year 1978-79 in respect of the Agriculture Department.

3. Eighteenth Report of the Committee on Subordinate Legislation.

4. Seventh Report of the Committee on Welfare of Scheduled Castes, Scheddule Tribes and Backward Classes.

In pursuance of the aforesaid rule, the Speaker had ordered the printing, etc. of these Reports.

I lay a copy each of these Reports *on the Table of the House.

ਕਾਮਰੇਡ ਦਲੀਪ ਸਿੰਘ ਟਪਿਆਲਾ : ** ** **

**Mr. Speaker** : This is no Point of Order.

## WALK-OUT(S)

(ਇਸ ਵਕਤ ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਿਸਟ) ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ ਆਊਟ ਕਰ ਗਏ। ਵਾਕ ਆਊਟ ਕਰਦੇ ਸਮੇਂ ਉਹ ਨਾਹਰੇ** ਲਗਾ ਰਹੇ ਸਨ)

**Mr. Speaker** : Slogans ~~suld~~ should not be rcorded.

ਚੌਧਰੀ ਬਲਰਾਮ ਜਾਖੜ : ਆਨ ਏ ਪੁਆਇੰਟ ਆਫ਼ ਆਰਡਰ, ਸਰ। (ਵਿਘਨ)

ਕਾਮਰੇਡ ਸੱਤ ਪਾਲ ਡਾਂਗ : ** ** **

(ਇਸ ਵਕਤ ਭਾਰਤੀ ਕਮਿਊਨਿਸਟ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ ਆਊਟ ਕਰ ਗਏ। )

**Mr. Speaker** : Whatever Comrade Dang has said without the permission of the Chair should not form part of the proceedings. (*Interruptions*) Slogans should not be recorded.

चौधरी बलराम जाखड़ : एक मिनिस्मटर को डिसमिस किया गया। (विघ्न) उस आदमी ने पहले एक ऐफीडैविट दिया और फिर दुबारा ऐफीडैविट दिया लेकिन सरकार ने न पहले पर और न दूसरे पर कोई इन्कवायरी कमिशन बैठाया। अब बाहर से एक और अथारिटी जो जत्थेदारों के लिये सुप्रीम है, जिस का सरकार से कोई वासता नहीं है, अकाली पार्टी की कोई अपनी बनाई कमेटी है, उस ने उस मंत्री को ऐगजोनरेट कर दिया। (विघ्न) इस में असलियत क्या है ? यह हम जानना चाहते हैं। यह हाऊस का मसला है। यह हमारा प्रिविलेज है। इस के बारे हाऊस को जानकारी देनी चाहिए। इस पर डिसकशन होनी चाहिए।

दूसरा लुध्याना में . . . . . . (विघ्न)

**Mr. Speaker** : You have not given anything in writing.

चौधरी बल राम जाखड़ : ** ** **

**Mr. Speaker** : This is no Point of Order. I will not allow you to raise the matter like this. ਕੀ ਤੁਸੀਂ ਲਿਖਤੀ ਰੂਪ ਵਿੱਚ ਕੋਈ ਚੀਜ਼ ਮੈਨੂੰ ਭੇਜੀ ਹੈ, ਜਿਸ ਬਾਰੇ ਗੱਲ ਕਰ ਰਹੇ ਹੋ ? (ਵਿਘਨ)

---

*Placed in the Library.

**Expunged/Not recorded as ordered by the Chair.

**Chaudhri Bal Ram Jakhar** : I want a discussion, Sir. This is a very important matter.

**Mr. Speaker** : Had you given it in writing, we would have considered it.

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਪੀਕਰ** : ਕੀ ਤੁਸੀਂ ਐਡਜਰਨਮੈਂਟ ਮੋਸ਼ਨ ਵਾਸਤੇ ਕੋਈ ਮੂਵ ਕੀਤਾ ਹੈ ? (ਵਿਘਨ) ਤੁਸੀਂ ਲਿਖਤੀ ਰੂਪ ਵਿਚ ਦਿਉ । ਇਸ ਤਰ੍ਹਾਂ ਤੁਸੀਂ ਕੋਈ ਮੈਟਰ ਰੇਜ਼ ਨਹੀਂ ਕਰ ਸਕਦੇ । This is no point of order.

**ਡਾਕਟਰ ਕੇਵਲ ਕ੍ਰਿਸ਼ਨ** : ** ** **

**Mr. Speaker**: This is no point of order.

**ਚੌਧਰੀ ਬਲਰਾਮ ਜਾਖੜ** : ਅਸੀਂ ਐਜ਼ ਏ ਪ੍ਰੋਟੈਸਟ ਵਾਕ ਆਊਟ ਕਰਦੇ ਹਾਂ । (ਵਿਘਨ)

(ਇਸ ਵਕਤ ਕਾਂਗਰਸ (ਆਈ) ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿੱਚੋਂ ਵਾਕ ਆਊਟ ਕਰ ਗਏ ।)

---

## CALL ATTENTION NOTICES UNDER RULE 66

(Serial No. 119)

**Principal Om Parkash Bagga** : Sir, I beg to draw the attention of the Government towards a matter of urgent public importance, namely, the closing of purchase centres consequent upon the establishment of focal points at various places in the State. This has caused a great hardship and harassment to people of the areas adjoining the purchase centres who have now to take their produce to Focal Points at higher cost. Besides the persons who were working in the purchase centres for years together have been rendered jobless.

In view of the urgency of the matter the Government is requested to make a statement on the floor of the House as to the steps taken or proposed to be taken to remedy the hardships caused to the people from where the purchase centres have been removed.

**ਖੁਰਾਕ ਅਤੇ ਸਪਲਾਈਜ਼ ਮੰਤਰੀ** (ਸਰਦਾਰ ਹਰਭਜਨ ਸਿੰਘ) : ਪੰਜਾਬ ਸਰਕਾਰ ਦੀ ਇਹ ਪਾਲਿਸੀ ਰਹੀ ਹੈ ਕਿ ਕਿਸੇ ਭੀ ਜ਼ਿਮੀਦਾਰ ਨੂੰ ਆਪਣੀ ਫਸਲ ਦੀ ਸਮੱਰਥਕ ਕੀਮਤ ਲੈਣ ਲਈ 8 ਕਿਲੋਮੀਟਰ ਤੋਂ ਵੱਧ ਫਾਸਲਾ ਤਹਿ ਨਾ ਕਰਨਾ ਪਵੇ । ਇਸ ਮੰਤਵ ਨੂੰ ਮੁੱਖ ਰੱਖਦਿਆਂ ਹੋਇਆਂ ਪੰਜਾਬ ਸਰਕਾਰ ਨੇ ਹਾੜ੍ਹੀ ਸੀਜ਼ਨ 1979-80 ਲਈ 743 ਖ਼ਰੀਦ ਕੇਂਦਰ ਖੋਲ੍ਹ ਦਿੱਤੇ ਹਨ । ਪਿਛਲੇ ਸਾਲ (1978-79) ਵਿਚ ਖ਼ਰੀਦ ਕੇਂਦਰਾਂ ਦੀ ਗਿਣਤੀ 684 ਸੀ ਅਤੇ ਸਾਲ 1977-78 ਵਿਚ ਇਹ ਗਿਣਤੀ 587 ਸੀ ।

ਪਿਛਲੇ ਸਾਲਾਂ ਦੀ ਚਾਲੂ ਪਾਲਿਸੀ ਅਨੁਸਾਰ ਜਿਹੜੇ ਖ਼ਰੀਦ ਕੇਂਦਰਾਂ ਤੇ 500 ਟਨ ਤੋਂ ਘੱਟ ਕਣਕ ਦੀ ਆਮਦ ਹੋਈ ਹੈ, ਨੂੰ ਬੰਦ ਕਰ ਦਿੱਤਾ ਗਿਆ ਹੈ ਕਿਉਂਕਿ ਅਜਿਹੇ ਖ਼ਰੀਦ ਕੇਂਦਰ ਵਾਇਬਲ

---

**Expunged as ordered by the Chair.

ਨਹੀਂ ਸਮਝੇ ਗਏ। ਅਜਿਹੇ ਖ਼ਰੀਦ ਕੇਂਦਰਾਂ ਦੀ ਗਿਣਤੀ 27 ਹੈ। ਪਿਛਲੇ ਸਾਲ ਦੀ ਤਰ੍ਹਾਂ ਇਸ ਸਾਲ ਭੀ, ਰਾਜ ਸਰਕਾਰ ਨੇ ਸਰਵ-ਪੱਖੀ ਪੇਂਡੂ ਵਿਕਾਸ ਪ੍ਰੋਗਰਾਮ ਅਧੀਨ ਚੁਣੇ ਗਏ ਫੋਕਲ ਪੁਆਇੰਟ ਪਿੰਡਾਂ ਵਿਖੇ ਖ਼ਰੀਦ ਕੇਂਦਰ ਖੋਲ੍ਹੇ ਹਨ, ਇਹੋ ਜਿਹੇ ਕੇਂਦਰਾਂ ਦੀ ਗਿਣਤੀ 251 ਹੈ। ਇਸ ਨਾਲ ਫੇਜ਼ 1 ਅਤੇ 2 ਦੇ ਫੋਕਲ ਪੁਆਇੰਟ ਪਿੰਡ ਕਵਰ ਹੋ ਗਏ ਹਨ। ਫੋਕਲ ਪੁਆਇੰਟ ਖ਼ਰੀਦ ਕੇਂਦਰਾਂ ਨੂੰ ਵਾਇਬਲ ਕਰਨ ਲਈ ਇਹ ਜ਼ਰੂਰੀ ਸੀ ਕਿ ਅਜਿਹੇ ਖ਼ਰੀਦ ਕੇਂਦਰ ਜਿਹੜੇ ਫੋਕਲ ਪੁਆਇੰਟਾਂ ਦੇ ਨੇੜੇ ਹਨ, ਨੂੰ ਬੰਦ ਕੀਤਾ ਜਾਵੇ। ਜਿਥੇ ਆਮਦ ਘੱਟ ਹੋਈ ਹੈ ਖ਼ਰੀਦ ਕੇਂਦਰਾਂ ਨੂੰ ਬੰਦ ਕਰਨ ਵੇਲੇ ਨਿਮਨ-ਲਿਖਤ ਖ਼ਰੀਦ ਕੇਂਦਰਾਂ ਦੀਆਂ ਸ਼੍ਰੇਣੀਆਂ ਨੂੰ ਛੋਟ ਦਿੱਤੀ ਗਈ ਹੈ :—

(1) ਆਬਾਦਕਾਰੀ ਵਿਭਾਗ ਦੀਆਂ ਮੰਡੀਆਂ,

(2) ਪੰਜਾਬ ਰਾਜ ਖੇਤੀਬਾੜੀ ਮੰਡੀਕਰਣ ਬੋਰਡ ਦੇ ਪ੍ਰਿੰਸੀਪਲ ਯਾਰਡ/ਸੱਬ ਯਾਰਡ;

(3) ਪਹਾੜੀ ਇਲਾਕਿਆਂ ਦੇ ਖ਼ਰੀਦ ਕੇਂਦਰ ਅਤੇ

(4) ਬਾਰਡਰ ਨਾਲ ਲੱਗਦੇ ਖ਼ਰੀਦ ਕੇਂਦਰ।

ਜਿਨ੍ਹਾਂ ਖ਼ਰੀਦ ਕੇਂਦਰਾਂ ਨੂੰ ਫੋਕਲ ਪੁਆਇੰਟ ਪਿੰਡਾਂ ਵਿਖੇ ਖਰੀਦ ਕੇਂਦਰ ਖੋਹਲਣ ਕਰਕੇ ਬੰਦ ਕੀਤਾ ਗਿਆ ਹੈ, ਉਹਨਾਂ ਦੀ ਗਿਣਤੀ ਕੇਵਲ 32 ਹੈ।

ਇਨ੍ਹਾਂ ਖ਼ਰੀਦ ਕੇਂਦਰਾਂ ਨੂੰ ਬੰਦ ਕਰਨ ਵੇਲੇ ਇਹ ਧਿਆਨ ਵਿਚ ਰੱਖਿਆ ਗਿਆ ਹੈ ਕਿ ਕਿਸੇ ਭੀ ਜ਼ਿਮੀਦਾਰ ਨੂੰ ਆਪਣੀ ਉਪਜ ਵੇਚਣ ਲਈ 8 ਕਿਲੋਮੀਟਰ ਤੋਂ ਵੱਧ ਫਾਸਲਾ ਤਹਿ ਨਾ ਕਰਨਾ ਪਵੇ ਇਸ ਲਈ ਜ਼ਿਮੀਦਾਰਾਂ ਨੂੰ ਅਨਾਜ ਦੀ ਢੋਆ-ਢੁਆਈ ਲਈ ਜ਼ਿਆਦਾ ਖ਼ਰਚਾ ਨਹੀਂ ਕਰਨਾ ਪਵੇਗਾ। ਉਪਰੋਕਤ ਪਾਲਿਸੀ ਅਧੀਨ ਖ਼ਰੀਦ ਕੇਂਦਰ ਬੰਦ ਕਰਨ ਨਾਲ ਪ੍ਰਭਾਵਿਤ ਆੜ੍ਹਤੀਏ ਨਵੇਂ ਨੇੜੇ ਦੇ ਖ਼ਰੀਦ ਕੇਂਦਰਾਂ ਤੇ ਪੰਜਾਬ ਅਗਰੀਕਲਚਰਲ ਪਰੋਡਿਊਸ ਮਾਰਕੀਟਿੰਗ ਐਕਟ ਦੇ ਤਹਿਤ ਕਮਿਸ਼ਨ ਏਜੇਂਟ ਦੇ ਲਸੰਸ ਦੀਆਂ ਆਮ ਸ਼ਰਤਾਂ ਅਨੁਸਾਰ ਆਸਾਨੀ ਨਾਲ ਸ਼ਿਫਟ ਕਰ ਸਕਦੇ ਹਨ।

**ਪ੍ਰਿੰਸੀਪਲ ਓਮ ਪ੍ਰਕਾਸ਼** ਬੱਗਾ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਕਹਿੰਦੇ ਹਨ ਕਿ ਉਨ੍ਹਾਂ ਨੇ ਐਸੇ 32 ਸੈਂਟਰ ਬੰਦ ਕਰ ਦਿ ਤੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਹੁਸ਼ਿਆਰਪੁਰ ਦੇ ਦੋ ਸੈਂਟਰ—ਇੱਕ ਨੰਦੀਪੁਰ, ਜਿਹੜਾ ਕਿ ਬਹੁਤ ਪੁਰਾਣਾ ਕਸਬਾ ਹੈ ਅਤੇ ਦੂਜਾ ਬਸੀਕਿਲਾ—ਕਿਉਂ ਬੰਦ ਕੀਤੇ ਗਏ ਹਨ ?

**ਮੰਤਰੀ :** ਮੇਰੇ ਕੋਲੋਂ ਇਹ ਆਲਰੈਡੀ ਪੁੱਛ ਕੇ ਗਏ ਹਨ ਔਰ ਮੈਂ ਇਨ੍ਹਾਂ ਨੂੰ ਦੱਸਿਆ ਵੀ ਸੀ ਕਿ ਉਹ ਦੋਨੋਂ ਸੈਂਟਰ ਚਲ ਰਹੇ ਹਨ, ਬੰਦ ਨਹੀਂ ਹਨ।

(Serial No. 120)

**Chaudhri Bal Ram Jakhar :** Sir, I beg to draw the attention of the Government towards a matter of urgent public importance, namely, huge damage done to wheat stored in the godowns at Jandiala resulting in a great loss to the public exchequer. This is a matter of great public interest wherein the Government should make a statement on the floor of the House.

**ਖੇਤੀਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਸਪੀਕਰ ਸਾਹਿਬ, ਕਣਕ ਦਾ ਕੁੱਝ ਸਟਾਕ ਪੰਜਾਬ ਰਾਜ ਗੁਦਾਮ ਨਿਗਮ, ਜੰਡਿਆਲਾ ਗੁਰੂ ਵਿਚ ਪੰਨਸਪ ਅਤੇ ਫੂਡ ਡਿਪਾਰਟਮੈਂਟ ਦੀ ਕਣਕ ਦੀਆਂ ਕੋਈ ਤਕਰੀਬਨ 1,514 ਅਤੇ 5,224 ਬੋਰੀਆਂ ਤਿੰਨ ਤਿੰਨ ਮਹੀਨੇ ਦੇ ਵਾਸਤੇ ਰਖਵਾਈਆਂ ਸਨ। ਇਹ ਕਣਕ ਪਿਛਲੇ ਮਹੀਨਿਆਂ ਵਿਚ ਰਖੀ ਸੀ। ਇਸ ਸਾਲ ਕਣਕ ਕੁੱਝ ਗਿੱਲੀ ਸੀ। ਇਸ ਤੇ ਦਵਾਈਆਂ ਦਾ ਸਪਰੇ ਟਾਈਮ ਤੇ ਕੀਤਾ ਗਿਆ। ਦਵਾਈਆਂ ਛਿੜਕਣ ਦੇ ਬਾਵਜੂਦ ਵੀ ਮਾਲ ਖ਼ਰਾਬ ਹੁੰਦਾ ਗਿਆ। ਇਸ ਸਟਾਕ ਨੂੰ 53 ਵਾਰੀ ਦਵਾਈਆਂ ਦਾ ਛਿੜਕਾ ਕੀਤਾ ਗਿਆ ਜਦ ਤਕ ਇਹ ਸਟਾਕ ਗੁਦਾਮਾਂ ਵਿਚ ਪਿਆ ਰਿਹਾ। ਮਾਹਿਰਾਂ ਵਲੋਂ ਦਿਤੀਆਂ ਗਈਆਂ ਹਦਾਇਤਾਂ ਅਨੁਸਾਰ 3 ਹਫ਼ਤਿਆਂ ਬਾਅਦ ਛਿੜਕਾ ਕੀਤਾ ਜਾਂਦਾ ਸੀ। ਇਸ ਦੇ ਬਾਵਜੂਦ ਫਿਰ ਵੀ ਨੁਕਸਾਨ ਵੱਧਦਾ ਗਿਆ। ਇਸ ਵਾਸਤੇ ਵੱਖ ਵੱਖ ਅਦਾਰਿਆਂ ਨੂੰ ਕਈ ਵਾਰ ਮਾਲ ਚੁੱਕਣ ਲਈ ਬੇਨਤੀ ਕੀਤੀ, ਪਰ ਸ਼ਾਇਦ ਸਮੇਂ ਸਿਰ ਗੱਡੀਆਂ ਨਾ ਮਿਲਣ ਕਰਕੇ ,ਇਹ ਮਾਲ ਨਾ ਚੁੱਕਿਆ ਗਿਆ ਅਤੇ ਇਸ ਤਰ੍ਹਾਂ ਇਹ ਅਦਾਰੇ ਪੰਜਾਬ ਰਾਜ ਗੁਦਾਮ ਨਿਗਮ ਦੇ ਗੁਦਾਮਾਂ ਤੋਂ ਆਪਣਾ ਮਾਲ ਚੁੱਕਣ ਤੋਂ ਅਸਮਰਥ ਰਹੇ। ਇਸ ਤੋਂ ਬਾਅਦ ਇਹ ਮਾਮਲਾ ਉੱਚ ਪੱਧਰ ਤੇ ਲਿਆਂਦਾ ਗਿਆ, ਜਿਥੇ ਖੁਰਾਕ ਅਤੇ ਸਪਲਾਈ ਮੰਤਰੀ ਜੀ ਨੇ ਇਨ੍ਹਾਂ ਅਦਾਰਿਆਂ ਦੇ ਮੁਖੀਆਂ ਦੀ ਇਕ ਮੀਟਿੰਗ ਬੁਲਾਈ, ਪਰ ਮਾਲ ਫਿਰ ਵੀ ਨਾ ਚੁੱਕਿਆ ਗਿਆ। ਮਾਲ ਨੂੰ ਪੂਰਾ ਨੁਕਸਾਨ ਤੋਂ ਬਚਾਉਣ ਲਈ ਪੰਜਾਬ ਰਾਜ ਗੁਦਾਮ ਨਿਗਮ ਨੇ ਪੰਜਾਬ ਵੇਅਰਹਾਊਸ ਐਕਟ 1957 ਦੇ ਅਧੀਨ ਇਸ ਨੂੰ ਨਿਲਾਮ ਕਰ ਦਿੱਤਾ। ਨਿਲਾਮੀ ਵਿਚ ਕਣਕ ਦਾ ਭਾਅ 93/- ਰੁਪਏ ਤੋਂ 114 ਰੁਪਏ ਪ੍ਰਤੀ ਕੁਇੰਟਲ, ਵੱਖਰੇ ਵੱਖਰੇ ਲਾਟਸ ਵਿਚ, ਗਿਆ ਜਦ ਕਿ ਕਣਕ ਦਾ ਖ਼ਰੀਦ ਮੁੱਲ 120 ਰੁਪਏ ਪ੍ਰਤੀ ਕੁਇੰਟਲ ਸੀ। ਇਸ ਤਰ੍ਹਾਂ ਲੱਗ ਭੱਗ 1,04, 570/- ਰੁਪਏ ਦਾ ਨੁਕਸਾਨ ਹੋਇਆ , ਜਦ ਕਿ ਇਸ ਵਿਚ ਜਿਹੜੀ ਘਾਟ ਘੁਣੇ ਆਦਿ ਅਤੇ ਆਟਾ ਬਨਣ ਕਾਰਨ ਵਜ਼ਨ ਵਿਚ ਆਈ, ਉਹ ਇਸ ਵਿਚ ਸ਼ਾਮਲ ਨਹੀਂ। ਸਾਰਾ ਨੁਕਸਾਨ ਹੋਣੋ ਬਚਾ ਲਿਆ। ਇਹ ਮਹਿਕਮੇ ਦੇ ਫੌਰੀ ਐਕਸ਼ਨ ਕਰਕੇ ਹੋਇਆ ਹੈ, ਨਹੀਂ ਤਾਂ ਸਾਰਾ ਨੁਕਸਾਨ ਹੋ ਜਾਣਾ ਸੀ। ਇਹ ਜਿਹੜਾ ਇਕ ਲੱਖ ਰੁਪਏ ਦੇ ਕਰੀਬ ਨੁਕਸਾਨ ਹੋਇਆ ਹੈ, ਇਸਦਾ ਕਾਰਣ ਕਣਕ ਦਾ ਗਿੱਲਾ ਹੋਣਾ ਸੀ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਕਣਕ ਦੀ ਖ਼ਰੀਦ ਕੀਮਤ ਸੀ 112/- ਰੁਪਏ ਪ੍ਰਤੀ ਕੁਇੰਟਲ ਅਤੇ ਵੇਚੀ 92/- ਰੁਪਏ ਪ੍ਰਤੀ ਕੁਇੰਟਲ। ਜਿਨ੍ਹਾਂ ਲੋਕਾਂ ਨੂੰ ਕਣਕ ਵੇਚੀ ਗਈ ਉਨ੍ਹਾਂ ਨੇ ਉਸ ਦਾ ਆਟਾ ਬਣਾ ਕੇ 140/- ਜਾਂ 145/- ਰੁਪਏ ਪ੍ਰਤੀ ਕੁਇੰਟਲ ਦੇ ਰੇਟ ਨਾਲ ਵੇਚਿਆ। ਕੀ ਇਹ ਵਜ਼ੀਰ ਸਾਹਿਬ ਦਸਣਗੇ ਕਿ ਇਹ ਕਣਕ ਕਿਨ੍ਹਾਂ ਲੋਕਾਂ ਨੂੰ ਵੇਚੀ ਗਈ ਅਤੇ ਕਿਨ੍ਹਾਂ ਦੇ 'ਪ੍ਰੈਸ਼ਰ ਥਲੇ ਵੇਚੀ ਗਈ, ਇਹ ਜਿਹੜਾ ਗੌਰਮੈਂਟ ਦੇ ਐਕਸਚੈਕਰ ਨੂੰ ਨੁਕਸਾਨ ਹੋਇਆ ਹੈ, ਉਸ ਦੀ ਪੜਤਾਲ ਦੀ ਅਸ਼ੋ-ਰੈਂਸ ਦੇਣਗੇ ?

**ਮੰਤਰੀ** : ਇਹ ਕਣਕ 93/- ਰੁਪਏ ਤੋਂ ਲੈ ਕੇ 114/- ਰੁਪਏ ਕੁਇੰਟਲ ਦੇ ਹਿਸਾਬ ਨਾਲ ਖੁਲ੍ਹੀ ਬੋਲੀ ਵਿਚ ਵੇਚੀ ਗਈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਨੁਕਸਾਨ ਹੋਇਆ ਹੈ। ਇਹ ਨੁਕਸਾਨ ਕੁਦਰਤੀ ਹੋਣਾ ਸੀ, ਕਿਉਂਕਿ 114/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਖ਼ਰੀਦੀ ਸੀ ਅਤੇ 120/- ਰੁਪਏ ਕੁਇੰਟਲ ਸਰਕਾਰ ਨੂੰ ਪੈਂਦੀ ਸੀ। ਬਾਕੀ ਜਿਹੜਾ ਕਿਹਾ ਕਿ ਆਟਾ ਜ਼ਿਆਦਾ ਰੇਟ ਤੇ ਵੇਚਿਆ ਗਿਆ, ਮੇਰੇ ਕੋਲ ਕੋਈ ਐਸੀ ਇਨਫਰਮੇਸ਼ਨ ਨਹੀਂ ਹੈ। ਮੈਂ ਸਾਰੀ ਚੀਜ਼ ਦੀ ਪੜਤਾਲ ਕਰਵਾ ਲਵਾਂਗਾ ਕਿ ਕਿਤੇ ਜਾਣ ਬੁਝ ਕੇ ਤਾਂ ਕੋਈ ਐਸੀ ਗਲ ਨਹੀਂ ਹੋਈ।

(Serial No. 125)

**Comrade Satya Pal Dang:** Sir, I beg to draw the attention of the Government towards a matter of urgent public importance, namely, the Government decision that public sector of co-operative bodies would purchase potatoes at Rs. 50/- a quintal has not been implemented except for a short while and in some parts of the State only. This purchase has been stopped altogether after 31st March, 1979.

As a result the potato growers have been forced to sell their potatoes at throw away prices and even to destroy them. Huge losses have been suffered by the potato growers in the State and adequate relief has not been announced by the Government.

In view of the obvious and urgent importance of the matter, the Government may please be asked to make a statement in the House.

**ਸਹਿਕਾਰਤਾ ਮੰਤਰੀ** (ਸਰਦਾਰ ਜਸਵਿੰਦਰ ਸਿੰਘ ਬਰਾੜ) : ਮਿਤੀ 15 ਫਰਵਰੀ, 1979 ਨੂੰ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਮਾਰਕਫੈੱਡ ਅਤੇ ਨੈਫਡ ਨੇ ਇਹ ਫੈਸਲਾ ਕੀਤਾ ਕਿ ਜ਼ਿਮੀਦਾਰਾਂ ਨੂੰ ਵਾਜਬ ਕੀਮਤ ਦੇਣ ਵਾਸਤੇ ਆਲੂਆਂ ਦੀ ਖਰੀਦ ਕੀਤੀ ਜਾਵੇ। ਇਸ ਲਈ ਉਨ੍ਹਾਂ 7 ਜ਼ਿਲ੍ਹੇ ਜਿਨ੍ਹਾਂ ਵਿਚ ਆਲੂਆਂ ਦੀ ਪੈਦਾਵਾਰ ਹੁੰਦੀ ਹੈ, 13 ਸੈਂਟਰ ਇਸ ਮਕਸਦ ਲਈ ਖੋਲ੍ਹੇ ਗਏ ਤਾਂ ਜੋ ਆਲੂਆਂ ਦੀ ਖ਼ਰੀਦ ਮਾਰਕੀਟ ਦੀ ਕੀਮਤ ਤੇ ਕੀਤੀ ਜਾਵੇ। ਇਸ ਪ੍ਰਬੰਧ ਦੁਆਰਾ ਮਿਤੀ 25 ਫਰਵਰੀ, 1979 ਤਕ ਆਲੂਆਂ ਦੀ ਖ਼ਰੀਦ 36/- ਰੁਪਏ ਤੋਂ 38 ਰੁਪਏ ਤਕ ਪ੍ਰਤੀ ਕੁਇੰਟਲ ਹੁੰਦੀ ਰਹੀ। ਇਸ ਤੋਂ ਪਿਛੋਂ ਆਲੂ ਉਤਪਾਦਕਾਂ ਦੇ ਪ੍ਰਤੀਨਿਧੀਆਂ ਦੀ ਲਗਾਤਾਰ ਜ਼ਿਆਦਾ ਕੀਮਤ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਰਾਜ ਸਰਕਾਰ ਨੇ ਮਾਰਕਫੈਡ ਅਤੇ ਨੈਫਡ ਦੇ ਸਾਂਝੇ ਕੰਮ ਕਾਰ ਸਬੰਧੀ ਇਹ ਆਦੇਸ਼ ਦਿੱਤੇ ਕਿ ਉਹ ਆਲੂ ਉਤਪਾਦਕਾਂ ਕੋਲੋਂ 50/- ਰੁਪਏ ਕੁਇੰਟਲ ਦੇ ਹਿਸਾਬ ਨਾਲ ਆਲੂ ਖ਼ਰੀਦਣ। ਇਸ ਨੂੰ ਮੁਖ ਰਖਦੇ ਹੋਏ ਕਿ ਵਾਜਬ ਕੀਮਤਾਂ ਦਾ ਲਾਭ ਸਿਰਫ ਆਲੂ ਉਤਪਾਦਕਾਂ ਨੂੰ ਹੀ ਮਿਲੇ ਨਾ ਕਿ ਵਪਾਰੀਆਂ ਨੂੰ, ਇਹ ਫੈਸਲਾ ਕੀਤਾ ਗਿਆ ਕਿ 500 ਬੋਰੀ ਤੋਂ ਵੱਧ ਕਿਸੇ ਉਤਪਾਦਕ ਪਾਸੋਂ ਨਾ ਖ਼ਰੀਦੇ ਜਾਣ। ਸਰਕਾਰ ਨੇ ਇਹ ਵੀ ਮੰਨਿਆ ਕਿ 1.50 ਕਰੋੜ ਦੇ ਲਗਭਗ ਘਾਟੇ ਨੂੰ ਪੂਰਾ ਕਰਨ ਲਈ ਸਪੋਰਟ ਸਾਧਨ ਵਰਤੇ ਜਾਣ, ਆਲੂ ਉਤਪਾਦਕਾਂ ਦੀ ਸਹੂਲਤ ਲਈ ਜ਼ਿਲਿਆਂ ਅਤੇ ਖ਼ਰੀਦ ਸੈਂਟਰਾਂ ਦੀ ਗਿਣਤੀ ਵਧਾ ਕੇ 9 ਜ਼ਿਲੇ ਅਤੇ 27 ਕੇਂਦਰ ਕੀਤੇ ਗਏ। ਖ਼ਰੀਦ ਪਰੋਗਰਾਮ ਨੂੰ ਅੰਤਮ ਰੂਪ ਦੇਣ ਵਾਸਤੇ ਉਤਪਾਦਕਾਂ ਦੇ ਪ੍ਰਤੀਨਿਧਾਂ ਵਲੋਂ ਇਹ ਅਸੂਲੀ ਤੌਰ ਤੇ ਮੰਨ ਲਿਆ ਗਿਆ ਸੀ ਕਿ 50 ਹਜ਼ਾਰ ਟਨ ਦੇ ਲਗਭਗ ਮਾਰਕਫੈਡ ਅਤੇ ਨੈਫਡ ਦੇ ਸਾਂਝੇ ਮੋਹਾਦ ਅਧੀਨ ਖ਼ਰੀਦ ਕੀਤੀ ਜਾਵੇ।

ਆਲੂਆਂ ਦੀ ਖ਼ਰੀਦ ਲਈ ਮਾਲੀ ਸਹਾਇਤਾ ਦੇਣ ਵਾਸਤੇ ਰਾਜ ਸਰਕਾਰ ਨੇ ਮੰਡੀਕਰਣ ਬੋਰਡ ਰਾਹੀਂ ਮਾਰਕਫੈਡ ਨੂੰ ਇੱਕ ਕਰੋੜ ਰੁਪਿਆ ਕਰਜ਼ੇ ਵਜੋਂ ਦਿੱਤਾ।

ਇਹ ਸਚ ਨਹੀਂ ਕਿ ਸਰਕਾਰ ਦੇ ਫੈਸਲੇ ਨੂੰ ਆਲੂਆਂ ਦੇ ਉਤਪਾਦਕਾਂ ਨੂੰ ਸਪੋਰਟਸ ਪ੍ਰਾਈਸ ਦੇਣ ਵਾਸਤੇ ਠੀਕ ਢੰਗ ਨਾਲ ਲਾਗੂ ਨਹੀਂ ਕੀਤਾ ਗਿਆ। (ੳ) ਬੰਬਈ ਅਤੇ ਮਦਰਾਸ ਆਦਿ ਵਿਚ ਆਖ਼ਰੀ ਮੰਡੀਆਂ ਵਿਖੇ ਕੋਲਡ ਸਟੋਰੇਜ਼ ਵਿਚ ਜਗ੍ਹਾ ਦੀ ਅਣਹੋਂਦ; (ਅ) ਆਲੂਆਂ ਨੂੰ ਰਾਜ ਵਿਚੋਂ ਬਾਹਰ ਭੇਜਣ ਵਾਸਤੇ ਵੈਗਨਾਂ ਦੀ ਥੁੜ ਅਤੇ ਲਗਾਤਾਰ ਨਾ ਮਿਲਣਾ; (ੲ) ਦਿਨ-ਬਦਿਨ ਤਾਪਮਾਨ ਵਿਚ ਵਾਧਾ ਅਤੇ ਇਸ ਦਾ ਆਲੂਆਂ ਦੇ ਸਟਾਕ ਤੇ ਭੈੜਾ ਅਸਰ; (ਸ) ਪੰਜਾਬ ਯੂ. ਪੀ. ਹਰਿਆਣਾ ਅਤੇ ਹੋਰ ਰਾਜਾਂ

[ਸਹਿਕਾਰਤਾ ਮੰਤਰੀ]

ਵਿਚੋਂ ਆਲੂਆਂ ਦੇ ਆਉਣ ਨਾਲ ਰਾਜ ਦੀਆਂ ਬਾਹਰਲੀਆਂ ਮੰਡੀਆਂ ਵਿਚ ਕੀਮਤਾਂ ਦਾ ਬਹੁਤ ਜ਼ਿਆਦਾ ਘੱਟ ਜਾਣ ਦੇ ਬਾਵਜੂਦ ਮਾਰਕਫੈਡ ਅਤੇ ਨੇਫਡ ਦੇ ਸਾਂਝੇ ਮੌਹਾਦ ਦੇ ਅਧੀਨ 6.50 ਲੱਖ ਆਲੂਆਂ ਦੀਆਂ ਬੋਰੀਆਂ (80 ਕਿਲੋ ਪ੍ਰਤੀ ਬੋਰੀ) ਜਿਵੇਂ ਕਿ 52 ਹਜ਼ਾਰ ਟਨ ਜਿਸ ਦੀ ਕੀਮਤ 3.64 ਕਰੋੜ ਰੁਪਏ ਬਣਦੀ ਹੈ, ਖਰੀਦਣ ਵਿਚ ਸਫਲ ਰਿਹਾ । ਇਸ ਖ਼ਰੀਦ ਦੇ ਅਨੁਸਾਰ ਮਾਰਕਫੈਡ, 5.77 ਲੱਖ ਬੋਰੀ (46,160 ਟਨ) ਜਿਸਦੀ ਕੀਮਤ 3.23 ਕਰੋੜ ਰੁਪਏ ਬਣਦੀ ਹੈ, ਦੇਸ਼ ਦੀਆਂ ਕਈ ਅੰਤਮ ਮੰਡੀਆਂ ਜਿਨ੍ਹਾਂ ਵਿਚ ਪ੍ਰਮੁੱਖ ਬੰਬਈ ਹੈ, ਨੂੰ ਭੇਜਣ ਵਿਚ ਸਮਰਥ ਰਿਹਾ । ਰੇਲ ਰਾਹੀਂ ਆਲੂਆਂ ਨੂੰ ਬਾਹਰ ਭੇਜਣ ਵਿਚ ਬਹੁਤ ਹੀ ਔਕੜਾਂ ਆਈਆਂ । ਇਸ ਤੋਂ ਇਲਾਵਾ ਆਲੂਆਂ ਦੇ ਕੁੱਝ ਸਟਾਕ ਨੂੰ ਟਰੱਕਾਂ ਰਾਹੀਂ ਬਾਹਰ ਭੇਜਿਆ ਗਿਆ । ਜ਼ਿਆਦਾਤਰ ਆਲੂਆਂ ਦਾ ਸਟਾਕ ਬੜੀ ਮੁਸ਼ਕਲ ਨਾਲ 2500 ਵੈਗਨਾਂ ਦਾ ਪ੍ਰਬੰਧ ਕਰਕੇ ਰਾਜ ਵਿਚੋਂ ਭੇਜਿਆ ਗਿਆ ।

ਇਸ ਵੇਲੇ ਕਈ ਮੁਸ਼ਕਲਾਂ ਜਿਵੇਂ ਕਿ ਵੈਗਨਾਂ ਅਤੇ ਕੋਲਡ ਸਟੋਰਜ਼ ਦੀ ਕਮੀ, ਬੰਬਈ ਮਾਰਕਿਟ ਵਿਚ ਆਲੂਆਂ ਦੀ ਮੰਗ ਦਾ ਨਾ ਮਾਤਰ ਰਹਿ ਜਾਣ ਆਦਿ ਦੇ ਕਾਰਨ, ਲਗਭਗ 73,000 ਆਲੂਆਂ ਦੀਆਂ ਬੋਰੀਆਂ (5840 ਟਨ) ਜਿਸਦੀ ਕੀਮਤ 41 ਲੱਖ ਰੁਪਏ ਬਣਦੀ ਹੈ, ਬਾਰੇ ਨੇਫਡ ਵਲੋਂ ਮਾਲ ਭੇਜਣ ਦੀਆਂ ਹਦਾਇਤਾਂ ਦੀ ਉਡੀਕ ਹੈ । ਜੇਕਰ ਨੇਫਡ ਵਲੋਂ ਤੁਰੰਤ ਪੰਜਾਬ ਰਾਜ ਵਿਚੋਂ ਬਾਹਰ ਆਲੂਆਂ ਦੇ ਸਟਾਕ ਨੂੰ ਪ੍ਰਾਪਤ ਕਰਨ ਵਾਸਤੇ ਪ੍ਰਬੰਧ ਨਾ ਕੀਤਾ ਗਿਆ ਤਾਂ ਡਰ ਹੈ ਕਿ ਆਲੂਆਂ ਦਾ ਸਾਰਾ ਸਟਾਕ ਨਾਸ ਹੋ ਜਾਵੇਗਾ । ਰਸਤੇ ਵਿਚ ਤਾਪਮਾਨ ਦੇ ਵਾਧੇ ਅਤੇ ਅੰਤਮ ਮੰਡੀਆਂ ਵਿਚ ਪਹੁੰਚਣ ਤਕ ਤਾਪਮਾਨ ਦੇ ਕਾਰਣ ਆਲੂਆਂ ਦੇ ਸਟਾਕ ਦੀ ਹਾਲਤ ਬਦਤਰ ਹੁੰਦੀ ਜਾ ਰਹੀ ਹੈ । ਅਸਲ ਵਿਚ ਕੁੱਝ ਵੈਗਨਾਂ ਦਾ ਮਾਲ ਬੰਬਈ ਮਾਰਕਿਟ ਵਿਚ ਹੀ 100/- ਰੁਪਏ ਤੋਂ 140/- ਰੁਪਏ ਪ੍ਰਤੀ ਵੈਗਨ ਦੇ ਹਿਸਾਬ ਨਾਲ ਵੇਚਣਾ ਪਿਆ । ਆਲੂਆਂ ਦੀ ਚੰਗੀ ਕਿਸਮ ਦਾ ਮੁੱਲ 20/- ਰੁਪਏ ਤੋਂ 30/- ਰੁਪਏ ਪ੍ਰਤੀ ਕੁਇੰਟਲ ਰਹਿ ਗਿਆ । ਕਿਉਂਕਿ ਦੂਜੇ ਰਾਜਾਂ ਵਿਚੋਂ ਹੀ ਆਲੂ ਅੰਤਮ ਮੰਡੀਆਂ ਵਿਚ ਜ਼ਿਆਦਾ ਮਾਤਰਾ ਵਿਚ ਪਹੁੰਚ ਗਿਆ ਸੀ । ਇਨ੍ਹਾਂ ਅੰਤਮ ਮੰਡੀਆਂ ਵਿਚ ਵੀ ਹੁਣ ਆਲੂਆਂ ਦੀ ਮੰਗ ਕੇਵਲ ਨਾ-ਮਾਤਰ ਹੀ ਰਹਿ ਗਈ ਹੈ । ਬੰਬਈ ਵਿਚ ਨੇਫਡ ਵਲੋਂ ਕੋਈ 100 ਵੈਗਨਾਂ ਵਿਚੋਂ ਮਾਲ ਨਾ ਉਤਾਰੇ ਜਾਣ ਦੀ ਦੇਰੀ ਕਰਕੇ ਅਤੇ ਕੋਲਡ ਸਟੋਰਜ਼ ਵਿਚ ਥਾਂ ਦੀ ਥੁੜ੍ਹ ਕਰਕੇ, ਰੇਲਵੇ ਅਥਾਰਟੀਜ਼ ਨੂੰ ਮਜਬੂਰ ਹੋ ਕੇ ਆਲੂਆਂ ਦੇ ਸਟਾਕ ਨੂੰ ਨਿਲਾਮ ਕਰਨ ਸਬੰਧੀ ਨੋਟਿਸ ਵੀ ਜਾਰੀ ਕਰਨਾ ਪਿਆ । ਉਪਰੋਕਤ ਦਰਸਾਈਆਂ ਮੁਸ਼ਕਲਾਂ ਦੇ ਬਾਵਜੂਦ ਵੀ ਮਾਰਕਫੈਡ ਨੇ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ । ਇਥੇ ਇਹ ਦਸਣਾ ਵੀ ਜ਼ਰੂਰੀ ਹੋਵੇਗਾ ਕਿ ਇਹ ਜ਼ਿਆਦਾ ਉਤਪਾਦਨ ਦੀ ਸਮਸਿਆ ਕੇਵਲ ਪੰਜਾਬ ਰਾਜ ਵਿਚ ਹੀ ਨਹੀਂ ਸੀ, ਹਰਿਆਣਾ ਅਤੇ ਯੂ. ਪੀ. ਵਿਚ ਵੀ ਆਲੂਆਂ ਦੇ ਉਤਪਾਦਕਾਂ ਨੂੰ ਇਨ੍ਹਾਂ ਸਮਸਿਆਵਾਂ ਦਾ ਸਾਹਮਣਾ ਕਰਨਾ ਪਿਆ, ਪਰ ਉਨ੍ਹਾਂ ਦੇ ਕੇਸ ਵਿਚ ਵੀ ਸਪੋਰਟ ਪਰਾਈਸ ਸਕੀਮ ਅਧੀਨ ਕੁਲ ਪਰੋਕਿਉਰਮੈਂਟ 1800 ਤੋਂ 2000 ਟਨ ਤੱਕ, ਤੋਂ ਜ਼ਿਆਦਾ ਨਹੀਂ ਹੋ ਸਕੀ । ਖੇਤੀਬਾੜੀ ਵਸਤੂਆਂ ਵਿਚ ਸਪੋਰਟ ਪਰਾਈਸ ਦੇਣ ਦੀ ਜ਼ਿਮੇਵਾਰੀ ਮੁੱਖ ਤੌਰ ਤੇ ਕੇਂਦਰੀ ਸਰਕਾਰ ਦੀ ਹੈ । ਰਾਜ ਸਰਕਾਰ ਵਲੋਂ ਰਾਜ ਦੇ ਆਲੂ ਉਤਪਾਦਕਾਂ ਨੂੰ ਮਾਰਕਫੈਡ ਅਤੇ ਨੇਫਡ ਅਦਾਰਿਆਂ ਰਾਹੀਂ ਸਪੋਰਟ ਪ੍ਰਾਈਸ ਦਿੱਤੇ ਜਾਣ ਸਬੰਧੀ ਕੀਤਾ ਗਿਆ, ਇਹ ਕੰਮ ਸਦਨ ਵਲੋਂ ਸ਼ਲਾਘਾ ਦਾ ਹੱਕਦਾਰ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬੜਾ ਲੰਮਾ ਚੌੜਾ ਬਿਆਨ ਦਿੱਤਾ ਹੈ । ਉਨ੍ਹਾਂ ਨੇ ਦਸਿਆ ਹੈ ਕਿ ਕਿਤਨਾ ਆਲੂ ਨੇਫਡ ਅਤੇ ਮਾਰਕਫੈਡ ਨੇ ਖ਼ਰੀਦਿਆ ਹੈ । ਮਨਿਸਟਰ ਸਾਹਿਬ, ਨੇ ਪੰਜਾਬ ਦੀ ਇੱਕ ਇੱਕ ਅਖਬਾਰ ਵਿਚ ਇਹ ਖਬਰ ਪੜ੍ਹੀ ਹੋਣੀ ਹੈ, ਅਖਬਾਰਾਂ ਵਿਚ ਫੋਟੂਆਂ ਵੀ ਛਪੀਆਂ ਹਨ ਕਿ ਕਿਤਨਾ ਆਲੂਆਂ ਦਾ ਨੁਕਸਾਨ ਹੋਇਆ । ਕਿਤਨਾ ਆਲੂ ਕਿਸਾਨ ਨੇ ਡਿਸਟਰਾਏ

ਕਰਕੇ ਨਾਲਿਆਂ ਅਤੇ ਨਦੀਆਂ ਵਿਚ ਸੁਟਿਆ ਜਾਂ ਖੇਤਾਂ ਵਿਚੋਂ ਕੱਢਿਆ ਹੀ ਨਹੀਂ, ਇਹ ਖਬਰਾਂ ਮਨਿਸਟਰ ਸਾਹਿਬ ਨੇ ਜ਼ਰੂਰ ਪੜ੍ਹੀਆਂ ਹੋਣਗੀਆਂ। ਜਿਹੜਾ ਇਨ੍ਹਾਂ ਨੇ ਕੋਲਡ ਸਟੋਰੇਜ ਦਾ ਰੇਟ 11/- ਰੁਪਏ ਕੁਇੰਟਲ ਮੁਕੱਰਰ ਕੀਤਾ ਹੈ, ਕੋਈ ਵੀ ਕੋਲਡ ਸਟੋਰ ਵਾਲਾ ਇਸ ਰੇਟ ਤੇ ਆਲੂ ਨਹੀਂ ਰੱਖਦਾ। ਸਗੋਂ ਪਹਿਲਾਂ ਹੀ ਦਸਤੀ ਪੈਸੇ ਲੈ ਕੇ, ਕਿਸਾਨਾਂ ਨੂੰ ਰਸੀਦਾਂ ਦੇ ਦਿੰਦੇ ਹਨ । ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਨੇ ਇਹ ਵੀ ਅੰਦਾਜ਼ਾ ਲਗਾਇਆ ਹੈ ਕਿ ਇਸ ਵਾਰੀ ਕਿਤਨਾ ਆਲੂ ਕਿਸਾਨ ਦਾ ਨਹੀਂ ਖ਼ਰੀਦਿਆ ਗਿਆ, ਕਿਤਨਾ ਆਲੂ ਜ਼ਾਇਆ ਹੋਇਆ ਹੈ ? ਕਿਤਨਾ ਆਲੂ ਖੇਤਾਂ ਵਿਚੋਂ ਕੱਢਿਆ ਹੀ ਨਹੀਂ ਗਿਆ ਅਤੇ ਕਿਤਨਾ ਆਲੂ ਡਿਸਟਰਾਏ ਕਰਕੇ ਨਾਲਿਆਂ ਅਤੇ ਨਦੀਆਂ ਵਿਚ ਸੁਟਿਆ ਗਿਆ ਅਤੇ ਅੱਗੇ ਲਈ ਕੀ ਪ੍ਰਬੰਧ ਇਸ ਸਬੰਧ ਵਿਚ ਕਰਨ ਦਾ ਇਨ੍ਹਾਂ ਦਾ ਵਿਚਾਰ ਹੈ । ਜੇ ਕੋਲਡ ਸਟੋਰੇਜ ਵਾਲੇ ਇਸ ਰੇਟ ਤੇ ਆਲੂ ਨਹੀਂ ਰੱਖਦੇ ਤਾਂ ਕੀ ਉਨ੍ਹਾਂ ਨੂੰ ਨੈਸ਼ਨੇਲਾਈਜ਼ ਕਰਨ ਲਈ ਵੀ ਇਹ ਤਿਆਰ ਹੋਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੜੀ ਵਜ਼ਾਹਤ ਨਾਲ ਬਿਆਨ ਦਿੱਤਾ ਹੈ । ਜਦੋਂ ਦੀ ਅਕਾਲੀ ਸਰਕਾਰ ਆਈ ਹੈ, ਬਾਦਲ ਸਾਹਿਬ ਦੀ ਰਹਿਨੁਮਾਈ ਥੱਲੇ ਕਿਸਾਨਾਂ ਵਾਸਤੇ ਜਿਤਨਾ ਇਸ ਸਰਕਾਰ ਨੇ ਕੀਤਾ ਹੈ, ਉਤਨਾ ਕਿਸੇ ਹੋਰ ਸਰਕਾਰ ਨੇ ਪਹਿਲਾਂ ਨਹੀਂ ਕੀਤਾ । ਆਲੂਆਂ ਦੀ ਖ਼ਰੀਦ ਨੂੰ ਮੱਦੇਨਜ਼ਰ ਰੱਖਦੇ ਹੋਏ ਕਿਉਂਕਿ ਇਸ ਵਿਚ ਸਲੰਪ ਆ ਗਿਆ ਸੀ, ਮਾਰਕਿਟ ਵਿਚ 20/- ਜਾਂ 30/- ਰੁਪਏ ਦੇ ਹਿਸਾਬ ਨਾਲ ਇਹ ਵਿਕਦਾ ਸੀ, ਸਾਡੀ ਸਰਕਾਰ ਨੇ 1.50 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਹੈ । ਕਿਸੇ ਸਰਕਾਰ ਨੇ ਪਹਿਲਾਂ ਇਸ ਤਰ੍ਹਾਂ ਨਹੀਂ ਕੀਤਾ। ਸਰਕਾਰ ਨੇ ਤਾਂ ਬਹੁਤ ਕੋਸ਼ਿਸ਼ ਕੀਤੀ ਆਲੂ ਦੀ ਖ਼ਰੀਦ ਕਰਵਾਉਣ ਦੀ, ਪਰ ਤਾਪਮਾਨ ਵੱਧ ਗਿਆ , ਗੱਡੀਆਂ ਮਿਲੀਆਂ ਨਹੀਂ ਅਤੇ ਕੋਲਡ ਸਟੋਰਜ਼ ਵਿਚ ਵੀ ਪੂਰਾ ਪ੍ਰਬੰਧ ਨਹੀਂ ਸੀ ਡਾਂਗ ਸਾਹਿਬ ਨੇ ਵੀ ਇਹ ਪੜ੍ਹਿਆ ਹੋਣਾ ਹੈ ਕਿ ਬਾਦਲ ਸਾਹਿਬ ਨੇ ਬੰਬਈ ਵਿਚ ਕੋਲਡ ਸਟੋਰਜ਼ ਬਣਾਉਣ ਵਾਸਤੇ ਅਤੇ ਪੰਜਾਬ ਵਿਚ ਵੀ ਕੋਲਡ ਸਟੋਰਜ਼ ਦੀ ਕਪੈਸਿਟੀ ਵਧਾਉਣ ਵਾਸਤੇ ਉਪਰਾਲੇ ਕੀਤੇ ਹਨ । ਇਸ ਤੋਂ ਵੱਧ ਕਿਸਾਨਾਂ ਦੀ ਹਿਤੈਸ਼ੀ ਸਰਕਾਰ ਕੋਈ ਨਹੀਂ ਹੋ ਸਕਦੀ । ਇਸ ਤਰ੍ਹਾਂ ਦਾ ਕੋਈ ਪਰੈਸੀਡੈਂਟ ਨਹੀਂ ਹੈ ।

## PAPER LAID ON THE TABLE

**Development Minister** (Sardar Amta Singh ) : Sir, I beg to lay on the Table the Notification No. 282/1PB/78, dated the 22nd January, 1979, as required under Section 11(2) of the Delimitation Act, 1972.

## GENERAL DISCUSSION ON THE BUDGET ESTIMATES FOR THE YEAR 1979-80

**Mr. Speaker** : Now the House will take up General Discussion on the Budget Estimates for the year 1979-80.

ਕਾਮਰੇਡ ਸੱਤ ਪਾਲ ਡਾਂਗ : ** ** **

**Expunged as ordered by the Chair.

ਕਾਮਰੇਡ ਸੱਤ ਪਾਲ ਡਾਂਗ : ** ** **

**Mr. Speaker.** Have you given a notice for some sort of discussion ?

ਕਾਮਰੇਡ ਸੱਤ ਪਾਲ ਡਾਂਗ : ** ** **

ਸ੍ਰੀ ਸਪੀਕਰ : ਇਹ ਮੈਨੂੰ ਤਾਂ ਅਜੇ ਮਿਲੀ ਨਹੀਂ ।

ਕਾਮਰੇਡ ਸੱਤ ਪਾਲ ਡਾਂਗ : ** ** **

**Mr. Speaker.** It may be under process. I will consider it when it comes to me.

ਕਾਮਰੇਡ ਸੱਤ ਪਾਲ ਡਾਂਗ : ** ** **

**Mr. Speaker** : Sorry, it is no Point of Order.

ਕਾਮਰੇਡ ਸੱਤ ਪਾਲ ਡਾਂਗ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਡਕਟਰ ਕੇਵਲ ਕ੍ਰਿਸ਼ਨ : ** ** **

**Mr. Speaker.** It is no Point of Order.

ਡਾਕਟਰ ਕੇਵਲ ਕ੍ਰਿਸ਼ਨ : ਪਰ ਮੈਂ ਸਬਮਿਸ਼ਨ ਤਾਂ ਕਰ ਸਕਦਾ ਹਾਂ ।

**Mr. Speaker**: The ruling of the Chair cannot be discussed in the House. You can come to my Chamber. Over-ruled please. I disallow it. Please take your Chair.

श्री अ. विश्वनाथन : स्पीकर साहिब, मैंने कन्टैंपट के बारे में लिखा था । उस के बारे में आप ने क्या फैसला किया है यह बता दें ?

**Mr. Speaker.** I will let you know.

ਸਰਦਾਰ ਬੇਅੰਤ ਸਿੰਘ (ਪਾਇਲ) : ਸਪੀਕਰ ਸਾਹਿਬ, ਫਾਇਨਾਂਸ ਮਨਿਸਟਰ ਸਾਹਿਬ ਨੇ ਜੋ ਬਜਟ ਪੇਸ਼ ਕੀਤਾ ਹੈ, ਉਸ ਦੇ ਵੋਟ ਆਨ ਅਕਾਊਂਟ ਕਰਨ ਤੋਂ ਬਾਅਦ ਹਾਊਸ ਉਠ ਗਿਆ ਸੀ। ਚੰਗਾ ਹੁੰਦਾ ਜੇਕਰ ਇਸ ਉਤੇ ਬਹਿਸ ਉਦੋਂ ਹੀ ਕਰਵਾ ਲਈ ਜਾਂਦੀ ਲੇਕਿਨ ਮੈਂ ਸਮਝਦਾ ਹਾਂ ਕਿ ਚਾਹੇ ਕੋਈ ਕਾਰਣ ਸੀ, ਇਲੈਕਸ਼ਨਾਂ ਦਾ ਕਹਿ ਲਵੋ, ਜਾਂ ਹੋਰ ਕੋਈ ਕਹਿ ਲਵੋ, ਇਸ ਉਤੇ ਬਹਿਸ ਨਹੀਂ ਕਰਵਾਈ ਗਈ । ਅੱਜ ਫਿਰ ਬਹਿਸ ਹੋਣੀ ਸ਼ੁਰੂ ਹੋਈ ਹੈ ।

ਸਪੀਕਰ ਸਾਹਿਬ, ਇਹ ਬੱਜਟ ਜਿਹੜਾ ਪੇਸ਼ ਕੀਤਾ ਗਿਆ ਹੈ, ਇਸ ਨੂੰ ਮੈਂ ਚੰਗੀ ਤਰ੍ਹਾਂ ਪੜ੍ਹਿਆ ਹੈ। ਜਦੋਂ ਫਾਇਨਾਂਸ ਮਨਿਸਟਰ ਸਾਹਿਬ ਨੇ ਉਸ ਦਿਨ ਬੱਜਟ ਸਪੀਚ ਕੀਤੀ ਸੀ ਤਾਂ ਮੈਂ ਕੁਦਰਤੀ ਹਾਊਸ ਵਿਚ ਹਾਜ਼ਰ ਨਹੀਂ ਸੀ, ਇਸ ਲਈ ਮੈਂ ਉਸ ਨੂੰ ਨਾ ਪੜ੍ਹ ਸਕਿਆ। ਲੇਕਿਨ ਪੜ੍ਹਨ ਤੋਂ ਬਾਅਦ ਇਹ ਗੱਲ ਸਿੱਧ ਹੁੰਦੀ

---

**Expunged as ordered by the Chair.

ਹੈ ਕਿ ਇਸ ਬੱਜਟ ਦੇ ਵਿਚ ਕੋਈ ਵੀ ਚੰਗੀ ਚੀਜ਼ ਨਹੀਂ ਹੈ। ਇਹ ਬਜਟ ਇਤਨਾ ਥੋਥਾ ਹੈ ਕਿ ਇਸ ਵਿਚ ਕੋਈ ਵੀ ਚੀਜ਼ ਉਨ੍ਹਾਂ ਲੋਕਾਂ ਬਾਰੇ ਜਿਨ੍ਹਾਂ ਨੂੰ ਅਸੀਂ ਡਾਊਨਟਰੌਡਨ ਕਹਿ ਸਕਦੇ ਹਾਂ, ਜਿਹੜੇ 'ਹੈਵ ਨਾਟਸ' ਹਨ, ਜਿਸ ਕੋਲ ਕੋਈ ਚੀਜ਼ ਨਹੀਂ ਹੈ, ਜਾਂ ਹੇਠਾਂ ਰਿਹਾ ਹੋਇਆ ਹੈ, ਵਿਅਕਤੀ ਹੈ ਜਾਂ ਸੰਸਥਾ ਹੈ, ਉਸ ਦੇ ਵਾਸਤੇ ਇਸ ਬਜਟ ਵਿਚ ਕੋਈ ਚੀਜ਼ ਨਹੀਂ ਹੈ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ, ਜਿਹੜੀ ਕਿ ਸਾਡੇ ਦੇਸ਼ ਦੀ ਬੈਕਬੋਨ ਹੈ, ਜਿਸ ਤੇ ਸਾਡੇ ਦੇਸ਼ ਦੀ ਅਕਾਨੋਮੀ ਡਿਪੈਂਡ ਕਰਦੀ ਹੈ, ਉਸ ਦੇ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਡਾਈਵਰਸੀਫਿਕੇਸ਼ਨ ਕੀਤੀ ਹੈ, ਲੇਕਿਨ ਪਤਾ ਨਹੀਂ ਹੈ ਕਿ ਡਾਈਵਰਸੀਫਿਕੇਸ਼ਨ ਕਾਹਦੀ ਕੀਤੀ ਹੈ ਜਦੋਂ ਕਿ ਇਸ ਬਜਟ ਵਿਚ ਇਨ੍ਹਾਂ ਨੇ ਕੋਈ ਇਸ ਤਰ੍ਹਾਂ ਦੀ ਗੱਲ ਹੀ ਨਹੀਂ ਕੀਤੀ। ਸਾਨੂੰ ਦੁਖ ਹੁੰਦਾ ਹੈ ਕਿ ਇਹ ਗੱਲਾਂ ਬੜੀਆਂ ਬੜੀਆਂ ਕਰਦੇ ਹਨ। ਇਹ ਕਹਿੰਦੇ ਹਨ ਕਿ ਐਗਰੀ-ਕਲਚਰ ਜਿਹੜੀ ਹੈ ਉਸ ਨੂੰ ਅਸੀਂ ਅਹਿਮੀਅਤ ਦਿੱਤੀ ਹੈ, ਪਹਿਲ ਦਿੱਤੀ ਹੈ। ਮੈਂ ਐਗਰੀਕਲਚਰ ਮਨਿਸਟਰ ਸਾਹਿਬ ਦਾ ਬਿਆਨ ਕਲ੍ਹ ਅਖਬਾਰ ਦੇ ਵਿਚ ਪੜ੍ਹਿਆ ਹੈ। ਸਰਦਾਰ ਬਲਵਿੰਦਰ ਸਿੰਘ ਜੀ ਨੇ ਕਿਹਾ ਹੈ ਕਿ ਅਸੀਂ ਤਾਂ ਕਣਕ ਦਾ ਭਾਅ ਸੈਂਟਰ ਨੂੰ 125.50 ਰੁਪਏ ਰਿਕੁਮੈਂਡ ਕੀਤਾ ਸੀ, ਪਰ ਸੈਂਟਰ ਨੇ ਘੱਟ ਕਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਅਗਰ ਐਗਰੀਕਲਚਰ ਮਨਿਸਟਰ ਸਾਹਿਬ ਔਰ ਚੀਫ ਮਨਿਸਟਰ ਸਾਹਿਬ ਇਹ ਸਮਝਦੇ ਹਨ ਕਿ ਸੈਂਟਰ ਉਨ੍ਹਾਂ ਨਾਲ ਵਿਤਕਰਾ ਕਰਦਾ ਹੈ, ਤਾਂ ਉਹ ਕਿਉਂ ਨਹੀਂ ਰੋਸ ਪ੍ਰਗਟ ਕਰਦੇ। ਮੈਂ ਸਮਝਦਾ ਹਾਂ ਕਿ ਐਗਰੀਕਲਚਰ ਕਰੱਸ਼ ਹੋ ਰਹੀ ਹੈ, ਰੀੜ੍ਹ ਦੀ ਹੱਡੀ ਟੁੱਟ ਗਈ ਹੈ ਲੇਕਿਨ ਇਹ ਚੁੱਪ ਕਰਕੇ ਸਾਰੀ ਗੱਲ ਨੂੰ ਵੇਖ ਰਹੇ ਹਨ। ਅਗਰ ਐਗਰੀਕਲਚਰ ਮਨਿਸਟਰ ਸਾਹਿਬ ਦੇ ਦਿਲ ਵਿਚ ਕੋਈ ਥੋਹੜਾ ਜਿੰਨਾ ਵੀ ਦਰਦ ਹੁੰਦਾ ਤਾਂ ਮੈਂ ਸਮਝਦਾ ਹਾਂ ਕਿ ਉਹ ਅਸਤੀਫਾ ਦੇ ਦਿੰਦੇ। ਮੈਂ ਹੁਣ ਉਨ੍ਹਾਂ ਤੋਂ ਮੰਗ ਕਰਦਾ ਹਾਂ ਕਿ ਇਹ ਅਸਤੀਫਾ ਦੇ ਦੇਣ। ਇਥੇ ਐਗਰੀਕਲਚਰ ਵਾਸਤੇ ਗੱਲ ਹੋਈ ਸੀ, ਡਾਂਗ ਸਾਹਿਬ ਨੇ ਆਲੂਆਂ ਦਾ ਮਸਲਾ ਪੇਸ਼ ਕੀਤਾ ਹੈ ਔਰ ਕੋਆਪਰੇਸ਼ਨ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ, ਮੈਂ ਸਮਝਦਾ ਹਾਂ ਕਿ ਜੇਕਰ ਕੋਈ ਆਨ-ਸ਼ਾਨ ਵਾਲਾ ਲੀਡਰ ਹੋਵੇ ਤਾਂ ਸਰਕਾਰ ਅਸਤੀਫਾ ਦੇ ਜਾਵੇ।

**ਖੇਤੀਬਾੜੀ ਮੰਤਰੀ** : ਜੇਕਰ ਤੁਹਾਨੂੰ ਵਜ਼ੀਰ ਬਣਾ ਦਿੰਦੇ ਤਾਂ ਕੀ ਤੁਸੀਂ ਅਸਤੀਫਾ ਦੇ ਦਿੰਦੇ? (ਹਾਸਾ) (ਵਿਘਨ)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਜੇਕਰ ਐਗਰੀਕਲਚਰ ਦੀ ਕਹਾਣੀ ਸੁਣਾਉਣ ਲੱਗਾਂ ਤਾਂ ਲੰਬੀ ਕਹਾਣੀ ਹੋ ਜਾਵੇਗੀ। ਇਥੇ ਆਲੂਆਂ ਦੀ ਗੱਲ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਗੱਲ ਦੱਸਦਾ ਹਾਂ ਕਿ ਥੋਹੜੇ ਹੀ ਦਿਨ ਹੋਏ, ਮੈਂ ਕਿਸੇ ਦੀ ਜੰਞ ਗਿਆ ਸਾਂ। ਉਥੇ ਲੜਕੇ ਵਾਲਿਆਂ ਤੋਂ ਲੜਕੀ ਵਾਲਿਆਂ ਨੇ ਪੁੱਛਿਆ ਕਿ ਤੁਹਾਡੀ ਕੀ ਸੇਵਾ ਕਰੀਏ ਤਾਂ ਉਹ ਕਹਿਣ ਲੱਗੇ ਕਿ ਹੋਰ ਸੇਵਾ ਜੋ ਮਰਜ਼ੀ ਕਰਨਾ ਲੇਕਿਨ ਆਲੂਆਂ ਦੀ ਦਾਲ ਨਾ ਧਰਨਾ। ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਇਤਨੀ ਬੇਕਦਰੀ ਸਾਡੀ ਪ੍ਰੋਡਕਸ਼ਨ ਦੀ ਹੁੰਦੀ ਹੈ। ਇਸ ਸੂਬੇ ਵਿਚ ਤਾਂ ਪ੍ਰੋਡਕਸ਼ਨ ਕਰਨਾ ਹੀ ਗੁਨਾਹ ਹੈ। ਕਿਤਨੀ ਮੇਹਨਤ ਨਾਲ ਆਲੂਆਂ ਦੀ ਕਾਸ਼ਤ ਕਰੋ, ਫਰਟੇਲਾਈਜ਼ਰ ਪਾਓ, ਮੇਹਨਤ ਕਰੋ ਔਰ ਫਿਰ ਇਹ ਹਾਲ ਹੋਵੇ ਤਾਂ ਦਿਲ ਨੂੰ ਦੁਖ ਹੁੰਦਾ ਹੈ। ਇਕ ਕਿਸਾਨ ਨੇ, ਡਿਪਟੀ ਸਪੀਕਰ ਸਾਹਿਬ, ਮੈਨੂੰ ਦੱਸਿਆ ਕਿ ਉਸ ਨੇ 17 ਕਿਲੇ ਆਲੂਆਂ ਦੇ ਲਗਾਏ ਸਨ ਔਰ 22 ਹਜ਼ਾਰ ਖ਼ਰਚ ਕੀਤਾ ਹੈ, ਲੇਕਿਨ ਜਿਹੜੇ ਆਲੂ ਵੇਚੇ ਉਹ ਅੱਠ ਹਜ਼ਾਰ ਦੇ ਹੋਏ। ਇਸ ਤਰ੍ਹਾਂ 14 ਹਜ਼ਾਰ ਉਸ ਨੂੰ ਘਾਟਾ ਪਿਆ ਹੈ। ਮੈਨੂੰ ਅਫਸੋਸ ਹੈ ਕਿ ਮਾਰਕਫੈਡ ਵਗ਼ੈਰਾ ਜੋ ਆਲੂ ਖ਼ਰੀਦਦੇ ਸਨ, ਉਹ ਵੀ ਨਖਰੇ ਨਾਲ ਆਲੂ

[ਸਰਦਾਰ ਬੇਅੰਤ ਸਿੰਘ]

ਖ਼ਰੀਦਦੇ ਸਨ । ਜ਼ਿਮੀਦਾਰ ਦਾ ਲੜਕਾ ਜਾਂ ਜ਼ਿਮੀਦਾਰ ਆਪ ਟਰਾਲੀ ਆਲੂਆਂ ਦੀ ਲੈ ਕੇ ਜਾਂਦੇ ਸਨ, ਤਾਂ ਉਹ ਮਾਰਕਫੈਡ ਵਾਲੇ ਆਲੂਆਂ ਦਾ ਸਾਈਜ਼ ਛਾਂਟਦੇ ਸਨ । ਡਿਪਟੀ ਸਪੀਕਰ ਸਾਹਿਬ, ਇਹ ਇਨਕੁਆਇਰੀ ਕਰਵਾ ਲੈਣ, ਉਹ ਲੋਕ ਪੈਸੇ ਲੈਂਦੇ ਸਨ, ਜੋ ਪੈਸੇ ਦਿੰਦਾ ਸੀ ਉਸ ਦੇ ਆਲੂ ਵਿਕ ਜਾਂਦੇ ਸਨ ਔਰ ਜੋ ਨਹੀਂ ਸੀ ਦਿੰਦਾ ਉਸ ਦੇ ਢੇਰੀ ਕੀਤੇ ਆਲੂ ਅੱਠ ਰੁਪਏ ਟਰਾਲੀ ਦੇ ਭਾਅ ਵਿਕਦੇ ਰਹੇ ਹਨ।

ਡਿਪਟੀ ਸਪੀਕਰ ਸਾਹਿਬ, ਗੰਨੇ ਦੀ ਦੁਰਦਸ਼ਾ ਹੋਰ ਵੀ ਬੁਰੀ ਹੋਈ ਹੈ। ਗੰਨਾ ਤਿੰਨ ਚਾਰ ਰੁਪਏ ਕੁਐਂਟਲ ਵਿਕਦਾ ਰਿਹਾ ਹੈ । ਗੁੜ 70/80 ਰੁਪਏ ਕੁਇੰਟਲ ਵਿਕਦਾ ਰਿਹਾ ਹੈ । ਖੰਡ ਜਿਹੜੀ ਸੀ, ਕਾਰਖਾਨੇਦਾਰ ਨੂੰ ਹੋਰ ਨਫਾ ਦੇਣ ਵਾਸਤੇ ਖੰਡ ਦਾ ਭਾਅ 15/- ਰੁਪਏ ਹੋਰ ਵਧਾਇਆ ਹੈ। ਸੋ, ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਗੱਲ ਹੈ ਐਗਰੀਕਲਚਰ ਦੀ । ਸਾਨੂੰ ਇਸ ਬਾਰੇ ਸੋਚਣਾ ਪਵੇਗਾ । ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਤੁਸੀਂ ਵੀ ਵੇਖਿਆ ਹੈ ਕਿ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਜੋ ਹੈ ਉਸ ਦੇ ਚੇਅਰਮੈਨ ਸਾਹਿਬ ਨੇ ਕਿਹਾ ਹੈ ਕਿ ਅਸੀਂ ਆਪਣੇ ਕਾਰਖਾਨੇ ਲਗਾਵਾਂਗੇ ਜੋ ਕਿ ਐਗਰੀਕਲਚਰ ਬੇਸਡ ਕਾਰਖਾਨੇ ਹੋਣਗੇ, ਜਿਨ੍ਹਾਂ ਵਿਚ ਕੋਈ ਨਾ ਕੋਈ ਐਗਰੀਕਲਚਰ ਦੀਆਂ ਚੀਜ਼ਾਂ ਕੰਮ ਆਉਣਗੀਆਂ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਕਿਹੜੀ ਇੰਡਸਟਰੀ ਇਨ੍ਹਾਂ ਨੇ ਲਗਾਈ ਹੈ। ਮੱਕੀ ਹੈ, ਉਸ ਦੀ ਵਰਤੋਂ ਵਾਸਤੇ ਕਿਹੜਾ ਕਾਰਖਾਨਾ ਇਨ੍ਹਾਂ ਨੇ ਲਗਾਇਆ ਹੈ। ਫੀਡ ਜਿਹੜੀ ਹੈ ਜੋ ਕਿ ਜਿਣਸ ਤੋਂ ਪੈਦਾ ਕਰਦੇ ਹਨ, ਕੀ ਇਨ੍ਹਾਂ ਨੇ ਉਸ ਦੇ ਵਾਸਤੇ ਕੋਈ ਕਾਰਖਾਨਾ ਲਗਾਇਆ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਕਪਾਹ ਔਰ ਨਰਮੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਭਾਅ ਉਸ ਵੇਲੇ ਚੜ੍ਹ ਗਏ ਜਦੋਂ ਕਪਾਹ ਔਰ ਨਰਮਾ ਵਪਾਰੀਆਂ ਪਾਸ ਆ ਗਿਆ । ਫਿਰ ਇਸ ਤੋਂ ਕੱਪੜਾ ਬੁਣਿਆ ਜਾਣਾ ਹੈ ਔਰ ਉਹ ਮਹਿੰਗੇ ਭਾਅ ਵਿਕਣਾ ਹੈ ਪਰ ਜ਼ਿਮੀਦਾਰ ਪਾਸ ਜਦੋਂ ਕਪਾਹ ਔਰ ਨਰਮਾ ਸੀ ਤਾਂ ਉਸ ਨੂੰ ਕਿਸੇ ਪੁਛਿਆ ਨਹੀਂ ਹੈ, ਸਸਤੇ ਭਾਅ ਤੇ ਖ਼ਰੀਦਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਕਈ ਲੋਕਾਂ ਨੇ ਤਾਂ ਆਪਣੀ ਕਪਾਹ ਔਰ ਨਰਮੇ ਨੂੰ ਜਾਲਿਆ ਹੈ। ਮੈਂ ਇਨ੍ਹਾਂ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੀ ਸੈਂਟਰ ਵਿਚ ਚਲਦੀ ਨਹੀਂ ਹੈ, ਉਹ ਇਨ੍ਹਾਂ ਦੀ ਗੱਲ ਨਹੀਂ ਮੰਨਦੇ, ਦਿਸਾਈ ਸਾਹਿਬ ਪਾਸ ਜਦੋਂ ਇਹ ਜਾਂਦੇ ਹਨ ਤਾਂ ਇਨ੍ਹਾਂ ਨੂੰ ਵੈਸੇ ਹੀ ਮੋੜ ਦਿੰਦੇ ਹਨ । ਮੈਨੂੰ ਪਤਾ ਹੈ ਕਿ ਸੈਂਟਰ ਨਾਲ ਇਨ੍ਹਾਂ ਦੀ ਕੋਆਰਡੀਨੇਸ਼ਨ ਠੀਕ ਨਹੀਂ ਹੈ। ਜੇਕਰ ਇਨ੍ਹਾਂ ਦੇ ਤੁਅੱਲਕਾਤ ਠੀਕ ਨਹੀਂ ਹਨ ਤਾਂ ਤਲਵੰਡੀ ਸਾਹਿਬ, ਟੌਹੜਾ ਸਾਹਿਬ ਔਰ ਸਰਦਾਰ ਬਲਵੰਤ ਸਿੰਘ ਹੋਰੀਂ ਅਟਾਨੋਮੀ ਮੰਗਦੇ ਹਨ। ਪਰ, ਡਿਪਟੀ ਸਪੀਕਰ ਸਾਹਿਬ, ਮੈਨੂੰ ਨਹੀਂ ਪਤਾ ਕਿ ਇਹ ਕਿਸ ਤਰ੍ਹਾਂ ਦੀ ਅਟਾਨੋਮੀ ਮੰਗਦੇ ਹਨ । ਇਹ ਕਹਿੰਦੇ ਹਨ ਕਿ ਸਾਨੂੰ ਫਾਇਨਾਂਸ਼ਿਅਲ ਅਟਾਨੋਮੀ ਚਾਹੀਦੀ ਹੈ ਪਰ ਪਤਾ ਨਹੀਂ ਹੈ ਕਿ ਇਨ੍ਹਾਂ ਦਾ ਮਨਸ਼ਾ ਕੀ ਹੈ। ਸਾਨੂੰ ਨਹੀਂ ਪਤਾ ਕਿ ਇਹ ਕਿਹੜੀ ਗੱਲ ਪਿੱਛੇ ਅਟਾਨੋਮੀ ਮੰਗਦੇ ਹਨ। ਇਹ ਦਿਸਾਈ ਸਾਹਿਬ ਪਾਸ ਜਾਂਦੇ ਹਨ ਤੇ ਕਹਿੰਦੇ ਹਨ ਕਿ ਸਾਨੂੰ ਇਹ ਚੀਜ਼ ਦਿਓ, ਪਰ ਇਹ ਸਾਫ ਤੇ ਖੋਲ੍ਹ ਕੇ ਗੱਲ ਨਹੀਂ ਕਰ ਸਕਦੇ । ਫਿਰ ਕਹਿੰਦੇ ਹਨ ਕਿ ਜੇਕਰ ਸਾਨੂੰ ਅਟਾਨੋਮੀ ਨਹੀਂ ਦੇਣੀ ਤਾਂ ਅਸੀਂ ਰੋਸ ਪ੍ਰਗਟ ਕਰਾਂਗੇ, ਚਿੱਠੀਆਂ ਲਿਖਾਂਗੇ । ਅਗਰ ਚਿੱਠੀਆਂ ਦਾ ਜਵਾਬ ਨਹੀਂ ਆਇਆ ਤਾਂ ਐਜੀਟੇਸ਼ਨ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਦੀ ਪ੍ਰੋਡਕਸ਼ਨ ਬਾਰੇ ਇਨ੍ਹਾਂ ਨੇ ਸੈਂਟਰ ਨੂੰ ਕਿਹਾ ਹੈ ਕਿ ਕਣਕ ਦਾ ਇਹ ਭਾਅ ਕਰੋ ਪਰ ਉਹ ਨਹੀਂ ਮੰਨੇ, ਤਾਂ ਇਨ੍ਹਾਂ ਨੇ ਕੀ ਕੀਤਾ ਹੈ ? ਜਦੋਂ ਪਹਿਲਾਂ ਸੈਂਟਰ ਭਾਅ ਘੱਟ ਕਰਦਾ ਸੀ ਤਾਂ ਸਾਡੇ ਪਿਛਲੇ ਚੀਫ ਮਨਿਸਟਰ ਸਾਹਿਬ ਲੜਦੇ ਸਨ ਔਰ ਉਨ੍ਹਾਂ ਨੇ ਘੱਟ ਭਾਅ ਨਹੀਂ ਹੋਣ ਦਿੱਤਾ ਲੇਕਿਨ ਇਨ੍ਹਾਂ ਦੀ ਗੱਲ ਮੰਨੀ ਨਹੀਂ ਗਈ। ਜਿਹੜੀ ਇਹ ਅਟਾਨੋਮੀ ਮੰਗਦੇ ਹਨ ਉਸ ਦੇ ਬਾਰੇ ਮੈਂ

ਇਹ ਕਹਾਂਗਾ ਕਿ ਇਹ ਅਸੰਬਲੀ ਦੇ ਵਿਚ ਇਕ ਰੈਜ਼ੋਲਿਊਸ਼ਨ ਲਿਆਉਣ ਔਰ ਉਸ ਨੂੰ ਪਾਸ ਕਰਵਾ ਕੇ ਸੈਂਟਰ ਨੂੰ ਭੇਜਣ। ਇਸ ਨਾਲ ਸਾਨੂੰ ਵੀ ਪਤਾ ਲੱਗੇ ਕਿ ਇਹ ਕਿਸ ਤਰ੍ਹਾਂ ਦੀ ਅਟਾਨੋਮੀ ਮੰਗ ਰਹੇ ਹਨ, ਜਿਸ ਦੇ ਬਾਰੇ ਇਹ 'ਅਟਾਨੋਮੀ' 'ਅਟਾਨੋਮੀ' ਦੀ ਰਟ ਲਗਾਉਂਦੇ ਹਨ। ਮੈਨੂੰ ਤਾਂ ਡਿਪਟੀ ਸਪੀਕਰ ਸਾਹਿਬ, ਹੋਰ ਹੀ ਗੱਲ ਲਗਦੀ ਹੈ, ਮੈਨੂੰ ਖਦਸ਼ਾ ਲਗਦਾ ਹੈ। ਉਹ ਪਾਰਟੀ ਜਿਸ ਨੇ ਪੰਜਾਬੀ ਸੂਬਾ ਬਣਾਇਆ ਹੈ, ਔਰ ਉਸ ਵੇਲੇ ਵੀ ਲੰਗੜਾ ਪੰਜਾਬੀ ਸੂਬਾ ਬਣਾਇਆ ਹੈ ਔਰ ਮੈਂ ਸਮਝਦਾ ਹਾਂ ਕਿ ਉਸ ਵੇਲੇ ਦੇ ਜਿਹੜੇ ਲੀਡਰ ਸਨ ਉਨ੍ਹਾਂ ਨੇ ਜੱਦੋ-ਜਹਿਦ ਨਹੀਂ ਕੀਤੀ ਔਰ ਨਤੀਜਾ ਇਹ ਹੋਇਆ ਹੈ ਕਿ ਲੰਗੜਾ ਪੰਜਾਬੀ ਸੂਬਾ ਬਣਿਆ ਹੈ। ਹੁਣ ਇਹ ਵੀ ਜਿਹੜੇ ਪੰਜਾਬੀ ਬੋਲਣ ਵਾਲੇ ਇਲਾਕੇ ਹਨ, ਉਨ੍ਹਾਂ ਨੂੰ ਨਹੀਂ ਮੰਗਦੇ, ਚੰਡੀਗੜ੍ਹ ਨੂੰ ਲੈਣ ਦੀ ਗੱਲ ਨਹੀਂ ਕਰਦੇ, ਅਟਾਨੋਮੀ ਦੀ ਗੱਲ ਕਰਦੇ ਹਨ। ਇਕ ਮਹੰਤ ਸੇਵਾ ਦਾਸ ਹੈ, ਉਹ ਕਦੇ ਜ਼ਹਿਰ ਪੀ ਲੈਂਦਾ ਹੈ, ਕਦੇ ਵਰਤ ਰਖਦਾ ਹੈ, ਕਦੇ ਕੁਝ ਪੀ ਲੈਂਦਾ ਹੈ, ਕਦੇ ਪੀ.ਜੀ.ਆਈ. ਦਾਖ਼ਲ ਹੋ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਇਸ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਕਿਸੇ ਵੱਡੇ ਜੱਥੇਦਾਰ ਦੀ ਸ਼ਹਿ ਹੋਵੇਗੀ ਲੇਕਿਨ ਇਹ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਸਿੱਧੀ ਕਦੇ ਗੱਲ ਨਹੀਂ ਕਰਦੇ। ਇਹ ਸਿੱਧੀ ਤਰ੍ਹਾਂ ਕਿਉਂ ਨਹੀਂ ਕਹਿੰਦੇ ਕਿ ਚੰਡੀਗੜ੍ਹ ਮਿਲਣਾ ਚਾਹੀਦਾ ਹੈ। ਇਹ ਹਰ ਪਾਸੇ ਘੁੰਮਣਘੇਰੀ ਪਾਕੇ ਗੱਲ ਕਰਦੇ ਹਨ, ਇਹ ਇਨ੍ਹਾਂ ਦਾ ਕੰਮ ਹੈ। ਇਹ ਇਸ ਤਰ੍ਹਾਂ ਚੀਜ਼ਾਂ ਮੰਗਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਅਰਜ਼ ਇਹ ਕਰਨੀ ਚਾਹੁੰਦਾ ਹਾਂ ਜਿਸ ਦਾ ਕਿ ਬਹੁਤ ਭਾਰੀ ਚਰਚਾ ਹੈ। ਉਹ ਹੈ ਲਾਅ ਐਂਡ ਆਰਡਰ ਦੀ ਗੱਲ। ਇਸ ਵੇਲੇ ਸਾਰੇ ਪੰਜਾਬ ਵਿਚ ਲਾਅ ਐਂਡ ਆਰਡਰ ਖ਼ਤਮ ਹੋ ਗਿਆ ਹੈ। ਮੈਨੂੰ ਲਾਅ ਐਂਡ ਆਰਡਰ ਤੇ ਬੋਲਣ ਦਾ ਹੁਣ ਮੌਕਾ ਮਿਲਿਆ ਹੈ। ਮੈਂ ਦਸਦਾ ਹਾਂ ਕਿ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਕੀ ਹਾਲਤ ਹੈ ? ਲੁਧਿਆਣੇ ਵਿਚ ਕੀ ਹਾਲਤ ਹੋਈ ਹੈ ? ਉਥੇ ਅਕਾਲੀ ਵਰਕਰਾਂ ਨੇ ਰੋਡਵੇਜ਼ ਦੇ ਬੰਦਿਆਂ ਨੂੰ ਕੁੱਟ ਦਿੱਤਾ। ਮੈਂ ਦਸਦਾ ਹਾਂ ਕਿ ਉਸ ਦਾ ਕਾਰਣ ਕੀ ਸੀ ? ਇਕ ਅਕਾਲੀ ਲੀਡਰ ਦਾ ਲੜਕਾ ਰਿਕਸ਼ਾ ਵਿਚ ਬੈਠ ਕੇ ਜਾ ਰਿਹਾ ਸੀ। ਕੁਦਰਤੀ ਤੌਰ ਤੇ ਉਸ ਰਿਕਸ਼ਾ ਦਾ ਐਕਸੀਡੈਂਟ ਹੋ ਗਿਆ। ਇਸ ਤੇ ਉਸ ਲੜਕੇ ਨੇ ਡਰਾਈਵਰ ਅਤੇ ਕੰਡਕਟਰ ਨੂੰ ਗਾਲ੍ਹਾਂ ਵੀ ਕੱਢੀਆਂ ਅਤੇ ਮਾਰਿਆ ਵੀ ਬਹੁਤ। ਇਸ ਤੇ ਰੋਸ ਪਰਗਟ ਕਰਨ ਲਈ ਰੋਡਵੇਜ਼ ਦੇ ਵਰਕਰਾਂ ਨੇ ਮੁਜ਼ਾਹਰਾ ਕੀਤਾ ਤਾਂ ਉਨ੍ਹਾਂ ਦਾ ਕੁੱਟ ਕੁੱਟ ਕੇ ਨਾਸ ਕਰ ਦਿੱਤਾ। ਇਸ ਵੇਲੇ ਉਹ ਡਰਾਈਵਰ ਅਤੇ ਕੰਡਕਟਰ ਮਰਨ ਵਾਲੇ ਪਏ ਹਨ। ਇਹ ਹਾਲਤ ਹੈ ਪੰਜਾਬ ਵਿਚ ਲਾਅ ਐਂਡ ਆਰਡਰ ਦੀ। ਮੈਂ ਸਮਝਦਾ ਹਾਂ ਕਿ ਅਗਰ ਇਹੋ ਜਿਹੀ ਹਾਲਾਤ ਕਿਤੇ ਹੋਰ ਹੋਈ ਹੁੰਦੀ ਤਾਂ ਉਸ ਸੂਬੇ ਦਾ ਚੀਫ਼ ਮਨਿਸਟਰ ਅਸਤੀਫ਼ਾ ਦੇ ਕੇ ਚਲਾ ਜਾਂਦਾ। ਪੰਜਾਬ ਵਿਚ ਲਾਅ ਐਂਡ ਆਰਡਰ ਨੂੰ ਖ਼ਰਾਬ ਕਰਨ ਦੀਆਂ ਬਹੁਤ ਕੋਝੀਆਂ ਗੱਲਾਂ ਹੋ ਰਹੀਆਂ ਹਨ। ਪਿਛੇ 6 ਤਾਰੀਖ ਨੂੰ ਇੰਡੀਅਨ ਐਕਸਪ੍ਰੈਸ ਵਿਚ ਵੀ ਆਇਆ ਸੀ ਕਿ ਇਕ ਮੌਬ ਨੇ ਸਿਨਮੇ ਤੇ ਅਟੈਕ ਕੀਤਾ ਜਦ ਕਿ ਉਸ ਦਾ ਕਸੂਰ ਕੁਝ ਨਹੀਂ ਸੀ। ਇਸ ਤਰ੍ਹਾਂ ਦੇ ਹਾਲਾਤ ਪੰਜਾਬ ਵਿਚ ਹੋ ਰਹੇ ਹਨ। ਇਥੇ ਹੀ ਬਸ ਨਹੀਂ। ਪਟਿਆਲੇ ਵਿਚ ਮੁੰਡਿਆਂ ਨੇ ਸ਼ਰਾਬ ਪੀ ਕੇ ਗੋਲੀਆਂ ਚਲਾਈਆਂ। ਪੁਲਿਸ ਦਾ ਫਰਜ਼ ਹੁੰਦਾ ਹੈ ਕਿ ਉਹ ਲਾਅ ਐਂਡ ਆਰਡਰ ਨੂੰ ਕਾਬੂ ਵਿਚ ਰਖੇ, ਪਰ ਉਥੇ ਪੁਲਿਸ ਕੁਝ ਨਹੀਂ ਕਰ ਸਕੀ। ਉਨ੍ਹਾਂ ਮੁੰਡਿਆਂ ਨੇ ਸ਼ਰਾਬ ਪੀ ਕੇ ਗੋਲੀਆਂ ਚਲਾਈਆਂ ਅਤੇ ਇਸ ਦੌਰਾਨ ਇਕ ਲੜਕੀ ਵੀ ਮਰ ਗਈ। ਇਥੇ ਮਾਸਟਰ ਚੰਦ ਸਿੰਘ ਨੇ ਵੀ ਦਸਿਆ ਹੈ ਕਿ ਲੜਕੀਆਂ ਦਾ ਰੇਪ ਕੀਤਾ ਗਿਆ ਪਰੰਤੂ ਪੁਲਿਸ ਕੁਝ ਨਹੀਂ ਕਰ ਸਕੀ।

ਇਸ ਤੇ ਬੜੀ ਰਿਜ਼ੈਂਟਮੈਂਟ ਸ਼ੋ ਕੀਤੀ ਗਈ ਹੈ। ਮੈਂ ਕਹਿੰਦਾ ਹਾਂ ਕਿ ਜਿਹੜੀ ਸੂਬੇ ਦੀ ਸਰਕਾਰ ਹੈ, ਉਸ ਨੂੰ ਇਸ ਦੀ ਪੂਰੀ ਪੜਤਾਲ ਕਰਨੀ ਚਾਹੀਦੀ ਹੈ। ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਜੇ ਇਹੋ ਜਿਹੇ ਹਾਲਾਤ ਰਹੇ ਤਾਂ ਸਾਰੇ ਪੰਜਾਬ ਵਿਚੋਂ ਅਮਨ ਅਮਾਨ ਖ਼ਤਮ ਹੋ ਜਾਵੇਗਾ।

[ਸਰਦਾਰ ਬੇਅੰਤ ਸਿਘ]

ਇਥੇ ਹੀ ਬਸ ਨਹੀਂ, ਮੈਂ ਇਕ ਹੋਰ ਗੱਲ ਦੱਸਦਾ ਹਾਂ ਕਿ ਲੁਧਿਆਣੇ ਜ਼ਿਲੇ ਵਿਚ ਸੁਮਨਖੇੜਾ ਇਕ ਪਿੰਡ ਹੈ, ਉਥੇ ਇਕ ਲੜਕੀ ਜਾ ਰਹੀ ਸੀ। ਉਸ ਵੇਲੇ ਦੋ ਕਾਂਸਟੇਬਲ ਉਧਰੋਂ ਗੁਜ਼ਰੇ । ਉਨ੍ਹਾਂ ਨੇ ਸ਼ਰਾਬ ਪੀਤੀ ਹੋਈ ਸੀ, ਉਨ੍ਹਾਂ ਸਿਪਾਹੀਆਂ ਨੇ ਉਸ ਲੜਕੀ ਦੇ ਕਾਂਟੇ ਲਾਹੁਣੇ ਚਾਹੇ। ਪਰੰਤੂ ਉਹ ਕਾਂਟੇ ਤਾ ਨਹੀਂ ਲਾਹ ਸਕੇ ਬਲਕਿ ਜਿਹੜੀ ਚੱਦਰ ਜਾਂ ਚੁੰਨੀ ਉਸ ਲੜਕੀ ਨੇ ਕੀਤੀ ਹੋਈ ਸੀ, ਉਹੀ ਲਾਹ ਕੇ ਲੈ ਗਏ। ਪਰੰਤੂ ਅੱਜ ਤਕ ਇਸ ਤੇ ਕੋਈ ਕਾਰਵਾਈ ਨਹੀਂ ਕੀਤੀ ਗਈ। ਬੜੀ ਮੁਸ਼ਕਲ ਨਾਲ ਇਕ ਸਿਪਾਹੀ ਗਿਰਫਤਾਰ ਹੋਇਆ ਹੈ, ਲੇਕਿਨ ਦੂਸਰਾ ਹਾਲੇ ਵੀ ਗਿਰਫਤਾਰ ਨਹੀਂ ਹੋਇਆ । ਸੋ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਹਾਲਤ ਹੈ।

ਇਥੇ ਹੀ ਬੱਸ ਨਹੀਂ। ਸਰਾਏਨਾਗਾ ਵਿਚ ਕੀ ਹੋਇਆ ਹੈ ? ਤੁਹਾਨੂੰ ਸਭ ਨੂੰ ਪਤਾ ਹੈ। ਹਰ ਵੈਸਾਖੀ ਤੇ ਕਿਤੇ ਨਾ ਕਿਤੇ ਇਸ ਤਰ੍ਹਾਂ ਦੇ ਝਗੜੇ ਹੋ ਜਾਂਦੇ ਹਨ । ਮੈਂ ਸਮਝਦਾ ਹਾਂ ਕਿ ਜੇ ਇਹੋ ਜਿਹੇ ਹਾਲਾਤ ਕਿਤੇ ਕਾਂਗਰਸ ਦੇ ਵੇਲੇ ਹੁੰਦੇ ਤਾਂ ਉਨ੍ਹਾਂ ਨੇ ਬੜਾ ਰੌਲਾ ਪਾਉਣਾ ਸੀ, ਪਰ ਅੱਜ ਇਹ ਕੁਸਕਦੇ ਤਕ ਨਹੀਂ ਹਨ। ਇਸ ਲਈ ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜੇ ਇਹੋ ਜਿਹੇ ਹਾਲਾਤ ਰਹੇ ਤਾਂ ਇਹ ਇਨ੍ਹਾਂ ਕੁਰਸੀਆਂ ਤੇ ਨਹੀਂ ਬੈਠ ਸਕਣਗੇ। ਅੱਜ ਪੰਜਾਬ ਵਿਚ ਥਾਣੇ ਵੇਚੇ ਜਾ ਰਹੇ ਹਨ । ਜੇ ਕੋਈ ਥਾਣੇਦਾਰ ਕਿਸੇ ਜੱਥੇਦਾਰ ਦਾ ਕੰਮ ਨਹੀਂ ਕਰਦਾ ਤਾਂ ਉਸ ਨੂੰ ਉਥੋਂ ਟਰਾਂਸਫਰ ਕਰ ਦਿੱਤਾ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਜੇ ਇਹੋ ਜਿਹੇ ਹਾਲਾਤ ਰਹੇ ਤਾਂ ਉਹ ਦਿਨ ਦੂਰ ਨਹੀਂ ਜਦੋਂ ਸਾਡੇ ਸੂਬੇ ਵਿਚ ਵੀ ਪਾਕਿਸਤਾਨ ਵਾਲਾ ਹਾਲ ਹੋ ਜਾਵੇਗਾ। ਅੱਜ ਇਹ ਕਹਿੰਦੇ ਹਨ ਕਿ ਅਸੀਂ ਦੂਸਰੀ ਵਾਰ ਆਜ਼ਾਦੀ ਲੈਕੇ ਦਿੱਤੀ ਹੈ ਔਰ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਲੋਕਾਂ ਕੋਲੋਂ ਫਿਰ ਵੋਟਾਂ ਮੰਗਦੇ ਹਨ। ਪੰਚਾਇਤਾਂ ਦੀਆਂ ਚੋਣਾਂ ਵੇਲੇ ਕੀ ਹਾਲ ਹੋਇਆ ? ਇਕ ਪਾਸੇ ਪੋਲਿੰਗ ਹੋ ਰਹੀ ਸੀ ਅਤੇ ਦੂਜੇ ਪਾਸੇ ਵੋਟਾਂ ਦੀਆਂ ਲਿਸਟਾਂ ਬਣਾਈਆਂ ਜਾ ਰਹੀਆਂ ਸਨ । ਉਸੇ ਵੇਲੇ ਆਪਣੇ ਲੋਕਾਂ ਦੀਆਂ ਵੋਟਾਂ ਹੋਰ ਬਣਾ ਦਿੱਤੀਆਂ ਗਈਆਂ। ਇਸੇ ਤਰ੍ਹਾਂ ਹੀ ਗੁਰਦੁਆਰਿਆਂ ਦੀਆਂ ਇਲੈਕਸ਼ਨ ਵੇਲੇ ਵੀ ਬਹੁਤ ਗੜਬੜ ਹੋਈ। ਮੈਂ ਇਸ ਡਿਟੇਲ ਵਿਚ ਤਾਂ ਨਹੀਂ ਜਾਣਾ ਚਾਹੁੰਦਾ । ਪਰ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਇਸ ਡੈਮੋਕ੍ਰੇਸੀ ਦੇ ਜ਼ਮਾਨੇ ਵਿਚ ਪੋਲਿੰਗ ਦੇ ਵੇਲੇ ਪਜ, ਪਜ ਰੁਪਏ ਲੈਕੇ ਵੋਟ ਦੇਣ ਦਾ ਅਧਿਕਾਰ ਦਿੱਤਾ ਗਿਆ। ਫਿਰ ਸਾਡੇ ਇਕ ਜੱਥੇਦਾਰ ਸਾਹਿਬ ਹਨ। ਉਹ ਜਦ ਮਰਜ਼ੀ ਆਏ ਅਸਤੀਫਾ ਦੇ ਦਿੰਦੇ ਹਨ, ਜਦ ਮਰਜ਼ੀ ਆਏ ਉਨ੍ਹਾਂ ਦਾ ਅਸਤੀਫਾ ਮੰਜ਼ੂਰ ਹੋ ਜਾਂਦਾ ਹੈ ਅਤੇ ਜਦੋਂ ਮਰਜ਼ੀ ਆਈ ਫਿਰ ਵਜ਼ੀਰ ਬਣ ਜਾਂਦੇ ਹਨ। ਇਹ ਹਾਲਾਤ ਹਨ। ਖੈਰ ਮੈਂ ਇਸ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ। ਗੁਰਦੁਆਰਿਆਂ ਦੀਆਂ ਚੋਣਾਂ ਵੇਲੇ ਡੈਮੋਕ੍ਰੇਸੀ ਦਾ ਕਤਲ ਕੀਤਾ ਗਿਆ ਹੈ, ਜਮਹੂਰੀਅਤ ਦਾ ਕਤਲ ਕੀਤਾ ਗਿਆ ਹੈ । ਇਸ ਤਰ੍ਹਾਂ ਕੋਝੇ ਢੰਗ ਨਾਲ ਇਹ ਹਰਕਤਾਂ ਕਰਦੇ ਰਹੇ ਹਨ। ਮੈਂ ਦਸਦਾ ਹਾਂ ਕਿ ਜੇ ਇਸੇ ਤਰ੍ਹਾਂ ਦੀਆਂ ਹਰਕਤਾਂ ਇਨ੍ਹਾਂ ਦੀਆਂ ਰਹੀਆਂ ਤਾਂ ਲੋਕਾਂ ਦਾ ਇਨ੍ਹਾਂ ਤੇ ਵਿਸ਼ਵਾਸ ਨਹੀਂ ਰਹਿਣਾ ਅਤੇ ਇਹ ਰੂਲਿੰਗ ਪਾਰਟੀ ਵਿਚ ਨਹੀਂ ਰਹਿ ਸਕਣਗੇ। ਇਨ੍ਹਾਂ ਨੂੰ ਆਪੋਜ਼ੀਸ਼ਨ ਦੇ ਮੈਂਬਰਾਂ ਦੀ ਕਦਰ ਕਰਨੀ ਚਾਹੀਦੀ ਹੈ। ਅੱਜ ਆਪੋਜ਼ੀਸ਼ਨ ਵਾਲੇ ਕੁੱਝ ਕਹਿਣ ਪਰ ਇਹ ਉਸ ਦੀ ਪਰਵਾਹ ਨਹੀਂ ਕਰਦੇ । ਇਸ ਤਰ੍ਹਾਂ ਦੀਆਂ ਹਰਕਤਾਂ ਨਾਲ ਪੰਜਾਬ ਵਿਚ ਅਕਾਲੀ-ਜਨਤਾ ਸਰਕਾਰ ਨੇ ਅਤੇ ਸੈਂਟਰ ਵਿਚ ਜਨਤਾ ਸਰਕਾਰ ਨੇ ਦੇਸ਼ ਦੀ ਇਕਾਨੋਮੀ ਨੂੰ ਸ਼ੈਟਰ ਕੀਤਾ ਹੈ।

ਅੱਜ ਪੰਜਾਬ ਵਿਚੋਂ ਕੋਲਾ ਕਿਥੇ ਗਿਆ ਹੈ, ਲੋਹਾ ਕਿਥੇ ਗਿਆ ਹੈ ? ਇਹ ਕੁੱਝ ਨਹੀਂ ਦਸ ਸਕਦੇ। ਲੁਧਿਆਣੇ ਦੀ ਸਮਾਲ ਸਕੇਲ ਇੰਡਸਟਰੀ ਫੇਲ੍ਹ ਹੋ ਗਈ ਹੈ। ਬਠਿੰਡੇ ਦੇ ਬਾਰੇ ਵਿਚ ਤਾਂ ਇੰਡੀਅਨ ਐਕਸਪ੍ਰੈਸ ਨੇ ਵੀ ਲਿਖਿਆ ਹੈ। ਉਥੇ ਅਮੀਰ ਆਦਮੀਆਂ ਨੂੰ ਇਨਸੈਂਟਿਵ ਦਿੱਤਾ ਗਿਆ ਹੈ। ਗਰੀਬਾਂ ਨੂੰ

ਕੁਝ ਨਹੀਂ ਦਿੱਤਾ। ਬਠਿੰਡੇ ਬਾਰੇ ਇੰਡੀਅਨ ਐਕਸਪ੍ਰੈਸ ਵਿਚ ਜੋ ਲਿਖਿਆ ਹੈ ਉਹ ਮੈਂ ਪੜ੍ਹ ਦਿੰਦਾ ਹਾਂ :—

> There are coming up Guru Nanak Thermal Plant and National Fertilizer Ltd. The two prestigious plants inspired that Bhatinda would emerge as an important national city, but it has turned to be a wishful dream.

ਇਹ ਬਠਿੰਡੇ ਦੀ ਹਾਲਤ ਹੈ। ਕੋਇਲਾ ਨਹੀਂ ਆਉਂਦਾ ਇਸ ਕਰਕੇ ਲੁਧਿਆਣੇ ਦੀ ਸਮਾਲ ਸਕੇਲ ਇੰਡਸਟਰੀ ਫੇਲ੍ਹ ਹੋਈ ਹੈ। ਇਨ੍ਹਾਂ ਨੂੰ ਜੇ ਪੁੱਛੋ ਕਿ ਕੋਲਾ ਕਿਉਂ ਨਹੀਂ ਆਉਂਦਾ ਤਾਂ ਇਹ ਕਹਿੰਦੇ ਹਨ ਕਿ ਗੱਡੀਆਂ ਨਹੀਂ ਮਿਲਦੀਆਂ ਔਰ ਜਦੋਂ ਇਹ ਪੁੱਛੀਏ ਕਿ ਗੱਡੀਆਂ ਕਿਉਂ ਨਹੀਂ ਮਿਲਦੀਆਂ ਤਾਂ ਇਹ ਕਹਿੰਦੇ ਹਨ ਕਿ ਕੋਲਾ ਨਹੀਂ ਆਉਂਦਾ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਇਸ ਤੇ ਸ਼ਰਮ ਆਉਣੀ ਚਾਹੀਦੀ ਹੈ।

ਕੋਲਾ, ਡਿਪਟੀ ਸਪੀਕਰ, ਸਾਹਿਬ ਨਹੀਂ ਮਿਲ ਰਿਹਾ, ਸੀਮਿੰਟ ਨਹੀਂ ਮਿਲ ਰਿਹਾ ਔਰ ਇਸ ਵੇਲੇ ਸਟੀਲ ਨਹੀਂ ਮਿਲ ਰਿਹਾ । ਅੱਜ ਘਰ ਪਾਉਣ ਲਈ ਇੱਟਾਂ ਨਹੀਂ ਮਿਲਦੀਆਂ ਪਰ ਬਲੈਕ ਵਿਚ ਸਭ ਚੀਜ਼ਾਂ ਮਿਲਦੀਆਂ ਹਨ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਹੋਰ ਕਿਤਨਾ ਸਮਾਂ ਲਵੋਂਗੇ (ਵਿਘਨ) ਚੌਧਰੀ ਸਾਹਿਬ, ਤੁਹਾਡੀ ਵਾਰੀ ਵੀ ਆਵੇਗੀ, ਤੁਸੀਂ ਉਸ ਵੇਲੇ ਗੱਲ ਕਰ ਲੈਣਾ ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਪੰਜ ਸੱਤ ਮਿੰਟ ਹੀ ਲਵਾਂਗਾ । ਮੈਂ ਅਰਜ਼ ਕਰ ਰਿਹਾ ਸੀ ਕਿ ਫੋਕਲ ਪੁਆਇੰਟ ਕਈ ਜਗ੍ਹਾ ਬਣੇ ਹਨ । ਇੱਕ ਫੋਕਲ ਪੁਆਇੰਟ ਵਿੱਚ 10, 10 ਅਤੇ 25, 25 ਪਿੰਡਾਂ ਨੂੰ ਰਾਹਤ ਦੇਣੀ ਸੀ, ਪਰ ਫੋਕਲ ਪੁਆਇੰਟ ਵਿਚ ਜਿਥੇ ਫੋਕਲ ਪੁਆਇੰਟ ਬਣੇ ਹਨ, ਉਥੇ ਕੋਈ ਰਾਹਤ ਨਹੀਂ ਦਿਤੀ ਗਈ। ਐਗਰੀਕਲਚਰ ਨੂੰ ਕੋਈ ਰਿਆਇਤ ਨਹੀਂ ਦਿਤੀ ਗਈ । ਕੋਆਪਰੇਟਿਵ ਵਿਚ ਕੋਈ ਰਿਆਇਤ ਨਹੀਂ ਦਿਤੀ ਗਈ, ਕੋਈ ਵੀ ਮੁਲਾਜ਼ਮ ਭਰਤੀ ਨਹੀਂ ਕੀਤਾ ਗਿਆ ਬਲਕਿ ਜ਼ਿਮੀਦਾਰਾਂ ਨੂੰ ਲੁੱਟ ਰਹੇ ਹਨ। ਮੈਂ ਇਸ ਬਾਰੇ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਕੋਆਪਰੇਟਿਵ ਸੋਸਾਇਟੀਆਂ ਬਿਲਕੁਲ ਫੇਲ੍ਹ ਹੋਈਆਂ ਹਨ । ਜ਼ਿਮੀਂਦਾਰਾਂ ਨੇ ਕੋਆਪਰੇਟਿਵ ਸੁਸਾਇਟੀਆਂ ਤੋਂ ਪੈਸਾ ਲੈਣਾ ਹੁੰਦਾ ਹੈ ਪਰ ਕੋਆਪਰੇਟਿਵ ਸੁਸਾਇਟੀਆਂ ਜ਼ਿਮੀਦਾਰਾਂ ਦੀਆਂ ਜ਼ਰੂਰਤਾਂ ਪੂਰੀਆਂ ਨਹੀਂ ਕਰਦੀਆਂ । ਕੋਈ ਵੀ ਫੋਕਲ ਪੁਆਇੰਟ ਪੂਰਾ ਨਹੀਂ ਬਣਿਆ । ਫੋਕਲ ਪੁਆਇੰਟ ਜਥੇਦਾਰਾਂ ਦੇ ਕਹਿਣ ਤੇ ਬਣਦੇ ਹਨ। ਮੇਰੇ ਜ਼ਿਲ੍ਹੇ ਵਿੱਚ ਫੋਕਲ ਪੁਆਇੰਟ ਦਾ ਕੋਈ ਵੀ ਕੰਮ ਸ਼ੁਰੂ ਨਹੀਂ ਹੋਇਆ, ਲੁਧਿਆਣੇ ਵਿਚ ਕਿਤੇ ਵੀ ਫੋਕਲ ਪੁਆਇੰਟ ਦਾ ਕੰਮ ਸ਼ੁਰੂ ਨਹੀਂ ਹੋਇਆ। ਜਿਹੜੀਆਂ ਪੰਜਾਬ ਸਰਕਾਰ ਦੀਆਂ ਸਕੀਮਾਂ ਹਨ, ਉਹ ਕੋਲਡ ਸਟੋਰੇਜ ਵਿਚ ਪਈਆਂ ਹੋਈਆਂ ਹਨ । ਪੰਜਾਬ ਸਰਕਾਰ ਕਹਿੰਦੀ ਹੈ ਕਿ ਇਸ ਤੇ ਅਸੀਂ 300 ਕਰੋੜ ਰੁਪਿਆ ਖ਼ਰਚ ਕਰਨਾ ਹੈ ਪਰ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੋਕਲ ਪੁਆਇੰਟ ਹੀ ਬਣਾਉਂਦੇ ਫਿਰਦੇ ਹਨ ਅਤੇ ਪੈਸਾ ਖਰਚ ਨਹੀਂ ਕਰਦੇ ਇਸ ਦੇ ਕੀ ਕਾਰਨ ਹਨ ? ਇਕ ਮਨਿਸਟਰ ਸਾਹਿਬ ਕੋਲ ਬਹੁਤ ਸਾਰੇ ਮਹਿਕਮੇ ਹਨ ਅਤੇ ਉਨ੍ਹਾਂ ਨੇ ਕਿਹਾ ਕਿ ਅਸੀਂ ਸੜਕਾਂ ਬਣਾ ਦਿਤੀਆਂ ਹਨ । ਚੀਮਾ ਸਾਹਿਬ ਨੇ ਕਿਹਾ ਹੈ ਕਿ ਸੜਕਾਂ ਬਣਾ ਦਿਤੀਆਂ ਹਨ ਪਰ ਮੈਂ ਕਹਿੰਦਾ ਹਾਂ ਕਿ ਦੋ ਸਾਲ ਹੋ ਗਏ ਹਨ, ਕੀ ਕੋਈ ਸੜਕ ਬਣਾਈ ਹੈ ? ਇਥੇ, ਡਿਪਟੀ ਸਪੀਕਰ ਸਾਹਿਬ, ਹਾਊਸ ਦੀ ਇਕ ਕਮੇਟੀ ਬਣਾ ਕੇ ਵੇਖ ਲਉ ਪਤਾ ਲਗੇਗਾ ਕੋਈ ਵੀ ਸੜਕ ਨਹੀਂ ਬਣੀ। ਅੱਜ, ਡਿਪਟੀ ਸਪੀਕਰ ਸਾਹਿਬ, ਕੋਲਾ ਨਹੀਂ ਮਿਲਦਾ, ਸੀਮਿੰਟ ਨਹੀਂ ਮਿਲਦਾ ਔਰ ਸਾਰੀ ਡਿਵੈਲਪਮੈਂਟ ਰੁਕੀ ਪਈ ਹੈ। ਐਗਰੀਕਲਚਰ ਫੇਲ੍ਹ ਹੋਈ ਹੈ। ਸਮਾਲ ਸਕੇਲ ਇੰਡਸਟਰੀ ਫੇਲ੍ਹ ਹੋਈ ਹੈ। ਇਨ੍ਹਾਂ

[ਸਰਦਾਰ ਬੇਅੰਤ ਸਿੰਘ]

ਨੇ ਅਸ਼ੋਕ ਮਹਿਤਾ ਦੀ ਰਪੋਰਟ ਨਹੀਂ ਪੜ੍ਹੀ । ਉਸ ਰਿਪੋਰਟ ਤੇ ਕੋਈ ਵਿਚਾਰ ਨਹੀਂ ਕੀਤਾ ਗਿਆ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਹੋ ਜਿਹੀ ਹਾਲਤ ਹੋਵੇ ਕਿ ਸਰਕਾਰ ਹਰ ਸਫੀਅਰ ਵਿਚ ਫੇਲ੍ਹ ਹੋਈ ਹੋਵੇ ਭਾਵੇਂ ਹੈਡਵਰਕਸ ਲੈ ਲਵੋ, ਭਾਵੇਂ ਥੀਨ ਡੈਮ ਦੇ ਮਸਲੇ ਨੂੰ ਲੈ ਲਵੋ ਜਾਂ ਕੋਈ ਹੋਰ ਮਸਲੇ ਨੂੰ ਲੈ ਲਵੋ ਤਾਂ ਫਿਰ ਇਥੇ ਕੀ ਬਣਨਾ ਹੈ । ਪੰਜਾਬ ਸਰਕਾਰ ਹਰ ਕੰਮ ਵਿਚ ਫੇਲ੍ਹ ਹੋਈ ਹੈ । ਇਹ ਸਾਰੀਆਂ ਦੀਆਂ ਸਾਰੀਆਂ ਗੱਲਾਂ ਜ਼ਾਹਰ ਕਰਦੀਆਂ ਹਨ ਕਿ ਪੰਜਾਬ ਸਰਕਾਰ ਫੇਲ੍ਹ ਹੋਈ ਹੈ। (ਵਿਘਨ) (ਸ਼ੋਰ)

**Mr. Deputy Speaker**: No Interruption please ਸਰਦਾਰ ਬੇਅੰਤ ਸਿੰਘ ਜੀ ਤੁਸੀਂ ਹੁਣ ਵਾਈਂਡ-ਅਪ ਕਰੋ ਜੀ ।

**ਸਰਦਾਰ ਬੇਅੰਤ** ਸਿੰਘ : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਲੁਧਿਆਣੇ ਦਾ ਰਹਿਣ ਵਾਲਾ ਹਾਂ ਅਤੇ ਮੈਨੂੰ ਪਤਾ ਹੈ ਕਿ ਲੁਧਿਆਣੇ ਦੀ ਇੰਡਸਟਰੀ ਤਬਾਹ ਹੋਈ ਹੈ। ਐਗਰੀਕਲਚਰ ਫੇਲ੍ਹ ਹੋਈ ਹੈ। ਸਮਾਲ ਸਕੇਲ ਇੰਡਸਟਰੀ ਫੇਲ੍ਹ ਹੋਈ ਹੈ । ਜੇਕਰ ਇਹੀ ਹਾਲ ਰਿਹਾ ਤਾਂ ਮਹੀਨੇ ਵਿਚ 80,000 ਮਜ਼ਦੂਰ ਬੇਕਾਰ ਹੋ ਜਾਣਗੇ । ਖਰੜ ਦੀ ਗੱਲ ਲੈ ਲਉ । ਇਹ ਲਾਅਲੈਸਨੈਸ ਨਹੀਂ ਤਾਂ ਹੋਰ ਕੀ ਹੈ ? ਇਹ ਮੈਨੇਜਮੈਂਟ ਦੇ ਨਾਲ ਰਲੇ ਹੋਏ ਹਨ ਔਰ ਮੇਰੇ ਵੀਰਾਂ ਨੇ ਵਾਕ ਆਊਟ ਕੀਤਾ ਹੈ । ਅਸੀਂ ਵੀ ਵਾਕ ਆਊਟ ਕਰ ਸਕਦੇ ਸੀ । ਅਸੀਂ ਲਾਅ ਐਂਡ ਆਰਡਰ ਦਾ ਖ਼ਿਆਲ ਰੱਖਿਆ ਹੈ । ਅੱਜ ਮਜ਼ਦੂਰ ਦੀ ਇਹ ਹਾਲਤ ਹੈ, ਐਗਰੀਕਲਚਰ ਦੀ ਇਹ ਹਾਲਤ ਹੈ । ਇਹ ਸਾਰੀਆਂ ਗੱਲਾਂ ਕਰਨ ਵਾਲੀਆਂ ਹਨ ਫਿਰ ਇੰਡਸਟਰੀਅਲਿਸਟ ਦੀ ਇਹ ਹਾਲਤ ਹੈ । ਚੀਜ਼ਾਂ ਮਹਿੰਗੀਆਂ ਹੁੰਦੀਆਂ ਜਾ ਰਹੀਆਂ ਹਨ । ਡੀਜ਼ਲ ਦੀ ਇਹ ਹਾਲਤ ਹੈ ਕਿ ਡੀਜ਼ਲ ਲੈਣ ਵਾਸਤੇ ਜ਼ਿਮੀਦਾਰ ਪੈਟਰੋਲ ਪੰਪਾਂ ਤੇ ਬੈਠੇ ਹੋਏ ਹਨ । ਦੂਜੇ ਪਾਸੇ ਕਣਕ ਦੀ ਵਾਢੀ ਦਾ ਕੰਮ ਹੈ । ਪਰ ਜ਼ਿਮੀਂਦਾਰ ਡੀਜ਼ਲ ਦੀ ਤਰਫ ਭੱਜ ਰਹੇ ਹਨ । ਉਨ੍ਹਾਂ ਦੀ ਜਾਨ ਨੂੰ ਬਣੀ ਰਹਿੰਦੀ ਹੈ । ਜੇਕਰ, ਡਿਪਟੀ ਸਪੀਕਰ ਸਾਹਿਬ, ਡੀਜ਼ਲ ਦੀ ਇਹ ਹਾਲਤ ਰਹੀ ਤਾਂ ਮੈਂ ਸਮਝਦਾ ਹਾਂ ਕਿ ਕਣਕ ਵੀ ਇਸੇ ਤਰ੍ਹਾਂ ਹੀ ਪਈ ਰਹੇਗੀ ਔਰ ਕਣਕ ਨੂੰ 115 ਰੁਪਏ ਦੇ ਭਾਅ ਵੀ ਕਿਸੇ ਨੇ ਨਹੀਂ ਚੁੱਕਣਾ । ਇਹ ਕਣਕ ਦੀ ਖ਼ਰੀਦ ਨਹੀਂ ਕਰ ਸਕਣਗੇ । ਐਫ.ਸੀ.ਆਈ. ਅਤੇ ਹੋਰ ਏਜੰਸੀਆਂ ਦੇ ਗੁਦਾਮ ਪਹਿਲਾਂ ਹੀ ਕਣਕ ਦੇ ਨਾਲ ਭਰੇ ਹੋਏ ਪਏ ਹਨ । ਮੈਂ ਇਸ ਲਈ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਉਨ੍ਹਾਂ ਦੇ ਵਿੱਚ ਕੁਝ ਹਿੰਮਤ ਹੈ ਤਾਂ ਜ਼ਿਮੀਂਦਾਰਾਂ ਵਾਸਤੇ ਕੁਝ ਕਰਨ । ਇਹ ਗੰਨੇ ਵਾਸਤੇ ਕੁਝ ਨਹੀਂ ਕਰ ਸਕੇ, ਕਪਾਹ ਵਾਸਤੇ ਕੁਝ ਨਹੀਂ ਕਰ ਸਕੇ । ਛੋਟੇ ਜ਼ਿਮੀਂਦਾਰਾਂ ਵਾਸਤੇ ਇਹ ਕੁਝ ਨਹੀਂ ਕਰ ਸਕੇ । ਹੁਣ ਕਹਿੰਦੇ ਹਨ ਕਿ ਦੁੱਧ ਦਾ ਭੰਡਾਰ ਕਰ ਦੇਣਾ ਹੈ ਅਤੇ ਵਾਈਟ ਰੈਵੋਲਿਊਸ਼ਨ ਲਿਆਵਾਂਗੇ । ਵਾਈਟ ਰੈਵੋਲਿਊਸ਼ਨ ਲਿਆਉਣ ਵਿਚ ਇਹ ਤਾਂ ਕਾਮਯਾਬ ਨਹੀਂ ਹੋਏ । ਜ਼ਿਮੀਂਦਾਰ ਮੱਝਾਂ ਰਖੱਦੇ ਹਨ । ਉਨ੍ਹਾਂ ਨੂੰ ਫੀਡ ਮਹਿੰਗੀ ਮਿਲਦੀ ਹੈ। ਅੰਡਾ ਸੱਸਤਾ ਹੈ । ਇਹ ਦੋਵੇਂ ਚੀਜ਼ਾਂ ਜ਼ਿਮੀਂਦਾਰ ਨੂੰ ਤਾਕਤ ਦਿੰਦੀਆਂ ਹਨ । ਡੇਅਰੀ ਅਤੇ ਪੋਲਟਰੀ ਜ਼ਿਮੀਂਦਾਰ ਦੀ ਖ਼ਤਮ ਹੋ ਗਈ ਹੈ ।

ਡਿਪਟੀ ਸਪੀਕਰ ਸਾਹਿਬ, ਮੁਲਾਜ਼ਮ ਦੁੱਖੀ ਹਨ । ਪੇ-ਕਮਿਸ਼ਨ ਦੀ ਰਿਪੋਰਟ ਹਾਲੀਂ ਤੱਕ ਨਹੀਂ ਆਈ । ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਮੁਲਾਜ਼ਮ ਪੰਜਾਬ ਸਰਕਾਰ ਦਾ ਸਿਆਪਾ ਕਰਦੇ ਹਨ । (ਵਿਘਨ)

ਹਾਜ਼ੀ ਅਨਵਰ ਅਹਿਮਦ ਖਾਨ : ** ** **

**Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਐਕਸਪੰਜ ਕੀਤਾ ਜਾਂਦਾ ਹੈ । Please wind up.

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇੰਪਲਾਈਜ਼ ਦਾ ਮਸਲਾ ਬੜਾ ਗੰਭੀਰ ਹੈ । ਅੱਜ ਇੰਪਲਾਈਜ਼ ਰੋਜ਼ ਮੁਜ਼ਾਹਰੇ ਕਰਦੇ ਹਨ, ਇਨ੍ਹਾਂ ਦਾ ਸਿਆਪਾ ਕਰਦੇ ਹਨ। ਪੰਜਾਬ ਰੋਡਵੇਜ਼ ਦੇ ਜਿਤਨੇ ਵੀ ਮੁਲਾਜ਼ਮ ਹਨ, ਉਹ ਵੀ ਮੁਜ਼ਾਹਰੇ ਕਰਦੇ ਹਨ । ਹੁਣ ਪੇ-ਕਮਿਸ਼ਨ ਦੀ ਮਿਆਦ ਵਿਚ ਐਕਸਟੈਨਸ਼ਨ ਨਹੀਂ ਹੋਣੀ ਚਾਹੀਦੀ ਅਤੇ ਪੇ-ਕਮਿਸ਼ਨ ਦੀ ਰਿਪੋਰਟ ਹੁਣ ਪੰਜਾਬ ਸਰਕਾਰ ਨੂੰ ਦੇਣੀ ਚਾਹੀਦੀ ਹੈ । ਐਫ.ਐਮ. ਸਾਹਿਬ ਨੂੰ ਸਾਰੀਆਂ ਕੈਟੇਗਰੀਆਂ ਨੂੰ ਘਟਾ ਕੇ ਸਿਰਫ ਚਾਰ ਪੰਜ ਕੈਟੇਗਰੀਆਂ ਬਣਾਉਣੀਆਂ ਚਾਹੀਦੀਆਂ ਹਨ। ਜੇਕਰ ਸਰਕਾਰ ਇਸ ਤਰ੍ਹਾਂ ਹੀ ਕਰਦੀ ਰਹੇਗੀ ਤਾਂ ਮੈਂ ਸਮਝਦਾ ਹਾਂ ਕਿ ਮੁਲਾਜ਼ਮਾਂ ਨੂੰ ਕੋਈ ਰਾਹਤ ਨਹੀਂ ਮਿਲੇਗੀ।

ਆਖਰ ਵਿਚ ਮੁਲਾਜ਼ਮਾਂ ਦਾ ਕੇਸ ਪਲੀਡ ਕਰਦਾ ਹੋਇਆ ਮੈਂ ਇਹ ਗੱਲ ਕਹਿਣ ਵਾਸਤੇ ਤੁਹਾਡੇ ਤੋਂ ਇਜ਼ਾਜਤ ਮੰਗਦਾ ਹਾਂ ਕਿ ਇਹ ਲੋਕ ਵਾਅਦੇ ਕਰਕੇ ਆਏ ਸਨ ਕਿ ਜ਼ਿਮੀਂਦਾਰਾਂ ਦਾ ਕੁਝ ਕਰਾਂਗੇ ਪਰ ਇਨ੍ਹਾਂ ਨੇ ਜ਼ਿਮੀਦਾਰਾਂ ਦਾ ਕੁਝ ਨਹੀਂ ਕੀਤਾ ਹੈ । ਇਹ ਧਾਰਮਿਕ ਨਾਹਰੇ ਲਗਾਕੇ ਆਏ ਹਨ। ਇਸ ਵਿਚ ਮੈਂ ਪੈਣਾ ਨਹੀਂ ਚਾਹੁੰਦਾ ਹਾਂ। ਇਨ੍ਹਾਂ ਡਾਊਨ ਟਰਾਡਨ ਲੋਕਾਂ ਲਈ ਬਜਟ ਵਿਚ ਕੁਝ ਰਖਣਾ ਚਾਹੀਦਾ ਹੈ । ਇਨ੍ਹਾਂ ਛੋਟੇ ਲੋਕਾਂ ਲਈ ਵੀ ਕੁਝ ਕਰਨਾ ਚਾਹੀਦਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ.ਸੀ.) : ਖੁਸ਼ੀ ਦੀ ਗੱਲ ਹੈ ਕਿ ਪੰਜਾਬ ਸਰਕਾਰ ਨੇ (ਵਿਘਨ)

**ਮਾਸਟਰ ਚੰਦ ਸਿੰਘ :** ਮੈਂ ਬੋਲਣਾ ਚਾਹੁੰਦਾ ਹਾਂ। ਮੈਂ ਤੁਹਾਨੂੰ ਚਿਟ ਵੀ ਭੇਜੀ ਹੈ ।

**ਸ੍ਰੀ ਡਿਪਟੀ ਸਪੀਕਰ :** ਤੁਹਾਨੂੰ ਟਾਈਮ ਮਿਲੇਗਾ।

**ਸਰਦਾਰ ਦਲੀਪ ਸਿੰਘ ਪਾਂਧੀ :** ਪੰਜਾਬ ਸਰਕਾਰ ਨੇ ਡੈਮੋਕ੍ਰੈਟਿਕ ਕੀਮਤਾਂ ਨੂੰ ਮੱਦੇ ਨਜ਼ਰ ਰੱਖਤੇ ਹੋਏ ਇਹ ਸੈਸ਼ਨ ਦੁਬਾਰਾ ਬੁਲਾਇਆ ਹੈ । ਇਸ ਲਈ ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ । ਉਂਝ ਸਰਕਾਰ ਨੂੰ ਕੋਈ ਕਾਨੂੰਨੀ ਅੜਚਣ ਨਹੀਂ ਸੀ, ਇਹ ਸੈਸ਼ਨ ਜੁਲਾਈ ਤਕ ਬੁਲਾਇਆ ਜਾ ਸਕਦਾ ਸੀ (ਵਿਘਨ) ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਪਿਛਲੀ ਸਰਕਾਰ ਵੱਲੋਂ ਇਸ ਸਦਨ ਵਿਚ ਬੋਲਣ ਲਈ ਪੂਰਾ ਸਮਾਂ ਨਹੀਂ ਦਿੱਤਾ ਜਾਂਦਾ ਸੀ। ਪਰ ਮੈਂ ਇਨ੍ਹਾਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ ਹਾਂ। ਚੋਣਾਂ ਹੋ ਰਹੀਆਂ ਹਨ। ਲੋਕਾਂ ਦੀ ਮਰਜ਼ੀ ਹੈ ਤਾਕਤ ਜਿਸ ਨੂੰ ਮਰਜ਼ੀ ਦੇ ਦੇਣ । ਸਰਦਾਰ ਬੇਅੰਤ ਸਿੰਘ ਦੀ ਗਲ ਜਾਣ ਆਈ ਹੈ । ਇਹ ਆਪਣੇ ਦਿਨ ਭੁੱਲ ਗਏ

** Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਹਨ —"ਸੱਸੇ ਨੂੰਹ ਨੂੰ ਕਰੇ ਤਕੜਿਆਂ"। ਅਮਰੀਕਾ ਦੇ ਸਾਬਕਾ ਰਾਜਦੂਤ ਨੇ ਕਿਤਾਬ ਵਿਚ ਲਿਖਿਆ ਹੈ ਕਿ ਹਿੰਦੁਸਤਾਨ ਦੇ ਸਾਬਕਾ ਪ੍ਰਧਾਨ ਮੰਤਰੀ ਨੂੰ, ਸੀ.ਪੀ.ਆਈ. ਔਰ ਸੀ.ਪੀ.ਆਈ. (ਐਮ.) ਨੂੰ ਚੋਣਾਂ ਵਿਚ ਹਰਾਉਣ ਲਈ ਪੈਸਾ ਦਿੱਤਾ ਗਿਆ (ਸ਼ੇਮ, ਸ਼ੇਮ)। ਇਹ ਕਿਤਾਬ ਵਿਚ ਛਪਿਆ ਹੈ।

**ਚੌਧਰੀ ਕਾਂਸ਼ੀ ਰਾਮ:** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਇਹ ਜੋ ਮੈਂ ਕਿਹਾ ਹੈ, ਇਹ ਗੱਲ ਕਿਤਾਬ ਵਿਚ ਛਪੀ ਹੈ। ਇਸ ਦਾ ਪਾਰਲੀਮੈਂਟ ਵਿਚ ਬਹੁਤ ਰੌਲਾ ਹੈ। ਇਸ ਬਾਰੇ ਹਿੰਦੁਸਤਾਨ ਭਰ ਔਰ ਦੁਨੀਆਂ ਭਰ ਦੇ ਲੋਕਾਂ ਨੇ ਗੱਲਾਂ ਕੀਤੀਆਂ ਹਨ। ਜੋ ਅਮਰੀਕਾ ਵਿਚ ਵਾਟਰਗੇਟ ਸਕੈਂਡਲ ਹੋਇਆ ਸੀ, ਇਹ ਉਸੇ ਤਰ੍ਹਾਂ ਦਾ ਹੀ ਮਾਮਲਾ ਹੈ। (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਇਹ ਨਵਾਂ ਮਾਮਲਾ ਆਇਆ ਹੈ ਔਰ ਲੋਕਾਂ ਨੇ ਸਜ਼ਾ ਦੇਣੀ ਹੈ। (ਵਿਘਨ)

**ਸਰਦਾਰ ਦਲਬੀਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਜਿਹੜੇ ਸ਼ਡਿਊਲਡ ਕਾਸਟਸ ਦੇ ਠੇਕੇਦਾਰ ਬਣੇ ਹੋਏ ਹਨ, ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਨੂੰ ਪਤਾ ਹੈ ਕਿ ਕਿਵੇਂ ਉਪ੍ਰੇਸ਼ਨ ਹੋਏ, ਕਿਵੇਂ ਜ਼ਿਆਦਤੀਆਂ ਹੋਈਆਂ, ਮੁਲਾਜ਼ਮਾਂ ਨੂੰ ਕੁੱਟਿਆ ਗਿਆ ਔਰ ਮੁਲਾਜ਼ਮਾਂ ਨੂੰ ਜਨਾਬ ਇਹ ਕਿਹਾ ਗਿਆ ਕਿ ਪ੍ਰੋਮੋਸ਼ਨਾਂ ਉਨ੍ਹਾਂ ਨੂੰ ਤਾਂ ਦਿੱਤੀਆਂ ਜਾਣਗੀਆਂ ਅਤੇ ਉਨ੍ਹਾਂ ਨੂੰ ਛੁੱਟੀਆਂ ਤਾਂ ਦਿੱਤੀਆਂ ਜਾਣਗੀਆਂ ਜੇ ਉਹ ਉਪ੍ਰੇਸ਼ਨ ਕਰਾਉਣਗੇ ਅਤੇ ਜੇ ਉਹ ਸੰਜੇ ਗਾਂਧੀ ਔਰ ਇੰਦਰਾ ਗਾਂਧੀ ਦਾ ਸਵਾਗਤ ਕਰਨਗੇ। ਮਟੌਰ ਸੈਸ਼ਨ ਵਿਚ ਤੁਹਾਨੂੰ ਪਤਾ ਹੀ ਹੈ ਕਿ ਕਿਵੇਂ ਪੰਚਾਂ ਸਰਪੰਚਾਂ ਅਤੇ ਹੋਰ ਪਬਲਿਕ ਨੂੰ ਉਥੇ ਲਿਜਾਇਆ ਗਿਆ ਅਤੇ ਉਸ ਲਈ ਕੀ ਕੀ ਘਪਲੇ ਕੀਤੇ ਗਏ। ਉਸ ਸਬੰਧ ਵਿਚ ਮੁਕੱਦਮੇ ਦਰਜ ਹੋਏ ਹਨ ਅਤੇ Law will take its own course ਉਸ ਵਿਚ ਮੈਂ ਹੁਣ ਨਹੀਂ ਜਾਣਾ ਚਾਹੁੰਦਾ ਹਾਂ। ਹੁਣ ਵੀ ਇਹ ਲੋਕ (ਆਪੋਜ਼ੀਸ਼ਨ ਵੱਲ ਇਸ਼ਾਰਾ) ਬਹੁਤ ਕੁਝ ਕਰ ਰਹੇ ਹਨ। ਠੀਕ ਹੈ ਆਪੋਜ਼ੀਸ਼ਨ ਦਾ ਰਾਈਟ ਹੈ ਅਤੇ ਆਪੋਜ਼ੀਸ਼ਨ ਦੇ ਤੌਰ ਤੇ ਉਨ੍ਹਾਂ ਨੂੰ ਗੱਲਾਂ ਕਰਨ ਦਾ ਹੱਕ ਹੈ ਕਿ ਉਹ ਆਪਣੀਆਂ ਸੁਜੈਸ਼ਨਾਂ ਦੇਣ। ਇਨ੍ਹਾਂ ਨੂੰ ਪੰਜਾਬ ਦੇ ਕਿਸਾਨ ਦੇ ਭਲੇ ਲਈ ਸੁਜੈਸ਼ਨਾਂ ਦੇਣੀਆਂ ਚਾਹੀਦੀਆਂ ਹਨ। ਇਹ ਦੱਸਣ ਕਿ ਇਨ੍ਹਾਂ ਵੇਲੇ ਇਹ ਇਨ੍ਹਾਂ ਲੋਕਾਂ ਲਈ ਸੈਂਟਰ ਤੋਂ ਕਿੰਨ੍ਹਾ ਪੈਸਾ ਲਿਆਏ ਸਨ। ਪੰਜਾਬ ਦੇ ਲੋਕਾਂ ਲਈ ਇਨ੍ਹਾਂ ਨੇ ਕੀ ਕੀਤਾ ਸੀ? ਇਥੇ ਸੜਕਾਂ ਬਨਾਉਣ ਲਈ ਸੰਜੇ ਗਾਂਧੀ ਦੇ ਰੋਲਰ ਖ਼ਰੀਦ ਕੇ ਇਨ੍ਹਾਂ ਨੇ ਦਿੱਤੇ। (ਵਿਘਨ)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਜਿੰਨਾ ਚਿਰ ਕੋਈ ਵਿਅਕਤੀ ਹਾਊਸ ਵਿਚ ਹਾਜ਼ਰ ਨਾ ਹੋਵੇ ਉਨਾ ਚਿਰ ਉਸ ਵਿਅਕਤੀ ਦਾ ਇਥੇ ਹਾਊਸ ਵਿਚ ਜ਼ਿਕਰ ਨਹੀਂ ਕਰਨਾ ਚਾਹੀਦਾ ਹੈ ਕਿਉਂਕਿ ਉਹ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ।

---

** Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ਇਹ ਠੀਕ ਹੈ ਜਿਹੜਾ ਮਾਨਯੋਗ ਸੱਜਣ ਇਥੇ ਹਾਊਸ ਵਿਚ ਨਾ ਹੋਵੇ, ਉਸ ਦਾ ਨਾਂ ਨਹੀਂ ਲੈਣਾ ਚਾਹੀਦਾ ।

**ਸਰਦਾਰ ਦਲੀਪ ਸਿੰਘ ਪਾਂਧੀ :** ਇਨ੍ਹਾਂ ਦੇ ਵੇਲੇ ਟਰਾਂਸਪੋਰਟ ਸਿਸਟਮ ਤਸੱਲੀ ਬਖਸ਼ ਨਹੀਂ ਰਿਹਾ ਹੈ ਅਤੇ ਇਸ ਮਹਿਕਮੇ ਵਿਚ ਬੜੀ ਹੇਰਾਫੇਰੀ ਹੋਈ ਹੈ । ਲੋਕ ਬੱਸਾਂ ਦੀਆਂ ਛੱਤਾਂ ਤੇ ਬੈਠਦੇ ਹਨ। ਸਰਦਾਰ ਬਲਵੰਤ ਸਿੰਘ ਨੇ ਆਪਣੇ ਬਜਟ ਭਾਸ਼ਨ ਵਿਚ ਇਸ ਬਾਰੇ ਕਿਹਾ ਹੈ । ਇਨ੍ਹਾਂ ਵੇਲੇ ਇਹ ਕਹਿ ਕੇ ਕਿ ਸਿਨੇਮੇ ਨੈਸ਼ਨੇਲਾਈਜ਼ ਕਰਨੇ ਹਨ ਜਾਂ ਟਰਾਂਸਪੋਰਟ ਨੈਸ਼ਨੇਲਾਈਜ਼ ਕਰਨੀ ਹੈ ਇਹ ਕਹਿ ਕਹਿ ਕੇ ਇਹ ਲੋਕ ਪੈਸੇ ਵਸੂਲ ਕਰਦੇ ਰਹੇ । ਯੂ.ਪੀ. ਵਿਚ ਇਲੈਕਸ਼ਨਾਂ ਹੋਈਆਂ । ਉਸ ਵਾਸਤੇ ਇਥੇ ਪੀ.ਡਬਲਯੂ.ਡੀ. ਦੇ ਐਕਸ.ਈ.ਐਨ. ਰਾਹੀਂ ਜਾਂ ਚੀਫ ਇੰਜੀਨੀਅਰ ਰਾਹੀਂ ਪੈਸੇ ਵਸੂਲੇ ਗਏ । ਫਿਰ ਹਾਲਾਤ ਅਜਿਹੇ ਹੋਏ ਜਿਨ੍ਹਾਂ ਨਾਲ ਜਨਤਾ ਨੇ ਉਨ੍ਹਾਂ ਤੋਂ ਛੁਟਕਾਰਾ ਪਾਇਆ । ਪੰਜਾਬ ਦੀ ਜਨਤਾ ਨੇ ਵੀ ਬੜੀ ਮੁਸ਼ਕਿਲ ਨਾਲ ਉਨ੍ਹਾਂ ਤੋਂ ਨਜਾਤ ਪਾਈ ਹੈ । ਇਹ ਕੰਮ ਪੰਜਾਬ ਦੀ ਜਨਤਾ ਨੇ ਅਤੇ ਸਾਰੇ ਹਿੰਦੁਸਤਾਨ ਦੀ ਜਨਤਾ ਨੇ ਮਿਲ ਕੇ ਕੁਰਬਾਨੀਆਂ ਕਰਕੇ ਕੀਤਾ ਹੈ । ਸਾਨੂੰ ਪਿਛਲੀ ਸਰਕਾਰ ਤੋਂ ਇਹ ਬਜਟ ਘਾਟੇ ਵਾਲਾ ਮਿਲਿਆ ਅਤੇ 95 ਕਰੋੜ ਰੁਪਏ ਦਾ ਘਾਟਾ ਮਿਲਿਆ ਅਤੇ ਹੁਣ ਵੀ 35.33 ਕਰੋੜ ਰੁਪਏ ਦਾ ਗੈਪ ਹੈ । ਹੁਣ ਕੋਲਾ ਨਹੀਂ ਮਿਲ ਰਿਹਾ ਅਤੇ ਡੀਜ਼ਲ ਨਹੀਂ ਮਿਲ ਰਿਹਾ ਹੈ । ਇਹ ਸਭ ਕੁਝ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਦੀ ਮਿਹਰਬਾਨੀ ਨਾਲ ਹੋਇਆ ਹੈ ।( ਵਿਘਨ)

**ਸ੍ਰੀ ਡਿਪਟੀ ਸਪੀਕਰ :** ਇੰਟਰਪਸ਼ਨ ਨਹੀਂ ਹੋਣੀ ਚਾਹੀਦੀ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੋਲਾ ਇਨ੍ਹਾਂ ਨੇ ਨੈਸ਼ਨੇਲਾਈਜ਼ ਕਰ ਦਿੱਤਾ । ਪਰੰਤੂ ਹੁਣ ਕੀ ਹੋਇਆ ? ਇਨ੍ਹਾਂ ਦਾ ਸਾਰਾ ਸਿਸਟਮ ਫੇਲ੍ਹ ਹੋ ਗਿਆ ਹੈ । ਪੰਜਾਬ ਦੀ ਜਨਤਾ ਨੇ ਜਦੋਂ ਮੌਜੂਦਾ ਸਰਕਾਰ ਬਣਾਈ ਤਾਂ ਉਦੋਂ ਤੋਂ ਇਥੇ ਕਮਿਊਨਲ ਤੌਰ ਤੇ ਬਿਲਕੁਲ ਅਮਨ ਅਮਾਨ ਹੈ । ਸ਼ਡਿਊਲਡ ਕਾਸਟਸ ਦੀ ਗੱਲ ਕਹੀ ਗਈ ਸੀ । ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 30 ਸਾਲਾਂ ਵਿਚ ਸ਼ਡਿਊਲਡ ਕਾਸਟਸ ਲੋਕਾਂ ਲਈ ਕੁਝ ਨਹੀਂ ਕੀਤਾ ਹੈ । ਡਾਕਟਰ ਅੰਬੇਦਕਰ, ਜਿਸ ਨੇ ਕਿ ਹਿੰਦੁਸਤਾਨ ਦਾ ਕੰਸੀਟੀਚਿਊਸ਼ਨ ਬਣਾਇਆ, ਉਸ ਕੰਸਟੀਚਿਊਸ਼ਨ ਦੀਆਂ ਇਨ੍ਹਾਂ ਨੇ ਧੱਜੀਆਂ ਉਡਾ ਕੇ ਰੱਖ ਦਿੱਤੀਆਂ । ਜਨਤਾ ਪਾਰਟੀ ਦੇ ਲੋਕਾਂ ਨੇ ਇਥੇ ਰੂਲ ਆਫ ਲਾਅ ਦਿੱਤਾ । ਪ੍ਰੈਸ ਨੂੰ ਆਜ਼ਾਦੀ ਦਿੱਤੀ । ਬਦਕਿਸਮਤੀ ਵਾਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੇ ਤਾਂ ਪ੍ਰੈਸ ਵਾਲੇ ਵੀ ਨਹੀਂ ਛੱਡੇ । ਕੁਲਦੀਪ ਨੱਈਅਰ ਵਰਗੇ ਨੂੰ ਇਨ੍ਹਾਂ ਨੇ ਬੋਲਣ ਨਹੀਂ ਦਿੱਤਾ । ਚੰਦਰ ਸ਼ੇਖਰ ਵਰਗੇ ਪਟਿਆਲਾ ਜੇਲ੍ਹ ਵਿਚ ਰੱਖੇ ਗਏ ।

ਪੰਜਾਬ ਵਿਚ ਕੋਈ ਟੈਕਸ ਨਹੀਂ ਲੱਗਾ ਜਦਕਿ ਇਹ ਸਾਨੂੰ ਇਤਨਾ ਘਾਟੇ ਵਾਲਾ ਬਜਟ ਦੇ ਗਏ ਸਨ । ਡਿਪਟੀ ਸਪੀਕਰ ਸਾਹਿਬ, ਹਰ ਮਹਿਕਮਾ ਕੁਰੱਪਸ਼ਨ ਦਾ ਅੱਡਾ ਬਣਿਆ ਹੋਇਆ ਸੀ ਪਰ ਸਾਡੀ ਸਰਕਾਰ ਨੇ ਇਸ ਪਾਸੇ ਕਦਮ ਚੁੱਕੇ ਹਨ । ਮੈਂ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਜਿਥੇ ਸੈਕਟਰੀਏਟ ਲੈਵਲ ਤੇ ਉਨ੍ਹਾਂ ਨੇ ਡੀਸੈਂਟਰੇਲਾਈਜ਼ੇਸ਼ਨ ਕੀਤੀ, ਉਥੇ ਡਿਵੀਜ਼ਨਲ ਲਵਲ ਤੇ ਵੀ ਕੀਤੀ ਹੈ । ਮੁਲਾਜ਼ਮਾਂ ਵੱਲ ਵੀ ਧਿਆਨ ਕੀਤਾ ਹੈ । ਇਰੀਗੇਸ਼ਨ ਦਾ ਮਹਿਕਮਾ ਹੋਵੇ, ਕੋਈ ਮਹਿਕਮਾ ਹੋਵੇ, ਚਾਹੇ ਆਈ.ਏ.ਐਸ. ਅਫਸਰ ਹਨ ਜਾਂ ਪੀ.ਸੀ.ਐਸ. ਅਫ਼ਸਰ ਹਨ, ਉਨ੍ਹਾਂ ਬਹੁਤ ਸਾਰਿਆਂ ਦੇ ਖ਼ਿਲਾਫ ਕੁਰੱਪਸ਼ਨ ਦੇ ਕੇਸਿਜ਼ ਵਿਜੀਲੈਂਸ ਕੋਲ ਚੱਲ ਰਹੇ ਹਨ । ਇਨ੍ਹਾਂ ਲੋਕਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਸਾਰੇ ਲੋਕਾਂ ਵਿਚ ਕੁਰੱਪਸ਼ਨ ਫੈਲਾਈ ਸੀ । ਲੋਕਾਂ ਦਾ

[ਸਰਦਾਰ ਦਲੀਪ ਸਿੰਘ ਪਾਂਧੀ]

ਇਨ੍ਹਾਂ ਤੋਂ ਵਿਸ਼ਵਾਸ ਉਠ ਗਿਆ। ਇਸ ਕਿਸਮ ਦਾ ਇਨ੍ਹਾਂ ਦਾ 30 ਸਾਲ ਰਾਜ ਰਿਹਾ। ਅੱਜ ਪੰਜਾਬ ਦੇ ਲੋਕ ਖੁਸ਼ ਹਨ। ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਪੰਚਾਇਤਾਂ ਦੀਆਂ ਇਲੈਕਸ਼ਨਾਂ ਵਿਚ ਦੇਖ ਲਿਆ ਹੈ। ਫਿਰ ਮਿਉਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਹੋਣੀਆਂ ਹਨ, ਉਸ ਵਿਚ ਇਹ ਤਜਰਬਾ ਦੇਖ ਲੈਣਗੇ। ਇਨ੍ਹਾਂ ਨੂੰ ਪੰਚਾਇਤਾਂ ਦੀਆਂ ਇਲੈਕਸ਼ਨਾਂ ਤੋਂ ਸਬਕ ਸਿਖਣਾ ਚਾਹੀਦਾ ਹੈ। ਫਿਰ ਲਾਲ ਕੁੜਤੀ ਦਾ ਮਾਮਲਾ ਕਿੰਨਾ ਚਿਰ ਚੱਲਦਾ ਰਿਹਾ। (ਵਿਘਨ)

**ਸ੍ਰੀ ਚਮਨ ਲਾਲ** : ** ** **

**Mr. Deputy Speaker** : This is no point of order.

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਹਾਜੀ ਸਾਹਿਬ ਮਲੇਰਕੋਟਲਾ ਤੋਂ ਚੁਣ ਕੇ ਆਏ ਹਨ। ਇਨ੍ਹਾਂ ਨੂੰ ਪਤਾ ਹੈ, ਇਨ੍ਹਾਂ ਦੇ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਰਾਜ ਵਿਚ all roads were leading to Malerkotla. ਬਹੁਤ ਸਾਰੇ ਸੱਜਣਾਂ ਦੇ ਖ਼ਿਲਾਫ ਕੁਰੱਪਸ਼ਨ ਦੇ ਇਲਜ਼ਾਮ ਲੱਗੇ। ਜਿਹੜਾ ਸੱਜਣ ਖੇਤੀ ਦੇ ਕੰਮ ਤੋਂ ਜਾਣੂ ਨਹੀਂ ਸੀ, ਜਿਸ ਦਾ ਖੇਤੀ ਨਾਲ ਕੋਈ ਸਬੰਧ ਨਹੀਂ ਸੀ, ਉਸ ਨੂੰ ਐਗਰੀਕਲਚਰ ਯੂਨੀਵਰਸਿਟੀ ਦਾ ਡਾਇਰੈਕਟਰ ਬਣਾ ਦਿੱਤਾ ਗਿਆ। ਜਿਹੜਾ ਖੇਤੀਬਾੜੀ ਦਾ ਕੰਮ ਨਹੀਂ ਜਾਣਦਾ, ਉਹ ਹੋਰ ਮਾਮਲੇ ਵਿਚ ਤਾਂ ਐਕਸਪਰਟ ਹੋ ਸਕਦਾ ਹੈ ਪਰ ਜੇ ਉਹ ਖੇਤੀਬਾੜੀ ਦੇ ਕੰਮ ਤੋਂ ਨਹੀਂ ਜਾਣੂੰ ਤਾਂ ਉਸ ਨੂੰ ਡਾਇਰੈਕਟਰ ਕਿਸ ਤਰ੍ਹਾਂ ਲਗਾ ਦਿਤਾ ਗਿਆ। ਮੈਂ ਮੌਜੂਦਾ ਸਰਕਾਰ ਨੂੰ ਕਹਾਂਗਾ ਕਿ ਮਾਲੇਰਕੋਟਲਾ ਵਿਚ ਬਹੁਤ ਭਾਰੀ ਕੁਰੱਪਸ਼ਨ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਇਲਾਕੇ ਵਿਚ ਵੀ ਹੋਈ ਹੈ।

**ਸਰਦਾਰ ਦਲਬੀਰ ਸਿੰਘ** : ** ** **

**Mr. Deputy Speaker** : This is no point of order.

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਮੌਜੂਦਾ ਸਰਕਾਰ ਨੇ ਦੇਖਣਾ ਹੈ।

**ਹਾਜੀ ਅਨਵਰ ਅਹਿਮਦ ਖਾਨ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੁਐਸ਼ਚਨ ਆਵਰ ਨਹੀਂ ਹੈ। This is no point of order.

**ਸਰਦਾਰ ਦਲੀਪ ਸਿੰਘ ਪਾਂਧੀ** : ਮਾਲੇਰਕੋਟਲਾ ਹਿਸਟਾਰੀਕਲ ਪਲੇਸ ਹੈ। ਪਹਿਲੇ ਰਾਜ ਵਿਚ ਇਹ ਬੜਾ ਮਸ਼ਹੂਰ ਹੋ ਗਿਆ ਸੀ। ਉਸੇ ਘਰ ਵਿਚ ਸਾਰੇ ਫੈਸਲੇ ਹੁੰਦੇ ਸਨ। (ਵਿਘਨ) ਉਸ ਨੂੰ ਹਾਜੀ ਸਾਹਿਬ ਨੇ ਹਰਾਇਆ ਹੈ। (ਵਿਘਨ)

ਸ਼ਡਿਊਲਡ ਕਾਸਟਸ ਦੀ ਗੱਲ ਕਹੀ ਜਾਂਦੀ ਹੈ, ਵੀਕਰ ਸੈਕਸ਼ਨ ਦੀ ਗੱਲ ਕਹੀ ਜਾਂਦੀ ਹੈ। (ਵਿਘਨ) ਇਥੇ 2 ਕੁੜੀਆਂ ਦੀ ਗੱਲ ਆਈ ਸੀ। ਅਸਲ ਵਿਚ ਗੱਲ ਇਹ ਹੈ ਕਿ ਦੋ ਕੁੜੀਆਂ ਨੇ ਚੋਰੀ ਕੀਤੀ ਸੀ। ਉਨ੍ਹਾਂ ਦੇ ਖਿਲਾਫ ਐਫ.ਆਈ.ਆਰ. 149, ਮਿਤੀ 4 ਅਪ੍ਰੈਲ, 1976 ਨੂੰ ਦਰਜ ਹੋਇਆ। ਉਹ ਕੁੜੀਆਂ ਸਿਮੂ ਅਤੇ ਦਰਸ਼ਨਾਂ ਸਨ। ਸਿਮੂ ਕੋਲੋਂ 70 ਗਰਾਮ ਸੋਨਾ ਬਰਾਮਦ ਹੋਇਆ ਅਤੇ ਦਰਸ਼ਨਾ ਕੋਲੋਂ 61.16 ਗਰਾਮ ਸੋਨਾ ਬਰਾਮਦ ਹੋਇਆ। ਚੋਰਾਂ ਨੂੰ ਛੱਡਣਾ ਨਹੀਂ ਚਾਹੀਦਾ ਭਾਵੇਂ ਉਹ ਵੱਡਾ ਆਦਮੀ ਹੋਵੇ ਜਾਂ ਛੋਟਾ ਹੋਵੇ ਭਾਵੇਂ ਉਹ ਅਮੀਰ ਹੋਵੇ ਜਾਂ ਗ਼ਰੀਬ ਹੋਵੇ। ਜਿਹੜਾ ਅਜਿਹੇ ਕੰਮ ਕਰਦਾ ਹੈ ਉਸ ਨੂੰ ਬਖਸ਼ਣਾ ਨਹੀਂ ਚਾਹੀਦਾ। (ਸਰਦਾਰ ਬੇਅੰਤ

**Expunged as ordered by the Chair.

ਸਿੰਘ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਮੈਨੂੰ ਇੰਟਰੱਪਟ ਕਰਦੇ ਹਨ। ਇਨ੍ਹਾਂ ਨੇ ਪਾਇਲ ਦੇ ਥਾਣੇ ਵਿਚ ਸਿਪਾਹੀ ਨੂੰ ਕੁਟਿਆ ਸੀ।

**ਸਰਦਾਰ ਬੇਅੰਤ ਸਿੰਘ :** ** ** **

**Mr. Deputy Speaker :** This is no Point of Order.

**ਸਰਦਾਰ ਦਲੀਪ ਸਿੰਘ ਪਾਂਧੀ :** ਰੇਪ ਨਹੀਂ ਹੋਇਆ। ਉਨ੍ਹਾਂ ਕੋਲੋਂ ਸੋਨਾ ਫੜਿਆ ਗਿਆ ਸੀ। ਬਿਜਲੀ ਬੋਰਡ ਦੇ ਬਾਰੇ ਤੁਹਾਨੂੰ ਸਾਰਿਆਂ ਨੂੰ ਪਤਾ ਹੈ। (ਵਿਘਨ) ਉਥੇ ਵੀਕਰ ਸੈਕਸ਼ਨ ਦੇ ਮੈਂਬਰ ਬਣਾਉਣੇ ਚਾਹੀਦੇ ਹਨ।

ਫਿਰ ਦਾਲਾਂ ਦੀ ਘਾਟ ਹੈ। ਸਬਸਿਡੀ ਘੱਟ ਹੈ। ਪਨਸੱਪ ਦੀਆਂ ਦੁਕਾਨਾਂ ਤੇ ਦਾਲਾਂ ਅਤੇ ਘੀ ਦੀ ਘਾਟ ਹੈ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਫਿਰ ਕਣਕ ਦੀ ਪ੍ਰਾਬਲਮ ਹੈ। ਕਣਕ ਦੀ ਫਸਲ ਤਿਆਰ ਹੋ ਗਈ ਹੈ। ਬੱਦਲ ਆ ਰਹੇ ਹਨ। ਨੁਕਸਾਨ ਵੀ ਹੋ ਸਕਦਾ ਹੈ। ਪੰਜਾਬ ਦੀ ਸਰਕਾਰ ਨੂੰ ਇਸ ਪਾਸੇ ਸੋਚਣਾ ਚਾਹੀਦਾ ਹੈ। ਗੜ੍ਹੇ ਮਾਰ ਜਿਥੇ ਹੋਈ ਹੈ, ਉਥੇ ਪੈਸੇ ਵੀ ਦਿੱਤੇ ਹਨ। ਪਰ ਇਸ ਪਾਸੇ ਵੀ ਸੋਚਣਾ ਚਾਹੀਦਾ ਹੈ ਕਿ ਕਣਕ ਦੀ ਫਸਲ ਕੱਟਣ ਤੋਂ ਬਾਅਦ ਵੀ ਨੁਕਸਾਨ ਹੋ ਸਕਦਾ ਹੈ। ਤਰਪਾਲਾਂ ਚਾਹੀਦੀਆਂ ਹਨ। ਇਸ ਪਾਸੇ ਸੋਚਣਾ ਚਾਹੀਦਾ ਹੈ ਕਿ ਅਨਾਜ ਨੂੰ ਕਿਸ ਤਰ੍ਹਾਂ ਬਚਾਇਆ ਜਾ ਸਕਦਾ ਹੈ।

ਇਹ ਜਿਹੜੀਆਂ ਸ਼ਾਮਲਾਤ ਜ਼ਮੀਨਾਂ ਹਨ, ਲਾਲ ਲਕੀਰ ਦੇ ਅੰਦਰ ਜ਼ਮੀਨਾਂ ਹਨ, ਇਹ ਅਸਰ ਰਸੂਖ ਵਾਲੇ ਨੱਪੀ ਬੈਠੇ ਹਨ। ਇਸ ਪਾਸੇ ਵੀ ਧਿਆਨ ਕਰਨਾ ਚਾਹੀਦਾ ਹੈ। ਲੈਂਡ ਰਿਫਾਰਮਜ਼ ਨੂੰ ਵੀ ਲਾਗੂ ਕਰਨ ਦੀ ਲੋੜ ਹੈ। ਇਸ ਪਾਸੇ ਜਾਲ੍ਹੀ ਕੰਮ ਕਾਫੀ ਹੋਇਆ ਹੈ। ਇਨ੍ਹਾਂ ਦੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਰਾਜ ਵਿਚ ਡਿਫੈਕਟਿਵ ਕਾਨੂੰਨ ਬਣੇ। ਉਸ ਨਾਲ ਨਾ ਤਾਂ ਮਜ਼ਦੂਰ ਨੂੰ ਫਾਇਦਾ ਹੋਇਆ ਅਤੇ ਨਾ ਹੀ ਖੇਤ ਮਜ਼ਦੂਰ ਨੂੰ ਕੋਈ ਫਾਇਦਾ ਹੋਇਆ। ਕੁਰੱਪਸ਼ਨ ਦੇ ਕੇਸਿਜ਼ ਇਥੋਂ ਤਕ ਵੀ ਹੋਏ। ਪਬਲਿਕ ਸਰਵਿਸ ਕਮਿਸ਼ਨ ਬੜਾ ਅਹਿਮ ਅਦਾਰਾ ਹੈ। ਉਥੇ ਪੋਸਟਾਂ ਵਿਕਦੀਆਂ ਰਹੀਆਂ ਹਨ। ਇਨ੍ਹਾਂ ਦਾ (ਆਪੋਜ਼ੀਸ਼ਨ ਵੱਲ ਇਸ਼ਾਰਾ) ਪਟਿਆਲਾ ਜ਼ਿਲ੍ਹੇ ਦਾ ਜਨਰਲ ਸੈਕਟਰੀ ਹੈ, ਉਸ ਦੇ ਬਾਰੇ ਤੁਸੀਂ ਸੁਣਿਆ ਹੋਵੇਗਾ। (ਵਿਘਨ) ਪੈਸਿਆਂ ਨਾਲ ਐਪੁਆਇੰਟਮੈਂਟਾਂ/ਪ੍ਰੋਮੋਸ਼ਨਾਂ ਹੋਈਆਂ। ਪੰਜਾਬ ਵਿਚ ਟੇਪ ਰਿਕਾਰਡ ਵੀ ਬੋਲੇ ਕਿ ਬਹੁਤ ਕੁਰੱਪਸ਼ਨ ਹੋਈ ਹੈ। (ਵਿਘਨ) ਪੰਜਾਬ ਸਰਕਾਰ ਨੂੰ ਕੇਂਦਰ ਦੀ ਸਰਕਾਰ ਨਾਲ ਗੱਲ ਬਾਤ ਕਰਕੇ ਇਸ ਸਰਵਿਸ ਕਮਿਸ਼ਨ ਨੂੰ ਐਬਾਲਿਸ਼ ਕਰਨਾ ਚਾਹੀਦਾ ਹੈ। ਇਥੇ ਬੜੀ ਰਿਸ਼ਵਤ ਚਲਦੀ ਰਹੀ ਹੈ। ਇਨ੍ਹਾਂ ਦੇ ਵਕਤ ਵਿਚ (ਆਪੋਜ਼ੀਸ਼ਨ ਵੱਲ ਇਸ਼ਾਰਾ) ਜਿੰਨੀਆਂ ਐਪੁਆਇੰਟਮੈਂਟਸ ਹੋਈਆਂ ਹਨ, ਉਹ ਸਾਰਿਆਂ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਹੋਈਆਂ। (ਵਿਘਨ) ਰਿਟਾਂ ਵੀ ਹੋਈਆਂ ਕਿ ਫਲਾਣੇ ਮੈਂਬਰ ਨੇ ਆਪਣੇ ਮੁੰਡੇ ਨੂੰ ਲਗਾ ਲਿਆ ਹੈ। ਸੋ ਮੈਂ ਕਹਾਂਗਾ ਕਿ ਸਰਕਾਰ ਨੂੰ ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ। ਪੰਜਾਬ ਦੀ ਸਰਕਾਰ ਸਾਫ ਸੁਥਰਾ ਪ੍ਰਬੰਧ ਦੇਣ ਲਈ ਵਚਨ ਬੱਧ ਹੈ। ਬਹੁਤ ਸਾਰੇ ਕੁਰੱਪਸ਼ਨ ਦੇ ਕੇਸਿਜ਼ ਵਿਜੀਲੈਂਸ ਪਾਸ ਹਨ, ਮੈਂ ਕਹਿੰਦਾ ਹਾਂ ਕਿ ਭਾਵੇਂ ਉਹ ਕਿਸੇ ਵੀ ਪਾਰਟੀ ਨਾਲ ਸਬੰਧਤ ਹੋਣ ਅਤੇ ਭਾਵੇਂ ਕੋਈ ਕਿੰਨਾ ਵੀ ਵੱਡੇ ਤੋਂ ਵੱਡਾ ਅਫਸਰ ਹੋਵੇ ਉਨ੍ਹਾਂ ਦੇ ਖ਼ਿਲਾਫ ਐਕਸ਼ਨ ਲੈਣਾ ਚਾਹੀਦਾ ਹੈ। ਲੋਕਾਂ ਨੂੰ ਇਨਸਾਫ ਮਿਲਣਾ ਚਾਹੀਦਾ ਹੈ।

---

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਜਿਥੋਂ ਤਕ ਹੈਵੀ ਐਡਮਨਿਸਟਰੇਸ਼ਨ ਦਾ ਤੁਅੱਲਕ ਹੈ, ਪਿਛੇ ਜਿਹੇ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਵਿਚ 3 ਜੁਆਇੰਟ ਡਾਇਰੈਕਟਰਜ਼ ਦੀਆਂ ਪਰੋਮੋਸ਼ਨਾਂ ਹੋਈਆਂ ਹਨ। ਪਰੋਮੋਸ਼ਨਾਂ ਹੋਣੀਆਂ ਚਾਹੀਦੀਆਂ ਹਨ, ਪਰ ਠੀਕ ਹਿਸਾਬ ਨਾਲ ਹੋਣੀਆਂ ਚਾਹੀਦੀਆਂ ਹਨ। ਉਨ੍ਹਾਂ ਨੇ ਉਥੇ ਹੀਰਾਂ ਹੀ ਪੜ੍ਹਨੀਆਂ ਹਨ। (ਵਿਘਨ)

ਪਿਛਲੀ ਸਰਕਾਰ ਨੇ ਗਰੀਬ ਲੋਕਾਂ ਨੂੰ ਪਲਾਟ ਅਤੇ ਮਕਾਨ ਦੇਣ ਦੀ ਸਕੀਮ ਚਲਾਈ ਸੀ, ਪਰ ਕਿਸੇ ਨੂੰ ਵੀ ਪਲਾਟ ਅਤੇ ਮਕਾਨ ਨਹੀਂ ਮਿਲੇ। ਬਾਕੀ ਜਿਥੋਂ ਤਕ ਹਾਊਸਿੰਗ ਬੋਰਡ ਵਲੋਂ ਮਕਾਨ ਬਣਾਕੇ ਦੇਣ ਦਾ ਸਵਾਲ ਹੈ, ਉਹ ਇਸ ਹਿਸਾਬ ਨਾਲ ਬਣਾ ਕੇ ਦੇਣੇ ਚਾਹੀਦੇ ਹਨ ਤਾਂਕਿ ਉਹ ਲੋਕ ਉਥੇ ਆਰਾਮ ਨਾਲ ਰਹਿ ਸਕਣ। ਸ਼ਹਿਰਾਂ ਵਿਚ 500 ਗਜ਼ ਦੇ ਪਲਾਟ ਦੇਣੇ ਚਾਹੀਦੇ ਹਨ। ਸੀ. ਐਮ. ਸਾਹਿਬ ਨੇ ਕਿਹਾ ਕਿ ਅਸੀਂ ਠੀਕ ਜਗ੍ਹਾ ਦਿਆਂਗੇ, ਇਸ ਲਈ ਇਸ ਪਾਸੇ ਉਪਰਾਲਾ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਬਹੁਤ ਸਾਰੇ ਕੰਮ ਹਨ, ਜੋ ਅਜੇ ਅਧੂਰੇ ਹਨ। ਇਸੇ ਤਰ੍ਹਾਂ ਵੈਲਫੇਅਰ ਡਿਪਾਰਟਮੈਂਟ ਦੀਆਂ ਸਕੀਮਾਂ ਹਨ—ਓਲਡ ਏਜ਼ ਪੈਨਸ਼ਨ, ਵਿਡੋ ਪੈਨਸ਼ਨ ਆਦਿ। ਇਸੇ ਤਰ੍ਹਾਂ ਧਰਮਸ਼ਾਲਾਵਾਂ ਬਣਾ ਕੇ ਦੇਣੀਆਂ ਹਨ। ਇਸੇ ਤਰ੍ਹਾਂ ਇਨਵਾਇਰਨਮੈਂਟਲ ਸਕੀਮ ਹੈ। ਇਨ੍ਹਾਂ ਸਕੀਮਾਂ ਵਾਸਤੇ ਬਜਟ ਵਿਚ ਘਟ ਪੈਸਾ ਰਖਿਆ ਗਿਆ ਹੈ। ਮੈਂ ਫਾਈਨੈਂਸ ਮਨਿਸਟਰ ਸਾਹਿਬ ਸਨੂੰ ਕਹਾਂਗਾ ਕਿ ਜੇ ਤੁਸੀਂ ਵੀਕਰ ਸੈਕਸ਼ਨ ਨੂੰ ਉਪਰ ਚੁੱਕਣਾ ਹੈ ਤਾਂ ਉਨ੍ਹਾਂ ਵਲ ਖਾਸ ਧਿਆਨ ਦਿਓ। ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਉਨ੍ਹਾਂ ਲੋਕਾਂ ਨੂੰ ਐਕਸਪਲਾਇਟ ਹੀ ਕਰਦੇ ਰਹੇ ਹਨ। ਉਨ੍ਹਾਂ ਨੂੰ ਕਾਗਜ਼ਾਂ ਵਿਚ ਜ਼ਮੀਨ ਦਿਤੀ ਗਈ ਸੀ ਪਰ ਅਸਲੀਅਤ ਇਹ ਹੈ ਕਿ ਦਿੱਤਾ ਕੁਝ ਨਹੀਂ ਗਿਆ। ਕਾਗਜ਼ਾਂ ਵਿਚ ਉਨ੍ਹਾਂ ਨੂੰ ਜ਼ਮੀਨ ਵੀ ਦਿੱਤੀ ਗਈ, ਪਲਾਟ ਵੀ ਦਿੱਤੇ ਗਏ, ਪਰ ਹੋਇਆ ਕੁਝ ਵੀ ਨਹੀਂ। ਇਸ ਸਰਕਾਰ ਨੂੰ ਕੁਝ ਕਰਕੇ ਦਿਖਾਉਣਾ ਚਾਹੀਦਾ ਹੈ। ਜਿੰਨੇ ਪੈਸੇ ਵੀਕਰ ਸੈਕਸ਼ਨਜ਼ ਦੇ ਲੋਕਾਂ ਨੂੰ ਵੱਧ ਤੋਂ ਵੱਧ ਦਿਓ ਉਤਨਾ ਹੀ ਠੀਕ ਹੈ। 1971 ਵਿਚ ਪੰਜਾਬ ਦੀ ਰਕਾਰ ਨੇ, ਡਾਕਟਰ ਭਗਤ ਸਿੰਘ ਨੇ, ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਬਣਾਈ ਸੀ, 5 ਕਰੋੜ ਰੁਪਏ ਦੀ ਲਾਗਤ ਨਾਲ। ਉਸ ਵੇਲੇ ਕਿਹਾ ਗਿਆ ਸੀ ਕਿ ਅਸੀਂ 10 ਕਰੋੜ ਰੁਪਿਆ ਹੋਰ ਦਿਆਂਗੇ ਅਤੇ ਇਸ ਤਰ੍ਹਾਂ ਇਹ 15 ਕਰੋੜ ਰੁਪਿਆ ਕਰਾਂਗੇ ਤਾਂਕਿ ਇਨ੍ਹਾਂ ਲੋਕਾਂ ਦਾ ਕੁਝ ਸੁਧਾਰ ਹੋਵੇ ਅਤੇ ਇਨ੍ਹਾਂ ਲੋਕਾਂ ਦੀ ਗਰੀਬੀ ਚੁੱਕੀ ਜਾਵੇ ਅਤੇ ਉਹ ਇਸ ਸਮਾਜ ਨਾਲ ਤਰੱਕੀ ਕਰ ਸਕਣ। ਪਰ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਉਨ੍ਹਾਂ ਲੋਕਾਂ ਦੀ 30 ਸਾਲ ਐਕਸਪਲਾਇਟੇਸ਼ਨ ਹੀ ਕਰਦੇ ਰਹੇ। ਪਰ ਇਨ੍ਹਾਂ ਲੋਕਾਂ ਨੂੰ ਜਿਹੜਾ ਇਨਸਾਫ ਦਿਤਾ ਗਿਆ ਹੈ, ਇਹ ਇਸ ਪੰਜਾਬ ਦੀ ਸਰਕਾਰ ਦਾ ਪਹਿਲਾ ਕਦਮ ਹੈ।

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੋਣਾ ਹੈ ਕਿ ਜਿਹੜੇ ਕਰਜ਼ੇ ਦਿੱਤੇ ਗਏ ਸਨ ਉਹ ਕਿਸ ਤਰ੍ਹਾਂ ਅਸਰ ਰਸੂਖ ਵਾਲੇ ਲੈ ਗਏ ਔਰ ਗਰੀਬਾਂ ਨੂੰ ਕੋਈ ਕਰਜ਼ਾ ਨਹੀਂ ਦਿੱਤਾ ਗਿਆ, ਗਰੀਬਾਂ ਨੂੰ ਲਤਾੜਿਆ ਗਿਆ। ਬਾਕੀ ਸਰਵਿਸਿਜ਼ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਹੀ ਸ਼ਡਿਊਲਡ ਕਾਸਟਸ ਅੰਡ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਦੀ ਰਿਪੋਰਟ ਸਦਨ ਦੀ ਮੇਜ਼ ਤੇ ਰਖੀ ਗਈ ਹੈ, ਉਸ ਦੇ ਵਿਚ ਸਾਰਾ ਵਿਵਰਣ ਦਿੱਤਾ ਗਿਆ ਹੈ ਕਿ ਪਿਛਲੇ 30 ਸਾਲਾਂ ਦੇ ਰਾਜ ਵਿਚ ਇਨ੍ਹਾਂ ਨੇ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਕੀ ਕੀ ਕੀਤਾ ਹੈ ? ਇਨ੍ਹਾਂ ਦੇ ਰਾਜ ਵਿਚ ਰਿਜ਼ਰਵੇਸ਼ਨ ਦੀ ਪਾਲਿਸੀ ਦੇ ਮੁਤਾਬਿਕ ਪੋਸਟਾਂ ਨਹੀਂ ਭਰੀਆਂ ਗਈਆਂ, ਰਿਜ਼ਰਵੇਸ਼ਨ ਪੂਰੀ ਨਹੀਂ ਦਿੱਤੀ ਗਈ। ਪੰਜਾਬ ਸਰਕਾਰ ਦੀਆਂ ਹਦਾਇਤਾਂ ਹਨ ਕਿ ਸ਼ਡਿਊਲਡ ਕਾਸਟਸ ਲਈ 20% ਅਤੇ ਬੈਕਵਰਡ ਕਲਾਸਿਜ਼ ਲਈ 5% ਦੀ

ਰਿਜ਼ਰਵੇਸ਼ਨ ਹੈ, ਪਰ ਉਹ ਪੂਰੀ ਨਹੀਂ ਕੀਤੀ ਗਈ। ਇਸੇ ਤਰ੍ਹਾਂ ਫੌਜੀਆਂ ਲਈ, ਸਾਬਕਾ ਫੌਜੀਆਂ ਲਈ ਅਤੇ ਨਕਾਰਾ ਫੌਜੀਆਂ ਲਈ ਵੀ ਰਿਜ਼ਰਵੇਸ਼ਨ ਰਖੀ ਗਈ ਹੈ, ਪਰ ਉਹ ਵੀ ਨਹੀਂ ਪੂਰੀ ਕੀਤੀ ਗਈ। ਅੱਜ ਮੇਰੀ ਅਰਜ਼ ਹੈ ਕਿ ਇਸ ਸਰਕਾਰ ਨੂੰ ਇਸ ਪਾਲਿਸੀ ਨੂੰ ਪੂਰੀ ਤਰ੍ਹਾਂ ਲਾਗੂ ਕਰਨਾ ਚਾਹੀਦਾ ਹੈ, ਨਹੀਂ ਤਾਂ ਪੰਜਾਬ ਦੇ ਲੋਕਾਂ ਦਾ ਇਸ ਸਰਕਾਰ ਤੇ ਵੀ ਵਿਸ਼ਵਾਸ ਉੜ ਜਾਵੇਗਾ। ਇਸ ਲਈ ਮੇਰੀ ਅਰਜ਼ ਹੈ ਕਿ ਇਸ ਪਾਲਿਸੀ ਤੇ ਅਮਲ ਕਰਨਾ ਚਾਹੀਦਾ ਹੈ ਅਤੇ ਸਖਤੀ ਨਾਲ ਇਹ ਲਾਗੂ ਕਰਨੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਬਕਵਰਡ ਕਲਾਸਿਜ਼ ਕਾਰਪਰੇਸ਼ਨ ਹੈ, ਉਸ ਦਾ ਪ੍ਰਬੰਧ ਵੀ ਠੀਕ ਨਹੀਂ ਹੈ। ਲੋਕਾਂ ਨੂੰ ਇਨਸਾਫ ਨਹੀਂ ਮਿਲ ਰਿਹਾ ਹੈ। ਇਸ ਪਾਸੇ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। (ਵਿਘਨ) ਕਾਂਗਰਸ ਪਾਰਟੀ ਵਾਲਿਆਂ ਦਾ ਕਿਨ੍ਹਾਂ ਨਾਲ ਸਬੰਧ ਹੈ, ਬੈਕਵਰਡ ਕਲਾਸਿਜ਼ ਵਾਲਿਆਂ ਨਾਲ ਸਬੰਧ ਹੈ ਜਾਂ ਕਿਸ ਦੇ ਨਾਲ ਸਬੰਧ ਹੈ, ਮੈਂ ਇਨ੍ਹਾਂ ਗਲਾਂ ਵਿਚ ਨਹੀਂ ਜਾਣਾ ਚਾਹੁੰਦਾ। ਪਰ ਮੈਂ ਤਾਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਨਵਾਂ ਬੰਦਾ ਕੋਈ ਚੰਗਾ ਜਿਹਾ ਲਗਾ ਕੇ ਇਸ ਦੇ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ। ਇਸ ਦੇ ਲਈ ਅਗਰ ਕੋਈ ਕਾਨੂੰਨੀ ਅੜਚਨਾਂ ਹਨ ਤਾਂ ਉਨ੍ਹਾਂ ਨੂੰ ਦੂਰ ਕਰਕੇ ਇਹ ਕੰਮ ਕਰਨਾ ਚਾਹੀਦਾ ਹੈ।

ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੜਕਾਂ ਦੀ ਮੁਰੰਮਤ ਦਾ ਕੰਮ ਹੈ ਜਾਂ ਸੜਕਾਂ ਬਣਾਉਣ ਦਾ ਕੰਮ ਹੈ, ਥੱਸਾਂ ਪਾਉਣ ਦਾ ਸਬੰਧ ਹੈ ਜਾਂ ਹੋਰ ਰੂਟਸ ਐਕਸਟੈਂਡ ਕਰਨ ਦਾ ਸਵਾਲ ਹੈ, ਜਾਂ ਕੋਈ ਹੋਰ ਪੰਜਾਬ ਦੀ ਡਿਵੈਲਪਮੈਂਟ ਦਾ ਕੰਮ ਹੈ, ਉਹ ਪਿਛਲੇ ਸਾਲਾਂ ਵਿਚ ਬਿਲਕੁਲ ਨਹੀਂ ਹੁੰਦਾ ਰਿਹਾ। ਹੁਣ ਪੰਜਾਬ ਸਰਕਾਰ ਨੇ ਲੋਕਾਂ ਨੂੰ ਕੁਝ ਰੀਲੀਫ ਦਿੱਤਾ ਹੈ ਅਤੇ ਲੋਕਾਂ ਦੀਆਂ ਮੁਸ਼ਕਲਾਂ ਹੱਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਪੰਜਾਬ ਦੇ ਵਿਚ ਪਿਛਲੇ ਸਮੇਂ ਵਿਚ ਕੁਦਰਤੀ ਆਫਤਾਂ ਵੀ ਬੜੀਆਂ ਆਉਂਦੀਆਂ ਰਹੀਆਂ, ਜਿਨ੍ਹਾਂ ਦਾ ਪੰਜਾਬ ਦੀ ਅਟਾਨੋਮੀ ਤੇ ਬੜਾ ਭਾਰੀ ਅਸਰ ਪੈਂਦਾ ਰਿਹਾ। ਪਹਿਲੀ ਸਰਕਾਰ ਨੇ ਲੋਕਾਂ ਨੂੰ ਇਨ੍ਹਾਂ ਆਫਤਾਂ ਤੋਂ ਬਚਾਉਣ ਲਈ ਕੋਈ ਕੰਮ ਨਹੀਂ ਕੀਤਾ, ਪਰ ਹੁਣ ਦੀ ਸਰਕਾਰ ਇਸ ਪਾਸੇ ਵੱਲ ਆਪਣਾ ਪੂਰਾ ਧਿਆਨ ਦੇ ਰਹੀ ਹੈ ਅਤੇ ਲੋਕਾਂ ਨੂੰ ਇਹਨਾਂ ਕੁਦਰਤੀ ਆਫਤਾਂ ਤੋਂ ਬਚਾਉਣ ਲਈ ਹਰ ਪ੍ਰਕਾਰ ਦੀ ਮਦਦ ਦੇ ਰਹੀ ਹੈ। ਫਿਰ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੇ ਜੋ ਫੈਸਲੇ ਸਨ, ਉਨ੍ਹਾਂ ਵੱਲ ਵੀ ਕੋਈ ਧਿਆਨ ਇਨ੍ਹਾਂ ਬਿਓਰੋਕਰੈਟਿਕ ਅਫ਼ਸਰਾਂ ਨੇ ਨਹੀਂ ਦਿੱਤਾ। ਜੋ ਪੰਜਾਬ ਸਰਕਾਰ ਦੇ ਫੈਸਲੇ ਹੁੰਦੇ ਸਨ, ਉਹ ਵੀ ਇਹ ਲਾਗੂ ਨਹੀਂ ਕਰਦੇ ਸਨ। ਮੈਂ ਆਪਣੀ ਸਰਕਾਰ ਨੂੰ ਇਹ ਸੁਝਾਵ ਦੇਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਪੰਜਾਬ ਸਰਕਾਰ ਜੋ ਸਕੀਮ ਬਣਾਉਂਦੀ ਹੈ, ਜੋ ਫੈਸਲਾ ਕਰਦੀ ਹੈ, ਉਹ ਫੌਰੀ ਤੌਰ ਤੇ ਲਾਗੂ ਹੋਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਸਹੂਲਤ ਮਿਲ ਸਕੇ। ਇਸ ਦੇ ਨਾਲ ਹੀ ਮੇਰਾ ਇਹ ਵੀ ਸੁਝਾਵ ਹੈ ਕਿ ਪੈਸਾ ਮਹਿਕਮਿਆਂ ਨੂੰ ਪਹਿਲਾਂ ਮਿਲਣਾ ਚਾਹੀਦਾ ਹੈ। ਪਹਿਲਾਂ ਦਾ ਇਕ ਰਿਵਾਜ ਪਿਆ ਹੋਇਆ ਹੈ ਕਿ ਸਾਰਾ ਪੈਸਾ ਮਾਰਚ ਵਿਚ ਖਤਮ ਕਰਨਾ ਹੈ ਔਰ ਪੈਸਾ ਵੀ ਅਖੀਰ ਵਿਚ ਆ ਕੇ ਮਹਿਕਮਿਆਂ ਨੂੰ ਦਿੱਤਾ ਜਾਂਦਾ ਸੀ। ਬਹੁਤ ਸਾਰਾ ਪੈਸਾ ਲੈਪਸ ਵੀ ਹੋ ਜਾਂਦਾ ਸੀ। ਹੇਰਾ ਫੇਰੀ ਵੀ ਬਹੁਤ ਹੁੰਦੀ ਸੀ। ਕੋਈ ਇਸ ਕਿਸਮ ਦਾ ਵੀ ਰਿਵਾਜ ਪਿਆ ਹੋਇਆ ਸੀ ਕਿ ਬਿਨਾਂ ਰਿਸ਼ਵਤ ਦਿਤੇ ਕਾਗਜ਼ ਵੀ ਨਹੀਂ ਸੀ ਤੁਰਦਾ। ਇਹ ਜਿਹੜਾ ਪੁਰਾਣਾ ਰਿਵਾਜ ਪਿਆ ਹੋਇਆ ਸੀ, ਇਸ ਨੂੰ ਵੀ ਖਤਮ ਕਰਨਾ ਚਾਹੀਦਾ ਹੈ। ਇਹ ਠੀਕ ਹੈ ਕਿ ਇਸ ਸਰਕਾਰ ਨੇ ਪਾਵਰ ਡੀਸੈਂਟਰੇਲਾਈਜ਼ ਕੀਤੀ ਹੈ ਤਾਂ ਕਿ ਲੋਕਾਂ ਨੂੰ ਹਰ ਕੰਮ ਲਈ ਚੰਡੀਗੜ੍ਹ ਨਾ ਆਉਣਾ ਪਵੇ, ਲੋਕਾਂ ਨੂੰ ਇਥੇ ਬਹੁਤੇ ਗੇੜੇ ਨਾ ਮਾਰਨੇ ਪੈਣ। ਇਸ ਦੇ ਨਾਲ ਲੋਕਾਂ ਨੂੰ ਕਾਫੀ ਸਹੂਲਤ ਮਿਲੀ ਹੈ, ਪਰ ਕੁਰੱਪਸ਼ਨ ਦੂਰ ਕਰਨ ਵਲ ਬਹੁਤ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ।

[ਸਰਦਾਰ ਦਲੀਪ ਸਿੰਘ ਪਾਂਧੀ]

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਟੈਕਸਾਂ ਦੀ ਬਹੁਤ ਚੋਰੀ ਹੁੰਦੀ ਹੈ । ਸ਼ਰਾਬ ਦੇ ਠੇਕੇ ਹਨ ਜਾਂ ਪੈਸੈਂਜਰ ਟੈਕਸ ਹੈ, ਉਸ ਦੇ ਵਿਚ ਬਹੁਤ ਹੇਰਾ ਫੇਰੀ ਹੁੰਦੀ ਹੈ । ਇਸ ਵੱਲ ਵੀ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ । ਜੇ ਸਰਕਾਰ ਇਸ ਪਾਸੇ ਵੱਲ ਆਪਣਾ ਪੂਰਾ ਧਿਆਨ ਦੇਵੇ ਤਾਂ ਇਸ ਨਾਲ ਕਾਫੀ ਇਨਕਮ ਵਿਚ ਵਾਧਾ ਹੋ ਸਕਦਾ ਹੈ । ਫਿਰ ਦਿੱਲੀ ਵਿਚ ਪੰਜਾਬ ਸਰਕਾਰ ਦੀ ਪ੍ਰਾਪਰਟੀ ਹੈ, ਉਸ ਦਾ ਬਹੁਤ ਸਾਰਾ ਪੈਸਾ ਭਾਰਤ ਦੀ ਸਰਕਾਰ ਵੱਲ ਰਹਿੰਦਾ ਹੈ । ਉਹ ਪੈਸਾ ਵੀ ਵਸੂਲਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਲੋਕਾਂ ਦਾ ਭਲਾ ਹੋ ਸਕੇ ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇੱਟਾਂ, ਕੋਲੇ ਆਦਿ ਦੀ ਬੜੀ ਸ਼ਾਰਟੇਜ ਹੈ । ਇੱਟਾਂ ਇਸ ਵੇਲੇ 250/- ਰੁਪਏ ਹਜ਼ਾਰ ਵਿੱਕ ਰਹੀਆਂ ਹਨ । ਇਨ੍ਹਾਂ ਦੇ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਵਕਤਾਂ ਦੇ ਪੁਰਾਣੇ ਬੰਦੇ ਠੇਕੇਦਾਰ ਹਨ, ਉਹ ਨਵੇਂ ਠੇਕੇਦਾਰਾਂ ਨੂੰ ਅੱਗੇ ਆਉਣ ਨਹੀਂ ਦਿੰਦੇ, ਜਿਸ ਕਰਕੇ ਇਸ ਵੇਲੇ ਇੱਟਾਂ ਦਾ ਇਹ ਭਾਅ ਚਲ ਰਿਹਾ ਹੈ। ਜਿਸ ਦਾ ਨਤੀਜਾ ਇਹ ਹੈ ਕਿ ਡਿਵੈਲਪਮੈਂਟ ਦੇ ਕੰਮ ਰੁਕੇ ਹੋਏ ਹਨ। ਅਜ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਪਿੰਡ ਵਿਚ ਗਿਆ ਸੀ, ਜਿਹੜਾ ਕਿ ਬਲਾਕ ਸਰਹਿੰਦ, ਜ਼ਿਲ੍ਹਾ ਪਟਿਆਲਾ, ਵਿਚ ਹੈ ਅਤੇ ਉਥੇ ਫੋਕਲ ਪੁਆਇੰਟ ਹੈ । ਜੋ ਕੰਮ ਹੋ ਰਿਹਾ ਹੈ, ਉਥੇ ਇੱਟਾਂ ਥਰਡ ਕਲਾਸ ਵਰਤੀਆਂ ਜਾ ਰਹੀਆਂ ਹਨ ਅਤੇ ਜੋ ਡਾਇਮੈਨਸ਼ਨ ਉਨ੍ਹਾਂ ਦੀ ਹੈ ਉਸਦੀ ਲੰਬਾਈ ਵੀ ਘਟ ਹੈ ਅਤੇ ਚੌੜਾਈ ਵੀ ਘੱਟ ਹੈ । ਮੇਰੀ ਅਰਜ਼ ਹੈ ਕਿ ਇਸ ਕਿਸਮ ਦੀਆਂ ਗੱਲਾਂ ਨੂੰ ਰੋਕਣਾ ਚਾਹੀਦਾ ਹੈ। ਇਸੇ ਤਰ੍ਹਾਂ ਮਿੱਟੀ ਦੇ ਤੇਲ ਦੀ ਸ਼ਾਰਟੇਜ ਹੈ । ਪੰਜਾਬ ਵਿਚ ਡੀਜ਼ਲ ਦੀ ਸ਼ਾਰਟੇਜ ਹੈ ਔਰ ਇਨ੍ਹਾਂ ਗੱਲਾਂ ਨਾਲ ਪੰਜਾਬ ਦੇ ਲੋਕਾਂ ਨੂੰ ਬੜੀ ਪ੍ਰੇਸ਼ਾਨੀ ਹੈ । ਇਹ ਸ਼ਾਰਟੇਜ ਸਾਰੀ ਇਨ੍ਹਾਂ ਸਾਹਮਣੇ ਬੈਠੇ ਸਾਥੀਆਂ ਦੀ ਵਜ੍ਹਾ ਕਰਕੇ ਕਰੀਏਟ ਹੋਈ ਹੈ, ਕਿਉਂਕਿ ਇਨ੍ਹਾਂ ਨੇ ਪਹਿਲਾਂ ਕੋਈ ਮਾਸਟਰ ਪਲਾਨ ਨਹੀਂ ਸੀ ਬਣਾਈ। ਇਨ੍ਹਾਂ ਦੀ ਸਰਕਾਰ ਜੋ ਸੈਂਟਰ ਵਿਚ ਸੀ, ਉਸ ਨੇ ਕੋਈ ਮਾਸਟਰ ਪਲਾਨ ਨਹੀਂ ਸੀ ਬਣਾਈ, ਜਿਸ ਦੀ ਵਜ੍ਹਾ ਕਰਕੇ ਅੱਜ ਦਿਕਤਾਂ ਆ ਰਹੀਆਂ ਹਨ । ਉਸ ਵੇਲੇ ਦੀ ਸਰਕਾਰ ਨੂੰ ਚਾਹੀਦਾ ਸੀ ਕਿ ਉਹ ਕੋਈ ਪਲਾਨਿੰਗ ਕਰਦੀ ਅਤੇ ਦੂਸਰੇ ਮੁਲਕਾਂ ਦੀਆਂ ਸਰਕਾਰਾਂ ਨਾਲ, ਵਿਦੇਸ਼ਾਂ ਨਾਲ ਕੋਈ ਸਮਝੌਤਾ ਕਰਕੇ, ਇਸ ਸ਼ਾਰਟੇਜ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਦੀ। ਪੰਜਾਬ ਦਾ ਕਿਸਾਨ ਪਟਰੋਲ ਪੰਪਾਂ ਤੇ ਰੁਲਦਾ ਰਿਹਾ ਅਤੇ ਉਸ ਨੂੰ ਕਿਸੀ ਪ੍ਰਕਾਰ ਦੀ ਕੋਈ ਸਹੂਲਤ ਨਹੀਂ ਦਿੱਤੀ ਗਈ। ਪੰਜਾਬ ਦੇ ਕਿਸਾਨ ਨੇ ਆਪਣੀ ਮਿਹਨਤ ਦੇ ਨਾਲ ਅਨਾਜ ਪੈਦਾ ਕੀਤਾ, ਅਨਾਜ ਵਿਚ ਵਾਧਾ ਕੀਤਾ। ਇਸ ਕਰਕੇ ਮੇਰੀ ਇਸ ਸਰਕਾਰ ਅਗੇ ਬੇਨਤੀ ਹੈ ਕਿ ਉਹ ਇਨ੍ਹਾਂ ਗੱਲਾਂ ਵਲ ਧਿਆਨ ਦੇਵੇ ਅਤੇ ਕਿਸਾਨਾਂ ਨੂੰ ਸਹੂਲਤਾਂ ਦੇਵੇ। ਇਹ ਠੀਕ ਹੈ ਕਿ ਇਸ ਸਰਕਾਰ ਨੇ ਕਾਫੀ ਕੋਸ਼ਿਸ਼ ਕੀਤੀ ਹੈ ਕਿ ਅੱਜ ਪੰਜਾਬ ਦੇ ਵਿਚ ਡੀਜ਼ਲ ਦੀ ਸ਼ਾਰਟੇਜ ਨਾ ਆਵੇ, ਮਿਟੀ ਦੇ ਤੇਲ ਦੀ ਸ਼ਾਰਟੇਜ ਨਾ ਆਵੇ, ਪਰ ਇਸ ਵਲ ਆਪਣਾ ਹੋਰ ਧਿਆਨ ਦੇ ਕੇ ਲੋਕਾਂ ਨੂੰ ਸਹੂਲਤ ਦਿੱਤੀ ਜਾਵੇ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਟੈਕਸ ਦੀ ਚੋਰੀ ਹੋ ਰਹੀ ਹੈ । ਪ੍ਰਾਈਵੇਟ ਕਾਰਾਂ ਟੈਕਸੀਆਂ ਦੇ ਰੂਪ ਵਿਚ ਚਲ ਰਹੀਆਂ ਹਨ ਅਤੇ ਇਹ ਕਾਰਾਂ ਅਸਰ ਰਸੂਖ ਵਾਲੇ ਆਦਮੀ ਚਲਾ ਰਹੇ ਹਨ, ਇਹ ਪ੍ਰਾਈਵੇਟ ਟੈਕਸੀਆਂ ਸਰਕਾਰੀ ਅਫ਼ਸਰਾਂ ਦੀਆਂ ਚਲਦੀਆਂ ਹਨ ਔਰ ਉਹ ਰੇਟ ਵੀ ਆਪਣੀ ਮਨ ਮਰਜ਼ੀ ਦਾ ਲੈਂਦੇ ਹਨ। ਇਸ ਪਾਸੇ ਵੀ ਧਿਆਨ ਦੇ ਕੇ ਕਾਫੀ ਪੈਸਾ ਬਚਾਇਆ ਜਾ ਸਕਦਾ ਹੈ, ਜਿਹੜਾ ਕਿ ਪੰਜਾਬ ਦੇ ਭਲਾਈ ਦੇ ਕੰਮ ਵਿਚ ਖਰਚ

ਕੀਤਾ ਜਾ ਸਕਦਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪਾਸੇ ਧਿਆਨ ਦੇ ਕੇ ਹੇਰਾ ਫੇਰੀ ਨੂੰ ਰੋਕਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਪਾਂਧੀ ਸਾਹਿਬ, ਤੁਸੀਂ ਹੋਰ ਕਿੰਨਾ ਟਾਈਮ ਲਵੋਂਗੇ ?

**ਸਰਦਾਰ ਦਲੀਪ ਸਿੰਘ ਪਾਂਧੀ :** ਜਿੰਨਾ ਹੁਕਮ ਕਰੋ, ਜਨਾਬ, ਮੈਂ ਤਾਂ ਤੁਹਾਡੀ ਡਿਸਪੋਜ਼ਲ ਤੇ ਹਾਂ ।

**Mr. Deputy Speaker :** Please try to wind up.

**ਸਰਦਾਰ ਦਲੀਪ ਸਿੰਘ ਪਾਂਧੀ :** ਬਹੁਤ ਅੱਛਾ ਜਨਾਬ। ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਅਸੀਂ ਯੂਨੀਵਰਸਿਟੀਆਂ ਨੂੰ, ਪੰਜਾਬੀ ਯੂਨੀਵਰਸਿਟੀ ਜਾਂ ਪੰਜਾਬ ਯੂਨੀਵਰਸਿਟੀ ਜਾਂ ਹੋਰ ਦੂਸਰੀਆਂ ਯੂਨੀਵਰਸਿਟੀਆਂ ਨੂੰ ਦਿੰਦੇ ਹਾਂ, ਉਸ ਨੂੰ ਦੇਖਣਾ ਚਾਹੀਦਾ ਹੈ ਕਿ ਉਸ ਦੀ ਪ੍ਰਾਪਰ ਯੂਟੇਲਾਈਜ਼ੇਸ਼ਨ ਵੀ ਹੋ ਰਹੀ ਹੈ ਜਾਂ ਨਹੀਂ । ਪੰਜਾਬ ਯੂਨੀਵਰਸਿਟੀ ਨੂੰ ਅਸੀਂ ਪੈਸਾ ਦਿੰਦੇ ਹਾਂ, ਪਰ ਸਾਡਾ ਉਥੇ ਉਸ ਯੂਨੀ-ਵਰਸਿਟੀ ਵਿਚ ਕੋਈ ਨੁਮਾਇੰਦਾ ਨਹੀਂ। ਮੇਰੀ ਅਰਜ਼ ਹੈ ਕਿ ਸੈਂਟਰ ਦੀ ਸਰਕਾਰ ਨਾਲ ਸਖਤੀ ਨਾਲ ਇਹ ਮਾਮਲਾ ਲੈਣਾ ਚਾਹੀਦਾ ਹੈ । ਜੋ ਪੈਸਾ ਅਸੀਂ ਦਿੰਦੇ ਹਾਂ ਉਸ ਦੀ ਪ੍ਰਾਪਰ ਯੂਟੇਲਾਈਜ਼ੇਸ਼ਨ ਦੇਖਣੀ ਚਾਹੀਦੀ ਹੈ । ਉਹ ਪੈਸਾ ਉਹ ਆਪਣੀ ਮਰਜ਼ੀ ਨਾਲ ਖਰਚ ਕਰਦੇ ਹਨ। ਇਸ ਗਲ ਵਲ ਸਰਕਾਰ ਨੂੰ ਆਪਣਾ ਪੂਰਾ ਧਿਆਨ ਦੇਣ ਦੀ ਲੋੜ ਹੈ ।

ਇਸੇ ਤਰ੍ਹਾਂ ਅਫ਼ਸਰਾਂ ਵਾਸਤੇ ਜ਼ਰੂਰੀ ਨਹੀਂ ਕਿ ਜੀਪਾਂ ਹੋਣ । ਇਹ ਜ਼ਰੂਰੀ ਨਹੀਂ ਕਿ ਉਨ੍ਹਾਂ ਨੂੰ ਜੀਪਾਂ ਹੀ ਦੇਣੀਆਂ ਹਨ, ਉਨ੍ਹਾਂ ਵਾਸਤੇ ਕਾਰਾਂ ਵੀ ਹੋ ਸਕਦੀਆਂ ਹਨ । (ਵਿਘਨ) ਇਸ ਤਰ੍ਹਾਂ ਜੋ ਪੁਰਾਣਾ ਢਾਂਚਾ ਚਲਿਆ ਆ ਰਿਹਾ ਹੈ ਉਸ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ, ਉਸ ਨੂੰ ਰੀ-ਆਰਗੇਨਾਈਜ਼ੇਸ਼ਨ ਕਰਨ ਦੀ ਲੋੜ ਹੈ । ਇਸ ਤਰ੍ਹਾਂ ਬੱਚਤ ਕਰਕੇ ਕਾਫੀ ਖਰਚ ਘਟਾਇਆ ਜਾ ਸਕਦਾ ਹੈ, ਜਿਸ ਨਾਲ ਪੰਜਾਬ ਦੇ ਲੋਕਾਂ ਦਾ ਭਲਾ ਹੋ ਸਕਦਾ ਹੈ ਅਤੇ ਇਸ ਪੈਸੇ ਨਾਲ ਪੰਜਾਬ ਦੇ ਲੋਕਾਂ ਨੂੰ ਹੋਰ ਸਹੂਲਤਾਂ ਮਿਲ ਸਕਦੀਆਂ ਹਨ ।

ਇਸੇ ਤਰ੍ਹਾਂ ਮੈਂ ਕਹਿਣਾ ਚਾਹੁਦਾ ਹਾਂ ਕਿ ਬੱਸਾਂ ਹੋਰ ਪਾਓ । ਪ੍ਰਾਈਵੇਟ ਓਪਰੇਟਰਜ਼ ਨੂੰ ਰੂਟ ਦਿਓ, ਗਰੀਬਾਂ ਨੂੰ ਰੂਟ ਦਿਓ, ਸੋਸਾਇਟੀਆਂ ਬਣਾ ਕੇ ਗਰੀਬ ਲੋਕਾਂ ਨੂੰ ਰੂਟ ਦਿਓ । ਜਿਹੜੀ ਪੱਤੇ ਬਾਜ਼ੀ ਹੈ ਜਾਂ ਹੇਰਾ ਫੇਰੀ ਹੈ, ਉਹ ਨਹੀਂ ਹੋਣੀ ਚਾਹੀਦੀ ਹੈ । ਅੱਜ ਬੱਸ ਸਟੈਂਡ ਟੁੱਟ ਗਿਆ, ਅਜ ਬੱਸ ਟੁੱਟ ਗਈ, ਕਿਧਰੇ ਕੋਈ ਪ੍ਰਾਪਰਟੀ ਫੂਕ ਦਿੱਤੀ, ਕਿਧਰੇ ਕੁਝ ਨੁਕਸਾਨ ਕਰ ਦਿੱਤਾ। ਇਹ ਸਾਰਾ ਕੁਝ ਸੀ.ਪੀ.ਆਈ. ਅਤੇ ਇਨ੍ਹਾਂ ਸਾਹਮਣੇ ਬੈਠੇ ਸਾਥੀਆਂ ਦੇ ਏਜੰਟ ਕਰਵਾ ਰਹੇ ਹਨ। ਠੀਕ ਹੈ ਡੈਮੋਕਰੇਸੀ ਹੈ, ਪਰ ਡੈਮੋਕਰੇਸੀ ਵਿਚ ਇਹ ਤਾਂ ਨਹੀਂ ਕਿ ਪ੍ਰਾਪਰਟੀ ਫੂਕ ਦਿਓ ਜਾਂ ਪ੍ਰਾਪਰਟੀ ਨੂੰ ਕੋਈ ਹੋਰ ਨੁਕਸਾਨ ਪਹੁਚਾਓ । ਪੰਜਾਬ ਦੀ ਸਰਕਾਰ ਨੇ, ਸੈਂਟਰ ਦੀ ਸਰਕਾਰ ਨੇ ਤੁਹਾਨੂੰ ਸਹੂਲਤਾਂ ਦਿੱਤੀਆਂ ਹਨ। ਅਗਰ ਕੋਈ ਐਸੀ ਗੱਲ ਕਰਨੀ ਹੈ ਤਾਂ ਪੁਰ ਅਮਨ ਬੈਠ ਕੇ ਗੱਲ ਬਾਤ ਕਰੋ, ਲੋਕਾਂ ਦੇ ਹਿਤ ਦੀ ਗਲ ਕਰੋ। ਇਹ ਗੱਲਾਂ ਕਰਨੀਆਂ ਕਿ ਹੁਣ ਇਹ ਸਰਕਾਰ ਚੰਦਰੀ ਹੈ, ਇਹ ਸਰਕਾਰ ਮਾੜੀ ਹੈ, ਇਸ ਨੇ ਇਹ ਨਹੀਂ ਕੀਤਾ, ਇਸ ਸਰਕਾਰ ਨੇ ਉਹ ਨਹੀਂ ਕੀਤਾ। ਅੱਜ ਤੁਹਾਨੂੰ ਇਹ ਗੱਲਾਂ ਦਿਸਦੀਆਂ ਹਨ ਅੱਜ ਤੋਂ ਪਹਿਲਾਂ ਜਦੋਂ ਤੁਹਾਡਾ ਆਪਣਾ ਰਾਜ ਸੀ, ਉਸ ਵੇਲੇ

[ਸਰਦਾਰ ਦਲੀਪ ਸਿੰਘ ਪਾਂਧੀ]

ਇਹ ਚੀਜ਼ਾਂ ਤੁਹਾਨੂੰ ਕਿਉਂ ਨਾ ਨਜ਼ਰ ਆਈਆਂ। (ਵਿਘਨ) ਕਿਸੇ ਨੂੰ ਅਮਰੀਕਾ ਤੋਂ ਪੈਸਾ ਆਇਆ, ਕਿਸੇ ਨੂੰ ਰੂਸ ਤੋਂ ਪੈਸਾ ਆਇਆ ਔਰ ਇਸ ਦੇ ਨਾਲ ਇਨ੍ਹਾਂ ਦਾ ਦਿਮਾਗ਼ ਹੀ ਖਰਾਬ ਹੋ ਗਿਆ। (ਵਿਘਨ) ਹੁਣ ਇਹ ਇਹੋ ਜਿਹੀਆਂ ਗੱਲਾਂ ਕਰਦੇ ਹਨ। ਕੀ ਉਸ ਵੇਲੇ ਮੁਲਾਜ਼ਮਾਂ ਦੀ ਜਾਂ ਹੋਰ ਲੋਕਾਂ ਦੀ ਕੋਈ ਮੰਗ ਨਹੀਂ ਸੀ। ਹੁਣ ਜੋ ਤੁਸੀਂ ਕਦੇ ਕਹਿੰਦੇ ਹੋ ਮੁਰਦਾਬਾਦ, ਕਦੇ ਜ਼ਿੰਦਾਬਾਦ ...(ਵਿਘਨ)

**ਕਾਮਰੇਡ ਦਾਨਾ ਰਾਮ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਸੀਂ ਤਾਂ ਉਦੋਂ ਵੀ ਗ਼ਲਤ ਕੰਮ ਨੂੰ ਗ਼ਲਤ ਕਹਿੰਦੇ ਸੀ। (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਅੱਜ ਮੁਲਾਜ਼ਮ ਖੁਸ਼ ਹਨ। ਅੱਜ ਥਾਣੇ ਵਿਕਣ ਦਾ ਰਿਵਾਜ ਖ਼ਤਮ ਹੋ ਗਿਆ ਹੈ, ਤਹਿਸੀਲਾਂ ਵਿਕਣੀਆਂ ਬੰਦ ਹੋ ਗਈਆਂ ਹਨ। ਹੁਣ ਕਿਸੇ ਦੀ ਮਨ ਮਰਜ਼ੀ ਨਾਲ ਕੰਮ ਨਹੀਂ ਹੁੰਦਾ। (ਵਿਘਨ) ਚੱਕੀ ਹੋਈ ਲੰਬੜਾਂ ਦੀ ਥਾਣੇਦਾਰ ਦੇ ਬਰਾਬਰ ਬੋਲੇ।

**ਸ੍ਰੀ ਡਿਪਟੀ ਸਪੀਕਰ** : ਪਾਂਧੀ ਸਾਹਿਬ, ਹੁਣ ਵਾਈਂਡ ਅੱਪ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਆਪਣੇ ਸਮੇਂ ਵਿਚ ਕੀ ਕੁਝ ਹੁੰਦਾ ਰਿਹਾ ਹੈ, ਉਹ ਨਹੀਂ ਇਨ੍ਹਾਂ ਨੂੰ ਦਿਖਿਆ। ਹਸਪਤਾਲਾਂ ਵਿਚ ਦਵਾਈਆਂ ਨਹੀਂ, ਮਿਉਂਸਪਲ ਕਮੇਟੀਆਂ ਵਿਚ ਗੰਦ ਘੋਲਿਆ ਹੋਇਆ ਸੀ। ਸਾਰੀ ਐਡਮਨਿਸਟਰੇਸ਼ਨ ਦਾ ਸਤਿਆ-ਨਾਸ ਕੀਤਾ ਹੋਇਆ ਸੀ। ਮੈਂ ਤਾਂ ਕਹਿੰਦਾ ਹਾਂ ਕਿ 1947 ਤੋਂ ਬਾਅਦ ਜੋ ਰਾਜ ਮਿਲਿਆ ਸੀ, ਅੱਜ ਉਸ ਤੋਂ ਵੀ ਬੁਰਾ ਸਾਨੂੰ ਮਿਲਿਆ ਹੈ।

ਐਫ.ਐਮ. ਸਾਹਿਬ ਨੇ ਵਰਲਡ ਬੈਂਕ ਤੋਂ ਪੈਸਾ ਲਿਆ ਕੇ ਦਿੱਤਾ ਹੈ, ਇਸ ਦੇ ਲਈ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ। ਇਸ ਤੋਂ ਅੱਗੇ ਮੈਂ ਕਹਾਂਗਾ ਕਿ ਸਲੱਮ ਲਈ ਹੋਰ ਪੈਸਾ ਰਖਣਾ ਚਾਹੀਦਾ ਹੈ ਤਾਂ ਕਿ ਗਰੀਬਾਂ ਦਾ ਹਿੱਤ ਹੋਵੇ, ਗਲੀਆਂ ਪਕੀਆਂ ਕਰੋ, ਉਨ੍ਹਾਂ ਲਈ ਪੈਸੇ ਦਿਓ ਅਤੇ ਗਰੀਬਾਂ ਦਾ ਜ਼ਿਆਦਾ ਧਿਆਨ ਰਖੋ। ਇਸ ਤਰ੍ਹਾਂ ਦੀਆਂ ਹੋਰ ਜੋ ਗਰੀਬਾਂ ਦੀਆਂ ਪ੍ਰਾਬਲਮਜ਼ ਹਨ, ਉਨ੍ਹਾਂ ਦਾ ਧਿਆਨ ਰਖਣਾ ਚਾਹੀਦਾ ਹੈ।

ਇਨ੍ਹਾਂ ਨੇ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਲਾਅ ਐਂਡ ਆਰਡਰ ਦੀ ਗੱਲ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਕਿਸੇ ਨੂੰ ਕਾਨੂੰਨ ਆਪਣੇ ਹੱਥ ਵਿਚ ਲੈਣ ਦਾ ਕੋਈ ਅਧਿਕਾਰ ਨਹੀਂ ਹੈ। ਇਨ੍ਹਾਂ ਦੇ ਗਿਆਨੀ ਜੀ, ਜਿਨ੍ਹਾਂ ਨੇ ਸੰਤਾ ਸਿੰਘ ਨੂੰ ਮਹਾਨ ਖਾਲਸਾ ਬਣਾਇਆ ਹੋਇਆ ਸੀ ਅਤੇ ਉਨ੍ਹਾਂ ਨੇ ਉਦੋਂ ਦੇ ਮੁੱਖ ਮੰਤਰੀ ਨੂੰ ਮਹਾਨ ਸਿੱਖ ਬਣਾਇਆ ਹੋਇਆ ਸੀ (ਵਿਘਨ) ਅਤੇ ਹੁਣ ਉਸ ਸੰਤਾ ਸਿੰਘ ਨੂੰ ਇਨ੍ਹਾਂ ਨੇ ਪ੍ਰਧਾਨ, ਖਾਲਸਾ ਦਲ, ਬਣਾ ਦਿੱਤਾ ਹੈ। (ਵਿਘਨ) ਲਾਲ ਕੁਰਤੀ ਵਾਲੇ ਇਨ੍ਹਾਂ ਨੇ ਪੈਦਾ ਕੀਤੇ, ਇਹੋ ਜਿਹੇ ਨਿਹੰਗ ਇਨ੍ਹਾਂ ਨੇ ਪੈਦਾ ਕੀਤੇ। ਮੈਂ ਅਰਜ਼ ਕਰਾਂ ਕਿ ਇਨ੍ਹਾਂ ਸਾਰਿਆਂ ਤੋਂ ਆਰਮਜ਼ ਖੋਹ ਲਵੋ ਅਤੇ ਠੀਕ ਆਦਮੀਆਂ ਨੂੰ ਦਿਓ। ਇਹ ਉਨ੍ਹਾਂ ਨੂੰ ਚੁੱਕਦੇ ਹਨ ਅਤੇ ਚੁੱਕ ਕੇ ਲੜਾਈਆਂ ਕਰਵਾਉਂਦੇ ਹਨ ਮੰਦਰਾਂ ਅਤੇ ਗੁਰਦਵਾਰਿਆਂ ਵਿਚ। ਇਹ ਸਾਰੇ ਕਾਂਗਰਸ ਵਾਲੇ ਪਾਪੀ ਹਨ ਅਤੇ ਸੀ.ਪੀ.ਆਈ. ਵਾਲੇ ਇਨ੍ਹਾਂ ਦੇ ਏਜੰਟ ਹਨ (ਵਿਘਨ)। ਇਨ੍ਹਾਂ ਨੇ ਗੋਲੀਆਂ ਚਲਵਾਈਆਂ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਨੇ ਸਾਡੀ ਪਾਰਟੀ ਕਾਂਗਰਸ (ਆਈ) ਵਲ ਇਸ਼ਾਰਾ ਕਰਕੇ ਕੁਝ ਸਬੰਧ ਕਿਧਰੇ ਜੋੜੇ ਹਨ। ਮੈਂ ਦਸਣਾ ਚਾਹੁੰਦਾ ਹਾਂ ਕਿ ਕਾਂਗਰਸ (ਆਈ) ਇਕ ਸੈਕੂਲਰ ਪਾਰਟੀ ਹੈ । (ਵਿਘਨ)

**Mr. Deputy Speaker :** Are you on a Point of Order or on a Point of Personal Explanation ?

**Doctor Kewal Krishan:** I am on a Point of Order and I also want to explain the position of my party. ਮੈਂ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਦਾ ਕਿਸੇ ਖਾਸ ਧਰਮ ਨਾਲ ਕੋਈ ਸਬੰਧ ਨਹੀਂ ਹੈ । (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਇਨ੍ਹਾਂ ਦੇ ਨਿਹੰਗ ਸਿੰਘ ਹਨ, ਇਹ ਉਨ੍ਹਾਂ ਤੋਂ ਸ਼ਰਾਰਤਾਂ ਕਰਵਾਉਂਦੇ ਹਨ । ਇਹ ਨਿਰੰਕਾਰੀਆਂ ਦੀ ਬੈਕ ਤੇ ਹਨ । ਇਹ ਬਦਅਮਨੀ ਫੈਲਾਉਣਾ ਚਾਹੁਦੇ ਹਨ । ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਗੁਰਦਵਾਰਿਆਂ ਦੀਆਂ ਚੋਣਾਂ ਨਹੀਂ ਲੜਨੀਆਂ, ਪਰ ਸੱਭ ਤੋਂ ਵੱਧ ਇਹ ਲੜਦੇ ਰਹੇ । ਪਤਾ ਨਹੀਂ ਇਨ੍ਹਾਂ ਨੂੰ ਕੀ ਤਕਲੀਫ ਸੀ ? (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਇਹ ਜੋ ਬਜਟ ਹੈ, ਇਸ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ । ਇਨ੍ਹਾਂ ਕਾਂਗਰਸੀਆਂ ਨੇ ਸਾਨੂੰ ਫੜ ਕੇ ਅਦਰ ਦੇ ਦਿੱਤਾ ਸੀ ਕਿਉਂਕਿ ਅਸੀਂ ਇਨ੍ਹਾਂ ਦੀ ਜਨ ਵਿਰੋਧੀ ਪਾਲੀਸੀਆਂ ਦੀ ਵਿਰੋਧਤਾ ਕੀਤੀ ਸੀ। ਇਨ੍ਹਾਂ ਨੂੰ ਤਾਂ ਬੋਲਣ ਦੀ ਇਜਾਜ਼ਤ ਤੱਕ ਨਹੀਂ ਹੋਣੀ ਚਾਹੀਦੀ । ਇਹ ਜਨਤਾ ਦੇ ਕਾਤਲ ਹਨ, ਜਨਤਾ ਦੇ ਦੁਸ਼ਮਣ ਹਨ, ਗਰੀਬਾਂ ਦੇ ਐਕਸਪਲਾਇਟਰ ਹਨ। ਇਨ੍ਹਾਂ ਨੇ ਗਰੀਬਾਂ ਨੂੰ ਲੁੱਟਿਆ ਹੈ। ਇਹ ਡੈਮੋਕਰੇਸੀ ਦੇ ਕਾਤਲ ਹਨ, ਪ੍ਰੈਸ ਦੇ ਕਾਤਲ ਹਨ, ਇਨ੍ਹਾਂ ਨੇ ਤਾਂ ਪ੍ਰੈਸ ਦੇ ਨੁਮਾਇੰਦਿਆਂ ਨੂੰ ਅੰਦਰ ਦੇ ਦਿੱਤਾ ਸੀ। ਮੈਂ ਪੰਜਾਬ ਦੀ ਮੌਜੂਦਾ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਪੁਰਅਮਨ ਮਾਹੌਲ ਪੈਦਾ ਕਰ ਦਿੱਤਾ ਹੈ। ਮੈਂ ਇਕ ਵਾਰੀ ਫਿਰ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਐਫ. ਐਮ. ਸਾਹਿਬ ਨੇ ਬਜਟ ਪੇਸ਼ ਕੀਤਾ ਹੈ, ਜਿਹੜਾ ਕਿ ਘਾਟੇ ਦਾ ਬਜਟ ਹੈ । ਤੁਹਾਨੂੰ ਪਤਾ ਹੀ ਹੈ ਕਿ ਘਾਟੇ ਦੇ ਬਜਟ ਜਿਹੜੇ ਹਨ, ਉਨ੍ਹਾਂ ਦਾ ਘਾਟਾ ਪੂਰਾ ਕਰਨ ਲਈ ਪੈਸੇ ਦੀ ਲੋੜ ਹੁੰਦੀ ਹੈ ਕਿਉਂਕਿ ਪਿਛਲੀਆਂ ਸਰਕਾਰਾਂ ਦੀਆਂ ਰਵਾਇਤਾਂ ਹਨ ਕਿ ਘਾਟੇ ਦਾ ਬਜਟ ਪੇਸ਼ ਕਰਕੇ ਮਗਰੋਂ ਲੋਕਾਂ ਤੇ ਟੈਕਸ ਲਗਾ ਦਿੱਤੇ ਜਾਂਦੇ ਹਨ । ਸਰਦਾਰ ਬਲਵੰਤ ਸਿੰਘ ਜੀ ਨੇ ਪ੍ਰੈਸ ਵਿਚ ਵੀ ਕਿਹਾ ਸੀ ਕਿ ਅਸੀਂ ਕੋਈ ਟੈਕਸ ਨਹੀਂ ਲਾਵਾਂਗੇ, ਜੇ ਕਰ ਟੈਕਸ ਨਾ ਲਾਉਣ ਤਾਂ ਬੜੀ ਮੁਬਾਰਕਬਾਦ ਵਾਲੀ ਗੱਲ ਹੈ । ਪਰ ਕਿਉਂਕਿ ਆਪਣੇ ਹਿੰਦੁਸਤਾਨ ਦਾ ਬਜਟ ਪੇਸ਼ ਹੋਇਆ, 1335 ਕਰੋੜ ਰੁਪਏ ਦੇ ਟੈਕਸ ਲਾਏ ਗਏ ਅਤੇ ਉਨ੍ਹਾਂ ਟੈਕਸਾਂ ਦਾ ਜਿਹੜਾ ਅਸਰ ਹੈ ਉਹ ਸਾਡੇ ਗਰੀਬ ਕਿਸਾਨ ਅਤੇ ਮਜ਼ਦੂਰ ਜਮਾਤ ਤੇ ਜ਼ਿਆਦਾ ਪਈ ਜਾਂਦਾ ਹੈ । ਲੋਕਾਂ ਤੇ ਟੈਕਸ ਕਈ ਕਿਸਮ ਦੇ ਲਗਾਏ ਜਾਂਦੇ ਹਨ । ਪੰਚਾਇਤ ਟੈਕਸ ਹੈ, ਮਿਉਂਸਪਲ ਕਮੇਟੀ ਦਾ ਟੈਕਸ ਹੈ, ਮਾਰਕਿਟ ਕਮੇਟੀਆਂ ਦਾ ਟੈਕਸ ਹੈ। ਇਸ ਤਰ੍ਹਾਂ ਦੇ ਬਹੁਤ ਸਾਰੇ ਟੈਕਸ ਹਨ । ਇਹ ਜਿਹੜੀ ਮਲਟੀ

[ਮਾਸਟਰ ਚੰਦ ਸਿੰਘ]

ਟੈਕਸ ਲਾਉਣ ਵਾਲੀ ਪਾਲਿਸੀ ਹੈ, ਅਸੀਂ ਇਸ ਨੂੰ ਡਿਸਅਪਰੂਵ ਕਰਦੇ ਹਾਂ ਅਤੇ ਅਸੀਂ ਕਹਿੰਦੇ ਹਾਂ ਕਿ ਕੋਈ ਇਕ ਟੈਕਸ ਲਗਾ ਲਵੋ ਔਰ ਉਹ ਇਨਕਮ ਤੇ ਲਗਾ ਲਵੋ । ਜਿਉਂ ਜਿਉਂ ਇਨਕਮ ਵੱਧਦੀ ਜਾਵੇਗੀ ਤਿਉਂ ਤਿਉਂ ਟੈਕਸ ਵੱਧਦਾ ਜਾਵੇਗਾ। ਯਾਨੀ ਗਰੇਡਿਡ ਟੈਕਸ ਦੀ ਨੀਤੀ ਲਾਗੂ ਹੋਣੀ ਚਾਹੀਦੀ ਹੈ ਤਾਂ ਕਿ ਮਿਹਨਤ ਕਰਨ ਵਾਲੇ ਲੋਕ ਜਿਹੜੇ ਹਨ ਉਨ੍ਹਾਂ ਦਾ ਕੁਝ ਨਾ ਕੁਝ ਫ਼ਾਇਦਾ ਹੋ ਸਕੇ । ਨਹੀਂ ਤਾਂ ਅੱਜ ਹਿੰਦੁਸਤਾਨ ਦੇ ਲੋਕਾਂ ਤੇ ਜਿਹੜਾ ਆਰਥਿਕ ਸੰਕਟ ਹੈ, ਉਹ ਵੱਧਦਾ ਜਾਵੇਗਾ ਕਿਉਂਕਿ ਟੈਕਸਾਂ ਦਾ ਜਿਹੜਾ ਭਾਰ ਆ ਰਿਹਾ ਹੈ ਉਸ ਦੇ ਨਾਲ ਲੋਕਾਂ ਦੀ ਖਰੀਦ ਸ਼ਕਤੀ ਘੱਟ ਰਹੀ ਹੈ । ਇਸੇ ਕਰਕੇ ਗਰੀਬ ਹੋਰ ਗਰੀਬ ਹੁੰਦਾ ਜਾ ਰਿਹਾ ਹੈ ਔਰ ਅਮੀਰ ਹੋਰ ਅਮੀਰ ਹੁੰਦਾ ਜਾ ਰਿਹਾ ਹੈ । ਕਾਂਗਰਸ ਦੇ 30 ਸਾਲਾਂ ਦੇ ਰਾਜ ਦੀਆਂ ਰਿਪੋਰਟਾਂ ਆਈਆਂ । ਜਿਹੜੇ ਸਾਡੇ ਮੁਲਕ ਵਿਚ 5, 7 ਬਿਰਲੇ ਟਾਟੇ ਸਨ ਉਨ੍ਹਾਂ ਦੇ ਮੁਨਾਫੇ ਅਰਬਾਂ ਰੁਪਏ ਦੇ ਹੋ ਗਏ ਹਨ । ਮੁਨਾਫ਼ੇ ਐਮਰਜੈਂਸੀ ਵਿਚ ਤਾਂ ਹੋਰ ਵੀ ਵੱਧ ਹੋ ਗਏ ਸਨ । ਜਿਹੜੇ ਗਰੀਬ ਹਨ ਜਦੋਂ ਹਿੰਦੁਸਤਾਨ ਆਜ਼ਾਦ ਹੋਇਆ ਸੀ 1947 ਵਿਚ ਉਨ੍ਹਾਂ ਵਿਚ 40% ਐਸੇ ਸਨ, ਜਿਹੜੇ ਕਿ ਗਰੀਬੀ ਦੀ ਹੱਦ ਤੋਂ ਥੱਲੇ ਸਨ, ਲੇਕਿਨ ਇਸ ਕਾਂਗਰਸ ਪਾਰਟੀ ਦੇ 30 ਸਾਲਾਂ ਦੇ ਰਾਜ ਵਿਚ ਔਰ ਇਨ੍ਹਾਂ ਦੀਆਂ ਗਲਤ ਆਰਥਿਕ ਔਰ ਸਮਾਜਿਕ ਨੀਤੀਆਂ ਕਾਰਣ ਗਰੀਬ ਹੋਰ ਥੱਲੇ ਚਲੇ ਗਏ ਔਰ ਅਮੀਰ ਜ਼ਿਆਦਾ ਅਮੀਰ ਹੋ ਗਏ । ਹੁਣ ਜਨਤਾ ਪਾਰਟੀ ਵੀ ਉਨ੍ਹਾਂ ਵਾਲੀ ਆਰਥਿਕ ਪਾਲਿਸੀ ਤੇ ਚਲ ਰਹੀ ਹੈ ਅਤੇ ਇਸ ਲਈ ਗਰੀਬ ਹੋਰ ਗਰੀਬ ਹੁੰਦੇ ਜਾ ਰਹੇ ਹਨ ਅਤੇ ਅਮੀਰ ਹੋਰ ਅਮੀਰ ਹੁੰਦੇ ਜਾ ਰਹੇ ਹਨ। ਜਿਹੜੀ ਗਿਣਤੀ ਪਹਿਲਾਂ 47%ਸੀ ਉਹ ਹੁਣ 72% ਬਿਲੋ ਪਾਵਰਟੀ ਲਾਈਨ ਚਲੀ ਗਈ ਹੈ। ਮੈਂ ਕਹਿੰਦਾ ਹਾਂ ਕਿ ਲੋੜ ਹੈ ਉਨ੍ਹਾਂ ਗਰੀਬਾਂ ਨੂੰ ਉਤਾਂਹ ਚੁੱਕਣ ਦੀ ਅਤੇ ਉਨ੍ਹਾਂ ਵਲ ਉਚੇਚਾ ਧਿਆਨ ਦੇਣ ਦੀ ।

ਬਜਟ ਵਿੱਚ ਹੋਰ ਗਲਾਂ ਤੋਂ ਇਲਾਵਾ ਨਿਕਾਸੀ ਜ਼ਮੀਨਾਂ ਦੀ ਵੀ ਗੱਲ ਕੀਤੀ ਹੈ ਔਰ ਕਿਹਾ ਹੈ ਕਿ ਜਿਹੜੇ ਆਬਾਦਕਾਰ ਬੈਠੇ ਹਨ, ਉਹ ਮਾਲਕ ਬਣਾ ਦਿੱਤੇ ਗਏ । ਬੜੀ ਮੁਬਾਰਕਬਾਦ ਵਾਲੀ ਗੱਲ ਹੈ ਔਰ ਮੈਂ ਮੁਬਾਰਕਬਾਦ ਦਿੰਦਾ ਹਾਂ ਕਿਉਂਕਿ ਕਾਂਗਰਸ ਸਰਕਾਰ ਦੇ ਵੇਲੇ ਜਿਹੜੇ ਗਰੀਬ ਕਿਸਾਨ ਜ਼ਮੀਨਾਂ ਤੇ ਬੈਠੇ ਸਨ ਔਰ ਜਿਨ੍ਹਾਂ ਨੇ ਮੇਹਨਤ ਕਰਕੇ ਜ਼ਮੀਨਾਂ ਪੈਦਾਵਾਰ ਦੇ ਯੋਗ ਬਣਾਈਆਂ ਸਨ, ਉਨ੍ਹਾਂ ਲਈ ਕਾਂਗਰਸੀਆਂ ਨੇ ਕੁਝ ਨਹੀਂ ਕੀਤਾ। ਉਨ੍ਹਾਂ ਨੇ ਬੋਲੀਆਂ ਕਰਾਕੇ ਜਿਹੜੇ ਗਰੀਬ ਕਾਸ਼ਤਕਾਰ ਬੈਠੇ ਸਨ, ਉਨ੍ਹਾਂ ਨੂੰ ਬੇਦਖ਼ਲ ਕਰਨ ਦੀ ਕੋਸ਼ਿਸ਼ ਕੀਤੀ । ਸਾਡੇ ਕਿਸਾਨ ਸਭਾ ਨੇ, ਦਿਹਾਤੀ ਮਜ਼ਦੂਰ ਸਭਾ ਨੇ ਤਗੜੇ ਹੋ ਕੇ ਬੋਲੀਆਂ ਦਾ ਵਿਰੋਧ ਕਰ ਕੇ ਬੋਲੀਆਂ ਰੁਕਵਾਈਆਂ ਅਤੇ ਡੱਟ ਕੇ ਜਮੇਂ ਰਹੇ। ਕਾਂਗਰਸੀ ਗਰੀਬਾਂ ਨਾਲ ਧੱਕਾ ਕਰਦੇ ਰਹੇ । ਹੁਣ ਇਸ ਗੌਰਮਿੰਟ ਨੇ ਕਿਹਾ ਹੈ ਕਿ 1976 ਦੀਆਂ ਗਿਰਦਾਵਰੀਆਂ ਦੇ ਲਿਹਾਜ਼ ਨਾਲ ਅਸੀਂ ਮਾਲਕੀ ਦੇ ਹੱਕ ਦੇਣੇ ਹਨ । ਇਸ ਦੇ ਵਿਚ ਕਈ ਲੈਕੂਨੇ ਰਹਿ ਜਾਣੇ ਹਨ ਕਿਉਂਕਿ ਐਮਰਜੈਂਸੀ ਵਿੱਚ ਕਈ ਗਰੀਬ ਕਿਸਾਨਾਂ ਨੂੰ ਉਜਾੜ ਦਿੱਤਾ ਗਿਆ ਸੀ ਅਤੇ ਉਨ੍ਹਾਂ ਦੀਆਂ ਗਿਰਦਾਵਾਰੀਆਂ ਬਦਲ ਦਿਤੀਆਂ ਅਤੇ ਜਿਹੜਾ ਪਟਵਾਰੀਆਂ ਦਾ ਰਿਕਾਰਡ ਹੈ, ਉਨ੍ਹਾਂ ਵਿਚ ਹੇਰਾਫੇਰੀ ਕਰਵਾ ਦਿੱਤੀ। ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਕਹਾਂਗਾ ਕਿ ਮੌਕੇ ਤੇ ਵੇਖ ਕੇ ਜਿਸ ਦਾ ਕਬਜ਼ਾ ਹੋਵੇ, ਉਸਨੂੰ ਮਾਲਕ ਬਣਾ ਦਿਤਾ ਜਾਵੇ ਤਾਕਿ ਉਨ੍ਹਾਂ ਨੂੰ ਪੂਰਾ ਪੂਰਾ ਹੱਕ ਮਿਲ ਸਕੇ । ਇਹ ਜਿਹੜਾ 8 ਗੁਣਾ ਅਤੇ 20 ਗੁਣਾ ਮਾਲਕੀ ਵਾਸਤੇ ਤਾਵਾਨ ਸੀ, ਉਹ ਖ਼ਤਮ ਕਰਨਾ ਚਾਹੀਦਾ ਹੈ ਤਾਂਕਿ ਗਰੀਬਾਂ ਨੂੰ ਵੱਧ ਤੋਂ ਵੱਧ ਰਿਆਇਤ ਦਿਤੀ ਜਾ ਸਕੇ । ਸਾਡੇ ਜਿਹੜੇ ਗਰੀਬ ਹਰੀਜਨ ਹਨ, ਉਨ੍ਹਾਂ ਨੂੰ 200 ਰੁਪਏ ਏਕੜ ਦਾ ਮੁਆਵਜ਼ਾ ਰਖ ਕੇ ਜ਼ਮੀਨ ਦੇਣੀ ਹੈ। ਜਿਹੜੇ ਇਹ ਕਾਂਗਰਸ ਵਾਲੇ ਹਮਦਰਦੀ ਜਿਤਾਉਂਦੇ ਸੀ, ਉਨ੍ਹਾਂ ਵਾਸਤੇ ਅਤੇ ਅੱਜ ਜਿਹੜੇ ਹਰੀਜਨਾਂ ਦਾ ਨਾਂ ਲੈ ਕੇ ਚੀਕਾਂ ਮਾਰਦੇ ਹਨ ਕਿ ਹਰੀਜਨਾਂ ਤੇ ਜ਼ੁਲਮ ਹੋ ਰਿਹਾ ਹੈ, ਇਹ

ਜ਼ੁਲਮ ਕਾਂਗਰਸ ਰਾਜ ਵਾਂਗ ਹੀ ਜਾਰੀ ਹੈ । ਇਸ ਨਿਕਾਸੀ ਜ਼ਮੀਨ ਦਾ ਜਿਹੜਾ ਮਸਲਾ ਸੀ, ਉਨ੍ਹਾਂ ਲਈ ਇਨ੍ਹਾਂ ਨੇ 500 ਰੁਪਏ ਫੀ ਏਕੜ ਕੀਤਾ ਸੀ । ਪਰ ਅੱਜ 200 ਰੁਪਏ ਮੁਆਵਜ਼ਾ ਕੀਤਾ ਹੈ, ਇਹ ਚੰਗੀ ਗਲ ਹੈ । ਅਗਰ 200 ਰੁਪਏ ਦੇ ਹਿਸਾਬ ਨਾਲ ਮਾਲਕੀ ਮਿਲ ਜਾਵੇ । (ਵਿਘਨ) ਇਸੇ ਤਰ੍ਹਾਂ ਚਾਹੀ ਜ਼ਮੀਨਾਂ ਹਨ, ਬਰਾਨੀ ਜ਼ਮੀਨਾਂ ਹਨ, ਉਨ੍ਹਾਂ ਬਾਰੇ ਮੈਂ ਐਫ. ਐਮ. ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦੀ ਕੀਮਤ ਵੀ ਘੱਟ ਕਰ ਲੈਣ ਔਰ ਉਹ ਵੀ ਹਰੀਜਨਾਂ ਨੂੰ 200 ਰੁਪਏ ਪਰ ਏਕੜ ਤੇ ਦੇਣ ਤਾਂ ਚੰਗੀ ਗਲ ਹੈ । ਇਸ ਦੇ ਨਾਲ ਹੀ ਜ਼ਮੀਨ ਸੁਧਾਰ ਦਾ ਮਸਲਾ ਆ ਜਾਂਦਾ ਹੈ । ਕਾਂਗਰਸੀਆਂ ਦਾ ਇਤਿਹਾਸ ਵੇਖ ਲਵੋ ਇਹ 1885 ਤੋਂ ਲੈਕੇ ਇਹ ਕਹਿੰਦੇ ਆ ਰਹੇ ਹਨ ਕਿ ਜੇਕਰ ਉਹ ਹਿੰਦੁਸਤਾਨ ਵਿਚ ਪਾਵਰ ਵਿਚ ਆ ਗਏ ਤਾਂ ਗਰੀਬਾਂ ਨੂੰ ਜ਼ਮੀਨਾਂ ਦੇ ਦੇਣੀਆਂ ਹਨ ਜਵਾਹਰ ਲਾਲ ਨਹਿਰੂ ਵੀ ਚਲਾ ਗਿਆ, ਸ਼ਾਸਤਰੀ ਵੀ ਚਲਾ ਗਿਆ ਅਤੇ ਤਾਨਾਸ਼ਾਹ ਇੰਦਰਾ ਗਾਂਧੀ ਵੀ ਚਲੀ ਗਈ ਪਰ ਗਰੀਬਾਂ ਨੂੰ ਕੁਝ ਨਹੀਂ ਮਿਲਿਆ। ਮੈਂ ਇਸ ਸਬੰਧੀ ਕੁਝ ਆਂਕੜੇ ਪੇਸ਼ ਕਰਦਾ ਹਾਂ। 1972 ਵਿਚ ਕਿਹਾ ਸੀ ਕਿ 6 ਕਰੋੜ 30 ਲੱਖ ਏਕੜ ਜ਼ਮੀਨ ਸਰਪੱਲਸ ਹੈ । ਪਰ ਹੋਇਆ ਕੀ ਕਿ ਉਸ 6 ਕਰੋੜ 30 ਲੱਖ ਏਕੜ ਜ਼ਮੀਨ ਵਿਚੋਂ 46 ਲੱਖ ਏਕੜ ਜ਼ਮੀਨ ਸਰਪਲਸ ਡਿਕਲੇਅਰ ਕੀਤੀ । ਜਿਹੜੀ ਜ਼ਮੀਨ ਆਪਣੇ ਕਬਜ਼ੇ ਵਿਚ ਲਈ, ਉਹ 23 ਲੱਖ ਏਕੜ ਹੈ ਅਤੇ ਉਸ ਵਿਚੋਂ 13 ਲੱਖ ਏਕੜ ਸਿਰਫ ਵੰਡੀ ਗਈ । 6 ਕਰੋੜ 30 ਲੱਖ ਏਕੜ ਜ਼ਮੀਨ ਵਿਚੋਂ ਕੁੱਲ 13 ਲੱਖ ਏਕੜ ਜ਼ਮੀਨ ਹੀ ਵੰਡੀ ਗਈ ਹੈ । ਇਨ੍ਹਾਂ ਵਿਚੋਂ ਵੀ ਕਈਆਂ ਦੇ ਕੇਸ ਕੋਰਟਾਂ ਵਿਚ ਚਲ ਰਹੇ ਹਨ । ਇਸ ਤਰੀਕੇ ਨਾਲ ਗਰੀਬਾਂ ਨਾਲ ਵਧੀਕੀਆਂ ਕੀਤੀਆਂ ਜਾ ਰਹੀਆਂ ਹਨ । 1972 ਵਿੱਚ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਜਦੋਂ ਇਹ ਕਾਨੂੰਨ ਬਣਾਇਆ ਅਤੇ ਕਿਹਾ ਕਿ 1 ਲੱਖ ਏਕੜ ਜ਼ਮੀਨ ਕੱਢ ਕੇ ਗਰੀਬਾਂ ਵਿੱਚ ਵੰਡਾਂਗੇ ਤਾਂ ਅਸੀਂ ਕਿਹਾ ਸੀ ਕਿ ਇਤਨੀ ਜ਼ਮੀਨ ਨਹੀਂ ਨਿਕਲਣੀ । ਅਸੀਂ ਇਹ ਕਿਹਾ ਸੀ ਕਿ ਇਹ ਕਾਨੂੰਨ ਜਗੀਰਦਾਰਾਂ ਦੇ ਪੱਖ ਵਿਚ ਹੈ ਅਤੇ ਇਸ ਰਾਹੀਂ ਤਾਂ ਜਗੀਰਦਾਰਾਂ ਨੇ ਆਪਣੀਆਂ ਜ਼ਮੀਨਾਂ ਲੁਕਾ ਲੈਣੀਆਂ ਹਨ। ਇਸ ਵਿਚ ਕਈ ਘਾਟਾਂ ਹਨ, ਕਈ ਮੋਰੀਆਂ ਹਨ, ਜਿਨ੍ਹਾਂ ਰਾਹੀਂ ਜਗੀਰਦਾਰ ਆਪਣੀਆਂ ਜ਼ਮੀਨਾਂ ਲੁਕਾ ਲੈਂਦੇ ਹਨ । ਹੋਇਆ ਕੀ ? 1 ਲੱਖ ਏਕੜ ਵਿਚੋਂ 3265 ਏਕੜ ਜ਼ਮੀਨ ਕੁਲ 1 ਹਜ਼ਾਰ ਦੇ ਲਗਭਗ ਵਿਅਕਤੀਆਂ ਵਿਚ ਵੰਡੀ ਗਈ । ਉਹ ਵਿਅਕਤੀ ਵੀ ਇਨ੍ਹਾਂ ਦੇ ਆਪਣੇ ਆਦਮੀ ਹਨ । ਕਈ ਇਨ੍ਹਾਂ ਦੇ ਐਮ.ਐਲ.ਏ. ਹਨ, ਜਿਨ੍ਹਾਂ ਨੇ ਜ਼ਮੀਨਾਂ ਦੱਬੀਆਂ ਹੋਈਆਂ ਹਨ। ਇਸ ਲਈ ਮੈਂ ਇਸ ਸਰਕਾਰ ਨੂੰ ਕਹਾਂਗਾ ਕਿ ਜਿਹੜੇ ਜ਼ਮੀਨੀ ਸੁਧਾਰ ਦੇ ਕਾਨੂੰਨ ਹਨ, ਇਸ ਵਿਚ ਤਿੱਖੀਆਂ ਤਬਦੀਲੀਆਂ ਕੀਤੀਆਂ ਜਾਣ ਤਾਂ ਕਿ ਜਗੀਰਦਾਰਾਂ ਕੋਲੋਂ ਜ਼ਮੀਨ ਕਢਵਾਈ ਜਾ ਸਕੇ । ਚਾਹੇ ਇਹ ਜਗੀਰਦਾਰ ਕਾਂਗਰਸੀ ਹਨ, ਚਾਹੇ ਅਕਾਲੀ ਹਨ ਅਤੇ ਚਾਹੇ ਜਨਤਾ ਵਾਲੇ ਹਨ, ਇਨ੍ਹਾਂ ਸਾਰਿਆਂ ਨੇ ਆਪਣੇ ਕੁੱਤਿਆਂ ਅਤੇ ਬਿੱਲਿਆਂ ਦੇ ਨਾਂ ਤੇ ਜ਼ਮੀਨਾਂ ਲੁਕਾਈਆਂ ਹਨ । ਕਈ ਜਗ੍ਹਾਂ ਤਾਂ ਮਰੇ ਹੋਏ ਵਿਅਕਤੀਆਂ ਦੇ ਨਾਂ ਤੇ ਜ਼ਮੀਨਾਂ ਲੁਕਾਈਆਂ ਹਨ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਅਪੀਲ ਕਰਦਾ ਹਾਂ ਕਿ ਇਸ ਕਾਨੂੰਨ ਵਿਚ ਤਿੱਖੀਆਂ ਤਬਦੀਲੀਆਂ ਕਰਨ ਦੀ ਜ਼ਰੂਰਤ ਹੈ । ਪਿਛਲੇ ਸਮੇਂ ਵਿਚ ਸਰਦਾਰ ਬਲਵੰਤ ਸਿੰਘ ਨੇ ਕਿਹਾ ਸੀ ਕਿ ਅਸੀਂ ਜ਼ਮੀਨੀ ਸੁਧਾਰ ਦੇ ਕਾਨੂੰਨ ਵਿਚ ਤਬਦੀਲੀ ਕਰਕੇ ਜ਼ਮੀਨ ਕਢਾਂਗੇ । ਮੈਂ ਕਹਿੰਦਾ ਹਾਂ ਕਿ 1 ਲੱਖ ਏਕੜ ਜ਼ਮੀਨ ਵਿਚੋਂ 3265 ਏਕੜ ਜ਼ਮੀਨ ਹੁਣ ਤਕ ਵੰਡੀ ਗਈ ਹੈ, ਜਿਹੜੀ ਬਾਕੀ ਦੀ ਜ਼ਮੀਨ ਰਹਿੰਦੀ ਹੈ, ਇਹ ਕੱਢ ਕੇ 5 ਏਕੜ ਪ੍ਰਤੀ ਪਰਿਵਾਰ ਦੇ ਹਿਸਾਬ ਨਾਲ ਗਰੀਬ ਖੇਤ ਮਜ਼ਦੂਰਾਂ ਵਿਚ ਵੰਡੀ ਜਾਣੀ ਚਾਹੀਦੀ ਹੈ । ਅਸੀ ਸਰਕਾਰ ਕੋਲੋਂ ਇਹ ਮੰਗ ਕਰਦੇ ਹਾਂ ।

[ਮਾਸਟਰ ਚੰਦ ਸਿੰਘ]

ਡਿਪਟੀ ਸਪੀਕਰ ਸਾਹਿਬ, ਕਿਸਾਨ ਦੀ ਜਿਣਸ ਦਾ ਭਾਅ ਦਾ ਸਵਾਲ ਹੈ । ਆਲੂ ਅੱਜ 1 ਰੁਪਏ ਦੇ 10, 12 ਕਿੱਲੋ ਵੀ ਕੋਈ ਨਹੀਂ ਲੈਂਦਾ । ਇਹ ਇਸ ਕਰਕੇ ਹੋਇਆ ਹੈ ਕਿਉਂਕਿ ਸਾਡੀ ਖਰੀਦ ਸ਼ਕਤੀ ਕਮਜ਼ੋਰ ਹੋ ਗਈ ਹੈ । ਸਾਡੇ ਕੋਲ ਇਤਨੇ ਪੈਸੇ ਨਹੀਂ ਹਨ ਅਤੇ ਸਰਕਾਰ ਕਿਸਾਨਾਂ ਦੀਆਂ ਜਿਣਸਾਂ ਦੇ ਯੋਗ ਭਾਅ ਦੇਣ ਵਿਚ ਫੇਲ੍ਹ ਹੋਈ ਹੈ । ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਕਿਸਾਨ ਉਸਦੀ ਜਿਣਸ ਦਾ ਸਹੀ ਭਾਅ ਦਿਵਾਏ । ਨਰਮੇ ਦਾ ਕੀ ਭਾਅ ਇਸ ਵਾਰੀ ਰਿਹਾ ਹੈ । ਨਰਮਾ 225 ਰੁਪਏ ਕੁਇੰਟਲ ਅਤੇ ਕਪਾਹ 175 ਰੁਪਏ ਕੁਇੰਟਲ ਤੇ ਵਿਕੀ ਹੈ । ਇਹ ਮੰਡੀਆਂ ਵਿਚ ਰੁਲਦਾ ਰਿਹਾ ਹੈ । ਸਰਕਾਰ ਕਾਟਨ ਕਾਰਪੋਰੇਸ਼ਨ ਨੂੰ ਨਰਮਾ ਖਰੀਦਣ ਲਈ ਮੰਗਾਉਂਦੀ । ਪਿਛਲੇ ਸਮੇਂ ਵਿਚ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਬਿਆਨ ਆਇਆ ਸੀ ਕਿ ਕਾਟਨ ਕਾਰਪੋਰੇਸ਼ਨ ਨਰਮਾ ਖਰੀਦੇਗੀ । ਪਰ ਕੋਈ ਨਰਮਾ ਕਾਟਨ ਕਾਰਪੋਰੇਸ਼ਨ ਨੇ ਨਹੀਂ ਖਰੀਦਿਆ । ਮਹਾਰਾਸ਼ਟਰ ਵਿਚ ਉਥੋਂ ਦੇ ਮੁੱਖ ਮੰਤਰੀ ਸ਼ਰਦ ਪਵਾਰ ਨੇ ਕਿਸਾਨਾਂ ਨਾਲ ਕਪਾਹ ਦੀ ਖਰੀਦ ਵਿਚ ਜੋ ਵਪਾਰੀ ਵਲੋਂ ਧੱਕਾ ਹੁੰਦਾ ਸੀ, ਉਸ ਨੂੰ ਦੂਰ ਕਰਵਾਇਆ ਹੈ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਕਹਿੰਦੇ ਹਨ ਕਿ ਰਾਜਾਂ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ । ਪਰ ਮਹਾਰਾਸ਼ਟਰ ਵਾਲਿਆਂ ਨੇ ਆਪਣੀ ਕਾਟਨ ਕਾਰਪੋਰੇਸ਼ਨ ਬਣਾਈ ਹੈ । ਕਿਤਨਾ ਚੰਗਾ ਹੁੰਦਾ ਜੇ ਸਾਡੀ ਸਰਕਾਰ ਵੀ ਇਥੇ ਆਪਣੀ ਕਾਟਨ ਕਾਰਪੋਰੇਸ਼ਨ ਬਣਾਉਂਦੀ ਅਤੇ ਇਸ ਲਈ ਸੈਂਟਰ ਤੋਂ ਪੈਸਾ ਲੈਂਦੀ । ਮਹਾਰਾਸ਼ਟਰ ਵਾਲਿਆਂ ਨੇ ਆਪਣੀ ਕਾਰਪੋਰੇਸ਼ਨ ਬਣਾਈ ਅਤੇ ਸੈਂਟਰ ਦੀ ਸਰਕਾਰ ਨੂੰ ਪੈਸੇ ਉਨ੍ਹਾਂ ਨੂੰ ਦੇਣੇ ਪਏ ਹਨ । ਉਨ੍ਹਾਂ ਨੇ ਆਪਣੇ ਕਿਸਾਨਾਂ ਨੂੰ ਦੋ ਰੁਪਏ ਵੱਧ ਰੇਟ ਇਸ ਤਰੀਕੇ ਨਾਲ ਦਿੱਤਾ ਹੈ । ਸਾਡੀ ਸਰਕਾਰ ਵੀ ਆਪਣੇ ਆਪ ਨੂੰ ਕਿਸਾਨਾਂ ਦੀ ਹਮਦਰਦ ਸਰਕਾਰ ਕਹਾਉਂਦੀ ਹੈ । ਇਨ੍ਹਾਂ ਨੂੰ ਇਸ ਤਰੀਕੇ ਨਾਲ ਵੱਧ ਭਾਅ ਕਿਸਾਨ ਨੂੰ ਦੇਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਠੀਕ ਹੈ ਕਣਕ ਦਾ ਭਾਅ 115 ਰੁਪਏ ਕੁਇੰਟਲ ਬੰਨ੍ਹ ਦਿੱਤਾ ਹੈ । ਬਹੁਤ ਹੀ ਵੱਧੀਆ ਗਲ ਹੈ । ਪਰ ਮੈਂ ਕਹਿੰਦਾ ਹਾਂ ਕਿ ਕਿਸਾਨ ਦੀ ਜਿਣਸ ਚੁੱਕਣ ਦੀ ਗਰੰਟੀ ਸਰਕਾਰ ਨੂੰ ਦੇਣੀ ਚਾਹੀਦੀ ਹੈ । ਇਸ ਵਾਰੀ ਮੰਡੀਆਂ ਵਿੱਚ ਝੋਨਾ ਅਤੇ ਕਪਾਹ ਰੁਲਦਾ ਰਿਹਾ ਹੈ । ਕਿਸਾਨ ਦੀ ਸਾਰੀ ਜਿਣਸ ਸਰਕਾਰ ਨੂੰ ਖਰੀਦਣੀ ਚਾਹੀਦੀ ਹੈ । ਇਸ ਵਿਚ ਕਿਸੇ ਤਰ੍ਹਾਂ ਦੀ ਵੀ ਢਿੱਲ ਨਹੀਂ ਹੋਣੀ ਚਾਹੀਦੀ । ਡਿਪਟੀ ਸਪੀਕਰ ਸਾਹਿਬ, ਗੰਨੇ ਨੂੰ ਹੀ ਲੈ ਲਓ । ਚੌਧਰੀ ਚਰਨ ਸਿੰਘ ਦੀ ਯੂ. ਪੀ. ਸਟੇਟ ਹੈ । ਉਥੇ ਗੰਨਾ ਚਾਰ ਪੰਜ ਰੁਪਏ ਕੁਇੰਟਲ ਦੇ ਹਿਸਾਬ ਨਾਲ ਵੀ ਕੋਈ ਨਹੀਂ ਲੈਂਦਾ । ਉਥੇ ਗੰਨਾ ਰੁੱਲ ਰਿਹਾ ਹੈ । ਇਥੇ ਵੀ ਸਰਕਾਰ ਨੇ ਸਬਸਿਡੀ ਦੇ ਕੇ 13.35 ਰੁਪਏ ਦਾ ਭਾਅ ਕਿਸਾਨ ਨੂੰ ਦਿੱਤਾ ਹੈ । ਇਹ ਬਹੁਤ ਹੀ ਵਧੀਆ ਗੱਲ ਹੈ । ਇਸ ਗੱਲ ਤੋਂ ਅਸੀਂ ਮੁਨਕਰ ਨਹੀਂ ਹੋ ਸਕਦੇ । ਪਰ, ਡਿਪਟੀ ਸਪੀਕਰ ਸਾਹਿਬ, ਹੁੰਦਾ ਕੀ ਹੈ? ਸਾਡੇ ਜ਼ਿਲਾ ਸੰਗਰੂਰ ਵਿਚ ਧੂਰੀ ਵਿਖੇ ਸ਼ੂਗਰ ਮਿਲ ਹੈ । ਉਥੇ ਵੱਡੇ ਵੱਡੇ ਜਗੀਰਦਾਰ ਅਤੇ ਧੰਨੀ ਕਿਸਾਨ ਜਿਹੜੇ ਹਨ, ਉਨ੍ਹਾਂ ਨੇ ਆਪਣਾ ਗੰਨਾ ਪਹਿਲਾਂ ਬਾਂਡ ਕਰਾ ਲਿਆ ਅਤੇ ਸਪੈਸ਼ਲ ਆਰਡਰ ਲੈ ਕੇ ਸਾਰਾ ਗੰਨਾ ਆਪਣਾ ਉਥੇ ਮਿਲ ਵਿਚ ਸੁਟਵਾ ਦਿੱਤਾ । ਪਰ ਗਰੀਬ ਕਿਸਾਨ ਦਾ ਗੰਨਾ ਅੱਜ ਵੀ ਰੁੱਲ ਰਿਹਾ ਹੈ । ਇਹ ਖੇਤਾਂ ਵਿਚ ਹੀ ਖੜਾ ਹੈ । ਗਲਤ ਪਰਚੀਆਂ ਜਿਹੜੀਆਂ ਕਿ ਛਪੀਆਂ ਵੀ ਨਹੀਂ ਸਨ, ਉਹ ਵੇਚੀਆਂ ਗਈਆਂ ਹਨ । ਦੂਸਰੇ ਜ਼ਿਲ੍ਹਿਆਂ ਵਿਚੋਂ ਗੰਨਾਂ ਉਥੇ ਆ ਜਾਂਦਾ ਹੈ । ਬੋਨਸ ਵੀ ਵੱਡੇ ਵੱਡੇ ਜਗੀਰਦਾਰਾਂ ਨੂੰ ਮਿਲਣਾ ਹੈ । ਧਨੀ ਕਿਸਾਨ ਨੂੰ ਇਹ ਬੋਨਸ ਮਿਲੇਗਾ ਔਰ ਗਰੀਬ ਕਿਸਾਨ ਨੂੰ ਇਹ ਬਿਲਕੁਲ ਨਹੀਂ ਮਿਲੇਗਾ ਕਿਉਂਕਿ 15 ਲੱਖ ਟਨ ਗੰਨਾ ਆਏਗਾ । ਉਹ ਧਨੀਆਂ ਨੇ ਪੂਰਾ ਕਰ ਦੇਣਾ ਹੈ ਤੇ ਬੋਨਸ ਵੀ ਉਹ ਹੀ ਜ਼ਿਆਦਾ ਲੈਣਗੇ ।

ਡਿਪਟੀ ਸਪੀਕਰ ਸਾਹਿਬ, ਹੜ੍ਹਾਂ ਅਤੇ ਗੜ੍ਹਿਆਂ ਨਾਲ ਕਿਸਾਨਾਂ ਦੀਆਂ ਫਸਲਾਂ ਦੇ ਤਬਾਹ ਹੋਣ ਦਾ ਸਵਾਲ ਹੈ । ਇਹ ਠੀਕ ਹੈ ਕਿ ਜਿਥੇ ਵੀ ਇਸ ਕਿਸਮ ਦੀ ਤਬਾਹੀ ਹੋਈ ਹੈ, ਉਥੇ ਸਰਕਾਰ ਨੇ

ਪੂਰੀ ਪੂਰੀ ਸਹਾਇਤਾ ਦਿੱਤੀ ਹੈ। ਪਰ ਇਸ ਵਿਚ ਕਈ ਲੈਕੂਨੇ ਰਹਿ ਜਾਂਦੇ ਹਨ। ਜਿਥੇ ਜ਼ਿਆਦਾ ਨੁਕਸਾਨ ਹੁੰਦਾ ਹੈ, ਉਥੇ ਪਟਵਾਰੀ ਘੱਟ ਵਿਖਾ ਦਿੰਦਾ ਹੈ ਅਤੇ ਜਿਥੇ ਬਿਲਕੁਲ ਹੋਇਆ ਹੀ ਨਹੀਂ ਹੁੰਦਾ, ਉਥੇ ਫੁੱਲ ਨੁਕਸਾਨ ਹੋਇਆ ਵਿਖਾ ਦਿੱਤਾ ਜਾਂਦਾ ਹੈ। ਕਿਸਾਨਾਂ ਦਾ ਜਿਹੜਾ ਨੁਕਸਾਨ ਹੁੰਦਾ ਹੈ, ਉਸਦੀ ਪੇਮੈਂਟ ਮਿਲਣ ਦੀ ਗਰੰਟੀ ਹੋਣੀ ਚਾਹੀਦੀ ਹੈ। ਕਿਸਾਨ ਨੂੰ ਪਰਚੀ ਮਿਲਣੀ ਚਾਹੀਦੀ ਹੈ ਤਾਂ ਕਿ ਉਸ ਨੂੰ ਵਿਸ਼ਵਾਸ ਹੋਵੇ ਕਿ ਮੈਨੂੰ ਇਤਨਾ ਪੈਸਾ ਮਿਲਣਾ ਹੈ। ਮੇਰੇ ਆਪਣੇ ਹਲਕੇ ਵਿਚ ਪਿੰਡ ਘਨੌਰੀ, ਫਰਵਾਹੀ, ਚਾਂਗਲੀ ਕਲੇਰਾਂ ਆਦਿ ਵਿਚ ਅਤੇ ਮਲੇਰਕੋਟਲਾ ਤਹਿਸੀਲ ਦੇ ਹੋਰ ਕਈ ਪਿੰਡਾਂ ਵਿਚ ਬਹੁਤ ਨੁਕਸਾਨ ਹੋਇਆ ਹੈ। ਮੈਂ ਵੀ ਉਥੇ ਗਿਆ ਸੀ। ਮੇਰੇ ਹਲਕੇ ਵਿਚ ਏ. ਡੀ. ਸੀ. ਗਿਆ ਸੀ। ਉਸਨੇ ਕਿਹਾ ਕਿ ਇਹ ਜਿਹੜੀ ਕਣਕ ਖਰਾਬ ਹੋਈ ਹੈ, ਇਹ ਜ਼ਿਆਦਾ ਪਾਣੀ ਲਾਉਣ ਨਾਲ ਹੋਈ ਹੈ ਪਰ ਉਸ ** ਨੂੰ ਇਹ ਨਹੀਂ ਪਤਾ ਕਿ ਉਸ ਕਣਕ ਦੇ ਸਿੱਟੇ ਵਿਚੋਂ ਦਾਣਾ ਹੀ ਨਿਕਲ ਗਿਆ ਹੈ ਅਤੇ ਸੈਂਟ ਪਰਸੈਂਟ ਨੁਕਸਾਨ ਹੋਇਆ ਹੈ। ਇਸ ਤਰੀਕੇ ਨਾਲ ਕਿਸਾਨਾਂ ਨਾਲ ਵਧੀਕੀਆਂ ਹੁੰਦੀਆਂ ਹਨ।

**ਗਿਆਨੀ ਕੁੰਦਨ ਸਿੰਘ ਪਤੰਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ ਇਹ ਜਿਹੜਾ ਸ਼ਬਦ ** ਵਰਤਿਆ ਗਿਆ ਹੈ, ਇਹ ਅਨਪਾਰਲੀਮੈਂਟਰੀ ਹੈ, ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਸ਼ਬਦ ** ਐਕਸਪੰਜ ਕਰ ਦਿੱਤਾ ਜਾਵੇ।

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਪਿੰਡ ਨੈਨਾਵਾਲ, ਸ਼ਹਿਣਾ, ਵਿਧਾਤਾ, ਸੰਧੂ, ਫੂਲੇਵਾਲ ਵਿਚ ਡਰੇਨ ਨਾ ਪੁੱਟਣ ਨਾਲ ਪਾਣੀ ਖੜਾ ਹੋ ਗਿਆ ਹੈ ਅਤੇ ਕਿਸਾਨਾਂ ਦੀਆਂ ਫਸਲਾਂ ਦਾ ਬੜਾ ਨੁਕਸਾਨ ਹੋ ਗਿਆ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਕਿਸਾਨਾਂ ਨੂੰ ਉਨ੍ਹਾਂ ਦੇ ਹੋਏ ਨੁਕਸਾਨ ਦਾ ਮੁਆਵਜ਼ਾ ਦੇਵੇ ਡਿਪਟੀ ਸਪੀਕਰ ਸਾਹਿਬ, 1955 ਵੇਲੇ ਜਦੋਂ ਜ਼ਿਆਦਾ ਬਾਰਸ਼ਾਂ ਆਈਆਂ ਸਨ ਤਾਂ ਜ਼ਿਲ੍ਹਾ ਸੰਗਰੂਰ ਵਿਚ ਹੜ੍ਹ ਆਏ ਸਨ। ਉਸ ਵੇਲੇ ਸਾਡਾ ਪਾਣੀ ਘਟਾ ਦਿੱਤਾ ਗਿਆ ਸੀ। ਸਾਰੇ ਪੰਜਾਬ ਵਿਚ 1 ਹਜ਼ਾਰ ਏਕੜ ਪਿਛੇ 3 ਕਿਊਸਿਕ ਪਾਣੀ ਮਿਲਦਾ ਹੈ, ਪਰ ਜ਼ਿਲਾ ਸੰਗਰੂਰ ਵਿਚ ਉਦੋਂ ਤੋਂ 2 ਕਿਊਸਿਕ ਪਾਣੀ ਮਿਲਦਾ ਹੈ। ਇਸ ਵਿਚ ਮੇਰਾ ਹਲਕਾ ਵੀ ਆਉਂਦਾ ਹੈ ਅਤੇ ਕਾਮਰੇਡ ਸੰਪੂਰਨ ਸਿੰਘ ਧੌਲਾ ਦਾ ਹਲਕਾ ਵੀ ਆਉਂਦਾ ਹੈ। ਉਥੇ ਧਨੌਲਾ, ਸ਼ੇਰਪੁਰ ਘਨੌਰੀ ਖੁਰਦ, ਕਲਿਆਨ ਰਜਵਾਹ ਆਦਿ ਰਜਵਾਹੇ ਪਿੰਡਾਂ ਵਿਚ ਆਉਂਦੇ ਹਨ। ਮੈਂ ਐਫ. ਐਮ. ਸਾਹਿਬ ਨੂੰ ਕਹਾਂਗਾ ਕਿ ਪਿਛੇ ਕੋਠਾਲੇ ਪਿੰਡ ਵਿਚ ਢੀਂਡਸਾ ਸਾਹਿਬ ਆਏ ਸਨ ਤਾਂ ਲੋਕਾਂ ਨੇ ਮੰਗ ਕੀਤੀ ਸੀ ਕਿ ਸਾਡਾਂ ਪਾਣੀ ਬਾਕੀ ਦੇ ਇਲਾਕਿਆਂ ਦੇ ਬਰਾਬਰ ਕਰ ਦਿਓ। ਉਥੇ ਹੁਣ ਪਾਣੀ ਬਹੁਤ ਥੱਲੇ ਚਲਾ ਗਿਆ ਹੈ। ਉਥੇ ਦੇ ਲੋਕਾਂ ਦੀ ਇਹ ਬੜੀ ਪੁਰਾਣੀ ਅਤੇ ਪੁਰਜ਼ੋਰ ਮੰਗ ਹੈ ਕਿ ਉਨ੍ਹਾਂ ਨੂੰ ਵੀ ਪਾਣੀ ਬਰਾਬਰ ਮਿਲਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਫੋਕਲ ਪੁਆਇੰਟਾਂ ਦੇ ਬਾਰੇ ਵੀ ਕੁਝ ਕਹਿਣਾ ਚਾਹੁੰਦਾ ਹਾਂ। ਠੀਕ ਹੈ, ਜਿਥੇ ਵੀ ਫੋਕਲ ਪੁਆਇੰਟ ਠੀਕ ਤਰੀਕੇ ਨਾਲ ਚਲਾਏ ਗਏ ਹਨ, ਉਥੇ ਬਹੁਤ ਵੱਧੀਆ ਡਿਵੈਲਪਮੈਂਟ ਹੋਈ ਹੈ। ਪਰ ਇਨ੍ਹਾਂ ਦੀ ਦਰਅਸਲ ਹਾਲਤ ਕੀ ਹੋਈ ਹੈ? ਮੇਰੇ ਹਲਕੇ ਵਿਚ ਐਮ.ਐਲ.ਏ. ਦੀ ਸਿਫ਼ਾਰਸ਼ ਲੈ ਕੇ ਪਹਿਲਾਂ ਉਥੇ ਫੋਕਲ ਪੁਆਇੰਟ ਬਣਾਉਣ ਦੀ ਤਜਵੀਜ਼ ਹੋਈ। ਫਿਰ ਉਸ ਪਿੰਡ ਨੂੰ ਬਦਲ ਦਿੱਤਾ। ਹੁਣ ਪਿੰਡ ਤਾਂ ਸਾਰੇ ਹੀ ਐਮ. ਐਲ. ਏ. ਦੇ ਹਲਕੇ ਦੇ ਹੁੰਦੇ ਹਨ।

** Expunged as ordered by the Chair.

[ਮਾਸਟਰ ਚੰਦ ਸਿੰਘ]
ਉਹ ਵਿਰੋਧਤਾ ਤਾਂ ਕਿਸੇ ਦੀ ਵੀ ਕਰ ਨਹੀਂ ਸਕਦਾ । ਪਰ ਇਸ ਤਰੀਕੇ ਨਾਲ ਝਗੜੇ ਖੜੇ ਕੀਤੇ ਜਾਂਦੇ ਹਨ । ਡਿਪਟੀ ਸਪੀਕਰ ਸਾਹਿਬ, ਪਹਿਲਾਂ ਜਿਹੜੀ ਕਿਤਾਬ ਛੱਪੀ ਸੀ, ਉਸ ਵਿਚ ਧਨੌਲਾ ਦੇ ਹਲਕੇ ਵਿਚ ਅਸਪਾਲ ਕਲਾਂ ਪਿੰਡ ਫੋਕਲ ਪੁਆਇੰਟ ਬਣਾਉਣ ਲਈ ਚੁਣਿਆ ਗਿਆ । ਫਿਰ ਉਸ ਨੂੰ ਬਦਲ ਦਿੱਤਾ ਗਿਆ ਅਤੇ ਕਾਲੇਕਾ ਪਿੰਡ ਚੁਣ ਲਿਆ ਗਿਆ । ਕਿਹਾ ਇਹ ਗਿਆ ਕਿ ਉਥੇ ਦੇ ਸਿੰਘਾਂ ਨੇ ਅੰਮ੍ਰਿਤ ਛੱਕਿਆ ਹੈ । ਮੈਂ ਤੁਹਾਡੇ ਰਾਹੀਂ ਸਰਦਾਰ ਆਤਮਾ ਸਿੰਘ ਨੂੰ ਕਹਾਂਗਾ ਕਿ ਜੇਕਰ ਸਿੰਘਾਂ ਨੂੰ ਅੰਮ੍ਰਿਤ ਹੀ ਛਕਾਉਣ ਦਾ ਕੰਮ ਕਰਨਾ ਹੈ ਤਾਂ ਵਜ਼ੀਰੀ ਛੱਡ ਕੇ ਗੁਰਦੁਵਾਰੇ ਵਿਚ ਜਾ ਕੇ ਬੈਠ ਜਾਣ, ਉਥੇ ਅੰਮ੍ਰਿਤ ਲੋਕਾਂ ਨੂੰ ਛਕਾਉਣ ਤੋਂ ਇਨ੍ਹਾਂ ਨੂੰ ਕੋਈ ਨਹੀਂ ਰੋਕ ਸਕਦਾ । ਆਪਣੇ ਹਲਕੇ ਦਾ ਉਥੋਂ ਦੇ ਐਮ. ਐਲ. ਏ. ਨੂੰ ਪੂਰਾ ਪਤਾ ਹੁੰਦਾ ਹੈ । ਉਸ ਦੀ ਸਿਫਾਰਿਸ਼ ਤੇ ਪਿੰਡ ਚੁਣਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਖੇਤ ਮਜ਼ਦੂਰਾਂ ਦੇ ਬਾਰੇ ਵੀ ਗੱਲ ਕਰਨਾ ਚਾਹੁੰਦਾ ਹਾਂ । ਪੰਜਾਬ ਸਰਕਾਰ ਨੇ ਪਿਛਲੇ ਸਮੇਂ ਵਿਚ ਖੇਤ ਮਜ਼ਦੂਰਾਂ ਦੀ ਘੱਟ ਤੋਂ ਘੱਟ ਉਜਰਤ ਮਿਥਣ ਲਈ ਇੱਕ ਕਮੇਟੀ ਬਣਾਈ ਸੀ । ਇਹ ਬੜੀ ਚੰਗੀ ਗੱਲ ਹੈ ਕਿ ਪੰਜਾਬ ਵਿਚ 9 ਰੁਪਏ 70 ਪੈਸੇ ਬਿਨਾਂ ਰੋਟੀ ਦੇ ਅਤੇ 7 ਰੁਪਏ 70 ਪੈਸੇ ਸਮੇਤ ਰੋਟੀ ਦੇ, ਮਿਨੀਮਮ ਵੇਜਿਜ਼ ਖੇਤ ਮਜ਼ਦੂਰਾਂ ਵਾਸਤੇ ਲਾਗੂ ਕਰਨ ਲਈ ਸਰਕਾਰ ਨੇ ਨੋਟੀਫਿਕੇਸ਼ਨ ਕਰ ਦਿੱਤੀ ਹੈ ।

ਮੈਂ ਸਰਕਾਰ ਨੂੰ ਕਹਾਂਗਾ ਕਿ ਠੀਕ ਹੈ, ਇਹ ਕਾਰਵਾਈ ਸਰਕਾਰ ਕਰਦੀ ਹੈ । ਜੇਕਰ ਅਸੀਂ ਕਹੀਏ ਕਿ ਦਿਹਾੜੀ ਅੱਠ ਰੁਪਏ ਕਰ ਦਿਓ ਤਾਂ ਇਹ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਕਹਿੰਦੇ ਹਨ ਕਿ ਅਸੀਂ ਸਵਾ ਅੱਠ ਰੁਪਏ ਦਿਹਾੜੀ ਕਰ ਦਿੰਦੇ ਹਾਂ ਪਰ ਉਸ ਹੁਕਮ ਨੂੰ ਲਾਗੂ ਕਰਨ ਲਈ ਵੀ ਕਾਰਵਾਈ ਕਰਨੀ ਚਾਹੀਦੀ ਹੈ । ਇਸ ਲਈ ਮੈਂ ਮੰਗ ਕਰਦਾ ਹਾਂ ਕਿ ਬਲਾਕ ਲੈਵਲ ਤੇ ਕਿਸਾਨ ਮਜ਼ਦੂਰਾਂ ਦੀਆਂ ਕਮੇਟੀਆਂ ਬਣਾਈਆਂ ਜਾਣ ਤਾਂਕਿ ਉਹ ਵੇਖ ਸਕਣ ਕਿ ਜੋ ਰੇਟ ਨੀਯਤ ਕੀਤੇ ਹੋਏ ਹਨ, ਉਹ ਲਾਗੂ ਹੋ ਗਏ ਹਨ ਜਾਂ ਨਹੀਂ । ਪਰ ਹੁੰਦਾ ਕੀ ਹੈ ਕਿ ਜਿਹੜਾ ਜਾਗੀਰਦਾਰ ਟਾਈਪ ਦਾ ਕਿਸਾਨ ਹੈ, ਵੱਡਾ ਜ਼ਿਮੀਂਦਾਰ ਹੈ, ਉਹ ਇਸ ਚੀਜ਼ ਨੂੰ ਲਾਗੂ ਨਹੀਂ ਹੋਣ ਦਿੰਦੇ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪੰਚਾਇਤਾਂ ਨੂੰ ਇਹ ਗੱਲ ਕਹੇ ਕਿ ਇਹ ਸਾਡੀ ਸਰਕਾਰ ਨੇ ਉਜਰਤ ਦੇ ਰੇਟ ਫਿਕਸ ਕੀਤੇ ਹਨ, ਇਨ੍ਹਾਂ ਨੂੰ ਲਾਗੂ ਕਰਵਾਓ । ਫਿਰ ਜਦੋਂ ਪੰਚਾਇਤਾਂ ਵਿਚ ਇਹ ਚੀਜ਼ ਜਾਵੇਗੀ ਤਾਂ ਉਹ ਇਸ ਕੰਮ ਵਿਚ ਸਹਾਈ ਹੋਣਗੀਆਂ । ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਹੈ ਕਿ ਬਲਾਕ ਲੈਵਲ ਤੇ ਕਮੇਟੀ ਹੋਣੀ ਚਾਹੀਦੀ ਹੈ ਜੋ ਕਿ ਇਸ ਚੀਜ਼ ਨੂੰ ਚੈਕ ਕਰ ਸਕੇ, ਨਹੀਂ ਤਾਂ ਖੇਤ ਮਜ਼ਦੂਰ ਦੀ ਦਿਹਾੜੀ ਘੱਟ ਹੀ ਰਹੇਗੀ । ਕੰਡੀ ਏਰੀਆ ਵਿਚ ਤਾਂ ਹੋਰ ਵੀ ਘੱਟ ਦਿਹਾੜੀ ਦਿੱਤੀ ਜਾਂਦੀ ਹੈ । ਹਿੰਦੁਸਤਾਨ ਵਿਚ ਐਸੀਆਂ ਵੀ ਥਾਵਾਂ ਹਨ ਜਿੱਥੇ ਕਿ ਬਾਰਾਂ ਬਾਰਾਂ ਆਨੇ ਉਜਰਤ ਦੇ ਦਿੱਤੇ ਜਾਂਦੇ ਹਨ । ਡਿਪਟੀ ਸਪੀਕਰ ਸਾਹਿਬ, ਕਾਂਗਰਸ ਨੇ ਪਿਛਲੀ ਵਾਰੀ ਇਕ ਰਿਪੋਰਟ ਪੇਸ਼ ਕੀਤੀ ਸੀ । ਇੰਦਰਾ ਨੇ ਕਿਹਾ ਸੀ ਕਿ ਐਮਰਜੈਂਸੀ ਦਾ ਇਹ ਫਾਇਦਾ ਹੋਇਆ ਹੈ ਕਿ ਹਿੰਦੁਸਤਾਨ ਵਿਚ 1,72,000 ਬੰਦਕ-ਮਜ਼ਦੂਰ ਜੋ ਹੈ, ਜਿਨ੍ਹਾਂ ਨੂੰ ਆਪਣੇਂ ਕੰਮ ਦੇ ਬਦਲੇ ਪੁਸ਼ਤ ਦਰ ਪੁਸ਼ਤ ਆਪਣੇ ਬੱਚੇ ਸਰਮਾਏਦਾਰਾਂ ਦੇ ਘਰੀਂ ਭੇਜਣੇ ਪੈਂਦੇ ਹਨ ਔਰ ਉਥੇ ਕੰਮ ਕਰਦੇ ਹਨ ਅਤੇ ਉਨ੍ਹਾਂ ਨੇ ਕਿਹਾ ਹੈ ਕਿ 31 ਹਜ਼ਾਰ ਮਜ਼ਦੂਰ ਅਜ਼ਾਦ ਕਰਵਾ ਦਿੱਤੇ ਹਨ। ਪਰ ਹੁਣੇ ਹੁਣੇ ਇਸ ਸਰਕਾਰ ਨੇ ਨੌਂ ਰਾਜਾਂ ਦਾ ਇਕ ਸਰਵੇ ਕੀਤਾ ਹੈ । ਉਸ ਨੇ ਲੱਭਿਆ ਹੈ ਕਿ 1,72,000 ਬੰਦਕ-ਮਜ਼ਦੂਰ ਤਾਂ ਕਾਂਗਰਸ ਸਰਕਾਰ ਕਹਿੰਦੀ ਸੀ ਪਰ ਦੋ ਤਿੰਨ ਲੱਖ ਮਜ਼ਦੂਰ ਅਜੇ ਵੀ ਬੰਦਕ ਹਨ । ਕਾਂਗਰਸ ਦੇ ਢੋਲ ਦਾ ਪੋਲ ਖੁੱਲ੍ਹ ਗਿਆ ਹੈ । ਕੁਝ ਦਿਨ ਹੋਏ, ਡਿਪਟੀ ਸਪੀਕਰ ਸਾਹਿਬ, ਮੈਂ ਅੰਮ੍ਰਿਤਸਰ ਗਿਆ। ਉਥੇ ਮੈਂ ਮਜ਼ਦੂਰਾਂ ਨਾਲ ਗੱਲ-ਬਾਤ ਕੀਤੀ । ਪਿੰਡ ਹਰਸ਼ਾ-ਛੀਨਾ ਦੇ ਮਜ਼ਦੂਰਾਂ ਨੇ ਮੈਨੂੰ ਦੱਸਿਆ ਕਿ ਅਸੀਂ ਆਪਣੀ ਲੋੜ ਵਾਸਤੇ, ਪੇਟ

ਵਾਸਤੇ, ਛੇ ਛੇ ਔਰ ਦਸ ਦਸ ਰੁਪਏ ਮਹੀਨਾ ਵਿਆਜ ਦੀ ਦਰ ਤੇ ਕਰਜ਼ਾ ਲੈਂਦੇ ਹਾਂ । ਕਰਜ਼ਾ ਦੇਣ ਵਾਲੇ ਵਿਆਜ ਤਾਂ ਪਹਿਲਾਂ ਹੀ ਕੱਟ ਕੇ ਸੌ ਦੀ ਬਜਾਏ 80 ਰੁਪਏ ਦਿੰਦੇ ਹਨ । 20 ਰੁਪਏ ਤਾਂ ਉਹ ਪਹਿਲਾਂ ਵਿਆਜ ਲੈ ਲੈਂਦਾ ਹੈ । 6 ਰੁਪਏ ਸੈਂਕੜਾ ਮਾਸਿਕ ਵਿਆਜ ਦੀ ਦਰ ਤੇ ਇਸ ਤਰ੍ਹਾਂ ਨਾਲ ਗਰੀਬਾਂ ਦੀ ਛਿੱਲ ਲਾਹੀ ਜਾਂਦੀ ਹੈ । ਇਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਵੈਸੇ ਤਾਂ ਅੱਜ ਸਾਰੀ ਜਨਤਾ ਸਿਰ ਹੀ ਕਰਜ਼ਾ ਚੜ੍ਹਿਆ ਹੋਇਆ ਹੈ । ਸੰਨ 1951 ਵਿਚ ਜਿਹੜਾ ਸਟੇਟ ਬੈਂਕ ਆਫ ਇੰਡੀਆ ਨੇ ਸਰਵੇ ਕੀਤਾ ਸੀ, ਉਸ ਨੇ ਆਪਣੀ ਰਿਪੋਰਟ ਵਿਚ ਕਿਹਾ ਸੀ ਕਿ ਸੰਨ 1951 ਵਿਚ ਸੱਤ ਅਰਬ ਕਰਜ਼ਾ ਸੀ । ਸੰਨ 1961 ਵਿਚ ਇਹ ਕਰਜ਼ਾ ਲੋਕਾਂ ਸਿਰ 24 ਅਰਬ ਹੋ ਗਿਆ । ਇਹ ਲਗਾਤਾਰ ਵੱਧਦਾ ਰਿਹਾ ਹੈ । ਸੰਨ 1972 ਵਿਚ 40 ਅਰਬ ਅਤੇ ਸੰਨ 1979 ਵਿਚ 60 ਅਰਬ ਰੁਪਿਆ ਕਰਜ਼ੇ ਦਾ ਹੋ ਗਿਆ ਹੈ, ਜਿਸ ਵਿਚ ਅੱਧਾ ਕਰਜ਼ਾ ਐਸਾ ਹੈ ਜਿਹੜਾ ਕਿ ਸ਼ਾਹੂਕਾਰ ਦਾ ਕਰਜ਼ਾ ਹੈ । ਡਿਪਟੀ ਸਪੀਕਰ ਸਾਹਿਬ, ਉਹ ਕਰਜ਼ਾ ਗਰੀਬ ਲੋਕ ਪੰਜ ਪੰਜ ਦਸ ਦਸ ਹਜ਼ਾਰ ਲੈਂਦੇ ਹਨ । ਕੀ ਇਸ ਤਰ੍ਹਾਂ ਨਾਲ ਗਰੀਬੀ ਦੂਰ ਹੋ ਜਾਵੇਗੀ ? ਨਹੀਂ ਹੋ ਸਕਦੀ । ਇਹ ਤਾਂ ਰੋਜ਼ ਦੇ ਕੰਮਾਂ ਵਾਸਤੇ ਕਰਜ਼ਾ ਹੈ ਔਰ ਜੋ ਦੂਸਰੇ ਦੇਸ਼ਾਂ ਤੋਂ ਕਰਜ਼ਾ ਲੈ ਲਿਆ ਹੈ ਤਾਂ ਉਸ ਦਸ ਹਜ਼ਾਰ ਕਰੋੜ ਜਿਸ ਤੇ 700 ਕਰੋੜ ਰੁਪਏ ਵਿਆਜ ਸਾਲਾਨਾ ਦਾ ਦੇਣਾ ਪੈਂਦਾ ਹੈ । ਇਸ ਲਈ ਕੋਈ ਇਸ ਤਰ੍ਹਾਂ ਦਾ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ ਕਿ ਬੰਦਕ-ਮਜ਼ਦੂਰਾਂ ਨੂੰ ਉਸ ਕਰਜ਼ੇ ਤੋਂ ਛੋਟ ਦਿੱਤੀ ਜਾਵੇ । ਮੈਨੂੰ ਪਤਾ ਹੈ ਕਿ ਪੱਛਮੀ ਬੰਗਾਲ ਸਰਕਾਰ ਨੇ ਬੰਦਕ-ਮਜ਼ਦੂਰ ਜੋ ਹਨ, ਉਨ੍ਹਾਂ ਵਾਸਤੇ ਕੀ ਕੁੱਝ ਕੀਤਾ ਹੈ? ਉਥੇ ਡਿਪਟੀ ਸਪੀਕਰ ਸਾਹਿਬ, ਦੋ ਫਸਲਾਂ ਹੁੰਦੀਆਂ ਹਨ ਔਰ ਮਜ਼ਦੂਰਾਂ ਨੂੰ ਕੰਮ ਨਹੀਂ ਹੁੰਦਾ । ਇਸ ਲਈ ਕਾਂਗਰਸੀਆਂ ਦੀ ਮੇਹਰਬਾਨੀ ਨਾਲ ਉਹ ਬੰਦਕ-ਮਜ਼ਦੂਰ ਬਣੇ ਰਹਿੰਦੇ ਸਨ ਔਰ ਬੱਚਿਆਂ ਨੂੰ ਸਰਮਾਏ-ਦਾਰਾਂ ਦੇ ਘਰੀਂ ਜਾ ਕੇ ਕੰਮ ਕਰਨਾ ਪੈਂਦਾ ਹੈ। ਇਸ ਤਰ੍ਹਾਂ ਉਹ ਬੰਦਕ-ਮਜ਼ਦੂਰ ਬਣੇ ਰਹਿੰਦੇ ਸਨ । ਉਥੇ (ਪੱਛਮੀ ਬੰਗਾਲ) ਸਰਕਾਰ ਨੇ ਕੀ ਕੀਤਾ ਹੈ ਕਿ ਇਕ ਸਕੀਮ ਫੂਡ ਫਾਰ ਵਰਕ ਚਾਲੂ ਕਰ ਦਿੱਤੀ ਹੈ ਕਿ ਇਕ ਕਿੱਲੋ ਅਨਾਜ ਅਤੇ ਇਕ ਰੁਪਿਆ ਦਿੱਤਾ ਜਾ ਰਿਹਾ ਹੈ । ਇਹ ਰੇਟ ਵਧਾ ਕੇ ਹੁਣ ਉਨ੍ਹਾਂ ਨੇ ਇਹ ਕੀਤਾ ਹੈ ਕਿ ਤਿੰਨ ਕਿੱਲੋ ਅਨਾਜ ਔਰ ਇਕ ਰੁਪਿਆ ਦਿੱਤਾ ਜਾ ਰਿਹਾ ਹੈ। ਇਸ ਲਈ ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਕਹਾਂਗਾ ਕਿ ਉਸ ਸਕੀਮ ਨੂੰ ਲਾਗੂ ਕੀਤਾ ਜਾਵੇ । ਜੇਕਰ ਤੁਸੀਂ ਇਸ ਤਰ੍ਹਾਂ ਦੀ ਸਕੀਮ ਲਾਗੂ ਨਹੀਂ ਕਰੋਗੇ ਤਾਂ ਖੇਤ ਮਜ਼ਦੂਰ ਦਾ ਭਲਾ ਨਹੀਂ ਹੋ ਸਕਦਾ। ਠੀਕ ਹੈ, ਪਿੰਡਾਂ ਵਿਚ ਕਈ ਸਕੀਮਾਂ ਗਈਆਂ ਹਨ, ਪਰ ਉਨ੍ਹਾਂ ਬਾਰੇ ਵੀ ਕੀ ਹੋ ਰਿਹਾ ਹੈ ਕਿ ਜੋ ਪੈਸਾ ਮਿਲਦਾ ਹੈ, ਉਹ ਮੋਹਤਬਰ ਆਪਸ ਵਿਚ ਹੀ ਵੰਡ ਕੇ ਖਾ ਪੀ ਜਾਂਦੇ ਹਨ । ਇਸ ਲਈ ਮੈਂ ਮੰਗ ਕਰਾਂਗਾ ਕਿ ਸਾਨੂੰ ਬੰਗਾਲ ਦੀ ਖੱਬੇ-ਪੱਖੀ ਸਰਕਾਰ ਦੀ ਨਕਲ ਕਰਨੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਫਿਰ ਬਾਈਕਾਟ ਅਜੇ ਵੀ ਹੁੰਦੇ ਹਨ । ਬਾਈਕਾਟ ਪਿਛਲੀ ਸਰਕਾਰ ਵਲੋਂ ਦੋ ਦੋ ਮਹੀਨੇ ਚਲਦੇ ਰਹੇ ਹਨ । ਨਾਭੇ ਕੋਲ ਇਕ ਪਿੰਡ ਹੈ, ਉਥੇ ਬਾਈਕਾਟ ਦੋ ਦੋ ਮਹੀਨੇ ਚਲਦੇ ਰਹੇ ਹਨ । ਲੌਂਗੋਵਾਲ ਬਾਰੇ ਪਤਾ ਹੈ, ਡਿਪਟੀ ਸਪੀਕਰ ਸਾਹਿਬ, ਉਥੇ ਕੀ ਕੀਤਾ ਹੈ? ਉਥੇ ਮਿਊਂਸਪੈਲਿਟੀ ਦੀਆਂ ਚੋਣਾਂ ਸਨ । ਉਥੇ ਗੁਰਦੁਵਾਰਾ ਸਾਹਿਬ ਵਿਚ ਜਾ ਕੇ ਇਕ ਅਕਾਲੀ ਨੇ ਅਨਾ-ਊਂਸਮੈਂਟ ਕਰ ਦਿੱਤੀ ਕਿ ਜਿਹੜੇ ਮਜ਼ਦੂਰ ਹਨ, ਉਨ੍ਹਾਂ ਨੂੰ ਦਿਹਾੜੀ ਤੇ ਨਹੀਂ ਲਗਾਉਣਾ, ਉਨ੍ਹਾਂ ਦਾ ਬਾਈਕਾਟ ਕਰ ਦਿਓ । ਇਸ ਕਰਕੇ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਤੇ ਜੋ ਇਸ ਤਰ੍ਹਾਂ ਦਾ ਐਲਾਨ ਕਰਦੇ ਹਨ, ਕਾਨੂੰਨੀ ਕਾਰਵਾਈ ਕਰਨੀ ਚਾਹੀਦੀ ਹੈ । ਬਾਈਕਾਟ ਵਿਰੁੱਧ ਕਾਨੂੰਨ ਬਣਾਉਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਹਰਸ਼ਾ-ਛੀਨਾ ਦੀ ਮੈਂ ਗੱਲ ਕੀਤੀ ਹੈ, ਉਥੇ ਚਾਰ ਰੁਪਏ ਦਿਹਾੜੀ ਹੈ । ਉਥੇ ਮਜ਼ਦੂਰਾਂ ਨੇ ਕਿਹਾ ਕਿ ਸਾਡੀ ਦਿਹਾੜੀ ਪੰਜ ਰੁਪਿਆ ਕਰ ਦਿਓ । ਪਰ ਉਥੇ

[ਮਾਸਟਰ ਚੰਦ ਸਿੰਘ]

ਨਕਸਲਵਾੜੀ ਸਭਾ ਬਣੀ ਹੋਈ ਹੈ ਔਰ ਜਦੋਂ ਮਜ਼ਦੂਰ ਪੰਜ ਰੁਪਏ ਦਿਹਾੜੀ ਦੀ ਮੰਗ ਕਰਦੇ ਹਨ ਤਾਂ ਉਹ ਸਭਾ ਵਾਲੇ ਲਾਠੀਆਂ ਲੈ ਕੇ ਆ ਜਾਂਦੇ ਹਨ । ਕਈ ਵਾਰੀ ਉਨ੍ਹਾਂ ਨੇ ਮਜ਼ਦੂਰਾਂ ਨੂੰ ਕੁੱਟ ਦਿੱਤਾ ਹੈ। ਇਸ ਤਰ੍ਹਾਂ ਨਾਲ ਜਬਰ ਹੋ ਰਿਹਾ ਹੈ, ਇਸ ਲਈ ਇਸ ਨੂੰ ਰੋਕਿਆ ਜਾਵੇ ।

ਡਿਪਟੀ ਸਪੀਕਰ ਸਾਹਿਬ, ਫਿਰ ਗਰੀਬਾਂ ਨੂੰ ਪਲਾਟ ਦੇਣ ਸਬੰਧੀ ਸਰਕਾਰ ਨੇ ਕਮੇਟੀ ਬਣਾਈ ਹੈ, ਇਹ ਚੰਗੀ ਗੱਲ ਹੈ ਇਸ ਨਾਲ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੇ ਲੂਪਹੋਲ ਨੰਗੇ ਹੁੰਦੇ ਹਨ । ਇਨ੍ਹਾਂ ਨੇ ਕਿਹਾ ਸੀ ਕਿ ਕੋਈ ਲੱਖ ਪਲਾਟ ਦਿੱਤੇ ਹਨ ਪਰ ਪਤਾ ਇਹ ਲੱਗਿਆ ਹੈ ਕਿ ਬਹੁਤੇ ਪਲਾਟ ਨੀਵੀਆਂ ਥਾਵਾਂ ਤੇ ਔਰ ਡੂੰਘੀਆਂ ਥਾਵਾਂ ਤੇ ਦਿੱਤੇ ਹਨ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਠੀਕ ਥਾਂ ਤੇ ਪਲਾਟ ਦੇਵੇ । ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ, ਜਲੰਧਰ ਵਿਚ ਗਏ ਸਨ । ਉਥੇ ਪਲਾਟ ਦੇਣ ਦੀ ਸਕੀਮ ਚਲਾਈ ਹੈ । ਪਰ ਮੈਂ ਇਹ ਕਹਾਂਗਾ ਕਿ ਇਹ ਕਾਗਜ਼ਾਂ ਵਿਚ ਹੀ ਅਲਾਟਮੈਂਟ ਨਹੀਂ ਹੋਣੀ ਚਾਹੀਦੀ । ਪਹਿਲੀ ਸਰਕਾਰ ਨੇ ਕਾਗਜ਼ਾਂ ਵਿਚ ਹੀ ਅਲਾਟਮੈਂਟ ਕੀਤੀ ਹੋਈ ਹੈ, ਪਰ ਅਸਲ ਵਿਚ ਪਲਾਟ ਲੋਕਾਂ ਨੂੰ ਨਹੀਂ ਮਿਲੇ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਐਸੇ ਲੋਕਾਂ ਨੂੰ ਦੁਬਾਰਾ ਪਲਾਟ ਦੇਵੇ । ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਅਪੀਲ ਕਰਾਂਗਾ ਕਿ ਵਰਕਿੰਗ ਕਲਾਸ ਬਾਰੇ ਜਿਹੜਾ ਐਟੀਚਿਊਡ ਹੈ, ਉਹ ਸਰਕਾਰ ਦਾ ਮਾੜਾ ਹੈ । ਚਾਹੇ ਰਾਜਪੁਰੇ ਦੀ ਗੱਲ ਹੈ ਚਾਹੇ ਹੋਰ ਹੈ, ਵਰਕਿੰਗ ਕਲਾਸ ਨਾਲ ਠੀਕ ਵਰਤਾਓ ਨਹੀਂ ਹੋ ਰਿਹਾ। ਰਾਜਪੁਰੇ ਦੀ ਗੱਲ ਹੀ ਲੈ ਲਵੋ । ਉਥੇ ਦਫਾ 144 ਲਗਾ ਦਿੱਤੀ, ਪਰ ਉੱਥੇ ਦਫਾ 144 ਦੀਆਂ ਲੋਕਲ ਐਮ. ਐਲ. ਏ. ਧੱਜੀਆਂ ਉੜਾ ਰਹੇ ਹਨ। ਵਰਕਰਜ਼ ਤੇ ਝੂਠੇ ਕੇਸ ਬਣਾਏ ਜਾ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਫਿਰ ਪਿਛਲੀ ਕਾਂਗਰਸ ਸਰਕਾਰ ਨੇ ਮੌਲਿਨ ਫੈਕਟਰੀ ਦੇ ਵਰਕਰਜ਼ ਦੇ ਖਿਲਾਫ ਦਫਾ 324 ਦੇ ਕੇਸ ਝੂਠੇ ਬਣਾਏ ਸਨ । ਮੈਂ ਇਹ ਕਹਾਂਗਾ ਕਿ ਜਦੋਂ ਹੋਰ ਕੇਸ ਵਾਪਸ ਲਏ ਜਾਂਦੇ ਹਨ ਜਿਵੇਂ ਕਾਂਗਰਸੀਆਂ ਨੇ ਲਏ ਤਾਂ ਉਹ ਕੇਸ ਕਿਉਂ ਨਹੀਂ ਵਾਪਸ ਲਏ ਜਾ ਰਹੇ। ਉਨ੍ਹਾਂ ਨੂੰ ਵੀ ਵਾਪਸ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਹੀ ਖਰੜ ਦੀ ਗੱਲ ਲੈ ਲਵੋ । ਅਸੀਂ ਕਾਰ ਦਾ ਨੰਬਰ ਵੀ ਦਿੱਤਾ ਹੈ, ਜਿਸ ਵਿੱਚ ਮੁੰਡੇ ਆਏ ਹਨ ਔਰ ਵਰਕਰਜ਼ ਨੂੰ ਕੁੱਟ ਗਏ ਹਨ ਤੇ ਗੋਲੀ ਚਲਾਈ ਗਈ । ਉਨ੍ਹਾਂ ਦੇ ਖਿਲਾਫ ਕੋਈ ਕੇਸ ਨਹੀਂ ਦਰਜ ਕੀਤਾ ਗਿਆ। ਪਰ ਕੀਤਾ ਕੀ ਗਿਆ ਹੈ ਕਿ ਇਕ ਸਾਧੂ ਸਿੰਘ ਮਜ਼ਦੂਰਾਂ ਦਾ ਲੀਡਰ ਹੈ, ਉਸ ਨੂੰ ਅੰਦਰ ਕੀਤਾ ਹੋਇਆ ਹੈ । ਉਹ ਇਸ ਲਈ ਕਿ ਉਹ ਮਜ਼ਦੂਰ ਡੀਮਾਨਸਟ੍ਰੇਸ਼ਨ ਕਰ ਰਹੇ ਸਨ । ਠੀਕ ਹੈ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦਾ ਹੱਕ ਹੈ, ਉਹ ਡੀਮਾਨਸਟ੍ਰੇਸ਼ਨ ਕਰ ਸਕਦੇ ਹਨ । ਉਹ ਇਸ ਜਾਗੀਰਦਾਰੀ ਸਰਮਾਏਦਾਰ ਨਜ਼ਾਮ ਵਿਚ ਆਪਣੇ ਹੱਕ ਮੰਗ ਰਹੇ ਹਨ। ਪਰ ਉਨ੍ਹਾਂ ਨਾਲ ਅੱਜ ਵੀ ਕਾਂਗਰਸ ਰਾਜ ਵਾਂਗ ਹੀ ਵਰਤਾਓ ਕੀਤਾ ਜਾ ਰਿਹਾ ਹੈ ।

4.50 ਸ਼ਾਮ । (ਇਸ ਸਮੇਂ ਗਿਆਨੀ ਅਰਜਣ ਸਿੰਘ ਲਿੱਟ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਚੇਅਰਮੈਨ ਸਾਹਿਬ, ਮੈਂ ਇਹ ਮੰਗ ਕਰਦਾ ਹਾਂ ਕਿ ਇਸ ਤਰ੍ਹਾਂ ਦੇ ਸਾਰੇ ਝੂਠੇ ਕੇਸ ਵਾਪਸ ਲਏ ਜਾਣ ਔਰ ਮਜ਼ਦੂਰਾਂ ਨੂੰ ਰਿਹਾਅ ਕੀਤਾ ਜਾਵੇ ਤਾਂਕਿ ਉਨ੍ਹਾਂ ਦੀ ਤਸੱਲੀ ਹੋ ਜਾਵੇ। ਮੈਂ ਇਹ ਮੰਗ ਕਰਦਾ ਹਾਂ ।

ਚੇਅਰਮੈਨ ਸਾਹਿਬ, ਐਜੂਕੇਸ਼ਨ ਬਾਰੇ ਮੈਂ ਦੋ ਗੱਲਾਂ ਕਹਿਣਾ ਚਾਹੁੰਦਾ ਹਾਂ। ਪਹਿਲੀ ਗੱਲ ਇਹ ਹੈ ਕਿ ਇਨ੍ਹਾਂ ਨੇ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਬੱਜਟ ਵਿਚ ਪ੍ਰੋਵੀਜ਼ਨ ਕੀਤਾ ਹੈ ਕਿ ਤਹਿਸੀਲ ਪੱਧਰ

ਤੇ ਮਾਡਲ ਸਕੂਲ ਖੋਲ੍ਹਣੇ ਹਨ। ਇਹ ਸਕੂਲ ਇਕ ਐਸੀ ਕਲਾਸ ਪੈਦਾ ਕਰਨਗੇ ਜਿਹੜੀ ਕਿ ਸਰਮਾਏਦਾਰੀ ਕਲਾਸ ਨੂੰ ਰਿਪੇਰਜ਼ੈਂਟ ਕਰੇਗੀ ਕਿਉਂਕਿ ਉਥੇ ਗਰੀਬਾਂ ਦੇ ਬੱਚੇ ਨਹੀਂ ਪੜ੍ਹ ਸਕਣਗੇ। ਇਹ ਭਾਵੇਂ ਕਹਿੰਦੇ ਹਨ ਕਿ ਤਾਲੀਮ ਉਥੇ ਮੁਫਤ ਹੋਵੇਗੀ ਪਰ ਤੁਸੀਂ ਵੇਖ ਲੈਣਾ ਉਥੇ ਗਰੀਬਾਂ ਨੂੰ ਦਾਖਲਾ ਹੀ ਨਹੀਂ ਮਿਲਣਾ। ਇਸ ਲਈ ਮੈਂ ਕਹਿੰਦਾ ਹਾਂ ਕਿ ਮਾਡਲ ਸਕੂਲਾਂ ਦੀ ਸਕੀਮ ਬੰਦ ਕਰ ਦਿਓ। ਇਸ ਤਰੀਕੇ ਨਾਲ ਇਸ ਸਕੀਮ ਨੂੰ ਬੰਦ ਕਰਕੇ ਉਸ ਦੀ ਥਾਂ ਤੇ 200 ਮਿਡਲ ਸਕੂਲਾਂ ਨੂੰ ਅੱਪਗਰੇਡ ਕੀਤਾ ਜਾ ਸਕਦਾ ਹੈ। ਸਾਡੇ ਸਕੂਲਾਂ ਦੀ ਹਾਲਤ ਇਹ ਹੈ ਕਿ ਲੋਕ ਸਾਡੇ ਪਾਸ ਆਉਂਦੇ ਹਨ ਔਰ ਗਲ ਪੈਂਦੇ ਹਨ ਕਿ ਸਾਡੇ ਇਤਨੇ ਸਕੂਲ ਅੱਪਗਰੇਡ ਕੀਤੇ ਜਾਣ। ਇਸ ਸਕੀਮ ਨਾਲ ਹੀ ਬਹੁਤ ਸਾਰੇ ਸਕੂਲ ਅੱਪਗਰੇਡ ਕੀਤੇ ਜਾ ਸਕਦੇ ਹਨ।

ਮੇਰੇ ਹਲਕੇ ਵਿਚ ਪਿਛਲੇ ਸਾਲ ਇਕ ਸਕੂਲ ਅੱਪਗਰੇਡ ਕੀਤਾ ਗਿਆ। ਮੇਰਾ ਹਲਕਾ ਬਹੁਤ ਪੱਛੜਿਆ ਹੋਇਆ ਹੈ। ਇਸ ਬਾਰੇ ਅਖਬਾਰਾਂ ਵਿਚ ਵੀ ਕਈ ਵਾਰ ਆਇਆ ਹੈ ਕਿ ਇਹ ਹਲਕਾ ਬਹੁਤ ਪੱਛੜਿਆ ਹੋਇਆ ਹੈ ਅਤੇ ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਮੇਰੇ ਹਲਕੇ ਵਿਚ ਸਕੂਲ ਮਲਸੀਆਂ ਖੇੜੀ ਚਹਿਲਾਂ, ਟਿੱਬਾ ਮਾਣਕੀ, ਮਹੋਲੀ ਕਲੇ ਮਿਡਲ ਤੋਂ ਹਾਈ ਕੀਤੇ ਜਾਣ। ਇਸੇ ਤਰ੍ਹਾਂ ਜਿਹੜੇ ਪ੍ਰਾਇਮਰੀ ਸਕੂਲ ਪਿੰਡ ਕਲਿਆਣ, ਰੰਗੀਆਂ, ਧਲੇਰਕਲਾਂ, ਕਿਲ ਹਕੀਮਾਂ ਹਨ, ਨੂੰ ਅਪਗਰੇਡ ਕੀਤਾ ਜਾਵੇ। ਪਰੰਤੂ ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਸਕੂਲਾਂ ਵਿਚ ਬੱਚਿਆਂ ਨੂੰ ਕਿਤਾਬਾਂ ਸਰਕਾਰ ਨੂੰ ਆਪ ਛੱਪਵਾ ਕੇ ਦੇਣੀਆਂ ਚਾਹੀਦੀਆਂ ਹਨ। ਇਸ ਨਾਲ ਉਨ੍ਹਾਂ ਬੱਚਿਆਂ ਦਾ ਫਾਇਦਾ ਹੋ ਸਕਦਾ ਹੈ। ਔਰ ਮੈਂ ਤਾਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਖਾਸ ਕਰਕੇ ਜਿਹੜੇ ਗਰੀਬਾਂ ਦੇ ਬੱਚੇ ਹਨ, ਉਨ੍ਹਾਂ ਨੂੰ ਬੀ.ਏ. ਤਕ ਵਿਦਿਆ ਮੁਫਤ ਦੇਣੀ ਚਾਹੀਦੀ ਹੈ। ਅੱਜ ਵਿਦਿਆ ਬਹੁਤ ਮਹਿੰਗੀ ਹੈ। ਪਿੰਡਾਂ ਵਿਚ 6ਵੀਂ ਜਮਾਤ ਦੇ ਬੱਚੇ ਨੂੰ ਦਾਖਲੇ ਲਈ ਸਾਢੇ 17 ਰੁਪਏ ਦੇਣੇ ਪੈਂਦੇ ਹਨ, ਉਨ੍ਹਾਂ ਸਕੂਲ ਵਾਲਿਆਂ ਨੇ ਇਸ ਵਿਚ ਕਈ ਤਰ੍ਹਾਂ ਦੇ ਫੰਡ ਸ਼ਾਮਲ ਕੀਤੇ ਹੋਏ ਹਨ ਜਿਹੜੇ ਕਿ ਉਨ੍ਹਾਂ ਗਰੀਬ ਬੱਚਿਆਂ ਨੂੰ ਦੇਣੇ ਪੈਂਦੇ ਹਨ। ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਉਨ੍ਹਾਂ ਗਰੀਬਾਂ ਦੇ ਬਚਿਆਂ ਤੇ ਇਹ ਫੰਡ ਨਹੀਂ ਲਾਉਣੇ ਚਾਹੀਦੇ ਤਾਂ ਹੀ ਉਨ੍ਹਾਂ ਗਰੀਬਾਂ ਦਾ ਕੁਝ ਭਲਾ ਹੋ ਸਕਦਾ ਹੈ। ਇਸ ਗੱਲ ਦੀ ਮੈਂ ਸਰਕਾਰ ਕੋਲੋਂ ਮੰਗ ਕਰਦਾ ਹਾਂ।

ਹੁਣ ਮੈਂ ਟ੍ਰਾਂਸਪੋਰਟ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਟ੍ਰਾਂਸਪੋਰਟ ਦੀ ਨੀਤੀ ਬਾਰੇ ਇਥੇ ਕਈ ਵਾਰ ਗੱਲ ਆਈ ਹੈ। ਢੀਂਡਸਾ ਸਾਹਿਬ ਕਹਿ ਦਿੰਦੇ ਹਨ ਕਿ ਟ੍ਰਾਂਸਪੋਰਟ ਦੀ ਨੀਤੀ ਬਾਰੇ ਐਲਾਨ ਕੀਤਾ ਜਾਵੇਗਾ, ਪਰ ਉਸ ਬਾਰੇ ਅਜੇ ਤਕ ਐਲਾਨ ਨਹੀਂ ਹੋਇਆ। ਅਜੇ ਤਕ ਕੋਈ ਪਤਾ ਨਹੀਂ ਉਹ ਕੀ ਨੀਤੀ ਹੈ ? ਜਹੜੀ ਇਨ੍ਹਾਂ ਦੀ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਦੀ ਨੀਤੀ ਹੈ, ਉਹ ਅੱਜ ਇਸ ਤੋਂ ਭੱਜ ਰਹੇ ਹਨ। ਪਛਲੇ ਸਮੇਂ ਵਿਚ ਕਾਂਗ੍ਰਸੀਆਂ ਨੇ ਵੀ ਕਿਹਾ ਸੀ ਕਿ 1980 ਤਕ ਟ੍ਰਾਂਸਪੋਰਟ ਨੈਸ਼ਨੇਲਾਈਜ਼ ਕਰ ਦਿੱਤੀ ਜਾਵੇਗੀ। ਲੇਕਿਨ ਉਹ ਸਿਰਫ ਨਾਅਰਾ ਹੀ ਮਾਰਦੇ ਰਹੇ ਉਸ ਵੇਲੇ ਡਾਲੇਕੇ ਸਾਹਿਬ ਟ੍ਰਾਂਸਪੋਰਟ ਦੇ ਵਜ਼ੀਰ ਸਨ। ਉਸ ਵੇਲੇ ਚੰਡੀਗੜ੍ਹ ਵਿਚ ਸਿਵਾਏ ਅੰਬਾਲਾ ਬੱਸ ਸਿੰਡੀਕੇਟ ਤੋਂ ਹੋਰ ਕੋਈ ਪ੍ਰਾਈਵੇਟ ਬੱਸ ਇਥੇ ਨਹੀਂ ਆਉਂਦੀ ਸੀ। ਮੈਂ ਇਸ ਬਾਰੇ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ ਪਰ ਇਹ ਕਹਿੰਦਾ ਹਾਂ ਕਿ ਟ੍ਰਾਂਸਪੋਰਟ ਦੇ ਮਾਮਲੇ ਵਿਚ ਪ੍ਰਾਈਵੇਟ ਸੈਕਟਰ ਨੂੰ ਪਬਲਿਕ ਸੈਕਟਰ ਵਿਚ ਬਦਲਣਾ ਚਾਹੀਦਾ ਹੈ, ਤੇ ਨੈਸ਼ਨੇਲਾਈਜ਼ੇਸ਼ਨ ਕਰਨੀ ਚਾਹੀਦੀ ਹੈ। ਤੁਸੀਂ ਵੇਖੋ ਤਰੀਪੁਰਾ ਵਿਚ ਸਰਕਾਰ ਨੇ ਕਿਸ ਤਰ੍ਹਾਂ ਕੀਤਾ ਹੈ। ਉਥੇ ਖੱਬੇ ਫਰੰਟ ਦੀ ਸਰਕਾਰ ਨੇ ਚਾਹ ਦੇ ਸਾਰੇ ਬਾਗਾਂ ਦਾ ਕੰਟਰੋਲ ਮਜ਼ਦੂਰਾਂ ਦੇ ਹੱਥਾਂ ਵਿਚ ਦੇ ਦਿੱਤਾ ਹੈ। ਮਜ਼ਦੂਰ ਹੀ ਉਸ ਕੰਮ ਨੂੰ ਚਲਾਉਂਦੇ ਹਨ ਔਰ ਉਥੇ ਇਹ ਸਿਸਟਮ ਬੜਾ ਸਕਸੈਸਫੁਲ ਰਿਹਾ ਹੈ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਭਾਵੇਂ ਪਿਛਲੇ ਸਮੇਂ ਦੀ ਸਰਕਾਰ ਦੇ ਵੇਲੇ ਇਹ ਕਿਹਾ ਸੀ ਕਿ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕੀਤ

[ਮਾਸਟਰ ਚੰਦ ਸਿੰਘ]

ਜਾਵੇਗਾ, ਪਰ ਤੁਹਾਨੂੰ ਇਸ ਤੋਂ ਹੁਣ ਭੱਜਣਾ ਨਹੀਂ ਚਾਹੀਦਾ। ਇਹ ਨੀਤੀ ਜ਼ਰੂਰ ਬਣਾਉਣੀ ਚਾਹੀਦੀ ਹੈ। ਤੁਸੀਂ ਯੂਨੀਅਨ ਦੇ ਹੱਥ ਹੀ ਪ੍ਰਬੰਧ ਦੇ ਕੇ ਦੇਖੋ।

ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਜਿਹੜੇ ਟ੍ਰਾਂਸਪੋਰਟ ਵਿਚ 60 ਲੱਖ ਦੇ ਗ਼ਬਨ ਫੜੇ ਸਨ, ਉਨ੍ਹਾਂ ਦਾ ਕੀ ਹਸ਼ਰ ਹੋ ਰਿਹਾ ਹੈ ? ਜਿਨ੍ਹਾਂ ਨੇ ਗ਼ਬਨ ਕੀਤਾ ਸੀ, ਉਨ੍ਹਾਂ ਤੇ ਕੋਈ ਐਕਸ਼ਨ ਨਹੀਂ ਲਿਆ ਗਿਆ ਬਲਕਿ ਉਨ੍ਹਾਂ ਵਰਕਰਾਂ ਨੂੰ ਬਦਲ ਦਿੱਤਾ ਗਿਆ ਹੈ। ਇਸੇ ਤਰ੍ਹਾਂ ਹੀ ਪੀ. ਆਰ. ਟੀ. ਸੀ ਵਿਚ ਜਿਹੜਾ ਐਡਮਨਿਸਟਰੇਟਿਵ ਅਫਸਰ ਹੈ, ਜਿਸ ਨੇ ਕਿ ਗ਼ਬਨ ਕੀਤਾ ਸੀ, ਉਹ ਉਥੇ ਹੀ ਹੀ ਬੈਠਾ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਸ ਸਰਕਾਰ ਨੂੰ ਇਨ੍ਹਾਂ ਗਲਾਂ ਦਾ ਖਿਆਲ ਰਖਣਾ ਚਾਹੀਦਾ ਹੈ। ਇਸ ਦੀ ਪੜਤਾਲ ਕਰਨੀ ਚਾਹੀਦੀ ਹੈ। ਇਹ ਜਿਹੜਾ 60 ਲੱਖ ਦਾ ਗ਼ਬਨ ਹੋਇਆ ਹੈ, ਇਸ ਦੀ ਪੜਤਾਲ ਕਰਕੇ ਕਸੂਰਵਾਰਾਂ ਨੂੰ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ। ਚਾਹੇ ਇਹ ਗ਼ਬਨ ਪਠਾਨਕੋਟ ਵਿਚ ਹੋਇਆ ਹੈ ਜਾਂ ਤਰਨਤਾਰਨ ਦੇ ਡਿਪੋ ਵਿਚ ਹੋਇਆ ਹੈ। ਪਿਛਲੇ ਸਮੇਂ ਵਿਚ ਜਿਨ੍ਹਾਂ ਅਫ਼ਸਰਾਂ ਨੂੰ ਗ਼ਬਨ ਦੇ ਦੋਸ਼ ਕਾਰਨ ਕਢਿਆ ਗਿਆ ਸੀ, ਉਨ੍ਹਾਂ ਨੂੰ ਹੁਣ ਫਿਰ ਦੋਬਾਰਾ ਨੌਕਰੀ ਤੇ ਲਿਆ ਜਾ ਰਿਹਾ ਹੈ। ਇਸ ਗੱਲ ਦੀ ਲੋਕਾਂ ਵਿਚ ਬੜੀ ਰਿਜ਼ੈਂਟਮੈਂਟ ਹੈ। ਇਸ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਔਰ ਟ੍ਰਾਂਸਪੋਰਟ ਨੂੰ ਨੈਸ਼ਨੇ ਲਾਈਜ਼ ਕਰਨਾ ਚਾਹੀਦਾ ਹੈ। (ਘੰਟੀ) ਬੱਸ ਜੀ, ਮੈਂ ਵਾਈਂਡ ਅਪ ਹੀ ਕਰਨ ਲੱਗਾ ਹਾਂ ਤੁਸੀਂ ਅੱਜ ਬਸਾਂ ਦੀ ਹਾਲਤ ਵੇਖ ਲਵੋ, ਭਾਵੇਂ ਉਹ ਲੋਕਲ ਬੱਸਾਂ ਹਨ ਜਾਂ ਬਾਹਰ ਜਾਣ ਵਾਲੀਆਂ ਬਸਾਂ ਹਨ, ਉਨ੍ਹਾਂ ਦੀ ਹਾਲਤ ਬਹੁਤ ਮਾੜੀ ਹੈ। ਇਸ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਇਕ ਗੱਲ ਮੈਂ ਹੋਰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਰਾਜਿਸਥਾਨ ਵਿਚ ਕਈ ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੀਆਂ ਬਾਡੀਆਂ ਬਣੀਆਂ ਖੜੀਆਂ ਹਨ, ਪਰ ਉਸ ਸਬੰਧ ਵਿਚ ਹਾਲੇ ਫੈਸਲਾ ਨਹੀਂ ਹੋਇਆ, ਜਿਸ ਕਾਰਨ ਸਰਕਾਰ ਨੂੰ ਬਹੁਤ ਘਾਟਾ ਪੈ ਰਿਹਾ ਹੈ। ਇਹ ਬਹੁਤ ਵੱਡਾ ਲਾਸ ਹੈ। ਮੈਂ ਕਹਿੰਦਾ ਹਾਂ ਕਿ ਇਸ ਦੀ ਪੜਤਾਲ ਕਰਨੀ ਚਾਹੀਦੀ ਹੈ ਅਤੇ ਜਿਹੜੇ ਅਫ਼ਸਰ ਇਸ ਵਿਚ ਜ਼ਿਮੇਵਾਰ ਹੁੰਦੇ ਹਨ, ਉਨ੍ਹਾਂ ਨੂੰ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ।

ਚੇਅਰਮੈਨ ਸਾਹਿਬ, ਹੁਣ ਮੈਂ ਅਨੁਸੂਚਿਤ ਜਾਤੀਆਂ ਦੇ ਆਦਮੀਆਂ ਨੂੰ ਜਿਹੜੇ ਕਰਜ਼ੇ ਕਾਰਪੋਰੇਸ਼ਨ ਵਲੋਂ ਦਿੱਤੇ ਜਾਂਦੇ ਹਨ, ਉਸ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਮੈਂ ਵਜ਼ੀਰ ਸਾਹਿਬਾ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਕਰਜ਼ੇ ਅਮੀਰ ਲੋਕ ਹੀ ਲੈ ਜਾਂਦੇ ਹਨ ਅਤੇ ਗਰੀਬਾਂ ਨੂੰ ਇਹ ਕਰਜ਼ੇ ਨਹੀਂ ਮਿਲਦੇ। ਗਰੀਬਾਂ ਨੂੰ ਕਰਜ਼ੇ ਨਾ ਦੇਣ ਵਾਸਤੇ ਉਨ੍ਹਾਂ ਦੀਆਂ ਦਰਖਾਸਤਾਂ ਤੇ ਕਈ ਤਰ੍ਹਾਂ ਦੇ ਇਤਰਾਜ਼ ਫੀਲਡ ਅਫ਼ਸਰ ਹੀ ਲਗਾ ਦਿੰਦੇ ਹਨ। ਮੈਂ ਦੱਸਦਾ ਹਾਂ ਕਿ ਜਿਹੜੀ ਪਟਵਾਰੀ ਦੀ ਰਿਪੋਰਟ ਹੁੰਦੀ ਹੈ ਕਿ ਮਕਾਨ ਜੱਦੀ ਜਾਂ ਵਿਰਸੇ ਵਿੱਚ ਹੈ, ਫੀਲਡ ਅਫ਼ਸਰ ਇਸ ਤੇ ਵੀ ਇਤਰਾਜ਼ ਲਾ ਦਿੰਦੇ ਹਨ, ਜਿਸ ਦਾ ਇਲਮ ਅਫਸਰਾਂ ਨੂੰ ਵੀ ਨਹੀਂ ਹੁੰਦਾ ਹੈ ਅਤੇ ਇਸ ਤਰ੍ਹਾਂ ਨਾਲ ਉਨ੍ਹਾਂ ਗਰੀਬਾਂ ਨੂੰ ਉਹ ਕਰਜ਼ਾ ਨਹੀਂ ਮਿਲ ਸਕਦਾ। ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਇਹ ਜਿਹੜੀ ਕਰਜ਼ੇ ਦੇਣ ਦੀ ਨੀਤੀ ਹੈ, ਇਸ ਨੂੰ ਸਰਲ ਬਣਾਉਣਾ ਚਾਹੀਦਾ ਹੈ ਤਾਕਿ ਗਰੀਬਾਂ ਨੂੰ ਕਰਜ਼ੇ ਮਿਲ ਸਕਣ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਕਰਜ਼ੇ ਗਰੀਬਾਂ ਨੂੰ ਜ਼ਿਆਦਾ ਮਿਲਣੇ ਚਾਹੀਦੇ ਹਨ ਅਤੇ ਅਮੀਰਾਂ ਨੂੰ ਬੰਦ ਕਰਨੇ ਚਾਹੀਦੇ ਹਨ। ਅਮੀਰਾਂ ਨੂੰ ਤਾਂ ਬੈਂਕਾਂ ਤੋਂ ਵੀ ਕਈ ਤਰ੍ਹਾਂ ਦੇ ਕਰਜ਼ੇ ਮਿਲ ਜਾਂਦੇ ਹਨ। ਮੈਂ ਦੱਸਦਾ ਹਾਂ ਕਿ ਗਰੀਬਾਂ ਨੂੰ ਕਰਜ਼ੇ ਦੇਣ ਵਿਚ ਕਿਸ ਤਰ੍ਹਾਂ ਦੇ ਇਤਰਾਜ਼ ਲਗਦੇ ਹਨ। ਜੇ ਕਿਸੇ ਗਰੀਬ ਨੇ ਕੋਈ ਮੱਝ ਲਈ ਵੀ ਕਰਜ਼ਾ ਲੈਣਾ ਹੋਵੇ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਉਹ ਇਸ ਲਈ ਟਰੇਨਿੰਗ ਦਾ ਸਰਟੀਫੀਕੇਟ ਅਰਜ਼ੀ ਦੇ ਨਾਲ ਲਾਵੇ। ਇਸ ਸਬੰਧ ਵਿਚ ਮੇਰੇ ਜ਼ਿਲੇ ਸੰਗਰੂਰ ਵਿਚ ਤਾਂ ਕੋਈ ਟਰੇਨਿੰਗ ਸੈਂਟਰ ਹੈ ਨਹੀਂ। ਇਹ

ਟਰੇਨਿੰਗ ਸੈਂਟਰ ਲੁਧਿਆਣੇ ਵਿਚ ਹੈ। ਇਕ ਗਰੀਬ ਆਦਮੀ ਕਿਸ ਤਰ੍ਹਾਂ ਇਕ ਮੱਝ ਲਈ ਕਰਜ਼ਾ ਲੈਣ ਵਾਸਤੇ ਲੁਧਿਆਣੇ ਆ ਕੇ ਟਰੇਨਿੰਗ ਲੈ ਸਕਦਾ ਹੈ। ਲੁਧਿਆਣੇ ਆ ਕੇ ਜੇ ਉਹ 15,20 ਦਿਨ ਰਹੇਗਾ ਤਾਂ ਉਸ ਤੇ ਹੋਰ ਜ਼ਿਆਦਾ ਕਰਜ਼ਾ ਚੜ੍ਹ ਜਾਵੇਗਾ। ਉਹ ਇਹ ਖਰਚਾ ਬਰਦਾਸ਼ਤ ਨਹੀਂ ਕਰ ਸਕੇਗਾ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਜੇ ਇਹ ਟਰੇਨਿੰਗ ਦਾ ਸਰਟੀਫੀਕੇਟ ਨਾਲ ਲਗਾਉਣਾ ਜ਼ਰੂਰੀ ਹੈ ਤਾਂ ਇਹ ਟਰੇਨਿੰਗ ਸੈਂਟਰ ਬਲਾਕ ਪੱਧਰ ਤੇ ਖੋਲ੍ਹਣੇ ਚਾਹੀਦੇ ਹਨ ਤਾਕਿ ਉਹ ਗਰੀਬ ਆਪਣੇ ਪਿੰਡ ਵਿਚ ਹੀ ਟਰੇਨਿੰਗ ਲੈ ਸਕਣ ਅਤੇ ਉਸ ਤੋਂ ਬਾਅਦ ਕਰਜ਼ਾ ਲੈ ਸਕਣ। ਇਸ ਗੱਲ ਦਾ ਖਾਸ ਖਿਆਲ ਰਖਣਾ ਚਾਹੀਦਾ ਹੈ।

ਹੁਣ ਮੈਂ ਪੁਲਿਸ ਬਾਰੇ ਵੀ ਕੁੱਝ ਕਹਿਣਾ ਚਾਹੁੰਦਾ ਹਾਂ। ਪੁਲਿਸ ਦਾ ਹੁਣ ਉਹੀ ਹਾਲ ਹੋ ਰਿਹਾ ਹੈ ਜੋ ਕਾਂਗਰਸ ਵੇਲੇ ਹੁੰਦਾ ਸੀ। ਇਸ ਸਰਕਾਰ ਨੇ ਉਨ੍ਹਾਂ ਨੂੰ ਨਕੇਲ ਪਾਉਣੀ ਸੀ, ਪਰ ਇਹ ਨਕੇਲ ਨਹੀਂ ਪਾ ਸਕੀ ਔਰ ਪੁਲਿਸ ਲੋਕਾਂ ਨਾਲ ਬਹੁਤ ਵਧੀਕੀਆਂ ਕਰ ਰਹੀ ਹੈ। ਮੈਂ ਵਿੱਤ ਮੰਤਰੀ ਸਾਹਿਬ ਨੂੰ ਆਪਣੇ ਜ਼ਿਲ੍ਹੇ ਦੀ ਹੀ ਗੱਲ ਦਸਦਾ ਹਾਂ। ਉਥੇ ਮਹਿਲ ਕਲਾਂ ਥਾਣੇ ਵਿਚ ਇਕ ਪਿੰਡ ਛਾਪਾ ਹੈ, ਉਥੇ ਬਦਮਾਸ਼ਾਂ ਨੇ ਇਕ ਨਕਸਲਵਾਦੀ ਨੂੰ ਫੜ ਲਿਆ ਅਤੇ ਉਸ ਨੂੰ ਮਾਰ ਦਿੱਤਾ। ਉਸ ਤੇ ਹੁਣ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ। ਉਸ ਨੂੰ ਡੈਡ ਕੇਸ ਡਿਕਲੇਅਰ ਕਰ ਦਿੱਤਾ ਹੈ। ਇਸੇ ਤਰ੍ਹਾਂ ਸਹਿਣਾ ਬਲਾਕ ਦੇ ਬੀ.ਡੀ.ਓ. ਦਾ ਦਿਨ ਦਿਹਾੜੇ ਕਤਲ ਹੋ ਗਿਆ। ਇਹ ਕਤਲ ਸ਼ਾਮ ਦੇ 5 ਵਜੇ ਹੋਇਆ ਪਰ ਪੁਲਿਸ ਦਾ ਉਥੇ ਕੋਈ ਕੰਟਰੋਲ ਨਾ ਰਿਹਾ। ਪਿੰਡ ਦੱਧਾਹੂਰ ਵਿਚ ਗੁੰਡਿਆਂ ਨੇ ਪੰਚਾਇਤ ਅਫ਼ਸਰ, ਜੋ ਕਿ ਲੋਕਲ ਦੱਧਾਹੂਰ ਦਾ ਹੈ ਤੇ ਹਮਲੇ ਕੀਤੇ ਪਰ ਉਥੇ ਪੁਲਿਸ ਨੇ ਕੁੱਝ ਨਹੀਂ ਕੀਤਾ। ਕਈ ਗੁੰਡੇ ਤਾਂ ਬਾਅਦ ਵਿਚ ਫੜੇ ਵੀ ਗਏ ਹਨ। ਚੇਅਰਮੈਨ ਸਾਹਿਬ, ਹੁਣ ਇਸ ਤਰ੍ਹਾਂ ਦੇ ਹਾਲਾਤ ਹਨ। ਜ਼ਿਲ੍ਹਾ ਸੰਗਰੂਰ ਦੀ ਇਹ ਹਾਲਤ ਹੈ। ਇਸ ਵੱਲ ਧਿਆਨ ਦੇਣਾ ਚਾਹੀਦਾ ਹੈ।

ਹਲਕਾ ਸ਼ੇਰਪੁਰ ਬਾਰੇ ਮੈਂ ਹੁਣ ਇਕ ਗੱਲ ਕਹਿਣੀ ਚਾਹੁੰਦਾ ਹਾਂ। ਹਲਕਾ ਸ਼ੇਰਪੁਰ ਬਾਰੇ ਮੈਂ ਰੈਵੇਨਿਊ ਮਨਿਸਟਰ ਸਾਹਿਬ ਨਾਲ ਗੱਲ ਕਰ ਲਈ ਹੈ ਅਤੇ ਹੁਣ ਮੈਂ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਐਫ. ਐਮ. ਸਾਹਿਬ ਨਾਲ ਗੱਲ ਕਰਨੀ ਹੈ। ਹਲਕਾ ਸ਼ੇਰਪੁਰ ਦੀ ਮੰਗ ਹਰ ਲਿਹਾਜ਼ ਨਾਲ ਠੀਕ ਹੈ, ਇਸ ਵਿਚ ਅਲਾਲ, ਸ਼ੇਰਪੁਰ, ਅਤੇ ਅਹਿਮਦਗੜ੍ਹ ਦੇ ਇਲਾਕੇ ਹਨ। ਮੈਂ ਮੰਗ ਕਰਾਂਗਾ ਕਿ ਇਥੇ ਸਬ-ਤਹਿਸੀਲ ਬਣਾਈ ਜਾਵੇ। ਲੋਕਾਂ ਨੂੰ ਬਹੁਤ ਦੂਰੋਂ ਆਉਣਾ ਪੈਂਦਾ ਹੈ, ਜੇਕਰ ਐਫ. ਐਮ. ਸਾਹਿਬ ਸਬ-ਤਹਿਸੀਲ ਬਣਾ ਦੇਣਗੇ ਤਾਂ ਇਸ ਨਾਲ ਕਿਸਾਨਾਂ ਦਾ ਫਾਇਦਾ ਹੋ ਸਕੇਗਾ। ਇਸ ਨਾਲ ਗਰੀਬ ਤਬਕੇ ਦਾ ਫਾਇਦਾ ਹੋ ਸਕੇਗਾ। ਉਥੇ ਹਸਪਤਾਲ ਹੈ ਸਕੂਲ ਹੈ, ਅਤੇ ਹੋਰ ਸਾਰੀਆਂ ਸਹੂਲਤਾਂ ਪੂਰੀਆਂ ਕਰਦਾ ਹੈ। ਉਥੇ ਮਾਰਕੀਟ ਕਮੇਟੀ ਵੀ ਬਣਾਉਣੀ ਚਾਹੀਦੀ ਹੈ। ਟਰੈਜ਼ਰੀ ਵੀ ਖੋਲ੍ਹਣੀ ਚਾਹੀਦੀ ਹੈ। ਇਹ ਸਾਰੀਆਂ ਮੰਗਾਂ ਮੈਂ ਐਫ.ਐਮ. ਸਾਹਿਬ ਤੋਂ ਕਰਨਾ ਚਾਹੁੰਦਾ ਹਾਂ।

ਇਸ ਤੋਂ ਅੱਗੇ, ਚੇਅਰਮੈਨ ਸਾਹਿਬ, ਮੈਂ ਖਾਲਾਂ ਦੇ ਮਸਲੇ ਨੂੰ ਲੈਣਾ ਚਾਹੁੰਦਾ ਹਾਂ। ਅੱਜ ਵੀ ਸਾਡੇ ਗਰੀਬ ਕਿਸਾਨਾਂ ਨੂੰ ਇੱਕ ਇੱਕ ਕਿੱਲਾ ਖਾਲ ਪੱਕੇ ਕਰਨ ਲਈ ਪੰਜ, ਪੰਜ ਹਜ਼ਾਰ ਰੁਪਏ ਦੀਆਂ ਕਿਸ਼ਤਾਂ ਆ ਗਈਆਂ ਹਨ। ਗਰੀਬ ਕਿਸਾਨ ਸਾਰੀਆਂ ਫੀਸਾਂ ਅਤੇ ਟੈਕਸ ਵੀ ਦਿੰਦਾ ਹੈ। ਇਸ ਲਈ ਪੰਜਾਬ ਸਰਕਾਰ ਨੂੰ ਖਾਲਾਂ ਪੱਕੀਆਂ ਕਰਨ ਲਈ ਸਾਰਾ ਪੈਸਾ ਖੁਦ ਖਰਚ ਕਰਨਾ ਚਾਹੀਦਾ ਹੈ।

ਹੁਣ ਮੈਂ ਪੇ-ਕਮਿਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ। ਪੇ-ਕਮਿਸ਼ਨ ਦੀ ਰਿਪੋਰਟ ਢਿਲੇ ਹੋ ਰਹੀ ਹੈ। 31 ਮਾਰਚ, 1979, ਪੇ-ਕਮਿਸ਼ਨ ਦੀ ਲਾਸਟ ਡੇਟ ਸੀ। ਜੇ ਹੋਰ ਨਹੀਂ ਤਾਂ ਕਲਾਸ III ਅਤੇ ਕਲਾਸ IV ਦੇ ਮੁਲਾਜ਼ਮਾਂ ਸਬੰਧੀ ਪੇ-ਕਮਿਸ਼ਨ ਨੂੰ ਰਿਪੋਰਟ ਦੇਣੀ ਚਾਹੀਦੀ ਹੈ। ਕਲਾਸ III ਅਤੇ ਕਲਾਸ IV ਦੇ ਮੁਲਾਜ਼ਮ ਤੁਹਾਡੇ ਵੱਲ ਤੱਕ ਰਹੇ ਹਨ। ਕਲਾਸ-1 ਬਾਰੇ ਰਿਪੋਰਟ ਚਾਹੇ ਦਿਉ ਚਾਹੇ ਨਾ ਦਿਉ, ਉਸ ਨਾਲ ਕੋਈ ਫਰਕ ਨਹੀਂ ਪੈਂਦਾ। ਪਰ ਕਲਾਸ III ਅਤੇ ਕਲਾਸ IV ਦੇ ਕਰਮਚਾਰੀ ਤੁਹਾਡੇ ਵਲ ਵੇਖ ਰਹੇ ਹਨ। ਇਸ

[ਮਾਸਟਰ ਚੰਦ ਸਿੰਘ]

ਲਈ, ਚੇਅਰਮੈਨ ਸਾਹਿਬ, ਇਹ ਰਿਪੋਰਟ ਪੇ-ਕਮਿਸ਼ਨ ਦੀ ਤੁਰੰਤ ਰਲੀਜ਼ ਕਰਨੀ ਚਾਹੀਦੀ ਹੈ।

ਹੁਣ ਮੈਂ ਨੌਜਵਾਨਾਂ ਦੇ ਮਸਲੇ ਨੂੰ ਲੈਣਾ ਚਾਹੁੰਦਾ ਹਾਂ। ਇਹ ਬੜਾ ਅਹਿਮ ਮਸਲਾ ਹੈ। ਮੈਂ ਐਫ. ਐਮ. ਸਾਹਿਬ ਨੂੰ ਕਹਾਂਗਾ ਕਿ 18 ਸਾਲ ਦੇ ਲੜਕੇ/ਲੜਕੀਆਂ ਨੂੰ ਹੱਕ ਦਿਉ । 18 ਸਾਲ ਦੇ ਬਾਲਗ ਨੂੰ ਵੋਟ ਪਾਉਣ ਦਾ ਹੱਕ ਦਿਉ ਤਾਂ ਕਿ ਉਹ ਨੌਜਵਾਨ ਵੀ ਅੱਗੇ ਆ ਸਕਣ। ਹੋਰ ਨਹੀਂ ਤਾਂ ਵੋਟ ਪਾਉਣ ਦਾ ਹੱਕ ਤਾਂ ਦੇ ਦਿਉ । (ਵਿਘਨ) (ਸ਼ੋਰ) ਮੈਂ ਚੇਅਰਮੈਨ ਸਾਹਿਬ, ਐਫ.ਐਮ. ਸਾਹਿਬ ਤੋਂ ਮੰਗ ਕਰਾਂਗਾ ਕਿ 18 ਸਾਲ ਦੇ ਬਾਲਗ ਨੂੰ ਵੋਟ ਦਾ ਹੱਕ ਦਿਉ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਗਿਆਨੀ ਕੁੰਦਨ ਸਿੰਘ ਪਤੰਗ** (ਭਦੌੜ, ਐਸ.ਸੀ.): ਚੇਅਰਮੈਨ ਸਾਹਿਬ, ਮੈਂ ਬੱਜਟ ਤੇ ਬੋਲਣਾ ਸ਼ੁਰੂ ਕਰਦਾ ਹਾਂ। ਜਿਹੜਾ ਸਾਡੀ ਸਰਕਾਰ ਨੇ ਬੱਜਟ ਵਿਚ ਰੁਪਿਆ ਰਖਿਆ ਹੈ, ਉਸ ਬਾਰੇ ਨੁਕਤਾਚੀਨੀ ਵੀ ਕੀਤੀ ਗਈ ਹੈ ਅਤੇ ਵਧਾਈਆਂ ਵੀ ਮਿਲੀਆਂ ਹਨ । ਇਹ ਗੱਲ ਠੀਕ ਹੈ ਕਿ ਜਿਹੜੀ ਗੱਲ ਚੰਗੀ ਹੋਵੇਗੀ, ਉਸ ਲਈ ਵਧਾਈ ਵੀ ਦੇਣੀ ਚਾਹੀਦੀ ਹੈ । ਪਰ ਜਿਸ ਚੀਜ਼ ਦੀ ਘਾਟ ਹੋਵੇ, ਉਹ ਗੱਲ ਵੀ ਕਹਿ ਦੇਣੀ ਚਾਹੀਦੀ ਹੈ ਔਰ ਉਸ ਵਿਚ ਕਿਸੇ ਦਾ ਲਿਹਾਜ਼ ਨਹੀਂ ਕਰਨਾ ਚਾਹੀਦਾ । ਸਾਡੇ ਖਜ਼ਾਨਾ ਮੰਤਰੀ ਸਾਹਿਬ ਨੇ ਜਿਹੜਾ ਬਜਟ ਰਖਿਆ ਹੈ, ਉਹ ਗਰੀਬਾਂ ਵਾਸਤੇ ਅਤੇ ਹੋਰਾਂ ਵਾਸਤੇ ਪਿਛਲੀ ਸਰਕਾਰ ਨਾਲੋਂ ਕਈ ਗੁਣਾ ਚੰਗਾ ਹੈ। ਮੈਂ, ਚੇਅਰਮੈਨ ਸਾਹਿਬ, ਨਾਲ ਦੀ ਨਾਲ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਰਾਜ ਭਾਗ ਦੋ ਸਾਲ ਪਹਿਲਾਂ ਸੰਭਾਲਿਆ ਸੀ ਤਾਂ ਉਸ ਵੇਲੇ ਪਹਿਲੇ ਦੋ ਤਿੰਨ ਮਹੀਨੇ ਤਾਂ ਬਹੁਤ ਦਬ-ਦਬਾ ਰਿਹਾ ਸੀ ਪਰ ਉਸ ਤੋਂ ਬਾਅਦ ਸਾਡਾ ਦਬ-ਦਬਾ ਢਿਲਾ ਪੈ ਗਿਆ ਹੈ। ਉਸ ਦਾ ਕਾਰਣ ਇਹ ਹੈ ਕਿ ਜਿਹੜੇ ਲੋਕ ਪਹਿਲਾਂ ਵੱਢੀ ਖਾਂਦੇ ਸਨ, ਖਾਸ ਕਰਕੇ ਫੀਲਡ ਵਿਚ ਹੇਰਾ-ਫੇਰੀ ਕਰਦੇ ਸਨ, ਉਹ ਫਿਰ ਸ਼ੁਰੂ ਹੋ ਗਈ ਹੈ। ਇਹ ਤਾਂ ਉਹ ਗੱਲ ਹੋਈ ਕਿ ਸੁਜਾਖਾ ਇੱਕ ਹੱਥ ਦੇ ਨਾਲ ਖਾਂਦਾ ਹੈ ਪਰ ਅੰਨ੍ਹਾ ਦੋਨੋਂ ਹੱਥਾਂ ਦੇ ਨਾਲ ਖਾਣ ਲਗ ਪਿਆ ਹੈ। ਇਸ ਵੇਲੇ ਇਹ ਹਾਲਤ ਹੈ ਕਿ ਸਾਡੇ ਛੋਟੇ ਤਬਕੇ ਵਿਚ ਲੈਣ ਦੇਣ ਸ਼ੁਰੂ ਹੋ ਗਿਆ ਹੈ। ਪਰ ਵਡੇ ਲੈਵਲ ਤੇ ਨਹੀਂ। ਇਸ ਨੂੰ ਖਤਮ ਕਰਨ ਲਈ ਜ਼ੋਰਦਾਰ ਯਤਨ ਕਰਨਾ ਚਾਹੀਦਾ ਹੈ । ਜੇਕਰ ਅਸੀਂ ਇਹ ਗੱਲਾਂ ਹਟਾ ਦੇਈਏ ਤਾਂ ਬੜੀ ਚੰਗੀ ਗੱਲ ਹੈ। ਬਜਟ ਭਾਵੇਂ ਹੋਰ ਘਟਾ ਦਿਉ, ਪਰ ਥੱਲੇ ਦੇ ਲੈਵਲ ਤੇ ਕੁਰੱਪਸ਼ਨ ਨਹੀਂ ਹੋਣੀ ਚਾਹੀਦੀ।

ਦੂਜਾ ਜਿਹੜਾ ਅਸੀਂ ਚੁੰਗੀ ਤੇ ਟੈਕਸ ਵਗੈਰਾ ਲੈਂਦੇ ਹਾਂ, ਉਸ ਵਿਚ ਟੈਕਸ ਦੀ ਚੋਰੀ ਹੁੰਦੀ ਹੈ। ਮੈਂ ਇਕ ਮਿਸਾਲ ਮਲੇਰਕੋਟਲੇ ਦੀ ਦਿੰਦਾ ਹਾਂ। ਮਲੇਰਕੋਟਲੇ ਦੀ ਮਿਉਂਸਪਲ ਹੱਦ ਤੋਂ ਬਾਹਰ ਨੇੜੇ ਤੇੜੇ ਪਿੰਡਾਂ ਵਿਚ ਮਾਲ ਲਾਹ ਦਿੱਤਾ ਜਾਂਦਾ ਹੈ। ਮਾਲ ਉਥੇ ਲਾਹਿਆ ਜਾਂਦਾ ਹੈ, ਜਿਥੇ ਕਿ ਮਾਲੇਰਕੋਟਲੇ ਦੀ ਹੱਦ ਨਾ ਹੋਵੇ। ਉਥੇ ਸਾਰਾ ਸਾਮਾਨ ਲਾਹ ਦਿਤਾ ਜਾਂਦਾ ਹੈ। ਉਸ ਸਾਮਾਨ ਨੂੰ ਸਾਈਕਲਾਂ ਮਗਰ ਲੱਦ ਕੇ ਮਲੇਰਕੋਟਲੇ ਵਿਚ ਲਿਆਂਦਾ ਜਾਂਦਾ ਹੈ। ਇਸ ਤਰੀਕੇ ਨਾਲ ਚੋਰੀਆਂ ਹੁੰਦੀਆਂ ਹਨ। ਮਾਲ ਟਰੱਕਾਂ ਰਾਹੀਂ ਗੱਡੀਆਂ ਰਾਹੀਂ ਆਉਂਦਾ ਹੈ ਅਤੇ ਮਿਉਂਸਪਲ ਕਮੇਟੀ ਦੀ ਹੱਦ ਦੇ ਨੇੜੇ ਤੇੜੇ ਲਾਹ ਕੇ ਮਾਲ ਸ਼ਹਿਰ ਵਿਚ ਲਿਆਇਆ ਜਾਂਦਾ ਹੈ। ਇਸ ਤਰ੍ਹਾਂ ਸਰਕਾਰ ਨੂੰ ਹਜ਼ਾਰਾਂ ਅਤੇ ਲੱਖਾਂ ਰੁਪਏ ਦਾ ਘਾਟਾ ਪੈਂਦਾ ਹੈ। ਇਸ ਲਈ ਸਾਡੀ ਪੰਜਾਬ ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ ਕਿ ਇਹ ਜਿਹੜਾ ਮਾਲ ਹੈ, ਉਹ ਕਿਸ ਦੇ ਘਰ ਜਮ੍ਹਾਂ ਹੁੰਦਾ ਹੈ ਅਤੇ ਕਿਸ ਤਰ੍ਹਾਂ ਸਾਈਕਲਾਂ ਦੇ ਨਾਲ ਸ਼ਹਿਰਾਂ ਦੇ ਵਿਚ ਦਾਖਲ ਕੀਤਾ ਜਾਂਦਾ ਹੈ । ਜਿਥੇ ਇਹੋ ਜਿਹੀਆਂ ਗੱਲਾਂ ਹੋਣ ਤਾਂ ਉਥੇ ਪੰਜਾਬ ਸਰਕਾਰ ਨੂੰ ਕਰੈਡਿਟ ਨਹੀਂ ਦੇਣਾ ਚਾਹੀਦਾ। ਸਾਡੀ ਸਰਕਾਰ ਕਹਿੰਦੀ ਹੈ ਕਿ ਛੋਟੇ ਤਬਕੇ ਨੂੰ ਸਬਸਿਡੀ ਦੇ ਰੂਪ ਵਿਚ ਮੱਦਦ ਦੇਵਾਂਗੇ। ਪਰ ਉਹ ਛੋਟੇ ਤਬਕਿਆਂ ਨੂੰ ਮੱਦਦ ਨਹੀਂ ਮਿਲਦੀ ਬਲਕਿ ਵੱਡੇ ਵੱਡੇ ਤਬਕੇ ਵਾਲੇ ਪੈਸਾ ਖਾ ਜਾਂਦੇ ਹਨ ਅਤੇ ਗਰੀਬ ਕਿਸਾਨਾਂ ਨੂੰ ਅਤੇ ਪਛੜੇ

ਹੋਏ ਲੋਕਾਂ ਨੂੰ ਕੋਈ ਪੈਸਾ ਨਹੀਂ ਮਿਲਦਾ । ਜੇਕਰ ਕਿਸੇ ਗਰੀਬ ਨੂੰ ਕੋਈ ਸਬਸਿਡੀ ਦੇਣੀ ਹੈ, ਮਿਸਾਲ ਦੇ ਤੌਰ ਤੇ ਅਗਰ ਮੱਝਾਂ ਵਾਸਤੇ ਕਿਸੇ ਨੇ ਲੋਨ ਲੈਣਾ ਹੈ ਤਾਂ ਪਹਿਲਾਂ ਤਾਂ ਡਾਕਟਰ ਹੀ ਕੁੱਝ ਭਾਲਦਾ ਹੈ, ਫਿਰ ਜਿਹੜਾ ਲੋਨ ਦਿੰਦਾ ਹੈ, ਉਹ ਆਪਣਾ ਹਿੱਸਾ ਭਾਲਦਾ ਹੈ ਉਸ ਤੋਂ ਬਾਅਦ ਬੈਂਕ ਦੇ ਮੈਨੇਜਰ ਖਾਂਦੇ ਹਨ । ਮੇਰੇ ਆਪਣੇ ਹਲਕੇ ਵਿਚ ਇੱਕ ਮਹਿਲ ਕਲਾਂ ਪਿੰਡ ਹੈ । ਉਥੇ ਪੰਜਾਬ ਐਂਡ ਸਿੰਧ ਬੈਂਕ ਦੇ ਮੈਨੇਜਰ ਨੇ 50, 50 ਰੁ: ਦੀਆਂ ਕਿਸ਼ਤਾਂ ਅਨੁਸਾਰ ਪੈਸਾ ਲਿਆ ਹੈ । ਪਰ ਗਰੀਬ ਲੋਕਾਂ ਵਿਚੋਂ ਕਿਸੇ ਇਕ ਨੂੰ ਵੀ ਕਰਜ਼ਾ ਨਹੀਂ ਦਿੱਤਾ ਗਿਆ । ਟਰੈਕਟਰਾਂ ਦੇ ਮਾਲਕ ਜਾਂ ਵੱਡੇ ਵੱਡੇ ਜ਼ਿਮੀਦਾਰ ਜੋ ਕਿ ਕਈ ਕਈ ਕਿੱਲਿਆਂ ਦੇ ਮਾਲਕ ਹਨ ਜਾਂ ਜੋ ਵੱਡੇ ਵੱਡੇ ਠੇਕੇਦਾਰ ਹਨ ਉਨ੍ਹਾਂ ਨੂੰ ਕਰਜ਼ੇ ਦਿੱਤੇ ਗਏ ਹਨ । ਮੈਂ ਵੀ ਉਥੇ ਗਿਆ, ਪਰ ਕਿਸੇ ਨੇ ਵੀ ਪਰਵਾਹ ਨਹੀਂ ਕੀਤੀ । ਡੀ. ਸੀ. ਸਾਹਿਬ ਉਥੇ ਗਏ, ਪਰ ਕੁੱਝ ਨਹੀਂ ਬਣਿਆ । ਇਸ ਤਰ੍ਹਾਂ ਸਬਸਿਡੀ ਗਰੀਬਾਂ ਤੋਂ ਖੋਹ ਕੇ ਵੱਡਿਆਂ ਦੇ ਢਿੱਡ ਵਿਚ ਪੈਂਦੀ ਹੈ । ਇਸ ਲਈ ਇਨ੍ਹਾਂ ਗੱਲਾਂ ਵਲ ਵੀ ਸਾਡੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਨਾਂ ਤਾਂ ਛੋਟੇ ਆਦਮੀ ਦਾ ਲਿਆ ਜਾਏ ਅਤੇ ਖਾ ਕੋਈ ਹੋਰ ਵੱਡਾ ਆਦਮੀ ਜਾਏ । ਇਹ ਜੋ ਇਸ ਸਬੰਧ ਵਿਚ ਸਬਸਿਡੀ ਦਿੱਤੀ ਜਾਂਦੀ ਹੈ, ਉਸ ਦੀ ਪੜਤਾਲ ਹੋਣੀ ਚਾਹੀਦੀ ਹੈ ਕਿ ਕਿਸ ਨੇ ਕਿਸ ਨੂੰ ਕਿੰਨਾ ਕਰਜ਼ਾ ਦਿੱਤਾ ਹੈ ।

ਹੁਣ, ਚੇਅਰਮੈਨ ਸਾਹਿਬ, ਮੈਂ ਵਿਦਿਆ ਦੇ ਢਾਂਚੇ ਤੇ ਕੁਝ ਬੋਲਣਾ ਚਾਹੁੰਦਾ ਹਾਂ । ਪਤਾ ਨਹੀਂ ਇਹ ਵਿਦਿਆ ਦਾ ਢਾਂਚਾ ਕਦੋਂ ਜਾਕੇ ਬਦਲੇਗਾ । ਇਹ ਬਦਲਣਾ ਚਾਹੀਦਾ ਹੈ । ਜੇ ਇਖਲਾਕ ਉੱਚਾ ਕਰਨਾ ਹੈ ਤਾਂ ਲੜਕੇ ਔਰ ਲੜਕੀਆਂ ਨੂੰ ਵਖਰੇ ਵਖਰੇ ਕਰ ਦਿਉ । ਇਨ੍ਹਾਂ ਦੇ ਸਕੂਲ ਵੱਖੋ ਵੱਖ ਹੋਣੇ ਚਾਹੀਦੇ ਹਨ । ਮੇਰੇ ਹਲਕੇ ਵਿਚ ਸ਼ਹਿਣਾ ਪਿੰਡ ਹੈ । ਉਥੇ ਸਕੂਲ ਇੱਕ ਹੈ, ਪਰ ਲੜਕੇ ਵੱਖ ਪੜ੍ਹਦੇ ਹਨ ਔਰ ਲੜਕੀਆਂ ਵੱਖ ਪੜ੍ਹਦੀਆਂ ਹਨ । ਉਥੇ ਪਿੰਡ ਵਾਲਿਆਂ ਨੇ ਜ਼ੋਰ ਲਗਾ ਲਿਆ ਕਿ ਉਸ ਸਕੂਲ ਵਾਸਤੇ ਇੱਕ ਮੁੱਖ ਅਧਿਆਪਕਾ ਭੇਜੀ ਜਾਏ । ਉਹ ਲੋਕ ਪਿਛਲੇ ਡੀ.ਈ.ਓ. ਨੂੰ ਮਿਲੇ, ਮੈਨੂੰ ਵੀ ਮਿਲੇ, ਸਰਦਾਰ ਸੁਖਮੰਦਰ ਸਿੰਘ ਨੂੰ ਵੀ ਮਿਲੇ ਅਤੇ ਹੁਣ ਦੇ ਡੀ. ਪੀ. ਆਈ. ਨੂੰ ਵੀ ਮਿਲੇ ਅਤੇ ਬੇਨਤੀ ਕੀਤੀ ਗਈ ਕਿ ਉਥੇ ਇਕ ਮੁੱਖ ਅਧਿਆਪਕਾ ਭੇਜੀ ਜਾਏ । ਪਰ ਹਾਲੇ ਤਕ ਉਥੇ ਇਹ ਮੁੱਖ ਅਧਿਆਪਕਾ ਨਹੀਂ ਭੇਜੀ ਗਈ ਹੈ । ਪੜ੍ਹਾਈ ਇਸ ਕਰਕੇ ਕਰਾਈ ਜਾਂਦੀ ਹੈ ਕਿ ਬੱਚੇ ਨੂੰ ਪੜ੍ਹਾਈ ਦੇ ਨਾਲ ਨਾਲ ਲਿਆਕਤ ਵੀ ਹੋਵੇ । ਪਰ ਅੱਜ ਕਲ ਦੀ ਵਿਦਿਆ ਇਸ ਕਿਸਮ ਦੀ ਹੈ ਕਿ ਬੱਚਾ ਪੜ੍ਹ ਤਾਂ ਜਾਂਦਾ ਹੈ, ਪਰ ਉਸ ਨੂੰ ਲਿਆਕਤ ਬਿਲਕੁਲ ਨਹੀਂ ਹੁੰਦੀ ਹੈ । ਅੱਜ ਦਾ ਵਿਦਿਆਰਥੀ ਦੇਖ ਲਉ । ਉਸ ਨੂੰ ਸਵਾਏ ਕਲਰਕੀ ਕਰਨ ਦੇ ਹੋਰ ਕੋਈ ਲਿਆਕਤ ਨਹੀਂ ਹੁੰਦੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬੱਚਿਆਂ ਨੂੰ ਪੜ੍ਹਾਈ ਕਰਨ ਨਾਲ ਲਿਆਕਤ ਹੋਣੀ ਚਾਹੀਦੀ ਹੈ, ਪੜ੍ਹਾਈ ਧਾਰਮਿਕ ਹੋਣੀ ਚਾਹੀਦੀ ਹੈ, ਪੜ੍ਹਾਈ ਨਾਲ ਦਸਤਕਾਰੀ ਦਾ ਕੰਮ ਆਉਣਾ ਚਾਹੀਦਾ ਹੈ, ਪੜ੍ਹਾਈ ਨਾਲ ਵਪਾਰ ਕਰਨ ਦੀ ਲਿਆਕਤ ਆਉਣੀ ਚਾਹੀਦੀ ਹੈ , ਇਸ ਤਰ੍ਹਾਂ ਕਰਨ ਨਾਲ ਵਿਦਿਆ ਦਾ ਢਾਂਚਾ ਠੀਕ ਕੀਤਾ ਜਾ ਸਕਦਾ ਹੈ ।

ਬਾਕੀ ਸਾਡੀ ਸਰਕਾਰ ਕਿਸਾਨਾਂ ਵਲ ਧਿਆਨ ਦਿੰਦੀ ਹੈ, ਇਹ ਬਹੁਤ ਚੰਗੀ ਗਲ ਹੈ । ਪਰ ਮੈਂ ਇਹ ਕਹਾਂਗਾ ਕਿ ਕਣਕ, ਕਪਾਹ ਔਰ ਹੋਰ ਜਿਨਸਾਂ ਦਾ ਬੀਮਾ ਹੋਣਾ ਚਾਹੀਦਾ ਹੈ ਤਾਕਿ ਕਲ ਨੂੰ ਜੇ ਕੋਈ ਕੁਦਰਤੀ ਆਫਤ ਆਉਂਦੀ ਹੈ ਤਾਂ ਕਿਸਾਨ ਉਸ ਤੋਂ ਬਚ ਸਕਣ । ਮੇਰੇ ਹਲਕੇ ਭਦੌੜ ਵਿਚ ਨੈਣੇਵਾਲ, ਸੰਧੂ ਅਤੇ ਬੱਲੋਕੇ ਪਿੰਡਾਂ ਵਿਚ ਬੜੀ ਗੜੇ ਮਾਰ ਹੋਈ ਹੈ । ਉਨ੍ਹਾਂ ਲਈ ਨਾ ਤਾਂ ਕੋਈ ਉਥੇ ਡਰੇਨ ਪੁੱਟੀ ਗਈ ਹੈ । ਜਿਹੜੇ ਪਹਿਲੇ ਮੁੱਖ ਮੰਤਰੀ ਸਨ, ਉਨ੍ਹਾਂ ਦੇ ਰਿਸ਼ਤੇਦਾਰ ਭਾਈ ਪਾਣੀ ਦਾ ਰੁਖ ਨਹੀਂ ਬਦਲਣ ਦਿੰਦੇ । (ਵਿਘਨ) ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਦਾ ਗੜੇ ਮਾਰ ਹੋਣ ਨਾਲ ਨੁਕਸਾਨ ਹੋਇਆ ਹੈ, ਜਿਨ੍ਹਾਂ ਦੇ ਇਸ ਕਾਰਣ ਮਕਾਨ ਢਹੇ ਹਨ, ਉਨ੍ਹਾਂ ਦੀ ਸਾਡੀ ਸਰਕਾਰ ਨੂੰ ਮਦਦ ਕਰਨੀ ਚਾਹੀਦੀ ਹੈ । ਉਨ੍ਹਾਂ ਦੀ ਵੱਧ ਤੋਂ ਵੱਧ ਸਰਕਾਰ ਨੂੰ ਸਹਾਇਤਾ ਕਰਨੀ ਚਾਹੀਦੀ ਹੈ ।

**ਸਰਦਾਰ ਬੇਅੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਗਡੇ ਮਾਰ ਦੀ ਗੱਲ ਕਰ ਰਹੇ ਹਨ, ਇਹ ਬਹੁਤ ਅਛੀ ਗੱਲ ਹੈ। ਪਰ ਇਹ ਵਿੰਗ ਪਾਕੇ ਹੋਰ ਗੱਲਾਂ ਕਰ ਰਹੇ ਹਨ (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ :** ਇਹ ਅੜਿੱਕਾ ਡਾਹੂ ਹਨ, ਹੋਰ ਪੁਆਇੰਟ ਆਫ ਆਰਡਰ ਇਨ੍ਹ ਦਾ ਕੋਈ ਨਹੀਂ ਹੈ। ਜਿਨ੍ਹਾਂ ਕਿਸਾਨਾਂ ਦੇ ਖਾਲ ਪੱਕੇ ਕੀਤੇ ਹਨ, ਉਸ ਹਿਸਾਬ ਨਾਲ ਹੀ ਪੈਸੇ ਦੇਣੇ ਚਾਹੀਦੇ ਹਨ। ਮੇਰੇ ਹਲਕੇ ਸ਼ਹਿਣਾਂ ਵਿਚ ਖਾਲ ਪੱਕੇ ਹੋਏ ਹਨ। ਕਿਸਾਨ ਮੇਰੇ ਕੋਲ ਆਏ ਕਿਉਂਕਿ ਮੈਂ ਉਥੋਂ ਦਾ ਐਮ. ਐਲ. ਏ. ਹਾਂ, ਉਨ੍ਹਾਂ ਦਾ ਸੇਵਾਦਾਰ ਹਾਂ। ਉਨ੍ਹਾਂ ਨੇ ਕਿਹਾ ਕਿ ਕਈ ਖਾਲ ਵਿਚ ਹੀ ਛੱਡ ਦਿਤੇ ਹਨ। ਇਸ ਲਈ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਜਿਹੇ ਸਾਰੇ ਖਾਲ ਸਿਰੇ ਲਗਾਉਣੇ ਚਾਹੀਦੇ ਹਨ।

ਦੂਜੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਚੋਪੜਾ ਸਾਹਿਬ ਹੁਣੇ ਬੱਸਾਂ ਬਾਰੇ ਕਹਿ ਰਹੇ ਸਨ, ਇਨ੍ਹਾਂ ਨੂੰ ਦੋਗਲੀ ਨੀਤੀ ਤੇ ਨਹੀਂ ਚਲਣਾ ਚਾਹੀਦਾ ਹੈ। ਜਿਹੜਾ ਅਦਾਰਾ ਨੈਸ਼ਨੇਲਾਈਜ਼ ਕਰ ਦਿੱਤਾ ਜਾਂਦਾ ਹੈ, ਉਸ ਦਾ ਭੱਠਾ ਬੈਠ ਜਾਂਦਾ ਹੈ। ਇਸ ਨਾਲੋਂ ਤਾਂ ਚੰਗਾ ਇਹ ਹੈ ਕਿ ਬੱਸਾ ਦਾ ਕੌਮੀਕਰਨ ਨਾ ਹੋਵੇ ਔਰ ਸਾਰੀਆਂ ਦੀਆਂ ਸਾਰੀਆਂ ਬੱਸਾਂ ਪ੍ਰਾਈਵੇਟ ਹੋਣ। ਪ੍ਰਾਈਵੇਟ ਬਸਾਂ ਵਾਲੇ ਰਜ ਕੇ ਰੋਟੀ ਖਾਂਦੇ ਹਨ ਔਰ ਉਨ੍ਹਾਂ ਦੀਆਂ ਬਸਾਂ ਵੀ ਚੰਗੀਆਂ ਹਨ। (ਵਿਘਨ) ਇਹ ਜਿਹੜੀਆਂ ਨੈਸ਼ਨੇਲਾਈਜ਼ਡ ਬੱਸਾਂ ਹਨ ਜਿਵੇਂ ਕਿ ਪੰਜਾਬ ਰੋਡਵੇਜ਼ ਨੂੰ ਲੈ ਲਵੋ ਜਾਂ ਪੈਪਸੂ ਰੋਡਵੇਜ਼ ਲੈ ਲਵੋ ਇਨ੍ਹਾ ਦੀਆਂ ਬੱਸਾਂ ਦੀ ਹਾਲਤ ਐਸੀ ਹੈ ਕਿ ਜਦੋਂ ਲੋਕ ਇਨ੍ਹਾਂ ਬੱਸਾਂ ਦੀ ਉਡੀਕ ਕਰਦੇ ਹਨ ਤਾਂ ਲੋਕ ਕਹਿੰਦੇ ਹਨ ਕਿ ਪੀਪੇ ਕਦੋਂ ਆਉਣਗੇ ਕਿਉਂਕਿ ਇਨ੍ਹਾਂ ਬੱਸਾਂ ਦਾ ਢਾਂਚਾ ਖੜਕਦਾ ਹੁੰਦਾ ਹੈ ਔਰ ਇਨ੍ਹਾਂ ਬੱਸਾਂ ਦੇ ਅੰਦਰ ਕੁੱਝ ਨਹੀਂ ਹੁੰਦਾ ਹੈ। ਇਸ ਸਬੰਧੀ ਕੁੱਝ ਉਹ ਖਾ ਗਏ ਔਰ ਕੁੱਝ ਇਹ ਖਾ ਗਏ (ਵਿਘਨ)

**ਸਰਦਾਰ ਬੇਅੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਇੱਕ ਪੰਜਾਬੀ ਵਿਚ ਅਖਾਣ ਹੈ ਕਿ "ਧੀ ਵਲ ਮੂੰਹ ਕਰਕੇ ਨੂੰਹ ਨੂੰ ਕਹਿਣਾ"। ਇਹ ਮੈਂਬਰ ਸਾਹਿਬ ਇਸ਼ਾਰਾ ਸਾਡੇ ਵਲ ਕਰਦੇ ਹਨ ਪਰ ਕਹਿੰਦੇ ਉਨ੍ਹਾਂ (ਟਰੈਜ਼ਰੀ ਬੈਂਚਿਜ ਵਲ ਇਸ਼ਾਰਾ ਕਰਦੇ ਹੋਏ) ਨੂੰ ਹਨ। (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ :** ਚੋਪੜਾ ਜੀ ਨੇ ਅਕਾਲੀ ਸਰਮਾਏਦਾਰਾਂ ਵਲ ਇਸ਼ਾਰਾ ਕੀਤਾ ਹੈ ਕਿ ਇਹ ਖਾ ਗਏ ਪਰ ਇਨ੍ਹਾਂ ਨੂੰ ਕੁੱਝ (ਆਪੋਜ਼ੀਸ਼ਨ ਵਲ ਇਸ਼ਾਰਾ) ਨਹੀਂ ਕਿਹਾ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਵੀ ਬੱਸਾਂ ਨੈਸ਼ਨੇਲਾਈਜ਼ ਹੋ ਗਈਆਂ, ਉਹ ਬੇਕਾਰ ਖੜੀਆਂ ਹਨ, ਕੋਈ ਕਿਤੇ ਖੜੀ ਹੈ ਔਰ ਕੋਈ ਕਿਤੇ ਖੜੀ ਹੈ। ਮੈਨੂੰ ਇੱਕ ਗਲ ਯਾਦ ਆ ਗਈ ਹੈ। ਮੈਂ ਇਕ ਵਾਰੀ ਵਿਦਵਾਨੀ ਦੀ ਸ਼੍ਰੇਣੀ ਵਿਚ ਕਮਲਾ ਅਕਾਲੀ ਦਾ ਸਫਰਨਾਮਾ ਪੜ੍ਹ ਰਿਹਾ ਸੀ। ਉਸ ਵਿਚ ਲਿਖਿਆ ਹੋਇਆ ਸੀ ਕਿ ਅੰਗਰੇਜ਼ਾਂ ਨੂੰ ਕਢ ਦੇਣਾ ਹੈ। ਜਦੋਂ ਲਾਲ ਸਿੰਘ ਇਹ ਕਹਿ ਰਿਹਾ ਸੀ ਤਾਂ ਕੋਲ ਇੱਕ ਮਰਾਸੀ ਬੈਠਾ ਸੀ, ਉਹ ਕਹਿਣ ਲਗਾ "ਉਹ ਹੋ, !" ਮਰਾਸੀ ਨੂੰ ਪੁੱਛਣ ਤੇ ਕਿ ਉਸ ਨੂੰ ਕੀ ਹੋਇਆ, ਉਸ ਮਰਾਸੀ ਨੇ ਕਿਹਾ ਕਿ ਜਦੋਂ ਅੰਗਰੇਜ਼ ਇਥੋਂ ਨਿਕਲ ਗਿਆ ਤਾਂ ਸਾਡੀਆਂ ਰੇਲਾਂ ਕੌਣ ਚਲਾਏਗਾ। ਜੇ ਰੇਲ ਚਲਾਵਾਂਗੇ ਧੂਰੀ ਲਈ ਤਾਂ ਪਹੁੰਚ ਜਾਏਗੀ ਲੋਹੀਆਂ। ਇਹ ਹਾਲਤ ਹੁਣ ਜਿਹੜੀਆਂ ਬੱਸਾਂ ਨੈਸ਼ਨੇਲਈਜ਼ ਹੋਈਆਂ ਹਨ, ਉਨ੍ਹਾਂ ਦੀ ਹੋਈ ਹੋਈ ਹੈ। ਇਹ ਹੁੰਦੇ ਹੋਏ ਵੀ ਇਹ ਕਹਿੰਦੇ ਹਨ ਕਿ ਬੱਸਾਂ ਨੂੰ ਨੈਸ਼ਨੇਲਾਈਜ਼ ਕਰ ਦਿਉ। ਇੱਕ ਪਾਸੇ ਇਹ ਕਹਿੰਦੇ ਹਨ ਕਿ ਫਲਾਨਾ ਜੀ. ਐਮ. ਮਾੜਾ ਹੈ ਅਤੇ ਫਲਾਨਾ ਜੀ. ਐਮ. ਮਾੜਾ ਹੈ, ਉਹ ਕੁਰੱਪਸ਼ਨ ਕਰਦਾ ਹੈ। ਜੇ ਬੱਸਾਂ ਨੈਸ਼ਨੇਲਾਈਜ਼ ਹੋਣਗੀਆਂ ਤਾਂ ਫਿਰ ਜਨਰਲ ਮਨੇਜਰਾਂ ਨੇ ਤਾਂ ਇਸ ਤਰ੍ਹਾਂ ਦੇ ਕੰਮ ਕਰਨੇ ਹੀ ਹਨ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬੱਸਾਂ ਦਾ ਸੁਧਾਰ ਹੋਣਾ ਚਾਹੀਦਾ ਹੈ। ਇਸ ਦੀ ਨੀਤੀ ਵਿਚ ਸੁਧਾਰ ਹੋਣਾ ਚਾਹੀਦਾ ਹੈ। ਜਿਸ ਤਰ੍ਹਾਂ ਕਿਹਾ ਗਿਆ ਸੀ ਕਿ ਪਛੜੀਆਂ

ਸ੍ਰੇਣੀਆਂ ਦੇ ਲੋਕਾਂ ਨੂੰ ਰੂਟ ਪਰਮਿਟ ਦਿਆਂਗੇ, ਕਿਹੜੇ ਰੂਟ ਪਰਮਿਟ ਇਨ੍ਹਾਂ ਗਰੀਬ ਲੋਕਾਂ ਨੂੰ ਦਿੱਤੇ ਗਏ ਹਨ ? ਇਨ੍ਹਾਂ ਗਰੀਬ ਲੋਕਾਂ ਨੂੰ ਰੂਟ ਪਰਮਿਟ ਦੇਣੇ ਚਾਹੀਦੇ ਹਨ ।

ਮੈਂ ਅਫਸਰਾਂ ਬਾਰੇ ਕਹਿਣਾ ਚਾਹੁੰਦਾ ਹਾਂ । 30 ਸਾਲ ਇਥੇ ਸਾਡੇ ਸਾਹਮਣੇ ਬੈਠੇ ਭਰਾ ਰਾਜ ਕਰਦੇ ਰਹੇ ਹਨ । (ਵਿਘਨ) ਮੈਂ ਇਥ ਇੱਕ ਮਿਸਾਲ ਦੇਣੀ ਚਾਹੁੰਦਾ ਹਾਂ । ਕਿਸੇ ਨੇ ਕਿਸੇ ਨੂੰ ਕਿਹਾ ਕਿ ਤੂੰ ਮੈਨੂੰ ਨਹੀਂ ਜਾਣਦਾ । ਉਹ ਕਹਿਣਾ ਲੱਗਾ ਕਿ ਨਹੀਂ ਜਾਣਦਾ । ਇਸ ਤੇ ਉਸ ਨੇ ਕਿਹਾ ਕਿ ਮੇਰੇ ਪਿਓ ਨੇ ਤੇਰੇ ਪਿਓ ਨੂੰ 6 ਮਹੀਨੇ ਅੰਦਰ ਰਖਿਆ ਸੀ । ਇਸ ਤੇ ਉਹ ਕਹਿਣ ਲਗਾ ਕਿ ਤਕੜਾ ਤਾਂ ਫਿਰ ਮੇਰਾ ਪਿਓ ਹੋਇਆ । ਜਿਹੜਾ 6 ਮਹੀਨੇ ਬਾਅਦ ਬਾਹਰ ਆ ਗਿਆ । ਅਸੀਂ ਤਾਂ 6 ਮਹੀਨੇ ਬਾਅਦ ਬਾਹਰ ਆ ਗਏ, ਇਸ ਲਈ ਅਸੀਂ ਤਕੜੇ ਹੋਏ ਅਤੇ 3 ਮਹੀਨਿਆਂ ਦੀ ਛੋਟ ਅਸੀਂ ਇਨ੍ਹਾਂ ਨੂੰ ਦਿੱਤੀ ਹੈ । (ਹਾਸਾ) (ਵਿਘਨ)

ਮੈਂ ਬੇਨਤੀ ਕਰ ਰਿਹਾ ਸੀ ਕਿ ਜਿਹੜੇ ਅਫਸਰ ਲੱਗੇ ਹੋਏ ਹਨ, ਉਹ ਕਿਸੇ ਦਾ ਚਾਚਾ ਹੈ ਅਤੇ ਕੋਈ ਕਿਸੇ ਦਾ ਭਤੀਜਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਕੋਈ ਵੱਡਾ ਅਫਸਰ ਹੈ ਅਤੇ ਭਾਵੇਂ ਕੋਈ ਛੋਟਾ ਅਫਸਰ ਹੈ, ਕਿਸੇ ਦਾ ਲਿਹਾਜ਼ ਨਾ ਕਰੋ ਕਿ ਉਹ ਕਿਸ ਪਾਰਟੀ ਨਾਲ ਸਬੰਧ ਰੱਖਦਾ ਹੈ ਔਰ ਸਭ ਨੂੰ 55 ਸਾਲ ਦੀ ਉਮਰ ਤੇ ਰਿਟਾਇਰ ਕਰ ਦੇਣਾ ਚਾਹੀਦਾ ਹੈ । (ਤਾੜੀਆਂ) ਇਨ੍ਹਾਂ ਅਫਸਰਾਂ ਨੇ ਬਥੇਰਾ ਠੱਗ ਲਿਆ ਹੈ । ਇਨ੍ਹਾਂ ਨੇ ਬਹੁਤ ਖਾ ਲਿਆ ਹੈ । ਇਨ੍ਹਾਂ ਨੂੰ ਕੱਢ ਕੇ ਇਨ੍ਹਾਂ ਦੀ ਥਾਂ ਨਵੇਂ ਅਫਸਰ ਲਾਓ ਜਿਹੜੇ ਚੰਗਾ ਕੰਮ ਕਰ ਸਕਣ ਅਤੇ ਜਿਨ੍ਹਾਂ ਨੂੰ ਡਰ ਵੀ ਹੋਵੇ । ਜਦੋਂ ਨਵੀਂ ਬਹੂ ਘਰ ਵਿਚ ਆਉਂਦੀ ਹੈ ਤਾਂ ਉਸ ਵਕਤ ਕੁੜੀਆਂ ਕਹਿੰਦੀਆਂ ਹਨ :

"ਨਿਕਲ ਸੱਸੜੀਏ ਘਰ ਮੇਰਾ, ਤੂੰ ਖਾ ਲਿਆ ਬਥੇਰਾ ।"

ਸੋ ਇਨ੍ਹਾਂ ਨੇ ਬਹੁਤ ਖਾ ਲਿਆ ਹੈ । ਇਹ ਜਿੰਨੇ ਅਫਸਰ ਹਨ ਇਨ੍ਹਾਂ ਨੂੰ 55 ਸਾਲ ਦਿਆਂ ਨੂੰ ਰਿਟਾਇਰ ਕਰੋ ਅਤੇ ਇਨ੍ਹਾਂ ਦੀ ਥਾਂ ਤੇ ਨਵੇਂ ਨੌਜਵਾਨ ਅਫਸਰਾਂ ਨੂੰ ਅੱਗੇ ਲਿਆਓ ।

ਇਥੇ ਚੋਪੜਾ ਜੀ ਨੇ ਕਿਹਾ ਕਿ ਸ਼ੇਰਪੁਰ ਨੂੰ ਸਬ-ਤਹਿਸੀਲ ਬਣਾਓ । ਮੈਂ ਕਹਿੰਦਾ ਹਾਂ ਕਿ ਬਣਾਓ, ਮੈਂ ਉਨ੍ਹਾਂ ਦੀ ਹਮਾਇਤ ਕਰਦਾ ਹਾਂ । ਪਰ ਉਸ ਤੋਂ ਪਹਿਲਾਂ ਭਦੌੜ ਨੂੰ ਸਬ-ਤਹਿਸੀਲ ਬਣਾਓ । ਭਦੌੜ ਹਲਕੇ ਵਿਚ ਸੀ.ਐਮ. ਸਾਹਿਬ ਐਲਾਨ ਕਰਕੇ ਆਏ ਹਨ ਕਿ ਪਹਿਲਾਂ ਉਸ ਨੂੰ ਸਬ-ਤਹਿਸੀਲ ਬਣਾਵਾਂਗੇ । ਇਸ ਲਈ ਪਹਿਲਾਂ ਭਦੌੜ ਨੂੰ ਬਣਾਓ । ਉਹ ਉਥੇ ਐਲਾਨ ਕਰਕੇ ਆਏ ਹਨ ਕਿ ਭਦੌੜ ਨੂੰ ਸਬ-ਤਹਿਸੀਲ ਬਣਾਵਾਂਗੇ, ਉਥੇ ਖਜ਼ਾਨਾ ਵੀ ਦਿਆਂਗੇ । ਉਨ੍ਹਾਂ ਨੇ ਕਿਹਾ ਸੀ ਕਿ 1 ਲੱਖ ਰੁਪਿਆ ਮਿਉਂਸਿਪਲ ਕਮੇਟੀ ਨੂੰ ਦਿਆਂਗੇ । ਮੈਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਤੁਸੀਂ 50 ਹਜ਼ਾਰ ਰੁਪਿਆ ਤਾਂ ਦਿੱਤਾ ਹੈ ਬਾਕੀ ਦਾ 50 ਹਜ਼ਾਰ ਰੁਪਿਆ ਵੀ ਦਿਓ । (ਵਿੱਤ ਮੰਤਰੀ ਬੈਠੇ ਬੈਠੇ: ਦਿਆਂਗੇ) । ਸੋ ਉਸ ਨੂੰ ਸਬ-ਤਹਿਸੀਲ ਬਣਾਉਣਾ ਚਾਹੀਦਾ ਹੈ ।

ਬਾਕੀ ਰਹੀ ਗੱਲ ਇਹ ਜਿਹੜਾ ਕਹਿੰਦੇ ਹਨ ਕਿ ਫਲਾਣਾ ਇਹ ਕੰਮ ਕਰਦਾ ਹੈ , ਫਲਾਣਾ ਗੁੰਡਾ ਹੈ (ਵਿਘਨ) ਇਸ ਬਾਰੇ ਮੈਂ ਦੱਸਦਾ ਹਾਂ । ਇਹ ਜਿਹੜੀ ਨੌਜਵਾਨ ਭਾਰਤ ਸਭਾ ਬਣੀ ਹੈ, ਉਸ ਵਿਚ ਨੈਕਸੇਲਾਈਟਸ ਦਾ ਅਨਸਰ ਹੈ । ਇਕ ਦਾ ਕਤਲ ਹੋ ਗਿਆ । ਉਸਦੀ ਲਾਸ਼ ਉਥੇ ਪਈ ਰਹੀ । ਉਸਦੀ ਤੀਵੀਂ ਨੂੰ ਸੱਦਿਆ ਗਿਆ ਅਤੇ ਪੁੱਛਿਆ ਗਿਆ ਕਿ ਕੀ ਇਹ ਟਹਿਲਾ ਹੈ । ਉਸ ਨੇ ਕਿਹਾ ਕਿ ਇਹ ਟਹਿਲਾ ਨਹੀਂ ਹੈ । ਫਿਰ ਉਥੋਂ ਦਾ ਜਗਨ ਨਾਥ ਜੋ ਕਿ ਪੰਚਾਇਤ ਅਫਸਰ ਹੈ, ਉਸ ਨੂੰ ਸੱਦ ਕੇ ਪੁੱਛਿਆ ਗਿਆ, ਉਸ ਨੇ ਵੀ ਕਿਹਾ

[ਗਿਆਨੀ ਕੁੰਦਨ ਸਿੰਘ ਪਤੰਗ]

ਕਿ ਇਹ ਟਹਿਲਾ ਨਹੀਂ ਹੈ। ਪਰ ਰੌਲਾ ਪੈਂਦਾ ਰਿਹਾ ਕਿ ਇਹ ਟਹਿਲਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਕਿਸਮ ਦੇ ਜਿਹੜੇ ਕਤਲ ਹੁੰਦੇ ਹਨ, ਉਨ੍ਹਾਂ ਦਾ ਪਤਾ ਲਾਉਣਾ ਚਾਹੀਦਾ ਹੈ।

ਹੁਣ ਮੈਂ ਪਛੜੀਆਂ ਸ੍ਰੇਣੀਆਂ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਦੇ ਜਿਹੜੇ ਘਰ ਹਨ, ਉਹ ਨਾਭੇ ਰਿਆਸਤ ਦੀ ਤਰ੍ਹਾਂ ਨਹੀਂ ਹੋਣੇ ਚਾਹੀਦੇ । (ਵਿਘਨ) ਇਹ ਪਿੰਡਾਂ ਵਿਚ ਹੋਣੇ ਚਾਹੀਦੇ ਹਨ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਦੇ ਘਰਾਂ ਨੂੰ ਦੂਰ ਨਾ ਕਰਦੇ ਜਾਓ। ਜੇ ਦੂਰ ਕਰਦੇ ਜਾਉਗੇ ਤਾਂ ਫਿਰ ਉਹੀ ਛੂਤ ਛਾਤ ਵਾਲੀ ਗੱਲ ਹੋਵੇਗੀ। ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਪਿਛਲੇ 30 ਸਾਲਾਂ ਦੇ ਆਪਣੇ ਰਾਜ ਵਿਚ ਸਾਡਾ ਕੁੱਝ ਨਹੀਂ ਕੀਤਾ। ਉਹ ਸਾਨੂੰ ਲਮਕਾਉਂਦੇ ਹੀ ਆਏ ਹਨ। ਮੈਂ ਹੁਣ ਦੀ ਸਰਕਾਰ ਨੂੰ ਕਹਾਂਗਾ ਕਿ ਤੁਸੀਂ ਵੀ ਉਨ੍ਹਾਂ ਵਾਂਗਰ ਸਾਨੂੰ ਕਿਤੇ 30 ਸਾਲ ਲਮਕਦੇ ਹੀ ਨਾ ਰੱਖਣਾ। ਇਹ ਸਾਰੇ ਕੰਮ ਇਸ ਸਰਕਾਰ ਨੂੰ 5 ਸਾਲਾਂ ਵਿਚ ਕਰਨੇ ਚਾਹੀਦੇ ਹਨ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸ੍ਰੀ ਜਗਜੀਵਨ ਰਾਮ ਹਰ ਰੋਜ਼ ਕਹਿੰਦਾ ਹੈ..(ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ** : ਉਹ ਤੁਹਾਡਾ ਚਾਚਾ ਲੱਗਦਾ ਹੋਵੇਗਾ। (ਹਾਸਾ) (ਵਿਘਨ) ਮੈਂ ਇਸ ਸਰਕਾਰ ਨੂੰ ਕਹਾਂਗਾ ਕਿ ਜਿਹੜੇ ਗ਼ਰੀਬ ਲੋਕ ਹਨ, ਉਨ੍ਹਾਂ ਦੀ ਹਾਲਤ ਸੁਧਾਰਨ ਵੱਲ ਧਿਆਨ ਦੇਣਾ ਚਾਹੀਦਾ ਹੈ। ਨੌਕਰੀਆਂ ਬਾਰੇ ਸਾਨੂੰ ਕਿਹਾ ਗਿਆ ਕਿ ਫਲਾਣੇ ਮਹਿਕਮੇ ਵਿਚ 25 ਪ੍ਰਤੀਸ਼ਤ ਤੁਹਾਨੂੰ ਨੌਕਰੀਆਂ ਦਿੱਤੀਆਂ ਗਈਆਂ ਹਨ। ਚੇਅਰਮੈਨ ਸਾਹਿਬ, ਜਿਹੜੀ ਅਨੁਸੂਚਿਤ ਜਾਤੀਆਂ ਦੀ ਕਮੇਟੀ ਬਣੀ ਹੋਈ ਸੀ ਉਸ ਦਾ ਮੈਂ ਵੀ ਮੈਂਬਰ ਰਿਹਾ ਹਾਂ ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਚਾਚਾ ਕਹਿਕੇ ਦਿਖਾ ਦਿਆਂਗਾ ਤੁਸੀਂ ਤਾਇਆ ਕਹੋ।

ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਰਾਮਦਾਸੀਏ, ਬੌਰੀਏ ਆਦਿ ਹਨ ਇਨ੍ਹਾਂ ਵੱਲ ਧਿਆਨ ਕਰਨਾ ਚਾਹੀਦਾ ਹੈ। ਮੈਂ ਦਸ ਰਿਹਾ ਸੀ ਕਿ ਮੈਂ ਉਸ ਕਮੇਟੀ ਦਾ ਮੈਂਬਰ ਰਿਹਾ ਹਾਂ। ਕੋਈ ਮਹਿਕਮਾ ਲੈ ਲਵੋ ਜਿਹੜਾ ਮਹਿਕਮੇ ਦਾ ਹੈਡ ਹੈ, ਉਹ ਲਾਰੇ ਹੀ ਲਾਈ ਜਾਂਦਾ ਹੈ ਅਤੇ ਨੌਕਰੀਆਂ ਵਿਚ ਕਿਸੇ ਵੀ ਮਹਿਕਮੇ ਵਿਚ 25 ਪ੍ਰਤੀਸ਼ਤ ਰਿਜ਼ਰਵੇਸ਼ਨ ਨਹੀਂ ਦਿੰਦੇ। ਸਿਵਾਏ ਮਿਉਂਸਪਲ ਕਮੇਟੀਆਂ ਦੇ ਅਤੇ ਉਹ ਵੀ ਸਫਾਈ ਮਜ਼ਦੂਰਾਂ ਦੇ, ਬਾਕੀ ਕਿਤੇ ਵੀ 25 ਪ੍ਰਤੀਸ਼ਤ ਰਿਜ਼ਰਵੇਸ਼ਨ ਪੂਰੀ ਨਹੀਂ ਹੈ। ਨਾ ਪੁਲਿਸ ਵਿਚ ਹੈ ਅਤੇ ਨਾ ਹੀ ਕਿਸੇ ਹੋਰ ਮਹਿਕਮੇ ਵਿਚ ਹੈ। ਮਨੂੰ ਇਕ ਗੱਲ ਚੌਧਰੀ ਸੁੰਦਰ ਸਿੰਘ ਦੀ ਚੰਗੀ ਲੱਗੀ ਹੈ। ਉਹ ਕਹਿੰਦੇ ਹਨ ਕਿ ਸਾਨੂੰ ਹੋਰ ਕੋਈ ਮਹਿਕਮਾ ਨਾ ਦਿਓ। ਸਾਨੂੰ ਪੁਲਿਸ ਦਾ ਮਹਿਕਮਾ ਦੇ ਦਿਓ ਅਸੀਂ ਆਪੇ ਹੀ ਸਾਰਿਆਂ ਨੂੰ ਕੁੱਟ ਕੇ ਠੀਕ ਕਰ ਲਵਾਂਗੇ। ਮੈਂ ਕਹਿੰਦਾ ਹਾਂ ਕਿ ਸਾਰੇ ਮਹਿਕਮਿਆਂ ਵਿਚ ਸਾਡੀਆਂ 25 ਪ੍ਰਤੀਸ਼ਤ ਨੌਕਰੀਆਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ ।

ਸਬਸਿਡੀ ਸਾਡੇ ਲੋਕਾਂ ਨੂੰ ਨਹੀਂ ਮਿਲਦੀ। (ਵਿਘਨ) ਜਿਥੇ ਮੈਂ ਨੌਕਰੀਆਂ ਦੀ ਗੱਲ ਕੀਤੀ ਹੈ, ਉਥੇ ਮੈਂ ਇਹ ਵੀ ਕਹਾਂਗਾ ਕਿ ਇਹ ਜਿਹੜੇ ਸਾਡੇ ਮੁਲਾਜ਼ਮ ਹਨ ਉਨ੍ਹਾਂ ਦਾ ਇਸ ਗੱਲ ਤੋਂ ਸਰਵੇ ਕਰਾਉਣਾ ਚਾਹੀਦਾ ਹੈ ਕਿ ਕਿੰਨੇ ਮੁਲਾਜ਼ਮ ਰੋਜ਼ ਸ਼ਰਾਬ ਪੀਂਦੇ ਹਨ, ਉਨ੍ਹਾਂ ਦੀ ਆਮਦਨ ਕਿੰਨੀ ਹੈ। ਇਸ ਬਾਰੇ ਪਤਾ ਲਾਉਣਾ ਚਾਹੀਦਾ ਹੈ ਕਿ ਜਿੰਨੇ ਮੁਲਾਜ਼ਮ ਸ਼ਰਾਬ ਪੀਂਦੇ ਹਨ, ਉਨ੍ਹਾਂ ਦੀ ਆਮਦਨ ਕਿੰਨੀ ਹੈ।

---

Expunged as ordered by the Chair.

**ਸਰਦਾਰ ਦਰਸ਼ਨ ਸਿੰਘ ਕੇ. ਪੀ.** (ਬੈਠੇ ਬੈਠੇ) : ਵਜ਼ੀਰਾਂ ਦਾ ਵੀ ਪਤਾ ਕਰੋ ।

**ਗਿਆਨੀ ਕੁੰਦਨ ਸਿੰਘ ਪਤੰਗ :** ਵਜ਼ੀਰ ਵੀ ਨਾਲ ਹੀ ਰੱਖੋ । ਐਮ. ਐਲ. ਏਜ਼ ਵੀ ਨਾਲ ਹੀ ਰੱਖੋ । (ਤਾੜੀਆਂ) (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.** (ਬੈਠੇ ਬੈਠੇ) : ਜਿਹੜੇ ਅਫੀਮ ਵੇਚਣ ਵਾਲੇ ਹਨ, ਉਹ ਵੀ ਨਾਲ ਹੀ ਰੱਖੋ ।

**ਗਿਆਨੀ ਕੁੰਦਨ ਸਿੰਘ ਪਤੰਗ :** ਅਫੀਮ ਵੇਚਣ ਵਾਲੇ ਵੀ ਨਾਲ ਹੀ ਰੱਖੋ ਅਤੇ ਅਫੀਮ ਲੈਣ ਵਾਲੇ ਵੀ ਨਾਲ ਹੀ ਰੱਖੋ । (ਤਾੜੀਆਂ) (ਵਿਘਨ) ਇਹ ਸਰਵੇ ਕਰਾਓ ਕਿ ਮੁਲਾਜ਼ਮ ਦੀ ਆਮਦਨੀ ਕਿੰਨੀ ਹੈ ਅਤੇ ਉਸ ਦੀ ਐਨੀ ਚੰਗੀ ਹਾਲਤ ਕਿਉਂ ਹੈ, ਮੇਰਾ ਮਤਲਬ ਹੈ ਕਿ ਉਸਦੀ ਆਮਦਨ ਅਤੇ ਖ਼ਰਚ ਵੇਖਣਾ ਚਾਹੀਦਾ ਹੈ । ਕਈ ਆਦਮੀ ਐਸੇ ਹਨ ਜਿਹੜੇ ਡੱਕਾ ਨਹੀਂ ਤੋੜਦੇ ਪਰ ਉਨ੍ਹਾਂ ਦੀ ਹਾਲਤ ਐਮ.ਐਲ.ਏ. ਨਾਲੋਂ ਚੰਗੀ ਹੈ । ਇਹ ਪਤਾ ਲਗਾਓ ਕਿ ਉਸ ਦੀ ਕਮਾਈ ਕਿਥੋਂ ਹੈ, ਉਸ ਨੂੰ ਪੈਸਾ ਕਿੱਥੋਂ ਆਉਂਦਾ ਹੈ । (ਵਿਘਨ) ਮੈਂ ਬੇਨਤੀ ਕਰਾਂਗਾ ਕਿ ਹਰ ਇਕ ਮੁਲਾਜ਼ਮ ਭਾਵੇਂ ਉਹ ਵੱਡੇ ਤੋਂ ਵੱਡਾ ਹੈ, ਜਾਂ ਛੋਟੇ ਤੋਂ ਛੋਟਾ ਹੈ, ਭਾਵੇਂ ਉਹ ਚੌਥੇ ਦਰਜੇ ਦਾ ਮੁਲਾਜ਼ਮ ਹੈ, ਉਸ ਦੀ ਆਮਦਨ ਦਾ ਜਾਇਜ਼ਾ ਲਿਆ ਜਾਵੇ ਅਤੇ ਜਿਸਦਾ ਆਮਦਨੀ ਨਾਲੋਂ ਵੱਧ ਖਰਚ ਹੈ, ਉਸ ਤੇ ਐਕਸ਼ਨ ਲੈਣਾ ਚਾਹੀਦਾ ਹੈ । ਉਸ ਨੂੰ ਰਾਹੇ ਪਾਉਣਾ ਚਾਹੀਦਾ ਹੈ । ਵੱਡੇ ਆਦਮੀ ਦਾ ਵੱਡਾਪਣ ਇਸੇ ਵਿਚ ਹੈ ਕਿ ਉਹ ਸ਼ਰਾਬ, ਨਸ਼ੇ ਨੂੰ ਛੱਡੇ ।

ਚੇਅਰਮੈਨ ਸਾਹਿਬ, ਮੈਂ ਇਥੇ ਇਹ ਵੀ ਬੇਨਤੀ ਕਰਾਂਗਾ ਕਿ ਮੈਂ 22 ਸਾਲ ਪੜ੍ਹਾਉਂਦਾ ਰਿਹਾ ਹਾਂ । ਮੇਰੇ ਵੇਲੇ ਸਰਦਾਰਾਂ ਦੇ ਘਰੀਂ ਜਦੋਂ ਅਸੀਂ ਪੜ੍ਹਾਉਂਦੇ ਹੁੰਦੇ ਸੀ ਤਾਂ ਉਥੇ ਘਰਾਂ ਵਿਚ ਪੜਦੇ ਲੱਗੇ ਹੁੰਦੇ ਸਨ । ਮੈਂ ਪੜਦੇ ਦੇ ਪਿਛੇ ਪੜ੍ਹਾਇਆ ਹੈ । ਮੇਰੇ ਕੋਲੋਂ ਪੜ੍ਹੇ ਹੋਏ ਜਦ ਕਦੇ ਮੈਨੂੰ ਮਿਲਦੇ ਹਨ ਤਾਂ ਉਹ ਬੜੀ ਕਦਰ ਕਰਦੇ ਹਨ । ਪਰ ਤੁਸੀਂ ਅੱਜ ਦੇ ਪੜ੍ਹਾਉਣ ਵਾਲਿਆਂ ਦੀ ਹਾਲਤ ਵੇਖ ਲਵੋ । ਸਾਰੇ ਮਾਸਟਰਾਂ ਦਾ ਸਰਵੇ ਕਰੋ ਕਿ ਕਿੰਨੇ ਸ਼ਰਾਬ ਪੀਂਦੇ ਹਨ, ਜਿਨ੍ਹਾਂ ਨੇ ਸਾਡੇ ਬੱਚਿਆਂ ਦੀ ਰਹਿਨੁਮਾਈ ਕਰਨੀ ਹੈ, ਜਿਨ੍ਹਾਂ ਨੇ ਸਾਡੇ ਬੱਚਿਆਂ ਨੂੰ ਚੰਗਾ ਰਾਹ ਦਿਖਾਉਣਾ ਹੈ ਜੇ ਉਹੀ ਸ਼ਰਾਬ ਪੀਂਦੇ ਹੋਣ, ਜੇ ਉਹੀ ਬੱਚਿਆਂ ਵਿਚ ਬੈਠ ਕੇ ਸ਼ਰਾਬਾਂ ਪੀਂਦੇ ਹੋਣ ਤਾਂ ਉਨ੍ਹਾਂ ਨੇ ਬੱਚਿਆਂ ਦਾ ਕੀ ਸੰਵਾਰਨਾ ਹੈ । ਜਿਨ੍ਹਾਂ ਦਾ ਆਚਰਣ ਚੰਗਾ ਨਾ ਹੋਵੇ, ਮੈਂ ਤਾਂ ਸਗੋਂ ਕਹਿੰਦਾ ਹਾਂ, ਕਿ ਕੋਈ ਕਾਨੂੰਨ ਬਣਾਉ ਜਿਸ ਅਨੁਸਾਰ ਜਿਹੜਾ ਆਪਣੇ ਆਚਰਣ ਤੋਂ ਗਿਰਿਆ ਹੋਇਆ ਮੁਲਾਜ਼ਮ ਹੋਵੇ, ਉਸ ਨੂੰ ਨੌਕਰੀ ਤੋਂ ਖਾਰਜ ਕੀਤਾ ਜਾ ਸਕੇ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਜਿਹੜੀਆਂ ਮੈਂ ਬੇਨਤੀਆਂ ਕੀਤੀਆਂ ਹਨ, ਇਹ ਇਥੇ ਲਿਖੀਆਂ ਹੀ ਨਾ ਰਹਿ ਜਾਣ , ਇਨ੍ਹਾਂ ਤੇ ਅਮਲ ਹੋਣਾ ਚਾਹੀਦਾ ਹੈ ।

ਮਾਸਟਰ ਬਾਬੂ ਸਿੰਘ (ਬੈਠੇ ਬੈਠੇ) : ਪਤੰਗ ਸਾਹਿਬ, ਇਹ ਲਿਖੀਆਂ ਹੀ ਨਹੀਂ ਗਈਆਂ ।

**ਗਿਆਨੀ ਕੁੰਦਨ ਸਿੰਘ ਪਤੰਗ :** ਮਾਸਟਰ ਬਾਬੂ ਸਿੰਘ ਨੇ ਨਹੀਂ ਲਿਖੀਆਂ, ਲਿਖਣ ਵਾਲੇ ਨੇ ਲਿਖੀਆਂ ਹਨ ।

**ਵਿੱਤ ਮੰਤਰੀ :** ਮੈਂ ਲਿਖ ਰਿਹਾ ਹਾਂ ।

**ਗਿਆਨੀ ਕੁੰਦਨ ਸਿੰਘ ਪਤੰਗ :** ਬੇਨਤੀ ਇਹ ਹੈ ਕਿ ਜਿਹੜੀਆਂ ਬੇਨਤੀਆਂ ਮੈਂ ਕੀਤੀਆਂ ਹਨ, ਉਹ ਮੈਂ ਕੋਈ ਪਾਰਟੀਬਾਜ਼ੀ ਦੇ ਲਿਹਾਜ਼ ਨਾਲ ਨਹੀਂ ਕੀਤੀਆਂ, ਉਹ ਮੈਂ ਸੱਚੇ ਦਿਲੋਂ ਕੀਤੀਆਂ ਹਨ । ਮੈਂ ਕਿਸੇ ਪਾਰਟੀਬਾਜ਼ੀ ਦੇ ਲਿਹਾਜ਼ ਨਾਲ ਕੋਈ ਗੱਲ ਨਹੀਂ ਕਹੀ । ਨਾਲ ਦੀ ਨਾਲ ਮੈਂ ਇਹ ਕਹਿਣਾ ਚਾਹੁੰਦਾ

[ਗਿਆਨੀ ਕੁੰਦਨ ਸਿੰਘ ਪਤੰਗ]

ਹਾਂ ਕਿ ਕੁਝ ਗੁੰਡਾਗਰਦੀ ਦਾ ਅਨਸਰ ਪਿੰਡਾਂ ਵਿਚ ਸਿਰ ਚੁੱਕ ਰਿਹਾ ਹੈ ਔਰ ਉਨ੍ਹਾਂ ਨੂੰ ਜੇ ਪੁੱਛੋ ਤਾਂ ਉਹ ਨਾਮ ਕੀ ਦਿੰਦੇ ਹਨ ਕਿ ਨੌਜਵਾਨ ਸਭਾ । ਲੇਬਲ ਬਦਲ ਦਿੰਦੇ ਹਨ ਔਰ ਵਿਰਲੀ ਸ਼ਰਾਬ ਉਹੀ ਹੈ । ਚੇਅਰਮੈਨ ਸਾਹਿਬ, ਮੈਂ ਇਕ ਪਿੰਡ ਵਿਚ ਗਿਆ ਉਥੇ ਦੋ ਮੁੰਡੇ ਮੇਰੇ ਗਲ ਪੈ ਗਏ। ਉਨ੍ਹਾਂ ਦਾ ਇਹ ਹੀਆ ਕਿਵੇਂ ਪੈਂਦਾ ਹੈ ਕਿ ਉਹ ਇਕ ਐਮ. ਐਲ. ਏ. ਦੇ ਗਲ ਪੈ ਜਾਣ। ਇਸ ਕਰਕੇ ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਨਾਲ ਦੀ ਨਾਲ ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਥਾਣਿਆਂ ਵਿਚ ਜਿਹੜੇ ਪੁਲਿਸ ਵਾਲੇ ਹਨ ਜਾਂ ਕੋਈ ਕੰਡਕਟਰ ਹਨ ਉਨ੍ਹਾਂ ਨੂੰ ਤੁਸੀਂ ਕੋਈ ਟਰੇਨਿੰਗ ਦਿਉ, ਜਿਸ ਦੇ ਵਿਚ ਉਨ੍ਹਾਂ ਨੂੰ ਚੰਗਾ ਬੋਲਣਾ ਸਿਖਾਉਣਾ ਚਾਹੀਦਾ ਹੈ। ਉਨ੍ਹਾਂ ਨੂੰ ਚੰਗਾ ਬੋਲਣਾ ਸਿਖਾਓ, ਉਹ ਹਰ ਇਕ ਦੀ ਹੱਤਕ ਕਰ ਦਿੰਦੇ ਹਨ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਯਤਨ ਕਰੋ ਕਿ ਸਾਡੇ ਲੋਕਾਂ ਦਾ ਜੀਵਨ ਉੱਚਾ ਹੋਵੇ। ਇਕ ਗੱਲ ਮੈਨੂੰ ਯਾਦ ਆ ਗਈ ਹੈ, ਉਹ ਗੱਲ ਕਹਿ ਕੇ, ਚੇਅਰਮੈਨ ਸਾਹਿਬ, ਮੈਂ ਖ਼ਤਮ ਕਰ ਦੇਵਾਂਗਾ।

**ਇਕ ਆਵਾਜ਼ :** ਗੋਲੀਆਂ ਦਾ ਵੀ ਕਹਿ ਦਿਓ।

**ਗਿਆਨੀ ਕੁੰਦਨ ਸਿੰਘ ਪਤੰਗ :** ਮੈਂ ਤਾਂ ਕਹਿੰਦਾ ਹਾਂ ਕਿ ਜਿਹੜਾ ਗੋਲੀਆਂ ਖਾਂਦਾ ਹੈ, ਉਸ ਨੂੰ ਗੋਲੀ ਮਾਰੋ (ਵਿਘਨ) ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਬੂੜ ਵਿਚ ਚੋਰੀ ਦਾ ਸੀਮਿੰਟ ਲੈ ਲਓ ਜਿੰਨਾ ਮਰਜ਼ੀ, ਅਫੀਮ ਲੈ ਲਓ ਜਿੰਨੀ ਮਰਜ਼ੀ। ਇਹ ਨਾਕੇ ਕਿਉਂ ਨਹੀਂ ਬੰਦ ਕੀਤੇ ਜਾਂਦੇ ? ਅਫੀਮ ਵਾਲੇ ਰਾਤ ਨੂੰ ਅਫੀਮ ਵੇਚਦੇ ਹਨ। ਇਕ ਮੋਟਰ ਸਾਈਕਲ ਤੇ ਚਲਦਾ ਹੈ ਅਫੀਮ ਦਿੰਦਾ ਹੈ ਔਰ ਅਫੀਮ ਦੇਣ ਵਾਲਾ ਪੈਸੇ ਨਹੀਂ ਲੈਂਦਾ। ਇਕ ਮੋਟਰ ਸਾਈਕਲ ਤੇ ਮਗਰ ਚਲਦਾ ਹੈ ਜਿਹੜਾ ਪੈਸੇ ਲੈਂਦਾ ਹੈ। ਕਿਉਂ ? ਉਹ ਸੋਚਦਾ ਹੈ ਕਿ ਜੇ ਅਫੀਮ ਫੜੀ ਜਾਏ ਤਾਂ ਮੇਰੇ ਪੈਸੇ ਤਾਂ ਬਚ ਜਾਣ। ਇਸ ਕਰਕੇ ਮੇਰੀ ਸਰਕਾਰ ਅੱਗੇ ਬੇਨਤੀ ਹੈ ਕਿ ਜਿਹੜੀਆਂ ਇਨ੍ਹਾਂ ਦੇ (ਅਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਵੇਲੇ ਦੀਆਂ ਪੈਦਾ ਕੀਤੀਆਂ ਗਲਾਂ ਹਨ, ਉਹ ਦੂਰ ਕਰਨੀਆਂ ਚਾਹੀਦੀਆਂ ਹਨ। (ਵਿਘਨ) ਅੱਜ ਵੀ ਇਨ੍ਹਾਂ ਵਿਚ ਇਹ ਹਿੱਸੇਦਾਰ ਹਨ।

**ਸ੍ਰੀ ਸਭਾਪਤੀ :** ਪਤੰਗ ਸਾਹਿਬ, ਬਜਟ ਤੇ ਬੋਲੋ, ਤੁਸੀਂ ਤਾਂ ਹੋਰ ਪਾਸੇ ਚਲੇ ਗਏ ਹੋ।

**ਗਿਆਨੀ ਕੁੰਦਨ ਸਿੰਘ ਪਤੰਗ :** ਚੇਅਰਮੈਨ ਸਾਹਿਬ, ਜੇ ਸਾਡੀ ਸਰਕਾਰ ਲੋਕਾਂ ਨੂੰ ਨੇਕ ਬਣਾ ਦੇਵੇ ਤਾਂ ਬਜਟ ਸਾਰਾ ਹੀ ਚੰਗਾ ਹੈ।

ਮੈਂ ਇਕ ਗੱਲ ਕਹਿ ਕੇ ਖ਼ਤਮ ਕਰਾਂਗਾ। ਬਾਦਸ਼ਾਹ ਜਹਾਂਗੀਰ ਇਕ ਵਾਰੀ ਕਸ਼ਮੀਰ ਵਿਚ ਗਿਆ। ਉਹ ਇਕੱਲਾ ਹੀ ਕਿਧਰੇ ਨਿਕਲ ਗਿਆ। ਉਸ ਨੂੰ ਤੇਹ ਲਗੀ ਤਾਂ ਉਹ ਕਿਸੇ ਬਾਗ ਵਿਚ ਚਲਾ ਗਿਆ। ਉਹ ਕਹਿਣ ਲਗਾ ਮਾਲੀ, ਆਖੇ ਹਾਂ ਜੀ, ਪਾਣੀ ਪਿਲਾਓ। ਮਾਲੀ ਨੂੰ ਨਹੀਂ ਸੀ ਪਤਾ ਕਿ ਉਹ ਬਾਦਸ਼ਾਹ ਹੈ, ਉਸ ਨੇ ਸੋਚਿਆ ਕੋਈ ਅਮੀਰ ਆਦਮੀ ਹੈ। ਉਸ ਨੇ ਇਕ ਅਨਾਰ ਤੋੜਿਆ ਅਤੇ ਉਸ ਇਕ ਅਨਾਰ ਨਾਲ ਹੀ ਪਾਣੀ ਦਾ ਪਿਆਲਾ ਭਰ ਗਿਆ। ਬਾਦਸ਼ਾਹ ਵੇਖਦਾ ਰਿਹਾ। ਜਦੋਂ ਪਾਣੀ ਪੀ ਕੇ ਉਸ ਨੂੰ ਸੁਰਤ ਆ ਗਈ ਤਾਂ ਕਹਿਣ ਲੱਗਾ ਕਿ ਮਾਲੀ, ਅਖੇ ਹਾਂ ਜੀ, ਇਸ ਬਾਗ ਤੇ ਕੋਈ ਟੈਕਸ ਹੈ। ਮਾਲੀ ਕਹਿਣ ਲਗਾ ਕੋਈ ਨਹੀਂ। ਬਾਦਸ਼ਾਹ ਕਹਿਣ ਲਗਾ ਕਿ ਇਸ ਦੀ ਆਮਦਨੀ ਕਿੰਨੀ ਹੈ ਤਾਂ ਮਾਲੀ ਕਹਿਣ ਲਗਾ ਕਿ ਕਾਫੀ ਸਾਰੀ ਆਮਦਨੀ ਹੈ। ਬਾਦਸ਼ਾਹ ਕਹਿਣ ਲਗੇ ਕਿ ਕਸ਼ਮੀਰ ਜਿੰਨੇ ਵੀ ਬਾਗ ਹਨ ਕਿਸੇ ਨੂੰ ਕੋਈ ਟੈਕਸ ਨਹੀਂ ਲਗਦਾ ਔਰ ਆਮਦਨੀ ਲੱਖਾਂ ਰੁਪਏ ਦੀ ਹੈ। ਜਾਕੇ ਟੈਕਸ ਲਾਉਣ ਦੇ ਆਰਡਰ ਮੈਂ ਕਰਾਂਗਾ ਕਿਉਂਕਿ ਇਹ ਐਵੇਂ ਕਿਉਂ ਜਾਣ (ਵਿਘਨ) ਮੇਰੀ ਬੇਨਤੀ ਹੈ ਕਿ ਉਹ ਉਥੋਂ ਤੁਰ ਗਿਆ। ਅਗਲੇ ਦਿਨ ਫਿਰ ਉਸ ਬਾਗ ਵਿਚ ਗਿਆ ਤਾਂ ਜਦੋਂ ਪਾਣੀ ਦਾ ਪਿਆਲਾ ਮੰਗਿਆ ਤਾਂ 12 ਅਨਾਰਾਂ ਨਾਲ ਪਾਣੀ ਦਾ ਪਿਆਲਾ

ਭਰਿਆ। ਜਿਹੜਾ ਪਿਆਲਾ ਇਕ ਆਨਾਰ ਨਾਲ ਪਹਿਲੇ ਦਿਨ ਭਰ ਗਿਆ ਸੀ ਅਗਲੇ ਦਿਨ ਉਹ 12 ਆਨਾਰਾਂ ਨਾਲ ਭਰਿਆ। ਬਾਦਸ਼ਾਹ ਕਹਿਣ ਲਗਾ ਮਾਲੀ, ਅਖੇ ਹਾਂ ਜੀ, ਇਹ ਗੱਲ ਕੀ ਹੈ ਕਿ ਕੱਲ ਇਕ ਅਨਾਰ ਨਾਲ ਹੀ ਪਿਆਲਾ ਭਰ ਗਿਆ ਸੀ ਅਤੇ ਅੱਜ ਇਤਨੇ ਅਨਾਰਾਂ ਨਾਲ ਭਰਿਆ ਹੈ। ਇਸ ਦਾ ਕਾਰਣ ਕੀ ਹੈ ? ਮਾਲੀ ਵਿਚਾਰਾ ਬੁੱਢਾ ਸੀ, ਤਜਰਬੇਕਾਰ ਸੀ, ਉਸ ਨੂੰ ਨਹੀਂ ਸੀ ਪਤਾ ਕਿ ਇਹ ਬਾਦਸ਼ਾਹ ਹੈ, ਉਹ ਕਹਿਣ ਲਗਾ ਕਿ ਮੈਨੂੰ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਸਾਡੇ ਬਾਦਸ਼ਾਹ ਦੀ ਨੀਅਤ ਵਿਚ ਕੋਈ ਫਰਕ ਆ ਗਿਆ ਹੋਣਾ ਹੈ। ਜਹਾਂਗੀਰ ਸੋਚਣ ਲਗਾ ਕਿ ਅਜੇ ਤਾਂ ਮੈਂ ਟੈਕਸ ਲਾਉਣਾ ਹੈ ਅਤੇ ਪਹਿਲਾਂ ਹੀ ਪਾਣੀ ਸੁੱਕ ਗਿਆ ਹੈ ਅਤੇ ਜੇ ਮੈਂ ਟੈਕਸ ਲਾ ਦਿੱਤਾ ਤਾਂ ਸਾਰੇ ਬਾਗਾਂ ਦਾ ਪਾਣੀ ਬਿਲਕੁਲ ਸੁੱਕ ਜਾਵੇਗਾ। (ਵਿਘਨ) (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇਸ ਤਰ੍ਹਾਂ ਇਹ ਸਕੀਮ ਬਣਾਉਂਦੇ ਰਹੇ ਅਤੇ ਇਹ (ਕਮਿਊਨਿਸਟ ਪਾਰਟੀ ਵਲ ਇਸ਼ਾਰਾ) ਇਨ੍ਹਾਂ ਦੇ ਹਾਮੀ ਰਹੇ। ਅਸੀਂ ਚਾਹੁੰਦੇ ਹਾਂ ਕਿ ਸਾਡੀ ਨੀਅਤ ਸਾਫ ਹੋਣੀ ਚਾਹੀਦੀ ਹੈ। ਅਸੀਂ ਲੋਕਾਂ ਦਾ ਆਚਰਣ ਉੱਚਾ ਕਰੀਏ। ਜਿਹੜਾ 30 ਸਾਲਾਂ ਦੇ ਵਿਚ ਇਨ੍ਹਾਂ ਨੇ ਬੇੜਾ ਗਰਕ ਕੀਤਾ ਹੈ, ਉਸ ਵੱਲ ਧਿਆਨ ਦੇਈਏ। ਇਤਨਾ ਕਹਿੰਦਾ ਹੋਇਆ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਲਛਮਣ ਸਿੰਘ** (ਗੁਰੂ ਹਰਸਹਾਏ) : ਚੇਅਰਮੈਨ ਸਾਹਿਬ, ਇਹ ਜਿਹੜਾ ਬਜਟ ਪੇਸ਼ ਕੀਤਾ ਹੈ, ਇਹ ਖਜ਼ਾਨਾ ਮੰਤਰੀ ਜੀ ਨੇ ਘਾਟੇ ਦਾ ਬਜਟ ਪੇਸ਼ ਕੀਤਾ ਹੈ। ਇਸ ਦੇ ਵਿਚ ਕੁੱਝ ਕੁਦਰਤੀ ਆਫਤਾਂ ਦਾ ਜ਼ਿਕਰ ਆਇਆ ਹੈ। ਉਸ ਦੇ ਬਾਰੇ ਮੈਂ ਜ਼ਿਕਰ ਕਰਾਂਗਾ ਕਿ ਸਾਡੀ ਫਾਜ਼ਿਲਕਾ ਤਹਿਸੀਲ ਐਸੀਆਂ ਕੁਦਰਤੀ ਆਫਤਾਂ ਨਾਲ ਦੱਬੀ ਗਈ ਹੈ। 50 ਪਿੰਡ ਐਸੇ ਹਨ ਜਿਥੇ ਪਾਣੀ ਹੀ ਪਾਣੀ ਨਜ਼ਰ ਆਉਂਦਾ ਹੈ, ਮਗਰ ਅਫ਼ਸੋਸ ਹੈ ਕਿ ਸਾਡੇ ਚੀਫ ਮਨਿਸਟਰ ਸਾਹਿਬ ਉਥੇ 4 ਦਫਾ ਦੌਰਾ ਕਰ ਚੁੱਕੇ ਹਨ, ਮਗਰ ਅਜੇ ਤਕ ਹਾਲਤ ਉਥੇ ਦੀ ਉਥੇ ਹੀ ਹੈ। ਕੁਝ ਵੀ ਕੋਈ ਨਵੀਂ ਚਮਕ ਨਜ਼ਰ ਨਹੀਂ ਆਉਂਦੀ। ਜੇ ਇਸ ਤਰ੍ਹਾਂ ਹੀ ਜੋ ਤੁਫਾਨੀ ਜਾਂ ਕੁਦਰਤੀ ਆਫਤਾਂ ਜੋ ਹਨ, ਉਨ੍ਹਾਂ ਦਾ ਇੰਤਜ਼ਾਮ ਕਰਨਾ ਹੈ ਤਾਂ ਮੇਰਾ ਖ਼ਿਆਲ ਹੈ ਕਿ ਇਹ 5 ਸਾਲ ਤਾਂ ਐਵੇਂ ਹੀ ਬੀਤ ਜਾਣਗੇ ਔਰ ਇਹ ਰਿਆਇਤ ਜਿਹੜੀ ਹੈ, ਇਹ ਲੋਕਾਂ ਨੂੰ ਨਹੀਂ ਮਿਲਣੀ। ਇਸ ਕਰਕੇ ਇਸ ਸਰਕਾਰ ਨੂੰ ਇਸ ਪਾਸੇ ਕੁਝ ਉਚੇਚਾ ਧਿਆਨ ਦੇਣਾ ਚਾਹੀਦਾ ਹੈ, ਜਿਹੜਾ ਇਲਾਕਾ ਜ਼ਿਆਦਾ ਤਬਾਹ ਹੋਇਆ ਹੈ, ਉਥੇ ਦੇ ਲੋਕ ਜੋ ਹਨ, ਉਹ ਬਿਲਕੁਲ ਤਬਾਹ ਹੋ ਰਹੇ ਹਨ। ਜੇ ਉਨ੍ਹਾਂ ਨੂੰ ਅਸੀਂ ਬਚਾ ਨਹੀ ਸਕਾਂਗੇ ਤਾਂ ਉਹ ਜ਼ਮੀਨਾਂ ਛੱਡ ਕੇ ਭੱਜ ਜਾਣਗੇ।

5-38 ਸ਼ਾਮ (ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਉਹ ਜ਼ਮੀਨਾਂ ਛੱਡ ਕੇ ਚਲੇ ਜਾਣਗੇ। ਅੱਜ ਇਹ ਹਾਲਤ ਤਹਿਸੀਲ ਫਾਜ਼ਿਲਕਾ ਦੀ ਹੈ। ਹੋ ਸਕਦਾ ਹੈ ਕਿ ਪਾਰਲੀਮੈਂਟ ਦੀ ਇਲੈਕਸ਼ਨ ਵੇਲੇ ਸਰਦਾਰ ਬਲਵੰਤ ਸਿੰਘ, ਸਾਡੇ ਖ਼ਜ਼ਾਨਾ ਮੰਤਰੀ, ਉਥੇ ਜਾ ਕੇ ਉਸ ਇਲਾਕੇ ਨੂੰ ਸ਼ਾਇਦ ਦੇਖਣ ਅਤੇ ਇਹ ਵੀ ਹੋ ਸਕਦਾ ਹੈ ਕਿ ਉਸ ਵੇਲੇ ਲੋਕਾਂ ਨੂੰ ਕੁੱਝ ਭਰੋਸਾ ਦੇਣ ਜਾਂ ਉਨ੍ਹਾਂ ਨੂੰ ਕੁਝ ਕਹਿਣ, ਜੋ ਇਸ ਤਰੀਕੇ ਨਾਲ ਇਹ ਸਰਕਾਰ ਚਲੇਗੀ ਤਾਂ ਫਿਰ ਕੋਈ ਕੰਮ ਹੋਣ ਵਾਲੀ ਗੱਲ ਨਜ਼ਰ ਨਹੀਂ ਆਉਂਦੀ।

ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਸੇਮ ਦੀਆਂ ਨਾਲੀਆਂ ਪੁੱਟੇ ਤਾਂ ਉਸ ਦੇ ਨਾਲ ਕੁਝ ਬਚਾਓ ਹੋ ਸਕਦਾ ਹੈ। ਜੇ ਪਾਣੀ ਦਾ ਨਿਕਾਸ ਕੋਈ ਹੋਵੇ ਤਾਂ ਫਿਰ ਉਹ ਇਲਾਕਾ ਬਚ ਸਕਦਾ ਹੈ। ਉਸ ਇਲਾਕੇ ਨੂੰ ਕਾਫੀ ਤਕਲੀਫ ਹੈ। ਇਕ ਤਾਂ ਉਹ ਬਾਰਡਰ ਦਾ ਇਲਾਕਾ ਹੈ ਔਰ ਦੂਸਰਾ ਸੇਮ ਨੇ ਉਸ ਨੂੰ ਦਬਾਅ ਰਖਿਆ ਹੈ। ਇਹ ਹਾਲਤ ਅੱਜ ਫਾਜ਼ਿਲਕਾ ਤਹਿਸੀਲ ਦੀ ਹੈ। ਜ਼ਿਲ੍ਹਾ ਫਿਰੋਜ਼ਪੁਰ ਦੇ ਤਕਰੀਬਨ ਸਾਰੇ ਇਲਾਕੇ ਦਾ ਇਹ ਹਾਲ ਹੈ। ਮੇਰਾ ਖ਼ਿਆਲ ਹੈ ਕਿ ਸਾਰੇ ਪੰਜਾਬ ਦਾ

[ਸਰਦਾਰ ਲਛਮਣ ਸਿੰਘ]

ਨਿਕਾਸ ਉਧਰ ਉਸ ਸਾਈਡ ਤੇ ਹੈ। ਦਰਿਆ ਉਸ ਸਾਈਡ ਤੇ ਹੈ ਅਤੇ ਉਸ ਸਾਈਡ ਨੂੰ ਹੀ ਸੇਮ ਦੀਆਂ ਨਾਲੀਆਂ ਜਾਂਦੀਆਂ ਹਨ। ਇਸ ਪਾਸੇ ਬਹੁਤ ਨੁਕਸਾਨ ਹੋ ਰਿਹਾ ਹੈ ਅਤੇ ਨਾ ਹੀ ਆਵਾਜਾਈ ਵਾਸਤੇ ਪੁਲੀਆਂ ਹਨ। ਸਾਡੀ ਸਰਕਾਰ ਜੇ ਇਸ ਪਾਸੇ ਵੱਲ ਧਿਆਨ ਦੇਵੇ ਤਾਂ ਕਿਸਾਨਾਂ ਨੂੰ ਫਾਇਦਾ ਹੋ ਸਕਦਾ ਹੈ, ਕਿਸਾਨਾਂ ਦਾ ਜ਼ਿਕਰ ਅਸੈਂਬਲੀ ਦੇ ਅੰਦਰ ਵੀ ਹੈ ਅਤੇ ਬਾਹਰ ਵੀ ਹੈ। ਮਗਰ ਅੱਜ ਅਸੀਂ ਉਸ ਦੇ ਬਾਰੇ ਕੀ ਕੁਝ ਵੇਖਿਆ ਕਿ ਆਇਆ ਕਿਸਾਨ ਦੇ ਫਾਇਦੇ ਵਾਸਤੇ ਕੋਈ ਗੱਲ ਹੋਈ ਹੈ, ਉਹ ਅਜੇ ਤੱਕ ਨਜ਼ਰ ਨਹੀਂ ਆਉਂਦੀ। ਨਾ ਤੇ ਕਪਾਹ ਦੇ ਭਾਅ ਤੇ ਕੋਈ ਗੱਲ ਆਈ ਹੈ ਅਤੇ ਨਾ ਹੀ ਆਲੂਆਂ ਦੇ ਭਾਅ ਬਾਰੇ ਕੋਈ ਗੱਲ ਹੋਈ ਹੈ। ਇਸ ਤਰੀਕੇ ਨਾਲ ਜਿਹੜਾ ਪਿਛੇ ਧਾਨ ਦਾ ਸੀਜ਼ਨ ਗਿਆ ਹੈ,ਉਸ ਵਿਚ ਵੀ ਜਿਥੇ 7/- ਰੁਪਏ ਜਾਂ 5/-ਰੁਪਏ ਭਾਅ ਉੱਚਾ ਕੀਤਾ ਸੀ, ਉਸ ਦਾ ਫਾਇਦਾ ਵੀ ਨਹੀਂ ਮਿਲਿਆ ਕਿਉਂਕਿ ਜਦ ਤਕ ਫਸਲ ਚੁਕਣ ਦਾ ਪੂਰਾ ਇੰਤਜ਼ਾਮ ਨਾ ਹੋਵੇ ਉਸ ਤੇ ਭਾਅ ਕਾਇਮ ਨਹੀਂ ਰਹਿ ਸਕਦੇ। ਉਸ ਦਾ ਮਾਲ ਕਿਸ ਨੇ ਖ਼ਰੀਦਣਾ ਹੈ। ਮਿਲਾਂ ਵਾਲਿਆਂ ਨੇ ਧਾਨ ਪੀੜਿਆ ਤੇ ਮਾਲ ਕੱਢਿਆ, ਪਰ ਗੱਡੀਆਂ ਦਾ ਕੋਈ ਇੰਤਜ਼ਾਮ ਨਹੀਂ। ਜੇਕਰ ਮਾਲ ਸਰਕਾਰ ਨਹੀਂ ਚੁੱਕੇਗੀ ਤਾਂ ਕਿਸਾਨ ਕਦ ਤਕ ਬਰਦਾਸ਼ਤ ਕਰੇਗਾ। ਜੇਕਰ ਮਾਲ ਖ਼ਰੀਦਣ ਵਿਚ ਇਸ ਤਰ੍ਹਾਂ ਸਰਕਾਰ ਕਰੇਗੀ ਤਾਂ ਕਿਸਾਨ ਦੇ ਹਿੱਤ ਦੀ ਗੱਲ ਨਹੀਂ ਹੋਵੇਗੀ। ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਪੈਦਾ ਹੋਣ ਵਾਲੀ ਜਿਨਸ ਨੂੰ ਚੁੱਕਣ ਦਾ ਪਹਿਲਾਂ ਇੰਤਜ਼ਾਮ ਕਰੇ ਨਹੀਂ ਤਾਂ ਜਿੰਨੀ ਪੈਦਾਵਾਰ ਹੋਵੇਗੀ ਉਹ ਸਮਾਵੇਗੀ ਕਿਥੇ ? ਸਾਡੇ ਵਜ਼ੀਰ ਖਜ਼ਾਨਾ ਸਾਹਿਬ ਬੈਠੇ ਹਨ, ਇਹ ਗੁਰੂ ਹਰਸਹਾਏ ਗਏ ਅਤੇ ਉਥੇ ਕਹਿ ਕੇ ਆਏ ਕਿ ਐਤਕੀਂ ਆਈ. ਆਰ.8 ਨਾ ਬੀਜੋ। ਮੈਂ ਪੁੱਛਦਾ ਹਾਂ ਕਿ ਜੇਕਰ ਆਈ. ਆਰ. 8 ਕਿਸਾਨ ਨਹੀਂ ਬੀਜੇਗਾ ਤਾਂ ਬਚੇਗਾ ਕਿਵੇਂ। ਜੇਕਰ ਉਸ ਦੀ ਇਸ ਫਸਲ ਦਾ ਇੰਤਜ਼ਾਮ ਨਹੀਂ ਕਰਨਾ ਤਾਂ ਕਿਸਾਨ ਨੂੰ ਦਸਣਾ ਚਾਹੀਦਾ ਹੈ ਕਿ ਤੁਹਾਡੀ ਇਹ ਜਿਨਸ ਨਹੀਂ ਖਰੀਦੀ ਜਾਏਗੀ। ਸਰਕਾਰ ਦੀ ਜੋ ਮੌਜੂਦਾ ਪਾਲਿਸੀ ਹੈ ਇਹ ਸ਼ੰਕੇ ਪੈਦਾ ਕਰਦੀ ਹੈ। ਅੱਜ ਹਰ ਇੱਕ ਸੋਚਦਾ ਹੈ ਕਿ ਅਸੀਂ ਆਉਣ ਵਾਲੇ ਸਮੇਂ ਵਿਚ ਆਈ. ਆਰ-8 ਬੀਜੀਏ ਜਾਂ ਨਾ ਬੀਜੀਏ। ਜਾਂ ਤੇ ਉਸ ਦੇ ਲਈ ਕੋਈ ਹੋਰ ਬੀਜ ਦਿਓ। ਇਸ ਲਈ ਅੱਜ ਕਿਸਾਨ ਦੇ ਮਨ ਵਿਚ ਘਬਰਾਹਟ ਹੈ, ਇਸ ਘਬਰਾਹਟ ਨੂੰ ਦੂਰ ਕਰਨਾ ਚਾਹੀਦਾ ਹੈ।

ਬਾਦਲ ਸਾਹਿਬ ਮੁਕਤਸਰ ਮਾਘੀ ਦੇ ਮੇਲੇ ਤੇ ਗਏ ਸਨ। ਉਨ੍ਹਾਂ ਨੇ ਉਥੇ ਕਿਹਾ, ਅਖ਼ਬਾਰਾਂ ਵਿਚ ਵੀ ਆਇਆ ਸੀ ਕਿ ਤੁਸੀਂ ਨਰਮੇ ਦੀ ਬਜਾਏ ਸਬਜ਼ੀਆਂ ਬੀਜੋ। ਸਾਡੀ ਗਲਬਾਤ ਅਰਬ ਦੇਸ਼ਾਂ ਨਾਲ ਹੋ ਰਹੀ ਹੈ, ਅਸੀਂ ਉਹ ਸਬਜ਼ੀਆਂ ਬਾਹਰ ਭੇਜ ਦਿਆਂਗੇ। ਸਾਡੇ ਸਾਹਮਣੇ ਮਿਸਾਲ ਆਈ ਆਲੂਆਂ ਦੀ। ਉਹ ਭੀ ਤਾਂ ਸਬਜ਼ੀ ਹੈ। ਜੇਕਰ ਆਲੂ ਨਹੀਂ ਸੰਭਾਲ ਸਕੇ ਤਾਂ ਗੋਭੀ ਨੂੰ ਕਿਵੇਂ ਸੰਭਾਲਾਂਗੇ। ਜਦੋਂ ਵਜ਼ੀਰ ਸਾਹਿਬ ਇਸ ਤਰ੍ਹਾਂ ਬੋਲਦੇ ਹਨ, ਉਹ ਜਾਂ ਤੇ ਸਰਕਾਰ ਦੀ ਪਾਲਿਸੀ ਹੁੰਦੀ ਹੈ ਜਾਂ ਆਉਣ ਵਾਲੇ ਸਮੇਂ ਵਿਚ ਸਰਕਾਰ ਨੇ ਉਹ ਪਾਲਿਸੀ ਅਪਣਾਉਣੀ ਹੁੰਦੀ ਹੈ। ਸਾਡੇ ਵਜ਼ੀਰ ਸਾਹਿਬ ਇਹੋ ਜਿਹੀਆਂ ਗੱਲਾਂ ਕਰ ਆਉਂਦੇ ਹਨ ਮਗਰ ਉਸ ਤੇ ਅਮਲ ਨਹੀਂ ਹੁੰਦਾ। ਇਹ ਨਹੀਂ ਹੋਣਾ ਚਾਹੀਦਾ। ਇਸ ਦੇ ਨਾਲ ਕਿਸਾਨ ਦਾ ਹੌਂਸਲਾ ਢਹਿ ਜਾਂਦਾ ਹੈ। ਇਹ ਚੀਜ਼ਾਂ ਸਰਕਾਰ ਨੂੰ ਧਿਆਨ ਵਿਚ ਰੱਖਣੀਆਂ ਚਾਹੀਦੀਆਂ ਹਨ। ਸੋਚ ਸਮਝ ਕੇ ਬਿਆਨ ਦੇਣ ਤਾਕਿ ਕਿਸਾਨ ਉਸ ਤੇ ਅਮਲ ਕਰੇ ਅਤੇ ਫਾਇਦਾ ਉਠਾਵੇ। ਪਰ, ਅਗਰ ਇਹੋ ਜਿਹੇ ਤਰੀਕੇ ਨਾਲ ਗੱਲ ਕਰੋਗੇ ਤਾਂ ਕਿਸਾਨ ਦਾ ਹੌਸਲਾ ਟੁੱਟਿਆ ਤੇ ਟੁੱਟਿਆ। ਅੱਜ ਕਣਕ ਦੀ ਗੱਲ ਆ ਗਈ ਹੈ। ਇਸ ਦਾ ਰੇਟ ਵੀ ਆਇਆ ਹੈ। ਅੱਜੇ ਤਕ ਕੋਈ ਸਟੇਟਮੈਂਟ ਐਸੀ ਨਹੀਂ ਜਿਸ ਤੋਂ ਇਹ ਜ਼ਾਹਰ ਹੋਂਦਾ ਹੋਵੇ ਕਿ ਅਸੀਂ ਸਾਰੀ ਕਣਕ ਚੁਕਣੀ ਹੈ ਜਾਂ ਨਹੀਂ ਚੁਕਣੀ। ਇਕ ਪਾਸੇ ਅਖ਼ਬਾਰਾਂ ਵਿਚ ਇਹ ਆ ਗਿਆ ਕਿ ਅਸੀਂ ਵਪਾਰੀ ਨੂੰ ਅਖਤਿਆਰ ਦੇ ਦਿੱਤਾ ਹੈ ਕਿ ਉਹ ਆਪ ਜਮ੍ਹਾਂ ਕਰ ਲਵੇ। ਮੈਂ ਕਹਿੰਦਾ ਹਾਂ ਕਿ ਉਹ ਤਾਂ ਆਪਣੇ ਪੜਤੇ ਨਾਲ ਚੁੱਕੇਗਾ। ਜੇਕਰ ਫਾਇਦਾ ਹੋਵੇਗਾ ਤਾਂ ਖ਼ਰੀਦੇਗਾ ਨਹੀਂ ਤਾਂ ਨਹੀਂ ਖ਼ਰੀਦੇਗਾ। (ਵਿਘਨ) ਚੇਅਰਮੈਨ ਸਾਹਿਬ, ਸਾਡੀ ਕਣਕ ਵਪਾਰੀ ਨਹੀਂ ਚੁਕੇਗਾ, ਮੈਂ ਕਹਿੰਦਾ ਹਾਂ ਕਿ ਇਹ ਸਰਕਾਰ

ਚੁੱਕੇ, ਇਹ ਸਰਕਾਰ ਦੀ ਜ਼ਿੰਮੇਵਾਰੀ ਹੈ ਕਿ ਕਿੰਨੀ ਸਬਸਿਡੀ ਨਾਲ ਚੁਕਣੀ ਹੈ ਜਾਂ ਘਾਟੇ ਵਿਚ ਚੁੱਕਣੀ ਹੈ ਔਰ ਇਹ ਸੋਚਣਾ ਸਰਕਾਰ ਦਾ ਕੰਮ ਹੈ ਕਿ ਕਿਸ ਤਰੀਕੇ ਨਾਲ ਕਿਸਾਨ ਦੇ ਹਿੱਤਾਂ ਦੀ ਰਾਖੀ ਕਰਨੀ ਹੈ। ਸਾਨੂੰ ਕਿਸਾਨ ਨੂੰ ਭਰੋਸੇ ਵਿਚ ਲੈਣਾ ਚਾਹੀਦਾ ਹੈ, ਉਸ ਦੀ ਤਸੱਲੀ ਕਰਾਉਣੀ ਚਾਹੀਦੀ ਹੈ। ਇਹ ਸਰਕਾਰ ਦਾ ਕੰਮ ਹੈ, ਇਹ ਕੋਈ ਬੜੀ ਚੀਜ਼ ਨਹੀਂ ਹੈ। ਕਣਕ ਮੰਡੀਆਂ ਵਿਚ ਆ ਗਈ ਹੈ। ਇਹ ਦਸਣ ਕਿ ਅਸੀਂ ਇਸ ਭਾਅ ਤੇ ਚੁੱਕਾਂਗੇ ਔਰ ਸਾਰੀ ਚੁੱਕਾਂਗੇ। ਸਰਕਾਰ ਸੋਚਦੀ ਹੋਵੇਗੀ ਕਿ ਐਤਕੀ ਕਣਕ ਜ਼ਿਆਦਾ ਹੋਈ ਹੈ, ਐਸੀ ਗੱਲ ਨਹੀਂ ਹੈ। ਸਰਹੰਦ ਨਹਿਰ ਟੁੱਟਣ ਨਾਲ ਬਹੁਤ ਸਾਰੀਆਂ ਜ਼ਮੀਨਾਂ ਤੇ ਪਾਣੀ ਫਿਰ ਗਿਆ। ਉਥੇ ਮੁਆਵਜ਼ਾ ਦੇਣ ਲਈ ਬਾਦਲ ਸਾਹਿਬ ਨੇ ਇਲਾਨ ਕੀਤਾ ਹੈ, ਮਗਰ ਜਿਥੇ ਪਾਣੀ ਬਿਲਕੁਲ ਨਹੀਂ ਗਿਆ ਉਸ ਦੇ ਬਾਰੇ ਕਹਿੰਦੇ ਹਨ ਕਿ ਅਸੀਂ ਕੁੱਝ ਨਹੀਂ ਕਰ ਸਕਦੇ। ਮੈਂ ਕਹਿੰਦਾ ਹਾਂ ਕਿ ਦੋ ਮਹੀਨੇ ਅਗਰ ਕਿਸਾਨ ਨੂੰ ਪਾਣੀ ਨਹੀਂ ਮਿਲਿਆ ਤਾਂ ਕਿਸਾਨ ਕਿਸ ਤਰ੍ਹਾਂ ਬਚੇਗਾ। ਸਰਕਾਰ ਨੂੰ ਘਬਰਾਉਣ ਦੀ ਲੋੜ ਨਹੀਂ ਕਿਉਂਕਿ ਬਹੁਤ ਸਾਰੀ ਫਸਲ ਸਰਹੰਦ ਫੀਡਰ ਟੁੱਟਣ ਨਾਲ ਖਰਾਬ ਹੋ ਗਈ ਹੈ। ਉਹ ਅਗਰ ਬੰਧ ਸਰਕਾਰ ਆਪ ਬਣਾਉਣਾ ਚਾਹੁੰਦੀ ਤਾਂ ਕੋਈ ਐਸੀ ਗੱਲ ਨਹੀਂ ਸੀ, ਉਹ ਕੰਮ ਛੇਤੀ ਹੋ ਸਕਦਾ ਸੀ, ਪਰ ਇਨ੍ਹਾਂ ਨੇ ਤਾਂ ਠੇਕੇ ਤੇ ਦੇ ਦਿਤਾ। ਹੁਣ ਠੇਕੇਦਾਰ ਨੇ ਆਪਣਾ ਫਾਇਦਾ ਵੇਖਣਾ ਹੁੰਦਾ ਹੈ। ਅਗਰ 5 ਮਜ਼ਦੂਰਾਂ ਦੀ ਲੋੜ ਹੋਵੇ ਤਾਂ ਉਹ 2 ਲਗਾਉਂਦਾ ਹੈ। ਸਰਕਾਰ ਅਗਰ ਚਾਹੁੰਦੀ ਤਾਂ ਬਹੁਤ ਜਲਦੀ ਉਹ ਬਧ ਬੰਨ੍ਹ ਸਕਦੀ ਸੀ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਗੱਲਾਂ ਵਲ ਸਰਕਾਰ ਧਿਆਨ ਦੇਵੇ। ਇਸ ਦੇ ਨਾਲ ਕਿਸਾਨ ਦਾ ਫ਼ਾਇਦਾ ਹੋ ਸਕਦਾ ਹੈ। ਇਹ ਮੌਜੂਦਾ ਸਰਕਾਰ ਕਮਜ਼ੋਰ ਨਜ਼ਰ ਆਉਂਦੀ ਹੈ। ਅਗਰ ਇਹ ਤਕੜੀ ਹੋ ਕੇ ਕਿਸੇ ਕੰਮ ਨੂੰ ਪੈ ਜਾਵੇ ਤਾਂ ਕੋਈ ਕੰਮ ਐਸਾ ਨਹੀਂ ਜਿਹੜਾ ਨਾ ਹੋ ਸਕੇ। ਪਰ ਇਸ ਪਾਸੇ ਇਸਦਾ ਧਿਆਨ ਨਹੀਂ। ਇਨ੍ਹਾਂ ਕਿਹਾ ਕਿ ਆਲੂ 31 ਮਾਰਚ ਤਕ ਖ਼ਰੀਦੇ ਜਾਣਗੇ, ਕਿਉਂਕਿ 31 ਮਾਰਚ ਤਕ ਵੋਟਾਂ ਪੈਣੀਆਂ ਸਨ। ਅਗਰ ਇਨ੍ਹਾਂ ਨੇ ਇਸ ਤਰੀਕੇ ਨਾਲ ਨਿਸ਼ਾਨਾ ਰਖਣਾ ਹੈ, ਤਾਂ ਇਹ ਕਿਸਾਨ ਦਾ ਹਿੱਤ ਨਹੀਂ ਪਾਲ ਸਕਣਗੇ। ਅੱਜ ਕਿਸਾਨ ਟਰਾਲੀਆਂ ਤੇ ਗੱਡੀਆਂ ਤੇ ਆਲੂ ਲਈ ਪਿੰਡਾਂ ਵਿਚ ਫਿਰਦਾ ਹੈ। ਅਤੇ ਆਖਦਾ ਹੈ ਕਿ ਚੁੱਕੋ ਆਲੂ 5/-ਰੁਪਏ ਕੁਇੰਟਲ ਅਤੇ 10/-ਰੁਪਏ ਕੁਇੰਟਲ ਸਣੇ ਬੋਰੀ। ਇਹ ਚੀਜ਼ ਕਿਸਾਨ ਨੂੰ ਨੁਕਸਾਨ ਦਿੰਦੀ ਹੈ। ਦੂਜੀ ਵਾਰੀ ਕਿਸਾਨ ਕਿਸ ਤਰ੍ਹਾਂ ਹੌਸਲਾ ਕਰੇਗਾ ਆਲੂ ਬੀਜਣ ਦਾ। ਘਾਟਾ ਪਾਉਣ ਵਾਸਤੇ ਕੋਈ ਨਹੀਂ ਬੀਜਦਾ। ਸਾਡੀ ਸਰਕਾਰ ਨੂੰ ਸਾਰੀ ਚੀਜ਼ ਸੋਚਣੀ ਚਾਹੀਦੀ ਹੈ।

ਅੱਜ ਬੇਰੋਜ਼ਗਾਰੀ ਬੜੀ ਵੱਧ ਰਹੀ ਹੈ ਔਰ ਇਥੇ ਇਸ ਬਾਰੇ ਕੁਝ ਚਰਚਾ ਵੀ ਹੋਈ ਹੈ। ਪੰਜ ਹਜ਼ਾਰ ਰੁਪਏ ਦਿੱਤੇ ਜਾਂਦੇ ਹਨ ਮੱਝ ਖ਼ਰੀਦਣ ਲਈ। ਪੈਸੇ ਦੇਣ ਲਗੇ ਕਹਿੰਦੇ ਹਨ ਕਿ ਮੱਝਾਂ ਪਾਲਣ ਦਾ ਸਰਟੀ-ਫਿਕੇਟ ਲੈ ਕੇ ਆਵੋ। ਮੈਂ ਕਹਿੰਦਾ ਹਾਂ ਕਿ ਮੱਝਾਂ ਪਾਲਣ ਦੀ ਜਾਂਚ ਕਿਸ ਨੂੰ ਨਹੀਂ ਆਉਂਦੀ। ਇਹ ਤਾਂ ਸਾਰੇ ਕਿਸਾਨ ਮਜ਼ਦੂਰ ਜਾਣਦੇ ਹਨ। ਇਹ ਤਾਂ ਉਨ੍ਹਾਂ ਦਾ ਕਰਤੱਵ ਹੈ। ਉਨ੍ਹਾਂ ਦੇ ਤਾਂ ਬੱਚਿਆਂ ਨੂੰ ਵੀ ਪਾਲਣ ਦੀ ਜਾਂਚ ਹੈ। ਉਸ ਦੀ ਟਰੇਨਿੰਗ ਦੀ ਉਸ ਨੂੰ ਕੀ ਲੋੜ ਹੈ? ਮੈਂ ਕਹਿੰਦਾ ਹਾਂ ਕਿ ਉਸ ਨੂੰ 5 ਹਜ਼ਾਰ ਰੁਪਏ ਸਿੱਧੇ ਦਿਓ ਤਾਂਕਿ ਉਹ ਭੈਂਸ ਖ਼ਰੀਦ ਸਕੇ। ਪਰ ਵਿਚ ਇਹੋ ਜਿਹੀਆਂ ਗੱਲਾਂ ਕਰ ਦਿੰਦੇ ਹਨ ਕਿ ਉਸ ਦੇ ਪੱਲੇ 3 ਹਜ਼ਾਰ ਰੁਪਏ ਪੈਂਦੇ ਹਨ। ਉਸ ਦੀ ਭੈਂਸ ਵੀ ਨਹੀਂ ਆਉਂਦੀ ਅਤੇ ਰੋਜ਼ਗਾਰ ਵੀ ਨਹੀਂ ਮਿਲਦਾ। ਇਹ ਕੋਈ ਤਰੀਕਾ ਨਹੀਂ ਅਗਰ ਬੇਰੋਜ਼ਗਾਰੀ ਦੂਰ ਕਰਨੀ ਹੈ ਤਾਂ ਠੀਕ ਤਰੀਕੇ ਨਾਲ ਉਸ ਨੂੰ 5 ਹਜ਼ਾਰ ਰੁਪਏ ਦਿਓ ਤਾਂਕਿ ਉਹ ਆਪਣਾ ਰੋਜ਼ਗਾਰ ਬਣਾ ਸਕੇ ਅਤੇ ਸਹੀ ਮਾਨਿਆਂ ਵਿਚ ਉਸ ਦੀ ਮੱਦਦ ਹੋ ਸਕੇ। ਇਹ ਮੌਜੂਦਾ ਚੀਜ਼ ਕੋਈ ਅੱਛੀ ਨਹੀਂ ਲਗਦੀ। ਇਸ ਦੇ ਨਾਲ ਕਿਸੇ ਗਰੀਬ ਦਾ ਭਲਾ ਨਹੀਂ ਹੋ ਸਕਦਾ। ਇਹ ਜਿਹੜਾ 5 ਹਜ਼ਾਰ ਦੇਣਾ ਹੈ, ਇਸ ਦੇ ਨਾਲ ਕੋਈ ਪੰਜਾਬ ਦਾ ਮਸਲਾ ਹੱਲ ਨਹੀਂ ਹੋ ਜਾਣਾ। ਕਿਸੇ ਇਕ ਅਧੀ ਥਾਂ ਤੇ ਕਿਸੇ ਵਜ਼ੀਰ ਸਾਹਿਬ ਨੇ ਦੇ ਦਿੱਤਾ ਹੈ ਤਾਂ ਉਸਦੇ ਨਾਲ ਸਾਰੇ ਪੰਜਾਬ ਦਾ ਫਾਇਦਾ ਨਹੀਂ ਹੋ ਜਾਂਦਾ। ਚੇਅਰਮੈਨ ਸਾਹਿਬ, ਕੰਮ ਤਾਂ ਉਹ ਹੋਣਾ ਚਾਹੀਦਾ ਹੈ, ਜਿਸ ਨਾਲ ਸਾਰੇ ਪੰਜਾਬ ਦਾ ਸਾਰੇ ਦੇਸ਼ ਵਾਸੀਆਂ ਨੂੰ

[ਸਰਦਾਰ ਲਛਮਣ ਸਿੰਘ]

ਫ਼ਾਇਦਾ ਪਹੁੰਚੇ। ਸਾਡੀ ਸਰਕਾਰ ਇਸ ਪਾਸੇ ਧਿਆਨ ਦੇਵੇ ਤਾਕਿ ਬੇਰੋਜ਼ਗਾਰ ਨੂੰ ਰੋਜ਼ਗਾਰ ਮਿਲ ਸਕੇ। ਇਹ ਚੀਜ਼ਾਂ ਸਾਰੀਆਂ ਸਰਕਾਰ ਦੇ ਜ਼ਿੰਮੇ ਹਨ। ਪਰ ਇਹ ਨਹੀਂ ਹੋ ਰਹੀਆਂ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੋਲਟਰੀ ਫਾਰਮਿੰਗ ਲਈ ਅਤੇ ਭੇਡ ਬਕਰੀਆਂ ਲਈ ਵੀ ਕਰਜ਼ੇ ਦਿੰਦੇ ਹਨ। ਪਰ ਇਸ ਦੇ ਵਿਚ ਵੀ ਕਈ ਘੱਪਲੇ ਹੁੰਦੇ ਹਨ। ਇਹ ਠੀਕ ਢੰਗ ਨਾਲ ਲੋਕਾਂ ਨੂੰ ਨਹੀਂ ਦਿੱਤੇ ਜਾਂਦੇ। ਪੈਸਾ ਤਾਂ ਸਰਕਾਰ ਦੇ ਖ਼ਜ਼ਾਨੇ ਵਿਚੋਂ ਜਾਵੇ, ਪਰ ਗ਼ਰੀਬ ਨੂੰ ਇਹ ਮਿਲੇ ਨਾਂ, ਇਹ ਬੜੇ ਅਫਸੋਸ ਦੀ ਗੱਲ ਹੈ। ਇਸ ਪਾਸੇ ਸਾਡੀ ਸ ਰਕਾਰ ਨੂੰ ਠੀਕ ਢੰਗ ਨਾਲ ਕੰਮ ਕਰਨਾ ਚਾਹੀਦਾ ਹੈ ਤਾਂ ਕਿ ਗ਼ਰੀਬਾਂ ਨੂੰ ਪੈਸਾ ਮਿਲ ਸਕੇ। ਇਹ ਸਾਡੀ ਅੱਜ ਪੰਜਾਬ ਦੀ ਹਾਲਤ ਹੈ।

ਚੇਅਰਮੈਨ ਸਾਹਿਬ, ਜਦੋਂ ਵੀ ਅਸੀਂ ਇਥੇ ਅਸੈਂਬਲੀ ਵਿਚ ਆਉਂਦੇ ਹਾਂ ਤਾਂ ਸਾਹਮਣਿਉਂ ਜਿਹੜਾ ਵੀ ਸੱਜਣ ਉਠਦਾ ਹੈ, ਉਹ ਸਾਨੂੰ ਗਾਲ੍ਹ ਕੱਢ ਕੇ ਅਤੇ ਪਿਛਲੇ 30 ਸਾਲਾਂ ਦਾ ਉਲਾਂਭਾ ਦੇ ਕੇ ਗੱਲ ਸ਼ੁਰੂ ਕਰਦਾ ਹੈ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਤਾਹਨੇ ਮੇਹਣੇ ਦੇਈ ਜਾਓ, ਤੁਹਾਡੇ ਵੀ ਪੰਜ ਸਾਲ ਲੰਘ ਜਾਣਗੇ। ਜੇ ਲੋਕਾਂ ਦੇ ਭਲੇ ਦਾ ਕੋਈ ਕੰਮ ਨਹੀਂ ਹੋਵੇਗਾ ਤਾਂ ਦੁਬਾਰਾ ਪੰਜ ਸਾਲਾਂ ਬਾਅਦ ਲੋਕ ਤੁਹਾਨੂੰ ਵੋਟ ਪਾਉਣ ਤੋਂ ਸੰਕੋਚ ਕਰਨਗੇ। ਅਸੀਂ ਇਥੇ 30 ਸਾਲ ਰਾਜ ਕਰਦੇ ਰਹੇ। ਸਾਡੇ ਵਿਚ ਅਗਰ ਕਮਜ਼ੋਰੀਆਂ ਸਨ ਤਾਂ ਹੀ ਅੱਜ ਅਸੀਂ ਇਥੇ ਬੈਠੇ ਹਾਂ। ਇਸ ਲਈ ਹੀ ਅਸੀਂ ਤੁਹਾਡੀਆਂ ਗੱਲਾਂ ਸੁਣਦੇ ਹਾਂ। ਪਰ ਇਸ ਚੀਜ਼ ਦਾ ਖ਼ਿਆਲ ਤੁਹਾਨੂੰ ਵੀ ਹੋਣਾ ਚਾਹੀਦਾ ਹੈ। ਹੁਣ ਤਾਂ ਤੁਹਾਨੂੰ ਕੁਰਸੀ ਦਾ ਨਸ਼ਾ ਹੈ। ਕਿਸੇ ਨੇ ਤੁਹਾਨੂੰ ਕੁਝ ਨਹੀਂ ਕਹਿਣਾ। ਪਰ ਲੋਕ ਹਰ ਚੀਜ਼ ਨੋਟ ਕਰਦੇ ਹਨ। ਤੁਸੀਂ ਇਥੇ ਵੀ ਅਤੇ ਪਬਲਿਕ ਵਿਚ ਵੀ ਜੋ ਮਰਜ਼ੀ ਸਾਡੇ ਬਾਰੇ ਕਹਿ ਲਓ। ਲੋਕ ਇਹ ਸਮਝਦੇ ਹਨ ਕਿ ਕਿਥੋਂ ਤਕ ਤੁਹਾਡੀ ਗੱਲ ਠੀਕ ਹੈ ਅਤੇ ਕਿਥੋਂ ਤਕ ਤੁਸੀਂ ਉਨ੍ਹਾਂ ਨੂੰ ਭੁਲੇਖੇ ਵਿਚ ਪਾਉਣ ਵਾਲੀ ਗੱਲ ਕਰਦੇ ਹੋ। ਜਦੋਂ ਫਿਰ ਪੰਜ ਸਾਲ ਬਾਅਦ ਸਾਡਾ ਇਮਤਿਹਾਨ ਆਉਣਾ ਹੈ ਤਾਂ ਉਸ ਵੇਲੇ ਉਨ੍ਹਾਂ ਨੇ ਇਸ ਚੀਜ਼ ਨੂੰ ਮੁੱਖ ਰੱਖ ਕੇ ਵੋਟ ਪਾਉਣੀ ਹੈ। ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਸਾਨੂੰ ਸੱਟ ਵੱਜੀ ਹੈ, ਉਸੇ ਤਰ੍ਹਾਂ ਤੁਹਾਨੂੰ ਵੀ ਵਜੇਗੀ। ਸਾਨੂੰ ਤਾਂ ਜੋ ਮਰਜ਼ੀ ਕਹਿ ਲਓ, ਅਸੀਂ ਤਾਂ ਸੁਣ ਹੀ ਲੈਣਾ ਹੈ। ਪਰ ਆਉਣ ਵਾਲੇ ਟਾਈਮ ਦਾ ਜ਼ਰੂਰ ਖ਼ਿਆਲ ਰੱਖ ਲਿਓ। ਇਸ ਤਰ੍ਹਾਂ ਦੀਆਂ ਗੱਲਾਂ ਕਰਨ ਨਾਲ ਤੁਸੀਂ ਲੋਕਾਂ ਦੀ ਤਸੱਲੀ ਨਹੀਂ ਕਰ ਸਕਦੇ। ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਤੁਸੀਂ ਸੋਚਦੇ ਹੋਵੋਗੇ ਕਿ ਬਾਦਲ ਸਾਹਿਬ ਜਾਂ ਹਿੱਤ ਅਭਿਲਾਸ਼ੀ ਜੀ ਨੂੰ ਖੁਸ਼ ਕਰ ਲਈਏ। ਪਰ ਗੱਲ ਤਾਂ ਬਣਦੀ ਹੈ ਜੇ ਤੁਹਾਡੀਆਂ ਅਜਿਹੀਆਂ ਗੱਲਾਂ ਨਾਲ ਲੋਕ ਖੁਸ਼ ਹੋਣ ਅਤੇ ਫਿਰ ਤੁਹਾਨੂੰ ਚੁਣ ਕੇ ਇਥੇ ਭੇਜੇ।

**ਸ੍ਰੀ ਸਭਾਪਤੀ :** ਤੁਹਾਨੂੰ 15 ਮਿੰਟ ਅਲਾਟ ਕੀਤੇ ਗਏ ਸਨ, ਤੁਸੀਂ 20 ਮਿੰਟ ਲੈ ਚੁੱਕੇ ਹੋ। ਹੁਣ ਤਸ਼ਰੀਫ ਰਖੋ।

**ਸਰਦਾਰ ਲਛਮਣ ਸਿੰਘ :** ਚੇਅਰਮੈਨ ਸਾਹਿਬ, ਮੈਂ ਕੋਈ ਲਾ-ਲਬੇੜ ਵਾਲੀ ਗੱਲ ਨਹੀਂ ਕਰਦਾ। ਮੈਂ ਤਾਂ ਠੀਕ ਗੱਲ ਕਰਦਾ ਹਾਂ। ਤੁਸੀਂ ਵੀ ਅਲੈਕਸ਼ਨ ਲੜ ਕੇ ਇਥੇ ਆਏ ਹੋ। ਅਸੀਂ ਸਰਕਾਰ ਵਿੱਚ ਵੀ ਬਠੇ ਰਹੇ ਹਾਂ ਅਤੇ ਆਪੋਜ਼ੀਸ਼ਨ ਵਿਚ ਵੀ ਬੈਠੇ ਹਾਂ। ਤਜਰਬਾ ਸਾਨੂੰ ਸਾਰਾ ਹੈ। ਇਹੋ ਜਿਹੇ ਮੌਕੇ ਆਉਂਦੇ ਰਹਿੰਦੇ ਹਨ। ਇਸ ਗੱਲ ਨੂੰ ਸਰਕਾਰ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਸਰਕਾਰ ਨੇ ਬਜਟ ਲਿਆਂਦਾ ਹੈ, ਪਰ ਇਸ ਦੇ ਵਿਚ ਕੁਝ ਕਮੀਆਂ ਹਨ ਇਨ੍ਹਾਂ ਕਮੀਆਂ ਨੂੰ ਦੂਰ ਕਰਨ ਲਈ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਨਿਕਾਸੀ ਜ਼ਮੀਨ ਦਾ ਬਜਟ ਵਿਚ ਵੀ ਜ਼ਿਕਰ ਆਇਆ ਹੈ ਅਤੇ ਸਾਡੇ ਦੋਸਤਾਂ ਨੇ ਵੀ ਇਸ ਦਾ ਬੜਾ ਜ਼ਿਕਰ ਕੀਤਾ ਹੈ। ਨਿਕਾਸੀ ਜ਼ਮੀਨ ਤਾਂ 20 ਸਾਲ ਪਹਿਲਾਂ ਦੀ ਦਿੱਤੀ ਹੋਈ ਹੈ। ਇਸ ਵਿਚੋਂ ਕੁਝ ਖੁਸ ਵੀ ਗਈ ਹੋਣੀ ਹੈ,

ਕੀਮਤ ਵੀ ਕਈਆਂ ਦੀ ਚਾਰ ਪੰਜ ਗੁਣਾ ਵੱਧ ਗਈ ਹੋਣੀ ਹੈ। ਜਿਹੜੀ ਚਾਰ ਸੌ ਰੁਪਏ ਨੂੰ ਦੇਣੀ ਸੀ, ਉਹ ਹੁਣ 2,000/- ਰੁਪਏ ਵਿਚ ਦਿੱਤੀ ਜਾ ਰਹੀ ਹੈ। (ਘੰਟੀ) ਇਹ ਸਾਰੀ ਗੱਲ ਗ਼ਰੀਬਾਂ ਦੇ ਫਾਇਦੇ ਦੀ ਨਹੀਂ। ਸਰਕਾਰ ਤਾਂ ਬਹੁਤ ਕੁਝ ਕਹਿੰਦੀ ਹੈ। ਅਸੀਂ ਪਬਲਿਕ ਵਿਚ ਜਾਕੇ ਕਹਾਂਗੇ ਕਿ ਅਸੀਂ ਤਾਂ 400।- ਰੁਪਏ ਏਕੜ ਦੇ ਹਿਸਾਬ ਨਾਲ ਇਹ ਜ਼ਮੀਨ ਤੁਹਾਨੂੰ ਦਿੱਤੀ ਸੀ ਅਤੇ ਹੁਣ 2,000।- ਰੁਪਏ ਏਕੜ ਦੇ ਹਿਸਾਬ ਨਾਲ ਤੁਹਾਨੂੰ ਮਿਲ ਰਹੀ ਹੈ, ਇਸ ਲਈ ਅਸੀਂ ਠੀਕ ਸੀ ਜਾਂ ਇਹ ਠੀਕ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਗ਼ਰੀਬਾਂ ਦੇ ਹਿਤ ਦੀ ਕੋਈ ਗਲ ਨਹੀਂ ਕੀਤੀ ਗਈ।

**ਸ੍ਰੀ ਸਭਾਪਤੀ:** ਤੁਸੀਂ ਹੁਣ ਵਾਈਂਡ ਅੱਪ ਕਰੋ। ਤੁਸੀਂ 25 ਮਿੰਟ ਬੋਲ ਚੁਕੇ ਹੋ।

**ਸਰਦਾਰ ਲਛਮਣ ਸਿੰਘ :** ਚੇਅਰਮੈਨ ਸਾਹਿਬ, ਮੈਂ ਤਾਂ ਗ਼ਰੀਬ ਦੇ ਹਿੱਤ ਦੀ ਗੱਲ ਕਰ ਰਿਹਾ ਹਾਂ। ਅਮੀਰਾਂ ਦੀ ਗਲ ਤਾਂ ਹਰ ਇੱਕ ਕਰਦਾ ਹੈ। ਗ਼ਰੀਬ ਦੇ ਭਲੇ ਦੀ ਗੱਲ ਬਹੁਤ ਘੱਟ ਹੁੰਦੀ ਹੈ। ਇਹ ਗੱਲ ਜ਼ਰੂਰ ਠੀਕ ਹੈ ਕਿ ਇਥੇ ਸਾਰੇ ਹੀ ਗਰੀਬ ਦਾ ਨਾਂ ਲੈ ਕੇ ਗੱਲ ਸ਼ੁਰੂ ਕਰਦੇ ਹਨ, ਪਰ ਉਸ ਦੇ ਫਾਇਦੇ ਦੀ ਅਸਲ ਵਿਚ ਕੋਈ ਵੀ ਗੱਲ ਨਹੀਂ ਹੁੰਦੀ। ਇਥੇ ਮੇਰੇ ਇਕ ਦੋਸਤ ਨੇ ਕਿਹਾ ਹੈ ਕਿ ਇੱਕ ਪਿੰਡ ਵਿਚ ਪੰਜਾਬ ਐਂਡ ਸਿੰਧ ਬੈਂਕ ਵਲੋਂ ਕਰਜ਼ਾ ਵੰਡਿਆ ਗਿਆ। ਉਹ ਸਾਰਾ ਕਰਜ਼ਾ 100 ਏਕੜ ਵਾਲਾ ਹੀ ਲੈ ਗਿਆ। ਨਾਂ ਉਥੇ ਵੀ ਗ਼ਰੀਬ ਦਾ ਚਲਿਆ। ਰੂਟ ਵੀ ਇਨ੍ਹਾਂ ਨੇ ਇਸੇ ਤਰ੍ਹਾਂ ਵੰਡਣੇ ਹਨ। ਸਾਡੇ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਨੌਜਵਾਨਾਂ, ਪੱਛੜੀਆਂ ਹੋਇਆਂ ਲੋਕਾਂ ਨੂੰ ਇਹ ਰੂਟ ਦੇਣੇ ਹਨ। ਮੈਂ ਕਹਿੰਦਾ ਹਾਂ ਕਿ ਇਸ ਵਿਚ ਵੀ ਘਾਲਾ ਮਾਲਾ ਕਰਕੇ ਸਾਰੇ ਰੂਟ ਸਰਮਾਏਦਾਰ ਨੇ ਹੀ ਲੈ ਜਾਣੇ ਹਨ। ਸਰਮਾਏਦਾਰ ਤੋਂ ਜਾਨ ਛੁਡਾਉਣੀ ਬੜੀ ਔਖੀ ਹੈ। ਉਸਦਾ ਜਾਲ ਵੀ ਬੜਾ ਵੱਡਾ ਹੁੰਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਸਾਰੇ ਰੂਟ ਵੀ ਗੋਲ ਮੋਲ ਹੋ ਜਾਣੇ ਹਨ ਅਤੇ ਗ਼ਰੀਬ ਨੂੰ ਬਿਲਕੁਲ ਨਹੀਂ ਮਿਲਣੇ। ਗ਼ਰੀਬ ਦੇ ਹਿੱਤ ਦੀ ਕੋਈ ਗੱਲ ਨਹੀਂ ਹੁੰਦੀ। ਜੇ ਇਸ ਤਰੀਕੇ ਨਾਲ ਇਹ ਸਰਕਾਰ ਕੰਮ ਕਰੇਗੀ ਤਾਂ ਸਾਨੂੰ ਤਾਂ ਕੋਈ ਨੁਕਸਾਨ ਨਹੀਂ ਹੋਣਾ। ਜਿਤਨੀਆਂ ਇਨ੍ਹਾਂ ਵਿਚ ਕਮਜ਼ੋਰੀਆਂ ਆਉਣਗੀਆਂ, ਉਤਨਾ ਫਾਇਦਾ ਅਸੀਂ ਉਠਾਵਾਂਗੇ। ਕੁਰਸੀ ਦੇ ਨਸ਼ੇ ਵਿਚ ਇਹ ਗਲਤੀਆਂ ਕੀਤੀਆਂ ਜਾਂਦੀਆਂ ਹਨ। ਲਾਅ ਐਂਡ ਆਰਡਰ ਦੀ ਕੀ ਹਾਲਤ ਹੈ ?

**ਸ੍ਰੀ ਸਭਾਪਤੀ :** ਪਰ ਕਿਸੇ ਦੀ ਕਮਜ਼ੋਰੀ ਦਾ ਫਾਇਦਾ ਨਹੀਂ ਉਠਾਉਣਾ ਚਾਹੀਦਾ।

**ਸਰਦਾਰ ਲਛਮਣ ਸਿੰਘ:** ਚੇਅਰਮੈਨ ਸਾਹਿਬ, ਲਾਅ ਐਂਡ ਆਰਡਰ ਦੀ ਗੱਲ ਲੈ ਲਓ। ਤਕਰੀਬਨ ਹਰ ਜ਼ਿਲੇ ਵਿਚ ਗੁੰਡਿਆਂ ਦੇ ਗਰੁਪ ਬਣੇ ਹੋਏ ਹਨ। ਉਨ੍ਹਾਂ ਨੂੰ ਕਿਸੇ ਦੀ ਸ਼ਹਿ ਹੁੰਦੀ ਹੈ। ਮੈਂ ਥਾਣੇ ਗਿਆ ਅਤੇ ਉਨ੍ਹਾਂ ਨੂੰ ਪੁਛਿਆ ਕਿ ਫਲਾਣੀ ਥਾਂ ਠਗੀ ਹੋਈ ਸੀ, ਆਦਮੀ ਵੀ ਫੜੇ ਗਏ ਸਨ, ਪਰ ਬਾਅਦ ਵਿਚ ਕੁਝ ਵੀ ਨਹੀਂ ਬਣਿਆ ਤਾਂ ਉਹ ਕਹਿਣ ਲੱਗੇ ਕਿ ਸਾਡੀਆਂ ਮਜ਼ਬੂਰੀਆਂ ਬੜੀਆਂ ਹਨ, ਗੁੰਡਿਆਂ ਨੂੰ ਮਗਰੋਂ ਲਿਆਉਂਦੇ ਹਾਂ, ਟੈਲੀਫੂਨ ਪਹਿਲਾਂ ਪਹੁੰਚ ਜਾਂਦੇ ਹਨ। ਮੈ ਕਹਿੰਦਾ ਹਾਂ ਕਿ ਜੇ ਸਾਡੀ ਆਦਤ ਖ਼ਰਾਬ ਸੀ ਤਾਂ ਇਹ ਠੀਕ ਕਰ ਲੈਣ। ਜੇ ਤੁਸੀਂ ਆਪਣੀਆਂ ਆਦਤਾਂ ਠੀਕ ਨਹੀਂ ਕੀਤੀਆਂ ਤਾਂ ਤੁਹਾਡਾ ਵੀ ਉਹੀ ਹਾਲ ਹੋਵੇਗਾ। ਉਹ ਥਾਣੇ ਵਾਲੇ ਕਹਿੰਦੇ ਹਨ ਕਿ ਅਸੀਂ ਕੀ ਕਰੀਏ ਟੈਲੀਫੂਨ ਆ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਜਦੋਂ ਤਕ ਅਸੀਂ ਮਾੜੇ ਨੂੰ ਮਾੜਾ ਨਹੀਂ ਕਹਾਂਗੇ ਅਤੇ ਉਸ ਨੂੰ ਸਜ਼ਾ ਨਹੀਂ ਦਿਆਂਗੇ, ਇਥੇ ਕੋਈ ਸੁਧਾਰ ਨਹੀਂ ਹੋ ਸਕੇਗਾ। ਅੱਛੇ ਬੰਦੇ ਦਾ ਤਾਂ ਇਥੇ ਗੁਜ਼ਾਰਾ ਨਹੀਂ। ਇਹ ਹਾਲਤ ਸਾਡੇ ਅੱਜ ਪੰਜਾਬ ਦੀ ਹੈ। ਅੱਜ ਥਾਣਿਆਂ ਦੇ ਅੰਦਰ ਦਖ਼ਲ, ਕਚਹਿਰੀਆਂ ਦੇ ਅੰਦਰ ਦਖ਼ਲ, ਗੱਲ ਕੀ ਹਰ ਥਾਂ ਤੇ ਇਹ ਮੇਰੇ ਦੋਸਤ ਦਖ਼ਲ ਦੇ ਰਹੇ ਹਨ। ਇਹ ਚੀਜ਼ ਇਨ੍ਹਾਂ ਦੇ ਫਾਇਦੇ ਦੀ ਨਹੀਂ। ਇਨ੍ਹਾਂ ਗੱਲਾਂ ਨਾਲ ਸਰਕਾਰ

[ਸਰਦਾਰ ਲਛਮਣ ਸਿੰਘ]

ਕਮਜ਼ੋਰ ਨਜ਼ਰ ਆਉਂਦੀ ਹੈ। ਇਸ ਤਰ੍ਹਾਂ ਦੀ ਚੀਜ਼ ਨਹੀਂ ਹੋਣੀ ਚਾਹੀਦੀ। ਜੇ ਇਹ ਸਰਕਾਰ ਗੁੰਡੇ ਅਤੇ ਬਦਮਾਸ਼ ਤੇ ਕੰਟਰੋਲ ਨਹੀਂ ਕਰੇਗੀ ਤਾਂ ਇਹ ਸਰਕਾਰ ਕਿਤਨੀ ਦੇਰ ਚਲ ਸਕਦੀ ਹੈ। ਇਹੋ ਜਿਹੀ ਚੀਜ਼ ਸਰਕਾਰ ਦੇ ਉਲਟ ਜਾਂਦੀ ਹੈ। ਪਰ ਇਸ ਵੇਲੇ ਉਨ੍ਹਾਂ ਨੂੰ ਪਤਾ ਨਹੀਂ ਲਗਦਾ ਕਿਉਂਕਿ ਹੁਣ ਤਾਂ ਹਰ ਥਾਂ ਗਾਰਦ ਦੀਆਂ ਸਲਾਮਾਂ ਮਿਲਦੀਆਂ ਹਨ। ਅਸਲੀਅਤ ਛੁੱਪ ਜਾਂਦੀ ਹੈ ਅਤੇ ਨਕਲ ਸਾਹਮਣੇ ਆ ਜਾਂਦੀ ਹੈ। (ਘੰਟੀ) ਸਾਡੀ ਸਰਕਾਰ ਵਿਚ ਕਈ ਕਮਜ਼ੋਰੀਆਂ ਹਨ। ਅੱਛਾ ਜੀ, ਬਹੁਤ ਬਹੁਤ ਧੰਨਵਾਦ।

**ਕਾਮਰੇਡ ਬਲਦੇਵ ਸਿੰਘ ਲੁੰਬਾ** (ਸੁਤਰਾਣਾ, ਐਸ. ਸੀ.): ਚੇਅਰਮੈਨ ਸਾਹਿਬ, ਫਾਇਨਾਂਸ ਮਨਿਸਟਰ ਸਾਹਿਬ ਤਾਂ ਬੈਠੇ ਨਹੀਂ ਹਨ, ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਬੈਠੇ ਹਨ। ਆਪਣੀ ਬੱਜਟ ਸਪੀਚ ਵਿਚ ਸਰਦਾਰ ਬਲਵੰਤ ਸਿੰਘ ਨੇ ਪਹਿਲਾ ਪੁਆਇੰਟ ਇਹ ਉਠਾਉਣ ਦਾ ਜਤਨ ਕੀਤਾ ਹੈ ਕਿ ਉਨ੍ਹਾਂ ਨੇ ਪੰਜਾਬ ਦੀ ਆਰਥਿਕਤਾ ਨੂੰ ਬਹੁਤ ਮਜ਼ਬੂਤ ਬਣਾਉਣਾ ਹੈ। ਪਿਛਲੇ ਸਾਲਾਂ ਵਿਚ ਇਹ ਕੁਝ ਤਰਕੀ ਹੋਈ ਹੈ। ਮੈਂ ਇਸੇ ਪੁਆਇੰਟ ਤੇ ਗੱਲ ਕਹਿਣੀ ਚਾਹੁੰਦਾ ਹਾਂ। ਵਿੱਤ ਮੰਤਰੀ ਨੇ ਇਹ ਗੱਲ ਕਹੀ ਹੈ ਕਿ ਸਨ 1978-79 ਵਿਚ ਪਰ ਕੈਪੀਟਾ ਇਨਕਮ ਦੋ ਹਜ਼ਾਰ ਤੋਂ ਵਧੀ ਹੈ। ਇਹ ਪ੍ਰਤੀ ਜੀਅ ਆਮਦਨ ਪਹਿਲੀ ਵਾਰੀ ਇਤਨੀ ਹੋਈ ਹੈ। ਮੈਂ ਤੁਹਾਡੇ ਰਾਹੀਂ ਸਰਦਾਰ ਬਲਵੰਤ ਸਿੰਘ ਹੋਰਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਚੀਜ਼ ਲਿਖਣ ਵੇਲੇ ਇਹ ਗੱਲ ਸੋਚ ਲਿਆ ਕਰਨ ਕਿ ਦੋ ਹਜ਼ਾਰ ਦੀ ਇਸ ਵੇਲੇ ਕੀ ਕੀਮਤ ਹੈ ਔਰ ਸਨ 1970 ਵੇਲੇ ਇਸ ਦੀ ਕੀ ਕੀਮਤ ਸੀ, ਸੰਨ 1965 ਵਿਚ ਕੀ ਕੀਮਤ ਸੀ? ਇਸ ਲਈ ਮੈਂ ਸਮਝਦਾ ਹਾਂ ਕਿ ਇਸ ਕਿਸਮ ਦੇ ਆਂਕੜੇ ਪੇਸ਼ ਕਰਕੇ ਆਰਥਿਕਤਾ ਨੂੰ ਮਜ਼ਬੂਤ ਬਣਾ ਕੇ ਕਹਿਣਾ, ਜਿਸ ਤਰ੍ਹਾਂ ਕਿ ਹੰਸ ਰਾਜ ਸ਼ਰਮਾ ਜੀ ਬੱਜਟ ਪੇਸ਼ ਕਰਨ ਲੱਗਿਆਂ ਸਮਾਜਵਾਦ ਨੂੰ ਲਿਆ ਖੜ੍ਹਾ ਕਰਦੇ ਸਨ, ਇਸ ਤਰ੍ਹਾਂ ਹੀ ਇਨ੍ਹਾਂ ਨੇ ਵੀ ਸਾਡੇ ਅੱਗੇ ਇਹ ਆਂਕੜੇ ਲਿਆਕੇ ਸਮਾਜਵਾਦ ਖੜ੍ਹਾ ਕਰਨ ਦਾ ਯਤਨ ਕੀਤਾ ਹੈ। ਜੇਕਰ ਹਾਊਸ ਇਹ ਗੱਲ ਮੰਨ ਵੀ ਲਵੇ ਤਾਂ ਮੈਂਬਰ ਸਾਹਿਬਾਨ ਪਿੰਡਾਂ ਅਤੇ ਸ਼ਹਿਰਾਂ ਵਿਚ ਹੀ ਰਹਿੰਦੇ ਹਨ, ਕੀ ਉਹ ਨਹੀਂ ਵੇਖਦੇ ਕਿ ਇਨ੍ਹਾਂ ਦਾ ਸਮਾਜਵਾਦ ਕਿੱਥੇ ਹੈ? ਇਸ ਲਈ ਮੈਂ ਇਨ੍ਹਾਂ ਨੂੰ (ਵਿੱਤ ਮੰਤਰੀ ਜੀ ਵੱਲ ਇਸ਼ਾਰਾ) ਕਹਾਂਗਾ ਕਿ ਜੇਕਰ ਤੁਹਾਡੀ ਬਿਉਰੋਕਰੇਸੀ ਨੇ ਆਪਣੇ ਕਾਗਜ਼ਾਂ ਵਿਚ ਸਮਾਜਵਾਦ ਵਿਖਾ ਦਿੱਤਾ ਹੈ ਤਾਂ ਪਿੰਡਾਂ ਵਿਚ ਰਹਿਣ ਵਾਲੇ ਵੀਰਾਂ ਨੂੰ ਪਤਾ ਹੈ ਕਿ ਸਾਡੀ ਆਰਥਿਕਤਾ ਮਜ਼ਬੂਤ ਹੋਈ ਹੈ ਜਾਂ ਇਸ ਦਾ ਬੇੜਾ ਗ਼ਰਕ ਹੋਇਆ ਹੈ।

ਦੂਸਰੀ ਗੱਲ ਇਹ ਹੈ ਕਿ ਇਹ ਪਹਿਲੀ ਵਾਰੀ ਇਕ ਸਕੀਮ ਲਿਆਏ ਸੀ ਕਿ ਬੇਰੁਜ਼ਗਾਰ ਨੌਜਵਾਨਾਂ ਨੂੰ ਭੱਤਾ ਦਿੱਤਾ ਜਾਏਗਾ। ਠੀਕ ਹੈ, ਚੰਗੀ ਗੱਲ ਹੈ। ਇਸ ਸਕੀਮ ਦੀ ਇਕ ਪੱਖ ਤੋਂ ਸ਼ਲਾਘਾ ਹੋਈ ਔਰ ਦੂਸਰੇ ਪੱਖ ਤੋਂ ਇਸ ਦੀ ਡੱਟ ਕੇ ਵਿਰੋਧਤਾ ਹੋਈ। ਵਿਰੋਧਤਾ ਇਸ ਕਰਕੇ ਹੋਈ ਕਿ ਠੀਕ ਹੈ ਕਿ ਨੌਜਵਾਨਾਂ ਦੇ ਭਲੇ ਦੀ ਗੱਲ ਹੋਂਦੀ ਹੈ ਪਰ ਪੰਜ ਸਾਲ ਦੀ ਸ਼ਰਤ ਠੀਕ ਨਹੀਂ ਹੈ। ਨਾਲ ਹੀ ਸਰਕਾਰ ਨੇ ਇਹ ਵੀ ਕੀਤਾ ਕਿ ਇਹ ਸਕੀਮ ਕੇਂਦਰੀ ਸਰਕਾਰ ਨੂੰ ਭੇਜੀ ਜਾਵੇਗੀ। ਜੇਕਰ ਕੇਂਦਰੀ ਸਰਕਾਰ ਅੱਧ ਦੇਣਾ ਮੰਨ ਲਵੇਗੀ ਤਾਂ ਨੌਜਵਾਨਾਂ ਨੂੰ ਭੱਤਾ ਦਿੱਤਾ ਜਾਵੇਗਾ। ਇਹ ਚੰਗੀ ਗੱਲ ਹੋਈ ਕਿ ਕੇਂਦਰ ਨੇ ਇਸ ਕ੍ਰਿਟਿਸਿਜ਼ਮ ਨੂੰ ਵੇਖਦਿਆਂ ਹੋਇਆਂ ਇਸ ਗੱਲ ਨੂੰ ਮੰਨ ਲਿਆ। ਪਰ ਚੰਗੀ ਗੱਲ ਹੁੰਦੀ ਜੇਕਰ ਇਹ ਲਿਖ ਦਿੰਦੇ ਥੋੜ੍ਹਾ ਬਹੁਤ ਕਿ ਪਿਛਲੇ ਸਾਲ ਇਤਨੀ ਰਕਮ ਦਿੱਤੀ ਗਈ। ਜਿਹੜਾ ਅਸੰਬਲੀ ਨੇ ਬੱਜਟ ਪਾਸ ਕੀਤਾ ਸੀ, ਉਸ ਦੇ ਅਨੁਸਾਰ ਇਤਨਾ ਇਸ ਸਕੀਮ ਉਤੇ ਅਮਲ ਹੋਇਆ ਹੈ। ਚੰਗਾ ਹੁੰਦਾ ਜੇਕਰ ਇਸ ਤਰਾਂ ਦੀ ਕੋਈ ਗੱਲ ਲਿਖਦੇ। ਪਰ ਇਹ ਨਹੀਂ ਕੀਤਾ।

ਮੈਂ ਤਾਂ ਇਹ ਸਮਝਦਾ ਹਾਂ ਕਿ ਨੌਜਵਾਨਾਂ ਨਾਲ ਮਖੌਲ ਕੀਤਾ ਜਾਂਦਾ ਹੈ। ਪਿਛਲੀ ਵਾਰੀ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਨਹੀਂ ਕਿਹਾ ਕਿ ਅਸੀਂ ਇਸ ਸਕੀਮ ਨੂੰ ਨੋਟੀਫਾਈ ਕਰ ਦਿੱਤਾ ਹੈ । ਪੰਜਾਬ ਦੇ ਨੌਜਵਾਨਾਂ ਨੂੰ ਬੁੱਧੂ ਸਮਝਿਆ ਗਿਆ ਹੈ । ਇਕ ਸਾਲ ਪਿੱਛੋਂ ਜਾਂ ਇਸ ਤਰ੍ਹਾਂ ਕਹਿ ਲਵੋ ਕਿ ਇਕ ਸਾਲ ਵਿਚ ਇਨ੍ਹਾਂ ਨੇ ਨੋਟੀਫਾਈ ਹੀ ਕੀਤਾ ਹੈ, ਅੱਗੋਂ ਕੀ ਹੋਣਾ ਹੈ, ਕੀ ਕਰਨਾ ਹੈ, ਇਹ ਵੇਖਿਆ ਜਾਵੇਗਾ। ਇਹ ਅਜੀਬ ਚੀਜ਼ ਹੈ। ਅੰਗਰੇਜ਼ ਸਰਕਾਰ ਦੀ ਵੀ ਇਹ ਹੀ ਨੀਤੀ ਹੁੰਦੀ ਸੀ ਕਿ ਉਹ ਜੇਕਰ ਇਕ ਜੇਬ ਵਿਚ ਚਵਾਨੀ ਪਾਉਂਦੇ ਸਨ ਤਾਂ ਉਸ ਦੇ ਦੂਸਰੇ ਪਾਸੇ ਦੀ ਅਠੰਨੀ ਕਢ ਲੈਂਦੇ ਸਨ । ਇਨ੍ਹਾਂ ਨੇ (ਸਰਕਾਰ ਵੱਲ ਇਸ਼ਾਰਾ) ਵੇਖਿਆ ਕਿ ਨੌਜਵਾਨ ਉਤੇਜਤ ਹਨ । ਇਸ ਲਈ ਇਨ੍ਹਾਂ ਦੇ ਅੱਖੀਂ ਘੱਟਾ ਪਾ ਦਿਓ। ਮੈਨੂੰ ਤਾਂ ਇਸ ਤੋਂ ਇਹ ਲਗਦਾ ਹੈ ਕਿ ਇਹ ਇੱਕ ਢੰਗ ਰਚਿਆ ਗਿਆ ਹੈ । ਉਨ੍ਹਾਂ ਨੌਜਵਾਨਾਂ ਨੂੰ ਦੂਸਰੇ ਰਾਹੇ ਪਾਉਣ ਦੀ ਖਾਤਰ ਇਹ ਇਸ ਤਰ੍ਹਾਂ ਕਰ ਰਹੇ ਹਨ । ਇਸ ਦੇ ਨਾਲ ਹੀ ਦੂਸਰੀ ਗੱਲ ਪੰਜਾਬ ਸਰਕਾਰ ਕਹਿੰਦੀ ਹੈ ਕਿ ਇਹ ਇਕ ਪ੍ਰਾਗਰੈਸਿਵ ਸਰਕਾਰ ਹੈ। ਅਕਾਲੀ ਪਾਰਟੀ ਤਾਂ ਖਾਸ ਤੌਰ ਤੇ ਪ੍ਰਾਗਰੈਸਿਵ ਪਾਰਟੀ ਅਖਵਾਉਂਦੀ ਹੈ। ਗੁਰੂਆਂ ਤਕ ਦੀ ਗੱਲ ਲੈ ਲਈਏ ਤਾਂ ਪ੍ਰਾਗਰੈਸਿਵ ਹਨ, ਭਾਵੇਂ ਦਿਖਾਈ ਨਹੀਂ ਦਿੰਦਾ । ਇਸ ਦੀ ਮੈਂ ਇਕ ਹੀ ਮਿਸਾਲ ਦਿੰਦਾ ਹਾਂ ।ਅਠਾਰਾਂ ਸਾਲਾਂ ਦੇ ਨੌਜਵਾਨ ਨੂੰ ਵੋਟ ਦੇਣ ਦੇ ਅਧਿਕਾਰ ਦੀ ਗੱਲ ਆਈ। ਚੇਅਰਮੈਨ ਸਾਹਿਬ, ਤੁਸੀਂ ਵੀ ਨੌਜਵਾਨ ਹੋ । ਸਰਦਾਰ ਜਸਵਿੰਦਰ ਸਿੰਘ ਜੀ ਨੂੰ ਪਤਾ ਹੈ । ਇਕ ਮੋਗੇ ਵਿਚ ਰੈਲੀ ਹੋਈ । ਉਥੇ ਕਿਹਾ ਗਿਆ ਸੀ ਕਿ ਇਹ ਅਧਿਕਾਰ ਮਿਲਣਾ ਚਾਹੀਦਾ ਹੈ । ਅੱਜ ਇਹ ਵਜ਼ੀਰ ਦੀ ਹੈਸੀਅਤ ਵਿਚ ਬੈਠੇ ਹਨ । ਹੋਰ ਵੀ ਵਜ਼ੀਰ ਸਾਹਿਬਾਨ ਬੈਠੇ ਹਨ ਲੇਕਿਨ ਇਹ ਕਿਉਂ ਨਹੀਂ ਹਿੰਦੁਸਤਾਨ ਦੀ ਸਰਕਾਰ ਤੋਂ ਮੰਗ ਕਰਦੇ ਕਿ 18 ਸਾਲ ਦੇ ਨੌਜਵਾਨ ਨੂੰ ਵੋਟ ਦਾ ਅਧਿਕਾਰ ਦਿਓ। ਹੋਰ ਸਟੇਟਾਂ ਨੇ ਇਹ ਗੱਲ ਮੰਨ ਲਈ ਹੈ, ਪਰ ਪੰਜਾਬ ਦੀ ਸਰਕਾਰ ਜਿਹੜੀ ਕਿ ਆਪਣੇ ਆਪ ਨੂੰ ਪ੍ਰਾਗਰੈਸਿਵ ਅਖਵਾਉਂਦੀ ਹੈ, ਫਾਇਨਾਂਸ ਮਨਿਸਟਰ ਸਾਹਿਬ, ਜਿਹੜੇ ਕਿ ਸਮਾਜਵਾਦ ਦਾ ਰੌਲਾ ਪਾਉਂਦੇ ਹਨ, ਉਹ ਇਹ ਅਧਿਕਾਰ ਦੇਣ ਨੂੰ ਤਿਆਰ ਨਹੀਂ ਹਨ । ਇਹ ਕਹਿੰਦੇ ਹਨ ਕਿ ਵੋਟਾਂ ਅੱਗੇ ਪਾ ਦਿਓ। ਚੇਅਰਮੈਨ ਸਾਹਿਬ, ਵੋਟਾਂ ਅੱਗੇ ਪਾਉਣ ਦੀ ਲੋੜ ਨਹੀਂ ਹੈ, ਇਸੇ ਹੀ ਬੱਜਟ ਸੈਸ਼ਨ ਵਿਚ ਤੁਸੀਂ ਇਸ ਚੀਜ਼ ਨੂੰ ਲੈ ਆਓ, ਵੋਟਾਂ ਤਾਂ ਬਾਅਦ ਵਿਚ ਪੈਣੀਆਂ ਹਨ, ਤੇਜ਼ੀ ਥੋੜ੍ਹੀ ਜਿਹੀ ਹੋਰ ਕਰ ਲਵੋ ਔਰ ਇਹ ਵੋਟ ਦਾ ਅਧਿਕਾਰ ਦੇ ਦਿਓ।

ਚੇਅਰਮੈਨ ਸਾਹਿਬ, 18 ਸਾਲਾਂ ਦਾ ਨੌਜਵਾਨ ਤੁਹਾਡੀਆਂ ਸਰਹੱਦਾਂ ਉਤੇ ਦੁਸ਼ਮਣ ਨਾਲ ਲੜ ਸਕਦਾ ਹੈ, 18-ਸਾਲਾ ਨੌਜਵਾਨ ਜ਼ਮੀਨ ਖ਼ਰੀਦ ਸਕਦਾ ਹੈ, 18-ਸਾਲਾ ਨੌਜਵਾਨ ਜ਼ਮੀਨ ਵੇਚ ਸਕਦਾ ਹੈ, 18-ਸਾਲਾ ਨੌਜਵਾਨ ਤੇ ਜਾਇਦਾਦ ਦੀ ਜ਼ਿਮਵਾਰੀ ਪੈ ਸਕਦੀ ਹੈ......

**ਇੱਕ ਆਵਾਜ਼** : ਸਜ਼ਾ ਵੀ ਹੋ ਸਕਦੀ ਹੈ

**ਕਾਮਰੇਡ ਬਲਦੇਵ ਸਿੰਘ ਲੂੰਬਾ** : ਹਾਂ ਜੀ, ਸਜ਼ਾ ਵੀ ਹੋ ਸਕਦੀ ਹੈ। ਮੈਂ ਤਾਂ ਕਹਿੰਦਾ ਹਾਂ ਕਿ ਜਦੋਂ ਉਸ ਤੇ ਜਾਇਦਾਦ ਦੀ ਜ਼ਿੰਮੇਵਾਰੀ ਪਾਈ ਜਾ ਸਕਦੀ ਹੈ, ਤਾਂ ਕੀ ਉਸ ਨੂੰ ਇਤਨੀ ਅਕਲ ਨਹੀਂ ਹੈ ਕਿ ਵੋਟ ਕਿਸ ਤਰ੍ਹਾਂ ਪਾਉਣੀ ਹੈ ? ਦਰਅਸਲ, ਚੇਅਰਮੈਨ ਸਾਹਿਬ, ਗੱਲ ਇਹ ਹੈ ਕਿ ਨੌਜਵਾਨ ਅੱਗੇ ਵਧਣਾ ਚਾਹੁੰਦਾ ਹੈ । ਇਸ ਲਈ ਇਹ ਕਹਿੰਦੇ ਹਨ ਕਿ ਉਸ ਨੂੰ ਵੋਟ ਦਾ ਅਧਿਕਾਰ ਹੀ ਨਾ ਦਿਓ ਤਾ ਕਿ ਇਨ੍ਹਾਂ ਦਾ ਕਿਧਰੇ ਤਖ਼ਤਾ ਨਾ ਉਲਟ ਜਾਵੇ । ਨਹੀਂ ਤਾਂ 18-ਸਾਲਾ ਨੌਜਵਾਨ ਨੂੰ ਵੋਟ ਦੇਣ ਦਾ ਅਧਿਕਾਰ ਦੇਣ ਦੀ ਗੱਲ ਇਸ ਸੈਸ਼ਨ ਵਿਚ ਲਾਗੂ ਕਰੋ। ਚੇਅਰਮੈਨ ਸਾਹਿਬ, ਪਤੰਗ ਸਾਹਿਬ ਨੇ ਰਿਜ਼ਰਵੇਸ਼ਨ ਬਾਰੇ ਕਿਹਾ ਸੀ । ਐਮ. ਐਲ. ਏਜ਼. ਦੀ ਇਕ ਸਾਂਝੀ ਮੀਟਿੰਗ ਹੋਈ ਸੀ ।

[ਕਾਮਰੇਡ ਬਲਦੇਵ ਸਿੰਘ ਲੂੰਬਾ]

ਮੁੱਖ ਮੰਤਰੀ ਜੀ ਵੀ ਉਸ ਮੀਟਿੰਗ ਵਿਚ ਸਨ । ਉਥੇ ਉਨ੍ਹਾਂ ਨੇ ਮੰਨਿਆ ਸੀ ਕਿ ਰਿਜ਼ਰਵੇਸ਼ਨ ਬਾਰੇ ਇਕ ਐਕਟ ਬਣਾਇਆ ਜਾਵੇਗਾ । ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਦੋ ਸਾਲ ਬੀਤਣ ਲੱਗੇ ਹਨ, ਸੀ.ਐਮ. ਸਾਹਿਬ, ਚੁੱਪ ਬੈਠੇ ਹਨ । ਤੁਹਾਡੇ ਨਾਲ ਰਿਜ਼ਰਵ ਸੀਟਾਂ ਤੋਂ ਜੋ ਐਮ.ਐਲ.ਏਜ਼., ਆਏ ਹਨ, ਉਹ ਵੀ ਬੈਠੇ ਹਨ । ਇਸ ਲਈ ਮੈਂ ਕਹਾਂਗਾ ਕਿ ਜੇਕਰ ਐਕਟ ਬਨਾਉਣ ਦੀ ਗੱਲ ਹੈ ਤਾਂ ਛੇਤੀ ਬਣਾਓ । ਨਹੀਂ ਤਾਂ ਜਿਸ ਤਰ੍ਹਾਂ ਇਨ੍ਹਾਂ ਸਰਦਾਰ ਸਾਹਿਬ (ਸਰਦਾਰ ਲਛਮਣ ਸਿੰਘ ਜੀ ਵੱਲ ਇਸ਼ਾਰਾ) ਨੇ ਕਿਹਾ ਹੈ ਕਿ ਅੱਜ ਤੁਸੀਂ ਜਿਸ ਤਰ੍ਹਾਂ ਇਨ੍ਹਾਂ ਨੂੰ ਕਹਿੰਦੇ ਹੋ ਕੱਲ ਨੂੰ ਤੁਹਾਡਾ ਵੀ ਇਹ ਹੀ ਹਾਲ ਹੋਵੇਗਾ (ਹਾਸਾ) । ਇਹ ਗੱਲ ਉਨ੍ਹਾਂ ਦੀ ਠੀਕ ਹੈ । ਇਸ ਲਈ, ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਇਹ ਐਕਟ ਇਸੇ ਸੈਸ਼ਨ ਵਿਚ ਹੀ ਬਣਾਉਣਾ ਚਾਹੀਦਾ ਹੈ । ਭਾਵੇਂ ਕਿਤਨੀ ਵੀ ਵਿਰੋਧਤਾ ਕਿਉਂ ਨਾ ਹੋਵੇ । ਮੁੱਖ ਮੰਤਰੀ ਜੀ ਨੂੰ ਮੈਂ ਕਹਾਂਗਾ ਕਿ ਇਸ ਤਰ੍ਹਾਂ ਦਾ ਬਿਲ ਲਿਆਉਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਮੈਂ ਅੱਗੇ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਬੜਾ ਵਾਦ ਵਿਵਾਦ ਹੋਇਆ ਹੈ ਕਿ ਕੁਰੱਪਸ਼ਨ ਹੈ । ਇਹ ਕਿਹਾ ਗਿਆ ਹੈ ਕਿ ਉਹ ਖਾ ਗਿਆ ਹੈ, ਇਹ ਖਾ ਗਿਆ ਹੈ । ਪਰ ਮਾਨਯੋਗ ਮੇਰੇ ਸਾਥੀ ਨੇ ਕਿਹਾ ਸੀ ਕਿ ਦੋਨੋਂ ਹੱਥੀਂ ਲੱਗੇ ਹੋਏ ਹਨ । ਪਰ ਉਨ੍ਹਾਂ ਦਾ ਇਸ਼ਾਰਾ ਛੋਟਿਆਂ ਵੱਲ ਹੀ ਸੀ । ਮੈਂ ਤਾਂ ਕਹਿੰਦਾ ਹਾਂ ਜੇਕਰ ਸਰਮਾਏਦਾਰੀ ਦਾ ਰਾਜ ਹੋਵੇਗਾ, ਲੁਟੇਰਿਆਂ ਦਾ ਰਾਜ ਹੋਵੇਗਾ, ਤਾਂ ਕੋਈ ਦੁਨੀਆਂ ਦੀ ਤਾਕਤ ਨਹੀਂ ਹੈ ਜੋ ਕਿ ਕੁਰੱਪਸ਼ਨ ਨੂੰ ਰੋਕ ਸਕੇ । ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) 30 ਸਾਲ ਰਾਜ ਕਰਦੇ ਰਹੇ ਹਨ, ਜਿਨ੍ਹਾਂ ਵਿਚੋਂ ਚਾਰ ਸਾਲ ਇਨ੍ਹਾਂ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਦੇ ਵੀ ਹਨ, ਇਨ੍ਹਾਂ ਸਾਲਾਂ ਵਿਚ ਕੁਰਪਸ਼ਨ ਵੱਧੀ ਹੈ, ਠੀਕ ਹੈ, ਪਰ ਇਨ੍ਹਾਂ ਦੇ ਹੁਣ ਦੇ ਦੋ ਸਾਲਾਂ ਵਿਚ ਕੁਰੱਪਸ਼ਨ ਘਟੀ ਨਹੀਂ ਹੈ । ਪਿੰਡਾਂ ਵਾਲੇ ਸਾਥੀ ਕਹਿੰਦੇ ਹਨ ਕਿ ਪਹਿਲਾਂ ਸਲੰਘਾਂ ਨਾਲ ਦੌਲਤ ਇੱਕਠੀ ਕੀਤੀ ਜਾਂਦੀ ਸੀ ਪਰ ਹੁਣ ਵੀ ਤਰੰਗਲੀਆਂ ਨਾਲ ਇਕੱਠੀ ਕੀਤੀ ਜਾ ਰਹੀ ਹੈ । ਇਸ ਲਈ ਮੈਂ ਕਹਾਂਗਾ ਕਿ ਜੇਕਰ ਤੁਸੀਂ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਸ੍ਰੀ ਆਨੰਦਪੁਰ ਸਾਹਿਬ ਦੇ ਮਤੇ ਦੀ ਗੱਲ ਕਰਦੇ ਹੋ, ਤੁਸੀਂ ਗੁਰੂਆਂ ਦੇ ਨਿਸ਼ਾਨਿਆਂ ਤੇ ਚਲਣਾ ਚਾਹੁੰਦੇ ਹੋ ਤਾਂ ਕਿਉਂ ਨਹੀਂ ਇਕ ਪਰਮਾਨੈਂਟ ਕਮਿਸ਼ਨ ਬਣਾ ਦਿੰਦੇ । ਜੇ ਕਿਸੇ ਵੀ ਵਿਅਕਤੀ ਨੇ, ਕਿਸੇ ਵੀ ਨਾਗਰਿਕ ਨੇ ਕੋਈ ਇਲਜ਼ਾਮ ਲਾਉਣਾ ਹੋਵੇ ਤਾਂ ਇਸ ਵਾਸਤੇ ਕੋਈ 200 ਜਾਂ 250 ਰੁਪਏ ਦੀ ਸਿਕਿਉਰਟੀ ਰੱਖ ਦਿਓ । ਪਹਿਲੇ ਉਹ ਸਿਕਿਉਰਟੀ ਭਰੇ ਤਾਂ ਫਿਰ ਇਤਰਾਜ਼ ਲਾਵੇ, ਤਾਂ ਇਹ ਮਸਲਾ ਹਲ ਹੋ ਸਕਦਾ ਹੈ ।

ਚੇਅਰਮੈਨ ਸਾਹਿਬ, ਹੁਣ ਮੈਂ ਦੂਜੀ ਗੱਲ ਫੋਕਲ ਪੁਆਇੰਟ ਬਾਰੇ ਕਰਨੀ ਚਾਹੁੰਦਾ ਹਾਂ । ਤੁਹਾਨੂੰ ਆਪਣੇ ਇਲਾਕੇ ਦਾ ਪਤਾ ਹੋਣਾ ਹੈ ਕਿ ਉਥੇ ਕੀ ਹਾਲ ਹੈ । ਪਰ ਮੈਂ ਤਾਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ । ਸਾਡੇ ਇਲਾਕੇ ਵਿਚ ਪਿੰਡ ਥਰੂਆ ਵਿਚ ਫੋਕਲ ਪੁਆਇੰਟ ਬਣਾਇਆ ਗਿਆ । ਉਥੇ ਕੰਮ ਸ਼ੁਰੂ ਹੋ ਗਿਆ । ਬਿੰਦਰਾ ਸਾਹਿਬ ਰਜਿਸਟਰਾਰ ਉਥੇ ਗਏ । ਉਹ ਪਿੰਡ ਬੜਾ ਚੰਗਾ ਹੈ । ਉਸ ਦੇ ਆਸੇ ਪਾਸੇ ਕਈ ਹੋਰ ਪਿੰਡ ਲਗਦੇ ਹਨ । ਉਥੇ ਕੰਮ ਸ਼ੁਰੂ ਹੋ ਗਿਆ, ਬੈਂਕ ਚਲਾ ਗਿਆ, ਹੋਰ ਕਈ ਡਿਪੋ ਵਗੈਰਾ ਬਣ ਗਏ । ਪਰ ਉਸ ਤੋਂ ਕੁਝ ਸਮੇਂ ਬਾਅਦ ਇਹ ਪਤਾ ਲਗਾ ਕਿ ਉਹ ਫੋਕਲ ਪੁਆਇੰਟ ਉਥੋਂ ਬਦਲ ਕੇ ਅਰਣੋ ਪਿੰਡ ਵਿਚ ਚਲਾ ਗਿਆ ਹੈ । ਚੇਅਰਮੈਨ ਸਾਹਿਬ, ਇਹ ਅਰਣੋ ਪਿੰਡ ਹਰਿਆਣਾ ਔਰ ਪੰਜਾਬ ਦੇ ਬਾਰਡਰ ਤੇ ਲਗਦਾ ਹੈ । ਇਕ ਪਿੰਡ ਵੀ ਇਸ ਤੋਂ ਅੱਗੇ ਨਹੀਂ । (ਵਿਘਨ) ਪਰੰਤੂ ਜਿਸ ਵੇਲੇ ਮਨਿਸਟਰ ਸਾਹਿਬ ਉਥੇ ਗਏ ਤਾਂ ਉਥੇ ਲੋਕਾਂ ਨੂੰ ਕਹਿਣ ਲਗੇ ਕਿ ਤੁਹਾਡੇ ਕਾਮਰੇਡ ਨੇ ਇਥੋਂ ਫੋਕਲ ਪੁਆਇੰਟ ਬਦਲਵਾਇਆ ਹੈ । ਇਹ ਗੱਲ ਉਨ੍ਹਾਂ ਨੇ ਖੁੱਲ੍ਹੇ ਆਮ ਲੋਕਾਂ ਵਿਚ ਕਹੀ । ਉਨ੍ਹਾਂ ਨੇ ਉਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਵੀ ਕੀਤਾ ਸੀ । ਉਸ ਵੇਲੇ

ਇਹ ਗੱਲ ਕਹੀ ਤਾਂ ਲੋਕਾਂ ਨੇ ਇਹ ਕਿਹਾ ਕਿ ਇਹ ਗੱਲ ਗਲਤ ਹੈ । ਚੇਅਰਮੈਨ ਸਾਹਿਬ, ਇਹ ਹਾਲਤ ਹੈ ਇਨ੍ਹਾਂ ਵਜ਼ੀਰਾਂ ਦੀ । ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ ਇਸ ਤਰ੍ਹਾਂ ਦੀ ਗੱਲ ਨਹੀਂ ਕਰਨੀ ਚਾਹੀਦੀ । ਇਨ੍ਹਾਂ ਨੇ ਉਥੇ ਲੋਕਾਂ ਨੂੰ ਕਿਹਾ ਕਿ ਇਸ ਲਾਲ ਝੰਡੀ ਤੋਂ ਬੱਚੋ । ਇਸ ਤਰ੍ਹਾਂ ਦੀਆਂ ਗੱਲਾਂ ਇਨ੍ਹਾਂ ਨੇ ਉਥੇ ਕੀਤੀਆਂ । ਪਰ ਮੈਂ, ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਸਾਡਾ ਫਿਕਰ ਨਾ ਕਰੋ ਇੱਕ ਦਿਨ ਲਾਲ ਝੰਡੀ ਵਾਲਿਆਂ ਦਾ ਰਾਜ ਆਏਗਾ ।

ਚੇਅਰਮੈਨ ਸਾਹਿਬ, ਹੁਣ ਮੈਂ ਟ੍ਰਾਂਸਪੋਰਟ ਬਾਰੇ ਕਹਿਣਾ ਚਾਹੁੰਦਾ ਹਾਂ । ਟ੍ਰਾਂਸਪੋਰਟ ਦੇ ਸਬੰਧ ਵਿਚ ਇਥੇ ਪਤੰਗ ਸਾਹਿਬ ਨੇ ਕਿਹਾ ਹੈ ਕਿ ਟ੍ਰਾਂਸਪੋਰਟ ਦਾ ਕੌਮੀਕਰਨ ਨਹੀਂ ਕਰਨਾ ਚਾਹੀਦਾ । ਮੈਂ ਪਤੰਗ ਸਾਹਿਬ ਦੇ ਚਰਨਾਂ ਵਿਚ ਇਹ ਬੇਨਤੀ ਕਰਾਂਗਾ ਕਿ ਹਰਿਆਣੇ ਵਲ ਵੇਖੋ ਜਿਹੜਾ ਸਾਡੇ ਨਾਲ ਲਗਦਾ ਇਲਾਕਾ ਹੈ । ਉਸ ਸੂਬੇ ਦੀ ਐਗਜ਼ੈਂਪਲ ਲੈ ਲਵੋ । ਉਥੇ ਸਾਰੀ ਟ੍ਰਾਂਸਪੋਰਟ ਨੂੰ ਕੌਮੀਕਰਨ ਕੀਤਾ ਗਿਆ ਹੈ ਅਤੇ ਉਹ ਮੁਨਾਫੇ ਵਿਚ ਜਾ ਰਹੇ ਹਨ । ਕਾਂਗਰਸ ਦੇ ਵੇਲੇ ਇਹ ਕਿਹਾ ਗਿਆ ਸੀ ਕਿ 1980 ਤਕ ਟ੍ਰਾਂਸਪੋਰਟ ਦਾ ਕੌਮੀਕਰਨ ਕਰ ਦਿੱਤਾ ਜਾਵੇਗਾ, ਪਰ ਅੱਜ ਇਸ ਸਰਕਾਰ ਨੂੰ ਇਸ ਤੋਂ ਭਜਣਾ ਨਹੀਂ ਚਾਹੀਦਾ । ਇਸ ਤਰ੍ਹਾਂ ਟ੍ਰਾਂਸਪੋਰਟ ਮੁਨਾਫੇ ਵਿਚ ਨਹੀਂ ਜਾਵੇਗੀ । ਟ੍ਰਾਂਸਪੋਰਟ ਨੂੰ ਮੁਨਾਫੇ ਵਿਚ ਲੈ ਜਾਣ ਲਈ ਇਸ ਦਾ ਕੌਮੀਕਰਨ ਕਰਨਾ ਹੀ ਸਹੀ ਇਲਾਜ ਹੈ । ਪ੍ਰਾਈਵੇਟ ਐਰ ਸਰਕਾਰੀ ਬੱਸਾਂ ਦਾ ਮੁਕਾਬਲਾ ਕਰਨਾ ਇਸ ਦਾ ਕੋਈ ਇਲਾਜ ਨਹੀਂ । ਇਸ ਨਾਲ ਮਸਲਾ ਹਲ ਨਹੀਂ ਹੋ ਸਕਦਾ । ਇਸ ਤਰ੍ਹਾਂ ਨਾਲ ਪ੍ਰਾਈਵੇਟ ਟ੍ਰਾਂਸਪੋਰਟ ਵਾਲੇ ਬਿਓਰੋਕਰੇਸੀ ਨਾਲ ਮਿਲ ਕੇ ਚੰਗੇ ਰੂਟ ਲੈ ਜਾਂਦੇ ਹਨ ਅਤੇ ਫਿਰ ਅੱਡਿਆਂ ਤੇ ਬੈਠਣ ਵਾਲਿਆਂ ਨੂੰ ਬੋਤਲ ਦੋ ਬੋਤਲਾਂ ਦੇ ਕੇ ਸਰਕਾਰੀ ਬਸਾਂ ਦੇ ਟਾਈਮ ਮਿਸ ਕਰਵਾ ਦਿੰਦੇ ਹਨ ਜਾਂ ਆਪਣੀਆਂ ਬੱਸਾਂ ਸਰਕਾਰੀ ਬੱਸਾਂ ਤੋਂ ਅੱਗੇ ਲਵਾ ਲੈਂਦੇ ਹਨ । ਇਸ ਤਰ੍ਹਾਂ ਕਰਨ ਨਾਲ ਸਾਡੀ ਟ੍ਰਾਂਸਪੋਰਟ ਨੂੰ ਬਹੁਤ ਘਾਟਾ ਹੁੰਦਾ ਹੈ ।

ਇਸੇ ਤਰ੍ਹਾਂ ਹੀ ਸਪੇਅਰ ਪਾਰਟਸ ਦੀ ਗੱਲ ਹੈ । ਪ੍ਰਾਈਵੇਟ ਟ੍ਰਾਂਸਪੋਰਟਰਾਂ ਪਾਸ ਓਰਿਜਨਲ ਸਪੇਅਰ ਪਾਰਟਸ ਹੁੰਦੇ ਹਨ । ਉਨ੍ਹਾਂ ਪਾਸ ਓਰਿਜਨਲ ਸਪੇਅਰ ਪਾਰਟਸ ਦਾ ਕੋਈ ਘਾਟਾ ਨਹੀਂ । ਪਰ ਸਰਕਾਰੀ ਟ੍ਰਾਂਸਪੋਰਟ ਪਾਸ ਓਰਿਜਨਲ ਸਪੇਅਰ ਪਾਰਟਸ ਮਿਲਦੇ ਹੀ ਨਹੀਂ । ਜਦੋਂ ਕਿ ਇਸ ਤੇ ਸਰਕਾਰ ਦਾ ਕੰਟਰੋਲ ਹੁੰਦਾ ਹੈ । ਪ੍ਰਾਈਵੇਟ ਟ੍ਰਾਂਸਪੋਰਟਰਾਂ ਕੋਲ ਸਪੇਅਰ ਟਾਇਰਜ਼ ਆਮ ਹੁੰਦੇ ਹਨ, ਪਰ ਸਰਕਾਰੀ ਟ੍ਰਾਂਸਪੋਰਟ ਕੋਲ ਕੋਈ ਸਪੇਅਰ ਟਾਇਰ ਹੀ ਨਹੀਂ । ਪ੍ਰਾਈਵੇਟ ਟ੍ਰਾਂਸਪੋਰਟਰਾਂ ਪਾਸ ਟਾਇਰਾਂ ਦਾ ਜਾਂ ਸਪੇਅਰ ਪਾਰਟਸ ਦਾ ਕੋਈ ਤੋੜਾ ਨਹੀਂ । ਸਰਕਾਰੀ ਟ੍ਰਾਂਸਪੋਰਟ ਨੂੰ ਡੁਪਲੀਕੇਟ ਸਪੇਅਰ ਪਾਰਟਸ ਮਿਲਦੇ ਹਨ, ਓਰਿਜਨਲ ਨਹੀਂ ਮਿਲਦੇ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਤਰੀਕਾ ਹੈ, ਇਸ ਨੂੰ ਖਤਮ ਕਰਨਾ ਚਾਹੀਦਾ ਹੈ ਐਰ ਇਸ ਨੂੰ ਖਤਮ ਕਰਨ ਵਾਸਤੇ ਟ੍ਰਾਂਸਪੋਰਟ ਦਾ ਕੌਮੀਕਰਨ ਕਰਨਾ ਚਾਹੀਦਾ ਹੈ । ਫਿਰ ਵੇਖੋ ਸਰਕਾਰੀ ਟ੍ਰਾਂਸਪੋਰਟ ਨੂੰ ਕਿੰਨਾ ਫਾਇਦਾ ਹੁੰਦਾ ਹੈ ।

ਹੁਣ ਮੈਂ ਹੈਲਥ ਦੇ ਮਹਿਕਮੇ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ । ਹੈਲਥ ਦੇ ਮਹਿਕਮੇ ਵਿਚ ਹਸਪਤਾਲਾਂ ਦੀ ਹਾਲਤ ਵੇਖੋ । ਉਥੇ ਕੀ ਹਾਲਤ ਹੋ ਰਹੀ ਹੈ ? ਗਰੀਬ ਲੋਕਾਂ ਨੂੰ ਕੋਈ ਦਵਾਈ ਨਹੀਂ ਮਿਲਦੀ । ਹਰ ਬਜਟ ਵਿਚ ਦਵਾਈਆਂ ਵਾਸਤੇ ਪੈਸਾ ਰਖਿਆ ਜਾਂਦਾ ਹੈ, ਪਰ ਗਰੀਬਾਂ ਨੂੰ ਉਹ ਦਵਾਈ ਨਹੀਂ ਮਿਲਦੀ । ਇਥੋਂ ਤਕ ਕਿ ਉਨ੍ਹਾਂ ਨੂੰ ਟੇਬਲੈਟਸ ਨਹੀਂ ਮਿਲਦੀਆਂ, ਇੰਜੈਕਸ਼ਨਜ਼ ਤਾਂ ਕੀ ਮਿਲਣੇ ਹਨ । ਪਰੰਤੂ ਦੂਜੇ ਪਾਸੇ ਅਮੀਰਾਂ ਨੂੰ ਅਤੇ ਵੱਡੇ ਵੱਡੇ ਅਫ਼ਸਰਾਂ ਨੂੰ ਜਿੰਨੀ ਮਰਜ਼ੀ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਹੋਵੇ ਦਵਾਈ ਲੈ ਜਾਂਦੇ ਹਨ। ਪਰ ਗਰੀਬ ਲੋਕਾਂ ਨੂੰ ਕੋਈ ਦਵਾਈ ਨਹੀਂ ਮਿਲਦੀ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਨੋਟਿਸ ਵਿਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦਾ ਇੱਕ ਪਿੰਡ ਕਕਰਾਲਾ ਹੈ, ਉਥੋਂ ਦੇ ਲੋਕਾਂ ਨੇ ਹਸਪਤਾਲ ਵਾਸਤੇ 40 ਹਜ਼ਾਰ ਰੁਪਏ ਦਿਤੇ ਹਨ। ਇਸ ਸਬੰਧ ਵਿਚ ਮੈਂ ਦੋ ਵਾਰ ਸਵਾਲ ਕੀਤੇ ਹਨ ਅਤੇ ਸ੍ਰੀ ਦੇਸ ਰਾਜ ਜੀ ਜਵਾਬ ਦਿੰਦੇ ਹਨ ਕਿ ਉਥੇ ਕੋਈ ਹਸਪਤਾਲ ਹੀ ਨਹੀਂ। ਲੇਕਿਨ ਦੂਜੇ ਪਾਸੇ ਇਕ ਹੋਰ ਵਜ਼ੀਰ ਟੰਡਨ ਸਾਹਿਬ ਉਥੇ ਹਸਪਤਾਲ ਦਾ ਨੀਂਹ ਪੱਥਰ ਰਖਣ ਲਈ ਗਏ ਹਨ। ਸੋ, ਚੇਅਰਮੈਨ ਸਾਹਿਬ, ਤੁਸੀਂ ਦੇਖੋ ਜਿਸ ਮੰਤਰੀ ਮੰਡਲ ਦਾ ਇਹ ਹਾਲ ਹੋਵੇ, ਇੱਕ ਵਜ਼ੀਰ ਦਾ ਬਿਆਨ ਕੁਝ ਹੋਵੇ ਅਤੇ ਦੂਜਾ ਵਜ਼ੀਰ ਉਥੇ ਨੀਂਹ ਪੱਥਰ ਰਖਦਾ ਹੋਵੇ, ਉਸ ਮੰਤਰੀ ਮੰਡਲ ਦਾ ਕੀ ਬਣੇਗਾ। ਇਨ੍ਹਾਂ ਵਜ਼ੀਰਾਂ ਵਿਚ ਕੋਈ ਕੋਆਪਰੇਸ਼ਨ ਹੀ ਨਹੀਂ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਪਿੰਡ ਦੇ ਲੋਕਾਂ ਨੇ ਹਸਪਤਾਲ ਵਾਸਤੇ 40 ਹਜ਼ਾਰ ਰੁਪਿਆ ਦਿੱਤਾ ਹੈ ਅਤੇ ਉਥੇ ਜ਼ਰੂਰ ਹਸਪਤਾਲ ਬਣਾ ਦੇਣਾ ਚਾਹੀਦਾ ਹੈ। ਪਰ ਅੱਜ ਪੀ.ਡਬਲਿਊ.ਡੀ. ਵਾਲੇ ਕਹਿੰਦੇ ਹਨ ਕਿ 40 ਹਜ਼ਾਰ ਰੁਪਏ ਨਾਲ ਇਹ ਹਸਪਤਾਲ ਨਹੀਂ ਬਣ ਸਕਦਾ ਔਰ ਇਸ ਵਾਸਤੇ 97 ਹਜ਼ਾਰ ਰੁਪਿਆ ਚਾਹੀਦਾ ਹੈ। ਚੇਅਰਮੈਨ ਸਾਹਿਬ,ਅੱਜ ਜੇ ਉਸ 40 ਹਜ਼ਾਰ ਰੁਪਏ ਦਾ ਵਿਆਜ ਲਾਈਏ ਤਾਂ ਇਹ ਰਕਮ ਇਕ ਲੱਖ ਤੋਂ ਜ਼ਿਆਦਾ ਦੀ ਬਣਦੀ ਹੈ ਔਰ ਪੀ.ਡਬਲਿਊ.ਡੀ. ਵਾਲੇ ਹੁਣ 97 ਹਜ਼ਾਰ ਰੁਪਿਆ ਮੰਗਦੇ ਹਨ। (ਵਿਘਨ)

ਚੇਅਰਮੈਨ ਸਾਹਿਬ, ਹੁਣ ਮੈਂ ਐਗਰੀਕਲਚਰ ਦੇ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ। ਇਥੇ ਐਗਰੀਕਲਚਰ ਦੇ ਸਬੰਧ ਵਿਚ ਬੜਾ ਰੌਲਾ ਪਾਇਆ ਗਿਆ ਕਿ ਕੇਂਦਰੀ ਬਜਟ ਕਿਸਾਨਾਂ ਦਾ ਬਜਟ ਹੈ। ਪਰ ਮੈਂ ਤੁਹਾਨੂੰ ਇਕ ਮਿਸਾਲ ਦੇ ਕੇ ਹੁਣੇ ਦਸ ਦਿੰਦਾ ਹਾਂ ਕਿ ਇਹ ਕਿਸਾਨਾਂ ਦਾ ਬਜਟ ਹੈ ਜਾਂ ਕਿਸਾਨ ਮਾਰੂ ਬਜਟ ਹੈ। ਇਨ੍ਹਾਂ ਨੇ ਖਾਦ ਦੀ ਬੋਰੀ ਵਿਚ 5 ਰੁਪਏ ਦੀ ਰਿਆਇਤ ਦਿੱਤੀ ਹੈ ਔਰ 1/- ਰੁਪਿਆ ਟ੍ਰਾਂਸਪੋਰਟ ਦਾ ਵਧਾ ਦਿਤਾ ਹੈ। ਇਸ ਤਰ੍ਹਾਂ ਉਸ ਨੂੰ 4 ਰੁਪਏ ਦੀ ਰਿਆਇਤ ਹੋਈ। ਫਿਰ ਡੀਜ਼ਲ ਦੀ ਕੀ ਹਾਲਤ ਹੋ ਗਈ? ਪੈਟ੍ਰੋਲ ਪੰਪਾਂ ਤੇ ਡੀਜ਼ਲ ਨਹੀਂ ਮਿਲਦਾ। ਢਾਈ ਰੁਪਏ ਕੇਨੀ ਮਗਰ ਰੇਟ ਵਧਾ ਦਿੱਤਾ ਹੈ, ਪਰ ਇਹ ਫਿਰ ਵੀ ਨਹੀਂ ਮਿਲ ਰਿਹਾ ਅਤੇ ਬਲੈਕ ਵਿਚ ਵਿਕ ਰਿਹਾ ਹੈ। ਇਸ ਤਰ੍ਹਾਂ ਜੇ ਹਿਸਾਬ ਲਾਈਏ ਤਾਂ ਜੇਕਰ ਕੇਂਦਰੀ ਸਰਕਾਰ ਨੇ ਕਿਸਾਨ ਨੂੰ 120 ਰੁਪਏ ਦਾ ਖਾਦ ਵਿਚ ਫਾਇਦਾ ਦਿੱਤਾ ਹੈ ਤਾਂ 250 ਰੁਪਿਆ ਡੀਜ਼ਲ ਰਾਹੀਂ ਉਸ ਦੀ ਜੇਬ ਵਿਚੋਂ ਕੱਢ ਲਿਆ ਹੈ। ਇਸ ਤਰ੍ਹਾਂ ਨਾਲ ਕੇਂਦਰੀ ਸਰਕਾਰ ਨੇ 130 ਰੁਪਏ ਸਿਰਫ ਡੀਜ਼ਲ ਵਿਚੋਂ ਬਣਾ ਲਏ ਹਨ ਬਾਕੀ ਟਰੈਕਟਰਾਂ ਆਦਿ ਵਿਚੋਂ ਜੋ ਪੈਸਾ ਕਮਾਇਆ ਹੈ, ਉਹ ਵੱਖਰਾ ਹੈ। 130 ਰੁਪਏ ਕਿਸਾਨਾਂ ਦੀ ਜੇਬ ਵਿਚੋਂ ਕਢੇ। ਕੋਈ ਚੀਜ਼ ਲੈ ਲਉ। ਆਲੂਆਂ ਦੀ ਕੀ ਹਾਲਤ ਹੋਈ ਹੈ, ਉਹ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ। ਇਹ ਕਿਸਾਨਾਂ ਦੀ ਸਰਕਾਰ ਹੈ। ਬਾਦਲ ਸਾਹਿਬ ਸਮਝਦੇ ਹਨ ਕਿ ਵਿਚਾਰੇ ਕਿਸਾਨਾਂ ਨੂੰ ਕੀ ਪਤਾ ਹੈ! ਕਪਾਹ ਅਤੇ ਨਰਮੇ ਦਾ ਕੀ ਹੋਇਆ? ਬਾਦਲ ਸਾਹਿਬ ਕਿਸਾਨਾਂ ਨੂੰ ਕਹਿੰਦੇ ਹਨ ਕਿ ਟਮਾਟਰ ਅਤੇ ਗੋਭੀ ਬੀਜੋ। ਤੁਹਾਡੀ ਇਹ ਗੋਭੀ ਅਤੇ ਟਮਾਟਰ ਹਵਾਈ ਜਹਾਜ਼ ਰਾਹੀਂ ਬਾਹਰ ਭੇਜਾਂਗੇ। ਮੈਂ ਬਾਦਲ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਪਾਹ ਅਤੇ ਨਰਮਾ ਨਾ ਬੀਜੀਏ ਤਾਂ ਹੋਰ ਕੀ ਬੀਜੀਏ? ਆਖਿਰ ਵਿਚ ਤੁਹਾਡੀ ਇਹ ਮੰਗ ਹੋਵੇਗੀ ਕਿ ਤੁਹਾਡੇ ਕੋਲੋਂ ਕੁਝ ਨਹੀਂ ਹੋਣਾ, ਵੱਡੇ ਵੱਡੇ ਲੋਕ ਹੀ ਸਭ ਕੁਝ ਕਰਨਗੇ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਕਹਿੰਦੇ ਹਨ ਕਿ ਸਾਨੂੰ ਬਾਹਰ ਕਹਿ ਲੈਣ ਦਿਉ ਅਤੇ ਤੁਸੀਂ ਅਸੰਬਲੀ ਵਿਚ ਕਹਿ ਲੈਣਾ। (ਵਿਘਨ) ਐਗਰੇਰੀਅਨ ਰਿਫਾਰਮਜ਼ ਨਹੀਂ ਹੋ ਰਹੇ, ਜਿਨ੍ਹਾਂ ਨੇ ਜ਼ਮੀਨ ਲੈ ਲਈ ਹੈ, ਉਨ੍ਹਾਂ ਨੇ ਹੀ ਕਬਜ਼ਾ ਕਰ ਲਿਆ ਹੈ! (ਵਿਘਨ) ਤੁਸੀਂ ਗਰੀਬਾਂ ਦਾ ਕੁਝ ਭਲਾ ਕਰੋ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਲੁੰਬਾ ਸਾਹਿਬ ਬੜੀਆਂ ਕੰਮ ਦੀਆਂ ਗੱਲਾਂ ਕਰ ਰਹੇ ਹਨ ਪਰ ਮਨਿਸਟਰ ਸਾਹਿਬਾਨ ਇਥੇ ਕਾਨਫਰੰਸ ਕਰ ਰਹੇ ਹਨ । ਇਹ ਬੜੀ ਮਾੜੀ ਗੱਲ ਹੈ । ਕੋਈ ਵੀ ਮਨਿਸਟਰ ਸਾਹਿਬ ਨੋਟ ਨਹੀਂ ਕਰ ਰਿਹਾ ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਚੇਅਰਮੈਨ ਸਾਹਿਬ, ਫਲੱਡਜ਼ ਸਬੰਧੀ ਇਨ੍ਹਾਂ ਨੇ ਬਹੁਤ ਚੰਗੀ ਗੱਲ ਕੀਤੀ ਹੈ ਜੋ ਵੀ ਚੰਗੀ ਗੱਲ ਹੈ, ਉਸ ਦੀ ਮੈਂ ਸ਼ਲਾਘਾ ਕਰਦਾ ਹਾਂ । ਕੁਦਰਤੀ ਆਫਤਾਂ ਵਿਚ ਇਕ ਵਿਅਕਤੀ ਨੂੰ ਇਕ ਯੂਨਿਟ ਮੰਨਣਾ ਹੈ । ਇਹ ਬੜਾ ਚੰਗਾ ਕੀਤਾ ਹੈ । ਲੇਕਿਨ ਇਹ ਗੱਲ ਭੁੱਲ ਗਏ ਹਨ ਕਿ ਕੁਦਰਤੀ ਆਫਤਾਂ ਸਮੇਂ ਕਿਸਾਨਾਂ ਨੂੰ ਬਚਾਉਣ ਦਾ ਇੱਕ ਹੋਰ ਵਧੀਆ ਤਰੀਕਾ ਹੈ, ਉਹ ਇਹ ਹੈ ਕਿ ਫਸਲ ਦਾ ਬੀਮਾ ਕੀਤਾ ਜਾਵੇ । ਇਸ ਬਾਰੇ ਗਿਆਨੀ ਕੁੰਦਨ ਸਿੰਘ ਪਤੰਗ ਜੀ ਨੇ ਵੀ ਮੰਗ ਕੀਤੀ ਹੈ । ਮੈਂ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਸੇ ਬਜਟ ਸੈਸ਼ਨ ਦੇ ਵਿਚ ਬੀਮਾ ਸਕੀਮ ਬਾਰੇ ਐਲਾਨ ਕਰ ਦੇਣਾ ਚਾਹੀਦਾ ਹੈ । ਜੇਕਰ ਤੁਹਾਨੂੰ ਕਿਸਾਨਾਂ ਦੇ ਨਾਲ ਪਿਆਰ ਹੈ ਜਾਂ ਕੋਈ ਹਮਦਰਦੀ ਹੈ ਤਾਂ ਛੇਤੀ ਤੋਂ ਛੇਤੀ ਉਨ੍ਹਾਂ ਦੀਆਂ ਫਸਲਾਂ ਦਾ ਬੀਮਾ ਕਰਵਾਉ ।

**ਸ੍ਰੀ ਸਭਾਪਤੀ** : ਤੁਹਾਨੂੰ ਲੁੰਬਾ ਜੀ ਬੋਲਦੇ ਨੂੰ 25 ਮਿੰਟ ਹੋ ਗਏ ਹਨ ਅਤੇ 10 ਮਿੰਟ ਤੁਸੀਂ ਵੱਧ ਲੈ ਲਏ ਹਨ । Please try to wind up now.

**ਕਾਮਰੇਡ ਬਲਦੇਵ ਸਿੰਘ ਲੁੰਬਾ** : ਹੁਣ ਮੈਂ, ਚੇਅਰਮੈਨ ਸਾਹਿਬ, ਜਲਦੀ ਹੀ ਖਤਮ ਕਰ ਦੇਵਾਂਗਾ ਅਤੇ ਸਿਰਫ ਮਾਡਲ ਸਕੂਲਾਂ ਦੀ ਗੱਲ ਕਰਾਂਗਾ । ਬੜਾ ਰੌਲਾ ਪਾਇਆ ਗਿਆ ਕਿ ਪਬਲਿਕ ਸਕੂਲ ਬੰਦ ਹੋਣੇ ਚਾਹੀਦੇ ਹਨ । ਇਥੇ ਇੱਕ ਪਿਛੇ ਜਿਹੇ ਮਤਾ ਵੀ ਡਾਕਟਰ ਕੇਵਲ ਕ੍ਰਿਸ਼ਨ ਵਲੋਂ ਰਖਿਆ ਗਿਆ ਸੀ ਕਿ ਪਬਲਿਕ ਸਕੂਲ ਬੰਦ ਹੋਣੇ ਚਾਹੀਦੇ ਹਨ ਕਿਉਂਕਿ ਪਬਲਿਕ ਸਕੂਲ ਸਾਡੇ ਸਮਾਜ ਤੇ ਕਾਲਾ ਕਲੰਕ ਹਨ ਔਰ ਇਹ ਖਤਮ ਹੋਣੇ ਚਾਹੀਦੇ ਹਨ । ਇਨ੍ਹਾਂ ਸਕੂਲਾਂ ਵਿਚ ਵੱਡੇ ਵੱਡੇ ਅਮੀਰਾਂ ਅਤੇ ਅਫ਼ਸਰਾਂ ਦੇ ਬੱਚੇ ਹੀ ਪੜ੍ਹਦੇ ਹਨ ਅਤੇ ਸਾਡੇ ਕਿਸਾਨਾਂ ਦੇ ਬੱਚੇ ਅਫ਼ਸਰਾਂ ਦੇ ਬੱਚਿਆਂ ਨਾਲੋਂ ਪਿਛੇ ਰਹਿ ਜਾਂਦੇ ਹਨ ਅਤੇ ਉਨ੍ਹਾਂ ਬੱਚਿਆਂ ਦਾ ਮੁਕਾਬਲਾ ਨਹੀਂ ਕਰ ਸਕਦੇ ।(ਘੰਟੀ) ਜਦੋਂ, ਚੇਅਰਮੈਨ ਸਾਹਿਬ, ਅਸੰਬਲੀ ਤੋਂ ਬਾਹਰ ਬਾਦਲ ਸਾਹਿਬ ਗਏ ਤਾਂ ਉਸ ਵੇਲੇ ਐਲਾਨ ਹੋ ਗਿਆ ਕਿ ਮਾਡਲ ਸਕੂਲ ਪਿੰਡਾਂ ਵਿਚ ਵੀ ਬਣਾਏ ਜਾਣਗੇ ਅਤੇ ਸਾਡੇ ਜ਼ਿਮੀਂਦਾਰਾਂ ਦੇ ਲੜਕੇ ਵੀ ਉਥੇ ਮਾਡਲ ਸਕੂਲਾਂ ਵਿਚ ਪੜ੍ਹਨਗੇ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕਿਸਾਨਾਂ ਦੀ ਸਹੂਲਤ ਦੀ ਗੱਲ ਨਹੀਂ ਅਤੇ ਕਿਸਾਨਾਂ ਦੇ ਹਿੱਤ ਦੀ ਗੱਲ ਨਹੀਂ । ਇਨ੍ਹਾਂ ਸਕੂਲਾਂ ਵਿਚ ਮਜ਼ਦੂਰਾਂ ਦੇ ਬੱਚੇ ਅਤੇ ਗਰੀਬਾਂ ਦੇ ਬੱਚੇ ਨਹੀਂ ਪੜ੍ਹ ਸਕਦੇ । ਸਾਡੇ ਬੱਚੇ ਤਾਂ ਦੂਜੇ ਸਕੂਲਾਂ ਵਿਚ ਹੀ ਪੜ੍ਹਨਗੇ, ਪਰ ਉਥੇ ਸਕੂਲਾਂ ਵਿਚ ਤੱਪੜ ਨਹੀਂ, ਕੁਰਸੀ ਨਹੀਂ ਅਤੇ ਥਾਂ ਨਹੀਂ । ਮੈਂ ਕਹਿੰਦਾ ਕਿ ਤੁਸੀਂ ਉਨ੍ਹਾਂ ਸਕੂਲਾਂ ਦੀ ਹਾਲਤ ਬਿਹਤਰ ਕਰੋ । ਉਨ੍ਹਾਂ ਦਾ ਚੰਗਾ ਪ੍ਰਬੰਧ ਕਰੋ । ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਮਾਡਲ ਸਕੂਲ ਖੋਲ੍ਹ ਜਾ ਰਹੇ ਹਨ, ਇਸ ਤਰ੍ਹਾਂ ਇਹ ਗਰੀਬ ਲੋਕਾਂ ਦੇ ਭਲੇ ਦੀ ਗਲ ਨਹੀਂ ਕਰ ਰਹੇ ।

ਹੁਣ ਮੈਂ ਲਾਅ ਐਂਡ ਆਰਡਰ ਦੀ ਗੱਲ ਕਰਨਾ ਚਾਹੁੰਦਾ ਹਾਂ । ਇਥੇ ਚੀਫ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਕਿ ਔਰਤਾਂ ਨੂੰ ਥਾਣੇ ਵਿਚ ਨਹੀਂ ਲਿਜਾਇਆ ਜਾਵੇਗਾ ਔਰ ਜੇਕਰ ਕੋਈ ਅਜਿਹੇ ਕੇਸਾਂ ਬਾਰੇ ਸਾਡੇ ਨੋਟਿਸ ਵਿਚ ਲਿਆਵੇਗਾ ਤਾਂ ਫੌਰਨ ਇਨਕੁਆਇਰੀ ਕਰਾਂਗੇ । ਚੇਅਰਮੈਨ ਸਾਹਿਬ, ਥਾਣੇ ਪਟਿਆਲੇ ਵਿਚ ਦੋ ਔਰਤਾਂ ਨੂੰ ਫੜ ਕੇ ਲਿਆਂਦਾ ਗਿਆ ਅਤੇ ਉਨ੍ਹਾਂ ਨੂੰ ਮਾਰਿਆ ਕੁਟਿਆ ਗਿਆ, ਰੇਪ ਕੀਤਾ ਗਿਆ ਅਤੇ ਉਨ੍ਹਾਂ ਤੇ ਝੂਠੇ ਕੇਸ ਬਣਾਏ ਗਏ । ਸਾਡੇ ਚੀਫ ਮਨਿਸਟਰ ਸਾਹਿਬ ਦੀ ਅਸ਼ੋਰੈਂਸ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਦੀ ਮਿਟੀ ਪਲੀਤ ਕੀਤੀ ਗਈ ਹੈ। ਇਹ ਅਖਬਾਰਾਂ ਵਿਚ ਵੀ ਖਬਰ ਆਈ ਹੈ। ਜੋ ਅੱਜ ਲਾਅ ਐਂਡ ਆਰਡਰ ਦੀ ਹਾਲਤ ਹੈ, ਉਹ ਕਿਸੇ ਤੋਂ ਕੋਈ ਭੁਲੀ ਹੋਈ ਨਹੀਂ ਹੈ। ਗੋਲੀਆਂ ਚਲੀਆਂ, ਟਾਇਅਰ ਭੰਨੇ, ਕੰਬਾਈਨਾਂ ਭੰਨੀਆਂ, ਅਤੇ ਬੱਸਾਂ ਭੰਨੀਆਂ ਪਰ ਬੰਦਿਆਂ ਦਾ ਪਤਾ ਨਹੀਂ ਲਗ ਸਕਿਆ। ਇਹ ਪੁਲੀਟੀਕਲ ਪਰੈਸ਼ਰ ਹੇਠ ਵਾਕਿਆ ਹੋਇਆ ਹੈ, ਜਿਸ ਕਰਕੇ ਪਤਾ ਨਹੀਂ ਚਲਦਾ। ਚੀਫ ਮਨਿਸਟਰ ਸਾਹਿਬ ਨੇ ਬੜੀਆਂ ਅਸ਼ੋਰੈਂਸਿਜ਼ ਦਿੱਤੀਆਂ ਕਿ ਜਿਹੜੇ ਕਰਮਚਾਰੀ ਬਿਆਸ ਡੈਮ ਤੋਂ ਵੇਹਲੇ ਹੋਣਗੇ, ਉਹ ਥੀਨ ਡੈਮ ਤੇ ਲਵਾਂਗੇ। ਬਾਦਲ ਸਾਹਿਬ ਕਹਿੰਦੇ ਹਨ ਕਿ ਵਾਰ ਫੁਟਿੰਗ ਤੇ ਕੰਮ ਹੋ ਰਿਹਾ ਹੈ, ਪਰ ਉਥੇ ਕੁਝ ਵੀ ਨਹੀਂ ਹੋਇਆ ਅਤੇ ਬਿਆਸ ਡੈਮ ਤੋਂ ਵੇਹਲੇ ਹੋਏ ਕਰਮਚਾਰੀਆਂ ਨੂੰ ਕਿਤੇ ਵੀ ਨਹੀਂ ਲਗਾਇਆ ਗਿਆ। ਅਫਸਰਾਂ ਦੀ ਅਣਗਹਿਲੀ ਕਰਕੇ ਬਿਆਸ ਡੈਮ ਤੇ 12 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ। ਉਥੋਂ ਦੇ ਮਜ਼ਦੂਰਾਂ ਨੇ ਜਾ ਕੇ ਅਫਸਰਾਂ ਨੂੰ ਪਹਿਲਾਂ ਕਿਹਾ ਵੀ ਸੀ ਕਿ ਧੂੰਆਂ ਨਿਕਲ ਰਿਹਾ ਹੈ,ਪਰ ਅਫ਼ਸਰ ਕਹਿਣ ਲਗਾ ਕਿ ਮੇਰਾ ਪ੍ਰਾਜੈਕਟ ਠੀਕ ਹੈ। ਜਦੋਂ ਪਤਾ ਲਗਾ ਕਿ 12 ਕਰੋੜ ਰੁਪਏ ਦਾ ਨੁਕਸਾਨ ਹੋ ਗਿਆ ਹੈ ਤਾਂ ਐਕਸ.ਈ.ਐਨ. ਸਾਹਿਬ ਕਹਿੰਦੇ ਹਨ ਕਿ ਸਾਡਾ ਦੋਸ਼ ਨਹੀਂ ਇਹ ਛੋਟੇ ਕਰਮ-ਚਾਰੀਆਂ ਦਾ ਦੋਸ਼ ਹੈ। ਮੈਂ ਬਾਦਲ ਸਾਹਿਬ ਨੂੰ ਕਹਿੰਦਾ ਹਾਂ ਕਿ ਇਹ ਜਿਹੜਾ 12 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ, ਕੀ ਇਹ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਰੋਜ਼ ਵਾਕਿਆਤ ਹੁੰਦੇ ਹਨ, ਦਿਨ ਦਿਹਾੜੇ ਕਤਲ ਹੁੰਦੇ ਹਨ ਅਤੇ ਅਫੀਮ ਦੀ ਸਮਗਲਿੰਗ ਹੁੰਦੀ ਹੈ। ਇਸ ਬਾਰੇ ਰੂਲਿੰਗ ਪਾਰਟੀ ਦੇ ਮੈਂਬਰ ਵੀ ਕਹਿ ਰਹੇ ਹਨ। ਜਿਸ ਤਰ੍ਹਾਂ ਦੀਆਂ ਵਾਰਦਾਤਾਂ ਅੱਜ ਕਲ ਹੋ ਰਹੀਆਂ ਹਨ ਅਤੇ ਗੋਲੀਆਂ ਚਲ ਰਹੀਆਂ ਹਨ, ਇਸ ਬਾਰੇ ਸਰਕਾਰ ਨੂੰ ਹੋਸ਼ ਵਿਚ ਆਉਣਾ ਚਾਹੀਦਾ ਹੈ ਅਤੇ ਇਸ ਬਾਰੇ ਸੋਚਣਾ ਚਾਹੀਦਾ ਹੈ। ਕਾਂਗਰਸ ਵਾਲੇ 30 ਸਾਲ ਬਾਅਦ ਆਪੋਜ਼ੀਸ਼ਨ ਵਿਚ ਬੈਠੇ ਹਨ ਪਰ ਤੁਸੀਂ ਪੰਜ ਸਾਲਾਂ ਬਾਅਦ ਆਪੋਜ਼ੀਸ਼ਨ ਵਿਚ ਵੀ ਬੈਠਣ ਜੋਗੇ ਨਹ ਰਹਿਣਾ।

**Mr. Chairman :** The House stands adjourned till 9.00 A.M on Tuesday, the 17th April, 1979.

| *6.30 P.M. | *(The Sabha then adjourned* till 9.00 A.M. on Tuesday, the 17th April, 1979.)* |
|---|---|

1071—18-9-79—305—Copies—Pb. Govt. Press, Patiala.

APPENDIX

to

**Punjab Vidhan Sabha Debate**

**Dated the 16th April, 1979**

Vol, I—No. 12

UNSTARRED QUESTIONS AND ANSWERS

**Instructions Issued Regarding Provision of Medical Facilities Treatment for its Employees in the State.**

426. **Comrade Baldev Singh Loomba:** Will the Minister for Health and Urban Development be pleased to state :—

(a) whether it is a fact that Government have issued certain instructions regarding provision of medical facilities/treatment for its employees during the period from 1976 to 1979, if so, the details thereof;

(b) whether the Government employees have demanded further modifications in the said instructions during the period from 1976 to 1979; if so the details thereof together with the action taken by the Government in this regard?

**Shri Des Raj:** (a) A statement giving the particulars of the circulars on the subjects issued by the State Government, during the period from Ist January, 1976 to the 15th April, 1979 is appended (Appendix). Copies of the circulars are annexed (Annexures I to XIX).

(b) Yes, Sir. Government employees have requested for the up-ward revision of Fixed Medical Allowance and for allowing reimbursement of cost of denture once in life time. Both these requests are under consideration of the Government.

APPENDIX

| S. No. | Number and date of Circular | | Subject |
|---|---|---|---|
| 1. | No. 14826—5HBI—75/31386 | dated 7/1/1976 | The Punjab Services (Medical Attendance) Rules, 1940, Liberalisation of Rules. |
| 2. | No. 3363—5HBI—76/11320 | dated 20/4/76 | The Punjab Services (Medical Attendance) Rules, 1940, Countersignatures on Essentiality certificates of those Government servants who obtain treatment at Raj Bhavan Dispensary. |
| 3. | No. 2376—5HBI—77/11314 | dated 7/4/1977 | Punjab Services (Medical Attendance Rules) 1940, Definition on 'Family.' |
| 4. | No. 5795—5HBI—76/ | dated 18/4/1976 | Recognition by the State Government of the Navedic Prosthetic Centre, Dault Singh Wala (Chandigarh). |
| 5. | No. 14693—5HBI—76/33502 | dated 7/10/1976 | Punjab Services (Medical Attendance) Rules, 1940—Countersignatures of Essentiality Certificates of those Government Employees who obtain treatment at MLA Flats Dispensary. |
| 6. | No. 10235—5HBI—77/30994 | dated 2/9/1977 | Punjab Services (Medical Attendance) Rules 1940—Definition of family. |
| 7. | No. 1291—5HBI—78/4606 | dated 9/2/78 | Grant of free dental treatment to Punjab Government employees/pensioners and their dependents. |

| | | | |
|---|---|---|---|
| 8. | No. 10737—5HBI—77/4800 | dated 9/2/1978 | Punjab Services (M.A.) Rules, 1940—Reimbursement of the charges of medical treatment taken by Punjab Government employees from the Government dispensaries at S.A.S. Nagar. |
| 9. | No. 1277—5HBI—78/8069 | dated 9/3/1978 | Grant of free medical facilities to Punjab Govt. pensioners and their wives/husbands. |
| 10. | No. 9220—5HBI—78/78—/22699 | dated 28/6/1978 | Grant of fixed medical allowance for Punjab Government employees. |
| 11. | No. 10968—5HBI—78/27991 | dated 9/8/78 | Punjab Services (M.A.) Rules, 1940—Definition of the term 'Family.' |
| 12. | No. 55—11HBI—78/37781 | dated 2/11/78 | Grant of free dental treatment to Punjab Government employees and pensioners (retired members of A.I.S. and Judges). |
| 13. | No. 10078—11HBI—78/38606 | dated 10/11/78 | Reimbursement of Medical expenses incurred on Medical treatment received abroad-Policy. |
| 14. | No. 64—11HBI—78/40339 | dated 16/11/78 | Reimbursement of medical charges incurred for various Orthopaedic and Prosthetic appliances. |
| 15. | No. 159—11HBI—78/40337 | dated 18/11/1978 | Punjab Services (M.A.) Rules, 1940—Reimbursement of the cost of Heart pase-maker. |
| 16. | No. 126—11HBI—78/41738 | dated 29/11/1978 | Punjab Services (M.A.) Rules, 1940 |
| 17. | No. 445—11HBI—78/83 | dated 11/12/1978 | Grant of free medical facilities to Punjab Govt. pensioners and their wives/husbands. |
| 18. | No. 478—11HBI—78/88 | dated 13/12/1978 | Grant of fixed medical allowance for Punjab Govt. Employees exercise of option. |
| 19. | No. 5(5) 11HBI—79/85 | dated 2/4/1979 | Reimbursement for adjustment and replacement of artificial appliances in the disease like 'Polio.' |

*Copy of the letter No.14826-5HB-I-75/31389 dated 7th Jan.,1976 from the Secretary to Government, Punjab Health and Family Planning Department to All Heads of Departments Registrar of Punjab and Haryana High Court, Commissioners of Divisions D.Cs, Distt. and Sessions Judges in the Punjab Sub-Divisional Officers (C)*

*Subject*:- The Punjab Services (Medical Attendance) Rules ,1940--Liberalisation of Rules.

Sir,

Under the existing instructions issued vide Punjab Government letter No. 2450/4HB-IV-65/9631 dated the 23rd/24th March, 1965 Government employees and members of their families stationed at the places other than Chandigarh, Amritsar and Patiala are allowed to take treatment at the nearest specialised Institutions—both as Outdoor and Indoor patients in Punjab State with the approval of Chief Medical Officer (Now Called Civil Surgeon) concerned. Government have had under consideration the question of liberalising these instructions and it has been decided to authorise the Principal Medical Officer, Nangal, Talwara and Sunder Nagar to refer Punjab Government employees and members of their families stationed at Nangal, Talwara and Sunder Nagar for specialist Institutions in the Punjab State and at Chandigarh, both as out-door and indoor patients.

---

*Copy of the letter No. 3363-5HB-I-76/11320 dated 20th April, 1976 from the Secretary to Government Punjab, Health and Family Planning Department to All Heads of Departments at Chandigarh.*

*Sudject*: Punjab Services (Medical Attendance) Rules, 1940—Counter signnatures on essentiality certificates of those Govt. Servants who obtain treatment at Raj Bhawan Dispensary.

Sir,

In supersession of Punjab Government letter No. 5299-5HB-I-73/16851 dated the 13th July, 1973, I am directed to state that medical re-imbursement claims of Punjab Government employees who are stationed at Chandigarh and visit Punjab Raj Bhawan Dispensary, Chandigarh for treatment of themselves and members of their families, will hence forth be countersigned by the Director, Health Services or any other Officer of the Directorate of Health Services, Punjab authorised by the Director in this behalf. Countersigning will be subject to the instructions contained in Punjab Government letter No. 13191-5HB-I-75/27304, dated the 18th October, 1974 on the subject of appointment of Authorised Medical Attendants of various categories of Government Servants.

---

2. I am, therefore, to request you to bring these instructions to the notice of all concerned under your control.

*Copy of the letter No.2376-5HB-77 11314 dated 4th April, 1977 from the Secretary to Government, Punjab, Health and Family Planning Department to all Heads of Department, Registrar Punjab and Haryana High Court, Commissioner of Divisions, Distt. and Sessions Judges,*

*Deputy Commissioners and Sub-Divisional Officers (C) in the State.*

*Subject*:- Punjab Services (Medical Attendance) Rules, 1940—Definition of Family.

Sir,

I am directed to say that references have been received from some departments seeking clarification on the point whether the expenditure incurred on the Medical treatment of the spouse of a Government employee is reimbursable if the spouse is serving in some private institution. It is clarified that a Government servant cannot claim reimbursement of medical charges in respect of the treatment of any member of his family who is serving in any private institution and is, therefore, not dependent upon him. A copy of Punjab Government letter No. 14972-IHB-I-69, dated the 24th December, 1969 which contains detailed instructions on the point is enclosed for ready reference.

---

*Copy of the letter No. 5765/S-BH-III—76 dated 18th May, 1976 from Deputy Secretary Health for Secretary to Government, Punjab, Health and Family Planning Department to the Director, Health Services, Punjab, Chandigarh/The Director, Research and Medical Education, Punjab Chandigarh/The Director, Social Welfare, Punjab, Chandigarh/ The Director, Post Graduate Institute, Chandigarh/The Secretary, State Social Welfare Advisory Board, Chandigarh/The Secretary, Indian Red Cross Society Sector 16, Chandigarh.*

---

*Subject* : Recognition by the State Government of Navedak Prosthetic Centre, Daulat singh wala (Near Chandigarh)

An Artificial Limb Manufacturing Centre, called the Navedak Prosthetic Centre, has been established at village Daulat Singh Wala near Chandigarh on the Chandigarh-Delhi Road, by Col. D.S. Vohra. The Government is satisfied that the facilities available at this centre for the manufacture and supply of artificial limbs/surgical appliances and also for the fitting of Prosthetic aids and rehabilitation of the physically handicapped, is of the required standards. The Navedak Prosthetic Centre, Daulat singh wala has, therefore, been recognised by the Government for all purposes,such as consultation, treatment of patients for the supply and fitting of prosthetic aids, and re-imbursement of medical bills of Government servants.

---

*Copy of the letter No. 14693—5HB—76/33502, dated 7th October, 1976 from the Secretary to Government, Punjab, Health and Family Planning Departments to all Heads of Departments at Chandigarh.*

*Subject* :—Punjab Services (Medical Attendance) Rules, 1940 Countersignatures on Essentiality Certificates of these Government servants who obtain treatment at MLA Flat Dispensary.

'r,

I am directed to refer to the subject noted above and to state that a Dispensary is functioning in the MLA Flats at Chandigarh and Punjab Government employees stationed at Chandigarh can get treatment therefrom. It has been decided that medical re-imbursement claim of Punjab Government employees who get treatment from this dispensary, will hence forth be countersigned, where necessary by an officer of the Directorate of Health Services, Punjab, authorised by the Director in this be half.

2. I am, therefore, to request that these instructions may please be brought to the notice of all concerned under your control.

---

*Copy of the letter No. 10235—5HB—I—77/30294, dated 2nd September, 1977, from the Secretary to Government, Punjab, Health and Family Planning Department to all Heads of Departments, Registrar, Punjab and Haryana High Court, Commissioners of Divisions, District and Sessions Judges, Deputy Commissioners and Sub-Divisional Officers (C) in the Punjab* State.

---

*Subject* : Punjab Services (Medical Attendance) Rules, 1940 Definition of the term 'Family'.

Sir,

I am directed to invite a reference to Punjab Government circular letter No. 3362—5HBI—76 dated the 29th/30th March, 1976 where in decision of the Punjab Government to the effect that the Punjab Government employee's children employed on daily wages upto a rate of Rs 5/- per day may be deemed to be dependent on the Government employees was conveyed and to say that it has now been decided that the children of Punjab Government employees who are employed on daily wages not exceeding Rs. 6.30 a day will be deemed to be dependent on the Government employee for the purpose of Medical benefits under the Punjab Services (Medical Attendance) Rules, 1940.

2. This issues with the concurrence of the Finance Department *vide* their U.O. No. 2969—4FD(1)—77 dated the 12th August, 1977.

---

*Copy of circular letter No. 1231—5HB—I—78/4606, dated 9th February, 1978 from the Secretary to Government, Punjab, Health and Family Welfare Department to all the Heads of Departments and others and copies forwarded to all Financial Commissioners and Administrative Secretaries to Government, Punjab, Finance Secretary, A. G. Pb., and others.*

**Shri Hukam Chand** : On a point of order, Sir. (*Interruptions-noise*)

(At this stage, some hon. Members were speaking while sitting ** ** ** )

**Mr. Speaker** : What-ever the hon'ble Members are saying while sitting, should not form part of the proceedings.

**ਖੁਰਾਕ ਅਤੇ ਸਪਲਾਈਜ਼ ਮੰਤਰੀ** : ਜ਼ਿਲ੍ਹਾ ਪੱਧਰ ਤੇ... ...(ਵਿਘਨ)

**ਸ੍ਰੀ ਸਪੀਕਰ** : ਮੈਂ ਤਾਂ ਤੁਹਾਨੂੰ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਪੜ੍ਹਨ ਬਾਰੇ ਕਿਹਾ ਹੀ ਨਹੀਂ ਹੈ।

---

## RESUMPTION OF GENERAL DISCUSSION ON THE BUDGET ESTIMATES FOR THE YEAR 1979-80.

**ਸ੍ਰੀ ਮਦਨ ਮੋਹਨ ਮਿੱਤਲ (ਨੰਗਲ)** : ਜੋ 1979-80 ਦਾ ਬਜਟ ਸਾਡੇ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਉਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਪਰ ਕੁਝ ਗੱਲਾਂ ਜੋ ਕਿ ਇਸ ਬਜਟ ਵਿਚ ਨਹੀਂ ਆਈਆਂ ਹਨ, ਉਨ੍ਹਾਂ ਵਲ ਮੈਂ ਹੁਣ ਇਨ੍ਹਾਂ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਕ ਬੜੀ ਅਲਾਰਮਿੰਗ ਸਿਚੂਏਸ਼ਨ ਕ੍ਰੀਏਟ ਹੋਈ ਹੈ ਸਾਰੇ ਭਾਰਤਵਰਸ਼ ਵਿਚ ਅਤੇ ਖਾਸ ਤੌਰ ਤੇ ਪੰਜਾਬ ਵਿਚ। ** ** **

**Sardar Umrao Singh**: Mr. Speaker,....

**Mr. Speaker** I won't allow.

**Sardar Umrao Singh**: There should be no double standard.

**Sardar Gurdarshan Singh** ** ** ਸਪੀਕਰ ਸਾਹਿਬ, ਇਹ ਹਾਊਸ ਦੇ ਰੂਲਜ਼ ਹਨ ਕਿ ਜਿਹੜਾ ਆਦਮੀ ਹਾਊਸ ਵਿਚ ਹਾਜ਼ਰ ਨਾ ਹੋਵੇ ਔਰ ਆਪਣੇ ਆਪ ਨੂੰ ਡਿਫੈਂਡ ਨਾ ਕਰ ਸਕਦਾ ਹੋਵੇ, ਉਸ ਦਾ ਜ਼ਿਕਰ ਇਥੇ ਨਹੀਂ ਕਰਨਾ ਚਾਹੀਦਾ। Mr. Speaker he has talked about ** ** **

**Mr. Speaker** The matter referred to the ** ** ** should be expunged. This should not form part of the proceedings of this House.

**ਸ੍ਰੀ ਮਦਨ ਮੋਹਨ ਮਿਤਲ** : ਮੈਂ ਅਰਜ਼ ਕਰ ਰਿਹਾ ਸੀ ਕਿ ਹਿੰਦੁਸਤਾਨ ਦੀ ਡੈਮੋਕਰੇਸੀ ਨੂੰ ਕਿੱਲ ਕਰਨ ਵਾਸਤੇ ਇਥੇ ਪੈਸਾ ਲੁਟਾਇਆ ਗਿਆ ਹੈ ਔਰ ਇਸ ਪੈਸੇ ਦਾ ਹਿੱਸਾ ਪੰਜਾਬ ਵਿਚ ਵੀ ਆਇਆ ਹੈ, ਜਿਸ ਨਾਲ ਕਿ ਸਾਡੀ ਜਮਹੂਰੀਅਤ ਨੂੰ ਪਾਈਲਿਊਟ ਕੀਤਾ ਗਿਆ ਹੈ। ਅਗਰ ਪੰਜਾਬ ਵਿਚ ਪੈਸਾ ਆਇਆ ਹੈ ਤਾਂ ਉਸ ਦੀ ਇਨਕੁਆਇਰੀ ਹੋਣੀ

---

**Expunged as ordered by the Chair.

ਚਾਹੀਦੀ ਹੈ । ਅਗਰ ਉਨ੍ਹਾਂ ਦੀ ਸਟੇਟਮੈਂਟ ਦਰੁਸਤ ਹੈ ਔਰ ਇਥੇ ਪੈਸਾ ਲਿਆ ਗਿਆ ਹੈ ਤਾਂ ਜਿਨ੍ਹਾਂ ਨੇ ਪੈਸਾ ਲਿਆ ਹੈ ਉਨ੍ਹਾਂ ਦੇ ਖਿਲਾਫ ਐਂਟੀ ਨੈਸ਼ਨਲ ਐਕਟਿਵਿਟੀ ਐਕਟ ਅਧੀਨ ਕਾਰਵਾਈ ਹੋਣੀ ਚਾਹੀਦੀ ਹੈ ਔਰ ਉਨ੍ਹਾਂ ਤੇ ਐਕਸ਼ਨ ਹੋਣਾ ਚਾਹੀਦਾ ਹੈ । ਇਹ ਬੜੀ ਭਾਰੀ ਲਾਹਨਤ ਹੈ ਔਰ ਇਸ ਦਾ ਫੈਸਲਾ ਹੋਣਾ ਚਾਹੀਦਾ ਹੈ ।

10.28 ਸਵੇਰੇ (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਮਾਨਯੋਗ ਮੈਂਬਰ ਕਿਸੇ ਦਾ ਨਾਂ ਨਹੀਂ ਲੈ ਰਹੇ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਤੁਹਾਡਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ । ਤੁਸੀਂ ਹਾਊਸ ਦਾ ਟਾਈਮ ਵੇਸਟ ਕਰ ਰਹੇ ਹੋ ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । Please take your seat. I am sorry.

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠ ਜਾਓ ।

**ਸਰਦਾਰ ਬੇਅੰਤ ਸਿੰਘ** ** ** **

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠ ਜਾਓ । ਤੁਸੀਂ ਹਾਊਸ ਦਾ ਸਮਾਂ ਵੇਸਟ ਕਰ ਰਹੇ ਹੋ ।

**ਸ੍ਰੀ ਮਦਨ ਮੋਹਨ ਮਿੱਤਲ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਮੁਲਕ ਨੂੰ ਤਬਾਹ ਕਰਨ ਦੀ ਕੋਸ਼ਿਸ਼ ਕੀਤੀ । ਇਸ ਕਿਸਮ ਦੀਆਂ ਇਨ੍ਹਾਂ ਨੇ ਗੱਲਾਂ ਕੀਤੀਆਂ । (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**Mr. Deputy Speaker** : This is no point of order.

**ਸ੍ਰੀ ਓਮ ਪ੍ਰਕਾਸ਼ ਗੁਪਤਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਬਣਦਾ ।

**Expunged as ordered by the Chair.

ਸਰਦਾਰ ਉਮਰਾਓ ਸਿੰਘ : ਡਿਪਟੀ ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਖਾਹ ਮਖਾਹ ਹਾਊਸ ਵਿਚ ਤਲਖੀ ਆ ਗਈ ਹੈ । ਜਿਹੜਾ ਵਿਅਕਤੀ ਹਾਊਸ ਵਿਚ ਹਾਜ਼ਰ ਨਹੀਂ ਉਸ ਦੇ ਮੁਤੱਲਕ ਰਿਮਾਰਕਸ ਨਹੀਂ ਦੇਣੇ ਚਾਹੀਦੇ । ਜਦ ਅਕਾਲੀ ਮੈਂਬਰਾਂ ਦੇ ਬਾਰੇ ਸਮਗਲਿੰਗ ਦੀ ਕੋਈ ਗੱਲ ਕੀਤੀ ਜਾਂਦੀ ਹੈ ਤਾਂ ਉਹ ਕਟਵਾ ਦਿੰਦੇ ਹੋ ਪਰ ਉਨ੍ਹਾਂ ਵੱਲੋਂ ਕਹੀ ਹੋਈ ਗੱਲ ਤੁਸੀਂ ਕਟਵਾਉਂਦੇ ਨਹੀਂ ਸੋ ਇਸ ਕਿਸਮ ਦਾ ਡਬਲ ਸਟੈਂਡਰਡ ਨਹੀਂ ਹੋਣਾ ਚਾਹੀਦਾ ।

ਸ੍ਰੀ ਡਿਪਟੀ ਸਪੀਕਰ : ਉਹ ਪੋਰਸ਼ਨ ਐਕਸਪੰਜ ਕਰ ਦਿਤਾ ਹੈ ।

ਕਾਮਰੇਡ ਸੱਤ ਪਾਲ ਡਾਂਗ : ** ** **

**Mr. Deputy Speaker** : This is no point of order.

ਸ੍ਰੀ ਮਦਨ ਮੋਹਨ ਮਿੱਤਲ : ਇਸ ਕਿਤਾਬ ਵਿਚ ਜੋ ਐਲੀਗੇਸ਼ਨ ਲੱਗੇ ਹਨ ਇਹ ਬੜੇ ਸੀਰੀਅਸ ਹਨ । ਇਸ ਨਾਲ ਸਾਡੇ ਦੇਸ਼ ਦੀ ਜਮਹੂਰੀਅਤ ਨੂੰ ਬੜਾ ਭਾਰੀ ਚੈਲੰਜ ਹੈ। ਭਾਵੇਂ ਇਹ ਐਲੀਗੇਸ਼ਨ ਹਿੰਦੁਸਤਾਨ ਦੇ ਕਿਸੇ ਵੱਡੇ ਲੀਡਰ ਦੇ ਖਿਲਾਫ ਹਨ ਜਾਂ ਪੰਜਾਬ ਦੇ ਕਿਸੇ ਲੀਡਰ ਦੇ ਖਿਲਾਫ ਹਨ, ਉਸ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ । ਮੈਂ ਇਹ ਵੀ ਕਹਾਂਗਾ ਕਿ ਅਗਰ ਇਲਜ਼ਾਮ ਗਲਤ ਵੀ ਹੋਣ ਤਾਂ ਵੀ ਇਸ ਦੀ ਜਾਂਚ ਪੜਤਾਲ ਹੋਣੀ ਚਾਹੀਦੀ ਹੈ । ਇਸ ਤਰ੍ਹਾਂ ਸਾਡੇ ਪੁਲਿਟੀਕਲ ਕੈਰੀਅਰ ਤੇ ਧੱਬਾ ਹੈ । ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਹਿੰਦੁਸਤਾਨ ਵਿਚ ਜੋ 30 ਸਾਲ ਰਾਜ ਕਰਦੇ ਰਹੇ ਹਨ ਇਹ ਬਾਹਰਲੇ ਮੁਲਕਾਂ ਤੋਂ ਪੈਸੇ ਲੈ ਕੇ ਦੇਸ਼ ਦੇ ਢਾਂਚੇ ਨੂੰ ਚਲਾਉਂਦੇ ਰਹੇ ਹਨ । ਇਨ੍ਹਾਂ ਨੇ ਬਾਹਰੋਂ ਪੈਸਾ ਲਿਆਕੇ ਇਥੋਂ ਦੀਆਂ ਦੂਸਰੀਆਂ ਤਾਕਤਾਂ ਨੂੰ ਹਰਾਉਣ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ । ਇਨ੍ਹਾਂ ਨੇ ਸਾਨੂੰ ਹਰਾਉਣ ਲਈ ਹਰ ਕੋਸ਼ਿਸ਼ ਕੀਤੀ । ਇਹ ਅਮਰੀਕਾ ਦਾ ਪੈਸਾ ਵਰਤਦੇ ਰਹੇ। ਇਸ ਬਾਰੇ ਇਨਕੁਆਇਰੀ ਹੋਣੀ ਚਾਹੀਦੀ ਹੈ ।

ਸਰਦਾਰ ਗੁਰਦਰਸ਼ਨ ਸਿੰਘ : ਡਿਪਟੀ ਸਪੀਕਰ ਸਾਹਿਬ, ਇਹ ਗਲਤ ਗੱਲਾਂ ਕਰ ਰਹੇ ਹਨ ।

ਸ੍ਰੀ ਡਿਪਟੀ ਸਪੀਕਰ : ਤੁਸੀਂ ਇੰਟਰੱਪਟ ਨਾ ਕਰੋ ! ਜਿਸ ਵੇਲੇ ਤੁਹਾਨੂੰ ਬੋਲਣ ਲਈ ਸਮਾਂ ਮਿਲੇਗਾ, ਤੁਸੀਂ ਕਹਿ ਲੈਣਾ ।

ਸਰਦਾਰ ਗੁਰਦਰਸ਼ਨ ਸਿੰਘ : ** ** **

**Mr. Deputy Speaker** : This is no point of order.

ਚੌਧਰੀ ਕਾਂਸ਼ੀ ਰਾਮ : ** ** **

**Mr. Deputy Speaker** : This is no point of order.

ਚੌਧਰ ਕਾਂਸ਼ੀ ਰਾਮ : ** ** **

**Mr. Deputy Speaker** : You are wasting the time of the House. ਤੁਸੀਂ ਬੈਠ ਜਾਓ । This is no point of order.

ਸਾਥੀ ਰੂਪ ਲਾਲ : ** ** **

**Mr. Deputy Speaker** : This is no point of order.

**Expunged as ordered by the Chair.

**ਸ਼੍ਰੀ ਮਦਨ ਮੋਹਨ ਮਿੱਤਲ** : ਇਸ ਦੇ ਨਾਲ ਹੀ ਮੈਂ ਕੁਝ ਹੋਰ ਗੱਲਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਜਿਥੋਂ ਤਕ ਖੇਤੀ ਦੀ ਪੈਦਾਵਾਰ ਦਾ ਸਵਾਲ ਹੈ, ਭਾਵੇਂ ਅਨਾਜ ਦੀ ਗੱਲ ਹੈ, ਭਾਵੇਂ ਗੰਨੇ ਦੀ ਗੱਲ ਹੈ ਅਤੇ ਭਾਵੇਂ ਪੋਟੈਟੋਜ਼ ਦੀ ਗੱਲ ਹੈ, ਇਨ੍ਹਾਂ ਫਸਲਾਂ ਦੀ ਪੈਦਾਵਾਰ ਬਹੁਤ ਹੋਈ ਹੈ। ਆਲੂਆਂ ਦੀ ਪੈਦਾਵਾਰ ਬਹੁਤ ਹੋਈ ਹੈ। ਇਸ ਬਾਰੇ ਸਰਕਾਰ ਨੇ ਕਿਸਾਨਾਂ ਨੂੰ ਖਜ਼ਾਨੇ ਵਿਚੋਂ ਕੁਝ ਸਬਸਿਡੀ ਵੀ ਦਿਤੀ ਹੈ। ਪੈਦਾਵਾਰ ਕੁਝ ਚੁਕੀ ਵੀ ਗਈ ਪਰ ਇਸ ਸਾਲ ਆਲੂਆਂ ਦੀ ਬੋਰੀ ਦਾ ਰੇਟ 50 ਰੁਪਏ ਮੁਕੱਰਰ ਕੀਤਾ ਗਿਆ ਪਰ ਕਿਸਾਨ ਨੂੰ ਉਨ੍ਹਾਂ ਦੀ ਪੂਰੀ ਕੀਮਤ ਨਹੀਂ ਮਿਲੀ। ਕਈ ਥਾਵਾਂ ਤੇ ਇਹ ਦੇਖਿਆ ਗਿਆ ਕਿ ਜੋ ਇਨਸਪੈਕਟਰ ਖਰੀਦ ਕਰਦੇ ਰਹੇ ਉਨ੍ਹਾਂ ਨੇ ਕਿਸਾਨਾਂ ਕੋਲੋਂ ਮਾਲ ਨਹੀਂ ਲਿਆ ਅਤੇ ਇਸ ਦੇ ਮੁਕਾਬਲੇ ਵਿਚ ਮਾਰਕਿਟ ਵਿਚੋਂ ਆਲੂ 17-18 ਰੁਪਏ ਦੇ ਹਿਸਾਬ ਨਾਲ ਲੈ ਕੇ, ਪੈਕ ਕਰ ਲਏ ਅਤੇ ਦਿਖਾ ਇਹ ਦਿਤਾ ਕਿ ਕਿਸਾਨਾਂ ਕੋਲੋਂ ਆਲੂ ਖਰੀਦੇ ਹਨ। ਇਸ ਤਰ੍ਹਾਂ ਪ੍ਰਾਫਿਟ ਆਪਣੇ ਬੋਝੇ ਵਿਚ ਪਾ ਲਿਆ। ਇਸੇ ਤਰ੍ਹਾਂ ਦੀ ਘਟਨਾ ਨਗਲ ਵਿਚ ਵੀ ਹੋਈ ਹੈ। ਇਸੇ ਤਰ੍ਹਾਂ ਹੀ ਹੋਰ ਮੰਡੀਆਂ ਵਿਚ ਵੀ ਹੋਇਆ ਹੈ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਜਿਨ੍ਹਾਂ ਕਰਮਚਾਰੀਆਂ ਨੇ ਇਸ ਤਰ੍ਹਾਂ ਹੇਰਾਫੇਰੀ ਕੀਤੀ ਹੈ ਉਨ੍ਹਾਂ ਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ। ਉਨ੍ਹਾਂ ਦੇ ਖਿਲਾਫ ਡਿਪਾਰਟਮੈਂਟਲ ਔਰ ਲੀਗਲ ਐਕਸ਼ਨ ਲੈਣਾ ਚਾਹੀਦਾ ਹੈ।

ਪਨਸੱਪ ਦੀਅ ਦੁਕਾਨਾਂ ਖੋਲ੍ਹੀਆਂ ਗਈਆਂ ਹਨ ਤਾਕਿ ਕੰਜ਼ਿਊਮਰ ਨੂੰ, ਲੇਬਰ ਨੂੰ, ਮਾਲ ਠੀਕ ਕੀਮਤ ਤੇ ਮਿਲ ਸਕੇ। ਇਸ ਬਾਰੇ ਮੈਂ ਸਰਕਾਰ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਪ੍ਰਾਈਸ ਲਾਈਨ ਕੰਟਰੋਲ ਕਰਕੇ ਰੱਖੀ ਹੈ ਅਤੇ ਲੋਕਾਂ ਨੂੰ ਅਸੈਂਸ਼ੀਅਲ ਕਮਾਡਿਟੀਜ਼ ਦਿਤੀਆਂ ਜਾ ਰਹੀਆਂ ਹਨ। ਪਨਸੱਪ ਦੀਆਂ ਦੁਕਾਨਾਂ ਤੇ ਜਿਹੜਾ ਮਾਲ ਆਉਂਦਾ ਹੈ ਉਸ ਦਾ ਅਤੇ ਮਾਰਕਿਟ ਰੇਟ ਦਾ ਬੜਾ ਫਰਕ ਹੈ। ਪਨਸੱਪ ਦੇ ਜੋ ਇੰਸਪੈਕਟਰਜ਼ ਹਨ, ਜੋ ਸੇਲਜ਼ਮੈਨ ਹਨ ਸਾਰਿਆਂ ਨੇ ਮਿਲ ਕੇ ਉਸ ਦੇ ਵਿਚੋਂ ਪੈਸੇ ਦਾ ਘੱਪਲਾ ਕੀਤਾ ਹੈ ਔਰ ਇਸ ਨਾਲ ਪਨਸੱਪ ਦੀਆਂ ਦੁਕਾਨਾਂ ਨੂੰ ਘਾਟਾ ਪੈਂਦਾ ਰਿਹਾ ਹੈ, ਜਿਸ ਦੇ ਲਈ ਹਾਹਾਕਾਰ ਮਚ ਰਹੀ ਹੈ। ਇਸ ਦੇ ਲਈ ਮੈਂ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਕੋਈ ਨਿਗਰਾਨ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ ਕਿਉਂਕਿ ਇਸ ਵੇਲੇ ਪੋਜ਼ੀਸ਼ਨ ਇਹ ਹੈ ਕਿ ਜੇ ਕੋਈ ਪਬਲਿਕਮੈਨ ਚੈਕ ਕਰਦਾ ਹੈ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਤੁਹਾਨੂੰ ਚੈਕ ਕਰਨ ਦਾ ਕੋਈ ਅਧਿਕਾਰ ਨਹੀਂ ਹੈ। ਇਸ ਲਈ ਮੈਂ ਇਹ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਸਰਕਾਰੀ ਖਜ਼ਾਨੇ ਵਿਚੋਂ ਸਬਸੀਡਾਈਜ਼ਡ ਰੇਟਸ ਤੇ ਜੋ ਲੋਕਾਂ ਨੂੰ ਚੀਜ਼ਾਂ ਦੇਣ ਵਾਸਤੇ ਦੁਕਾਨਾਂ ਇਹ ਖੋਲ੍ਹੀਆਂ ਗਈਆਂ ਹਨ ਉਸ ਦਾ ਆਮ ਕੰਜ਼ਿਊਮਰਜ਼ ਨੂੰ ਵੀ ਫਾਇਦਾ ਹੋ ਸਕੇ ਅਤੇ ਸਰਕਾਰ ਦੇ ਖਜ਼ਾਨੇ ਦੀ ਜੋ ਚੋਰੀ ਹੁੰਦੀ ਹੈ ਉਹ ਵੀ ਬਚ ਸਕੇ ਇਸ ਲਈ ਸਰਕਾਰ ਨੂੰ ਨਿਗਰਾਨ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ ਜਿਹੜੀਆਂ ਕਿ ਇਹ ਚੀਜ਼ਾਂ ਚੈਕ ਕਰ ਸਕਣ।

ਦੂਸਰੀ ਗੱਲ, ਡਿਪਟੀ ਸਪੀਕਰ ਸਾਹਿਬ, ਜਿਹੜੀ ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਉਹ ਟੀਚਰਜ਼ ਦੇ ਬਾਰੇ ਹੈ। ਪ੍ਰਾਈਵੇਟ ਟੀਚਰਜ਼ ਨੂੰ ਹਾਲਾਂ ਕਿ ਸਿਕਿਉਰਿਟੀ ਆਫ਼ ਸਰਵਿਸ ਦੇਣ ਲਈ ਇਸ ਦਾ ਬਿਲ ਅਸੀਂ ਪਿਛੇ ਜਿਹੇ ਪਾਸ ਕੀਤਾ ਹੈ ਪਰ ਉਸ ਦੇ ਵਿਚ ਕੁਝ ਖਾਮੀਆਂ ਹਨ। ਮੈਂ ਪਿਛਲੇ ਸੈਸ਼ਨ ਵਿਚ ਵੀ ਇਹ ਗੱਲ

[ਸ੍ਰੀ ਮਦਨ ਮੋਹਨ ਮਿੱਤਲ]

ਸਰਕਾਰ ਦੇ ਧਿਆਨ ਵਿਚ ਲਿਆਂਦੀ ਸੀ ਲੇਕਿਨ ਹਾਲੀਂ ਤਕ ਇਹ ਖਾਮੀ ਦੂਰ ਨਹੀਂ ਕੀਤੀ ਗਈ। ਅਗਰ ਕਿਸੇ ਪ੍ਰਾਈਵੇਟ ਟੀਚਰ ਨੂੰ ਸਰਵਿਸ ਵਿਚੋਂ ਕਢਿਆ ਜਾਂਦਾ ਹੈ ਤਾਂ ਉਸ ਦੇ ਲਈ ਅਪੀਲ ਡਿਪਟੀ ਕਮਿਸ਼ਨਰ ਨੂੰ ਲਾਈ ਕਰਦੀ ਹੈ ਔਰ ਡਿਪਟੀ ਕਮਿਸ਼ਨਰ ਤੋਂ ਬਾਦ ਇਹ ਕਮਿਸ਼ਨਰ ਕੋਲ ਲਾਈ ਕਰਦੀ ਹੈ। ਅਗਰ ਡਿਪਟੀ ਕਮਿਸ਼ਨਰ ਜਾਂ ਕਮਿਸ਼ਨਰ ਉਸ ਟੀਚਰ ਨੂੰ ਬਹਾਲ ਕਰ ਦੇਵੇ ਤਾਂ ਇਸ ਐਕਟ ਦੇ ਵਿਚ ਕੋਈ ਐਸੀ ਸੈਕਸ਼ਨ ਨਹੀਂ ਜਿਸ ਦੁਆਰਾ ਉਹ ਆਦਮੀ ਉਨ੍ਹਾਂ ਆਰਡਰਾਂ ਨੂੰ ਐਨਫੋਰਸ ਕਰਵਾ ਸਕੇ। ਇਸ ਐਕਟ ਦੇ ਵਿਚ ਕੋਈ ਐਸਾ ਪ੍ਰੋਵੀਜ਼ਨ ਨਹੀਂ ਜਿਸ ਦੁਆਰਾ ਉਹ ਆਰਡਰ ਜੋ ਪਾਸ ਹੋਏ ਹਨ ਉਨ੍ਹਾਂ ਦੀ ਇਨਫੋਰਸਮੈਂਟ ਹੋਵੇ, ਲਾਗੂ ਹੋਵੇ। That order should be made enforceable like civil decree or enforceable like revenue or criminal order. ਇਸ ਵਾਸਤੇ ਇਸ ਐਕਟ ਵਿਚ ਤਰਮੀਮ ਕਰਕੇ ਇਸ ਤਰ੍ਹਾਂ ਦਾ ਕੋਈ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ ਕਿ ਉਹ ਆਰਡਰ ਲਾਗੂ ਕੀਤੇ ਜਾਣ ਜਿਸ ਦੇ ਨਾਲ ਪ੍ਰਾਈਵੇਟ ਟੀਚਰ ਦੀ ਸਿਕਿਓਰਿਟੀ ਵੀ ਹੋਵੇ ਅਤੇ ਜੋ ਉਸ ਦੇ ਹੱਕ ਵਿਚ ਫੈਸਲਾ ਹੋਵੇ ਉਸ ਦੀ ਇਨਫੋਰਸਮੈਂਟ ਵੀ ਹੋ ਸਕੇ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਕ ਗੱਲ ਜੋ ਪ੍ਰਾਈਵੇਟ ਸਕੂਲਾਂ ਵਿਚ ਦੇਖਣ ਵਿਚ ਆਈ ਹੈ ਕਿ ਪ੍ਰਾਈਵੇਟ ਟੀਚਰਜ਼ ਨੂੰ ਜੋ ਤਨਖਾਹ ਮਿਲਦੀ ਹੈ ਉਹ ਠੀਕ ਨਹੀਂ ਮਿਲਦੀ। ਹਾਲਾਂ ਕਿ ਸਰਕਾਰ ਉਨ੍ਹਾਂ ਨੂੰ ਇਤਨਾ ਪੈਸਾ ਦਿੰਦੀ ਹੈ ਪਰ ਇਹੋ ਜਿਹਾ ਕੋਈ ਸਿਲਸਿਲਾ ਨਹੀਂ ਜਿਸ ਨਾਲ ਇਹ ਚੈਕ ਕੀਤਾ ਜਾ ਸਕੇ ਕਿ ਉਨ੍ਹਾਂ ਨੂੰ ਤਨਖਾਹ ਸਹੀ ਮਿਲ ਰਹੀ ਹੈ ਜਾਂ ਨਹੀਂ। ਕੁਝ ਸਕੂਲਾਂ ਵਿਚ ਤਨਖਾਹ ਚੈਕ ਰਾਹੀਂ ਦਿੱਤੀ ਜਾਂਦੀ ਹੈ ਪਰ ਕੁਝ ਸਕੂਲਾਂ ਦੀਆਂ ਜੋ ਮਨੇਜਮੈਂਟਸ ਹਨ ਖਾਸ ਤੌਰ ਤੇ ਜਿਹੜੇ ਕਿਸੇ ਦੇ ਪ੍ਰਸਨਲ ਸਕੂਲ ਹਨ ਉਥੇ ਟੀਚਰਜ਼ ਨੂੰ ਤਨਖਾਹ ਬਹੁਤ ਘਟਾ ਕੇ ਦਿੰਦੇ ਹਨ। ਡਿਪਟੀ ਸਪੀਕਰ ਸਾਹਿਬ, ਜਦ ਉਨ੍ਹਾਂ ਟੀਚਰਜ਼ ਦੀ ਗੌਰਮਿੰਟ ਸਕੂਲਾਂ ਦੇ ਟੀਚਰਜ਼ ਨਾਲ ਪੈਰਿਟੀ ਹੈ ਤਾਂ ਉਨ੍ਹਾਂ ਨੂੰ ਵੀ ਤਨਖਾਹ ਗੌਰਮਿੰਟ ਟੀਚਰਜ਼ ਦੀ ਤਰ੍ਹਾਂ ਟਰੈਜ਼ਰੀ ਵਿਚੋਂ ਮਿਲਣੀ ਚਾਹੀਦੀ ਹੈ। ਜਿਸ ਤਰ੍ਹਾਂ ਗੌਰਮਿੰਟ ਸਕੂਲਾਂ ਦੇ ਟੀਚਰਜ਼ ਨੂੰ ਤਨਖਾਹ ਮਿਲਦੀ ਹੈ ਇਸੇ ਤਰ੍ਹਾਂ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਨੂੰ ਵੀ ਤਨਖਾਹ ਮਿਲਣੀ ਚਾਹੀਦੀ ਹੈ। (ਵਿਘਨ) ਇਸ ਦੇ ਨਾਲ ਟੀਚਰਜ਼ ਵਿਚ ਬੜੀ ਡਿਸਸੈਟਿਸਫੈਕਸ਼ਨ ਹੈ ਅਤੇ ਸਮੇਂ ਸਮੇਂ ਤੇ ਜਿਹੜੀਆਂ ਉਹ ਐਜੀਟੇਸ਼ਨਾਂ ਕਰਦੇ ਹਨ ਅਗਰ ਉਨ੍ਹਾਂ ਨੂੰ ਤਨਖਾਹ ਗੌਰਮਿੰਟ ਸਕੂਲ ਟੀਚਰਜ਼ ਵਾਂਗ ਮਿਲ ਜਾਵੇ ਤਾਂ ਉਹ ਇਹਨਾਂ ਐਜੀਟੇਸ਼ਨਾਂ ਤੋਂ ਵੀ ਬਚ ਸਕਦੇ ਹਨ ਅਤੇ ਐਜੀਟੇਸ਼ਨਾਂ ਤੋਂ ਹੱਟ ਕੇ ਬੱਚਿਆਂ ਦੀ ਪੜ੍ਹਾਈ ਵਲ ਆਪਣਾ ਧਿਆਨ ਦੇ ਸਕਦੇ ਹਨ। ਇਹ ਗੱਲ ਬਿਲਕੁਲ ਕਿਸੇ ਕੋਲੋਂ ਭੁਲੀ ਹੋਈ ਨਹੀਂ ਕਿ ਪੜ੍ਹਾਈ ਦਾ ਸਟੈਂਡਰਡ ਪ੍ਰਾਈਵੇਟ ਸਕੂਲਾਂ ਦਾ ਗੌਰਮਿੰਟ ਸਕੂਲਾਂ ਦੇ ਸਟੈਂਡਰਡ ਨਾਲੋਂ ਬਹੁਤ ਅੱਛਾ ਹੈ। ਇਸ ਕਰਕੇ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਨਾਲ ਜੋ ਇਹ ਵਿੱਤਕਰਾ ਹੈ ਉਹ ਦੂਰ ਕਰਨਾ ਚਾਹੀਦਾ ਹੈ। ਜੇ ਇਹ ਵਿੱਤਕਰਾ ਦੂਰ ਕਰ ਦਿੱਤਾ ਜਾਵੇ ਤਾਂ ਮੇਰਾ ਖਿਆਲ ਹੈ ਕਿ ਇਨ੍ਹਾਂ ਸਕੂਲਾਂ ਦੀ ਪੜ੍ਹਾਈ ਹੋਰ ਅੱਛੀ ਹੋ ਸਕਦੀ ਹੈ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੇ ਵਿਚ ਪਿੰਡਾਂ ਅਤੇ ਸ਼ਹਿਰਾਂ ਦੇ ਸਕੂਲਾਂ ਵਿਚ ਵੀ ਬੜਾ ਵਿੱਤਕਰਾ ਕੀਤਾ ਗਿਆ ਹੈ। ਮੈਂ ਪਹਿਲਾਂ ਵੀ ਇਹ ਗੱਲ ਉਦੋਂ ਦੇ

ਐਜੂਕੇਸ਼ਨ ਮਨਿਸਟਰ ਸਾਹਿਬ, ਸਰਦਾਰ ਸੁਖਜਿੰਦਰ ਸਿੰਘ, ਦੇ ਨੋਟਿਸ ਵਿਚ ਲਿਆਂਦੀ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਇਸ ਗਲ ਵਲ ਧਿਆਨ ਦਿੱਤਾ ਜਾਵੇਗਾ ਪਰ ਹਾਲੀਂ ਤਕ ਕੋਈ ਅਮਲ ਨਹੀਂ ਹੋਇਆ । (ਵਿਘਨ) ਪਿੰਡਾਂ ਦੇ ਵਿਚ ਜਦੋਂ ਕੋਈ ਸਕੂਲ ਬਣਾਇਆ ਜਾਂਦਾ ਹੈ ਤਾਂ ਉਸ ਦੇ ਵਾਸਤੇ ਬਿਲਡਿੰਗ ਪਿੰਡ ਦੇ ਲੋਕ ਬਣਾ ਕੇ ਦਿੰਦੇ ਹਨ । ਪਿੰਡ ਵਾਲਿਆਂ ਵਲੋਂ ਬਿਲਡਿੰਗ ਬਣਾ ਕੇ ਦੇਣ ਦੇ ਬਾਵਜੂਦ ਵੀ ਗੌਰਮਿੰਟ ਉਸ ਬਿਲਡਿੰਗ ਨੂੰ ਟੇਕ ਓਵਰ ਨਹੀਂ ਕਰਦੀ । ਇਹ ਕਿਉਂ ਟੇਕ ਓਵਰ ਨਹੀਂ ਕਰਦੀ ਕਿਉਂਕਿ ਟੇਕ ਓਵਰ ਕਰਨ ਦੇ ਨਾਲ ਇਹ ਸਰਕਾਰ ਦੀ ਜ਼ਿੰਮੇਵਾਰੀ ਬਣ ਜਾਂਦੀ ਹੈ ਕਿ ਉਸ ਦੀ ਮੇਨਟੇਨੈਂਸ ਕਰਵਾਏ, ਵਾਈਟ ਵਾਸ਼ਿੰਗ ਵਗੈਰਾ ਕਰਵਾਏ । ਇਹ ਸਾਰੀ ਗੌਰਮਿੰਟ ਦੀ ਲਾਇਬਿਲਟੀ ਬਣ ਜਾਂਦੀ ਹੈ । ਉਸ ਬਿਲਡਿੰਗ ਤੇ ਜੋ ਕੰਮ ਵੀ ਹੋਵੇਗਾ ਉਹ ਸਰਕਾਰ ਦਾ ਹੋਵੇਗਾ । ਇਸ ਕਰਕੇ ਉਸ ਬਿਲਡਿੰਗ ਨੂੰ ਟੇਕ ਓਵਰ ਕਰਨ ਵਿਚ ਦੇਰੀ ਕੀਤੀ ਜਾਂਦੀ ਹੈ । ਜਦੋਂ ਬਿਲਡਿੰਗ ਪਿੰਡ ਵਾਲੇ ਬਣਾ ਕੇ ਦੇਣ ਅਤੇ ਸਰਕਾਰ ਫੌਰੀ ਤੌਰ ਤੇ ਉਸ ਨੂੰ ਟੇਕ ਓਵਰ ਨਾ ਕਰੇ ਤਾਂ ਇਟ ਇਜ਼ ਏ ਸਲੱਰ ਓਨ ਦੀ ਗੌਰਮਿੰਟ । ਸ਼ਹਿਰਾਂ ਵਿਚ ਜਦੋਂ ਕੋਈ ਸਕੂਲ ਬਣਾਇਆ ਜਾਂਦਾ ਹੈ ਤਾਂ ਉਥੇ ਜ਼ਮੀਨ ਵੀ ਸਰਕਾਰ ਐਕੁਆਇਰ ਕਰਦੀ ਹੈ ਅਤੇ ਬਿਲਡਿੰਗ ਵਗੈਰਾ ਵੀ ਆਪ ਬਣਾਉਂਦੀ ਹੈ ਪਰ ਪਿੰਡਾਂ ਵਿਚ ਅਗਰ ਕੋਈ ਸਕੂਲ ਬਣਾਉਣਾ ਹੋਵੇ ਤਾਂ ਪਿੰਡ ਦੇ ਲੋਕ ਬਿਲਡਿੰਗ ਬਣਾ ਕੇ ਦਿੰਦੇ ਹਨ, ਜ਼ਮੀਨ ਵੀ ਦਿੰਦੇ ਹਨ ਪਰ ਉਹ ਬਿਲਡਿੰਗ ਜਲਦੀ ਟੇਕ ਓਵਰ ਨਹੀਂ ਕੀਤੀ ਜਾਂਦੀ । ਇਸ ਦੇ ਲਈ ਮੇਰਾ ਇਕ ਸੁਝਾਵ ਹੈ ਕਿ ਜੇ ਉਹ ਬਿਲਡਿੰਗ ਫੌਰੀ ਤੌਰ ਤੇ ਗੌਰਮਿੰਟ ਟੇਕ ਓਵਰ ਨਹੀਂ ਕਰ ਸਕਦੀ ਤਾਂ ਜਿੰਨਾ ਚਿਰ ਉਹ ਬਿਲਡਿੰਗ ਟੇਕ ਓਵਰ ਨਾ ਕੀਤੀ ਜਾਵੇ ਉਤਨਾ ਚਿਰ ਉਸ ਦੇ ਲਈ ਕੋਈ ਰੈਂਟ ਵਗੈਰਾ ਦੀ ਸ਼ਕਲ ਵਿਚ ਕੋਈ ਕਮਪਨਸੇਸ਼ਨ ਦੇ ਤੌਰ ਤੇ ਪੈਸਾ ਦਿਤਾ ਜਾਵੇ ਤਾਂ ਕਿ ਉਹ ਉਸ ਸਕੂਲ ਦੀ ਬਿਲਡਿੰਗ ਨੂੰ ਮੇਨਟੇਨ ਕਰ ਸਕਣ । ਕਈ ਪੰਚਾਇਤਾਂ ਤਾਂ ਬਿਲਡਿੰਗ ਦੀ ਐਕਸਟੈਨਸ਼ਨ ਵੀ ਕਰ ਸਕਦੀਆਂ ਹਨ ਅਤੇ ਉਨ੍ਹਾਂ ਨੂੰ ਮੇਨਟੇਨ ਵੀ ਕਰ ਸਕਦੀਆਂ ਹਨ ਲੇਕਿਨ ਬਹੁਤ ਸਾਰੀਆਂ ਪੰਚਾਇਤਾਂ ਐਸੀਆਂ ਹਨ, ਖਾਸ ਤੌਰ ਤੇ ਜਿਹੜੇ ਪਛੜੇ ਹੋਏ ਇਲਾਕੇ ਹਨ, ਜਿਥੇ ਸਿਰਫ ਲੋਕ ਇਹੀ ਚਾਹੁੰਦੇ ਹਨ ਕਿ ਸਕੂਲ ਖੋਲ੍ਹਿਆ ਜਾਵੇ ਔਰ ਵਿਚਾਰੇ ਇੰਨੀਆਂ ਮੁਸ਼ਕਲਾਂ ਨਾਲ ਬਿਲਡਿੰਗ ਬਣਾ ਕੇ ਦਿੰਦੇ ਹਨ ਔਰ ਉਨ੍ਹਾਂ ਕੋਲ ਫਿਰ ਉਸ ਨੂੰ ਮੇਨਟੇਨ ਕਰਨ ਵਾਸਤੇ ਕੋਈ ਸਾਧਨ ਨਹੀਂ, ਸਰਕਾਰ ਨੂੰ ਉਨ੍ਹਾਂ ਦੇ ਲਈ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ । ਇਸ ਕਰਕੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਇਸ ਦਾ ਜ਼ਰੂਰ ਕੋਈ ਬੰਦੋਬਸਤ ਕਰੇ ਕਿ ਟੀਚਰਜ਼ ਨੂੰ ਠੀਕ ਤਰੀਕੇ ਨਾਲ ਪੈਸੇ ਮਿਲ ਸਕਣ ਅਤੇ ਬਿਲਡਿੰਗ ਜਿਹੜੀ ਸਕੂਲਾਂ ਦੀ ਹੈ ਉਸ ਦੀ ਪ੍ਰਾਪਰ ਮੇਨਟੇਨੈਂਸ ਹੋ ਸਕੇ । ਇਹ ਮੇਰੀ ਸੁਜੈਸ਼ਨ ਹੈ ।

ਬਾਕੀ ਰਹੀ, ਡਿਪਟੀ ਸਪੀਕਰ ਸਾਹਿਬ, ਗਲ ਕਿ ਪਿੰਡਾਂ ਵਿਚ ਅਸੀਂ ਆਪਣੇ ਸਿਲਸਿਲੇ ਨਾਲ ਕੰਮ ਸ਼ੁਰੂ ਕੀਤਾ ਹੈ, ਪਿੰਡਾਂ ਵਿਚ ਫੋਕਲ ਪੁਆਇੰਟ ਬਣਾਏ ਹਨ । ਲੇਕਿਨ ਫੋਕਲ ਪੁਆਇੰਟ ਥੋੜ੍ਹੇ ਜਿਹੇ ਹਨ ਜਿਥੇ ਪਿੰਡਾਂ ਦੀ ਉਸਾਰੀ ਹੋ ਰਹੀ ਹੈ । ਇਹ ਠੀਕ ਹੈ ਕਿ ਇਨ੍ਹਾਂ ਫੋਕਲ ਪੁਆਇੰਟਾਂ ਦੇ ਨਾਲ ਕਈ ਪਿੰਡ ਕੇਂਦਰਤ ਕਰ ਦਿੱਤੇ ਹਨ ਅਤੇ ਕੋਸ਼ਿਸ਼ ਕੀਤੀ ਗਈ ਹੈ ਕਿ ਲੋਕਾਂ ਨੂੰ ਚੀਜ਼ਾਂ ਲੈਣ ਵਾਸਤੇ ਸ਼ਹਿਰਾਂ ਵਲ ਨੂੰ ਨਾ ਭਜਣਾ ਪਵੇ ਅਤੇ ਫੋਕਲ ਪੁਆਇੰਟਾਂ ਤੇ ਹੀ ਜ਼ਰੂਰਤਾਂ ਪੂਰੀਆਂ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਲੇਕਿਨ ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਪਿੰਡ ਹਾਲੀਂ ਰਹਿੰਦੇ ਹਨ । ਕਿਉਂਕਿ

[ਸ਼੍ਰੀ ਮਦਨ ਮੋਹਨ ਮਿੱਤਲ]

ਅੱਜ ਹਰ ਇਕ ਆਦਮੀ ਦੀ ਕੋਸ਼ਿਸ਼ ਹੈ ਅਤੇ ਉਹ ਚਾਹੁੰਦਾ ਹੈ ਕਿ ਪਿੰਡਾਂ ਵਿਚ ਵੀ ਸਾਨੂੰ ਉਹੀ ਫੈਸਿਲਿਟੀਜ਼ ਮਿਲਣ ਜੋ ਸ਼ਹਿਰਾਂ ਦੇ ਲੋਕਾਂ ਨੂੰ ਮਿਲਦੀਆਂ ਹਨ । ਇਹ ਠੀਕ ਹੈ ਕਿ ਹਰ ਪਿੰਡ ਵਿਚ ਫੈਸਿਲਿਟੀਜ਼ ਦੇਣ ਲਈ ਬਜਟ ਵਿਚ ਪ੍ਰੋਵੀਜ਼ਨ ਰਖਿਆ ਹੈ ਲੇਕਿਨ ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਸਟਰੀਟ ਪੇਵਮੈਂਟ ਐਂਡ ਡਰੇਨੇਜ ਸਿਸਟਮ ਪਿੰਡਾਂ ਵਿਚ ਲਾਗੂ ਕੀਤਾ ਜਾਵੇ ਤਾਂ ਇਸ ਦੇ ਨਾਲ ਪਿੰਡਾਂ ਵਿਚ ਕਾਫ਼ੀ ਸੁਧਾਰ ਹੋ ਸਕਦਾ ਹੈ ਅਤੇ ਕਈ ਬਿਮਾਰੀਆਂ ਦੂਰ ਹੋ ਸਕਦੀਆਂ ਹਨ । ਮਲੇਰੀਆ ਉਥੇ ਫੈਲ ਜਾਂਦਾ ਹੈ ਅਤੇ ਉਸ ਦੇ ਵਾਸਤੇ ਵੀ ਅਸੀਂ ਬਹੁਤ ਰੁਪਿਆ ਖਰਚ ਕਰਦੇ ਹਾਂ ਅਗਰ ਇਹ ਕੰਮ ਉਥੇ ਕਰ ਦਿੱਤਾ ਜਾਵੇ ਤਾਂ ਇਸ ਦੇ ਨਾਲ ਜੋ ਮਲੇਰੀਏ ਤੇ ਅਸੀਂ ਖਰਚ ਕਰਦੇ ਹਾਂ ਉਹ ਵੀ ਬਚ ਸਕਦਾ ਹੈ ਅਤੇ ਪਿੰਡਾਂ ਵਿਚ ਹੋਰ ਬਿਮਾਰੀਆਂ ਵੀ ਦੂਰ ਹੋ ਸਕਦੀਆਂ ਹਨ ।

ਇਕ, ਡਿਪਟੀ ਸਪੀਕਰ ਸਾਹਿਬ, ਅਨਇਮਪਲਾਇਮੈਂਟ ਦੂਰ ਕਰਨ ਵਾਸਤੇ ਅਸੀਂ ਪਿਛਲੇ ਸਾਲ ਇਕ ਫੈਸਲਾ ਕੀਤਾ ਸੀ ਕਿ ਅਨਇਮਪਲਾਇਮੈਂਟ ਅਲਾਉਂਸ ਦਿੱਤਾ ਜਾਵੇਗਾ ਲੇਕਿਨ ਹਾਲੇ ਤਕ ਅਨਇਮਪਲਾਇਮੈਂਟ ਅਲਾਉਂਸ ਕਿਸੇ ਨੌਜਵਾਨ ਨੂੰ ਵੀ ਨਹੀਂ ਮਿਲਿਆ। ਇਮਪਲਾਇਮੈਂਟ ਐਕਸਚੇਂਜਾਂ ਵਿਚ ਬਹੁਤ ਸਾਰੇ ਨੌਜਵਾਨਾਂ ਦੇ ਨਾਮ ਦਰਜ ਹਨ ਅਤੇ ਉਨ੍ਹਾਂ ਦੀ ਲਾਈਨ ਲਗੀ ਰਹਿੰਦੀ ਹੈ । ਇਸ ਦੇ ਲਈ ਮੇਰਾ ਇਕ ਸੁਝਾਵ ਹੈ ਕਿ ਜਿਹੜੇ ਟਰੇਨਿੰਗ ਕੋਰਸਿਜ਼ ਦੇ ਸਕੂਲ ਹਨ ਜਿਸ ਤਰ੍ਹਾਂ ਕਿ ਜੇ.ਬੀ.ਟੀ., ਪੀ.ਟੀ.ਆਈ. ਜਾਂ ਫਿਜ਼ੀਕਲ ਐਜੂਕੇਸ਼ਨ ਵਗੈਰਾ ਵਾਸਤੇ ਟਰੇਨਿੰਗ ਕੋਰਸਿਜ਼ ਹਨ ਉਨ੍ਹਾਂ ਦੇ ਲਈ ਪ੍ਰਾਈਵੇਟ ਸਕੂਲਾਂ ਅਤੇ ਗੌਰਮਿੰਟ ਸਕੂਲਾਂ ਤੋਂ ਐਜੂਕੇਸ਼ਨ ਡੀਪਾਰਟਮੈਂਟ ਫਿਗਰਜ਼ ਲੈ ਸਕਦਾ ਹੈ ਕਿ ਇਸ ਵੇਲੇ ਕਿਤਨੇ ਲੋਕ ਹਨ ਅਤੇ ਕਿਤਨੇ ਰਿਟਾਇਰ ਹੋਣ ਵਾਲੇ ਹਨ ਅਤੇ ਕਿਤਨੇ ਅਸੀਂ ਹਰ ਸਾਲ ਐਬਜ਼ਾਰਬ ਕਰ ਸਕਦੇ ਹਾਂ । ਇਹ ਸਾਰੇ ਅੰਕੜੇ ਐਜੂਕੇਸ਼ਨ ਡੀਪਾਰਟਮੈਂਟ ਬੜੀ ਆਸਾਨੀ ਨਾਲ ਇਕੱਠੇ ਕਰ ਸਕਦਾ ਹੈ । ਅਗਰ ਇਸ ਹਿਸਾਬ ਦੇ ਨਾਲ ਲਿਮਿਟਿਡ ਇੰਸਟੀਚਿਊਸ਼ਨ ਕਰਕੇ ਇਹ ਟਰੇਨਿੰਗ ਦਿੱਤੀ ਜਾਵੇ ਤਾਂ ਬੇਹਤਰ ਹੋਵੇਗਾ । ਜਿਤਨੇ ਲੋਕ ਐਬਜ਼ਾਰਬ ਹੋ ਸਕਦੇ ਹਨ ਉਸ ਹਿਸਾਬ ਨਾਲ ਹੀ ਇਨ੍ਹਾਂ ਇੰਸਟੀਚਿਊਸ਼ਨਜ਼ ਦੀ ਲਿਮਿਟ ਹੋਣੀ ਚਾਹੀਦੀ ਹੈ । ਬਾਕੀਆਂ ਨੂੰ ਕਿਸੇ ਹੋਰ ਕਿੱਤੇ ਵਿਚ ਲਗਾਇਆ ਜਾ ਸਕਦਾ ਹੈ । ਅੱਜ ਹਾਲਤ ਇਸ ਵੇਲੇ ਇਹ ਹੈ ਕਿ ਇਮਪਲਾਇਮੈਂਟ ਐਕਸਚੇਂਜਾਂ ਸੈਚੂਰੇਸ਼ਨ ਪੁਆਇੰਟ ਤੇ ਆ ਚੁਕੀਆਂ ਹਨ । ਜੇ ਕਿਧਰੇ ਇਕ ਆਸਾਮੀ ਜੇ.ਬੀ.ਟੀ. ਜਾਂ ਪੀ.ਟੀ.ਆਈ. ਦੀ ਭਰਨੀ ਹੁੰਦੀ ਹੈ ਤਾਂ ਉਸ ਵਾਸਤੇ 10 ਨਾਮ ਮੰਗੇ ਜਾਂਦੇ ਹਨ ਅਤੇ 70-80 ਨਾਲ ਹੋਰ ਵੀ ਕੈਂਡੀਡੇਟਸ ਆ ਜਾਂਦੇ ਹਨ । ਇਸ ਵਾਸਤੇ ਕਿਉਂ ਨਾ ਇਕ ਪਲੈਂਡ ਸਕੀਮ ਬਣਾਈ ਜਾਵੇ ਅਤੇ ਖੁਲ੍ਹ ਕੇ ਇਸ ਗਲ ਤੇ ਕਿਉਂ ਨਾ ਨਿਰਣਾ ਲਿਤਾ ਜਾਵੇ ਕਿ ਜਿੰਨੇ ਪ੍ਰਾਈਵੇਟ ਅਤੇ ਗੌਰਮਿੰਟ ਸਕੂਲ ਹਨ ਉਨ੍ਹਾਂ ਦੀ ਟੋਟਲ ਡੀਮਾਂਡ ਕਿੰਨੀ ਹੈ, ਕਿੰਨੇ ਅਸੀਂ ਕੰਸਿਡਰ ਕਰ ਸਕਦੇ ਹਾਂ, ਕਿੰਨੇ ਰਿਟਾਇਰ ਹੋ ਗਏ ਹਨ ਜਾਂ ਹੋਣ ਵਾਲੇ ਹਨ ਅਤੇ ਕਿੰਨੇ ਕੈਂਡੀਡੇਟਸ ਅਸੀਂ ਐਬਜ਼ਾਰਬ ਕਰ ਸਕਦੇ ਹਾਂ। ਇਸ ਸਾਰੀ ਇਨਫਰਮੇਸ਼ਨ ਦੀਆਂ ਫਿਗਰਜ਼ ਸਾਡੇ ਐਜੂਕੇਸ਼ਨ ਡੀਪਾਰਟਮੈਂਟ ਵਿਚ ਮੌਜੂਦ ਹਨ । ਇਹ ਸਾਰਾ ਕੁਝ ਦੇਖ ਕੇ ਫਿਰ ਫੈਸਲਾ ਕੀਤਾ ਜਾ ਸਕਦਾ ਹੈ ਕਿ ਇੰਨੇ ਲੋਕਾਂ ਨੂੰ ਇਮਪਲਾਇਮੈਂਟ ਦੇਣ ਵਾਸਤੇ ਅਸੀਂ ਇਹ ਕੁਝ ਕਰ ਸਕਦੇ ਹਾਂ । ਇਸ ਤਰ੍ਹਾਂ ਲਿਮਿਟਿਡ ਇੰਸਟੀਚਿਊਸ਼ਨਜ਼ ਸ਼ੁਰੂ ਕੀਤੇ ਜਾਣ ਜਿੰਨੇ ਲੋਕ ਐਬਜ਼ਾਰਬ ਕੀਤੇ ਜਾ ਸਕਦੇ ਹਨ । ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਦੱਸਣਾ ਚਾਹੁੰਦਾ

ਹਾਂ ਕਿ ਮੇਰੇ ਪਾਸ ਇਕ ਜੇ.ਬੀ.ਟੀ. ਪਾਸ ਲੜਕਾ ਆਇਆ ਜਦੋਂ ਉਸ ਨੇ ਮੈਨੂੰ ਦੱਸਿਆ ਕਿ ਮੈਂ ਨੂਰਪੁਰ ਬੇਦੀ ਬਲਾਕ ਵਿਚ ਭੱਠੇ ਤੇ ਕੱਚੀਆਂ ਇਟਾਂ ਦੇ ਗਾਰੇ ਦਾ ਕੰਮ ਕਰ ਰਿਹਾ ਹਾਂ ਤਾਂ ਮੈਨੂੰ ਸ਼ਰਮ ਆਈ ਅਤੇ ਮੈਂ ਉਸ ਨੂੰ ਕਿਹਾ ਕਿ ਤੂੰ 1975 ਦੀ ਜੇ.ਬੀ.ਟੀ. ਕੀਤੀ ਹੋਈ ਹੈ ਅਤੇ ਹੁਣ ਤਕ ਐਬਜ਼ਾਰਬ ਨਹੀਂ ਹੋ ਸਕਿਆ । ਮੈਂ ਫਿਰ ਡੀ.ਈ.ਓ. ਕੋਲ ਗਿਆ ਅਤੇ ਕਿਹਾ ਕਿ ਇਸ ਨੇ 1975 ਦੀ ਜੇ.ਬੀ.ਟੀ. ਕੀਤੀ ਹੋਈ ਹੈ ਪਰ ਹਾਲੀਂ ਤਕ ਕਿਧਰੇ ਲਗਿਆ ਨਹੀਂ । ਇਟ ਇਜ਼ ਏ ਸਲੱਰ ਆਨ ਦੀ ਐਜੂਕੇਸ਼ਨ ਡੀਪਾਰਟਮੈਂਟ । 3-4 ਸਾਲ ਤੋਂ ਇਹ ਲੜਕਾ ਬੇਕਾਰ ਫਿਰ ਰਿਹਾ ਹੈ ਔਰ ਹੈ ਵੀ ਬੈਕਵਰਡ ਕਲਾਸ ਦਾ । ਪਤਾ ਨਹੀਂ ਕਿੰਨੀ ਮਿਹਨਤ ਨਾਲ ਇਸ ਨੇ ਜੇ.ਬੀ.ਟੀ ਪਾਸ ਕੀਤੀ ਹੋਣੀ ਹੈ ਅਤੇ ਹੁਣ ਇਸ ਵੇਲੇ ਕੱਚੇ ਗਾਰੇ ਦਾ ਕੰਮ ਕਰ ਰਿਹਾ ਹੈ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜ਼ਰੂਰ ਇਸ ਦਾ ਕੋਈ ਇੰਤਜ਼ਾਮ ਕਰਨਾ ਚਾਹੀਦਾ ਹੈ ਅਤੇ ਇਹ ਚੈਕ ਰਖਣਾ ਚਾਹੀਦਾ ਹੈ ਕਿ ਉਤਨੇ ਹੀ ਸਟੂਡੈਂਟਸ ਰਖੀਏ ਜਿਤਨੇ ਅਸੀਂ ਐਬਜ਼ਾਰਬ ਕਰ ਸਕਦੇ ਹਾਂ ਦੂਸਰੇ ਲੋਕਾਂ ਨੂੰ ਸੈਲਫ ਇਮਪਲਾਇਮੈਂਟ ਵਾਸਤੇ ਐਨਕਰੇਜ ਕਰੀਏ । ਇੰਡਸਟਰੀਜ਼ ਡੀਪਾਰਟਮੈਂਟ ਨੇ ਕਈ ਕਿਸਮ ਦੀਆਂ ਸਕੀਮਾਂ ਲਾਗੂ ਕੀਤੀਆਂ ਹਨ । ਲੋਕਾਂ ਨੂੰ ਇਨ੍ਹਾਂ ਦੇ ਬਾਰੇ ਪ੍ਰਾਪਰ ਐਜੂਕੇਸ਼ਨ ਨਹੀਂ ਹੈ। ਇਸ ਵਾਸਤੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਸਕੀਮਾਂ ਲਾਗੂ ਕੀਤੀਆਂ ਹੋਈਆਂ ਹਨ ਉਨ੍ਹਾਂ ਬਾਰੇ ਅਸੀਂ ਇੰਟੈਨਸਿਵ ਕੈਂਪਸ ਲਗਾ ਕੇ ਲੋਕਾਂ ਨੂੰ ਐਜੂਕੇਟ ਕਰੀਏ । ਲੇਕਿਨ ਉਹ ਉਨ੍ਹਾਂ ਦੇ ਇੰਟੈਨਸਿਵ ਕੈਂਪਸ ਨਹੀਂ ਲਗਾਉਂਦੇ । ਜੇਕਰ ਇਹ ਇੰਟੈਨਸਿਵ ਕੈਂਪਸ ਲਗਾਉਣ ਤਾਂ ਉਹ ਲੋਕ ਕਲੈਰੀਕਲ ਸਰਵਿਸ ਦੀ ਬਜਾਏ ਸੈਲਫ ਇੰਪਲਾਇਮੈਂਟ ਵੱਲ ਆ ਜਾਣ । ਬਜਾਏ ਦਫਤਰਾਂ ਵਿਚ ਕੰਮ ਕਰਨ ਦੇ ਉਹ ਫੋਕਲ ਪੁਆਇੰਟਾਂ ਤੇ ਜਾ ਕੇ ਆਪਣਾ ਕੰਮ ਕਰਨ ਲਈ ਤਿਆਰ ਹੋ ਜਾਣ । ਸਾਡੇ ਜਿਹੜੇ ਇਸ ਸਬੰਧੀ ਕਰਮਚਾਰੀ ਹਨ ਉਹ ਜਾ ਕੇ ਉਨ੍ਹਾਂ ਨੂੰ ਸੈਲਫ਼ ਇਮਪਲਾਇਮੈਂਟ ਦੀਆਂ ਸਕੀਮਾਂ ਬਾਰੇ ਜਾਣਕਾਰੀ ਦੇਣ । ਲੇਕਿਨ ਵੇਖਣ ਵਿਚ ਆਇਆ ਹੈ ਕਿ ਜਿਹੜੇ ਆਦਮੀ ਦਫ਼ਤਰਾਂ ਵਿਚ ਜਾਂਦੇ ਹਨ ਔਰ ਜਿਹੜੇ ਫ਼ਾਰਮ ਆਦਿ ਪ੍ਰੈਸਕ੍ਰਾਈਬ ਕੀਤੇ ਹੋਏ ਹਨ ਉਨ੍ਹਾਂ ਨੂੰ ਫਿਲ ਅੱਪ ਕਰਨਾ ਬੜਾ ਕੰਪਲੀਕੇਟਿਡ ਹੈ । ਲੋਕ ਦਫ਼ਤਰਾਂ ਵਿਚ ਘੁੰਮ ਘੁੰਮਾ ਕੇ ਫਰੱਸਟਰੇਟ ਹੋ ਕੇ ਘਰ ਬੈਠ ਜਾਂਦੇ ਹਨ । ਉਹ ਇਨ੍ਹਾਂ ਸਕੀਮਾਂ ਦਾ ਫਾਇਦਾ ਤਾਂ ਉਠਾ ਸਕਦੇ ਹਨ, ਜੇ ਕਰ ਦੋਨਾਂ ਦਫ਼ਤਰਾਂ ਦੇ ਲੋਕ ਸਕੀਮਾਂ ਵਾਲੇ ਅਤੇ ਲੋਨਜ਼ ਆਦਿ ਦੇਣ ਵਾਲੇ ਉਨ੍ਹਾਂ ਨਾਲ ਕਰਟੀਅਸ ਵੇ ਨਾਲ ਪੇਸ਼ ਆਉਣ ਔਰ ਉਨ੍ਹਾਂ ਲੋਕਾਂ ਨੂੰ ਹਰ ਤਰ੍ਹਾਂ ਨਾਲ ਸਹਿਯੋਗ ਦੇਣ ।

ਇਸ ਦੇ ਨਾਲ ਹੀ ਹੁਣ ਮੈਂ ਪੁਲੀਸ ਦੀ ਕਾਰਗੁਜ਼ਾਰੀ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ । ਅੱਜ ਅਸੰਬਲੀ ਵਿਚ ਇਕ ਕੁਐਸ਼ਚਨ ਆਇਆ ਡਕਾਇਤੀਆਂ ਅਤੇ ਚੋਰੀਆਂ ਆਦਿ ਦਾ ਅਤੇ ਕਲ ਵੀ ਇਸ ਕਿਸਮ ਦਾ ਇਕ ਕੁਐਸਚਨ ਆਇਆ ਸੀ । ਚੋਰੀਆਂ ਦੇ ਬਹੁਤ ਕੇਸ ਅੱਨਟਰੇਸੇਬਲ ਹਨ । ਇਨ੍ਹਾਂ ਦੇ ਦੋ ਤਿੰਨ ਕਾਰਣ ਹਨ । ਇਕ ਤਾਂ ਇਹ ਹੈ ਕਿ ਜਦੋਂ ਚੋਰੀ ਹੁੰਦੀ ਹੈ ਪੁਲੀਸ ਫੌਰੀ ਤੌਰ ਤੇ ਕੋਈ ਐਕਸ਼ਨ ਨਹੀਂ ਲੈਂਦੀ । ਜਦੋਂ ਕੋਈ ਚੋਰੀ ਦਾ ਕੇਸ ਦਰਜ ਕਰਵਾਉਣ ਲਈ ਜਾਂਦਾ ਹੈ ਤਾਂ ਪਹਿਲਾਂ ਤਾਂ ਪੁਲੀਸ ਵਾਲੇ ਮਜ਼ਾਕ ਵਿਚ ਟਾਲ ਦਿੰਦੇ ਹਨ ਅਤੇ ਫਿਰ ਕਹਿੰਦੇ ਹਨ ਕਿ ਮੁਨਸ਼ੀ ਜੀ ਆ ਜਾਣ, ਕਦੇ ਕਹਿਣਗੇ ਥਾਣੇਦਾਰ ਆ ਜਾਵੇ ਜਾਂ ਫਿਰ ਬੜਾ ਥਾਣੇਦਾਰ ਆ ਜਾਵੇ ਫਿਰ ਕੇਸ ਦਰਜ ਕਰਾਂਗੇ । ਚੋਰੀ ਦਾ ਤਾਂ ਇਹ ਹੈ ਕਿ ਅਗਰ ਮੌਕੇ ਤੇ ਕੋਈ ਪਕੜਿਆ ਜਾਵੇ ਤਾਂ ਠੀਕ ਹੈ ਨਹੀਂ ਤਾਂ ਉਹ ਬਹੁਤ ਅਗੇ

[ਸ਼੍ਰੀ ਮਦਨ ਮੋਹਨ ਮਿਤਲ]

ਲੰਘ ਜਾਂਦਾ ਹੈ ਔਰ ਜਿਹੜਾ ਕੇਸ ਦਰਜ ਹੁੰਦਾ ਹੈ ਉਹ ਪੁਲੀਸ ਦੇ ਰਿਕਾਰਡ ਵਿਚ ਅੱਨਟਰੇਸੇਬਲ ਹੋ ਕੇ ਰਹਿ ਜਾਂਦਾ ਹੈ । ਦੂਸਰਾ ਕਾਰਨ ਇਹ ਹੈ ਕਿ ਸਾਡੇ ਪਿਛਲੇ 2,3 ਸਾਲਾਂ ਵਿਚ........(ਵਿਘਨ)

**ਸ਼੍ਰੀ ਚਮਨ ਲਾਲ** : ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । ਸ੍ਰੀ ਚਮਨ ਲਾਲ ਜੀ, ਜਿਸ ਵੇਲੇ ਤੁਹਾਨੂੰ ਬੋਲਣ ਦਾ ਸਮਾਂ ਮਿਲੇਗਾ ਉਸ ਵੇਲੇ ਜੋ ਮਰਜ਼ੀ ਆਏ ਕਹਿ ਲੈਣਾ ।

**ਸ੍ਰੀ ਮਦਨ ਮੋਹਨ ਮਿੱਤਲ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਦੂਸਰਾ ਕਾਰਣ ਇਹ ਹੈ ਕਿ ਪੁਲੀਸ ਡਿਪਾਰਟਮੈਂਟ ਵਿਚ ਇਨਵੈਸਟੀਗੇਸ਼ਨ ਤੇ ਕੁਝ ਪੀ.ਏ.ਪੀ. ਦੇ ਆਦਮੀ ਲਗਾਏ ਹੋਏ ਹਨ । ਇਨਵੈਸਟੀਗੇਸ਼ਨ ਇਕ ਐਸੀ ਚੀਜ਼ ਹੈ ਅਗਰ ਇਨਵੈਸਟੀਗੇਟਿੰਗ ਅਫ਼ਸਰ ਇੰਟੈਲੀਜੈਂਟ ਨਹੀਂ ਹੈ ਤਾਂ ਉਹ ਠੀਕ ਤਰ੍ਹਾਂ ਨਾਲ ਇਨਵੈਸਟੀਗੇਸ਼ਨ ਨਹੀਂ ਕਰ ਸਕਦਾ । ਇਨਵੈਸਟੀਗੇਟਿੰਗ ਅਫ਼ਸਰ ਬੜੀ ਕਾਬਲੀਅਤ ਦਾ ਬੰਦਾ ਹੋਣਾ ਚਾਹੀਦਾ ਹੈ ਤਾਕਿ ਉਹ ਸਾਰੇ ਕੇਸ ਨੂੰ ਆਪਣੀ ਕਾਬਲੀਅਤ ਦੁਆਰਾ ਸੁਲਝਾ ਸਕੇ । ਸੋ ਮੈਂ ਕਹਿੰਦਾ ਹਾਂ ਕਿ ਪੀ.ਏ.ਪੀ. ਨੂੰ ਇਨਵੈਸਟੀਗੇਸ਼ਨ ਤੇ ਨਹੀਂ ਲਗਾਉਣਾ ਚਾਹੀਦਾ । ਇਸ ਤੋਂ ਅਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਲੀਸ ਦੀ ਨਫਰੀ ਘੱਟ ਹੈ । ਹੁਣ ਕੰਮ ਵੱਧ ਗਿਆ ਹੈ ਔਰ ਪੁਲੀਸ ਦੀ ਨਫਰੀ ਵੀ ਵਧਾਈ ਜਾਵੇ । ਜਿਹੜਾ ਕੇਸ ਆਉਂਦਾ ਹੈ ਉਸ ਨੂੰ ਫੌਰੀ ਤੌਰ ਤੇ ਰਜਿਸਟਰ ਕੀਤਾ ਜਾਵੇ । ਹੁਣ ਕੀ ਹੁੰਦਾ ਹੈ ਕਿ ਰੋਜ਼ਨਾਮਚਾ ਖਾਲੀ ਰੱਖਿਆ ਜਾਂਦਾ ਹੈ ਪਹਿਲਾਂ ਕੇਸ ਦੀ ਇਨਵੈਸਟੀਗੇਸ਼ਨ ਕੀਤੀ ਜਾਂਦੀ ਹੈ ਤੇ ਬਾਦ ਵਿਚ ਕੇਸ ਫਾਈਲ ਕੀਤਾ ਜਾਂਦਾ ਹੈ ਔਰ ਜਾਣਕਾਰੀ ਜੋ ਉਹ ਪ੍ਰਾਪਤ ਕਰਦੇ ਹਨ ਉਸਦੇ ਮੁਤਾਬਕ ਸਾਰੀ ਚੀਜ਼ ਰਿਪੋਰਟ ਵਿਚ ਫ਼ਿਟ ਇਨ ਕਰਦੇ ਹਨ । ਇਨ੍ਹਾਂ ਕਾਰਨਾਂ ਕਰਕੇ ਵੀ ਐਫੀਸ਼ੈਂਸੀ ਨਹੀਂ ਆਉਂਦੀ । ਥੋਹੜੇ ਦਿਨਾਂ ਦੀ ਗੱਲ ਹੈ ਮੈਂ ਫਗਵਾੜੇ ਗਿਆ । ਉਥੇ ਵੇਖਿਆ ਕਿ ਪੁਲੀਸ ਸਟੇਸ਼ਨ ਦੇ ਦਸ ਕਦਮਾਂ ਦੀ ਦੂਰੀ ਤੇ ਇਕ ਕਪੜੇ ਦੀ ਦੁਕਾਨ ਹੈ । ਉਥੇ ਰਾਤ ਨੂੰ ਕਾਰ ਵਿਚ ਕੁਝ ਆਦਮੀ ਆਏ ਔਰ 35 ਹਜ਼ਾਰ ਰੁਪਏ ਦਾ ਕਪੜਾ ਚੁੱਕ ਕੇ ਲੈ ਗਏ । ਪੁਲੀਸ ਵਾਲਿਆਂ ਨੇ ਆਪਣੀ ਹੈਲਪਲੈਸਨੈਸ ਸ਼ੋਅ ਕਰ ਦਿਤੀ ਅਤੇ ਇਕ ਪੈਸੇ ਦਾ ਮਾਲ ਵੀ ਰਿਕਵਰ ਨਹੀਂ ਕਰ ਸਕੇ । ਇਟ ਸ਼ੋਜ਼ ਦੀ ਇੰਨਐਫੀਸ਼ੈਂਸੀ ਆਫ ਦੀ ਪੁਲਿਸ । 10 ਕਦਮਾਂ ਤੇ ਪੁਲਿਸ ਸਟੇਸ਼ਨ ਹੈ ਅਤੇ ਚੋਰੀ ਹੋਈ । ਇਸ ਦੇ ਵਿਚ ਜਾਂ ਤਾਂ ਪੁਲਿਸ ਵਾਲਿਆਂ ਦੀ ਮਿਲੀਭਗਤ ਹੈ ਜਾਂ ਪੁਲਿਸ ਵਾਲੇ ਸੁੱਤੇ ਹੀ ਰਹਿੰਦੇ ਹਨ । ਇਸ ਚੀਜ਼ ਨੂੰ ਦੂਰ ਕਰਨਾ ਚਾਹੀਦਾ ਹੈ । ਅੰਤ ਵਿਚ ਮੈਂ ਇਹ ਕਹਿੰਦਾ ਹਾਂ ਕਿ ਜਿਹੜੇ ਮੇਰੇ ਸੁਝਾਓ ਹਨ ਉਨ੍ਹਾਂ ਤੇ ਗੌਰ ਕੀਤਾ ਜਾਵੇ ।

ਅੱਜ ਕਲ ਸਾਰੇ ਪੰਜਾਬ ਵਿਚ ਜਿਥੇ ਰੇਲਵੇ ਫਾਟਕ ਹਨ ਉਥੇ ਪੁਲਿਸ ਦੀਆਂ ਚੌਕੀਆਂ ਹਨ । ਜਿਹੜੀਆਂ ਵੀ ਗੱਡੀਆਂ ਉਥੋਂ ਲੰਘਦੀਆਂ ਹਨ ਉਨ੍ਹਾਂ ਦੀਆਂ ਡਿੱਗੀਆਂ ਖੁਲ੍ਹਾ ਕੇ ਵੇਖੀਆਂ ਜਾਂਦੀਆਂ ਹਨ ਕਿ ਕਿਤੇ ਉਨ੍ਹਾਂ ਵਿਚ ਅਫੀਮ ਤਾਂ ਨਹੀਂ ਜਾ ਰਹੀ । ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਇਹ ਸਾਰੀ ਜਨਰਲ ਚੈਕਿੰਗ ਕਰ ਰਹੇ ਹੋ ਕੀ ਤੁਸੀਂ ਇਸ ਤਰ੍ਹਾਂ ਅਫੀਮ

**Enpunged as ordered by the Chair.

ਪਕੜ ਲਵੋਂਗੇ ? ਸਾਰੇ ਪੰਜਾਬ ਵਿਚ ਸਭ ਨੂੰ ਪਤਾ ਹੈ । ਕੌਣ ਇਸ ਤਰ੍ਹਾਂ ਅਫੀਮ ਲੈ ਕੇ ਆਵੇਗਾ ? ਮੈਂ ਕਹਿੰਦਾ ਹਾਂ ਕਿ ਇਸ ਤਰੀਕੇ ਨਾਲ ਚੈਕਿੰਗ ਨਹੀਂ ਹੋ ਸਕਦੀ। ਮੈਂ ਕਹਿੰਦਾ ਹਾਂ ਕਿ ਪੁਲਿਸ ਨੂੰ ਸਮੱਗਲਿੰਗ ਪਕੜਨ ਵਾਸਤੇ ਆਪਣੇ ਆਪ ਨੂੰ ਸਾਫ ਕਰਨਾ ਪਵੇਗਾ । ਹਰ ਇਕ ਨੂੰ ਪਤਾ ਹੈ ਕਿ ਕੌਣ ਸਮਗਲਿੰਗ ਕਰਦਾ ਹੈ । ਹਰ ਬਸਤੀ ਵਾਲੇ ਜਾਣਦੇ ਹਨ, ਥਾਣੇਦਾਰ ਜਾਣਦੇ ਹਨ, ਜ਼ਿਲ੍ਹੇ ਵਿਚ ਜ਼ਿਲ੍ਹੇ ਦੇ ਅਫ਼ਸਰ ਜਾਣਦੇ ਹਨ । ਉਹ ਉਨ੍ਹਾਂ ਨੂੰ ਸ਼ੈਲਟਰ ਦਿੰਦੇ ਹਨ । ਇਨ੍ਹਾਂ ਨੇ (ਕਾਂਗਰਸ ਪਾਰਟੀ ਵਲ ਇਸ਼ਾਰਾ ਕਰਦੇ ਹੋਏ) 1957 ਵਿਚ ਸਮੱਗਲਿੰਗ ਸ਼ੁਰੂ ਕੀਤੀ, ਔਰ ਸਾਨੂੰ ਉਦੋਂ ਪਤਾ ਲੱਗਾ ਕਿ ਡਿਕਸ਼ਨਰੀ ਵਿਚ ਸਮੱਗਲਿੰਗ ਦਾ ਕੋਈ ਵਰਡ ਹੈ । ਮੈਂ ਕਹਿੰਦਾ ਹਾਂ ਕਿ ਜਿਹੜੇ ਇਸ ਪਰਪਜ਼ ਲਈ ਪੁਰਾਣੇ ਅੱਡੇ ਬਣੇ ਹੋਏ ਹਨ ਉਨ੍ਹਾਂ ਨੂੰ ਜ਼ਰੂਰ ਤੋੜਿਆ ਜਾਵੇ । (ਵਿਘਨ)

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪਿੰਡਾਂ ਵਿਚ ਖਾਸ ਤੌਰ ਤੇ ਜ਼ਿਲ੍ਹਾ ਰੋਪੜ ਦੀ ਅਨੰਦਪੁਰ ਸਾਹਿਬ ਤਹਿਸੀਲ ਅਤੇ ਸ਼ਿਵਾਲਕ ਦੇ ਨਾਲ ਨਾਲ ਦੇ ਜਿਹੜੇ ਏਰੀਆਜ਼ ਹਨ ਉਥੇ ਦੇ ਲੋਕਾਂ ਦੀ ਆਮਦਨ ਬਹੁਤ ਘੱਟ ਹੈ । ਆਮਦਨ ਘੱਟ ਹੋਣ ਦੇ ਦੋ ਤਿੰਨ ਕਾਰਣ ਹਨ । ਇਕ ਤੇ ਜ਼ਮੀਨ ਉਨ੍ਹਾਂ ਦੀ ਥੋੜੀ ਹੈ ਦੂਸਰੇ ਉਨ੍ਹਾਂ ਨੂੰ ਇਰੀਗੇਸ਼ਨ ਦੀ ਫੈਸੀਲਿਟੀ ਨਹੀਂ ਹੈ । ਲਿਫ਼ਟ ਇਰੀਗੇਸ਼ਨ ਦੀ ਪਰਪੋਜ਼ਲ ਉਨ੍ਹਾਂ ਲਈ ਬਣੀ ਸੀ ਪਰ ਹਾਲੇਂ ਤਕ ਲਾਗੂ ਨਹੀਂ ਹੋਈ । ਲੇਕਿਨ ਮੈਂ ਕਹਿੰਦਾ ਹਾਂ ਲਿਫਟ ਇਰੀਗੇਸ਼ਨ ਦੀ ਸਕੀਮ ਨਾਲ ਵੀ ਸਾਰੇ ਇਲਾਕੇ ਨੂੰ ਪਾਣੀ ਨਹੀਂ ਮਿਲ ਸਕੇਗਾ । ਅਸੀਂ ਸਾਰੀ ਪੰਜਾਬ ਸਟੇਟ ਨੂੰ ਮਾਡਲ ਸਟੇਟ ਬਣਾਉਣਾ ਚਾਹੁੰਦੇ ਹਾਂ । ਸਾਨੂੰ ਇਨ੍ਹਾਂ ਲੋਕਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਦੀ ਪਰ ਕੈਪੀਟਾ ਇਨਕਮ ਵੀ ਬਾਕੀ ਪੰਜਾਬ ਦੇ ਵਸਨੀਕਾਂ ਦੇ ਮੁਕਾਬਲੇ ਬਰਾਬਰ ਆ ਜਾਵੇ । ਮੈਂ ਅਰਜ਼ ਕਰਾਂ ਕਿ ਇਨ੍ਹਾਂ ਇਲਾਕਿਆਂ ਵਿਚ ਹਾਰਟੀਕਲਚਰ ਦਾ ਬੜਾ ਸਕੋਪ ਹੈ । ਇਸ ਸਕੋਪ ਨੂੰ ਹੋਰ ਵਧਾਉਣ ਵਾਸਤੇ ਸੈਂਟਰ ਖੋਹਲੇ ਜਾਣ । ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਲੈ ਕੇ ਉਨ੍ਹਾਂ ਨੂੰ ਲੀਜ਼ ਮਨੀ ਦਿੱਤੀ ਜਾਵੇ ਅਤੇ ਉਥੇ ਪੌਦੇ ਲਾਏ ਜਾਣ । ਜਦ ਤਕ ਉਹ ਪੌਦੇ ਫਲ ਨਹੀਂ ਦਿੰਦੇ ਤਦ ਤਕ ਉਨ੍ਹਾਂ ਨੂੰ ਲੀਜ਼ ਮਨੀ ਦਿੱਤੀ ਜਾਵੇ ਔਰ ਜਦ ਫਲ ਆ ਜਾਣ ਤਾਂ ਉਨ੍ਹਾਂ ਨੂੰ ਸੰਭਾਲ ਦਿੱਤੇ ਜਾਣ ਤਾਂ ਕਿ ਇਹ ਜਿਹੜਾ ਸ਼ਿਵਾਲਕ ਦਾ ਰੇਂਜ ਹੈ ਇਥੇ ਦੇ ਲੋਕਾਂ ਦੀ ਇਨਕਮ ਵੱਧ ਸਕੇ (ਵਿਘਨ)

**ਸ੍ਰੀ ਡਿਪਟੀ ਸਪੀਕਰ:** ਮਿੱਤਲ ਸਾਹਿਬ, ਜਿਹੜੇ ਫਲ ਬੀਜੇ ਜਾਣ ਉਹ ਸ਼ਾਂਤੀ ਦੇਣ ਵਾਲੇ ਤੇ ਮਿੱਠੇ ਹੋਣੇ ਚਾਹੀਦੇ ਹਨ ।

**ਸ੍ਰੀ ਮਦਨ ਮੋਹਨ ਮਿੱਤਲ:** ਮੈਂ ਅਰਜ਼ ਕਰਾਂ ਕਿ ਉਥੇ ਦੇ ਕੌੜੇ ਫਲ ਵੀ ਮਿੱਠੇ ਹੋ ਜਾਂਦੇ ਹਨ । ਉਥੋਂ ਤਾਂ ਕਰੇਲਿਆ ਦਾ ਮੁਰੱਬਾ ਬਣਾਉਂਦੇ ਹਨ । ਇਹ ਸਾਡੇ ਲਈ ਜਾਣਕਾਰੀ ਹੈ । ਮੈਂ ਕਹਿੰਦਾ ਹਾਂ ਕਿ ਜਿਥੇ ਕੌੜੇ ਫਲ ਮਿੱਠੇ ਹੋ ਜਾਂਦੇ ਹਨ ਉਥੇ ਮਿੱਠਿਆਂ ਨੇ ਤਾਂ ਮਿੱਠੇ ਹੀ ਰਹਿਣਾ ਹੈ ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਗੌਰਮਿੰਟ ਦੀ ਜਿਹੜੀ ਅਰਨਿੰਗ ਏਜੰਸੀ ਹੈ ਉਹ ਕੋਰਟਸ ਹਨ । ਕੋਰਟਸ ਤੋਂ ਬਹੁਤ ਜ਼ਿਆਦਾ ਪੈਸੇ ਆ ਜਾਂਦੇ ਹਨ । ਲੇਕਿਨ ਉਥੇ ਲਿਟੀਗੇਂਟ ਪਬਲਿਕ ਨੂੰ ਬਹੁਤ ਘੱਟ ਫੈਸਿਲੀਟੀਜ਼ ਦਿੱਤੀਆਂ

[ਸ਼੍ਰੀ ਮਦਨ ਮੋਹਨ ਮਿੱਤਲ]

ਜਾਂਦੀਆਂ ਹਨ । ਡਿਸਟ੍ਰਿਕਟ ਕੋਰਟਸ ਅਤੇ ਸੁਬਾਰਡੀਨੇਟ ਕੋਰਟਸ ਬਹੁਤ ਪੁਰਾਣੀਆਂ ਹਨ । ਕਈ 1890 ਦੀਆਂ ਅਤੇ ਕਈ 1920 ਦੀਆਂ ਬਿਲਡਿੰਗਾਂ ਬਣੀਆ ਹੋਈਆਂ ਹਨ । ਉਹ ਬੜੀਆਂ ਪੁਰਾਣੀਆਂ ਇਮਾਰਤਾਂ ਹਨ । ਲਿਟੀਗੈਂਟ ਪਬਲਿਕ ਦੇ ਬੈਠਣ ਵਾਸਤੇ ਉਥੇ ਕੋਈ ਜਗ੍ਹਾ ਨਹੀਂ । ਉਥੇ ਪਾਰਟੀਕੁਲਰਲੀ ਸਾਡੇ ਗਰਾਮੀਣ ਲੋਕ ਮੈਜਾਰਟੀ ਵਿਚ ਆਉਂਦੇ ਹਨ । ਪਿਛੇ ਜਿਹੇ ਰੋਪੜ ਡਿਸਟ੍ਰਿਕਟ ਨੂੰ ਮਾਡਲ ਡਿਸਟ੍ਰਿਕਟ ਬਣਾਉਣ ਲਈ ਚੁਣਿਆ ਗਿਆ ਹੈ । ਉਥੇ ਟਾਈਮ ਫਿਕਸ ਕੀਤਾ ਜਾਵੇਗਾ ਕਿ ਮਾਰਨਿੰਗ ਵਿਚ ਕਿਹੜੇ ਕੇਸ ਹੋਣਗੇ ਅਤੇ ਸ਼ਾਮ ਨੂੰ ਕਿਹੜੇ ਕੇਸ ਹੋਣਗੇ । ਪ੍ਰੈਕਟਿਸ ਦੇ ਤੌਰ ਤੇ ਇਹ ਉਥੇ ਐਨਫੋਰਸ ਵੀ ਕਰ ਲਏ ਹਨ । ਲੇਕਿਨ ਇਸ ਸਭ ਦਾ ਫਾਇਦਾ ਤਾਂ ਹੀ ਹੈ ਜੇ ਅਸੀਂ ਲਿਟੀਗੈਂਟ ਪਬਲਿਕ ਨੂੰ ਕੋਈ ਸਹੂਲਤਾਂ ਦੇਈਏ । ਅੱਜ ਲਿਟੀਗੇਸ਼ਨ ਬਹੁਤ ਕਾਸਟਲੀ ਹੋ ਚੁੱਕੀ ਹੈ । ਅਮੀਰ ਆਦਮੀ ਗਰੀਬ ਆਦਮੀ ਨੂੰ ਪੈਸੇ ਨਾਲ ਦਬਾ ਲੈਂਦਾ ਹੈ । ਮੈਂ ਕਹਿੰਦਾ ਹਾਂ ਗ਼ਰੀਬ ਆਦਮੀ ਲਈ ਲਿਟੀਗੇਸ਼ਨ ਸਸਤੀ ਕਰਨ ਵਾਸਤੇ ਕੋਰਟ ਫੀਸ ਦੀ ਦਰ ਘਟਾਉਣੀ ਚਾਹੀਦੀ ਹੈ । ਜੇਕਰ ਇਸ ਨੂੰ ਘਟਾਇਆ ਜਾਵੇਗਾ ਤਾਂ ਗ਼ਰੀਬ ਆਦਮੀ ਆਪਣੇ ਕੇਸ ਪ੍ਰਾਮਪਟਲੀ ਲੜ ਸਕਣਗੇ । ਇਸ ਤਰ੍ਹਾਂ ਉਨ੍ਹਾਂ ਨੂੰ ਪੂਰਾ ਇਨਸਾਫ ਮਿਲ ਸਕੇਗਾ । ਲਿਟੀਗੈਂਟਸ ਵਾਸਤੇ ਸਾਰੀਆਂ ਕੋਰਟਾਂ ਵਿਚ ਸ਼ੈਡ ਹੋਣੇ ਚਾਹੀਦੇ ਹਨ ਤਾਂ ਕਿ ਉਨ੍ਹਾਂ ਨੂੰ ਬੈਠਣ ਲਈ ਕੋਈ ਦਿੱਕਤ ਨਾ ਹੋਵੇ । ਇਹ ਗੱਲਾਂ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਕੋਲ ਰਖਣੀਆਂ ਚਾਹੁੰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਫਲੱਡ ਰਿਲੀਫ ਵਾਸਤੇ ਵੀ ਸਰਕਾਰ ਨੇ ਬਹੁਤ ਪੈਸਾ ਦਿੱਤਾ ਹੈ । ਇਸ ਦੇ ਲਈ ਅਸੀਂ ਸਰਕਾਰ ਦੇ ਧੰਨਵਾਦੀ ਹਾਂ ਸਾਡੇ ਜ਼ਿਲ੍ਹੇ ਵਿਚ ਵੀ ਬਹੁਤ ਨੁਕਸਾਨ ਹੋਇਆ ਹੈ, ਪੜੋਸੀ ਜ਼ਿਲ੍ਹਿਆਂ ਵਿਚ ਵੀ ਨੁਕਸਾਨ ਹੋਇਆ ਹੈ । ਲੇਕਿਨ ਜਿਹੜਾ ਮੁਆਵਜ਼ਾ ਕਿਸਾਨਾਂ ਨੂੰ ਦਿੱਤਾ ਗਿਆ ਹੈ, ਇਸ ਵਿਚ ਕਈ ਜਗ੍ਹਾਂ ਘੱਪਲੇ ਹੋਏ ਹਨ । ਅਣਜਾਣ ਲੋਕਾਂ ਕੋਲੋਂ ਪੈਸੇ ਦੇਣ ਦੀਆਂ ਰਸੀਦਾਂ ਲੈ ਲਈਆਂ ਗਈਆਂ ਹਨ ਪਰ ਪੈਸੇ ਪੂਰੇ ਨਹੀਂ ਦਿੱਤੇ ਗਏ । ਜਿਨ੍ਹਾਂ ਇਨਫਲੂਐਂਸ਼ਲ ਲੋਕਾਂ ਦੀ ਫਸਲ ਬਿਲਕੁਲ ਖਰਾਬ ਨਹੀਂ ਹੋਈ ਉਨ੍ਹਾਂ ਨੇ ਤਾਂ ਮੁਆਵਜ਼ਾ ਲੈ ਲਿਆ ਹੈ ਲੇਕਿਨ ਜਿਨ੍ਹਾਂ ਦੀ ਐਕਚੁਅਲੀ ਫਸਲ ਤਬਾਹ ਹੋਈ ਹੈ, ਉਨ੍ਹਾਂ ਨੂੰ ਕੋਈ ਮੁਆਵਜ਼ਾ ਨਹੀਂ ਮਿਲਿਆ । ਇਸ ਗੱਲ ਦੀ ਜ਼ਰੂਰ ਪੜਤਾਲ ਹੋਣੀ ਚਾਹੀਦੀ ਹੈ । ਜਿਥੇ ਇਸ ਤਰ੍ਹਾਂ ਦੇ ਘੱਪਲੇ ਹੋਏ ਹਨ, ਉਥੇ ਪੜਤਾਲ ਹੋਣੀ ਚਾਹੀਦੀ ਹੈ । ਚਮਕੌਰ ਸਾਹਿਬ ਦੀ ਤਹਿਸੀਲ ਵਿਚ ਇਕ ਆਦਮੀ ਦੇ ਖਿਲਾਫ 80,000 ਰੁਪਏ ਦਾ ਗ਼ਬਨ ਕਰਨ ਦਾ ਚਾਰਜ ਲੱਗਾ ਹੋਇਆ ਹੈ । ਇਸ ਤਰ੍ਹਾਂ ਦੇ ਕੇਸ ਹੋਰ ਵੀ ਬਹੁਤ ਸਾਰੀਆਂ ਥਾਵਾਂ ਤੇ ਹੋਏ ਹੋਣਗੇ । ਇਨ੍ਹਾਂ ਸਭ ਦੀ ਪੜਤਾਲ ਹੋਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਨੈਚੂਰਲ ਕਲੈਮਿਟੀਜ਼ ਵਿਚ ਸਿਰਫ ਜਿਥੇ ਫ਼ਲੱਡ ਆਉਂਦੇ ਹਨ ਉਥੇ ਹੀ ਰਿਲੀਫ ਦਿੱਤਾ ਜਾਂਦਾ ਹੈ । ਇਸ ਨੂੰ ਥੋੜ੍ਹਾ ਵਾਈਡਨ ਕਰਨਾ ਚਾਹੀਦਾ ਹੈ । ਜਿਥੇ ਅੱਗ ਲੱਗ ਜਾਂਦੀ ਹੈ, ਉਸਦੇ ਵਾਸਤੇ ਰਿਲੀਫ ਦੇਣ ਲਈ ਕੋਈ ਪ੍ਰੋਵੀਜ਼ਨ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਜਿਹੜੇ ਸਟੈਂਡਰਡ ਫਿਕਸ ਕੀਤੇ ਗਏ ਹਨ ਇਹ 1935 ਦੇ ਫਿਕਸ ਕੀਤੇ ਹੋਏ ਹਨ । 1935 ਵਿਚ ਰੁਪਏ ਦੀ ਕੀ ਕੀਮਤ ਸੀ, ਅੱਜ ਕੀ ਕੀਮਤ ਹੈ । ਅਗਰ ਅਸੀਂ ਕਿਸੇ ਨੂੰ ਕੰਪੈਨਸੇਸ਼ਨ ਇਸ ਅਧਾਰ ਤੇ ਦੇਣੀ ਹੈ ਕਿ 150, 200

ਰੁਪਏ ਨਾਲ ਉਸ ਦਾ ਗੁਜ਼ਾਰਾ ਹੋ ਸਕਦਾ ਹੈ, ਇਹ ਰੇਟ 1935 ਦੇ ਫਿਕਸ ਕੀਤੇ ਹੋਏ ਹਨ, ਇਸ ਹਿਸਾਬ ਨਾਲ ਕੰਪੈਨਸੇਸ਼ਨ ਦੇਣਾ ਜਸਟੀਫ਼ਾਈਡ ਨਹੀਂ ਹੈ। ਇਸੇ ਤਰੀਕੇ ਨਾਲ ਬੀ. ਐਂਡ. ਆਰ. ਵਿਚ ਐਕਸੀਅਨ ਅਤੇ ਐਸ. ਡੀ. ਓ. ਦੀਆਂ ਪਾਵਰਜ਼ ਥੋੜ੍ਹੀਆਂ ਰਖੀਆਂ ਹੋਈਆਂ ਹਨ। ਜਿਹੜੀ ਵਰਕਸ ਐਲੋਕੇਟ ਕਰਨ ਦੀ ਪਾਵਰ ਹੈ ਉਹ ਵੀ 1935 ਦੇ ਰੇਟਸ ਨਾਲ ਫਿਕਸ ਕੀਤੀ ਹੋਈ ਹੈ। ਅੱਜ 1979 ਸੰਨ ਚਲ ਰਿਹਾ ਹੈ। ਕਾਸਟ ਆਫ ਕਨਸਟ੍ਰੱਕਸ਼ਨ ਕੀ ਹੈ। ਰੁਪਏ ਦੀ ਕੀਮਤ ਕੀ ਰਹਿ ਗਈ ਹੈ ? ਇਸੇ ਹਿਸਾਬ ਨਾਲ ਉਨ੍ਹਾਂ ਦੀਆਂ ਪਾਵਰਜ਼ ਵਧਾਈਆਂ ਜਾਣ ਤਾਂ ਕਿ ਲੋਕਲ ਲੈਵਲ ਤੇ ਜਿਹੜੇ ਡਿਵੈਲਪਮੈਂਟ ਦੇ ਛੋਟੇ ਛੋਟੇ ਕੰਮ ਹਨ, ਉਨ੍ਹਾਂ ਲਈ ਲੋਕਾਂ ਨੂੰ ਚੀਫ ਇੰਜੀਨੀਅਰ ਅਤੇ ਐਸ. ਈ. ਤੱਕ ਦੌੜਨਾ ਨਾ ਪਵੇ। ਲੋਕਲ ਲੈਵਲ ਤੇ ਇਨ੍ਹਾਂ ਪ੍ਰਾਜੈਕਟਸ ਦੀ ਮਨਜ਼ੂਰੀ ਦੇਣ ਲਈ ਐਕਸ-ਈ-ਐਨ. ਅਤੇ ਐਸ. ਡੀ. ਓਜ਼ ਦੀਆਂ ਪਾਵਰਜ਼ ਵਧਾਣੀਆਂ ਚਾਹੀਦੀਆਂ ਹਨ। ਇਸ ਨਾਲ ਰੈਡ-ਟੇਪਿਜ਼ਮ ਵੀ ਘੱਟੇਗਾ ਅਤੇ ਕੰਮ ਵੀ ਕਿਉਕਲੀ ਹੋਵੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਦੁਬਾਰਾ ਧੰਨਵਾਦ ਕਰਦਾ ਹਾਂ।

ਸਰਦਾਰ ਮੁਹਿੰਦਰ ਸਿੰਘ ਸਰੂਪਵਾਲੀ (ਕਾਦੀਆਂ) : ਡਿਪਟੀ ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਮੈਂ ਉਸ ਦੇ ਸਬੰਧ ਵਿਚ ਬੋਲਣਾ ਚਾਹੁੰਦਾ ਹਾਂ। ਬਾਦਲ ਸਾਹਿਬ ਦੀ ਸਰਕਾਰ ਜਦੋਂ ਤੋਂ ਹੋਂਦ ਵਿਚ ਆਈ, ਉਸ ਵੇਲੇ ਪੰਜਾਬ ਦੇ ਖਜ਼ਾਨੇ ਵਿਚ ਬਹੁਤ ਸਾਰਾ ਘਾਟਾ ਸੀ। ਸਰਦਾਰ ਬਲਵੰਤ ਸਿੰਘ ਵਧਾਈ ਦੇ ਪਾਤਰ ਹਨ ਕਿਉਂਕਿ ਉਹਨਾਂ ਨੇ ਆਪਣੀਆਂ ਮਿਹਨਤਾਂ ਦੇ ਸਦੱਕਾ, ਆਪਣੀਆਂ ਕੋਸ਼ਿਸ਼ਾਂ ਦੇ ਸੱਦਕਾ, ਇਹ ਘਾਟਾ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਅਤੇ ਨਾਲ ਹੀ ਬਹੁਤ ਸਾਰੀਆਂ ਰਿਆਇਤਾਂ ਵੀ ਦਿੱਤੀਆਂ ਹਨ। ਪਿਛਲੇ ਸਾਲਾਂ ਵਿਚ ਕੁਝ ਕੁਦਰਤੀ ਆਫਤਾਂ ਦਾ ਵੀ ਸਾਹਮਣਾ ਕਰਨਾ ਪਿਆ ਹੈ। ਹੜ੍ਹ ਪੀੜ੍ਹਤਾਂ ਨੂੰ ਰਿਆਇਤਾਂ ਦਿੱਤੀਆਂ ਹਨ। ਇਸ ਲਈ ਵੀ ਉਹ ਵਧਾਈ ਦੇ ਪਾਤਰ ਹਨ। ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਇਨ੍ਹਾਂ ਆਫਤਾਂ ਦਾ ਸਬੰਧ ਹੈ ਭਾਵੇਂ ਇਹ ਮੀਂਹ ਦੇ ਰੂਪ ਵਿਚ ਹੋਣ, ਅਤੇ ਭਾਵੇਂ ਗੜਿਆਂ ਦੇ ਰੂਪ ਵਿਚ ਹੋਣ, ਇਹ ਕਿਸਾਨ ਦਾ ਬਹੁਤ ਭਾਰੀ ਨੁਕਸਾਨ ਕਰਦੀਆਂ ਹਨ। ਸਰਕਾਰ ਨੇ ਬੜਾ ਚੰਗਾ ਪ੍ਰੈਜ਼ੀਡੈਂਟ ਕਾਇਮ ਕੀਤਾ ਹੈ। ਇਨ੍ਹਾਂ ਆਫਤਾਂ ਲਈ ਆਪਣੇ ਖਜ਼ਾਨੇ ਵਿਚੋਂ ਹਿੱਸਾ ਦੇ ਕੇ ਸਰਕਾਰ ਨੇ ਕਿਸਾਨਾਂ ਦੀ ਸੇਵਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਅਸੀਂ ਇਸ ਤਰੀਕੇ ਨਾਲ ਕਿਸਾਨਾਂ ਨੂੰ ਉਨ੍ਹਾਂ ਦੇ ਹੋਏ ਨੁਕਸਾਨ ਦਾ ਪੂਰਾ ਮੁਆਵਜ਼ਾ ਨਹੀਂ ਦੇ ਸਕਦੇ। ਜਿਥੋਂ ਤਕ ਹੜ੍ਹਾਂ ਦਾ ਸਬੰਧ ਹੈ ਪਿਛਲੇ ਸਾਲ ਸਤਲੁੱਜ ਦਰਿਆ ਨੇ ਬੜੀ ਭਾਰੀ ਤਬਾਹੀ ਕੀਤੀ। ਇਸ ਤੋਂ ਇਲਾਵਾ ਦੂਸਰੇ ਦਰਿਆਵਾਂ ਨੇ ਜਿਸ ਤਰ੍ਹਾਂ ਮੇਰੇ ਜ਼ਿਲ੍ਹੇ ਗੁਰਦਾਸਪੁਰ ਵਿਚ ਬਿਆਸ ਤੇ ਰਾਵੀ ਨੇ ਬੜਾ ਨੁਕਸਾਨ ਕੀਤਾ ਹੈ। ਪਿਛਲੇ ਦੋ ਸਾਲਾਂ ਵਿਚ ਕਈ ਵਾਰੀ ਰਾਵੀ ਦੇ ਬੰਨ ਟੁਟੇ ਅਤੇ ਕਾਫੀ ਨੁਕਸਾਨ ਹੋਇਆ ਹੈ। ਮੈਂ ਸਰਦਾਰ ਬਲਵੰਤ ਸਿੰਘ ਨੂੰ ਕਹਾਗਾਂ ਕਿ ਜੋ ਅਸੀਂ ਉਨ੍ਹਾਂ ਨੂੰ ਪੂਰਾ ਮੁਆਵਜ਼ਾ ਨਹੀਂ ਦੇ ਸਕਦੇ ਤਾਂ ਸਾਨੂੰ ਇਨ੍ਹਾਂ ਫਲੱਡਜ਼ ਨੂੰ ਕੰਟਰੋਲ ਕਰਨਾ ਚਾਹੀਦਾ ਹੈ। ਚੈਨਲਜ਼ ਨੂੰ ਚੈਨੇਲਾਈਜ਼ ਕਰਨਾ ਚਾਹੀਦਾ ਹੈ ਤਾਂ ਕਿ ਸਦਾ ਵਾਸਤੇ ਇਹ ਫਲੱਡਾਂ ਦਾ ਮਸਲਾ ਖਤਮ ਹੋ ਜਾਵੇ। ਇਸ ਨਾਲ ਪੰਜਾਬ ਵਿਚ ਵਾਟਰ ਲਾਗਿੰਗ ਦੀ ਬੜੀ ਵੱਡੀ ਪ੍ਰਾਬਲਮ ਹੈ। ਜਿਥੋਂ ਤਕ ਗੁਰਦਾਸਪੁਰ ਦਾ ਸਬੰਧ ਹੈ, ਕਾਹਨੂੰਵਾਨ ਦੇ ਛੰਬ ਵਿਚ ਅਤੇ ਮੇਰੇ ਹਲਕੇ ਕਾਦੀਆਂ ਵਿਚ ਵਾਟਰ-ਲਾਗਿੰਗ ਦੀ ਬੜੀ ਭਾਰੀ ਪ੍ਰਾਬਲਮ ਹੈ। ਜਿਤਨੀਆਂ

[ਸਰਦਾਰ ਮੁਹਿੰਦਰ ਸਿੰਘ ਸਰੂਪਵਾਲੀ]

ਡਰੇਨਾਂ ਅੰਮ੍ਰਿਤਸਰ ਡਿਸਟ੍ਰਿਕਟ ਨੂੰ ਪਾਸ ਕਰਕੇ ਡਿਸਟ੍ਰਿਕਟ ਗੁਰਦਾਸਪੁਰ ਵਿਚ ਆਉਂਦੀਆਂ ਹਨ ਜਿਸ ਤਰ੍ਹਾਂ ਕਸੂਰ ਨਾਲਾ ਸਿਸਟਮ ਹੈ,ਪੱਟੀ ਨਾਲਾ ਸਿਸਟਮ ਹੈ, ਹਰੀਕੇ ਪੱਤਣ ਡਰੇਨ ਹੈ, ਇਹ ਜ਼ਿਲ੍ਹਾ ਗੁਰਦਾਸ ਪੁਰ ਅਤੇ ਖਾਸ ਤੌਰ ਤੇ ਮੇਰੇ ਹਲਕੇ ਕਾਦੀਆਂ ਵਿਚ ਬਹੁਤ ਨੁਕਸਾਨ ਕਰਦੀਆਂ ਹਨ । ਮੈਂ ਬੇਨਤੀ ਕਰਨੀ ਚਾਹਾਂਗਾ ਕਿ ਹੁਣ ਰੇਨੀ ਸੀਜ਼ਨ ਛੇਤੀ ਆ ਰਿਹਾ ਹੈ । ਮੇਰੇ ਹਲਕੇ ਦੀਆਂ ਜਿਹੜੀਆਂ ਡਰੇਨਾਂ ਹਨ ਇਨ੍ਹਾਂ ਨੂੰ ਖਾਲਣ ਦੀ ਬੜੀ ਲੋੜ ਹੈ। ਪਿਛੇ ਸਰਦੀਆਂ ਵਿਚ ਬਾਰਸ਼ ਹੋਈ ਸੀ ਤਾਂ ਖੜੀ ਕਣਕ ਨੂੰ ਬੜਾ ਭਾਰੀ ਨੁਕਸਾਨ ਪੁੱਜਾ ਸੀ । ਜਿਥੇ ਤੁਸੀਂ ਪਹਿਲਾਂ ਵੀ ਫੰਡਜ਼ ਐਲੋਕੇਟ ਕੀਤੇ ਹਨ, ਹੋਰ ਵੀ ਫੰਡਜ਼ ਜ਼ਿਆਦਾ ਐਲੋਕੇਟ ਕਰਨੇ ਚਾਹੀਦੇ ਹਨ ਤਾਂ ਕਿ ਕਿਸਾਨ ਨੂੰ ਬਚਾਇਆ ਜਾ ਸਕੇ ਅਤੇ ਉਹ ਸਾਰੇ ਹਿੰਦੁਸਤਾਨ ਦੀ ਸੇਵਾ ਕਰ ਸਕੇ । ਪੰਜਾਬ ਦੇ ਮਿਹਨਤੀ ਕਿਸਾਨ ਨੇ ਹਿੰਦੁਸਤਾਨ ਵਿਚੋਂ ਭੁਖਮਾਰੀ ਕੱਢੀ ਹੈ । ਇੰਟਰਨੈਸ਼ਨਲ ਪੱਧਰ ਤੇ ਹਿੰਦੁਸਤਾਨ ਦਾ ਨਾਂ ਉੱਚਾ ਕੀਤਾ ਹੈ । ਪਿਛਲੇ ਸਾਲ 9 ਕਰੋੜ ਰੁਪਿਆ ਹੜ੍ਹ ਪੀੜ੍ਹਤਾਂ ਨੂੰ ਸਹੂਲਤਾਂ ਦੇਣ ਵਾਸਤੇ ਰਖਿਆ ਸੀ ਇਹ ਬਹੁਤ ਚੰਗੀ ਗੱਲ ਹੈ । ਪਰ ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗਾ ਕਿ ਇਸ ਰਕਮ ਵਿਚ ਹੋਰ ਵੀ ਵਾਧਾ ਕਰਨਾ ਚਾਹੀਦਾ ਹੈ । ਪਿਛਲੇ 30 ਸਾਲਾਂ ਵਿਚ ਕਿਸੇ ਸਰਕਾਰ ਨੇ, ਜਿਹੜੇ ਇਹ ਸਾਹਮਣੇ ਬੈਠੇ ਭਾਈ ਹਨ, ਇਨ੍ਹਾਂ ਨੇ ਪਿੰਡਾਂ ਵਲ ਬਿਲਕੁਲ ਕੋਈ ਧਿਆਨ ਨਹੀਂ ਦਿੱਤਾ । ਜਿਹੜੀਆਂ ਡਰੇਨਾਂ ਬਣਾਈਆਂ ਸਨ ਉਨ੍ਹਾਂ ਨੂੰ ਖਾਲਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਉਨ੍ਹਾਂ ਤੇ ਪੁੱਲ ਬਣਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਕਿਸਾਨਾਂ ਲਈ ਇਕ ਪਾਸੇ ਤੋਂ ਦੂਜੇ ਪਾਸੇ ਆਪਣੀ ਜਿਣਸ ਲੈ ਜਾਣ ਵਾਸਤੇ ਇਨ੍ਹਾਂ ਡਰੇਨਾਂ ਤੇ ਪੁੱਲ ਬਣਾਉਣੇ ਜ਼ਰੂਰੀ ਹਨ । ਮਰੀਕੇ ਡਰੇਨ ਨੂੰ ਠੱਠੇ ਅਤੇ ਫਤਿਹ ਗੜ੍ਹ ਚੂੜੀਆਂ ਨਾਲ ਮਿਲਾਉਣ ਵਾਸਤੇ ਇਸ ਡਰੇਨ ਤੇ ਪੁਲ ਬਣਾਉਣਾ ਜ਼ਰੂਰੀ ਹੈ । ਇਹ ਉਸ ਇਲਾਕੇ ਦੀ ਬੜੀ ਦੇਰ ਤੋਂ ਮੰਗ ਹੈ । ਇਸ ਤੇ ਕੋਈ ਜ਼ਿਆਦਾ ਵੱਡੀ ਰਕਮ ਵੀ ਖਰਚ ਨਹੀਂ ਹੋਣੀ । ਜਿਸ ਤਰ੍ਹਾਂ ਮੇਰੇ ਵੀਰ ਮਿੱਤਲ ਜੀ ਨੇ ਕਿਹਾ ਹੈ ਕਿ ਆਪਾਂ ਸਾਰੇ ਕੁਮਿਟਡ ਹਾਂ ਕਿ ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕਰਨਾ ਹੈ । ਨਿੱਕੀਆਂ ਨਿੱਕੀਆਂ ਗੱਲਾਂ ਵਾਸਤੇ ਜਿਵੇਂ 40,000 ਰੁਪਏ ਦਾ ਪੁੱਲ ਬਣਾਉਣ ਵਾਸਤੇ ਜੇ ਮਨਜ਼ੂਰੀ ਲੈਣੀ ਹੋਵੇ ਤਾਂ ਇਥੇ ਚੰਡੀਗੜ੍ਹ ਆਉਣਾ ਪੈਂਦਾ ਹੈ । ਐਸ. ਡੀ. ਓਜ਼ ਅਤੇ ਐਕਸ-ਈ-ਐਨਜ਼ ਨੂੰ ਇਹ ਪਾਵਰਜ਼ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਉਥੇ ਹੀ ਮਨਜ਼ੂਰੀ ਮਿਲ ਜਾਵੇ ਅਤੇ ਕੰਮ ਛੇਤੀ ਨਾਲ ਹੋਣ ।

ਅੱਗੇ ਮੈਂ ਇਕ ਬੇਨਤੀ ਕਰਾਂਗਾ ਕਿ ਔਹਲੀਵਾਲ ਨੇੜੇ ਇਸੇ ਹਲਕੇ ਕਾਦੀਆਂ ਵਿਚ ਦੋ ਡਿੱਚ ਹਨ ਜਿਨ੍ਹਾਂ ਨੂੰ ਡਿੱਚ ਨੰਬਰ ਇਕ ਔਰ ਡਿੱਚ ਨੰਬਰ ਦੋ ਕਿਹਾ ਜਾਂਦਾ ਹੈ । ਉਸ ਇਲਾਕੇ ਦੇ ਲੋਕਾਂ ਨੂੰ ਇਨ੍ਹਾਂ ਬਾਰਸ਼ਾਂ ਵਿਚ ਬੜੀ ਭਾਰੀ ਮੁਸੀਬਤ ਦਾ ਸਾਹਮਣਾ ਕਰਨਾ ਪਿਆ ਹੈ । ਸਰਕਾਰ ਨੇ ਉਥੇ ਐਸ. ਡੀ. ਐਮ. ਸਾਹਿਬ ਨੂੰ ਵੀ ਭੇਜਿਆ ਔਰ ਮੈਂ ਵੀ ਗਿਆ ਹਾਂ । ਉਥੇ ਕਣਕ ਦੀ ਖੜੀ ਫਸਲ ਤਬਾਹ ਹੋ ਗਈ ਹੈ । ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਛੇਤੀ ਤੋਂ ਛੇਤੀ ਜਿਹੜੀਆਂ ਡਰੇਨਾਂ ਹਨ ਉਨ੍ਹਾਂ ਨੂੰ ਖੋਲ੍ਹਣ ਦਾ ਪ੍ਰੋਗਰਾਮ ਬਣਾਉਣਾ ਚਾਹੀਦਾ ਹੈ । ਇਸ ਤਰ੍ਹਾਂ ਹੀ ਉਥੇ ਇਕ ਹੋਰ ਨਦੀ ਹੈ ਜਿਸ ਨੂੰ ਕਿਰਨ ਐਸਕੇਪ ਕਿਹਾ ਜਾਂਦਾ ਹੈ । ਇਹ ਦਰਿਆ ਦੇ ਰੂਪ ਵਿਚ ਹੈ । 25-25 ਔਰ 30-30 ਪਿੰਡ ਇਕ ਪਾਸੇ ਹਨ ਔਰ 25-30 ਪਿੰਡ ਦੂਸਰੇ ਪਾਸੇ ਹਨ । ਉਨ੍ਹਾਂ ਦਾ ਆਪਸ ਵਿਚ ਲਿੰਕ ਨਹੀਂ ਹੈ ਕਿਉਂਕਿ ਉਸ ਨਦੀ ਉਪਰ ਕੋਈ ਪੁਲ ਨਹੀਂ ਹੈ । ਜੇਕਰ ਉਥੇ ਪੁਲ ਬਣਾ ਦਿੱਤਾ ਜਾਵੇ ਤਾਂ ਲੋਕਾਂ ਨੂੰ ਸਹੂਲਤ ਮਿਲ ਜਾਵੇਗੀ ਔਰ ਜਿਨ੍ਹਾਂ ਦੀਆਂ ਜ਼ਮੀਨਾ ਦੂਸਰੇ

ਪਾਸੇ ਹੋਣਗੀਆਂ ਉਹ ਉਨ੍ਹਾਂ ਵਿਚ ਠੀਕ ਤਰ੍ਹਾਂ ਖੇਤੀ ਕਰ ਸਕਣਗੇ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਗੱਲ ਦੱਸਦਾ ਹਾਂ ਕਿ ਉਥੇ ਉਸ ਦੇ ਦੋਹੀਂ ਪਾਸੀਂ ਮਹਿਕਮੇਂ ਨੇ ਸੜਕਾਂ ਲਿਆ ਕੇ ਕੰਢਿਆਂ ਤੇ ਛੱਡ ਦਿੱਤੀਆਂ ਹਨ । ਉਨ੍ਹਾਂ ਸੜਕਾਂ ਦੀ ਯੂਟੀਲਾਈਜ਼ੇਸ਼ਨ ਪੁਲ ਬਗੈਰ ਨਹੀਂ ਹੋ ਸਕਦੀ । ਇਸ ਲਈ ਇਹ ਪੁਲ ਬਣਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਹੀ ਸਾਰਚੂਰ ਡਰੇਨ ਦੀ ਨਾ ਖੁਦਾਈ ਹੋਣ ਕਰਕੇ ਜਿਹੜੇ ਉਥੋਂ ਦੇ ਪਿੰਡ ਹਨ ਉਨ੍ਹਾਂ ਨੂੰ ਭਾਰੀ ਮੁਸ਼ਕਲ ਪੇਸ਼ ਆਉਂਦੀ ਹੈ । ਇਹ ਡਰੇਨ ਡਿਸਟ੍ਰਿਕਟ ਅੰਮ੍ਰਿਤਸਰ ਵਿਚ ਐਂਟਰ ਕਰਦੀ ਹੈ ਔਰ ਰਾਹ ਵਿਚ ਇਸ ਦੇ ਰੁਕਾਵਟਾਂ ਆਉਂਦੀਆਂ ਹਨ ਔਰ ਉਸ ਦੀ ਖੁਦਾਈ ਨਾ ਹੋਣ ਕਰਕੇ ਲੋਕਾਂ ਦਾ ਨੁਕਸਾਨ ਹੁੰਦਾ ਹੈ । ਇਸ ਲਈ ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੇਰੀ ਸਰਕਾਰ ਨੇ ਇਕ ਹੋਰ ਚੰਗਾ ਕੰਮ ਕੀਤਾ ਹੈ । ਉਹ ਇਹ ਹੈ ਕਿ ਗੰਨੇ, ਕਪਾਹ ਔਰ ਆਲੂਆਂ ਵਿਚ ਕਿਸਾਨ ਨੂੰ ਕੁਝ ਨਾ ਕੁਝ ਰਾਹਤ ਦੇਣ ਦੀ ਕੋਸ਼ਿਸ਼ ਕੀਤੀ ਹੈ । ਜਿਥੋਂ ਤਕ ਗੰਨੇ ਦਾ ਸਬੰਧ ਹੈ, ਸਰਕਾਰ ਨੇ ਕਾਫ਼ੀ ਤਕੜਾ ਹੰਭਲਾ ਮਾਰਿਆ ਹੈ, ਕਿਸਾਨ ਨੂੰ ਮੁਆਵਜ਼ਾ ਦੇਣ ਵਾਸਤੇ ਕਾਫੀ ਕੋਸ਼ਿਸ਼ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਗੁਰਦਾਸਪੁਰ ਵਿਚ ਬਟਾਲੇ ਵਿਚ ਸ਼ੂਗਰ ਮਿੱਲ ਹੈ । ਉਸ ਦੀ ਇਹ ਕਪੈਸਿਟੀ ਨਹੀਂ ਹੈ ਕਿ ਉਹ ਸਾਰਾ ਗੰਨਾ ਜੂਨ ਤਕ ਪੀੜ ਸਕੇ । ਇਸ ਲਈਂ ਮੈਂ ਇਹ ਬੇਨਤੀ ਕਰਾਂਗਾ ਕਿ ਉਸ ਦੀ ਕਪੈਸਿਟੀ ਨੂੰ ਡੇਢ ਜਾਂ ਦੋ ਗੁਣਾਂ ਕਰਨ ਵਾਸਤੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਨਾਲ ਹੀ ਮੈਂ ਇਹ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਗੁਰਦਾਸਪੁਰ ਵਿਚ ਵਾਧੂ ਗੰਨਾ ਹੋ ਜਾਣਾ ਹੈ, ਮਿੱਲ ਨੇ ਪੀੜ ਨਹੀਂ ਸਕਣਾ । ਇਸ ਲਈ ਉਸ ਨੂੰ ਭੋਗਪੁਰ ਦੀ ਮਿੱਲ ਤੇ ਲੈ ਜਾਣ ਲਈ ਸਰਕਾਰ ਨੂੰ ਪ੍ਰਬੰਧ ਕਰਨਾ ਚਾਹੀਦਾ ਹੈ ਤਾਕਿ ਕਿਸਾਨਾਂ ਨੂੰ ਵੇਹਲ ਹੋ ਸਕੇ ਔਰ ਉਹ ਕਣਕ ਦੀ ਵਾਢੀ ਔਰ ਗਹਾਈ ਵੱਲ ਪੂਰਾ ਧਿਆਨ ਦੇ ਸਕਣ ।

ਡਿਪਟੀ ਸਪੀਕਰ ਸਾਹਿਬ, ਸਰਕਾਰੀ ਕਰਮਚਾਰੀਆਂ ਨੂੰ ਵੀ ਰਾਹਤ ਦੇਣ ਵਾਸਤੇ ਇਸ ਸਰਕਾਰ ਨੇ ਕਦਮ ਉਠਾਏ ਹਨ । ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ । ਮੈਂ ਇਕ ਬੇਨਤੀ ਕਰਨਾ ਚਾਹਵਾਂਗਾ ਕਿ ਜਿਥੋਂ ਤਕ ਵਿਦਿਆ ਦਾ ਸਬੰਧ ਹੈ, ਉਸ ਦੇ ਵਾਸਤੇ ਕਾਫੀ ਰਕਮਾਂ ਰੱਖੀਆਂ ਗਈਆਂ ਹਨ, ਪਰ ਚੰਗੀ ਗੱਲ ਇਹ ਹੈ ਕਿ ਅਸੀਂ 95% ਗਰਾਂਟ ਕਾਲਜਾਂ ਨੂੰ ਦਿੰਦੇ ਹਾਂ ਤਾਂਕਿ ਉਨ੍ਹਾਂ ਕਾਲਜਾਂ ਦਾ ਘਾਟਾ ਪੂਰਾ ਹੋ ਸਕੇ, ਤਾਂ ਇਸ ਵਿਦਿਆ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ । ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਕੋਸ਼ਿਸ਼ ਕਰਕੇ ਵਿਦਿਆ ਨੂੰ ਨੈਸ਼ਨੇਲਾਈਜ਼ ਕਰਾਉਣ, ਨਹੀਂ ਤਾਂ ਘੱਟੋ ਘਟ ਮੈਟਰਿਕ ਤਕ ਵਿਦਿਆ ਫਰੀ ਕੀਤੀ ਜਾਵੇ । (ਥੰਪਿੰਗ) ਅਵਲ ਤਾਂ ਸਾਰੀ ਹੀ ਵਿਦਿਆ ਫਰੀ ਹੋਵੇ ਪਰ ਘੱਟੋ ਘੱਟ ਦਸਵੀਂ ਤਕ ਤਾਂ ਜ਼ਰੂਰ ਫਰੀ ਹੋਣੀ ਚਾਹੀਦੀ ਹੈ । ਜਦੋਂ ਅਸੀਂ 95% ਘਾਟਾ ਪੂਰਾ ਕਰਦੇ ਹਾਂ ਤਾਂ 5% ਹੋਰ ਪਾਕੇ ਜ਼ਰੂਰ ਇਹ ਪ੍ਰਬੰਧ ਕਰੀਏ ਕਿ ਵਿਦਿਆ ਨੈਸ਼ਨੇਲਾਈਜ਼ ਹੋ ਜਾਵੇ । ਪਿੰਡਾਂ ਵਿਚ ਜਿਹੜੇ ਸਕੂਲ ਹਨ ਉਨ੍ਹਾਂ ਵਿਚ ਕਿਤੇ ਕੋਈ ਕੁਰਸੀ ਨਹੀਂ ਹੈ, ਕੋਈ ਮੇਜ਼ ਨਹੀਂ ਹੈ, ਕੋਈ ਤੱਪੜ ਨਹੀਂ ਹੈ । ਇਸ ਲਈ ਇਨ੍ਹਾਂ ਸਾਰੀਆਂ ਗੱਲਾਂ ਵੱਲ ਧਿਆਨ ਦੇਣ ਦੀ ਲੋੜ ਹੈ । ਆਉਣ ਵਾਲੀਆਂ ਪੀੜ੍ਹੀਆਂ ਦੇ ਭਵਿੱਖ

[ਸਰਦਾਰ ਮਹਿੰਦਰ ਸਿੰਘ ਸਰੂਪਵਾਲੀ]

ਬਾਰੇ ਸਾਨੂੰ ਧਿਆਨ ਨਾਲ ਸੋਚਣਾ ਪਵੇਗਾ । ਡਿਪਟੀ ਸਪੀਕਰ ਸਾਹਿਬ, ਇਕ ਬੇਨਤੀ ਮੈਂ ਹੋਰ ਕਰਾਂਗਾ ਕਿ ਹਰੀਜਨ ਭਰਾਵਾਂ ਵਾਸਤੇ ਵੀ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਕਾਫੀ ਰਕਮ ਰੱਖੀ ਹੈ ਔਰ ਇਹ ਰੱਖਣੀ ਵੀ ਚਾਹੀਦੀ ਹੈ । ਉਨ੍ਹਾਂ ਦਾ ਭਲਾ ਵੱਧ ਤੋਂ ਵੱਧ ਕਰਨਾ ਚਾਹੀਦਾ ਹੈ । ਅਸੀਂ ਗੁਰੂ ਨਾਨਕ ਦੇਵ ਜੀ ਦੇ ਸਿੱਖ ਹਾਂ, ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਹਾਂ । ਗੁਰੂ ਸਾਹਿਬ ਨੇ ਕਿਹਾ ਹੈ :—

ਨੀਚਾਂ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥

ਮੈਂ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਅਸੀਂ ਗੁਰੂ ਨਾਨਕ ਦੇਵ ਜੀ ਦੇ ਪੂਰਨਿਆਂ ਤੇ ਚਲਦੇ ਹਾਂ । ਜੋ ਨਿਮਾਣੇ ਹਨ, ਲਿਤਾੜੇ ਹੋਏ ਹਨ, ਗਰੀਬ ਹਨ, ਮਸਕੀਨ ਹਨ, ਬੇ-ਇਲਾਜੇ ਹਨ, ਉਨ੍ਹਾਂ ਵਿਚਾਰਿਆਂ ਨੂੰ ਉਪਰ ਚੁੱਕਣਾ ਚਾਹੀਦਾ ਹੈ । ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਹਿੰਦੁਸਤਾਨ ਦੇ ਗਰੀਬਾਂ ਨੂੰ ਪਿਛਲੇ ਤੀਹ ਸਾਲਾਂ ਵਿਚ ਐਕਸਪਲਾਇਟ ਕੀਤਾ ਗਿਆ ਹੈ ਔਰ ਹੁਣ ਵੀ ਹੋ ਰਹੇ ਹਨ ਅਤੇ ਗਰੀਬਾਂ ਵੱਲ ਧਿਆਨ ਦੇਣ ਦੀ ਕੋਸ਼ਿਸ਼ ਨਹੀਂ ਕੀਤੀ , ਮੈਂ ਕਹਾਂਗਾ ਕਿ ਜਿਹੜੇ ਵੀਰ ਆਪੋਜ਼ੀਸ਼ਨ ਵਿਚ ਬੈਠੇ ਹਨ, ਉਹ ਸਹੀ ਮਸਲਿਆਂ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰਨ, ਐਕਸਪਲਾਇਟ ਕਰਨ ਦੀ ਲੋੜ ਨਹੀਂ ਹੈ । ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਉਹ ਗਰੀਬ ਲੋਕ ਐਕਸਪਲਾਇਟ ਹੋਏ ਹਨ । ਪਰ ਮੈਂ ਇਹ ਕਹਾਂਗਾ ਕਿ ਹੁਣ ਉਨ੍ਹਾਂ ਨੂੰ ਐਕਸਪਲਾਇਟ ਨਹੀਂ ਕਰਨਾ ਚਾਹੀਦਾ, ਆਪਣੇ ਮਸਲੇ ਹੱਲ ਕਰਨ ਲਈ, ਸਿਆਸੀ ਫਾਇਦਾ ਉਠਾਉਣ ਲਈ ਉਨ੍ਹਾਂ ਗਰੀਬਾਂ ਨੂੰ ਹਥਿਆਰ ਬਣਾ ਕੇ ਨਹੀਂ ਵਰਤਣਾ ਚਾਹੀਦਾ । ਉਨ੍ਹਾਂ ਲੋਕਾਂ ਦੇ ਮਸਲੇ ਤੀਹ ਸਾਲਾਂ ਤੋਂ ਲਮਕੇ ਹੋਏ ਹਨ । ਉਨ੍ਹਾਂ ਨੂੰ ਹੱਲ ਕਰਨ ਵਾਸਤੇ ਆਪਾਂ ਸਰਕਾਰ ਨਾਲ ਸਹਿਯੋਗ ਕਰੀਏ ।

ਡਿਪਟੀ ਸਪੀਕਰ ਸਾਹਿਬ, ਫਿਰ ਇਸ ਤਰ੍ਹਾਂ ਹੀ ਮੈਂ ਇਕ ਹੋਰ ਗੱਲ ਕਰਨੀ ਹੈ । ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਹਨ । ਕਈ ਪੰਚਾਇਤਾਂ ਸਰਵਸੰਮਤੀ ਨਾਲ ਚੁਣੀਆਂ ਗਈਆਂ ਹਨ । ਸਰਕਾਰ ਨੇ ਵਾਇਦਾ ਕੀਤਾ ਸੀ ਕਿ ਜਿਹੜੀਆਂ ਪੰਚਾਇਤਾਂ ਸਰਵਸੰਮਤੀ ਨਾਲ ਚੁਣੀਆਂ ਜਾਣਗੀਆਂ ਉਨ੍ਹਾਂ ਨੂੰ ਪੰਜ ਪੰਜ ਹਜ਼ਾਰ ਰੁਪਏ ਦਿੱਤੇ ਜਾਣਗੇ । ਪਰ ਮੈਨੂੰ ਇਹ ਪਤਾ ਲੱਗਿਆ ਹੈ ਕਿ ਸਰਕਾਰ ਨੇ ਇਹ ਕਰ ਦਿੱਤਾ ਹੈ ਕਿ ਜਿਹੜੀਆਂ ਪੰਚਾਇਤਾਂ ਦੇ ਇਲੈਕਸ਼ਨ ਸਰਵਸੰਮਤੀ ਨਾਲ ਹੋਏ ਹਨ ਉਨ੍ਹਾਂ ਨੂੰ ਦਸ ਹਜ਼ਾਰ ਰੁਪਏ ਆਪਣੇ ਕੋਲੋਂ ਪਾ ਕੇ ਸਰਕਾਰ ਨੂੰ ਪਲਾਨ ਬਣਾ ਕੇ ਭੇਜਣੀ ਚਾਹੀਦੀ ਹੈ । ਮੈਨੂੰ, ਡਿਪਟੀ ਸਪੀਕਰ ਸਾਹਿਬ, ਇਹ ਗੱਲ ਸਮਝ ਨਹੀਂ ਆਉਂਦੀ ਇਹ ਇਸ ਤਰ੍ਹਾਂ ਕਿਉਂ ਕੀਤਾ ਜਾ ਰਿਹਾ ਹੈ । ਕਿਧਰੇ ਕੋਈ ਇਕ ਅੱਧ ਪੰਚਾਇਤ ਨੂੰ ਛੱਡ ਕੇ ਬਾਕੀ ਪੰਚਾਇਤਾਂ ਐਸੀਆਂ ਹਨ ਜਿਹੜੀਆਂ ਕਿ ਇਹ ਪੈਸਾ ਨਹੀਂ ਦੇ ਸਕਦੀਆਂ । ਕਿਧਰੇ ਸੌ ਜਾਂ ਦੋ ਸੌ ਦੀ ਆਬਾਦੀ ਹੋ ਗਈ ਤਾਂ ਉਥੇ ਪੰਚਾਇਤ ਬਣਾ ਦਿੱਤੀ ਗਈ ਪਰ ਉਨ੍ਹਾਂ ਦੀ ਆਰਥਕ ਹਾਲਤ ਬੜੀ ਮਾੜੀ ਹੈ, ਉਨ੍ਹਾਂ ਪਚਾਇਤਾਂ ਦੀ ਆਮਦਨ ਦਾ ਕੋਈ ਜ਼ਰੀਆ ਨਹੀਂ ਹੈ । ਇਸ ਕਰਕੇ ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਕਹਾਂਗਾ ਕਿ ਦਸ ਹਜਾਰ ਰੁਪਏ ਕੋਲੋਂ ਪਾਉਣ ਵਾਲੀ ਗੱਲ ਕੋਈ ਚੰਗੀ ਗੱਲ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਪ੍ਰੋਗਰਾਮ ਹੈ ਜਿਸ ਨੂੰ ਸਰਕਾਰ ਨੇ ਸ਼ੁਰੂ ਕੀਤਾ ਹੈ ਔਰ ਇਸ ਵਿਚ ਤਿੰਨ ਕਰੋੜ ਰੁਪਏ ਖ਼ਰਚ ਕਰਨ ਦੀ

ਕੋਸ਼ਿਸ਼ ਕੀਤੀ ਹੈ । ਜੋ ਪਿੰਡਾਂ ਵਿਚ ਪਰਚੇਜ਼ ਸੈਂਟਰ ਹਨ, ਲੋਕਾਂ ਨੂੰ ਉਨ੍ਹਾਂ ਦਾ ਕਾਫੀ ਫਾਇਦਾ ਹੋ ਰਿਹਾ ਹੈ ਔਰ ਉਹ ਲੋਕ ਸੋਚ ਰਹੇ ਹਨ ਕਿ ਕੋਈ ਸਰਕਾਰ ਆਈ ਹੈ ਜੋ ਕਿ ਪਿੰਡਾਂ ਦਾ ਧਿਆਨ ਰੱਖ ਰਹੀ ਹੈ । ਨਾਲ ਹੀ ਮੈਂ ਇਹ ਬੇਨਤੀ ਕਰਾਂਗਾ ਕਿ ਇਸ ਪ੍ਰੋਗਰਾਮ ਨੂੰ ਪੂਰਾ ਕਰਨ ਵਾਸਤੇ, ਇਸ ਸਕੀਮ ਨੂੰ ਚੰਗੇ ਢੰਗ ਨਾਲ ਲਾਗੂ ਕਰਨ ਵਾਸਤੇ ਕਦਮ ਚੁੱਕਣੇ ਲਾਜ਼ਮੀ ਹਨ । ਜਿਨ੍ਹਾਂ ਪਿੰਡਾਂ ਵਿਚ ਕੰਮ ਰੁਕਿਆ ਪਿਆ ਹੈ, ਕਿਉਂਕਿ ਇੱਟਾਂ ਨਹੀਂ ਮਿਲਦੀਆਂ, ਸੀਮਿੰਟ ਨਹੀਂ ਮਿਲਦਾ, ਇਸ ਤਰ੍ਹਾਂ ਉਥੇ ਮੈਟੀਰੀਅਲ ਵਾਸਤੇ ਸਰਕਾਰ ਨੂੰ ਪ੍ਰਬੰਧ ਕਰਨਾ ਚਾਹੀਦਾ ਹੈ । ਉਨ੍ਹਾਂ ਕੰਮਾਂ ਵਾਸਤੇ ਮੈਟੀਰੀਅਲ ਦਾ ਪ੍ਰਬੰਧ ਸਰਕਾਰ ਕਰਕੇ ਦੇਵੇ । ਤਿੰਨ ਸੌ ਕਰੋੜ ਰੁਪਏ ਜਾਂ ਦੋ ਸੌ ਕਰੋੜ ਰੁਪਏ 12,188 ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਖ਼ਰਚ ਕਰਨੇ ਹਨ ਉਸ ਵਿਚ ਲੋਕਾਂ ਤੋਂ ਵੀ ਹਿੱਸਾ ਪਵਾ ਕੇ ਪੂਰੇ ਵਿਕਾਸ ਦੀ ਜੋ ਯੋਜਨਾ ਬਣਾਈ ਹੈ, ਇਹ ਚੰਗਾ ਪ੍ਰੋਗਰਾਮ ਹੈ ।

ਡਿਪਟੀ ਸਪੀਕਰ ਸਾਹਿਬ, ਖੇਤੀ ਬਾੜੀ ਇਸ ਵੇਲੇ ਸੈਚੁਰੇਟਿਡ ਪੁਆਇੰਟ ਤੇ ਪਹੁੰਚ ਗਈ ਹੈ । ਇਸ ਤੋਂ ਅਗਾਂਹ ਵੱਧਣ ਵਾਸਤੇ ਕੋਈ ਖਾਸ ਹੀ ਯਤਨ ਕਰਨੇ ਪੈਣਗੇ । ਪਰ ਇਸ ਦੇ ਨਾਲ ਹੀ ਇਹ ਵੀ ਬੇਨਤੀ ਕਰਾਂਗਾ ਕਿ ਡੇਅਰੀ, ਪਿੱਗਰੀ ਔਰ ਪੋਲਟਰੀ ਵਰਗੀਆਂ ਸਕੀਮਾਂ ਲਾਗੂ ਕਰਨੀਆਂ ਚਾਹੀਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਕਿਸਾਨ ਹਾੜ੍ਹੀ ਦੀ ਫਸਲ ਤੇ ਦੋ ਮਹੀਨੇ ਔਰ ਸਉਣੀ ਦੀ ਫਸਲ ਤੇ ਦੋ ਮਹੀਨੇ ਕੰਮ ਕਰਦਾ ਹੈ ਔਰ ਉਹ ਅੱਠ ਮਹੀਨੇ ਵਿਹਲਾ ਰਹਿੰਦਾ ਹੈ । ਇਸ ਵਾਸਤੇ ਉਸ ਨੂੰ ਕੰਮ ਦੇਣ ਵਾਸਤੇ ਇਸ ਤਰ੍ਹਾਂ ਦੇ ਜੋ ਧੰਦੇ ਹਨ, ਡੇਅਰੀ ਹੋਈ, ਪਿੱਗਰੀ ਹੋਈ ਜਾਂ ਪੋਲਟਰੀ ਹੋਈ ਇਨ੍ਹਾਂ ਨੂੰ ਚਲਾਣ ਵਾਸਤੇ ਕਿਸਾਨ ਦਾ ਹੱਥ ਵਟਾਉਣਾ ਚਾਹੀਦਾ ਹੈ ।

ਗੁਰਦਾਸਪੁਰ ਵਿਚ ਇਕ ਮਿਲਕ ਪਲਾਂਟ ਲਗਾਉਣ ਵਾਸਤੇ ਵੀ ਸਰਦਾਰ ਬਲਵੰਤ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਇਹ ਹਲਕਾ ਕਾਦੀਆਂ ਦਾ ਬੜਾ ਪਛੜਿਆ ਹੋਇਆ ਇਲਾਕਾ ਹੈ । ਇਸ ਦੇ ਨਾਲ ਕਾਹਨੂਵਾਨ ਬੇਟ ਲਗਦਾ ਹੈ । ਪਾਸ ਹੀ ਕੰਡੀ ਦਾ ਇਲਾਕਾ ਲਗਦਾ ਹੈ । ਇਥੇ ਮਿਲਕ ਪਲਾਂਟ ਲਗਣਾ ਚਾਹੀਦਾ ਹੈ । ਤਾਕਿ ਅਸੀਂ ਲੋਕਾਂ ਦੀ ਸੇਵਾ ਕਰ ਸਕੀਏ ।

ਡਿਪਟੀ ਸਪੀਕਰ ਸਾਹਿਬ, ਸਹਿਕਾਰਤਾ ਬਾਰੇ ਵੀ ਮੈਂ ਬੇਨਤੀ ਕਰਦਾ ਹਾਂ । ਸਰਦਾਰ ਜਸਵਿੰਦਰ ਸਿੰਘ ਬਰਾੜ ਨੇ ਚੰਗੀਆਂ ਲੀਹਾਂ ਤੇ ਮਹਿਕਮੇ ਨੂੰ ਪਾਉਣ ਦੀ ਕੋਸ਼ਿਸ਼ ਕੀਤੀ ਹੈ । ਚੰਗੀ ਗੱਲ ਹੈ । ਪਰ ਡਿਪਟੀ ਸਪੀਕਰ ਸਾਹਿਬ, ਜੇਕਰ ਵੇਖੀਏ ਤਾਂ ਇਸ ਮਹਿਕਮੇ ਵਿਚ ਬਹੁਤ ਵੱਡੇ ਘੱਪਲੇ ਹੋਏ । ਜਿਹੜੇ ਮੋਢੀ ਹਨ ਉਨ੍ਹਾਂ ਨੇ ਆਪਣੇ ਹੀ ਢੰਗ ਨਾਲ ਕਮੇਟੀਆਂ ਬਣਾ ਲਈਆਂ ਔਰ ਆਪਣੇ ਸਾਕਾਂ ਸਬੰਧੀਆਂ ਦੇ ਨਾਉਂ ਪੈਸਾ ਪਾ ਕੇ ਖਾ ਲਿਆ । ਹੁਣ ਇਹ ਚੰਗਾ ਕੀਤਾ ਹੈ ਕਿ ਪੁਰਾਣਾ ਸਿਸਟਮ ਹਟਾ ਕੇ ਨਵਾਂ ਸਿਸਟਮ ਚਾਲੂ ਕੀਤਾ ਹੈ ।

ਇਸ ਦੇ ਨਾਲ ਹੀ ਇਹ ਸਰਕਾਰ ਇਸ ਲਈ ਵੀ ਵਧਾਈ ਦੀ ਪਾਤਰ ਹੈ ਕਿ ਇਸ ਨੇ ਕਿਸਾਨਾਂ ਨੂੰ ਪਾਸ ਬੁੱਕਾਂ ਵੀ ਇਸ਼ੂ ਕੀਤੀਆਂ ਹਨ । ਇਹ ਬੜੀ ਚੰਗੀ ਗੱਲ ਹੈ । ਜਿਥੇ ਸਾਡੇ ਕਾਰਖਾਨੇਦਾਰ ਭਾਈ ਆਪਣੀ ਲਿਮਿਟ ਦੇ ਮੁਤਾਬਿਕ ਲੱਖਾਂ ਰੁਪਏ ਲੈ ਸਕਦੇ ਹਨ । ਉਥੇ ਸਾਡੇ ਕਿਸਾਨਾਂ ਨੂੰ ਵੀ ਇਸ ਢੰਗ ਨਾਲ ਆਪਣੀ ਖੇਤੀਬਾੜੀ ਨੂੰ ਉਤਸ਼ਾਹ ਦੇਣ

[ਸਰਦਾਰ ਮੁਹਿੰਦਰ ਸਿੰਘ ਸਰੂਪਵਾਲੀ]

ਵਾਸਤੇ, ਪੋਲਟਰੀ ਨੂੰ ਉਤਸਾਹ ਦੇਣ ਵਾਸਤੇ, ਪਿਗਰੀ ਨੂੰ ਉਤਸ਼ਾਹ ਦੇਣ ਵਾਸਤੇ ਇਹ ਇਕ ਖਾਸ ਪ੍ਰੋਗਰਾਮ ਬਣਾਇਆ ਹੈ ਔਰ ਉਨ੍ਹਾਂ ਦੀ ਲਿਮਿਟ ਨੂੰ ਵਧਾਇਆ ਹੈ ਤਾਕਿ ਉਹ ਖੁਲ੍ਹਦਿਲੀ ਨਾਲ ਅਪਣਾ ਕਾਰੋਬਾਰ ਕਰ ਸਕਣ । ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਜਿਹੜੇ ਵੀਕਰ ਸੈਕਸ਼ਨ ਦੇ ਲੋਕ ਹਨ ਉਨ੍ਹਾਂ ਨੂੰ ਵੀ ਪਾਸ ਬੁੱਕਾਂ ਈਸ਼ੂ ਕਰੋ ਤਾਕਿ ਉਹ ਵੀ ਆਪਣਾ ਕਾਰੋਬਾਰ ਚਲਾ ਸਕਣ ।

ਡਿਪਟੀ ਸਪੀਕਰ ਸਾਹਿਬ, ਸਿੰਜਾਈ ਦੇ ਸਬੰਧ ਵਿਚ ਸਰਕਾਰ ਨੇ ਬੜੇ ਸ਼ਲਾਘਾਯੋਗ ਕਦਮ ਚੁੱਕੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ । ਹੁਣ ਜਿਸ ਤਰ੍ਹਾਂ ਸਰਕਾਰ ਨੇ ਕੱਲਰ ਮਾਰੂ ਪ੍ਰੋਗਰਾਮ ਸ਼ੁਰੂ ਕੀਤਾ ਹੈ ਇਹ ਬੜਾ ਚੰਗਾ ਹੈ। ਇਸ ਸਬੰਧ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਜ਼ਿਲ੍ਹਾ ਗੁਰਦਾਸਪੁਰ ਵਿਚ ਜਿਸ ਦਾ ਬਾਰਡਰ ਪਾਕਿਸਤਾਨ ਨਾਲ ਲਗਦਾ ਹੈ ਔਰ ਕਲਾਨੌਰ ਦਾ ਇਲਾਕਾ ਜਿਹੜਾ ਹੈ ਇਸ ਸਬੰਧ ਵਿਚ ਮੈਂ ਇਹ ਬੇਨਤੀ ਕਰਨੀ ਚਾਹਵਾਂਗਾ ਕਿ ਇਹ ਇਲਾਕਾ ਬਹੁਤ ਪਛੜਿਆ ਹੋਇਆ ਹੈ। ਇਸ ਇਲਾਕੇ ਦੇ ਲੋਕਾਂ ਦੀ ਆਰਥਕ ਦਸ਼ਾ ਸੁਧਾਰਨ ਵਾਸਤੇ ਔਰ ਕਲਾਨੌਰ ਦੇ ਇਲਾਕੇ ਵਿਚ ਕੱਲਰ ਨੂੰ ਸੁਧਾਰਨ ਵਾਸਤੇ ਜ਼ਰੂਰੀ ਕਦਮ ਚੁਕਣੇ ਚਾਹੀਦੇ ਹਨ ਅਤੇ ਰੀਕਲੇਮੇਸ਼ਨ ਕਰਕੇ ਉਸ ਜ਼ਮੀਨ ਨੂੰ ਵਾਹੀ ਯੋਗ ਬਣਾਉਣਾ ਚਾਹੀਦਾ ਹੈ ।

ਇਹ ਸਰਕਾਰ ਜਦੋਂ ਬਣੀ ਸੀ ਤਾਂ ਇਸ ਨੇ ਥੀਨ ਡੈਮ ਦਾ ਮਸਲਾ ਬੜੇ ਜ਼ੋਰ ਨਾਲ ਸੈਂਟਰ ਨਾਲ ਚੁੱਕਿਆ ਸੀ ਔਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਥੇ ਹੁਣ ਕੰਮ ਵੀ ਸ਼ੁਰੂ ਹੋ ਗਿਆ ਹੈ, ਬੜੇ ਜ਼ੋਰ ਨਾਲ ਕੰਮ ਹੋ ਰਿਹਾ ਹੈ। ਪਿਛਲੇ ਸਾਲ ਵੀ ਇਸ ਵਾਸਤੇ ਪੈਸਾ ਅਲਾਟ ਕੀਤਾ ਗਿਆ ਸੀ ਅਤੇ ਐਤਕੀਂ ਵੀ ਇਸ ਵਾਸਤੇ ਪੈਸਾ ਅਲਾਟ ਕੀਤਾ ਗਿਆ ਹੈ। ਇਸ ਸਬੰਧ ਵਿਚ ਮੈਂ ਸਾਰੇ ਹਾਊਸ ਨੂੰ ਬਿਨਾ ਪਾਰਟੀ ਪੱਖਪਾਤ ਤੋਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਥੀਨ ਡੈਮ ਦੇ ਪਾਣੀ ਔਰ ਬਿਜਲੀ ਨਾਲ ਹਰਿਆਣਾ ਔਰ ਰਾਜਿਸਥਾਨ ਦਾ ਕੋਈ ਹੱਕ ਨਹੀਂ ਬਣਦਾ । ਇਸ ਲਈ ਅਸੀਂ ਸਾਰੇ ਮਿਲ ਕੇ ਇਸ ਦੀ ਰਾਖੀ ਵਾਸਤੇ ਇਕੱਠੇ ਹੋ ਕੇ ਲੜਾਈ ਕਰੀਏ ਔਰ ਜੋ ਧੱਕਾ ਪਿਛਲੀ ਸਰਕਾਰ ਦੇ ਵੇਲੇ ਪੰਜਾਬ ਨਾਲ ਹੋਇਆ ਹੈ ਉਸ ਨੂੰ ਦੂਰ ਕਰਨ ਦਾ ਯਤਨ ਕਰੀਏ । ਇਹ ਮੇਰੀ ਬੇਨਤੀ ਹੈ। ਸਾਡੇ ਮੁੱਖ ਮੰਤਰੀ ਸਾਹਿਬ ਨੇ ਬਾਕੀ ਦੋ ਸਟੇਟਾਂ, ਹਿਮਾਚਲ ਔਰ ਜੰਮੂ-ਕਸ਼ਮੀਰ, ਨਾਲ ਇਸ ਸਬੰਧ ਵਿਚ ਸਮਝੌਤਾ ਕੀਤਾ ਹੈ । ਪਰ ਮੈਂ ਬੇਨਤੀ ਕਰਨੀ ਚਾਹਵਾਂਗਾ ਕਿ ਇਹ ਥੀਨ ਡੈਮ ਕੇਵਲ ਪੰਜਾਬ ਦਾ ਹੈ, ਪੰਜਾਬ ਦੀ ਧਰਤੀ ਤੇ ਬਣਨਾ ਹੈ, ਪੰਜਾਬ ਦੇ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਨਾਲ ਬਣਨਾ ਹੈ ਇਸ ਲਈ ਇਸ ਤੇ ਹਰਿਆਣਾ ਜਾਂ ਰਾਜਿਸਥਾਨ ਜਾਂ ਕਿਸੇ ਹੋਰ ਸੂਬੇ ਦਾ ਹੱਕ ਨਹੀਂ ਹੋਣਾ ਚਾਹੀਦਾ ।

ਜਦੋਂ ਦੀ ਇਹ ਸਰਕਾਰ ਬਣੀ ਹੈ ਉਦੋਂ ਦੀ 24 ਘੰਟੇ ਪੰਜਾਬ ਦੇ ਲੋਕਾਂ ਨੂੰ ਬਿਜਲੀ ਮਿਲ ਰਹੀ ਹੈ । ਇਸ ਸਬੰਧ ਵਿਚ ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸਰਕਾਰ ਨੂੰ ਇਹ ਐਸ਼ੋਰੈਂਸ ਦੇਣੀ ਚਾਹੀਦੀ ਹੈ ਕਿ ਹੁਣ ਕਿਸਾਨਾਂ ਦੀ ਫਸਲ ਦੀ ਕਟਾਈ ਅਤੇ ਗਹਾਈ ਦਾ ਸਮਾਂ ਹੈ ਇਸ ਲਈ ਉਨ੍ਹਾਂ ਨੂੰ 24 ਘੰਟੇ ਬਿਜਲੀ ਜ਼ਰੂਰ ਮਿਲਦੀ ਰਹਿਣੀ ਚਾਹੀਦੀ ਹੈ ਤਾਕਿ ਉਹ ਆਪਣੀ ਫਸਲ ਸਮੇਂ ਸਿਰ ਸਾਂਭ ਸਕਣ ।

ਇਕ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਕਣਕ ਦੀ ਪੈਦਾਵਾਰ ਵਧਾਉਣ ਲਈ ਪੰਜਾਬ ਦੇ ਕਿਸਾਨਾਂ ਨੇ ਬੜੀ ਮਿਹਨਤ ਕੀਤੀ ਹੈ। ਇਸ ਲਈ ਮੈਂ ਇਸ ਸਬੰਧ ਵਿਚ ਇਹ ਐਸ਼ੋਰੈਂਸ ਚਾਹੁੰਦਾ ਹਾਂ ਕਿ ਇਸ ਦੀ ਖਰੀਦ ਹੁਣ ਸਰਕਾਰ ਆਪ ਕਰੇ । ਵਪਾਰੀਆਂ ਤੇ ਇਹ ਮਸਲਾ ਨਾ ਸੁਟਿਆ ਜਾਵੇ । ਕਿਉਂਕਿ ਸਾਡੇ ਕਈ ਵਿਰੋਧੀ ਭਾਈ ਕਹਿ ਰਹੇ ਹਨ ਕਿ ਜੋ ਹਾਲ ਝੋਨੇ ਦਾ ਹੋਇਆ ਹੈ ਉਹੀ ਹਾਲ ਹੁਣ ਕਣਕ ਦਾ ਹੋਵੇਗਾ । ਇਸ ਲਈ ਮੇਰੀ ਬੇਨਤੀ ਹੈ ਕਿ ਮਨਿਸਟਰ ਸਾਹਿਬ ਇਸ ਪਾਸੇ ਪੂਰਾ ਧਿਆਨ ਦੇਣ । ਪਿਛਲੇ ਸਾਲ ਇਨ੍ਹਾਂ ਨੇ ਪਰਚੇਜ਼ ਸੈਂਟਰਜ਼ ਵਿਚ ਵਾਧਾ ਕੀਤਾ ਸੀ । ਇਹ ਚੰਗੀ ਗੱਲ ਸੀ । ਪਰ ਹੁਣ ਸਰਕਾਰ ਨੇ ਇਹ ਕੀਤਾ ਹੈ ਕਿ ਜਿਥੇ 5 ਹਜ਼ਾਰ ਬੋਰੀ ਨਹੀਂ ਆਈ ਉਹ ਪਰਚੇਜ਼ ਸੈਂਟਰ ਬੰਦ ਕਰ ਰਹੀ ਹੈ । ਇਸ ਲਈ ਇਸ ਸਬੰਧ ਵਿਚ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸੈਂਟਰ ਬੰਦ ਨਹੀਂ ਕਰਨੇ ਚਾਹੀਦੇ । ਮੇਰੇ ਹਲਕੇ ਭਾਗੋਵਾਲ ਵਿਚ ਵੀ ਪਰਚੇਜ਼ ਸੈਂਟਰ ਬੰਦ ਕੀਤਾ ਗਿਆ ਹੈ ਇਹ ਜ਼ਰੂਰ ਖੋਲ੍ਹ ਦੇਣਾ ਚਾਹੀਦਾ ਹੈ ਕਿਉਂਕਿ ਇਸ ਨਾਲ ਗ਼ਰੀਬ ਕਿਸਾਨਾਂ ਦਾ ਕਾਫੀ ਫਾਇਦਾ ਹੋਇਆ ਹੈ ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਪਿੰਡਾਂ ਦਾ ਸਬੰਧ ਹੈ ਉਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਤਾਂ ਲੋਕਾਂ ਨੇ ਆਪਣੇ ਕੋਲੋਂ ਸਮਾਲ ਸਕੇਲ ਇੰਡਸ-ਟਰੀਆਂ ਬਣਾ ਲਈਆ ਹਨ ਅਤੇ ਆਪਣੇ ਲਹੂ ਪਸੀਨੇ ਦੀ ਮਿਹਨਤ ਕਰਕੇ ਇਸ ਨੂੰ ਉਤਸ਼ਾਹਤ ਕੀਤਾ ਹੈ ਅਤੇ ਤਰੱਕੀ ਕੀਤੀ ਹੈ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹਵਾਂਗਾ ਕਿ ਇਸੇ ਤਰ੍ਹਾਂ ਪਿੰਡਾਂ ਦੇ ਵਿਚ ਵੀ ਘਰੇਲੂ ਸੱਨਅਤ ਨੂੰ ਉਤਸ਼ਾਹ ਦੇਣ ਵਾਸਤੇ ਪਿੰਡਾਂ ਵਿਚ ਛੋਟੀ ਇੰਡਸਟਰੀ ਲਾਉਣੀ ਚਾਹੀਦੀ ਹੈ। ਸਾਡੇ ਖੇਤ ਮਜ਼ਦੂਰ ਜੋ ਪਿੰਡਾਂ ਵਿਚ ਰਹਿਣ ਵਾਲੇ ਹਨ ਉਨ੍ਹਾਂ ਦੀ ਬੇਹਤਰੀ ਵਾਸਤੇ ਸਾਡੀ ਸਰਕਾਰ ਨੂੰ ਪਿੰਡਾਂ ਵਲ ਤੁਰਨਾ ਚਾਹੀਦਾ ਹੈ। ਜਿਸ ਤਰ੍ਹਾਂ ਪਿੰਡਾਂ ਵਿਚ ਫੋਕਲ ਪੁਆਇੰਟ ਖੋਲ੍ਹੇ ਗਏ ਹਨ ਉਥੇ ਇੰਡਸਟਰੀ ਨੂੰ ਬੜ੍ਹਾਵਾ ਦੇਣਾ ਚਾਹੀਦਾ ਹੈ ।

ਆਖਿਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ, ਜਿਨ੍ਹਾਂ ਨੇ ਇਹ ਬਜਟ ਪੇਸ਼ ਕੀਤਾ ਹੈ, ਵਧਾਈ ਦਿੰਦਾ ਹਾਂ ਔਰ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਇਹ ਦੂਸਰਾ ਬਜਟ ਪੇਸ਼ ਕੀਤਾ ਹੈ । ਮੈਂ ਮਹਿਸੂਸ ਕਰਦਾ ਹਾਂ ਅਤੇ ਬਤੌਰ ਆਪੋਜੀਸ਼ਨ ਦੇ ਮੈਂਬਰ ਹੁੰਦਾ ਹੋਇਆ ਵੀ ਇਸ ਦਾ ਵਿਰੋਧ ਨਹੀਂ ਕਰ ਰਿਹਾ, ਬਲਕਿ ਮੈਂ ਇਸ ਕਰਕੇ ਵੀ ਵਿਰੋਧ ਕਰ ਰਿਹਾ ਹਾਂ ਕਿ ਇਹ ਜਿਹੜਾ ਬਜਟ ਐਫ. ਐਮ. ਸਾਹਿਬ ਨੇ ਲਿਆਂਦਾ ਹੈ ਇਹ ਅਧੂਰਾ ਬਜਟ ਹੈ । ਡਿਪਟੀ ਸਪੀਕਰ ਸਾਹਿਬ, ਬਜਟ ਦੇ 2 ਪੱਖ ਬੜੇ ਜ਼ਬਰਦਸਤ ਹੁੰਦੇ ਹਨ । ਕੁਝ ਪੈਸੇ ਹਾਊਸ ਕੋਲੋਂ ਮੰਗੇ ਜਾਂਦੇ ਹਨ ਕਿ ਅਸੀਂ ਡਿਵੈਲਪ-ਮੈਂਟ ਕਰਨੀ ਹੈ ਔਰ ਕੁਝ ਪੈਸੇ ਮੰਗੇ ਜਾਂਦੇ ਹਨ ਕਿ ਅਸੀਂ ਰਿਸੋਰਸਿਜ਼ ਵਾਸਤੇ ਟੈਕਸ ਲਾਉਂਣੇ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਐਸਾ ਅਧੂਰਾ ਬੱਜਟ ਜਿਹੜਾ ਇਸ ਵਾਰ ਪੇਸ਼ ਹੋਇਆ ਹੈ ਇਹੋ ਜਿਹਾ ਬਜਟ ਇਸ ਤੋਂ ਪਹਿਲੇ ਕਦੇ ਵੀ ਪੇਸ਼ ਨਹੀਂ ਹੋਇਆ ਜਿਸ

[ਡਾਕਟਰ ਕੇਵਲ ਕ੍ਰਿਸ਼ਨ]

ਵਿਚ ਇਹ ਗੱਲ ਕਹੀ ਗਈ ਹੋਵੇ ਕਿ ਅਸੀਂ ਟੈਕਸ ਲਾਉਣੇ ਹਨ। ਇਨ੍ਹਾਂ ਨੇ ਆਪਣੀ ਬਜਟ ਸਪੀਚ ਦੇ ਸਫ਼ਾ 42 ਤੇ ਇਹ ਲਿਖਿਆ ਹੈ—

Since the budgetary deficit is due entirely to the needs of developmental expenditure under the Annual Plan, it becomes incumbent on the Government and also necessary to undertake measures of additional resource mobilisation. Therefore, the remaining gap would be filled up through additional resource mobilisation.

ਇਹ ਹੀ ਨਹੀਂ ਬਲਕਿ ਸੈਂਟਰ ਵਲੋਂ ਵੀ ਸਟੇਟਾਂ ਦੀਆਂ ਸਰਕਾਰਾਂ ਨੂੰ ਇਕ ਡਾਇਰੈਕਟਵ ਆਇਆ ਹੈ ਕਿ ਤੁਸੀਂ ਐਡੀਸ਼ਨਲ ਰਿਸੋਰਸਿਜ਼ ਪੈਦਾ ਕਰੋ। ਇਹ ਚੀਜ਼ ਮਿਤੀ 2-4-1979 ਦੇ ਟ੍ਰਿਬਿਊਨ ਵਿਚ ਛੱਪੀ ਹੈ ਕਿ—

Chaudhri Charan Singh, Union Finance Minister, expressed in a letter to the Chief Ministers to mobilise additional resources.

ਸੋ ਮੈਂ ਇਹ ਕਹਿ ਰਿਹਾ ਸੀ ਕਿ ਇਹ ਜਿਹੜੇ ਟੈਕਸ ਹਨ ਇਹ ਅਗਰ ਬਿਲਕੁਲ ਬੱਜਟ ਦੇ ਨਾਲ ਹੀ ਦੱਸ ਦਿੱਤੇ ਜਾਂਦੇ ਕਿ ਇਹ ਟੈਕਸ ਅਸੀਂ ਪੰਜਾਬ ਦੇ ਲੋਕਾਂ ਤੇ ਲਾਉਣੇ ਹਨ ਤਾਂ ਫਿਰ ਇਸ ਵਿਚ ਇਸ ਹਾਊਸ ਦੇ ਮਾਨਯੋਗ ਮੈਂਬਰ ਸਾਹਿਬਾਨ ਆਪਣੀ ਕੰਟ੍ਰੀਬਿਊਸ਼ਨ ਕਰ ਸਕਦੇ ਸਨ। ਹੁਣ ਵੀ ਮੈਂ ਕਹਾਂਗਾ ਕਿ ਕੱਲ ਅਤੇ ਪਰਸੋਂ ਦੋ ਦਿਨ ਬੱਜਟ ਤੇ ਬਹਿਸ ਹੋਣੀ ਹੈ। ਜੋ ਵੀ ਇਨ੍ਹਾਂ ਦੀ ਟੈਕਸਾਂ ਦੀ ਪ੍ਰੋਪੋਜ਼ਲ ਹੈ, ਉਹ ਦੱਸ ਦੇਣ ਤਾਂ ਕਿ ਉਸ ਦੇ ਮੁਤਾਬਿਕ ਮਾਨਯੋਗ ਮੈਂਬਰਜ਼ ਆਪਣੇ ਵਿਚਾਰ ਪਰਗਟ ਕਰ ਸਕਣ ਔਰ ਆਪਣਾ ਹਿੱਸਾ ਪਾ ਸਕਣ। ਮੈਂ, ਡਿਪਟੀ ਸਪੀਕਰ ਸਾਹਿਬ, ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਨੇ ਬਗੈਰ ਡਿਸਕਸ਼ਨ ਦੇ ਬੱਜਟ ਪਾਸ ਕਰਾ ਲੈਣਾ ਹੈ। ਇਸ ਤਰ੍ਹਾਂ ਕਰਨ ਨਾਲ ਇਹ ਪੰਜਾਬ ਦੇ ਲੋਕਾਂ ਨਾਲ ਅਨਿਆਏ ਹੋਵੇਗਾ। ਜੋ ਵੀ ਪਾਰਲੀਮੈਂਟਰੀ ਰਵਾਇਤਾਂ ਹਨ, ਪੰਜਾਬ ਸਰਕਾਰ ਉਸ ਤੋਂ ਥੱਲੇ ਜਾ ਰਹੀ ਹੈ। ਮੈਂ ਤਾਂ ਸਮਝਦਾ ਹਾਂ ਕਿ ਐਫ. ਐਮ. ਸਾਹਿਬ ਬੜੇ ਸਿਆਣੇ ਅਤੇ ਸਮਝਦਾਰ ਹਨ ਅਤੇ ਉਹ ਟੈਕਸ ਦੀ ਪ੍ਰੋਪੋਜ਼ਲ ਨਾਲ ਹੀ ਲਿਆਉਂਦੇ ਲੇਕਿਨ ਹਾਲਾਤ ਇਸ ਤਰ੍ਹਾਂ ਦੇ ਹਨ ਕਿ ਐਫ. ਐਮ. ਸਾਹਿਬ ਨੂੰ ਪਾਰਟੀ ਦੀ ਪਾਲਿਸੀ ਦੇ ਮੁਤਾਬਿਕ ਹੀ ਮਜਬੂਰਨ ਕੰਮ ਕਰਨਾ ਪੈ ਰਿਹਾ ਹੈ। ਇਹ ਤਾਂ ਉਹ ਗੱਲ ਹੋਈ ਕਿ—

"ਅਜਬ ਨਦਾਮਤ ਹੈ ਕਿ ਚਿਲਮਨ ਸੇ ਲਗੇ ਬੈਠੇ ਹੈਂ,
ਸਾਫ ਛੁਪਤੇ ਵੀ ਨਹੀਂ ਸਾਹਮਣੇ ਆਤੇ ਭੀ ਨਹੀਂ।"

ਸੱਚੀਮੁੱਚੀ ਮੈਂ ਤਾਂ ਇਸ ਤਰ੍ਹਾਂ ਦੀ ਮਜਬੂਰੀ ਮਹਿਸੂਸ ਕਰਦਾ ਹਾਂ। ਅਕਾਲੀ-ਜਨਤਾ ਸਰਕਾਰ ਤੇ ਚਾਰਜ ਲਗਾਉਂਦਾ ਹਾਂ ਕਿ ਪੰਜਾਬ ਸਰਕਾਰ ਟੈਕਸਾਂ ਦੀ ਪ੍ਰੋਪੋਜ਼ਲ ਨਾ ਦੇ ਕੇ ਪੰਜਾਬ ਦੇ ਲੋਕਾਂ ਨਾਲ ਅਨਿਆਏ ਕਰ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਸੈਂਟਰਲ ਗੌਰਮਿੰਟ ਨੇ ਟੈਕਸ ਲਾਏ ਹਨ ਅਤੇ ਹੋਰ ਸਾਰੀਆਂ ਸਟੇਟਾਂ ਨੇ ਵੀ ਟੈਕਸ ਲਾਏ ਹਨ। ਸਾਡੇ ਗਵਾਂਢੀ ਹਰਿਆਣਾ ਨੇ ਵੀ ਟੈਕਸ ਲਾਏ ਹਨ। ਲੇਕਿਨ ਬਜਟ ਪਾਸ ਕਰਦੇ ਵੇਲੇ ਟੈਕਸ ਲਾਏ ਹਨ। ਟੈਕਸਾਂ ਤੇ ਲੋਕਾਂ ਦੀ ਅਤੇ ਆਨਰੇਬਲ ਮੈਂਬਰਜ਼ ਸਹਿਬਾਨ

ਦੀ ਪ੍ਰਤੀਕਿਰਿਆ ਹੁੰਦੀ ਹੈ। ਸੈਂਟਰ ਵਿਚ ਜਿਹੜੇ ਟੈਕਸ ਲੱਗੇ ਹਨ, ਉਨ੍ਹਾਂ ਦਾ ਹੰਗਾਮਾ ਸਾਰੇ ਹਿੰਦੁਸਤਾਨ ਵਿਚ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਅਕਾਲੀ-ਜਨਤਾ ਸਰਕਾਰ ਹੁਣ ਟੈਕਸ ਕਿਉਂ ਨਹੀਂ ਲਗਾਉਂਦੀ ਜੇਕਰ ਇਨ੍ਹਾਂ ਨੇ ਲਗਾਉਣੇ ਹੀ ਹਨ ? ਮੈਂ ਤੁਹਾਨੂੰ ਦੱਸਦਾ ਹਾਂ ਕਿ ਪਹਿਲਾਂ ਗੁਰਦੁਵਾਰਿਆਂ ਦੀਆਂ ਇਲੈਕਸ਼ਨਾਂ ਆ ਗਈਆਂ। (ਵਿਘਨ) ਹੁਣ 10 ਜੂਨ ਨੂੰ ਮਿਉਂਸਿਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਹੋ ਰਹੀਆਂ ਹਨ। ਇਹ ਟੈਕਸ ਇਸ ਕਰਕੇ ਨਹੀਂ ਲਗਾ ਰਹੇ ਕਿ ਲੋਕਾਂ ਤੇ ਸਾਡਾ ਪਰਭਾਵ ਚੰਗਾ ਨਹੀਂ ਪਵੇਗਾ।

**ਸ੍ਰੀ ਹਰਬੰਸ ਲਾਲ ਖੰਨਾ** : ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਖੰਨਾ ਜੀ ਨੇ ਇੰਟਰਪਸ਼ਨ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਬੜੀ ਖੁਸ਼ਕਿਸਮਤੀ ਹੋਵੇਗੀ ਜੇਕਰ ਅਕਾਲੀ-ਜਨਤਾ ਸਰਕਾਰ ਪੰਜਾਬ ਦੇ ਲੋਕਾਂ ਤੇ ਟੈਕਸ ਨਾ ਲਗਾਏ। ਅਗਰ ਅਕਾਲੀ-ਜਨਤਾ ਸਰਕਾਰ ਨੇ ਪੰਜਾਬ ਦੇ ਲੋਕਾਂ ਉਤੇ ਟੈਕਸ ਨਾ ਲਗਾਏ ਤਾਂ ਸਾਡੀ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਅਕਾਲੀ-ਜਨਤਾ ਸਰਕਾਰ ਨੂੰ ਮੁਬਾਰਕਬਾਦ ਦੇਣਗੇ। ਪਰ ਇਨ੍ਹਾਂ ਨੇ ਤਾਂ ਟੈਕਸ ਲਗਾਉਣੇ ਹੀ ਹਨ। (ਵਿਘਨ)

**Mr. Deputy Speaker** : No interruption please.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਸਾਡਾ 260 ਕਰੋੜ ਰੁਪਏ ਦਾ ਐਨੂਅਲ ਪਲਾਨ ਦਾ ਬਜਟ ਹੈ। ਪਰ ਪਿਛਲੇ ਸਾਲ ਵੀ 260 ਕਰੋੜ ਰੁਪਏ ਦਾ ਐਨੂਅਲ ਪਲਾਨ ਬੱਜਟ ਸੀ। ਔਰ ਇਸ ਸਾਲ ਵੀ 260 ਕਰੋੜ ਰੁਪਏ ਦਾ ਐਨੂਅਲ ਪਲਾਨ ਦਾ ਬੱਜਟ ਹੈ। ਇਸ ਵਿਚ ਕੋਈ ਫਰਕ ਨਹੀਂ ਪਿਆ। ਮੈਨੂੰ ਇਸ ਤਰ੍ਹਾਂ ਦੇ ਹਾਲਾਤ ਨਜ਼ਰ ਆਉਂਦੇ ਹਨ ਕਿ ਇਹ ਬਜਟ ਕਿਸੇ ਤਰ੍ਹਾਂ ਵੀ ਪ੍ਰੋਗਰੈਸਿਵ ਬੱਜਟ ਨਹੀਂ ਹੈ। ਨਾਨ-ਪਲੈਨ ਤੇ ਜ਼ਿਆਦਾ ਖਰਚ ਕੀਤਾ ਪਰ ਪਲੈਨ ਦਾ ਖਰਚ ਉਨੇ ਦਾ ਉਨਾ ਹੀ ਹੈ। ਜੋ ਕੁਝ ਪਿਛਲੇ ਸਾਲ ਖਰਚ ਕੀਤਾ ਗਿਆ ਸੀ, ਉਸੇ ਤਰ੍ਹਾਂ ਹੀ ਇਸ ਸਾਲ ਖਰਚ ਕਰਨਾ ਹੈ। ਇਸ ਤਰ੍ਹਾਂ ਤਾਂ ਇਸ ਬੱਜਟ ਦਾ ਕੋਈ ਵੀ ਸਵਾਗਤ ਨਹੀਂ ਕਰ ਸਕਦਾ।

ਡਿਪਟੀ ਸਪੀਕਰ ਸਾਹਿਬ, ਆਰਡੀਨੈਂਸ ਜਾਰੀ ਕਰਕੇ ਬਿਲਕੁਲ ਕੋਈ ਵੀ ਟੈਕਸ ਨਹੀਂ ਲਗਾਉਣੇ ਚਾਹੀਦੇ। ਜੇਕਰ ਹੁਣ ਟੈਕਸ ਨਹੀਂ ਲਗਾਉਂਦੇ ਤਾਂ ਕਰੋੜਾਂ ਰੁਪਏ ਦੇ ਟੈਕਸ ਆਰਡੀਨੈਂਸ ਰਾਹੀਂ ਲਗਾਉਣਗੇ ਜੋ ਕਿ ਠੀਕ ਨਹੀਂ ਹੈ। ਜੇਕਰ ਹੁਣ ਟੈਕਸ ਲਗਾਉਣ ਤਾਂ ਇਥੇ ਟਰੇਜ਼ਰੀ ਬੈਂਚਿਜ਼ ਦੇ ਮੈਂਬਰ ਸਾਹਿਬਾਨ, ਅਤੇ ਅਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਵੀ ਕਰਿਟੇਸਾਈਜ਼ ਕਰਨਗੇ। ਹਰ ਮੈਂਬਰ ਆਪਣੀ ਗੱਲ ਕਹਿ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਕਈ ਦਫਾ ਐਸਾ ਹੁੰਦਾ ਹੈ ਕਿ ਟੈਕਸ ਵਾਪਸ ਲਏ ਜਾਂਦੇ ਹਨ। ਸਾਡੀ ਅਸੈਂਬਲੀ ਵਿਚ ਵੀ ਪਿਛੇ ਇਸ ਤਰ੍ਹਾਂ ਹੋਇਆ ਹੈ ਅਤੇ ਪਿਛੇ ਜਿਹੇ ਸੈਂਟਰ ਵਿਚ ਵੀ ਟੈਕਸ ਲਾ ਕੇ ਵਾਪਸ ਲਏ ਗਏ। ਇਸ ਕਰਕੇ ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬਾਨ ਨੂੰ ਕਨਫੀਡੈਂਸ ਵਿਚ ਲੈਕੇ ਫਿਰ ਹੀ ਟੈਕਸ ਲਗਾਉਣੇ ਚਾਹੀਦੇ ਹਨ। ਜੇਕਰ ਅਸੈਂਬਲੀ ਤੋਂ ਬਾਅਦ ਟੈਕਸ ਲਗਾਉਗੇ ਤਾਂ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਨਾਲ ਅਤੇ ਮੈਂਬਰਾਂ ਦੇ ਨਾਲ ਬੇਇਨਸਾਫੀ ਹੋਵੇਗੀ।

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਦੂਸਰੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਅਕਾਲੀ-ਜਨਤਾ ਦੀ ਕੁਲੀਸ਼ਨ ਸਰਕਾਰ ਹੈ ਅਤੇ ਸੈਂਟਰ ਵਿਚ ਵੀ ਕੁਲੀਸ਼ਨ ਤਾਂ ਨਹੀਂ ਪਰ ਉਸ ਨੂੰ ਜਨਤਾ ਦੀ ਸਰਕਾਰ ਕਹਿੰਦੇ ਹਨ, ਪਰ ਉਹ ਜਨਤਾ ਸਰਕਾਰ ਕਈ ਪਾਰਟੀਆਂ ਦੀ ਮਿਲੀ ਹੋਈ ਸਰਕਾਰ ਹੈ । ਇਸ ਨੂੰ ਤਾਂ ਮੈਂ ਇਹ ਸਮਝਦਾ ਹਾਂ ਕਿ ਜਿਸ ਤਰ੍ਹਾਂ ਕਿਸੇ ਦੀ ਸ਼ਾਦੀ ਹੋਈ ਨਹੀਂ ਪਰ ਬੱਚਾ ਪਹਿਲਾਂ ਪੈਦਾ ਹੋ ਗਿਆ । ਪੰਜਾਬ ਵਿਚ ਅਕਾਲੀ-ਜਨਤਾ ਸਰਕਾਰ ਪਿਛਲੇ ਦੋ ਸਾਲਾਂ ਤੋਂ ਇਸ ਤਰ੍ਹਾਂ ਇਕੱਠੀ ਚਲੀ ਆ ਰਹੀ ਹੈ ਕਿਉਂਕਿ ਉਨ੍ਹਾਂ ਦੀਆਂ ਕੁਰਸੀਆਂ, ਗੱਦੀਆਂ ਚਲੀਆਂ ਨਾ ਜਾਣ ਉਹ ਸਾਰੇ ਪੈਂਤੜੇ ਵਰਤਕੇ ਵੀ ਇਕੱਠੇ ਰਹਿਣਾ ਚਾਹੁੰਦੇ ਹਨ। ਮੈਂ ਸਪਸ਼ਟ ਸ਼ਬਦਾਂ ਦੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਹੀ ਜਨਤਾ-ਅਕਾਲੀ ਸਰਕਾਰ ਤੇ ਡੌਮੀਨੇਟ ਹੋਈ ਹੋਈ ਹੈ ।

ਹੁਣ ਮੈਂ ਸਰਦਾਰ ਸੁਖਜਿੰਦਰ ਸਿੰਘ, ਜੋ ਕਿ ਪਹਿਲਾਂ ਐਜੂਕੇਸ਼ਨ ਮਨਿਸਟਰ ਵੀ ਰਹੇ ਹਨ, ਦੀ ਗਲ ਕਰਦਾ ਹਾਂ । ਸਾਡੇ ਚੀਫ ਮਨਿਸਟਰ ਸਾਹਿਬ ਨੇ ਉਨ੍ਹਾਂ ਨੂੰ ਅੱਠ ਮਹੀਨੇ ਪਹਿਲਾਂ ਕੁਰੱਪਸ਼ਨ ਦੇ ਚਾਰਜਿਜ਼ ਹੋਣ ਕਰਕੇ ਡਿਸਮਿਸ ਕੀਤਾ ਸੀ । ਉਸ ਵੇਲੇ ਪੰਜਾਬ ਦੇ ਲੋਕਾਂ ਨੇ ਅਤੇ ਮੈਂਬਰਾਂ ਨੇ ਮਹਿਸੂਸ ਕੀਤਾ ਕਿ ਬਾਦਲ ਸਾਹਿਬ ਨੇ ਚੰਗਾ ਕੰਮ ਕੀਤਾ ਹੈ । ਬਾਦਲ ਸਾਹਿਬ ਨੇ ਇਸ ਹਾਊਸ ਵਿਚ ਵੀ ਕਿਹਾ ਸੀ ਕਿ ਪੰਜਾਬ ਨੂੰ ਕਲੀਨ ਐਡਮਨਿਸਟ੍ਰੇਸ਼ਨ ਦਿੱਤੀ ਜਾਵੇਗੀ, ਪੰਜਾਬ ਵਿਚ ਕੁਰੱਪਸ਼ਨ ਖਤਮ ਕੀਤੀ ਜਾਵੇਗੀ । ਪੰਜਾਬ ਦੇ ਲੋਕਾਂ ਨੇ ਮਹਿਸੂਸ ਕੀਤਾ ਕਿ ਇਹ ਇਕ ਚੰਗਾ ਸਟੈਪ ਉਠਾਇਆ ਗਿਆ ਹੈ । ਕੁਰੱਪਸ਼ਨ ਥੱਲੇ ਤੋਂ ਪੈਦਾ ਨਹੀਂ ਹੁੰਦੀ ਇਹ ਉਪਰੋਂ ਹੁੰਦੀ ਹੈ । ਬਾਦਲ ਸਾਹਿਬ ਨੇ ਆਪਣੇ ਸਾਥੀ ਨੂੰ ਕੁਰੱਪਟ ਸਮਝ ਕੇ, ਯਕੀਨ ਕਰਕੇ ਕਿ ਕੁਰੱਪਸ਼ਨ ਕੀਤੀ ਹੈ ਤਦੇ ਹੀ ਸਰਦਾਰ ਸੁਖਜਿੰਦਰ ਸਿੰਘ ਨੂੰ ਡਿਸਮਿਸ ਕੀਤਾ ਗਿਆ । ਪਰ, ਡਿਪਟੀ ਸਪੀਕਰ ਸਾਹਿਬ, ਹੋਇਆ ਕੀ ? ਡਿਸਮਿਸ ਹੋਣ ਤੋਂ ਬਾਅਦ ਸਰਕਾਰੀ ਮਸ਼ੀਨਰੀ ਹਰਕਤ ਵਿਚ ਆਈ । ਸਰਕਾਰੀ ਕਰਮਚਾਰੀਆਂ ਨੂੰ ਕਿਹਾ ਗਿਆ ਕਿ ਇਨਕੁਆਇਰੀ ਕਰੋ । ਇਹ ਸਾਰੀ ਗੱਲ ਪ੍ਰੈਸ ਦੇ ਵਿਚ ਵੀ ਆਈ ਕਿ ਉਸ ਦੀ ਇਨਕੁਆਇਰੀ ਹੋਵੇਗੀ। ਬਾਦਲ ਸਾਹਿਬ ਨੇ ਇਸ ਤਰ੍ਹਾਂ ਦਾ ਇਲਾਨ ਕੀਤਾ ਜਿਸ ਦਾ ਕਿ ਸਾਰਿਆਂ ਨੇ ਸਵਾਗਤ ਕੀਤਾ ।

ਮੇਰਾ ਖਿਆਲ ਹੈ ਕਿ ਬਾਦਲ ਸਾਹਿਬ ਦੇ ਹੱਥ ਵਿਚ ਪੂਰੀ ਤਾਕਤ ਹੋਣ ਦੇ ਬਾਵਜੂਦ ਵੀ ਉਹ ਆਪਣੀ ਡਿਊਟੀ ਪੂਰੀ ਨਹੀਂ ਨਿਭਾ ਸਕੇ । ਅਕਾਲੀ ਪਾਰਟੀ ਨੇ ਇਸ ਵਿਚ ਇੰਟਰਵੀਨ ਕੀਤਾ ਅਤੇ ਅਕਾਲੀ ਪਾਰਟੀ ਨੇ ਕਿਹਾ ਕਿ ਸਰਕਾਰੀ ਮਸ਼ੀਨਰੀ ਨੂੰ ਕੋਈ ਹੱਕ ਨਹੀਂ ਕਿ ਉਹ ਇਨਕੁਆਰੀ ਕਰੇ । ਇਸ ਲਈ ਅਕਾਲੀ ਪਾਰਟੀ ਦੇ ਮੈਂਬਰਾਂ ਵਿਚੋਂ ਇਕ ਕਮੇਟੀ ਬਣਾਈ ਗਈ । ਬਾਦਲ ਸਾਹਿਬ ਦੇ ਚੀਫ ਮਨਿਸਟਰ ਹੁੰਦੇ ਹੋਏ ਵੀ ਉਨ੍ਹਾਂ ਦੇ ਸਾਹਮਣੇ ਸਿਰ ਝੁਕ ਗਿਆ ਹੈ। ਸਰਕਾਰੀ ਮਸ਼ੀਨਰੀ ਨੂੰ ਰੋਕ ਦਿਤਾ ਗਿਆ ਅਤੇ ਬਕਾਇਦਾ ਅਕਾਲੀ ਪਾਰਟੀ ਨੇ ਇਨਕੁਆਇਰੀ ਕੀਤੀ। ਪੰਜ, ਸੱਤ ਮਹੀਨਿਆਂ ਤੋਂ ਬਾਅਦ ਹੁਣ ਹੀ ਦੋ ਤਿੰਨ ਦਿਨ ਪਹਿਲਾਂ ਅਖਬਾਰਾਂ ਵਿਚ ਆਇਆ ਹੈ ਕਿ ਸਰਦਾਰ ਸੁਖਜਿੰਦਰ ਸਿੰਘ ਬਾਇੱਜ਼ਤ ਬਰੀ ਕਰ ਦਿਤੇ ਗਏ । ਇਹ ਚੀਜ ਅਖਬਾਰਾਂ ਵਿਚ ਵੀ ਆਈ ਸੀ ਪਰ ਬਾਦਲ ਸਾਹਿਬ ਨੇ ਕਿਹਾ ਕਿ ਮੇਰੇ ਕੋਲ ਰਿਪੋਰਟ ਨਹੀਂ ਪਹੁੰਚੀ ਅਤੇ ਜੋ ਮੈਂ ਫੈਸਲਾ ਕੀਤਾ ਹੈ, ਉਸ ਤੇ ਕਾਇਮ ਹਾਂ ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਸਾਰੇ ਪੰਜਾਬ ਦੇ ਲੋਕਾਂ ਦੇ ਵਿਚ ਸ਼ਕੂਕ ਪੈਦਾ ਹੋ ਗਿਆ । ਹੁਣ ਬਾਦਲ ਸਾਹਿਬ ਦਾ ਸਟੈਂਡ ਕੀ ਹੈ ਅਤੇ ਅਕਾਲੀ ਪਾਰਟੀ ਦਾ ਸਟੈਂਡ ਕੀ

ਹੈ ? ਸਰਦਾਰ ਸੁਖਜਿੰਦਰ ਸਿੰਘ ਜੀ ਦੀ ਪੋਜੀਸ਼ਨ ਕੀ ਹੈ ? ਡਿਪਟੀ ਸਪੀਕਰ ਸਾਹਿਬ, ਇਹ ਕੁਰੱਪਸ਼ਨ ਦੇ ਸੰਗੀਨ ਇਲਜ਼ਾਮ ਸਨ ਪਰ ਜੋ ਕੁਝ ਹੋਇਆ ਉਹ ਕੁਰੱਪਸ਼ਨ ਦੇ ਮਾਮਲੇ ਵਿਚ ਇਨਕੁਆਇਰੀ ਨਹੀਂ ਹੋ ਰਹੀ ਬਲਕਿ ਇਸ ਤਰ੍ਹਾਂ ਕਰਕੇ ਕੁਰੱਪਸ਼ਨ ਨੂੰ ਬੜ੍ਹਾਵਾ ਦਿੱਤਾ ਜਾ ਰਿਹਾ ਹੈ । ਇਖਲਾਕ ਦਾ ਤਕਾਜ਼ਾ ਇਹ ਸੀ ਕਿ ਅਗਰ ਸੱਚ ਮੁੱਚ ਬਾਦਲ ਸਾਹਿਬ ਅਕਾਲੀ ਪਾਰਟੀ ਵਿਚ ਵਿਸ਼ਵਾਸ ਰਖਦੇ ਹਨ ਔਰ ਉਨ੍ਹਾਂ ਦੇ ਬੜੇ ਡਿਸਿਪਲੰਡ ਸੌਲਜਰ ਹਨ ਤਾਂ ਜਿਸ ਵੇਲੇ ਅਕਾਲੀ ਪਾਰਟੀ ਦੀ ਬਣਾਈ ਹੋਈ ਕਮੇਟੀ ਨੇ ਆਪਣੀ ਰਿਪੋਰਟ ਦਿੱਤੀ ਸੀ ਅਤੇ ਸਰਦਾਰ ਸੁਖਜਿੰਦਰ ਸਿੰਘ ਨੂੰ ਬਾਅ-ਇਜ਼ਤ ਬਰੀ ਕਰ ਦਿੱਤਾ ਸੀ ਤਾਂ ਉਸ ਵੇਲੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਮੁੱਖ ਮੰਤਰੀਸ਼ਿਪ ਤੋਂ ਇਸਤੀਫਾ ਦੇ ਦੇਣਾ ਚਾਹੀਦਾ ਸੀ ਕਿਉਂਕਿ ਇਹ ਫੈਸਲਾ ਉਨ੍ਹਾਂ ਦੇ ਖਿਲਾਫ਼ ਸੀ । ਇਨ੍ਹਾਂ ਨੇ ਆਪਣੀ ਸਰਕਾਰੀ ਮਸ਼ੀਨਰੀ ਨੂੰ ਰੋਕ ਕੇ ਉਨ੍ਹਾਂ ਨੂੰ ਇਜਾਜ਼ਤ ਦਿੱਤੀ ਕਿ ਉਹ ਇਸ ਮਾਮਲੇ ਦੀ ਇਨਕੁਆਇਰੀ ਕਰੇ । ਪਰ ਐਸਾ ਨਾ ਹੋਇਆ ਔਰ ਨਾ ਹੋਣਾ ਹੈ। ਜਨਤਾ ਪਾਰਟੀ ਵਾਲਿਆਂ ਨੂੰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਸਰਦਾਰ ਸੁਖਜਿੰਦਰ ਸਿੰਘ ਨੂੰ ਕੱਢਿਆ ਸੀ ਤਾਂ ਉਸ ਵੇਲੇ ਇਨ੍ਹਾਂ ਨੂੰ ਕਾਨਫ਼ੀਡੈਂਸ ਵਿਚ ਲਿਆ ਗਿਆ ਸੀ । ਪਰ ਹੁਣ ਇਨ੍ਹਾਂ ਦੀ ਕੀ ਪੁਜੀਸ਼ਨ ਹੈ ? ਜਨਤਾ ਪਾਰਟੀ ਵਾਲੇ ਬਿਲਕੁਲ ਖਾਮੋਸ਼ ਹਨ । ਇਨ੍ਹਾਂ ਦੀ ਮੁਜਰਮਾਨਾ ਖਾਮੋਸ਼ੀ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਜੋ ਕੁਝ ਵੀ ਕੌੜਾ ਮਿੱਠਾ ਹੈ, ਉਹ ਮਨਜ਼ੂਰ ਹੈ । ਇਹ ਲੋਕ ਆਪਣੀਆਂ ਗੱਦੀਆਂ ਨੂੰ ਬਚਾਉਣ ਲਈ ਸਭ ਕੁਝ ਸਹਿਣ ਕਰ ਰਹੇ ਹਨ ।

ਇਹੋ ਹੀ ਨਹੀਂ ਗੁਰਦਵਾਰਾ ਇਲੈਕਸ਼ਨਜ਼ ਵਿਚ ਸਰਕਾਰੀ ਮਸ਼ੀਨਰੀ ਦਾ ਖੁੱਲੇ ਆਮ ਇਸਤੇਮਾਲ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਬਤੌਰ ਮੈਂਬਰ ਦੇ ਮੈਨੂੰ ਇਹ ਕਹਿਣ ਦਾ ਅਧਿਕਾਰ ਹੈ । ਮੈਂ ਕੇਸ ਧਾਰੀ ਨਹੀਂ ਹਾਂ ਔਰ ਨਾ ਹੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਾਸਤੇ ਵੋਟਰ ਹਾਂ । ਪਰ ਜੋ ਕੁਝ ਵੀ ਹੈ ਮੈਂ ਇਸ ਬਾਰੇ ਨੁਕਤਾਚੀਨੀ ਕਰ ਸਕਦਾ ਹਾਂ । ਅਕਾਲੀ ਪਾਰਟੀ ਕਹਿੰਦੀ ਹੁੰਦੀ ਸੀ ਕਿ ਕਾਂਗਰਸ ਸਰਕਾਰ ਗੁਰਦਵਾਰਿਆਂ ਤੇ ਕਬਜ਼ਾ ਕਰ ਰਹੀ ਹੈ । ਧਰਮ ਵਿਚ ਘੁਸ ਕੇ ਸਾਡੀਆਂ ਧਾਰਮਿਕ ਗੱਲਾਂ ਵਿਚ ਦਖਲ ਦੇ ਕੇ ਗਲਤ ਕੰਮ ਕਰ ਰਹੀ ਹੈ। ਇਹ ਇਲਜ਼ਾਮ ਉਸ ਵੇਲੇ ਕਾਂਗਰਸ ਪਾਰਟੀ ਤੇ ਲਗਾਇਆ ਕਰਦੇ ਸਨ ।

**ਪ੍ਰੋਫੈਸਰ ਸ਼ਗੀਰ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ:** ਪ੍ਰੋਫੈਸਰ ਸਾਹਿਬ ਬੜੇ ਸਿਆਣੇ ਹਨ । ਇਨ੍ਹਾਂ ਨੇ ਰੂਲਜ਼ ਦੀ ਕਿਤਾਬ ਪੜ੍ਹੀ ਹੋਣੀ ਹੈ ਕਿ ਪੁਆਇੰਟ ਆਫ਼ ਆਰਡਰ ਕਿਸ ਤਰ੍ਹਾਂ ਉਠਾਇਆ ਜਾਂਦਾ ਹੈ । ਪਰ ਜੋ ਕੁਝ ਇਨ੍ਹਾਂ ਨੇ ਕਿਹਾ ਹੈ ਉਸ ਬਾਰੇ ਜਵਾਬ ਵਿਚ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਇਨ੍ਹਾਂ ਦੇ ਪੁਆਇੰਟ ਆਫ਼ ਆਰਡਰ ਨੂੰ ਨੋ ਪੁਆਇੰਟ ਆਫ ਆਰਡਰ ਕਹਿ ਦਿੱਤਾ ਗਿਆ ਹੈ । ਪੰਜਾਬ ਦੇ ਲੋਕ ਇਹ ਸਮਝਦੇ ਸਨ ਕਿ ਇਨ੍ਹਾਂ ਦੀ ਗੌਰਮਿੰਟ ਆਉਣ ਨਾਲ ਹਾਲਾਤ ਬੜੇ ਅੱਛੇ ਹੋ ਜਾਣਗੇ ।

"ਕਿਰਨ ਫੂਟੀ ਸ਼ਾਮ ਕੋ ਪਰ ਰਾਤ ਤੋ ਔਰ ਭੀ ਅੰਧੇਰੀ ਹੋ ਗਈ"

---

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਲੋਕਾਂ ਦੀਆਂ ਉਮੀਦਾਂ ਤੇ ਪਾਣੀ ਫਿਰ ਗਿਆ । ਜੋ ਕੁਝ ਉਨ੍ਹਾਂ ਨੂੰ ਉਮੀਦ ਸੀ ਇਨ੍ਹਾਂ ਤੋਂ ਉਹ ਬਿਲਕੁਲ ਨਹੀਂ ਹੋਇਆ । ਐਸ. ਜੀ. ਪੀ. ਸੀ. ਵਿਚ ਸਰਕਾਰੀ ਮਸ਼ੀਨਰੀ ਦਾ ਇਸਤੇਮਾਲ ਪੂਰਾ ਪੂਰਾ ਹੋਇਆ ਹੈ ਔਰ ਜੇ ਮੈਂ ਇਹ ਕਹਿ ਦਿਆਂ ਕਿ ਸਰਕਾਰੀ ਪਾਰਟੀ ਦਾ ਪੰਜਾਬ ਦੇ ਗੁਰਦਵਾਰਿਆਂ ਤੇ ਕਬਜ਼ਾ ਹੈ ਤਾਂ ਇਹ ਗੱਲ ਗਲਤ ਨਹੀਂ ਹੋਏਗੀ । ਚੰਗਾ ਇਹ ਹੁੰਦਾ ਜੇ ਕਿਸੇ ਹੋਰ ਪਾਰਟੀ ਦਾ ਗੁਰਦਵਾਰਿਆਂ ਤੇ ਕਬਜ਼ਾ ਹੁੰਦਾ ।

**ਸਰਦਾਰ ਦਲਬੀਰ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਗੁਰਦਵਾਰਾ ਇਲੈਕਸ਼ਨਾਂ ਵਿਚ ਸਰਕਾਰੀ ਮਸ਼ੀਨਰੀ ਦਾ ਖੁਲ੍ਹਾ ਇਸਤੇਮਾਲ ਹੋਇਆ ਹੈ । ਇਕ ਗੱਲ ਇਸ ਸਬੰਧ ਵਿਚ ਮੈਂ ਤੁਹਾਨੂੰ ਸੁਣਾਉਣਾ ਚਾਹੁੰਦਾ ਹਾਂ । ਇਕ ਪਿੰਡ ਹਿਆਤਪੁਰ ਹੈ ਉਥੇ ਦੇ ** ** ** ਕਿਸੇ ਉਮੀਦਵਾਰ ਦੀ ਮਦਦ ਲਈ ਪਿੰਡ ਵਿਚ ਗਏ ਔਰ ਕਹਿਣ ਲਗੇ ਕਿ ਜਿਸ ਤਰ੍ਹਾਂ ਨਾਲ ਤੁਸੀਂ ਮੇਰੀ ਸਰਪੰਚ ਬਣਨ ਵੇਲੇ ਮਦਦ ਕੀਤੀ ਸੀ ਉਸੀ ਤਰ੍ਹਾਂ ਹੀ ਹੁਣ ਤੁਹਾਡੀ ਮਦਦ ਦੀ ਲੋੜ ਹੈ, ਕਿਉਂਕਿ ਉਨ੍ਹਾਂ ਨੇ ਕੋਆਪ੍ਰੇਟਿਵ ਸੋਸਾਇਟੀ ਤੋਂ ਕਰਜ਼ਾ ਲਿਆ ਹੋਇਆ ਸੀ, ਇਸ ਲਈ ਸ਼ਹੀਦ ਭਗਤ ਸਿੰਘ ਦੀ ਬਰਸੀ ਦੇ ਦਿਨ ਤੇ ਕੋਆਪ੍ਰੇਟਿਵ ਸੋਸਾਇਟੀ ਦਾ ਇਕ ਇਨਸਪੈਕਟਰ ** ** ** ਮੋਟਰ ਲੈਕੇ ਪ੍ਰਾਈਵੇਟ ਤੌਰ ਤੇ ਅਤੇ ਆਪਣੇ ਨਾਲ ਦੋ ਹੋਰ ਸਾਥੀ ਲੈਕੇ ਉਥੇ ਜਾਂਦਾ ਹੈ ਔਰ ਕਿਸੇ ਦੀ ਕੁੜਮਾਈ ਵਿਚ ਸ਼ਾਮਿਲ ਹੁੰਦਾ ਹੈ । ਉਥੇ ਖਾਣ ਪੀਣ ਤੋਂ ਬਾਅਦ ਉਸ ਨੂੰ ਯਾਦ ਆ ਗਿਆ ਕਿ ਕਿਸੇ ਨੇ ਗੱਲ ਕਹੀ ਸੀ । ਉਸ ਗੱਲ ਨੂੰ ਯਾਦ ਕਰਕੇ ਉਹ ਪਿੰਡ ਹਿਆਤਪੁਰ ਵਿਚ ਚਲਾ ਜਾਂਦਾ ਹੈ । ਉਥੇ ਜਾਕੇ ਉਹ ** ** ** ਕਹਿੰਦਾ ਹੈ ਕਿ ਏ. ਆਰ. ਨੇ ਉਸ ਨੂੰ ਕੋਟਲੀ ਖਾਸ ਵਿਚ ਬੁਲਾਇਆ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ:** ਤੁਸੀਂ ਅੱਛੀ ਤਰ੍ਹਾਂ ਨਾਲ ਜਾਣਦੇ ਹੋ ਕਿ ਜਿਹੜੇ ਸੱਜਣ ਇਥੇ ਉਪਸਥਿਤ ਨਾ ਹੋਣ ਔਰ ਆਪਣੇ ਆਪ ਨੂੰ ਡੀਫੈਂਡ ਨਾ ਕਰ ਸਕਣ, ਉਨ੍ਹਾਂ ਦੇ ਨਾਂ ਇਥੇ ਨਹੀਂ ਲੈਣੇ ਚਾਹੀਦੇ ਹਨ । ਇਸ ਲਈ ਜੋ ਨਾਂ ਇਨ੍ਹਾਂ ਨੇ ਲਏ ਹਨ ਉਹ ਸਾਰੇ ਐਕਸਪੰਜ ਕੀਤੇ ਜਾਂਦੇ ਹਨ ।

**ਡਾਕਟਰ ਕੇਵਲ ਕ੍ਰਿਸ਼ਨ:** ਤੁਹਾਡਾ ਹੁਕਮ ਮੰਨਦੇ ਹਾਂ । ਪਰ ਇਹ ਚੀਜ਼ ਤਾਂ ਹਾਈ-ਐਸਟ ਆਫੀਸ਼ੀਅਲਜ਼ ਵਾਸਤੇ ਤਾਂ ਠੀਕ ਹੈ ਪਰ ਸਾਰੇ ਪੰਜਾਬ ਵਾਸਤੇ ਤਾਂ ਇਹ ਢੁਕਦੀ ਨਹੀਂ ਹੈ । ਚਲੋ, ਮੈਂ ਇਹ ਕਹਿੰਦਾ ਹਾਂ ਕਿ ਉਥੇ ਇਨਸਪੈਕਟਰ ਸਾਹਿਬ ਗਏ । ਉਨ੍ਹਾਂ ਨੇ ਹਿਆਤਪੁਰ ਦੇ ਪਿੰਡ ਦੇ ਸਰਪੰਚ ਨੂੰ ਕਿਹਾ ਕਿ ਏ. ਆਰ. ਸਾਹਿਬ ਆਏ ਹੋਏ ਹਨ ਇਸ ਲਈ ਤੁਸੀਂ ਸਾਡੇ ਨਾਲ ਚਲੋ । ਜਦੋਂ ਉਹ ਉਥੇ ਪਹੁੰਚਿਆ ਤਾਂ ਕੋਈ ਏ. ਆਰ. ਸਾਹਿਬ ਉਥੇ ਨਹੀਂ ਸਨ । ਉਸ ਨੂੰ ਕਮਰੇ ਅੰਦਰ ਵਾੜ ਲਿਆ ਗਿਆ ਅਤੇ ਉਸ

**Expunged as ordered by the Chair

ਨੂੰ ਕੁੱਟਿਆ ਗਿਆ ਅਤੇ ਉਸ ਨੂੰ ਪੁੱਛਣ ਲਗੇ ਕਿ ਤੇਰੀ ਵੋਟਾਂ ਬਾਰੇ ਕੀ ਪਾਲਿਸੀ ਹੈ ? ਇਹ ਰੌਲਾ ਸੁਣ ਕੇ ਕੋਟਲੀ ਪਿੰਡ ਵਾਲੇ ਉਥੇ ਇਕੱਠੇ ਹੋ ਗਏ ਅਤੇ ਪੁੱਛਣ ਲਗੇ ਕਿ ਉਸ ਨੂੰ ਕਿਉਂ ਮਾਰਿਆ ਜਾ ਰਿਹਾ ਹੈ । ਉਨ੍ਹਾਂ ਨੇ ਕਿਹਾ ਕਿ ਉਸ ਨੂੰ ਨਾ ਮਾਰਿਆ ਜਾਏ ਅਤੇ ਉਹ ਲੋਕ ਪੈਸੇ ਇਕੱਠੇ ਕਰਕੇ ਉਸ ਨੂੰ ਦੇ ਦੇਣਗੇ । ** ** ** ਉਥੋਂ ਭੱਜ ਗਿਆ । ਫਿਰ ਉਹ ਇਨਸਪੈਕਟਰ ਔਰ ਉਸ ਦੀ ਪਾਰਟੀ ਉਸ ਦੇ ਘਰ ਆਈ ਅਤੇ ਕਹਿਣ ਲਗੀ ਕਿ ** ** ** ਕਿੱਥੇ ਹੈ । ਉਸ ਘਰ ਦੇ ਅੰਦਰੋਂ ਲੇਡੀਜ਼ ਆਈਆਂ ਅਤੇ ਕਹਿਣ ਲਗੀਆਂ ਕਿ ** ** ** ਨੂੰ ਤਾਂ ਤੁਸੀਂ ਚੁਕ ਕੇ ਲੈ ਗਏ ਸੀ । ਤੁਸੀਂ ਦਸੋ ਕਿ ਉਹ ਕਿਥੇ ਹੈ । ਇਨਸਪੈਕਪਰ ਦੀ ਪਾਰਟੀ ਵਿਚੋਂ ਬੰਦੇ ਕਹਿਣ ਲਗੇ ਕਿ ਇਨ੍ਹਾਂ ਲੇਡੀਜ਼ ਨੂੰ ਚੁਕ ਕੇ ਗੱਡੀ ਵਿਚ ਪਾ ਲਓ ਅਤੇ ਲੈ ਚਲੋ । ਜਦੋਂ ਉਹ ਰੌਲਾਂ ਸੁਣ ਕੇ 100, 150 ਲੇਡੀਜ਼ ਉਥੇ ਇਕੱਠੀਆਂ ਹੋ ਗਈਆਂ ਤਾਂ ਉਹ ਲੋਕ ਉਥੋਂ ਚਲੇ ਗਏ । ਬਜਾਏ ਇਸ ਦੇ ਕਿ ਉਸ ਬਾਰੇ ਐਫ. ਆਈ. ਆਰ. ਦਰਜ ਕੀਤੀ ਜਾਂਦੀ, ਉਸ ਵਿਚਾਰੇ ** ** ** ਦੇ ਖਿਲਾਫ ਹੀ 7, 8 ਦਫ਼ਾ ਲਗਾਕੇ ਕੇਸ ਬਣਾ ਦਿਤੇ ਗਏ । ਉਸ ਤੇ ਇਹ ਕੇਸ ਦਰਜ ਕਰਾ ਦਿਤਾ ਗਿਆ ਕਿ ਸਰਕਾਰੀ ਆਦਮੀ ਨੂੰ ਉਸ ਨੇ ਮਾਰਿਆ ਹੈ, ਇਹ ਕੇਸ ਉਸ ਤੇ ਬਣਾ ਦਿਤਾ ਗਿਆ । ਇਹ ਕੇਸ ਥਾਨੇ ਵਿਚ ਦਰਜ ਹੈ ।

ਇਨ੍ਹਾਂ ਨੇ ਕਿਹਾ ਸੀ ਕਿ ਧਰਮ ਔਰ ਸਿਆਸਤ ਇਕ ਹੈ। ਇਸ ਸਬੰਧ ਵਿਚ ਮੈਂ ਇਕ ਚੀਜ਼ ਇਥੇ ਦੱਸਣਾ ਚਾਹੁੰਦਾ ਹਾਂ ਕਿ ਫਰਵਰੀ ਵਿਚ ਇਨ੍ਹਾਂ ਨੇ ਇਕ ਸਰਕੂਲਰ ਜਾਰੀ ਕੀਤਾ ਸੀ । ਉਸ ਵਿਚ ਲਿਖਿਆ ਸੀ ਕਿ ਕੇਸ਼ਧਾਰੀ ਨੂੰ, ਗੌਰਮਿੰਟ ਮੁਲਾਜ਼ਮਾਂ ਨੂੰ ਸਰਦਾਰ ਔਰ ਸਰਦਾਰਨੀ ਕਿਹਾ ਜਾਏ, ਇਸ ਵਿਚ ਮੈਨੂੰ ਕੋਈ ਆਪੱਤੀ ਨਹੀਂ ਹੈ ਕਿ ਸਰਦਾਰ ਔਰ ਸਰਦਾਰਨੀ ਕਹਿਣਾ ਚਾਹੀਦਾ ਹੈ ਔਰ ਇਸ ਤਰ੍ਹਾਂ ਨਾਲ ਕਿਹਾ ਜਾਂਦਾ ਹੈ । ਲੇਕਿਨ ਨਾਲ ਹੀ ਉਸ ਸਰਕੂਲਰ ਵਿਚ ਇਹ ਵੀ ਕਿਹਾ ਗਿਆ ਸੀ ਕਿ ਨਾਨ ਸਿੱਖਾਂ ਨੂੰ ਸ੍ਰੀ ਔਰ ਸ੍ਰੀਮਤੀ ਨਾ ਕਿਹਾ ਜਾਏ । ਇਹ ਫਿਰਕਾਦਾਰਾਨਾ ਗੱਲਾਂ ਫੈਲਾਉਣ ਵਾਲੀ ਗੱਲ ਹੈ ਅਤੇ ਇਸ ਚੀਜ਼ ਦੀ ਨੀਂਹ ਰੱਖਣ ਦੇ ਬਰਾਬਰ ਹੈ । ਅਗਰ ਪੰਜਾਬ ਵਿਚ ਇਕੱਠੇ ਰਹਿਣਾ ਹੈ ਤਾਂ ਅਜਿਹੀਆਂ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ ਹਨ । ਇਸ ਤਰ੍ਹਾਂ ਸ੍ਰੀ ਅਤੇ ਸ੍ਰੀਮਤੀ ਦੇ ਨਾਮ ਦਾ ਅਪਮਾਨ ਕਰਨਾ ਠੀਕ ਨਹੀਂ ਹੈ । ਸ੍ਰੀ ਅਤੇ ਸ੍ਰੀਮਤੀ ਸਾਰੇ ਹਿੰਦੁਸਤਾਨ ਦੇ ਲੋਕਾਂ ਨੂੰ ਬੜੇ ਸਤਿਕਾਰ ਨਾਲ ਕਿਹਾ ਜਾਂਦਾ ਹੈ ਲੇਕਿਨ ਇਹ ਕਹਿਣਾ ਸ੍ਰੀ ਅਤੇ ਸ੍ਰੀਮਤੀ ਨਾਮ ਨਾਲ ਨਾ ਸੱਦਿਆ ਜਾਵੇ, ਇਹ ਗੱਲ ਠੀਕ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਇਸ ਕਿਸਮ ਦੀਆਂ ਹੋਰ ਵੀ ਬਹੁਤ ਸਾਰੀਆਂ ਗੱਲਾਂ ਹਨ। ਜੇ ਕਰ ਮੈਂ ਸਾਰੀਆਂ ਗੱਲਾਂ ਦੱਸਣ ਲੱਗਾਂ ਤਾਂ ਬਹੁਤ ਸਮਾਂ ਲੱਗੇਗਾ। ਮੈਂ ਕੁਝ ਥੋੜ੍ਹੀਆਂ ਜਿਹੀਆਂ ਹੋਰ ਗੱਲਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ।

10 ਜੂਨ ਨੂੰ ਜਿਹੜੀਆਂ ਮਿਉਂਸੀਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਹੋਣੀਆਂ ਹਨ ਉਸ ਵਿਚੋਂ ਜਨਤਾ ਪਾਰਟੀ ਤਾਂ ਮੈਦਾਨ ਛੱਡ ਗਈ ਹੈ । ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਪਾਰਟੀ ਟਿਕਟ ਤੇ ਇਲੈਕਸ਼ਨ ਨਹੀਂ ਲੜਨੀ । ਪਰ, ਡਿਪਟੀ ਸਪੀਕਰ ਸਾਹਿਬ, ਅਸਲ ਗੱਲ

** Expunged under orders of the Speaker.

[ਡਾਕਟਰ ਕੇਵਲ ਕ੍ਰਿਸ਼ਨ]

ਹੋਰ ਹੈ। ਸਾਡੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸੋਸ਼ਲਿਸਟ ਭਰਾ ਚੌਧਰੀ ਬਲਬੀਰ ਸਿੰਘ ਨੇ ਡਿਸਟ੍ਰਿਕਟ ਜਨਤਾ ਪਾਰਟੀ ਬਣਾਈ ਸੀ। ਇਕ ਪਾਰਟੀ ਨਿਹਾਲ ਸਿੰਘ ਨੇ ਬਣਾਈ ਸੀ। (ਵਿਘਨ) ਇਹ ਆਪਸ ਵਿਚ ਲੜ ਰਹੇ ਹਨ। ਇਹ ਡਰ ਦੇ ਮਾਰੇ ਟੈਕਸ ਨਹੀਂ ਲਗਾ ਰਹੇ। ਇਨ੍ਹਾਂ ਨੇ ਸੋਚਿਆ ਕਿ ਅਸੀਂ ਮਿਊਂਸੀਪਲ ਕਮੇਟੀ ਦੀਆਂ ਇਲੈਕਸ਼ਨਾਂ ਵਿਚ ਹਾਰ ਜਾਵਾਂਗੇ ਇਸ ਕਰਕੇ ਟੈਕਸ ਹੀ ਨਾ ਲਗਾਓ। ਇਲੈਕਸ਼ਨ 10 ਜੂਨ ਨੂੰ ਹੋਣ ਵਾਲੇ ਹਨ। (ਵਿਘਨ)।

**Mr. Deputy Speaker**: Please try to wind up,

**ਡਾਕਟਰ ਕੇਵਲ ਕ੍ਰਿਸ਼ਨ**: ਮੈਂ ਤਾਂ ਅਜੇ ਸ਼ੁਰੂ ਹੀ ਕੀਤਾ ਹੈ ਜੀ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਵਾਈਂਡ ਅੱਪ ਕਰੋ।

**ਡਾਕਟਰ ਕੇਵਲ ਕ੍ਰਿਸ਼ਨ**: ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਹੋਰ ਪੁਆਇੰਟਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਥੇ ਇਕ ਵਾਰ ਨਹੀਂ, ਦੋ ਵਾਰ ਨਹੀਂ, ਬਲਕਿ ਬੜੀ ਵਾਰ ਕਿਹਾ ਗਿਆ ਕਿ ਜਿਹੜੀਆਂ ਪੰਚਾਇਤਾਂ ਸਰਵਸੰਮਤੀ ਨਾਲ ਚੁਣੀਆਂ ਜਾਣਗੀਆਂ ਉਨ੍ਹਾਂ ਨੂੰ ਅਸੀਂ 5 ਹਜ਼ਾਰ ਰੁਪਿਆ ਦਿਆਂਗੇ। ਸਾਨੂੰ ਵੀ ਉਦੋਂ ਇਸ ਬਾਰੇ ਬੜੀ ਖੁਸ਼ੀ ਹੋਈ ਸੀ। ਪਰ ਸਰਕਾਰ ਵਲੋਂ ਬੀ. ਡੀ.ਓਜ਼ ਨੂੰ ਸਰਕੂਲਰ ਚਲਾ ਗਿਆ ਕਿ ਜਿਹੜੀ ਗਰਾਮ ਪੰਚਾਇਤ ਪਹਿਲਾਂ 10 ਹਜ਼ਾਰ ਰੁਪਿਆ ਜਮ੍ਹਾਂ ਕਰਾਏਗੀ ਉਸ ਨੂੰ 5 ਹਜ਼ਾਰ ਰੁਪਿਆ ਦਿਆਂਗੇ। ਇਸ ਦਾ ਮਤਲਬ ਹੈ ਕਿ ਇਨ੍ਹਾਂ ਨੇ ਪੈਸਾ ਨਹੀਂ ਦੇਣਾ। ਮੈਂ ਲਿਸਟ ਦੇਖੀ ਹੈ ਮੁਕੇਰੀਆਂ ਬਲਾਕ ਦੀਆਂ 57 ਪੰਚਾਇਤਾਂ ਯੂਨਾਨੀਮਸਲੀ ਚੁਣੀਆਂ ਗਈਆਂ ਹਨ। ਕੰਡੀ ਦੇ ਇਲਾਕੇ ਦੇ ਲੋਕਾਂ ਦੀ ਹਾਲਤ ਇਹ ਹੈ ਕਿ ਉਹ ਲੋਕ 5 ਸਾਲ ਤੱਕ ਚੁਲ੍ਹਾ ਟੈਕਸ ਇਕੱਠਾ ਕਰਕੇ ਵੀ 5 ਹਜ਼ਾਰ ਰੁਪਿਆ ਨਹੀਂ ਦੇ ਸਕਦੇ।

**ਸਰਦਾਰ ਦਲਬੀਰ ਸਿਘ** : ** ** **

**Mr. Deputy Speaker** : This is no point of order.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਦਸ ਰਿਹਾ ਸੀ ਕਿ ਉਨ੍ਹਾਂ ਕੋਲੋਂ 10 ਹਜ਼ਾਰ ਰੁਪਿਆ ਜਮ੍ਹਾਂ ਨਹੀਂ ਹੋਣਾ। ਉਹ ਤਾਂ 5 ਹਜ਼ਾਰ ਰੁਪਿਆ ਵੀ ਇਕੱਠਾ ਨਹੀਂ ਕਰ ਸਕਦੇ ਫ਼ਿਰ 10 ਹਜ਼ਾਰ ਰੁਪਿਆ ਕਿਸ ਤਰ੍ਹਾਂ ਜਮ੍ਹਾਂ ਕਰਾਉਣਗੇ। ਇਸ ਲਈ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਪੰਜਾਬ ਦੇ ਪਿੰਡਾਂ ਦੇ ਲੋਕਾਂ ਨਾਲ ਇਹ ਜਿਹੜਾ ਇਸ ਤਰ੍ਹਾਂ ਦਾ ਗੰਦਾ ਮਜ਼ਾਕ ਹੈ, ਇਹ ਬੰਦ ਹੋਣਾ ਚਾਹੀਦਾ ਹੈ। ਇਹ ਜਿਹੜਾ ਵਾਅਦਾ ਕੀਤਾ ਗਿਆ ਸੀ ਕਿ ਜਿਹੜੀਆਂ ਪੰਚਾਇਤਾਂ ਸਰਵਸੰਮਤੀ ਨਾਲ ਚੁਣੀਆਂ ਜਾਣਗੀਆਂ ਉਨ੍ਹਾਂ ਨੂੰ 5 ਹਜ਼ਾਰ ਰੁਪਿਆ ਦਿੱਤਾ ਜਾਵੇਗਾ, ਇਹ ਰੁਪਿਆ ਉਨ੍ਹਾਂ ਨੂੰ ਬਿਨਾਂ ਸ਼ਰਤ ਦੇ ਦੇਣਾ ਚਾਹੀਦਾ ਹੈ। ਇਹ ਗੱਲ ਪੰਜਾਬ ਦੇ ਹਿੱਤ ਵਿਚ ਹੋਵੇਗੀ, ਇਹ ਗੱਲ ਪੰਜਾਬ ਦੇ ਲੋਕਾਂ ਦੇ ਹਿੱਤ ਵਿਚ ਹੋਵੇਗੀ। ਕੀਤੇ ਹੋਏ ਵਾਅਦੇ ਤੋਂ ਮੁਕਰਨਾ ਠੀਕ ਨਹੀਂ ਹੈ।

---

**Expunged as ordered by the Chair.

ਡਿਪਟੀ ਸਪੀਕਰ ਸਾਹਿਬ, ਲਿੰਕ ਰੋਡਜ਼ ਦੇ ਬਾਰੇ ਇਨ੍ਹਾਂ ਵਾਅਦਾ ਕੀਤਾ ਸੀ ਕਿ 1 ਅਪਰੈਲ, 1979 ਤਕ 3 ਹਜ਼ਾਰ ਪਿੰਡਾਂ ਨੂੰ ਸੜਕਾਂ ਦੇ ਦਿਆਂਗੇ । ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਨ੍ਹਾਂ ਨੇ ਇਹ ਤਾਂ ਮੰਨ ਲਿਆ ਕਿ 30 ਸਾਲਾਂ ਵਿਚ ਪੰਜਾਬ ਦੇ 12,188 ਪਿੰਡਾਂ ਵਿਚੋਂ 10,188 ਪਿੰਡਾਂ ਨੂੰ ਸੜਕਾਂ ਮਿਲ ਚੁਕੀਆਂ ਹਨ । ਫਿਰ ਵੀ ਇਹ ਕਹੀ ਜਾਂਦੇ ਹਨ ਕਿ ਕੁਝ ਨਹੀਂ ਹੋਇਆ । ਇਹ ਇਨ੍ਹਾਂ ਵਾਸਤੇ ਠੀਕ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸੜਕਾਂ ਅਜੇ ਵੀ ਅਧੂਰੀਆਂ ਪਈਆਂ ਹਨ । ਕੁਝ ਤੇ ਕੰਮ ਚਲ ਰਿਹਾ ਹੈ ਅਤੇ ਕੁਝ ਤੇ ਕੰਮ ਨਹੀਂ ਹੋਇਆ । ਪੰਜਾਬ ਵਿਚ ਲਗ ਭਗ 1 ਹਜ਼ਾਰ ਸੜਕਾਂ ਤੇ ਕੰਮ ਹਾਲਾਂ ਤਕ ਬਿਲਕੁਲ ਸ਼ੁਰੂ ਨਹੀਂ ਕੀਤਾ ਗਿਆ । ਖਾਸ ਕਰਕੇ ਕੰਡੀ ਏਰੀਆ ਵਿਚ, ਪਹਾੜੀ ਏਰੀਆ ਵਿਚ ਜਿੰਨਾ ਚਿਰ ਸਰਕਾਰ ਉਥੇ ਮਿੱਟੀ ਨਹੀਂ ਪਾਵੇਗੀ, ਜਗ੍ਹਾ ਐਕੁਆਇਰ ਨਹੀਂ ਕਰੇਗੀ, ਉਤਨੀ ਦੇਰ ਉਥੇ ਸੜਕਾਂ ਮੁਕੰਮਲ ਨਹੀਂ ਹੋ ਸਕਦੀਆਂ, ਕਿਉਂਕਿ ਉਥੇ ਕੰਸਾਲੀਡੇਸ਼ਨ ਵੀ ਨਹੀਂ ਹੋਈ । ਕੰਡੀ ਏਰੀਆ ਵਾਸਤੇ ਵਰਲਡ ਬੈਂਕ ਤੋਂ 43.50 ਕਰੋੜ ਰੁਪਿਆ ਸਹਾਇਤਾ ਲੈਕੇ ਪਲਾਨ ਬਣਾਈ ਹੈ । ਮੈਂ ਕਹਿੰਦਾ ਹਾਂ ਕਿ ਉਸ ਬਾਰੇ ਵੀ ਇਹ ਦੁਬਾਰਾ ਸੋਚ ਲੈਣ । ਜਦ ਉਹ ਰੁਪਿਆ ਠੀਕ ਢੰਗ ਨਾਲ ਖ਼ਰਚ ਹੋ ਜਾਵੇਗਾ ਤਾਂ ਹੀ ਇਨ੍ਹਾਂ ਨੂੰ ਮੁਬਾਰਕਬਾਦ ਦਿਆਂਗੇ । ਲੇਕਿਨ ਮੈਂ ਕਹਿੰਦਾ ਹਾਂ ਕਿ ਜੇ ਇਹ ਰੁਪਿਆ ਠੀਕ ਪਲਾਨਿੰਗ ਨਾਲ ਖਰਚ ਨਾ ਹੋਇਆ ਤਾਂ ਇਹ ਸਾਰਾ ਰੁਪਿਆ ਜ਼ਾਇਆ ਹੋ ਜਾਵੇਗਾ । ਜਿਸ ਤਰ੍ਹਾਂ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਚਲ ਰਹੀ ਹੈ ਪਿੰਡਾਂ ਵਿਚ ਫੋਕਲ ਪੁਆਇੰਟਸ ਬਣਾਉਣ ਬਾਰੇ । ਲੋਕੀਂ ਇਨ੍ਹਾਂ ਨੂੰ ਫੋਕੇ ਪੁਆਇੰਟ ਕਹਿੰਦੇ ਹਨ । ਮੈਂ ਕਹਿੰਦਾ ਹਾਂ ਕਿ 5 ਸਾਲਾਂ ਵਿਚ ਵੀ ਇਹ ਫੋਕਲ ਪੁਆਇੰਟਸ ਮੁਕੰਮਲ ਨਹੀਂ ਹੋਣੇ । ਮੈਂ ਚੈਲੰਜ ਕਰਦਾ ਹਾਂ ਕਿ ਇਕ ਫੋਕਲ ਪੁਆਇੰਟ ਵੀ ਸੌ ਫੀ ਸਦੀ ਪੂਰਾ ਨਹੀਂ ਹੋਇਆ । ਇਸ ਬਾਰੇ ਸੀ. ਐਮ. ਸਾਹਿਬ ਨੇ ਪਿਛੇ ਇਕ ਮੀਟਿੰਗ ਵਿਚ ਅਫਸਰਾਂ ਦੀ ਮੌਜੂਦਗੀ ਵਿਚ ਕਿਹਾ ਸੀ । (ਵਿਘਨ) ਪਿੰਡ ਆਸਾ ਬੁੱਟਰ, ਜਿਥੇ ਪ੍ਰਧਾਨ ਮੰਤਰੀ ਜੀ ਆਏ ਸਨ ਅਤੇ ਇਸ ਸਕੀਮ ਦਾ ਉਦਘਾਟਨ ਕੀਤਾ ਗਿਆ ਸੀ, ਉਸ ਪਿੰਡ ਦਾ ਵੀ ਫੋਕਲ ਪੁਆਇੰਟ ਮੁਕੰਮਲ ਨਹੀਂ ਹੋਇਆ । ਡਿਪਟੀ ਸਪੀਕਰ ਸਾਹਿਬ, ਕੰਡੀ ਏਰੀਆ ਵਾਸਤੇ ਰਤਨ ਸਿੰਘ ਕਮੇਟੀ ਨੇ ਰਿਪੋਰਟ ਕੀਤੀ ਕਿ ਜਿੰਨਾ ਚਿਰ ਪਹਾੜੀ ਲੋਕਾਂ ਨੂੰ ਵੱਡੇ ਵੱਡੇ ਪਿੰਡਾਂ ਵਿਚ ਵਸਾ ਕੇ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਦੇਣ ਦੀ ਗੱਲ ਨਹੀਂ ਕਰਦੇ ਉਤਨੀ ਦੇਰ ਤਕ ਇਹ ਕੰਮ ਠੀਕ ਨਹੀਂ ਹੋਣਾ । (ਵਿਘਨ) ਡਿਪਟੀ ਸਪੀਕਰ ਸਾਹਿਬ, ਜੰਗਲਾਂ ਦੀ ਪਰੀਜ਼ਰਵੇਸ਼ਨ ਹੋਣੀ ਜ਼ਰੂਰੀ ਹੈ । ਜੇ ਉਨ੍ਹਾਂ ਦੀ ਸੰਭਾਲ ਨਹੀਂ ਕਰਦੇ ਤਾਂ ਪਹਾੜਾਂ ਦੀ ਮਿੱਟੀ ਖੁਰ ਜਾਵੇਗੀ ਅਤੇ ਇਸ ਤਰ੍ਹਾਂ ਕਾਫੀ ਨੁਕਸਾਨ ਹੋਵੇਗਾ । ਇਸ ਪਾਸੇ ਵੀ ਇਨ੍ਹਾਂ ਨੂੰ ਧਿਆਨ ਕਰਨਾ ਚਾਹੀਦਾ ਹੈ । ਕੰਡੀ ਏਰੀਆ ਦੇ ਲੋਕਾਂ ਦੀ ਡਿਵੈਲਪਮੈਂਟ ਵਲ ਸਰਕਾਰ ਨੂੰ ਪੂਰਾ ਪੂਰਾ ਧਿਆਨ ਦੇਣਾ ਚਾਹੀਦਾ ਹੈ । ਐਸਾ ਕੰਮ ਕਰਨਾ ਚਾਹੀਦਾ ਹੈ ਜਿਹੜਾ ਬੁਨਿਆਦੀ ਹੋਵੇ ਅਤੇ ਦੂਰ ਰਸ ਹੋਵੇ ।

ਡਿਪਟੀ ਸਪੀਕਰ ਸਾਹਿਬ, ਬਿਜਲੀ ਦੀ ਸਿਕਿਉਰਿਟੀ ਬਹੁਤ ਵਧਾ ਦਿੱਤੀ ਗਈ ਹੈ । ਜਿਸ ਤਰ੍ਹਾਂ ਆਸਮਾਨ ਤੋਂ ਬਿਜਲੀ ਥੱਲੇ ਗਿਰਦੀ ਹੈ ਇਸ ਤਰ੍ਹਾਂ ਸਰਕਾਰ ਨੇ ਕਿਸਾਨਾਂ ਦਾ ਹਾਲ ਕੀਤਾ ਹੈ । ਸਿਕਿਉਰਿਟੀ ਕਿਸੇ ਦੀ ਦੁਗਣੀ ਕਰ ਦਿੱਤੀ ਹੈ ਅਤੇ ਕਿਸੇ ਦੀ ਡਿਉਢੀ ਕਰ ਦਿੱਤੀ ਹੈ । ਜਿਹੜੇ ਇੰਡਸਟਰੀਅਲ ਕੁਨੈਕਸ਼ਨਜ਼ ਲੈਂਦੇ ਹਨ ਉਨ੍ਹਾਂ ਦਾ ਬੁਰਾ ਹਾਲ ਹੈ । ਲੋਕਾਂ ਵਿਚ ਹਾਹਾਕਾਰ ਮਚੀ ਹੋਈ ਹੈ । ਇਸ ਬਾਰੇ ਲੋਕਾਂ ਵਿਚ ਬੜਾ ਗੁੱਸਾ ਹੈ ਅਤੇ ਲੋਕੀਂ ਬੜੇ ਤੰਗ ਹਨ ।

[ਡਾਕਟਰ ਕੇਵਲ ਕ੍ਰਿਸ਼ਨ]

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਅਨਇੰਪਲਾਇਮੈਂਟ ਬਾਰੇ ਕਹਿਣਾ ਚਾਹੁੰਦਾ ਹਾਂ। 31 ਦਸੰਬਰ, 1976 ਨੂੰ 3,24,872 ਲੋਕ ਪੰਜਾਬ ਵਿਚ ਅਨਇੰਪਲਾਇਡ ਸਨ। ਪਰ ਇਨ੍ਹਾਂ ਦੇ ਰਾਜ ਭਾਗ ਸੰਭਾਲਣ ਤੋਂ ਬਾਅਦ 31 ਦਸੰਬਰ, 1977 ਨੂੰ ਇਹ ਗਿਣਤੀ 3,59,061 ਹੋ ਗਈ। ਇਸ ਬਾਰੇ ਐਫ.ਐਮ. ਸਾਹਿਬ ਨੇ ਆਪਣੇ ਭਾਸ਼ਣ ਵਿਚ ਦੱਸਿਆ ਹੈ ਕਿ 31 ਦਸੰਬਰ, 1978 ਤਕ ਇਹ ਗਿਣਤੀ 3 ਲੱਖ 91 ਹਜ਼ਾਰ ਹੋ ਗਈ ਹੈ। ਇਹ ਨੰਬਰ ਵਧਿਆ ਹੈ। ਇਨ੍ਹਾਂ ਦੇ ਰਾਜ ਵਿਚ ਅਨਇੰਪਲਾਇਮੈਂਟ ਵਧੀ ਹੈ ਜਦ ਕਿ ਇਹ ਕਹਿੰਦੇ ਹਨ ਕਿ ਅਸੀਂ ਬੇਰੁਜ਼ਗਾਰੀ ਦੂਰ ਕਰਨੀ ਹੈ। ਹੁਣ ਇਹ ਕਹਿੰਦੇ ਹਨ ਕਿ ਅਸੀਂ ਬੇਕਾਰੀ ਅਲਾਊਂਸ ਨੌਜਵਾਨਾਂ ਨੂੰ ਦੇਣਾ ਹੈ। ਇਨ੍ਹਾਂ ਨੇ ਕਿਹਾ ਕਿ 13 ਹਜ਼ਾਰ ਨੌਜਵਾਨਾਂ ਨੂੰ ਅਸੀਂ ਇਹ ਅਲਾਊਂਸ ਇਸ ਸਾਲ ਦੇਣਾ ਹੈ। ਪਰ ਇਹ ਗਿਣਤੀ 3 ਲੱਖ 91 ਹਜ਼ਾਰ ਹੈ। ਇਨ੍ਹਾਂ ਵਿਚੋਂ ਪੜ੍ਹੇ ਲਿਖੇ ਡੇਢ ਲੱਖ ਦੇ ਕਰੀਬ ਹੋਣਗੇ। (ਵਿਘਨ) ਇਹ ਤਾਂ ਆਟੇ ਵਿਚ ਨਮਕ ਦੇ ਬਰਾਬਰ ਵਾਲੀ ਗੱਲ ਹੈ। ਇਨ੍ਹਾਂ ਨੂੰ ਕੋਈ ਚੰਗੀ ਸਕੀਮ ਸਾਹਮਣੇ ਲਿਆਉਣੀ ਚਾਹੀਦੀ ਹੈ। ਪੰਜਾਬ ਦੇ ਲੋਕਾਂ ਦੇ ਹਿੱਤਾਂ ਨੂੰ ਸਾਹਮਣੇ ਰੱਖਦੇ ਹੋਏ ਇਨ੍ਹਾਂ ਨੂੰ ਕੋਈ ਚੰਗੀ ਸਕੀਮ ਲਿਆਉਣੀ ਚਾਹੀਦੀ ਹੈ, ਪਰ ਇਸ ਤਰ੍ਹਾਂ 40-50 ਰੁਪਏ ਦੇਣੇ ਠੀਕ ਗੱਲ ਨਹੀਂ ਹੈ। ਨੌਜਵਾਨ ਵਰਗ ਨੂੰ ਰੁਜ਼ਗਾਰ ਦੇਣ ਦੀ ਗੱਲ ਕਰਨੀ ਚਾਹੀਦੀ ਹੈ। ਇਹ ਨੌਜਵਾਨਾਂ ਦੇ ਹਿੱਤਾਂ ਨੂੰ ਸਾਹਮਣੇ ਰੱਖਦੇ ਹੋਏ ਕੋਈ ਚੰਗੀ ਸਕੀਮ ਬਣਾਉਣ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਬੜੇ ਦੁਖ ਨਾਲ ਕਹਿਣੀ ਚਾਹੁੰਦਾ ਹਾਂ। ਇਸ ਹਾਊਸ ਵਿਚ ਪਿਛਲੇ ਸੈਸ਼ਨ ਵਿਚ 58 ਮਾਨਯੋਗ ਮੈਂਬਰਾਂ ਨੇ ਲਿਖਕੇ ਇਕ ਰੈਜ਼ੋਲਿਊਸ਼ਨ ਲਿਆਂਦਾ ਸੀ। ਰੈਜ਼ੋਲਿਊਸ਼ਨ ਇਹ ਕਿ ਵਿਨੋਬਾ ਜੀ ਹਿੰਦੁਸਤਾਨ ਦੀ ਇਕ ਬੜੀ ਵੱਡੀ ਹਸਤੀ ਨੇ, ਉਨ੍ਹਾਂ ਨੇ ਕੇਰਲਾ ਅਤੇ ਵੈਸਟ ਬੰਗਾਲ ਵਿਚ ਗਊ ਹੱਤਿਆ ਨੂੰ ਰੋਕਣ ਵਾਸਤੇ ਬੜਾ ਵੱਡਾ ਬੀੜਾ ਚੁਕਿਆ ਹੈ। ਉਸ ਗਊ ਹੱਤਿਆ ਨੂੰ ਰੋਕਣ ਵਾਸਤੇ ਪੰਜਾਬ ਦੀ ਸਰਕਾਰ ਇਥੇ ਰੈਜ਼ੋਲਿਊਸ਼ਨ ਪਾਸ ਕਰਕੇ ਅਤੇ ਕੇਂਦਰ ਦੀ ਸਰਕਾਰ ਨੂੰ ਕਹੇ ਕਿ ਉਹ ਕੇਰਲਾ ਅਤੇ ਵੈਸਟ ਬੰਗਾਲ ਵਿਚ ਗਊ ਹੱਤਿਆ ਨੂੰ ਰੋਕਣ ਲਈ ਮਹਾਨ ਪੁੱਮਵੀ ਸ੍ਰੀ ਵਿਨੋਬਾ ਜੀ ਨੇ ਜਿਹੜਾ ਮਰਨ ਵਰਤ ਰੱਖਿਆ ਹੈ ਉਨ੍ਹਾਂ ਨੂੰ ਮਰਨ ਵਰਤ ਤੋਂ ਰੋਕਿਆ ਜਾਵੇ ਅਤੇ ਉਨ੍ਹਾਂ ਦੀ ਜਾਨ ਬਚਾਈ ਜਾਵੇ। ਡਿਪਟੀ ਸਪੀਕਰ ਸਾਹਿਬ, ਹੁਣ ਵੀ ਕੁਝ ਨਹੀਂ ਵਿਗੜਿਆ। ਇਸ ਰੈਜ਼ੋਲਿਊਸ਼ਨ ਨੂੰ ਯੂਨੈਨੀਮਸਲੀ ਪਾਸ ਕਰਨਾ ਚਾਹੀਦਾ ਹੈ ਅਤੇ ਹਿੰਦੁਸਤਾਨ ਦੀ ਸਰਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਉਨ੍ਹਾਂ ਦੀ ਜਾਨ ਬਚਾਉਣ ਲਈ ਜਲਦੀ ਹੀ ਇਸ ਕਿਸਮ ਦਾ ਪ੍ਰਬੰਧ ਕਰੇ।

ਡਿਪਟੀ ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਬਾਰੇ 2-3 ਲਫਜ਼ ਕਹਿਣਾ ਚਾਹੁੰਦਾ ਹਾਂ। ਲੁਧਿਆਣੇ ਵਿਚ ਜੋ ਕੁਝ ਹੋਇਆ ਉਹ ਤੁਹਾਡੇ ਸਾਹਮਣੇ ਹੈ। ਅੱਜ ਪੰਜਾਬ ਦੀ ਸਾਰੀ ਟਰਾਂਸਪੋਰਟ ਬੰਦ ਹੈ। ਅੱਜ ਪੰਜਾਬ ਦੇ ਵਿਚ ਡੇਢ ਕਰੋੜ ਲੋਕਾਂ ਨੂੰ ਬੇਚੈਨੀ ਹੈ ਅਤੇ ਬੇਚੈਨੀ ਦੇ ਦਿਨ ਗੁਜ਼ਾਰ ਰਹੇ ਹਨ। ਅੱਜ ਚੰਡੀਗੜ੍ਹ ਦੇ ਵਿਚ ਆਨਰੇਬਲ ਮੈਂਬਰਜ਼ ਨੂੰ ਵੀ ਤਕਲੀਫ ਸੀ। ਇਹ ਚੰਗੀ ਐਡਮਨਿਸਟਰੇਸ਼ਨ ਹੈ? ਇਹ ਚੰਗੀ ਐਡਮਨਿਸਟਰੇਸ਼ਨ ਦੀ ਨਿਸ਼ਾਨੀ ਨਹੀਂ। ਕਿਉਂ? ਕਿਉਂਕਿ ਕੁਝ ਅਕਾਲੀ ਜੱਥੇਦਾਰ ਜਿਨ੍ਹਾਂ ਦਾ ਕਿ ਸਰਕਾਰ ਦੇ ਵਿਚ ਬੜਾ ਦੱਖਲ ਹੈ ਉਨ੍ਹਾਂ ਨੇ ਡਰਾਈਵਰਾਂ, ਕੰਡਕਟਰਾਂ ਨੂੰ ਕੁਟਿਆ ਔਰ ਉਨ੍ਹਾਂ ਦੇ ਕੁਟਣ ਦੇ ਨਾਲ ਇਹ ਸਾਰਾ ਰੀਐਕਸ਼ਨ ਹੋਇਆ ਹੈ ਅਤੇ ਪੁਲਿਸ ਨੇ ਇਸ

ਤੇ ਕੋਈ ਐਕਸ਼ਨ ਨਹੀਂ ਲਿਆ। ਅੱਜ ਪੰਜਾਬ ਦੇ ਵਿਚ ਲਾਅ ਐਂਡ ਆਰਡਰ ਦੀ ਹਾਲਤ ਇਹ ਹੈ ਕਿ ਤੁਸੀਂ ਕੋਈ ਵੀ ਅਖ਼ਬਾਰ ਰੋਜ਼ ਦਾ ਦੇਖ ਲਓ ਉਸ ਦੇ ਵਿਚ ਇਸਦੀ ਚਰਚਾ ਹੈ। (ਵਿਘਨ) ਇਹ ਇਕ ਅਖ਼ਬਾਰ ਵਿਚ ਲਿਖਿਆ ਹੈ ਫਰੀਦਕੋਟ ਕੇ ਗਾਉਂ ਘਰੋਂ ਮੇਂ ਮੁਸ਼ੱਦਤ। ਨਿਹੰਗੋ ਔਰ ਪੁਲਿਸ ਮੇਂ ਤਸਾਦਮ। 2 ਥਾਣੇਦਾਰ, ਇਕ ਹੈਡ-ਕੰਸਟੇਬਲ ਔਰ 4 ਨਿਹੰਗ ਸਿੰਘ ਸ਼ਹੀਦ। ਏਕ ਨਿਹੰਗ ਸਿੰਘ ਲਾ ਪਤਾ। ਇਹ ਪੰਜਾਬ ਦੀ ਐਡਮਨਿਸਟਰੇਸ਼ਨ ਤੇ ਇਕ ਕਾਲਾ ਧੱਬਾ ਹੈ, ਕਾਲਾ ਦਾਗ ਹੈ। ਇਸ ਤੋਂ ਪਹਿਲਾਂ ਅੰਮ੍ਰਿਤਸਰ ਦੇ ਵਿਚ ਜੋ ਵਾਕਿਆ ਹੋਇਆ ਹੈ ਉਸ ਦਾ ਜ਼ਿਕਰ ਵੀ ਰੋਜ਼ ਅਖ਼ਬਾਰਾਂ ਵਿਚ ਆਉਂਦਾ ਰਿਹਾ ਹੈ। ਜੇ ਤੁਸੀਂ ਰੋਜ਼ ਸਾਰੀਆਂ ਅਖ਼ਬਾਰਾਂ ਦੇਖੋ ਤਾਂ ਤੁਹਾਡੀ ਪੰਜਾਬ ਦੀ ਲਾਅ ਐਂਡ ਆਰਡਰ ਦੀ ਪੋਜ਼ੀਸ਼ਨ ਦਾ ਪਤਾ ਲੱਗ ਜਾਵੇਗਾ। ਪਟਿਆਲੇ ਦੀ ਪੁਲਿਸ ਨੇ ਜੋ ਕੀਤਾ ਹੈ ਉਹ ਤੁਹਾਡੇ ਸਾਹਮਣੇ ਹੀ ਹੈ। ਫਿਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੁਕੇਰੀਆਂ ਵਿਚ ਇਕ ਐਫ. ਆਈ. ਆਰ. ਨੰਬਰ 34 ਮਿਤੀ 10 ਮਾਰਚ, 1979 ਨੂੰ ਦਰਜ ਕਰਾਈ। ਇਕ ਕਾਰ ਪੀ. ਯੂ. ਏ. 121 ਚੰਡੀਗੜ੍ਹ ਤੋਂ ਆਈ ਉਸ ਦੇ ਵਿਚ 4-5 ਬੰਦੇ ਪਿੰਡ ਟਾਂਡਾ ਰਾਮ ਸਹਾਈ ਆਏ। ਉਨ੍ਹਾਂ ਨੇ ਗੋਲੀ ਚਲਾਈ। ਜਿਸ ਨੂੰ ਮਾਰਨਾ ਚਾਹੁੰਦੇ ਸਨ ਉਹ ਦੌੜ ਗਿਆ। ਅੱਜ ਤੱਕ ਪੁਲਿਸ ਨੇ ਹਿੰਮਤ ਨਹੀਂ ਕੀਤੀ ਅਤੇ ਕਿਸੇ ਨੂੰ ਨਹੀਂ ਫੜਿਆ ਗਿਆ। ਜਿਹੜੇ ਅਫ਼ਸਰ ਹਨ ਉਨ੍ਹਾਂ ਨੂੰ ਗੱਲ ਕਰੀਦੀ ਹੈ ਤਾਂ ਕਹਿੰਦੇ ਹਨ ਕਿ ਕੀ ਕਰੀਏ ਉਪਰੋਂ ਟੈਲੀਫੂਨ ਆ ਜਾਂਦਾ ਹੈ। ਫਲਾਣਾ ਜੱਥੇਦਾਰ ਕਹਿੰਦਾ ਹੈ, ਫਲਾਣਾ ਜਨਤਾ ਪਾਰਟੀ ਵਾਲਾ ਕਹਿੰਦਾ ਹੈ, ਫਲਾਣਾ ਬਲਬੀਰ ਸਿੰਘ ਗਰੁੱਪ ਵਾਲਾ ਕਹਿੰਦਾ ਹੈ। ਉਹ ਕਹਿੰਦੇ ਹਨ ਕਿ ਸਾਡੀ ਮਜਬੂਰੀ ਹੈ ਕਿ ਅਸੀਂ ਕੁਝ ਨਹੀਂ ਕਰ ਸਕਦੇ। ਮੈਂ ਸਮਝਦਾ ਹਾਂ ਕਿ ਇਹ ਮਫ਼ਲੂਜ਼ ਐਡਮਨਿਸਟਰੇਸ਼ਨ ਹੈ ਉਸ ਨੂੰ ਠੀਕ ਕਰਨ ਲਈ ਜਿੰਨਾ ਚਿਰ ਪੰਜਾਬ ਸਰਕਾਰ ਕੋਈ ਉਚੇਚਾ ਕੰਟਰੋਲ ਨਹੀਂ ਕਰਦੀ ਔਰ ਅਪੋਜ਼ੀਸ਼ਨ ਦੇ ਮੈਂਬਰਾਂ ਨੂੰ ਆਪਣੇ ਕਾਨਫੀਡੈਂਸ ਵਿਚ ਲੈ ਕੇ, ਉਨ੍ਹਾਂ ਦਾ ਸਹਿਯੋਗ ਲੈ ਕੇ ਕੋਈ ਪਲੈਨ ਨਹੀਂ ਬਣਾਉਂਦੀ ਜਿਸ ਨਾਲ ਪੰਜਾਬ ਦਾ ਲਾਅ ਐਂਡ ਆਰਡਰ ਠੀਕ ਹੋ ਸਕਦਾ ਹੋਵੇ ਉਤਨੀ ਦੇਰ ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਹਾਲਤ ਠੀਕ ਨਹੀਂ ਹੋ ਸਕਦੀ ਅਤੇ ਪੰਜਾਬ ਅੱਗੇ ਤਰੱਕੀ ਦੇ ਰਾਹ ਤੇ ਨਹੀਂ ਤੁਰ ਸਕਦਾ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬੱਜਟ ਦਾ ਜੋ ਸਾਡੇ ਸਾਹਮਣੇ ਰਖਿਆ ਹੈ ਇਸ ਦਾ ਵਿਰੋਧ ਕਰਦਾ ਹਾਂ।

**ਸਰਦਾਰ ਹਰਭਜਨ ਸਿਘ** (ਖੁਰਾਕ ਤੇ ਸਪਲਾਈਜ਼ ਮੰਤਰੀ): ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਧਿਆਨ ਨਾਲ ਸੁਣ ਰਿਹਾ ਸੀ ਜੋ ਸਾਡੇ ਸਾਹਮਣੇ ਬੈਠੇ ਭਰਾ, ਪੁਰਾਣੇ ਲੈਜਿਸਲੇਟਰਜ਼ ਅਤੇ ਸੁਘੜ ਸਿਆਣੇ ਹਾਊਸ ਦੇ ਮੈਂਬਰ, ਸਾਬਕਾ ਸਪੀਕਰ ਸਾਹਿਬ ਨੇ ਵੀ, ਕੁੱਝ ਗੱਲਾਂ ਆਖੀਆਂ। ਜਦੋਂ ਉਹ ਬੱਜਟ ਤੇ ਬੋਲ ਰਹੇ ਸੀ ਤਾਂ ਮੈਂ ਉਨ੍ਹਾਂ ਨੂੰ ਬੜੇ ਧਿਆਨ ਨਾਲ ਸੁਣ ਰਿਹਾ ਸੀ। ਸਾਰੇ ਸੈਸ਼ਨਾ ਦੇ ਦੌਰਾਨ ਅਤੇ ਹਰ ਰੋਜ਼ ਹਰੀਜਨਾਂ ਦੇ ਇਹ ਹਮਦਰਦ ਬਣੇ ਫਿਰਦੇ ਸਨ ਅਤੇ ਇਹ ਕਲੇਮ ਕਰਦੇ ਸਨ ਕਿ ਹਰੀਜਨਾਂ ਵਾਸਤੇ ਅਸੀਂ ਇਹ ਕੀਤਾ, ਗਰੀਬਾਂ ਵਾਸਤੇ ਅਸੀਂ ਇਹ ਕੀਤਾ, ਹਰੀਜਨਾਂ ਵਾਸਤੇ ਅਸੀਂ ਉਹ ਕੀਤਾ ਹੈ। ਹੁਣ ਜਦੋਂ ਉਹ ਸਪੀਚ ਕਰ ਰਹੇ ਸਨ ਤਾਂ ਮੈਂ ਬੜੇ ਗਹੁ ਨਾਲ ਸੁਣ ਰਿਹਾ ਸੀ ਕਿ ਇਨ੍ਹਾਂ ਨੇ ਆਪਣੀ ਸਾਰੀ ਸਪੀਚ ਵਿਚ ਹਰੀਜਨਾਂ ਬਾਰੇ ਇਕ ਲਫ਼ਜ਼ ਵੀ ਨਹੀਂ ਕਿਹਾ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ:** ਟਾਈਮ ਥੋੜ੍ਹਾ ਸੀ, ਟਾਈਮ ਹੋਰ ਦੇ ਦੇਣ ਹੁਣ ਕਹਿ ਦਿੰਦਾ ਹਾਂ ।

**ਮੰਤਰੀ:** ਅੱਧੇ ਘੰਟੇ ਦੀ ਸਪੀਚ ਵਿਚ ਇਕ ਲਫਜ਼ ਵੀ ਨਹੀਂ ਕਿਹਾ । ਇਹ ਠੀਕ ਹੈ, ਡਿਪਟੀ ਸਪੀਕਰ ਸਾਹਿਬ, ਬੱਜਟ ਤੇ ਜਨਰਲ ਡਿਸਕਸ਼ਨ ਕਰਦਿਆਂ ਮੈਂਬਰ ਸਾਹਿਬਾਨ ਨੂੰ ਹੱਕ ਹੈ ਕਿ ਜੋ ਮਰਜ਼ੀ ਉਹ ਬਹਿਸ ਵਿਚ ਕਹਿਣ ਲੇਕਿਨ ਇਸ ਤਰ੍ਹਾਂ ਲਗਦਾ ਹੈ ਕਿ ਸਾਡੇ ਸਾਹਮਣੇ ਬੈਠੇ ਦੋਸਤਾਂ ਨੇ ਬਜਟ ਦੇ ਜੋ ਅੰਕੜੇ ਹਨ ਉਨ੍ਹਾਂ ਵਲ ਕੋਈ ਧਿਆਨ ਨਹੀਂ ਦਿੱਤਾ । ਸਰਕਾਰ ਦੀਆਂ ਹੋਰ ਚੀਜ਼ਾਂ ਤੇ ਇਨ੍ਹਾਂ ਨੂੰ ਕੋਈ ਇਤਰਾਜ਼ ਨਹੀਂ ਇਕ ਗੱਲ ਜੋ ਦੇਖਣ ਵਿਚ ਆਈ ਹੈ ਉਹ ਇਹ ਹੈ ਕਿ ਇਨ੍ਹਾਂ ਨੂੰ ਸਿਰਫ ਪੋਲੀਟੀਕਲ ਲਾਈਫ਼ ਤੇ ਹੀ ਇਤਰਾਜ਼ ਹੈ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਸੂਬੇ ਦੀ, ਕਿਸੇ ਸਟੇਟ ਦੀ ਮਜ਼ਬੂਤ ਇਕਾਨਮੀ ਹੋਣ ਦਾ ਮਤਲਬ ਇਹ ਹੈ ਕਿ ਉਸ ਦੀ ਖਰੀਦ ਸ਼ਕਤੀ ਕਿੰਨੀ ਹੈ, ਕਿੰਨੀ ਪੈਦਾਵਾਰ ਉਸ ਨੇ ਵਧਾਈ ਹੈ ਅਤੇ ਬਜਟ ਵਿਚ ਕਿੰਨਾ ਡੈਫ਼ੀਸਿਟ ਉਸ ਨੇ ਪੂਰਾ ਕੀਤਾ ਹੈ । ਜੇ, ਡਿਪਟੀ ਸਪੀਕਰ ਸਾਹਿਬ, ਅਸੀਂ ਬਜਟ ਦੇ ਅੰਕੜਿਆਂ ਨੂੰ ਦੇਖੀਏ ਤਾਂ ਇਸ ਤੋਂ ਪਤਾ ਲਗਦਾ ਹੈ ਕਿ ਇਹ ਬਿਲਕੁਲ ਆਵਾਮੀ ਬਜਟ ਹੈ ਅਤੇ ਲੋਕ ਭਲਾਈ ਦਾ ਬਜਟ ਹੈ । ਇਨ੍ਹਾਂ ਨੇ ਸਾਨੂੰ 97 ਕਰੋੜ ਰੁਪਏ ਦਾ ਘਾਟੇ ਦਾ ਬਜਟ ਦਿੱਤਾ ਸੀ ਅਤੇ 9 ਕਰੋੜ ਰੁਪਿਆਂ ਦਿੱਲੀ ਵਾਲਿਆਂ ਨੂੰ ਵੀ ਅਸੀਂ ਦਿੱਤਾ । ਫਿਰ ਜੇ ਅਸੀਂ ਦੇਖਿਏ ਤਾਂ ਕਾਰਪੋਰੇਸ਼ਨਜ਼ ਨੂੰ, ਇਲੈਕਟ੍ਰਿਸਿਟੀ ਬੋਰਡ ਨੂੰ ਕਿੰਨਾ ਘਾਟਾ ਪਿਆ । ਤੁਸੀਂ ਦੇਖੋ ਕਿ ਅਸੀ ਸਾਰਾ ਡੈਫੀਸਿਟ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਇਸ ਬਜਟ ਵਿਚ ਤੁਸੀਂ ਦੇਖੋ ਕਿ 5 ਕਰੋੜ ਰੁਪਏ ਤੋਂ ਘਟ ਦਾ ਡੈਫੀਸਿਟ ਰਹਿ ਗਿਆ ਹੈ ਜਿਹੜਾ ਕਿ ਨਾਮੀਨਲ ਜਿਹਾ ਹੈ ਅਤੇ ਅਸੀਂ ਉਹ ਵੀ ਪੂਰਾ ਕਰ ਦੇਵਾਂਗੇ । ਡਿਪਟੀ ਸਪੀਕਰ ਸਾਹਿਬ, ਇਹ ਖੁਦ ਮੰਨਦੇ ਹਨ ਕਿ ਪੰਜਾਬ ਇਕ ਜ਼ਰਈ ਇਕਾਨਮੀ ਦਾ ਸੂਬਾ ਹੈ । ਪਿਛਲੇ 30 ਸਾਲ ਇਹ ਇਸ ਪੰਜਾਬ ਦੇ ਹਾਕਮ ਰਹੇ, ਇਹ ਦੱਸਣ ਕਿ ਇਨ੍ਹਾਂ ਨੇ ਪੰਜਾਬ ਦੇ ਕਿਸਾਨ ਵਾਸਤੇ ਕੀ ਕੀਤਾ ਹੈ ? ਮੇਰਾ ਵਿਸ਼ਵਾਸ ਹੈ ਕਿ ਪੰਜਾਬ ਦਾ ਭਾਵੇਂ ਕੋਈ ਸ਼ਹਿਰੀ ਹੋਵੇ ਜਾਂ ਪੇਂਡੂ ਹੋਵੇ ਸਾਡੇ ਵਾਸਤੇ ਦੋਨੋ ਇਕੋ ਜਿਹੇ ਹਨ । ਡਿਪਟੀ ਸਪੀਕਰ ਸਾਹਿਬ, ਸਿਆਣੀ ਮਾਂ ਜਿਹੜੀ ਹੁੰਦੀ ਹੈ ਅਗਰ ਉਸ ਦੇ 3-4 ਬੱਚੇ ਹੁੰਦੇ ਹਨ ਤਾਂ ਉਨ੍ਹਾਂ ਬੱਚਿਆਂ ਵਿਚੋਂ ਜਿਹੜਾ ਬੱਚਾ ਕਮਜ਼ੋਰ ਹੁੰਦਾ ਹੈ ਉਸ ਨੂੰ ਦੁੱਧ ਦਾ ਗਿਲਾਸ ਜਾਂ ਮੱਖਣੀ ਦਾ ਭੋਰਾ ਉਸ ਦੇ ਬਾਕੀ ਦੇ ਭਰਾਵਾਂ ਨਾਲੋਂ ਕੁਝ ਜ਼ਿਆਦਾ ਦਿੰਦੀ ਹੈ ਤਾਂ ਕਿ ਇਹ ਬੱਚਾ ਵੀ ਆਪਣੇ ਦੂਜੇ ਭਰਾਵਾਂ ਦੇ ਬਰਾਬਰ ਆ ਜਾਵੇ । ਲੇਕਿਨ ਮੈਨੂੰ ਦੁੱਖ ਹੈ ਕਿ ਇਨ੍ਹਾ ਨੇ (ਵਿਰੋਧੀ ਧਿਰ ਵਲ ਇਸ਼ਾਰਾ) ਸਿਆਣੀ ਮਾਂ ਵਾਂਗਰ ਕੋਈ ਗੱਲ ਨਹੀਂ ਕੀਤੀ । ਅਸੀਂ ਜਦੋਂ ਦੇ ਆਏ ਹਾਂ, ਜਦੋਂ ਦੀ ਬਾਦਲ ਸਾਹਿਬ ਦੀ ਸਰਕਾਰ ਬਣੀ ਹੈ ਅਸੀਂ ਇਸ ਗੱਲ ਦੀ ਕੋਸ਼ਿਸ਼ ਕਰ ਰਹੇ ਹਾਂ ਕਿ ਸਾਡੇ ਜਿਹੜੇ ਭਰਾ ਕਮਜ਼ੋਰ ਰਹਿ ਗਏ ਹਨ, ਜਿਹੜੇ ਸਾਡੇ ਕਿਸਾਨ ਭਰਾ, ਜਿਹੜੇ ਸਾਡੇ ਹਰੀਜਨ ਵੀਰ ਪਿਛੇ ਰਹਿ ਗਏ ਹਨ, ਕਮਜ਼ੋਰ ਰਹਿ ਗਏ ਹਨ ਅਸੀਂ ਉਨ੍ਹਾਂ ਨੂੰ ਕੋਸ਼ਿਸ਼ ਕਰਕੇ ਬਰਾਬਰ ਲਿਆਈਏ ਔਰ ਸ਼ਹਿਰੀ ਅਤੇ ਪੇਂਡੂ ਭਰਾ ਆਪਸ ਵਿਚ ਬਾਂਹ ਵਿਚ ਬਾਂਹ ਪਾ ਕੇ ਸਟੇਟ ਦੀ ਤਰੱਕੀ ਵਾਸਤੇ ਅੱਗੇ ਵੱਧਣ । ਫੋਕਲ ਪੁਆਇੰਟ ਦਾ ਜ਼ਿਕਰ ਇਥੇ ਕੀਤਾ ਗਿਆ ਹੈ । (ਵਿਘਨ)

**ਸ੍ਰੀ ਚਮਨ ਲਾਲ :** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । ਤੁਸੀਂ ਹਾਊਸ ਦਾ ਸਮਾਂ ਅਨਨਸੈਸਰਲੀ ਵੇਸਟ ਕਰ ਰਹੇ ਹੋ । (ਵਿਘਨ)

**ਮੰਤਰੀ:** ਜੋ ਇਨ੍ਹਾਂ ਸਾਡੇ ਸਾਹਮਣੇ ਬੈਠੇ ਵੀਰਾਂ ਨੇ ਫੋਕਲ ਪੁਆਇੰਟਾਂ ਦੇ ਬਾਰੇ ਗੱਲ ਕੀਤੀ ਹੈ ਉਹ ਬਿਲਕੁਲ ਗਲਤ ਕੀਤੀ ਹੈ । ਜੇ ਅਸੀਂ ਪਿਛਲੇ ਸਾਲ ਦੀ ਪੈਦਾਵਾਰ ਦਾ ਹਿਸਾਬ ਲਗਾ ਕੇ ਦੇਖੀਏ ਅਤੇ ਅੰਕੜੇ ਮਿਲਾ ਕੇ ਦੇਖੀਏ ਤਾਂ ਸਾਨੂੰ ਪਤਾ ਲਗੇਗਾ ਕਿ ਕਣਕ ਦੀ ਪੈਦਾਵਾਰ ਵਿਚ ਸਾਰੀ ਸਟੇਟ ਵਿਚ 4.6% ਦਾ ਵਾਧਾ ਹੋਇਆ ਹੈ ਜਦ ਕਿ ਪਰ ਹੈਕਟੇਅਰ 14.6 ਇਨ੍ਹਾਂ ਫੋਕਲ ਪੁਆਇੰਟਾਂ ਤੇ ਵਾਧਾ ਹੋਇਆ ਹੈ । ਇਸੇ ਤਰ੍ਹਾਂ ਪੈਡੀ ਹੈ । ਸਾਰੇ ਪੰਜਾਬ ਵਿਚ ਇਹ ਵਾਧਾ 29.8 ਕੁਇੰਟਲ ਹੈ ਪਰ ਹੈਕਟੇਅਰ ਪਰ ਫੋਕਲ ਪੁਆਇੰਟ ਦੇ ਪਿੰਡਾਂ ਤੇ ਇਹ 32 ਕੁਇੰਟਲ ਹੋਈ ਹੈ । ਇਹ ਠੀਕ ਹੈ ਕਿ ਸਾਰੇ ਪਿੰਡ ਇਨ੍ਹਾਂ ਫੋਕਲ ਪੁਆਇੰਟਾਂ ਵਿਚ ਅਜੇ ਕਵਰ ਨਹੀਂ ਹੋ ਸਕਦੇ । ਜਿਥੇ ਖਾਦ ਦੀ ਕਨਜ਼ੰਪਸ਼ਨ ਬਾਕੀ ਥਾਵਾਂ ਤੇ 24% ਵਧੀ ਹੈ ਉਥੇ ਫੋਕਲ ਪੁਆਇੰਟ ਦੇ ਪਿੰਡਾਂ ਵਿਚ 55.6% ਵਧੀ ਹੈ । ਇਸ ਕਰਕੇ ਕਿ ਫੋਕਲ ਪੁਆਇੰਟਾਂ ਤੇ ਸਹੂਲਤਾਂ ਮਿਲੀਆਂ ਹਨ ਜਾਂ ਰੀਸੋਰਸਜ਼ ਮਿਲੇ ਹਨ ਉਨ੍ਹਾਂ ਨਾਲ ਹੀ ਪੈਦਾਵਾਰ ਵਿਚ ਵਾਧਾ ਹੋਇਆ ਹੈ । ਸਾਡੀ ਖਾਹਸ਼ ਹੈ ਕਿ ਜਲਦੀ ਤੋਂ ਜਲਦੀ ਸਾਰੇ ਸਾਧਨ ਪਿੰਡਾਂ ਵਿਚ ਮਿਲਣ ਜਿਨ੍ਹਾਂ ਨਾਲ ਉਨ੍ਹਾਂ ਦੀ ਤਰੱਕੀ ਹੋ ਸਕੇ ਅਤੇ ਪੈਦਾਵਾਰ ਵਿਚ ਵਾਧਾ ਹੋ ਸਕੇ । ਇਸ ਲਈ ਮੇਰੀ ਬੇਨਤੀ ਹੈ ਕਿ ਜੇਕਰ ਮਖੌਲ ਜਾਂ ਮਸ਼ਕਰੀਆਂ ਦੇ ਤੌਰ ਤੇ ਫ਼ੋਕਲ ਪੁਆਇੰਟਾਂ ਨੂੰ ਤੁਸੀਂ ਫੋਕੇ ਪੁਆਇੰਟ ਹੀ ਕਹੀ ਜਾਓ ਤਾਂ ਤੁਹਾਡੀ ਮਰਜ਼ੀ ਹੈ, ਇਸ ਦੇ ਬਾਰੇ ਅਸੀਂ ਕੁਝ ਨਹੀਂ ਕਹਿ ਸਕਦੇ । ਡਿਪਟੀ ਸਪੀਕਰ ਸਾਹਿਬ, ਮੈਂ ਛੋਟੀਆਂ ਛੋਟੀਆਂ ਗੱਲਾਂ ਕਹਿਣਾ ਚਾਹੁੰਦਾ ਹਾਂ । (ਵਿਘਨ) ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਇਨ੍ਹਾਂ ਨੇ ਆਪਣੀ ਸਪੀਚ ਵਿਚ ਹਰੀਜਨਾਂ ਦੇ ਬਾਰੇ ਇਕ ਲਫਜ਼ ਵੀ ਨਹੀਂ ਕਿਹਾ ਜਦੋਂ ਮੈਂ ਖੜਾ ਹੋਇਆ ਤਾਂ ਇਹ ਗੱਲ ਜ਼ਰੂਰ ਇਨ੍ਹਾਂ ਨੂੰ ਚੇਤੇ ਆ ਗਈ । ਮੈਂ ਇਨ ਦੋਸਤਾਂ ਤੋਂ ਕੋਈ ਨਸਦਾ ਨਹੀਂ ਹਾਂ, ਜੇ ਇਹ ਬਿਹਤਰੀ ਵਾਸਤੇ ਕੁਝ ਸੁਜੈਸ਼ਨ ਦੇਣਾ ਚਾਹੁੰਦੇ ਹਨ ਤਾਂ ਦੇਣ ।

ਮੈਂ, ਡਿਪਟੀ ਸਪੀਕਰ ਸਾਹਿਬ, ਦੋ ਚਾਰ ਗੱਲਾਂ ਹੀ ਦੱਸਾਂਗਾ, ਬੱਜਟ ਸਪੀਚ ਵਿਚ ਤਾਂ ਬਹੁਤ ਕੁਝ ਲਿਖਿਆ ਹੋਇਆ ਹੈ । ਇਹ ਵੇਖਣਗੇ ਕਿ ਪੰਜਾਬ ਦੇ ਵਿਚ ਹਰੀਜਨਾਂ ਵਾਸਤੇ ਅਸੀਂ ਕੀ ਕੀਤਾ ਹੈ । ਪਹਿਲੀ ਵਾਰ ਜਦੋਂ ਬਾਦਲ ਸਾਹਿਬ ਦੀ ਸਰਕਾਰ ਸੀ ਤਾਂ ਵੀ ਜਿਹੜੀ ਹਰੀਜਨਾਂ ਨੂੰ ਕਰਜ਼ੇ ਦੇਣ ਵਾਸਤੇ ਕਾਰਪੋਰੇਸ਼ਨ ਬਣਾਈ ਸੀ ਉਸ ਦੇ ਲਈ 5 ਕਰੋੜ ਰੁਪਏ ਰਖੇ ਸਨ ਅਤੇ ਹੁਣ ਉਹ 10 ਕਰੋੜ ਰੁਪਏ ਕਰ ਦਿਤੇ ਹਨ । ਅਸੀਂ ਐਤਕੀ 25 ਕਰੋੜ ਰੁਪਏ ਦਾ ਹੋਰ ਫੰਡ ਬਣਾਇਆ ਹੈ......

**ਡਾਕਟਰ ਕੇਵਲ ਕ੍ਰਿਸ਼ਨ :** ** ** **

**ਸ੍ਰੀ ਡਿਪਟੀ ਸਪੀਕਰ:** ਡਾਕਟਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਹ ਮਨਿਸਟਰ ਹੁੰਦੇ ਹੋਏ ਐਮ. ਐਲ. ਏ. ਦੇ ਤੌਰ ਤੇ ਵੀ ਉਨ੍ਹਾਂ ਦਾ ਰਾਈਟ ਬਣਦਾ ਹੈ ਬੋਲਣ ਦਾ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**Expunged as ordered by the Chair.

**Chaudhri Bal Ram Jakhar :** ** ** **

**Mr. Deputy Speaker :** This is no point of order.

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ 25 ਕਰੋੜ ਰੁਪਏ ਅਸੀਂ ਇਸ ਸਾਲ ਰਖੇ ਹਨ ਜਿਹੜੇ ਕਿ ਬਿਲਾਸੂਦ ਹਰੀਜਨ ਭਰਾਵਾਂ ਨੂੰ ਦਿਆਂਗੇ। ਅਗਰ ਕੋਈ ਹਰੀਜਨ ਭਰਾ ਬਾਹਰ ਵੀ ਜਾਣਾ ਚਾਹੇਗਾ ਤਾਂ ਉਸ ਨੂੰ ਵੀ ਬਿਲਾਸੂਦ ਕਰਜ਼ਾ ਦੇਣ ਦਾ ਫੈਸਲਾ ਕੀਤਾ ਹੈ। ਸ਼ਹਿਰਾਂ ਵਿਚ ਪਲਾਟ ਦੇਣ ਦਾ ਫੈਸਲਾ ਕੀਤਾ ਹੈ। ਇਹ 50 ਗਜ਼ ਦੇ ਪਲਾਟ ਹੋਣਗੇ ਜਿਨ੍ਹਾਂ ਤੇ ਮਕਾਨ ਬਣਾ ਕੇ ਦਿਆਂਗੇ। ਧਰਮਸ਼ਾਲਾਵਾਂ ਲਈ ਪਹਿਲਾਂ 7 ਹਜ਼ਾਰ ਰੁਪਏ ਰਖੇ ਸਨ ਜਿਹੜੇ ਕਿ ਹੁਣ 10 ਹਜ਼ਾਰ ਰੁਪਏ ਕਰ ਦਿਤੇ ਹਨ। ਇਹ ਇਹੋ ਜਹੀਆਂ ਗੱਲਾਂ ਹਨ ਜਿਹੜੀਆਂ ਕਿ ਲੋਕ ਭਲਾਈ ਦੀਆਂ ਹਨ ਜਿਹੜੀਆਂ ਕਿ ਇਹ ਵੇਖਦੇ ਤਕ ਨਹੀਂ।

ਡਿਪਟੀ ਸਪੀਕਰ ਸਾਹਿਬ, ਸਾਡਾ ਇਹ ਜ਼ਰਾਇਤੀ ਸੂਬਾ ਹੈ। ਇਥੇ ਐਗਰੀਕਲਚਰ ਤੇ ਬਹੁਤ ਲੋਕ ਡਿਪੈਂਡੈਂਟ ਹਨ। ਉਨ੍ਹਾਂ ਲੋਕਾਂ ਦੀ ਅਸੀਂ ਬੇਹਤਰੀ ਕਰਨੀ ਹੈ। ਇਹ (ਕਾਂਗਰਸ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਉਨ੍ਹਾਂ ਨੂੰ ਐਕਸਪਲਾਇਟ ਕਰਦੇ ਸਨ। ਪਿਛਲੇ 30 ਸਾਲਾਂ ਵਿਚ ਕਿਸਾਨ ਦੇ ਲਈ ਕੁਝ ਨਹੀਂ ਕੀਤਾ। ਅਸੀਂ ਦੋ ਸਾਲਾਂ ਵਿਚ ਕਿੰਨਾ ਕੁਝ ਕੀਤਾ ਹੈ ਉਹ ਮੈਂ ਦਸਦਾ ਹਾਂ। ਇਨ੍ਹਾਂ ਦੋ ਸਾਲਾਂ ਵਿਚ ਬਿਜਲੀ ਵਿਚ ਕਿੰਨੀ ਛੋਟ ਦਿਤੀ, ਕਿੰਨੀ ਬਿਜਲੀ ਦੇ ਨਿਰਖ ਵਿਚ ਛੋਟ ਦਿਤੀ। ਇਸ ਤੋਂ ਇਲਾਵਾ ਬਿਜਲੀ 24 ਘੰਟੇ ਦਿਤੀ. ਖਾਦ ਵਿਚ ਸੱਬਸਿਡੀ ਦਿਤੀ। ਉਸ ਦਾ ਨੈਟ ਰਿਜ਼ਲਟ ਕੀ ਨਿਕਲਿਆ ਕਿ 1976-77 ਵਿਚ ਜਦ ਇਹ ਲੋਕ ਇਸ ਪਾਸੇ ਬੈਠੇ ਸਨ ਧਾਨ ਦੀ ਪੈਦਾਵਾਰ 23 ਲੱਖ ਟਨ ਸੀ ਜਦੋਂ ਅਸੀਂ ਆਏ ਅਤੇ ਛੋਟਾਂ ਦਿਤੀਆਂ ਤਾਂ ਧਾਨ ਦੀ ਪੈਦਾਵਾਰ ਸਵਾ 34 ਲੱਖ ਟਨ ਹੋ ਗਈ ਅਤੇ ਫਿਰ 78-79 ਵਿਚ 43 ਲੱਖ ਟਨ ਤੋਂ ਵਧ ਚਲੇ ਗਏ। ਧਾਨ ਦੀ ਪੈਦਾਵਾਰ ਦੂਗਣੀ ਵੱਧ ਰਹੀ ਹੈ। ਇਸ ਦਾ ਕਿਸਾਨ ਤੇ ਕਿੰਨਾਂ ਅੱਛਾ ਅਸਰ ਪਿਆ। ਮੈਂ ਕਹਿੰਦਾ ਹਾਂ ਕਿ ਇਹ ਜ਼ਰਈ ਅੰਕੜੇ ਵੇਖਣ ਪਿਛਲੇ ਸਾਲ ਦੇ ਯਾਨੀ 1978-79 ਦੇ ਜਿਹੜਾ ਖਤਮ ਹੋਇਆ ਹੈ ਧਾਨ ਦੀ ਪੈਦਾਵਾਰ ਵਿਚ 9 ਲੱਖ ਟਨ ਦਾ ਵਾਧਾ ਹੋਇਆ ਹੈ ਇਸ ਵਜ੍ਹਾ ਨਾਲ ਕਿਸਾਨਾਂ ਨੂੰ ਲਗਭਗ 125 ਕਰੋੜ ਰੁਪਏ ਦਾ ਫਾਇਦਾ ਹੋਇਆ। ਇਸੇ ਤਰ੍ਹਾਂ ਕਣਕ ਦੇ ਭਾਅ ਕੋਸ਼ਿਸ਼ ਕਰਕੇ ਵਧਾਏ ਹਨ ਅਤੇ 1977-78 ਵਿਚ 17 ਕਰੋੜ ਰੁਪਏ ਦਾ ਫ਼ਾਇਦਾ ਹੋਇਆ ਹੈ। ਰੇਟ ਦੀ ਵਜ੍ਹਾ ਨਾਲ 1978-79 ਵਿਚ 25 ਕਰੋੜ ਰੁਪਏ ਦਾ ਫ਼ਾਇਦਾ ਹੋਇਆ। ਇਸ ਦੇ ਨਾਲ ਮੈਂ ਦਸਦਾ ਹਾਂ ਕਿ ਪੈਦਾਵਾਰ ਵਿਚ ਵਾਧਾ ਹੋਇਆ ਹੈ 4 ਲੱਖ ਟਨ ਦਾ। ਇਸ ਤਰ੍ਹਾਂ 44 ਕਰੋੜ ਰੁਪਏ ਹੋਰ ਕਿਸਾਨ ਦੇ ਹਿੱਸੇ ਵਿਚ ਆਏ ਹਨ। ਇਸ ਤਰ੍ਹਾਂ ਪੰਜਾਬ ਦੇ ਲੋਕਾਂ ਕੋਲ ਸਾਧਨ ਵੱਧੇ ਹਨ। ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਕੰਡੀ ਦੇ ਇਲਾਕੇ ਦਾ ਜ਼ਿਕਰ ਕੀਤਾ ਹੈ ਅਤੇ ਉਨ੍ਹਾਂ ਨੇ ਇਸ ਦੇ ਬਾਰੇ ਮੰਨਿਆਂ ਹੈ ਕਿ ਇਹ ਚੰਗੀ ਸਕੀਮ ਹੈ ਜੇ ਸਿਰੇ ਚੜ੍ਹ ਜਾਵੇ। ਉਹ ਪਹਿਲੋਂ ਸਾਰੀ ਗੱਲ ਮੰਨ ਵੀ ਗਏ ਤੇ ਫਿਰ ਕਹੀ ਗਏ, ਮੈਂ ਨਾ ਮਾਨੂੰ ਮੈਂ ਨਾ ਮਾਨੂੰ ਅਸੀਂ ਹੋਰ ਵੀ ਬੜੀਆਂ ਸਕੀਮਾਂ ਬਣਾਈਆਂ ਹਨ। ਨਹਿਰਾਂ ਅਤੇ ਪਿੰਡਾਂ ਦੇ ਖਾਲੇ ਪੱਕੇ ਕਰਨ ਵਾਸਤੇ 205 ਕਰੋੜ ਰੁਪਏ ਖਰਚ ਕਰਨੇ ਹਨ। ਸ਼ਹਿਰਾਂ ਵਿਚ ਵਾਟਰ ਸਪਲਾਈ ਸਕੀਮ ਲਈ 67 ਕਰੋੜ ਰੁਪਏ ਲਿਆਂਦੇ। ਕੰਡੀ ਏਰੀਆ ਦੀ 41 ਕਰੋੜ ਰੁਪਏ ਦੀ ਸਕੀਮ ਹੈ। ਇਸ ਤਰ੍ਹਾਂ ਅਸੀਂ ਰੁਪਿਆ ਬਾਹਰੋਂ ਲਿਆ ਕੇ ਸਭ ਕੁਝ ਕਰ ਰਹੇ ਹਾਂ। ਜਿਥੇ ਪੰਜਾਬ ਦੀ

** Expunged as ordered by the Chair.

ਆਪਣੀ ਆਮਦਣ ਵੱਧ ਰਹੀ ਹੈ ਉਥੇ ਪੰਜਾਬ ਦੇ ਲੋਕਾਂ ਦੀ ਖਰੀਦ ਕਰਨ ਦੀ ਤਾਕਤ ਵੀ ਵੱਧ ਰਹੀ ਹੈ। ਇਸ ਦੇ ਨਾਲ ਹੀ ਲੋਕਾਂ ਦੀ ਹਾਲਤ ਵਿਚ ਸੁਧਾਰ ਆ ਰਿਹਾ ਹੈ ਅਤੇ ਲੋਕ ਚਾਹੁੰਦੇ ਹਨ ਕਿ ਜਲਦੀ ਜਲਦੀ ਘਰ ਪੱਕੇ ਕਰੀਏ ਅਤੇ ਹੋਰ ਕੰਮ ਜਲਦੀ ਕਰੀਏ।

ਡਿਪਟੀ ਸਪੀਕਰ ਸਾਹਿਬ, ਮੈਨੂੰ ਬਾਹਰ ਜਾਣ ਦਾ ਮੌਕਾ ਮਿਲਿਆ ਔਰ ਮੈਂ ਵਾਪਸ ਆਉਂਦਿਆਂ ਮਾਸਕੋ ਉਤਰਿਆ। ਉਥੇ ਕੀ ਵੇਖਿਆ ਕਿ ਇਕ ਸੁਪਰ ਬਾਜ਼ਰ ਸੀ ਉਥੇ ਬੜੀ ਭੀੜ ਲਗੀ ਹੋਈ ਸੀ ਮੈਂ ਕਿਹਾ ਕਿ ਕੀ ਗੱਲ ਹੈ ਕੋਈ ਹੋਰ ਐਸੇ ਬਾਜ਼ਾਰ ਨਹੀਂ ਹਨ ਲੋਕ ਇਤਨੇ ਇਥੇ ਜਮ੍ਹਾਂ ਹੋਏ ਹਨ ਤਾਂ ਉਹ ਕਹਿਣ ਲਗੇ ਕਿ ਇਨ੍ਹਾਂ ਕੋਲ ਪੈਸੇ ਜ਼ਿਆਦਾ ਹਨ ਤੇ ਇਹ ਖਰਚ ਕਰਨਾ ਚਾਹੁੰਦੇ ਹਨ। ਇਸ ਗੱਲ ਨੂੰ ਮੰਨ ਲੈਣਾ ਚਾਹੀਦਾ ਹੈ ਕਿ ਅਗਰ ਲੋਕਾਂ ਕੋਲ ਪੈਸਾ ਜ਼ਿਆਦਾ ਹੋਵੇਗਾ ਤਾਂ ਉਨ੍ਹਾਂ ਦੀ ਕੁੱਵਤੇ ਖਰੀਦ ਵੱਧੇਗੀ (ਵਿਘਨ) ਮੈਂ ਇਨ੍ਹਾਂ ਦੀ ਇਤਲਾਹ ਲਈ ਦਸਣਾ ਚਾਹੁੰਦਾ ਹਾਂ ਕਿ ਅਗਰ ਲੋਕਾਂ ਕੋਲ ਪੈਸਾ ਹੋਵੇਗਾ ਤਾਂ ਹੀ ਉਹ ਚੀਜ਼ ਖਰੀਦ ਸਕਣਗੇ। ਇਨ੍ਹਾਂ ਨੇ ਸੀਮਿੰਟ ਦੇ ਬਾਰੇ ਗੱਲ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਲੋਕਾਂ ਕੋਲ ਪੈਸਾ ਜ਼ਿਆਦਾ ਆ ਗਿਆ ਹੈ ਉਨ੍ਹਾਂ ਦੀ ਕੁੱਵਤੇ ਖਰੀਦ ਵੱਧ ਗਈ ਹੈ ਇਸ ਲਈ ਉਹ ਚਾਹੁੰਦੇ ਹਨ ਕਿ ਕੋਈ ਨਾ ਕੋਈ ਚੀਜ਼ ਖਰੀਦ ਕੀਤੀ ਜਾਏ ਔਰ ਆਪਣਾ ਸਟੈਂਡਰਡ ਉੱਚਾ ਕੀਤਾ ਜਾਏ .. (ਵਿਘਨ)

**ਚੌਧਰੀ ਬਲਰਾਮ ਜਾਖੜ:** ** ** **

**ਸ਼੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਚੌਧਰੀ ਬਲਰਾਮ ਜਾਖੜ:** ** ** **

**ਸ਼੍ਰੀ ਡਿਪਟੀ ਸਪੀਕਰ:** ਚੌਧਰੀ ਸਾਹਿਬ, ਇਹ ਪੁਆਇੰਟ ਆਫ਼ ਆਰਡਰ ਨਹੀਂ ਬਣ ਸਕਦਾ।

**ਡਾਕਟਰ ਕੇਵਲ ਕ੍ਰਿਸ਼ਨ:** ਸੀਮਿੰਟ ਨਹੀਂ ਮਿਲਦਾ, ਕੋਲਾ ਨਹੀਂ ਮਿਲਦਾ, ਡੀਜ਼ਲ ਨਹੀਂ ਮਿਲਦਾ, ਅਸੀਂ ਇਸ ਬਾਰੇ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦੇ ਹਾਂ।

**ਮੰਤਰੀ:** ਜਨਰਲ ਬਜਟ ਵਿਚ ਅਗਰ ਇਹ ਸਾਰੀਆਂ ਗੱਲਾਂ ਕਹਿ ਸਕਦੇ ਹਨ ਤਾਂ ਇਕ ਐਮ. ਐਲ. ਏ. ਹੋਣ ਦੇ ਨਾਤੇ ਮੈਨੂੰ ਵੀ ਬੋਲਣ ਦਾ ਹੱਕ ਹੈ।

**ਸ਼੍ਰੀ ਡਿਪਟੀ ਸਪੀਕਰ:** ਮੈਂ ਪ੍ਰਾਰਥਨਾ ਕਰਾਂਗਾ ਕਿ ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਮੰਤਰੀ** ਮੈਂ ਦੱਸਦਾ ਹਾਂ ਕਿ 1975-76 ਵਿਚ ਪੰਜਾਬ ਵਿਚ 5 ਲੱਖ 80 ਹਜ਼ਾਰ ਟਨ ਸੀਮਿੰਟ ਆਇਆ। 1976 ਕਲੰਡਰ ਈਅਰ ਵਿਚ 8.31 ਹਜ਼ਾਰ ਟਨ ਆਇਆ। ਐਮਰਜੈਂਸੀ ਲਗੀ ਹੋਈ ਸੀ ਕੋਈ ਚੁਕਦਾ ਨਹੀਂ ਸੀ ਤਾਂ ਇਥੇ ਆ ਗਿਆ ਸੀ। 1977 ਵਿਚ 7 ਲਖ 73 ਹਜ਼ਾਰ ਟਨ ਸੀਮਿੰਟ ਆਇਆ ਅਤੇ 1978 ਕਲੰਡਰ ਈਅਰ ਵਿਚ ਜਿਹੜਾ ਹੁਣੇ ਖਤਮ ਹੋਇਆ ਹੈ 8.32 ਲਖ ਟਨ ਸੀਮਿੰਟ ਆਇਆ। ਇਨ੍ਹਾਂ ਸਾਰੇ ਸਾਲਾਂ ਵਿਚੋਂ ਪਿਛਲੇ ਸਾਲ

**Expunged as ordered by the Chair.

[ਖੁਰਾਕ ਤੇ ਸਪਲਾਈਜ਼ ਮੰਤਰੀ]

ਵੱਧ ਸੀਮਿੰਟ ਆਇਆ । ਇਹ ਇਸ ਗਲ ਨੂੰ ਭੁਲ ਜਾਂਦੇ ਹਨ ਕਿ ਲੋਕਾਂ ਦੀ ਕੁੱਵਤੇ ਖਰੀਦ ਵੱਧ ਗਈ ਹੈ । ਲੋਕਾਂ ਨੂੰ ਫੈਸੀਲਿਟੀਜ਼ ਦੇਣ ਵਾਸਤੇ ਕਈ ਸਕੀਮਾਂ ਚਾਲੂ ਕੀਤੀਆਂ ਹਨ । ਇਨ੍ਹਾਂ ਵਿਚੋਂ ਖਾਲੇ ਅਤੇ ਪਿੰਡਾਂ ਦੀਆਂ ਨਾਲੀਆਂ ਪੱਕੀਆਂ ਕਰਨੀਆਂ ਹਨ ਉਸ ਵਾਸਤੇ ਤਕਰੀਬਨ ਇਕ ਲੱਖ ਟਨ ਸੀਮਿੰਟ ਦੀ ਡਿਮਾਂਡ ਵਧੀ ਹੈ । ਆਈ. ਆਰ. ਡੀ. ਪੀ. ਦੀ 30, 40 ਹਜ਼ਾਰ ਟਨ ਦੀ ਡਿਮਾਂਡ ਆਈ ਹੈ, 5 ਲੱਖ ਟਨ ਦੇ ਗੁਦਾਮ ਬਣਾਉਣ ਵਾਸਤੇ ਵੇਅਰ ਹਾਉਸਿੰਗ ਦੀ ਡਿਮਾਂਡ ਹੈ ਦੋ ਲੱਖ ਟਨ ਦੀ ਹੋਰ ਡਿਮਾਂਡ ਹੈ, ਇਸ ਤਰ੍ਹਾਂ 10 ਲੱਖ ਟਨ ਦੀ ਐਫ. ਸੀ. ਆਈ. ਦੀ ਡਿਮਾਂਡ ਹੈ, ਉਨ੍ਹਾਂ ਨੇ ਗੋਡਾਊਨਜ਼ ਬਣਾਉਣੇ ਹਨ । ਫਿਰ ਇਸੇ ਤਰ੍ਹਾਂ ਹੋਰ ਵੀ ਸਕੀਮਾ ਹਨ। ਜਿਸ ਤਰ੍ਹਾਂ ਸੜਕਾਂ ਬਣ ਰਹੀਆਂ ਹਨ । ਇਸ ਨਾਲ ਡੀਮਾਂਡ ਵਧੀ ਹੈ । ਪਿਛਲੇ ਸਾਲ ਐਫ.ਸੀ.ਆਈ. ਵਾਲਿਆਂ ਨੂੰ 60 ਹਜ਼ਾਰ ਟਨ ਸੀਮਿੰਟ ਦੇਣਾ ਪਿਆ । ਇਸ ਵਾਰੀ ਫਿਰ ਉਨ੍ਹਾਂ ਦੀ 60 ਹਜ਼ਾਰ ਟਨ ਸੀਮਿੰਟ ਦੀ ਡੀਮਾਂਡ ਆਈ ਹੈ । ਇਸੇ ਤਰ੍ਹਾਂ ਵੇਅਰ-ਹਾਊਸਿੰਗ ਕਾਰਪੋਰੇਸ਼ਨ ਵਾਲਿਆਂ ਦੀ ਡੀਮਾਂਡ ਆਈ ਹੈ। 40 ਹਜ਼ਾਰ ਟਨ ਸੀਮਿੰਟ ਉਨ੍ਹਾਂ ਨੂੰ ਵੀ ਚਾਹੀਦਾ ਹੈ । ਇਹ ਸਾਰੀਆਂ ਸਮੁੱਚੇ ਤੌਰ ਤੇ ਪੰਜਾਬ ਦੀਆਂ ਬੇਹਤਰੀ ਦੀਆਂ ਗੱਲਾਂ ਹਨ । ਕਿਸਾਨ ਦੀ ਉਪਜ ਅਤੇ ਉਸਦੀ ਦੌਲਤ ਨੂੰ ਸੰਭਾਲਣ ਲਈ ਇਹ ਕੀਤਾ ਜਾ ਰਿਹਾ ਹੈ ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** . ** ** ** ** . **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੰਤਰੀ** : ਸੀਮਿੰਟ, ਡਿਪਟੀ ਸਪੀਕਰ ਸਾਹਿਬ, ਵੱਧ ਆ ਰਿਹਾ ਹੈ । ਅਸੀਂ ਤਰੱਕੀ ਦੇ ਕੰਮ ਸ਼ੁਰੂ ਕੀਤੇ ਹਨ । ਲੋਕਾਂ ਦੀ ਕਨਜ਼ੰਪਸ਼ਨ ਕਰਨ ਦੀ ਸ਼ਕਤੀ ਵੱਧੀ ਹੈ । ਸਾਡੇ ਕੋਲ ਆਂਕੜੇ ਮੌਜੂਦ ਹਨ ।

ਹੁਣ ਮੈਂ ਡੀਜ਼ਲ ਵੱਲ ਆਉਂਦਾ ਹਾਂ । ਇਸ ਬਾਰੇ ਇਨ੍ਹਾਂ ਨੇ ਬਹੁਤ ਸ਼ੋਰ ਪਾਇਆ ਹੈ । ਡਿਪਟੀ ਸਪੀਕਰ ਸਾਹਿਬ, ਨਵੰਬਰ-ਦਸੰਬਰ, 1977 ਵਿੱਚ 1,17,224 ਕਿਲੋ ਲੀਟਰ ਡੀਜ਼ਲ ਆਇਆ ਅਤੇ ਨਵੰਬਰ-ਦਸੰਬਰ, 1978 ਵਿਚ ਇਥੇ 1,26,500 ਕਿਲੋ ਲੀਟਰ ਡੀਜ਼ਲ ਇਥੇ ਆਇਆ । ਜਨਵਰੀ, ਫਰਵਰੀ ਅਤੇ ਮਾਰਚ, 1978, ਇਨ੍ਹਾਂ ਤਿੰਨਾਂ ਮਹੀਨਿਆਂ ਵਿਚ 8,87,223 ਕਿਲੋ ਲੀਟਰ ਡੀਜ਼ਲ ਇਥੇ ਆਇਆ ਸੀ ਜਦੋਂ ਕਿ ਇਨਾਂ ਤਿੰਨਾਂ ਮਹੀਨਿਆਂ ਵਿਚ ਹੁਣ 9,19,379 ਕਿਲੋ ਲੀਟਰ ਡੀਜ਼ਲ ਆਇਆ ਹੈ । ਮੈਂ ਬੇਨਤੀ ਕਰਨੀ ਚਾਹਾਂਗਾ ਕਿ ਗੌਰਮਿੰਟ ਆਫ ਇੰਡੀਆ ਨੇ ਕੁਝ ਆਂਕੜੇ ਕੱਢੇ ਹਨ । ਉਸ ਮੁਤਾਬਿਕ ਸਾਰੇ ਦੇਸ਼ ਵਿਚ ਡੀਜ਼ਲ ਦੀ ਕਨਜ਼ਮਪਸ਼ਨ ਵਿਚ 9% ਵਾਧਾ ਹੋਇਆ ਹੈ ਪਰ ਇਹ ਕਰੈਡਿਟ ਬਾਦਲ ਸਾਹਿਬ ਦੀ ਸਰਕਾਰ ਨੂੰ ਜਾਂਦਾ ਹੈ ਕਿ ਇਥੇ ਪੰਜਾਬ ਵਿਚ ਡੀਜ਼ਲ ਦੀ ਕਨਜ਼ਮਪਸ਼ਨ 24% ਵੱਧੀ ਹੈ । ਲੋਕਾਂ ਦੀ ਕਨਜ਼ਮਪਸ਼ਨ ਕਰਨ ਦੀ ਤਾਕਤ ਵੱਧੀ ਹੈ । ਡੀਜ਼ਲ ਇਥੇ ਅੱਗੇ ਨਾਲੋਂ ਵੱਧ ਆ ਰਿਹਾ ਹੈ । ਲੇਕਿਨ ਲੋਕਾਂ ਦੀ ਕੁਵੱਤੇ-ਖਰੀਦ ਵੀ ਜ਼ਿਆਦਾ ਵੱਧੀ ਹੈ ।

**ਸਰਦਾਰ ਦਲਬੀਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**Expunged as ordered by the Chair.

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਮੈਂ ਆਪਣੇ ਮਹਿਕਮੇ ਦੀ ਗੱਲ ਕਰਾਂ । 1975-76 ਵਿਚ ਇਨ੍ਹਾਂ ਸਾਹਮਣੇ ਬੈਠੇ ਵੀਰਾਂ ਦੀ ਇਥੇ ਸਰਕਾਰ ਸੀ । ਸਾਹਮਣੇ ਬੈਠੇ ਬੀਬੇ ਸਰਦਾਰ ਸਾਹਿਬ (ਸਰਦਾਰ ਗੁਰਦਰਸ਼ਨ ਸਿੰਘ ਵੱਲ ਇਸ਼ਾਰਾ ਕਰਦੇ ਹੋਏ) ਇਸ ਮਹਿਕਮੇ ਦੇ ਮਨਿਸਟਰ ਸਨ । ਪੰਜਾਬ ਦੀ ਜਨਤਾ ਦਾ ਕੋਈ 22-23 ਕਰੋੜ ਰੁਪਿਆ ਦਿੱਲੀ ਦੀ ਸਰਕਾਰ ਕੋਲ ਪਿਆ ਰਿਹਾ, ਇਨਸੀਡੈਂਟਲ ਚਾਰਜਿਜ਼ ਘੱਟ ਇਨ੍ਹਾਂ ਨੂੰ ਮਿਲੇ ਸਨ । ਖ਼ਰਚ ਇਨ੍ਹਾਂ ਨੇ ਜ਼ਿਆਦਾ ਕੀਤਾ । ਇਸ ਸਾਲ ਅਸੀਂ ਕੋਸ਼ਿਸ਼ ਕਰਕੇ ਉਥੋਂ 17.90 ਕਰੋੜ ਰੁਪਿਆ ਲੈ ਕੇ ਆਏ ਹਾਂ ਜਿਸ ਵਿਚੋਂ 6 ਕਰੋੜ ਕੈਸ਼ ਰੁਪਿਆ ਮਾਰਕਫੈਡ, 4.25 ਕਰੋੜ ਰੁਪਿਆ ਪਨਸੱਪ ਅਤੇ 7.66 ਕਰੋੜ ਰੁਪਿਆ ਫੂਡ ਐਂਡ ਸਪਲਾਈਜ਼ ਡਿਪਾਰਟਮੈਂਟ ਦਾ ਪਿਆ ਸੀ ਜਿਹੜਾ ਕਿ ਅਸੀਂ ਵਸੂਲ ਕਰਕੇ ਲਿਆਂਦਾ ਹੈ । ਇਸ ਨਾਲ ਸਾਡੇ ਸਾਧਨ ਵੀ ਵੱਧੇ ਹਨ । ਜਿਹੜਾ ਘਾਟਾ ਇਹ ਛੱਡ ਕੇ ਗਏ ਸਨ ਉਹ ਵੀ ਅਸੀਂ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਹੈ । ਇਨ੍ਹਾਂ ਨੇ ਪੈਦਾਵਾਰ ਵਧਾਉਣ ਅਤੇ ਉਸਨੂੰ ਸੰਭਾਲਣ ਦਾ ਕੋਈ ਯਤਨ ਨਹੀਂ ਕੀਤਾ । ਅਸੀਂ ਲੋਕਾਂ ਨੂੰ ਆਉਂਦੇ ਹੀ ਖ਼ਰੀਦ ਸੈਂਟਰ ਨੇੜੇ ਦੇਣ ਦੀ ਕੋਸ਼ਿਸ਼ ਕੀਤੀ । 1976-77 ਵਿਚ ਕਣਕ ਦੇ ਖ਼ਰੀਦ ਸੈਂਟਰ 540 ਸਨ । ਅਸੀਂ ਆਉਂਦੇ ਹੀ ਪਹਿਲੇ ਸਾਲ ਇਹ 587 ਕੀਤੇ, ਪਿਛਲੇ ਸਾਲ ਇਹ 684 ਸਨ ਅਤੇ ਇਸ ਵਾਰੀ 750 ਖ਼ਰੀਦ ਸੈਂਟਰ ਬਣਾ ਦਿੱਤੇ ਹਨ । ਪੈਡੀ ਦੇ ਇਨ੍ਹਾਂ ਨੇ 307 ਖ਼ਰੀਦ ਸੈਂਟਰ ਰਖੇ ਸਨ, ਅਸੀਂ ਪਹਿਲੇ ਸਾਲ ਹੀ ਇਹ ਵੱਧਾ ਕੇ 343 ਕਰ ਦਿੱਤੇ ਅਤੇ ਇਸ ਸਾਲ ਅਸੀਂ 535 ਖ਼ਰੀਦ ਸੈਂਟਰ ਪੈਡੀ ਦੇ ਬਣਾਏ ਸਨ ਤਾਂ ਕਿ ਕਿਸਾਨਾਂ ਨੂੰ ਰਿਲੀਫ ਮਿਲੇ। ਇਹ ਤਾਂ ਕਿਸਾਨਾਂ ਦਾ ਨਾਸ਼ ਕਰਦੇ ਰਹੇ ਹਨ । ਸ਼ਹਿਰਾਂ ਵਿਚ ਵਸਣ ਵਾਲਿਆਂ ਦਾ ਵੀ ਇਹ ਨਾਸ਼ ਹੀ ਕਰਦੇ ਰਹੇ ਹਨ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਬੇਕਾਰੀ ਦੇ ਬਾਰੇ ਵਿਚ ਗੱਲ ਕੀਤੀ ਹੈ । ਇਹ ਆਪ ਵੇਖ ਲੈਣ । ਇਸ ਵਾਰੀ ਬੇਕਾਰੀ ਦੂਰ ਕਰਨ ਵਾਸਤੇ ਅਸੀਂ ਕੁਝ ਐਸੀਆਂ ਸਕੀਮਾਂ ਬਣਾਈਆਂ ਹਨ ਜਿਨ੍ਹਾਂ ਨਾਲ ਸਵਾ ਲੱਖ ਆਦਮੀਆਂ ਨੂੰ ਪੰਜਾਬ ਦੇ ਵਿਚ ਨਵਾਂ ਰੋਜ਼ਗਾਰ ਮਿਲੇਗਾ ਅਤੇ ਇਸ ਤਰੀਕੇ ਨਾਲ ਪੰਜਾਬ ਦੇ ਲੋਕਾਂ ਦੀ ਭਲਾਈ ਹੋਵੇਗੀ ।

ਡਿਪਟੀ ਸਪੀਕਰ ਸਾਹਿਬ, ਪਨਸੱਪ ਦੀਆਂ ਦੁਕਾਨਾਂ ਦਾ ਕੁਝ ਦੋਸਤਾਂ ਨੇ ਜ਼ਿਕਰ ਕੀਤਾ ਹੈ । ਅਸੀਂ ਬਹੁਤ ਪਹਿਲਾਂ ਹੀ ਸਰਕੂਲਰ ਕਰ ਚੁਕੇ ਹਾਂ ਅਤੇ ਡੀ. ਸੀਜ਼. ਅਤੇ ਡੀ. ਐਫ਼. ਐਸ. ਓਜ਼. ਨੂੰ ਲਿਖ ਚੁਕੇ ਹਾਂ ਕਿ ਜਿਤਨੇ ਪਨਸੱਪ ਸਕੀਮ ਦੇ ਆਊਟਲੈਟ ਹਨ ਉਨ੍ਹਾਂ ਦੇ ਉਪਰ ਨਿਗਰਾਨ ਕਮੇਟੀਆਂ ਤਿੰਨ ਆਦਮੀਆਂ ਤੋਂ ਲੈ ਕੇ 5 ਆਦਮੀਆਂ ਤਕ ਬਣਾਈਆਂ ਜਾਣ । ਇਨ੍ਹਾਂ ਵਿਚੋਂ ਇੱਕ ਹਰੀਜਨ ਵੀਰ ਹੋਵੇ ਅਤੇ ਇੱਕ ਲੇਡੀ ਮੈਂਬਰ ਹੋਵੇ । ਇਹ ਕਮੇਟੀਆਂ ਵੇਖਣ ਕਿ ਕੀ ਲੋਕਾਂ ਨੂੰ ਠੀਕ ਭਾਅ ਤੇ ਚੀਜ਼ਾਂ ਮਿਲ ਰਹੀਆਂ ਹਨ । ਅਗਰ ਕਿਸੇ ਜਗ੍ਹਾ ਸਕੀਮ ਇੰਪਲੀਮੈਂਟ ਨਹੀਂ ਹੋਈ ਤਾਂ ਅਸੀਂ ਕੋਸ਼ਿਸ਼ ਕਰਾਂਗੇ ਕਿ ਉਥੇ ਠੀਕ ਇੰਪਲੀਮੈਂਟ ਹੋਵੇ । ਇਹ ਤਾਂ ਲੋਕਾਂ ਨੂੰ ਫੇਸ ਹੀ ਨਹੀਂ ਕਰ ਸਕਦੇ । ਇਨ੍ਹਾਂ ਕਦਮਾਂ ਦੇ ਚੁਕਣ ਨਾਲ ਅੱਜ ਅਸੀਂ ਇਸ ਕਾਬਲ ਹੋਏ ਹਾਂ । ਸਾਰੇ ਦੇਸ਼ ਵਿਚ ਮਹਿੰਗਾਈ ਦਾ ਇੰਡੈਕਸ 4.4 ਪੁਆਇੰਟ ਵਧਿਆ ਹੈ ਜਦੋਂ ਕਿ ਪੰਜਾਬ ਵਿਚ ਇਹ 1.3 ਪੁਆਇੰਟ ਹੀ ਵੱਧਿਆ ਹੈ । ਅਸੀਂ ਪਨਸੱਪ ਦੀਆਂ ਦੁਕਾਨਾਂ ਰਾਹੀਂ ਪਿਛਲੇ ਡੇਢ ਸਾਲ ਵਿਚ ਲੱਗਭੱਗ 11 ਕਰੋੜ ਰੁਪਏ ਦੀਆਂ ਸਬਸੀਡਾਈਜ਼ਡ ਚੀਜ਼ਾਂ ਲੋਕਾਂ ਤੱਕ ਪਹੁੰਚਾਈਆਂ ਹਨ । ਆਟਾ, ਦਾਲ ਅਤੇ ਬਨਾਸਪਤੀ ਅੱਜ ਵੀ ਉਥੇ ਘੱਟ ਭਾਅ ਤੇ

[ਖੁਰਾਕ ਤੇ ਸਪਲਾਈਜ਼ ਮੰਤਰੀ]

ਮਿਲ ਰਿਹਾ ਹੈ । ਬਨਾਸਪਤੀ ਦਾ ਬਾਜ਼ਾਰ ਵਿਚ ਭਾਅ ਸਵਾ ਦੱਸ ਰੁਪਏ ਕਿਲੋ ਹੈ ਪਰ ਅੱਜ ਵੀ 9 ਰੁਪਏ ਕਿਲੋ ਦੇ ਹਿਸਾਬ ਨਾਲ ਪਨਸੱਪ ਦੀਆਂ ਦੁਕਾਨਾਂ ਤੇ ਮਿਲ ਰਿਹਾ ਹੈ । ਆਟਾ 1.30 ਰੁਪਏ ਕਿਲੋ ਦੇ ਹਿਸਾਬ ਨਾਲ ਅਸੀਂ ਦੇ ਰਹੇ ਹਾਂ । ਦਾਲਾਂ ਵੀ ਬਹੁਤ ਘੱਟ ਰੇਟ ਤੇ ਅਸੀਂ ਦੇ ਰਹੇ ਹਾਂ ਤਾਂ ਕਿ ਗ਼ਰੀਬ ਲੋਕਾਂ ਤਕ ਇਹ ਸਹੂਲਤ ਪਹੁੰਚੇ ਅਤੇ ਪੰਜਾਬ ਵਿਚ ਮਹਿੰਗਾਈ ਨਾ ਵੱਧੇ । ਜਦੋਂ 2 ਅਕਤੂਬਰ, 1977 ਨੂੰ ਇਹ ਸਕੀਮ ਸ਼ੁਰੂ ਕੀਤੀ ਸੀ ਤਾਂ ਉਸ ਤੋਂ ਪੰਜ ਸੱਤ ਦਿਨ ਪਹਿਲਾਂ ਇੱਕ ਦੋਸਤ ਦਾ ਮੈਨੂੰ ਮੈਮੋਰੰਡਮ ਆਇਆ ਕਿ ਮਹਿੰਗਾਈ ਵੱਧ ਗਈ ਹੈ । ਇਸ ਦੇ ਮੁਤੱਲਕ ਗੱਲ ਕਰਨੀ ਚਾਹੀਦੀ ਹੈ । ਚੀਜ਼ਾਂ ਦੇ ਰੇਟ ਬਹੁਤ ਵੱਧ ਗਏ ਹਨ । ਪਰ ਪਨਸਪ ਸਕੀਮ ਚਾਲੂ ਹੋਣ ਪਿਛੋਂ ਮੇਰੇ ਬੁਲਾਵੇ ਤੇ ਵੀ ਉਹ ਦੋਸਤ ਮਹਿੰਗਾਈ ਬਾਰੇ ਮਿਲਣ ਨਹੀਂ ਆਏ ।

**ਸਰਦਾਰ ਲਾਲ ਸਿੰਘ** . ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਗੁਰਦਰਸ਼ਨ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸਵਰਣ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹਾਂਗਾ ਕਿ ਇਨ੍ਹਾਂ ਦੇ ਰਾਜ ਵੇਲੇ ਕਿਸਾਨ ਦਾ ਕੋਈ ਖ਼ਿਆਲ ਨਹੀਂ ਸੀ ਰੱਖਿਆ ਜਾਂਦਾ । ਸਾਡੇ ਇਥੋਂ ਚਾਵਲ ਬਾਹਰ ਐਫ.ਸੀ.ਆਈ. ਵਾਲਿਆਂ ਨੂੰ ਜਾਂਦਾ ਸੀ । ਯੂ.ਪੀ. ਦਾ ਸੂਬਾ ਇੰਦਰਾ ਜੀ ਦਾ ਸੀ ਇਸ ਲਈ ਐਫ.ਸੀ.ਆਈ. ਵਾਲੇ ਸ਼ੈਲਰ ਤੋਂ ਹੀ ਚਾਵਲ ਲੈ ਲੈਂਦੇ ਸੀ । ਜੇ ਰਸਤੇ ਵਿੱਚ ਘੱਟਦਾ ਜਾਂ ਵੱਧਦਾ ਸੀ ਤਾਂ ਉਸ ਦੀ ਜ਼ਿਮੇਵਾਰੀ ਐਫ.ਸੀ.ਆਈ. ਦੀ ਸੀ । ਇਸੇ ਤਰ੍ਹਾਂ ਹਰਿਆਣੇ ਦਾ ਸੂਬਾ ਬੰਸੀ ਲਾਲ ਦਾ ਸੀ । ਉਹ ਇੰਦਰਾ ਜੀ ਦਾ ਖਾਸ ਆਦਮੀ ਸੀ । ਉਨ੍ਹਾਂ ਕੋਲੋਂ ਵੀ ਡਿਲਿਵਰੀ ਡਿਸਪੈਚ ਸਟੇਸ਼ਨ ਤੇ ਲਈ ਜਾਂਦੀ ਸੀ । ਪਰ ਪੰਜਾਬ ਨਾਲ ਵਿਤੱਕਰਾ ਹੁੰਦਾ ਰਿਹਾ । ਸਾਡੇ ਕੋਲੋਂ ਡਿਲਿਵਰੀ ਡੈਸਟੀਨੇਸ਼ਨ ਤੇ ਲਈ ਜਾਂਦੀ ਸੀ । ਰਸਤੇ ਵਿਚ ਜਿਤਨਾ ਮਾਲ ਘੱਟ ਜਾਵੇ ਉਹ ਸਾਡਾ । ਹੁਣ ਅਸੀਂ ਫੈਸਲਾ ਕਰ ਲਿਆ ਹੈ ਕਿ ਅਸੀਂ ਡਿਲਿਵਰੀ ਪੰਜਾਬ ਵਿਚ ਦੇਣੀ ਹੈ ਅਤੇ ਇਸ ਸਾਲ ਅਸੀਂ ਪੰਜਾਬ ਵਿਚ ਹੀ ਡਿਲਿਵਰੀ ਦੇ ਰਹੇ ਹਾਂ । ਇਸ ਲਈ ਜੇ ਰਸਤੇ ਵਿਚ ਮਾਲ ਘਟੇਗਾ ਤਾਂ ਸਾਨੂੰ ਉਸ ਦਾ ਨੁਕਸਾਨ ਨਹੀਂ ਝੱਲਣਾ ਪਵੇਗਾ ।

ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸਕੀਮਾਂ ਅਸੀਂ ਬਣਾਈਆਂ ਹਨ ਇਨ੍ਹਾਂ ਦਾ ਕਰੈਡਿਟ ਬਾਦਲ ਸਾਹਿਬ ਦੀ ਸਰਕਾਰ ਨੂੰ ਜਾਂਦਾ ਹੈ । ਅਸੀਂ ਦਿੱਲੀ ਦੀ ਸਰਕਾਰ ਨੂੰ ਇਕ ਨਵੀਂ ਸਕੀਮ ਭੇਜੀ ਹੈ । ਉਹ ਕੀ ਸਕੀਮ ਹੈ ? ਉਹ ਸਕੀਮ ਇਹ ਹੈ ਕਿ ਜਿਸ ਤਰ੍ਹਾਂ ਦਿੱਲੀ ਦੀ ਸਰਕਾਰ ਨੇ ਪ੍ਰੋਡਿਊਸਰ ਨੂੰ ਸਪੋਰਟ ਪ੍ਰਾਈਸ ਦੀ ਗਰੰਟੀ ਦਿੱਤੀ ਹੈ, ਲੇਕਿਨ ਕੰਜ਼ਿਊਮਰ

---

**Expun ed as ordered by the Chair.

ਨੂੰ ਕੋਈ ਗਰੰਟੀ ਇਨ੍ਹਾਂ ਵੇਲੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨਹੀਂ ਮਿਲੀ, ਉਸ ਤਰ੍ਹਾਂ ਹੀ ਅਸੀਂ ਕਿਹਾ ਹੈ ਕਿ ਕੰਜ਼ਿਊਮਰ ਨੂੰ ਵੀ ਗਰੰਟੀ ਦਿੱਤੀ ਜਾਵੇ ਕਿ ਸਾਰਾ ਸਾਲ ਇਸ ਭਾਅ ਤੇ ਕਣਕ ਅਤੇ ਦਾਲ ਜ਼ਰੂਰ ਮਿਲੇਗੀ, ਇਸ ਭਾਅ ਤੇ ਮਿੱਟੀ ਦਾ ਤੇਲ ਜ਼ਰੂਰ ਮਿਲੇਗਾ।....

**ਸ੍ਰੀ ਖੁਸ਼ਹਾਲ ਬਹਿਲ :** ** ** **

**Mr. Deputy Speaker** : This is no Point of Order.

**ਸਰਦਾਰ ਦਲਬੀਰ ਸਿੰਘ :** ** ** **

**Mr. Deputy Speaker** : This is no Point of Order.

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਠੀਕ ਹੈ ਜੀ, ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਥੇ ਹੀ ਖ਼ਤਮ ਕਰਦਾ ਹਾਂ। ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਡਾਕਟਰ ਸਾਹਿਬ (ਡਾਕਟਰ ਕੇਵਲ ਕ੍ਰਿਸ਼ਨ ਜੀ ਵੱਲ ਇਸ਼ਾਰਾ) ਨੇ ਕਿਹਾ ਹੈ ਕਿ ਇਹ ਸਰਕਾਰ ਅਕਾਲੀ ਡਾਮੀਨੇਟਿੱਡ ਸਰਕਾਰ ਹੈ ਔਰ ਯੇਹ ਹੈ, ਵੋਹ ਹੈ। ਉਨ੍ਹਾਂ ਨੇ ਗੁਰਦਵਾਰਾਂ ਚੋਣਾਂ ਦਾ ਜ਼ਿਕਰ ਕੀਤਾ, ਐਕਸਟ੍ਰੀਮਿਸਟਾਂ ਦਾ ਜ਼ਿਕਰ ਕੀਤਾ। ਪਰ ਮੈਂ ਇਹ ਕਹਿੰਦਾ ਹਾਂ ਕਿ ਝੰਡਾ ਲੈ ਕੇ ਕੌਣ ਐਕਸਟ੍ਰੀਮਿਸਟਾਂ ਦੇ ਪਾਸੇ ਖੜ੍ਹਾ ਸੀ? ਉਹ ਇਹ ਲੋਕ (ਵਿਰੋਧੀ ਧਿਰ ਵਲ ਇਸ਼ਾਰਾ) ਸਨ। ਉਨ੍ਹਾਂ ਐਕਸਟ੍ਰੀਮਿਸਟਾਂ ਨੂੰ ਇਸ ਪਾਸੇ ਲਾਉਣ ਵਾਲੀਆਂ ਇਹ ਸ਼ਖ਼ਸ਼ੀਅਤਾਂ ਸਨ। ਇਹ ਲੋਕ ਝੰਡਾ ਲੈ ਕੇ ਖੜ੍ਹੇ ਸਨ। ਹਾਲਾਤ ਨੂੰ ਵਿਗਾੜਨ ਵਾਲੇ ਇਹ ਲੋਕ ਸਨ, ਪਰ ਡਿਪਟੀ ਸਪੀਕਰ ਸਾਹਿਬ, ਅੱਜ ਇਹ ਐਕਸਪੋਜ਼ ਹੋ ਗਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ, ਇਹ ਲੋਕ ਉਨ੍ਹਾਂ ਐਕਸਟ੍ਰੀਮਿਸਟਾਂ ਦੇ ਪਿੱਛੇ ਸਨ। ਇਹ ਉਨ੍ਹਾਂ ਦੀ ਮਦਦ ਕਰਦੇ ਰਹੇ ਹਨ, ਲਾਅ ਐਂਡ ਆਰਡਰ ਨੂੰ ਵਿਗਾੜਨ ਦੀ ਇਨ੍ਹਾਂ ਦੀ ਕੋਸ਼ਿਸ਼ ਸੀ। ਇਹ ਚਾਹੁੰਦੇ ਹਨ ਕਿ ਪੰਜਾਬ ਇਕੱਠਾ ਨਾ ਰਹੇ, ਪੰਜਾਬ ਵਿਚ ਯੂਨਿਟੀ ਨਾ ਰਹੇ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹਵਾਂਗਾ ਕਿ ਇਹ ਸ਼ੀਸ਼ੇ ਦੇ ਮਕਾਨ ਵਿਚ ਬੈਠ ਕੇ ਦੂਸਰਿਆਂ ਤੇ ਪੱਥਰ ਸੁੱਟਣ, ਇਹ ਕਿਸ ਤਰ੍ਹਾਂ ਬਰਦਾਸ਼ਤ ਹੋ ਸਕਦਾ ਹੈ? ਮੈਂ ਦੂਸਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਸਰਕਾਰ ਦੇ ਕੰਮ ਵੇਖੋ, ਤੁਸੀਂ ਪਿੰਡਾਂ ਵਿਚ ਜਾ ਕੇ ਤਾਂ ਵੇਖੋ, ਕਿਸ ਤਰ੍ਹਾਂ ਨਵੀਆਂ ਨਵੀਆਂ ਮੰਡੀਆਂ, ਨਵੀਆਂ ਨਵੀਆਂ ਸੜਕਾਂ ਬਣੀਆਂ ਹੋਈਆਂ ਹਨ। ਜਦੋਂ ਤੁਸੀਂ ਪਿੰਡਾਂ ਵਿਚ ਤਰੱਕੀ ਦੇ ਹੋ ਰਹੇ ਕੰਮ ਵੇਖੋਗੇ ਤਾਂ ਤੁਹਾਡੇ ਮੂੰਹੋਂ ਆਪਣੇ ਆਪ ਨਿਕਲ ਜਾਵੇਗਾ ਕਿ ਬਜਟ ਚੰਗਾ ਹੈ। ਉਹ ਵੱਖਰੀ ਗੱਲ ਹੈ ਕਿ ਪਿਛਲੀ ਕੋਈ ਮਨ ਦੇ ਵਿਚ ਨਾਰਾਜ਼ਗੀ ਹੋਵੇ ਤਾਂ ਨਾ ਕਹੋ ਜਾਂ ਤੁਸੀਂ ਇਧਰਲੇ ਪਾਸੇ ਆਉਣਾ ਚਾਹੋ ਤਾਂ ਨਾ ਕਹੋ ਪਰ ਇਹ ਹਕੀਕਤ ਹੈ ਕਿ ਪਿੰਡਾਂ ਵਿਚ ਬਹੁਤ ਹੀ ਤਰੱਕੀ ਹੋਈ ਹੈ? ਬਾਕੀ ਤੁਸੀਂ ਅਗਰ ਇਸ ਕੁਰਸੀ ਤੇ ਆਉਣਾ ਚਾਹੁੰਦੇ ਹੋ ਤਾਂ ਮੈਂ ਤੁਹਾਡੀ ਮਦਦ ਨਹੀਂ ਕਰ ਸਕਦਾ, ਲੋਕ ਹੀ ਕਰ ਸਕਦੇ ਹਨ। (ਹਾਸਾ)

---

**Expunged as ordered by the Chair.

(ਇਸ ਸਮੇਂ ਵਿਰੋਧੀ ਧਿਰ ਦੇ ਕੁਝ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਪੁਆਇੰਟਸ ਆਫ ਇਨਫਰਮੇਸ਼ਨ ਦੀ ਮੰਗ ਕਰ ਰਹੇ ਸਨ।) (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ :** ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਮਨਿਸਟਰ ਸਾਹਿਬ ਦੇ ਬੋਲਣ ਤੋਂ ਬਾਅਦ ਪੁਆਇੰਟਸ ਆਫ ਇਨਫਰਮੇਸ਼ਨ ਹੋਣਗੇ।

**Mr. Deputy Speaker :** I can only allow Points of Order.

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਪੁਆਇੰਟ ਆਫ ਇਨਫਰਮੇਸ਼ਨ ਹੋਣਗੇ। ਹੁਣ ਮੈਨੂੰ ਪੁਆਇੰਟਸ ਆਫ ਇਨਫਰਮੇਸ਼ਨ ਰੇਜ਼ ਕਰਨ ਦਿਓ ਜੀ। (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਮੈਂ ਇਕ ਬੇਨਤੀ ਕਰ ਦਿਆਂ ਕਿ ਵਜ਼ੀਰ ਸਾਹਿਬ ਨੇ ਆਪਣੇ ਮਹਿਕਮੇ ਦੀ ਡਿਮਾਂਡ ਬਾਰੇ ਕੁਝ ਨਹੀਂ ਬੋਲਿਆ, ਉਨ੍ਹਾਂ ਨੇ ਜਨਰਲ ਬਜਟ ਤੇ ਬੋਲਿਆ ਹੈ। ਇਸ ਲਈ ਪੁਆਇੰਟ ਆਫ ਇਨਫਰਮੇਸ਼ਨ ਨਹੀਂ ਬਣਦੇ।

**ਸਰਦਾਰ ਗੁਰਦਰਸ਼ਨ ਸਿੰਘ :** ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਹੀ ਪਾਸ ਕਰ ਦਿੱਤਾ ਹੈ ਕਿ ਵਜ਼ੀਰ ਸਾਹਿਬ ਨੇ ਆਪਣੇ ਮਹਿਕਮੇ ਬਾਰੇ ਕੁਝ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਕੀ ਕਹਿ ਰਹੇ ਹਨ ? (ਹਾਸਾ)

**ਮੁੱਖ ਮੰਤਰੀ :** ਉਹ ਮਾਲਕ ਹਨ। ਇਸ ਵਿਚ ਅਸੀਂ ਕੁਝ ਨਹੀਂ ਕਹਿ ਸਕਦੇ। (ਹਾਸਾ)

**Sardar Gurdarshan Singh :** If you are passing judgement that the Minister is incompetent to give information about his department then I am sorry, I do not want any information.

**ਸ਼੍ਰੀ ਡਿਪਟੀ ਸਪੀਕਰ :** ਮੈਂ ਫਿਰ ਬੇਨਤੀ ਕਰਾਂ ਕਿ ਇਹ ਪੁਆਇੰਟ ਆਫ ਇਨਫਰਮੇਸ਼ਨ ਨਹੀਂ ਬਣਦਾ। ਜੇ ਉਨ੍ਹਾਂ (ਖੁਰਾਕ ਤੇ ਸਪਲਾਈਜ਼ ਮੰਤਰੀ) ਨੇ ਆਪਣੀ ਡਿਮਾਂਡ ਤੇ, ਆਪਣੇ ਮਹਿਕਮੇ ਦੀ ਡਿਮਾਂਡ ਤੇ ਕੋਈ ਜਵਾਬ ਦਿੱਤਾ ਹੋਵੇ ਔਰ ਉਸ ਬਾਰੇ ਕੋਈ ਗ਼ਲਤ ਫਹਿਮੀ ਹੋ ਗਈ ਹੋਵੇ ਫਿਰ ਮੈਂ ਪੁਆਇੰਟ ਆਫ ਇਨਫਰਮੇਸ਼ਨ ਅਲਾਓ ਕਰ ਸਕਦਾ ਸੀ। Please take your seat Chaman Lal ji, please take your seat.

**ਸਰਦਾਰ ਬੇਅੰਤ ਸਿੰਘ :** ਤੁਸੀਂ ਇਨਫਰਮੇਸ਼ਨ ਤਾਂ ਲੈਣ ਨਹੀਂ ਦਿੰਦੇ। (ਵਿਘਨ)
(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਦਲਬੀਰ ਸਿੰਘ ਅਤੇ ਡਾਕਟਰ ਸਾਧੂ ਰਾਮ ਜੀ ਖੜ੍ਹੇ ਹੋ ਕੇ ਪੁਆਇੰਟ ਆਫ ਇਨਫਰਮੇਸ਼ਨ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਡਿਪਟੀ ਸਪੀਕਰ :** ਨਹੀਂ ਜੀ, ਤੁਸੀਂ ਬੈਠੋ।

**ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ) :** ਡਿਪਟੀ ਸਪੀਕਰ ਸਾਹਿਬ, ਬਜਟ ਦੀ ਮਜਮੂਈ ਤੌਰ ਤੇ ਜੋ ਪਹੁੰਚ ਹੈ ਉਸ ਪਹੁੰਚ ਲਈ ਮੈਂ ਇਸ ਸਰਕਾਰ ਨੂੰ ਵਧਾਈ ਨਹੀਂ ਦੇ ਸਕਦਾ। ਉਸ ਪਹੁੰਚ ਲਈ ਕਾਫੀ ਨੁਕਤਾਚੀਨੀ ਹੋਣੀ ਚਾਹੀਦੀ ਹੈ। ਬਜਟ ਦੇ ਵਿਚ ਐਤਕੀਂ ਇਨ੍ਹਾਂ ਨੇ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਸਾਨੂੰ ਇਕ ਛੋਟਾ ਜਿਹਾ ਕਾਗਜ਼

ਦਿੱਤਾ ਹੈ, "ਹਾਈਲਾਈਟਸ ਆਫ ਦੀ ਬਜਟ, 1979-80" ਦਾ। ਇਸ ਦੇ ਵਿਚ ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਇਨ੍ਹਾਂ ਨੇ ਬੜੀਆਂ ਵੱਡੀਆਂ ਮੁੱਖ ਗੱਲਾਂ ਦੱਸੀਆਂ ਹਨ, 'ਹਾਂ-ਪੱਖੀ', ਉਨ੍ਹਾਂ ਵਿਚ ਇਕ ਇਹ ਵੀ ਹੈ ਕਿ 1979-80 ਦੀ ਪਲਾਨ ਇਨਵੈਸਟਮੈਂਟ ਜਿਹੜੀ ਹੈ ਉਹ 300 ਕਰੋੜ ਰੁਪਏ ਹੋਵੇਗੀ। ਜਦੋਂ ਕਿ ਸੰਨ 1978-79 ਦੇ ਵਿਚ ਇਹ 237 ਕਰੋੜ ਰੁਪਏ ਸੀ। ਡਿਪਟੀ ਸਪੀਕਰ ਸਾਹਿਬ, ਜੇ ਉਨ੍ਹਾਂ ਦੀਆਂ ਸਾਰੀਆਂ ਕਿਤਾਬਾਂ ਪੜ੍ਹੀਏ ਤਾਂ ਪਤਾ ਲਗਦਾ ਹੈ ਕਿ ਜਿਹੜੀ ਪਲਾਨ ਸੰਨ 1979-80 ਦੀ ਹੈ ਇਹ 260 ਕਰੋੜ ਰੁਪਏ ਦੀ ਹੈ ਔਰ 39 ਕਰੋੜ ਰੁਪਿਆ ਕੁਮਿਟਿਡ ਐਕਸਪੈਂਡੀਚਰ ਹੈ ਜਿਹੜਾ ਕਿ ਇਹ ਕਹਿੰਦੇ ਹਨ ਕਿ ਇਸ ਸਾਲ ਅਸੀਂ ਖਰਚ ਕਰਨਾ ਹੈ। ਇਸ ਕਰਕੇ ਟੋਟਲ 299 ਕਰੋੜ ਜਾਂ 300 ਕਰੋੜ ਹੋ ਜਾਵੇਗਾ ਔਰ ਮੁਕਾਬਲਾ ਕਰਦੇ ਹਨ ਸੰਨ 1978-79 ਨਾਲ। ਡਿਪਟੀ ਸਪੀਕਰ ਸਾਹਿਬ, 1978-79 ਦਾ ਉਰਿਜਨਲ ਪਲਾਨ 264 ਕਰੋੜ ਦਾ ਸੀ ਔਰ 264 ਕਰੋੜ ਦੀ ਪਰੂਨਿੰਗ ਕਰਕੇ ਇਹ 237 ਕਰੋੜ ਤੇ ਆ ਗਏ। ਜਿਸ ਤਰ੍ਹਾਂ ਇਨ੍ਹਾਂ ਨੇ ਇਹ ਬਜਟ ਪੇਸ਼ ਕੀਤਾ ਹੈ ਮੈਨੂੰ ਇਹ ਖਦਸ਼ਾ ਹੈ ਕਿ ਜਿਹੜੀ ਫਿੱਗਰ ਇਨ੍ਹਾਂ ਨੇ ਦਿੱਤੀ ਹੈ, ਇਸ ਦੀ ਵੀ ਪਰੂਨਿੰਗ ਹੋਵੇਗੀ। ਅਖ਼ਬਾਰਾਂ ਵਿਚ ਤਾਂ ਹੁਣੇ ਤੋਂ ਹੀ ਇਹ ਖਬਰਾਂ ਆ ਰਹੀਆਂ ਹਨ ਕਿ ਛੇਵਾਂ ਪੰਜ ਸਾਲਾ ਪਲੈਨ ਜੋ ਕਿ 1,678 ਕਰੋੜ ਦਾ ਹੈ ਉਸ ਵਿਚ ਵੀ ਇਸ ਸਾਲ ਹੀ ਇਨ੍ਹਾਂ ਨੂੰ 228 ਕਰੋੜ ਦੀ ਪਰੂਨਿੰਗ ਕਰਨੀ ਪਵੇਗੀ। ਇਸ ਸਾਲ ਹੀ ਇਤਨੀ ਪਰੂਨਿੰਗ ਹੋਵੇਗੀ ਅੱਗੋਂ ਅਗਲੇ ਸਾਲਾਂ ਵਿਚ ਕੀ ਹੋਵੇਗਾ, ਇਸ ਬਾਰੇ ਤੁਸੀਂ ਆਪ ਹੀ ਡਿਪਟੀ ਸਪੀਕਰ ਸਾਹਿਬ, ਅੰਦਾਜ਼ਾ ਲਗਾ ਲਵੋ। ਪਰ ਇਹ ਹੁੰਦਾ ਕਿਉਂ ਹੈ? ਡਿਪਟੀ ਸਪੀਕਰ ਸਾਹਿਬ, ਬਾਹਰ ਚੀਫ਼ ਮਨਿਸਟਰ ਸਾਹਿਬ ਔਰ ਹੋਰ ਸਾਰੇ ਮਨਿਸਟਰ ਸਾਹਿਬਾਨ ਕਹਿੰਦੇ ਹਨ ਕਿ ਪੈਸੇ ਬਹੁਤ ਹਨ, ਪੈਸੇ ਦੀ ਕੋਈ ਘਾਟ ਨਹੀਂ ਹੈ, ਹਾਊਸ ਵਿਚ ਭਾਵੇਂ ਇਹ ਕਹਿੰਦੇ ਹਨ ਕਿ ਪੈਸੇ ਦੀ ਘਾਟ ਕਰਕੇ ਫਲਾਣੇ ਕੰਮ ਨਹੀਂ ਹੋਏ। ਇਸ ਦਾ ਨਤੀਜਾ ਕੀ ਹੁੰਦਾ ਹੈ? ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਇਹ ਨਵੀਆਂ ਗੱਲਾਂ ਲੈ ਆਉਂਦੇ ਹਨ ਔਰ ਜਿਹੜੀਆਂ ਪਲਾਨ ਦੀਆਂ ਸਕੀਮਾਂ ਹੁੰਦੀਆਂ ਹਨ ਉਨ੍ਹਾਂ ਵਾਸਤੇ ਪੈਸਾ ਘੱਟ ਜਾਂਦਾ ਹੈ, ਹੋਰ ਕੰਮਾਂ ਤੇ ਲੱਗ ਜਾਂਦਾ ਹੈ।

ਦੂਸਰੀ ਗੱਲ ਇਹ ਹੈ ਕਿ ਜਦ ਤਕ ਹਿੰਦੁਸਤਾਨ ਦੇ ਕਿਸਾਨ ਦੀ ਟਾਟਾ ਔਰ ਬਿਰਲਾ ਲੁੱਟ ਕਰਨੋ ਨਹੀਂ ਹਟ ਜਾਂਦੇ, ਇਹ ਕੰਮ ਠੀਕ ਨਹੀਂ ਹੋ ਸਕਦਾ। ਭਾਵੇਂ ਗੰਨਾ ਹੋਵੇ ਤੇ ਭਾਵੇਂ ਨਰਮਾ ਹੋਵੇ, ਉਸ ਵਿਚ ਕਿਸਾਨ ਨੂੰ ਲੁਟਿਆ ਜਾਵੇ, ਉਸ ਨੂੰ ਆਪਣੀ ਉਪਜ ਦਾ ਪੂਰਾ ਭਾਅ ਨਾ ਮਿਲੇ ਔਰ ਦੂਸਰੇ ਪਾਸੇ ਬਿਰਲੇ ਟਾਟੇ ਵਰਗੇ ਕਿਸਾਨ ਦੀ ਲੁੱਟ ਕਰਕੇ ਮਹਿੰਗੇ ਭਾਅ ਤੇ ਕੱਪੜਾ ਵੇਚਣ, ਨਰਮਾ ਸਸਤਾ ਲੈ ਕੇ ਕੱਪੜਾ ਮਹਿੰਗਾ ਦੇਵੇ, ਔਰ ਜਦੋਂ ਕਿਸਾਨ ਬੁਰੀ ਤਰ੍ਹਾਂ ਨਾਲ ਲਤਾੜਿਆ ਜਾਵੇ ਤਾਂ ਸਰਕਾਰ ਉਨ੍ਹਾਂ ਕਿਸਾਨਾਂ ਦੇ ਹੰਝੂ ਪੂੰਝਣ ਲਈ ਕੁਝ ਰਿਲੀਫ ਦੇਵੇ, ਤਾਂ ਡਿਪਟੀ ਸਪੀਕਰ ਸਾਹਿਬ, ਪਲਾਨ ਕਿਵੇਂ ਠੀਕ ਰਹਿ ਸਕਦਾ ਹੈ। ਠੀਕ ਹੈ, ਚੰਗੀ ਗੱਲ ਹੈ, ਰਿਲੀਫ ਦਿੱਤਾ ਹੈ, ਮੈਨੂੰ ਖੁਸ਼ੀ ਹੈ, ਪਰ ਅਸਲ ਗੱਲ ਤਾਂ ਇਹ ਹੈ ਕਿ ਬਿਰਲੇ ਔਰ ਟਾਟੇ ਤੋਂ ਭਾਅ ਠੀਕ ਦਿਵਾਉਣ ਜਿਹੜੇ ਕੱਪੜਾ ਮਹਿੰਗਾ ਦਿੰਦੇ ਹਨ।

ਜੇ ਇਹ ਇਸ ਤਰ੍ਹਾਂ ਦਾ ਤਰੀਕਾ ਅਖਤਿਆਰ ਕਰਨਗੇ ਕਿ ਟਾਟੇ ਅਤੇ ਬਿਰਲੇ ਨਾਲ ਲੜਨਾ ਨਾ ਪਵੇ ਤਾਂ ਫਿਰ ਇਨ੍ਹਾਂ ਦੀ ਸਾਰੀ ਪਲਾਨ ਅੱਪਸੈਟ ਹੋ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਕਿ ਇਨ੍ਹਾਂ ਨੇ ਜੋ ਇਹ ਇਕ ਕਾਪੀ 'ਬੱਜਟ ਐਟ ਏ ਗਲਾਂਸ

[ਕਾਮਰੇਡ ਸੱਤ ਪਾਲ ਡਾਂਗ]

ਸਾਨੂੰ ਦਿੱਤੀ ਹੈ ਉਸ ਵਿਚ ਇਨ੍ਹਾਂ ਨੇ ਆਪ ਲਿਖਿਆ ਹੈ ਕਿ ਲੈਂਡ ਰੈਵਨਿਊ ਅੱਗੇ ਨਾਲੋਂ ਘਟਿਆ ਹੈ । ਜੇ ਇਸ ਦੀ ਕੰਪੇਰੇਟਿਵ ਸਟੱਡੀ ਕੀਤੀ ਜਾਵੇ ਤਾਂ ਸਾਫ ਪਤਾ ਲਗਦਾ ਹੈ ਕਿ ਲੈਂਡ ਰੈਵਨਿਊ ਅਗੇ ਨਾਲੋਂ ਘਟਿਆ ਹੈ ਅਤੇ ਇਲਲੀਗਲ, ਇਲੀਸਿਟ ਡਿਸਟੀਲੇਸ਼ਨ ਵੱਧੀ ਹੈ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਗੱਲ ਇਹ ਕਹਿੰਦੇ ਹਨ । ਇਹ ਕਹਿੰਦੇ ਹਨ ਕਿ ਬੱਜਟ ਡੈਫੀਸਿਟ ਹੈ ਅਤੇ ਟੈਕਸ ਲਾਵਾਂਗੇ ਪਰ ਕਿਹੜੇ ਟੈਕਸ ਲਾਵਾਂਗੇ ਇਹ ਗੱਲ ਦਸਦੇ ਨਹੀਂ । ਇਹ ਕਿਉਂ ਨਹੀਂ ਦੱਸਦੇ ? ਇਹ ਇਸ ਕਰਕੇ ਨਹੀਂ ਦਸਦੇ ਕਿ ਇਸ ਵਿਚ ਇਨ੍ਹਾਂ ਨੂੰ ਬੜੀ ਭਾਰੀ ਮੁਸ਼ਕਲ ਆ ਰਹੀ ਹੈ। ਉਹ ਮੁਸ਼ਕਲ ਇਹ ਹੈ ਕਿ ਅਮੀਰਾਂ ਤੇ ਟੈਕਸ ਲਾਉਣ ਦੀ ਇਨ੍ਹਾਂ ਦੀ ਹਿੰਮਤ ਨਹੀਂ ਔਰ ਗਰੀਬਾਂ ਤੇ ਕਿੰਨੇ ਕੁ ਟੈਕਸ ਹੋਰ ਲਾ ਲੈਣਗੇ । ਇਹ ਇਨ੍ਹਾਂ ਨੂੰ ਮੁਸ਼ਕਲ ਆ ਰਹੀ ਹੈ । ਇਹ ਜੋ ਕਾਪੀ ਇਨ੍ਹਾਂ ਨੇ ਹਾਊਸ ਵਿਚ ਦਿਤੀ ਹੈ 'ਬਜੱਟ ਐਟ ਏ ਗਲਾਂਸ' ਉਸ ਵਿਚ ਵੇਖਣ ਤੋਂ ਪਤਾ ਲਗਦਾ ਹੈ ਕਿ ਜੇ ਇਸ ਦੀ ਕੰਪੇਰੇਟਿਵ ਸਟੱਡੀ ਕੀਤੀ ਜਾਵੇ ਤਾਂ ਜਿਹੜੀ ਡਾਇਰੈਕਟ ਟੈਕਸ ਵਿਚ ਇਨਕਰੀਜ਼ ਹੈ ਉਹ ਅੱਗੇ ਨਾਲੋਂ ਘੱਟੀ ਹੈ ਔਰ ਜਿਹੜਾ ਇਨਡਾਇਰੈਕਟ ਟੈਕਸ ਹੈ ਉਸ ਵਿਚ ਵਾਧਾ ਹੋਇਆ ਹੈ । ਪਿਛਲੇ 1978-79 ਵਿਚ ਜੋ ਇਨਡਾਇਰੈਕਟ ਟੈਕਸਿਜ਼ ਦੀਆਂ ਫਿਗਰਜ਼ ਦਿੱਤੀਆਂ ਹਨ ਉਹ 177.92 ਰੁਪਏ ਪਰ ਕੈਪਿਟਾ ਹੈ ਔਰ ਇਹ 1979-80 ਵਿਚ 274 ਰੁਪਏ ਪਰ ਕੈਪਿਟਾ ਹੋ ਜਾਵੇਗੀ । ਇਸ ਤਰ੍ਹਾਂ ਜੋ ਡਾਇਰੈਕਟ ਟੈਕਸ ਹਨ ਉਨ੍ਹਾਂ ਦੀਆਂ ਫਿਗਰਜ਼ ਜੋ ਇਸ ਕਿਤਾਬ ਵਿਚ ਲਿਖੀਆਂ ਹਨ ਉਹ 1978-79 ਵਿਚ 14.23 ਰੁਪਏ ਪਰ ਕੈਪਿਟਾ ਹੈ ਔਰ 1979-80 ਵਿਚ ਇਹ ਹੁਣ 15.75 ਰੁਪਏ ਹੋ ਜਾਵੇਗੀ । ਇਸ ਕਰਕੇ ਇਨ੍ਹਾਂ ਨੂੰ ਇਹ ਮੁਸ਼ਕਲ ਆ ਰਹੀ ਹੈ ਕਿ ਅਮੀਰਾਂ ਤੇ ਟੈਕਸ ਲਾਉਣੇ ਨਹੀਂ ਔਰ ਗ਼ਰੀਬ ਤਾਂ ਅਗੇ ਹੀ ਟੈਕਸਾਂ ਨਾਲ ਦਬਿਆ ਪਿਆ ਹੈ । ਪਹਿਲੇ ਗੁਰਦੁਆਰਿਆਂ ਦੀਆਂ ਚੋਣਾਂ ਸੀ ਔਰ ਹੁਣ ਮਿਊਨਸਿਪਲ ਕਮੇਟੀਆਂ ਦੀਆਂ ਚੋਣਾਂ ਹਨ, ਇਸ ਕਰਕੇ ਇਨ੍ਹਾਂ ਨੂੰ ਟੈਕਸ ਲਾਉਣ ਵਿਚ ਮੁਸ਼ਕਲ ਆ ਰਹੀ ਹੈ ਔਰ ਆਖਿਰ ਵਿਚ ਹੋਵੇਗਾ ਕੀ ਕਿ ਇਨ੍ਹਾਂ ਨੂੰ ਆਪਣੀ ਪਲਾਨ ਬਦਲਣੀ ਪਵੇਗੀ । ਇਸੇ ਢੰਗ ਨਾਲ ਜੇ ਇਸ ਕਿਤਾਬ ਦੇ ਆਂਕੜਿਆਂ ਨੂੰ ਗੌਰ ਨਾਲ ਪੜ੍ਹਿਆ ਜਾਵੇ ਤਾਂ ਇਸ ਵਿਚ ਇਕ ਹੋਰ ਬੜੀ ਦਿਲਚਸਪ ਗਲ ਨਜ਼ਰ ਆਉਂਦੀ ਹੈ । ਮੈਂ ਦੱਸਦਾ ਹਾਂ ਕਿ ਇਨ੍ਹਾਂ ਨੇ ਇਕ ਸਕੀਮ ਬਣਾਈ ਹੈ 'ਪੈਨਸ਼ਨ ਅੰਡਰ ਸੋਸ਼ਲ ਸਿਕਿਉਰਿਟੀ ਸਕੀਮ' । ਠੀਕ ਹੈ, ਬੜੀ ਅੱਛੀ ਸਕੀਮ ਹੈ ਇਨ੍ਹਾਂ ਨੇ ਇਸ ਸਕੀਮ ਦੇ ਵਾਸਤੇ 1977-78 ਵਿਚ ਜਿਹੜੀ ਅਮਾਊਂਟ ਰਖੀ ਸੀ ਉਹ 3 ਕਰੋੜ 27 ਲੱਖ ਅਤੇ 38 ਹਜ਼ਾਰ ਰੁਪਏ ਸੀ । ਫਿਰ 1978-79 ਵਿਚ ਇਹ ਅਮਾਊਂਟ ਘੱਟ ਕੇ 2 ਕਰੋੜ 87 ਲੱਖ ਅਤੇ 89 ਹਜ਼ਾਰ ਹੋ ਗਈ ਔਰ ਫਿਰ 1978-79 ਦੇ ਰਿਵਾਈਜ਼ਡ ਬਜੱਟ ਵਿਚ ਇਹ ਅਮਾਊਂਟ ਘੱਟ ਕੇ 2 ਕਰੋੜ 81 ਲੱਖ 45 ਹਜ਼ਾਰ ਰੁਪਏ ਰਹਿ ਗਈ । ਇਸ ਦਾ ਇਹ ਮਤਲਬ ਹੋਇਆ ਕਿ ਇਨ੍ਹਾਂ ਨੇ ਪਹਿਲੇ ਪੂਰਾ ਖ਼ਰਚ ਨਹੀਂ ਕੀਤਾ ਔਰ ਜਿੰਨੀਆਂ ਵੀ ਪੈਨਸ਼ਨਾਂ ਇਹ ਦੇ ਰਹੇ ਸਨ ਉਹ ਸੈਂਕੜਿਆਂ ਆਦਮੀਆਂ ਨੂੰ ਇਹ ਨਹੀਂ ਦੇ ਸਕੇ। ਡਿਪਾਰਟਮੈਂਟ ਵਾਲਿਆਂ ਨੂੰ ਪੁਛੋ ਤਾਂ ਉਹ ਕਹਿੰਦੇ ਹਨ ਕਿ ਪੈਸੇ ਨਹੀਂ ਹਨ । ਔਰ ਇਸ ਤਰੀਕੇ ਨਾਲ ਇਨ੍ਹਾਂ ਨੇ ਅੱਗੇ ਨਾਲੋਂ ਇਸ ਤੇ ਘੱਟ ਖਰਚ ਕੀਤਾ ਹੈ ।

ਇਕ ਇਨ੍ਹਾਂ ਨੇ ਹੋਰ ਇੰਪਲਾਇਮੈਂਟ ਦੇ ਬਾਰੇ ਇਸ ਬਜਟ ਵਿਚ ਹਾਈਲਾਈਟ ਕੀਤਾ ਹੈ । ਇੰਪਲਾਇਮੈਂਟ ਲਈ ਇਨ੍ਹਾਂ ਨੇ ਕਿੰਨਾ ਹੋਰ ਖ਼ਰਚ ਕਰਨਾ ਹੈ ਇਸ ਦੇ ਬਾਰੇ ਇਨ੍ਹਾਂ

ਦੀ ਇਕ ਪੁਸਤਕ ਇਕਨੌਮਿਕ ਸਰਵੇ 1979-80 ਵਿਚ ਅਨਇੰਪਲਾਇਮੈਂਟ ਔਰ ਇੰਪਲਾਇਮੈਂਟ ਦੀ ਕੀ ਪੁਜੀਸ਼ਨ ਹੈ, ਕਿੰਨੀਆਂ ਹੋਰ ਜਾਬਜ਼ ਕ੍ਰੀਏਟ ਕਰਨੀਆਂ ਹਨ ਔਰ ਇਸ ਨਾਲ ਕਿੰਨਾ ਮਸਲਾ ਹੱਲ ਹੋਵੇਗਾ ਇਸ ਦੇ ਬਾਰੇ ਇਸ ਪੁਸਤਕ ਦੇ ਪੇਜ 22 ਤੇ ਇਹ ਲਿਖਿਆ ਹੈ ਕਿ:—

According to the Employment Exchange Statistics, the number of work seekers on the Live Register in the State has increased from 3.59 lakh as on 31st December, 1977 to 3.91 lakh as on 30th September, 1978, showing an increase of 8.9 per cent in nine months.

ਇਸ ਰਫਤਾਰ ਨਾਲ ਬੇਕਾਰੀ ਵੱਧ ਰਹੀ ਹੈ। ਹੁਣ ਮੈਂ ਪੜ੍ਹੇ ਲਿਖੇ ਬੇਰੁਜ਼ਗਾਰਾਂ ਦੀ ਗੱਲ ਕਰਦਾ ਹਾਂ।

The number of unemployed Diploma Holders has increased from 797 as on 31st December, 1973 to 2,949 as on 31st December, 1977 and to 3,096 as on 30th September, 1978.

The number of unemployed craftsmen (I. T. I. trained) increased from 5,818 in December, 1973 to 20, 439 in December, 1977 but declined to 19,953 at the end of September, 1978.

Another category of educated unemployed where the position is worsening every year is that of B. Ed. teachers. Their number on the Live Register of Employment Exchanges has increased from 6,671 in December, 1973 to 16,421 in September, 1978. ਡਿਪਟੀ ਸਪੀਕਰ ਸਾਹਿਬ, ਐਡੀਸ਼ਨਲ ਪੋਸਟਾਂ ਜਿਹੜੀਆਂ ਕ੍ਰੀਏਟ ਕਰਨੀਆਂ ਹਨ ਉਹ ਸਾਰੀਆਂ 650 ਹਨ। ਹੁਣ ਵੇਖੋ ਅਨਇੰਪਲਾਇਮੈਂਟ ਕਿੰਨੀ ਤੇਜ਼ੀ ਨਾਲ ਵੱਧ ਰਹੀ ਹੈ ਔਰ ਉਸ ਦੇ ਮੁਕਾਬਲੇ ਵਿਚ ਜਿਹੜੀਆਂ ਪੋਸਟਾਂ ਕ੍ਰੀਏਟ ਕੀਤੀਆਂ ਹਨ ਇਹ ਕਿੰਨੀਆਂ ਹਨ।

ਅੱਗੇ ਇਨ੍ਹਾਂ ਨੇ ਇਕ ਹੋਰ ਚੀਜ਼ ਨੂੰ ਵੀ ਹਾਈ ਲਾਈਟ ਕੀਤਾ ਹੈ ਉਹ ਹੈ ਇਨਸੈਂਟਿਵ ਫਾਰ ਐਕਸਪੋਰਟ ਆਫ਼ ਐਗਰੀਕਲਚਰਲ ਪਰੋਡੱਕਟਸ। ਇਸ ਵਾਸਤੇ 5 ਕਰੋੜ ਰੁਪਿਆ ਵੀ ਰਖਿਆ ਹੈ ਔਰ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਐਗਰੀਕਲਚਰਲ ਪਰੋਡਕਟਸ ਦੀ ਐਕਸਪੋਰਟ ਕਰਨੀ ਹੈ ਇਸ ਲਈ ਸੈਂਟਰ ਤੋਂ ਮਨਜ਼ੂਰੀ ਲੈ ਰਹੇ ਹਾਂ। ਪਰ ਡਿਪਟੀ ਸਪੀਕਰ ਸਾਹਿਬ, ਇਹ ਤਾਂ ਟੈਂਪਰੇਰੀ ਹੱਲ ਹੈ, ਇਹ ਕੋਈ ਰੀਅਲ ਸੋਲੂਸ਼ਨ ਨਹੀਂ। ਇਸ ਦਾ ਰੀਅਲ ਸੋਲੂਸ਼ਨ ਤਾਂ ਲੋਕਾਂ ਦੀ ਪਰਚੇਜ਼ਿੰਗ ਪਾਵਰ ਵਧਾਉਣਾ ਹੈ। ਸਾਡੇ ਇਥੇ ਤਾਂ ਲੋਕ ਭੁਖੇ ਮਰ ਰਹੇ ਹਨ ਪਰ ਇਹ ਚੀਜ਼ਾਂ ਨੂੰ ਬਾਹਰ ਐਕਸਪੋਰਟ ਕਰਨ ਲਈ ਕਹਿ ਰਹੇ ਹਨ। ਇਸ ਦਾ ਕਾਰਨ ਇਹ ਹੈ ਕਿ ਉਹ ਲੋਕ ਕੁਝ ਖ਼ਰੀਦ ਨਹੀਂ ਸਕਦੇ ਕਿਉਂਕਿ ਉਨ੍ਹਾਂ ਦੀ ਜੇਬ ਵਿਚ ਪੈਸਾ ਨਹੀਂ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਦਾ ਪਰਮਾਨੈਂਟ ਸੋਲੂਸ਼ਨ ਲੋਕਾਂ ਦੀ ਪਰਚੇਜ਼ਿੰਗ ਪਾਵਰ ਵਧਾਉਣਾ ਹੈ।

ਇਹ ਜਿਹੜਾ ਵਰਲਡ ਬੈਂਕ ਤੋਂ ਪੈਸਾ ਲੈਣ ਵਿਚ ਵਾਅਦਾ ਹੋਇਆ ਹੈ ਇਹ ਵੀ ਕੋਈ ਪਰਮਾਨੈਂਟ ਸੋਲੂਸ਼ਨ ਨਹੀਂ। ਇਹ ਟੈਂਪਰੇਰੀ ਸੋਲੂਸ਼ਨ ਹੈ।

**ਵਿੱਤ ਮੰਤਰੀ :** (ਬੈਠੇ ਬੈਠੇ) ਪਲੈਂਟੀ ਆਫ਼ ਪਰਾਬਲਮਜ਼ ਹਨ।

**ਕਾਮਰੇਡ ਸੱਤ ਪਾਲ ਡਾਂਗ :** ਪਲੈਂਟੀ ਆਫ਼ ਪਰਾਬਲਮਜ਼ ਐਮਿਡਸਟ ਪਾਵਰਟੀ ਹੈ ।

ਇਨ੍ਹਾਂ ਪਰਾਬਲਮਜ਼ ਦਾ ਠੀਕ ਸੋਲੂਸ਼ਨ ਸਮਝਣਾ ਚਾਹੀਦਾ ਹੈ । ਬਾਦਲ ਸਾਹਿਬ ਨੇ ਠੀਕ ਕਿਹਾ ਹੈ ਕਿ ਸਾਡੇ ਪੰਜਾਬ ਵਿਚ ਨਰਮਾ ਬਹੁਤ ਹੁੰਦਾ ਹੈ ਇਸ ਲਈ ਇਥੇ ਕਾਟਨ ਟੈਕਸਟਾਈਲ ਦੀਆਂ ਮਿੱਲਾਂ ਹੋਰ ਲੱਗਣੀਆ ਚਾਹੀਦੀਆਂ ਹਨ । ਇਹ ਮਿੱਲਾਂ ਲੱਗਣ ਨਾਲ ਸਾਡੇ ਕਿਸਾਨਾਂ ਨੂੰ ਉਨ੍ਹਾਂ ਦੇ ਨਰਮੇ ਦਾ ਵਾਜਬ ਭਾਅ ਮਿਲੇਗਾ । ਫਿਰ ਇਨ੍ਹਾਂ ਨੇ ਕਿਹਾ ਸੀ ਕਿ ਕਾਟਨ ਕਾਰਪੋਰੇਸ਼ਨ ਬਣਾਵਾਂਗੇ ਪਰ ਉਹ ਨਹੀਂ ਬਣੀ । ਇਸ ਨਾਲ ਪੰਜਾਬ ਦੇ ਕਿਸਾਨ ਦਾ ਫਾਇਦਾ ਹੋ ਸਕਦਾ ਸੀ ਔਰ ਉਨ੍ਹਾਂ ਨੂੰ ਠੀਕ ਭਾਅ ਮਿਲ ਸਕਦਾ ਸੀ । ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਜਿੰਨੀ ਦੇਰ ਤਕ ਹੋਰ ਟੈਕਸਟਾਈਲ ਮਿੱਲਾਂ ਨਹੀਂ ਲੱਗਦੀਆਂ ਇਹ ਮਸਲਾ ਹੱਲ ਨਹੀਂ ਹੋ ਸਕੇਗਾ । ਮਿੱਲਾਂ ਹੋਰ ਲੱਗਣ ਨਾਲ ਜਿਹੜੇ ਪ੍ਰਾਈਵੇਟ ਮਿੱਲਾਂ ਦੇ ਮਾਲਕ ਹੋਣਗੇ ਉਹ ਨਰਮੇ ਦਾ ਭਾਅ ਘਟਾ ਨਹੀਂ ਸਕਣਗੇ । ਮਹਾਰਾਸ਼ਟਰ ਦਾ ਤਜਰਬਾ ਸਾਡੇ ਸਾਹਮਣੇ ਹੈ ਉਨ੍ਹਾਂ ਨੇ ਮਨਾਪਲੀ ਪ੍ਰਿਕਿਉਰਮੈਂਟ ਨੂੰ ਮੁੜ ਰਿਸਟੋਰ ਕੀਤਾ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ ਔਰ ਇਸ ਦਾ ਰੀਅਲ ਸੋਲੂਸ਼ਨ ਲੱਭਣਾ ਚਾਹੀਦਾ ਹੈ ।

12.46 ਬਾਅਦ ਦੁਪਹਿਰ | (ਇਸ ਸਮੇਂ ਗਿਆਨੀ ਅਰਜਣ ਸਿੰਘ ਲਿੱਟ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਚੇਅਰਮੈਨ ਸਾਹਿਬ, ਇਸ ਤੋਂ ਅਗਲੀ ਗੱਲ ਮੈਂ ਇਕ ਹੋਰ ਕਰਨੀ ਚਾਹੁੰਦਾ ਹਾਂ ਉਹ ਮਾਡਰੇਨਾਈਜ਼ੇਸ਼ਨ ਆਫ ਫਾਈਨੈਂਸ਼ੀਅਲ ਸਟਰੱਕਚਰ ਦੀ ਹੈ । ਮੈਂ ਹੈਰਾਨ ਹਾਂ ਕਿ ਸਰਦਾਰ ਬਲਵੰਤ ਸਿੰਘ ਜੀ ਬੜੇ ਪਰਾਗਰੈਸਿਵ ਹਨ ਔਰ ਇਹ ਕਹਿ ਰਹੇ ਹਨ ਕਿ ਵਰਲਡ ਬੈਂਕ ਤੋਂ ਪੈਸਾ ਬਹੁਤ ਮਿਲਿਆ ਹੈ । ਇਸ ਨੂੰ ਮੈਂ ਹੀ ਬੁਰਾ ਨਹੀਂ ਸਮਝਦਾ ਬਲਕਿ ਇਨ੍ਹਾਂ ਦੀ ਪਾਰਟੀ ਦੇ ਸਰਦਾਰ ਕਿਰਪਾਲ ਸਿੰਘ ਨੇ ਇਹ ਕਿਹਾ ਹੈ ਕਿ ਜਿਹੜੀਆਂ ਸ਼ਰਤਾਂ ਤੇ ਇਹ ਵਰਲਡ ਬੈਂਕ ਤੋਂ ਪੈਸਾ ਲੈ ਰਹੇ ਹਨ ਉਹ ਨੈਸ਼ਨਲ ਡਿਗਨਿਟੀ ਦੀ ਗੱਲ ਨਹੀਂ ਬਲਕਿ ਡੈਰੋਗੇਟਰੀ ਹੈ । ਸੀਵਰੇਜ ਲਈ ਜੋ ਵਰਲਡ ਬੈਂਕ ਤੋਂ ਜਿਹੜੀਆਂ ਸ਼ਰਤਾਂ ਤੇ ਕਰਜ਼ਾ ਲਿਆ ਹੈ ਇਹ ਕੋਈ ਮਾਣ ਵਾਲੀ ਗੱਲ ਨਹੀਂ ਹੈ ਕਿਉਂਕਿ ਵਰਲਡ ਬੈਂਕ ਦੀ ਜਿਹੜੀ ਨੀਤੀ ਹੈ ਉਹ ਐਕਸਪੋਰਟ ਓਰੀਐਂਟਿਡ ਹੈ । ਉਹ ਰੈਡੀਕਲ ਚੇਂਜਿਜ਼ ਨਹੀਂ ਚਾਹੁੰਦੇ । ਉਹ ਕਿਸੇ ਵੀ ਦੇਸ਼ ਨੂੰ ਆਪਣੇ ਪੈਰਾਂ ਤੇ ਖੜਾ ਨਹੀਂ ਹੋਣ ਦੇਣਾ ਚਾਹੁੰਦੇ । ਇਸ ਢੰਗ ਦੀ ਉਨ੍ਹਾਂ ਦੀ ਨੀਤੀ ਹੈ ।

ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਕ ਗੱਲ ਇਹ ਕਹੀ ਹੈ ਕਿ ਉਹ 25 ਕਰੋੜ ਰੁਪਏ ਦਾ ਕਰਜ਼ਾ ਹਰੀਜਨਾਂ ਅਤੇ ਛੋਟੇ ਵਰਗ ਦੇ ਲੋਕਾਂ ਨੂੰ ਦੇਣਗੇ । ਠੀਕ ਹੈ ਮੈਂ ਇਸ ਨੂੰ ਵੈਲਕਮ ਕਰਦਾ ਹਾਂ ਪਰ ਮੈਂ ਇਹ ਕਹਿੰਦਾ ਹਾਂ ਕਿ ਜਿੰਨੀ ਦੇਰ ਤਕ ਰੈਡੀਕਲ ਐਗਰੇਰੀਅਨ ਰਿਫਾਰਮਜ਼ ਨਹੀਂ ਕਰੋਗੇ ਉਤਨੀ ਦੇਰ ਤਕ ਖੇਤ ਮਜ਼ਦੂਰਾਂ ਦਾ ਮਸਲਾ ਹੱਲ ਨਹੀਂ ਹੋ ਸਕੇਗਾ ।

ਚੇਅਰਮੈਨ ਸਾਹਿਬ, ਹੁਣ ਮੈਂ ਇਕ ਹੋਰ ਗੱਲ ਕਰਦਾ ਹਾਂ, ਅੱਜ ਜਿਹੜੀ ਗ਼ਰੀਬ ਹਰੀਜਨਾਂ ਅਤੇ ਖੇਤ ਮਜ਼ਦੂਰਾਂ ਦੀ ਪੁਜ਼ੀਸ਼ਨ ਹੈ ਉਨ੍ਹਾਂ ਬਾਰੇ ਇਕ ਸਰਵੇ ਹੋਇਆ ਸੀ ।

ਚੇਅਰਮੈਨ ਸਾਹਿਬ, ਮਿਤੀ 12 ਜਨਵਰੀ, 1979 ਦੀ ਇੰਡੀਅਨ ਐਕਸਪ੍ਰੈਸ ਵਿਚ ਇਸ ਸਰਵੇ ਬਾਰੇ ਲਿਖਿਆ ਹੈ ਕਿ :—

"It has been revealed in a study on 'Agricultural Development and Social changes of rural Punjab" conducted by Dr. P. C. Deb, Professor in the Department of Sociology in the Punjab Agricultural University.

Even in developed villages about 84.62 per cent of the agricultural labour was living below the poverty line while none was above it in the under developed villages."

ਪਿੰਡਾਂ ਵਿਚ, ਚੇਅਰਮੈਨ ਸਾਹਿਬ, ਖੇਤ ਮਜ਼ਦੂਰ 82% ਹਨ। ਜੇਕਰ ਗਰੀਬ ਹਰੀਜਨਾਂ ਦਾ ਮਸਲਾ ਹੱਲ ਕਰਨਾ ਹੈ ਤਾਂ ਫਿਰ ਰੈਡੀਕਲ ਰੀਫਾਰਮਜ਼ ਕੀ ਇਹ ਕਰਨਗੇ ? ਚੇਅਰਮੈਨ ਸਾਹਿਬ, ਲੈਂਡ ਲਾਰਡਾਂ ਕੋਲ ਸਰੱਪਲਸ ਜ਼ਮੀਨਾਂ ਹਨ, ਉਨ੍ਹਾਂ ਕੋਲੋਂ ਜ਼ਮੀਨ ਲੈਣੀ ਤਾਂ ਵੱਖਰੀ ਗੱਲ ਰਹੀ ਪਰ ਜਿਹੜੀ ਸਰਕਾਰ ਦੇ ਕੋਲ ਹੈ, ਉਹ ਤਾਂ ਜ਼ਮੀਨ ਵੰਡਣ। ਮੈਂ, ਚੇਅਰਮੈਨ ਸਾਹਿਬ, ਅਨਸਟਾਰਡ ਸਵਾਲ ਨੰ: 306 ਵਿਚ ਈਵੇਕਿਉ ਲੈਂਡ ਬਾਰੇ ਫੌਰੈਸਟ ਡਿਪਾਰਟਮੈਂਟ ਤੋਂ ਪੁਛਿਆ ਸੀ। 21,280 ਏਕੜ ਜ਼ਮੀਨ ਵਿਚੋਂ ਇਨ੍ਹਾਂ ਨੇ 3,344 ਏਕੜ ਜ਼ਮੀਨ ਵੰਡੀ ਹੈ। ਬਾਕੀ ਜ਼ਮੀਨ 17,936 ਏਕੜ ਰਹਿੰਦੀ ਹੈ। ਇਹ ਰਹਿੰਦੀ ਜ਼ਮੀਨ ਗਰੀਬ ਜ਼ਿਮੀਦਾਰਾਂ ਨੂੰ ਅਤੇ ਹਰੀਜਨਾਂ ਨੂੰ ਦਿਓ। ਇਸ ਪਾਸੇ ਵੱਲ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। (ਵਿਘਨ) (ਸ਼ੋਰ)

ਹੁਣ ਮੈਂ ਅੱਗੇ ਇੰਡਸਟਰੀ ਅਤੇ ਮਿਨਰਲਜ਼ ਵੱਲ ਆਉਂਦਾ ਹਾਂ। ਪੰਜਾਬ ਸਰਕਾਰ ਪੰਜਾਬ ਦੇ ਲੋਕਾਂ ਨਾਲ ਡਿਸਕਰੀਮੀਨੇਸ਼ਨ ਕਰ ਰਹੀ ਹੈ। ਪਹਿਲਾਂ ਕਾਂਗਰਸ ਸਰਕਾਰ ਕਰਦੀ ਸੀ ਪਰ ਹੁਣ ਇਹ ਆਪ ਕਰ ਰਹੇ ਹਨ। ਮੈਂ ਤੁਹਾਡਾ ਧਿਆਨ ਬਜਟ ਐਟ-ਏ-ਗਲਾਂਸ ਵੱਲ ਦਿਵਾਉਣਾ ਚਾਹੁੰਦਾ ਹਾਂ। ਪੰਜਵੀ ਪੰਜ ਸਾਲਾ ਪਲਾਨ ਦੇ ਵਿਚ ਟੋਟਲ ਬਜਟ ਜੋ ਇੰਡਸਟਰੀ ਤੇ ਖ਼ਰਚ ਹੁੰਦਾ ਸੀ, ਉਹ 5.15% ਸੀ ਅਤੇ ਛੇਵੀਂ ਪਲਾਨ ਵਿਚ 3.80%। ਚੇਅਰਮੈਨ ਸਾਹਿਬ, ਛੇਵੀਂ ਪਲਾਨ ਦਾ ਖ਼ਰਚ ਪੰਜਵੀਂ ਪਲਾਨ ਨਾਲੋਂ ਘੱਟ ਸੀ। ਪਹਿਲਾਂ ਪੰਜਵੇਂ ਪਲਾਨ ਵਿਚ 5.15 ਅਤੇ 1979-80 ਵਿਚ 4.58% ਹੈ। ਇਸੇ ਤਰ੍ਹਾਂ ਹੀ, ਚੇਅਰਮੈਨ ਸਾਹਿਬ, ਸਫਾ 20 ਉਤੇ ਸੋਸ਼ਲ ਐਂਡ ਕਮਿਊਨਿਟੀ ਸਰਵਿਸਿਜ਼ ਵਿਚ ਟੈਕਨੀਕਲ ਐਜੂਕੇਸ਼ਨ, ਮੈਡੀਕਲ ਅਤੇ ਪਬਲਿਕ ਹੈਲਥ, ਹਾਊਸਿੰਗ ਅਰਬਨ ਡਿਵੈਲਪਮੈਂਟ, ਲੇਬਰ ਵੈਲਫੇਅਰ, ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਆਦਿ ਵਿਚ ਬਜਟ ਵਿਚ ਮਾਰਜਿਨਲ ਇਨਕਰੀਜ਼ ਕੀਤੀ ਹੈ। ਪਿਛਲੇ ਸਾਲ 19.86% ਅਤੇ ਹੁਣ ਇਸ ਸਾਲ 20.10% ਹੈ। ਚੇਅਰਮੈਨ ਸਾਹਿਬ, ਇਹ ਮਾਰਜਿਨਲ ਇਨਕਰੀਜ਼ ਹੀ ਹੈ। ਹੁਣ ਮੈਂ ਐਜੂਕੇਸ਼ਨ ਬਾਰੇ ਵਿਚ ਕੁਝ ਕਹਿਣਾ ਚਾਹੁੰਦਾ ਹਾਂ। ਤੁਸੀਂ ਪ੍ਰਾਇਮਰੀ ਸਕੂਲ ਐਜੂਕੇਸ਼ਨ ਦਾ ਵੱਖਰਾ ਡਾਇਰੈਕਟੋਰੇਟ ਬਣਾ ਦਿੱਤਾ ਹੈ। ਕਾਲਜ ਦਾ ਵੱਖਰਾ ਡਾਇਰੈਕਟੋਰੇਟ ਬਣਾ ਦਿੱਤਾ ਹੈ। ਟੀਚਰਾਂ ਨੂੰ ਤੁਸੀਂ ਬਲਾਕ ਪ੍ਰਾਇਮਰੀ ਐਜੂਕੇਸ਼ਨ ਅਫ਼ਸਰ ਪਰੋਮੋਟ ਨਹੀਂ ਕੀਤਾ। ਉਨ੍ਹਾਂ ਵਾਸਤੇ ਕੋਈ ਵੀ ਪੋਸਟ ਨਹੀਂ ਰੱਖੀ ਗਈ।

ਚੇਅਰਮੈਨ ਸਾਹਿਬ, ਇਨ੍ਹਾਂ ਦੀ ਆਪਣੀ ਕਿਤਾਬ 'ਨਿਊ ਐਕਸਪੈਂਡੀਚਰ' ਦੇ ਸਫਾ 202 ਤੇ ਲਿਖਿਆ ਹੈ :

Most of the Government Primary Schools are without furniture. Tats which are supplied to the schools get consumed within a year or so and students have to squat on the floor.

[ਕਾਮਰੇਡ ਸੱਤ ਪਾਲ ਡਾਂਗ]

ਚੇਅਰਮੈਨ ਸਾਹਿਬ, ਸਾਲ 1978-79 ਵਿਚ 178 ਮਿਡਲ ਸਕੂਲਾਂ ਨੂੰ ਅਪਗਰੇਡ ਕਰਕੇ ਹਾਈ ਸਕੂਲ ਬਣਾ ਦਿੱਤਾ ਗਿਆ ਹੈ ਪਰ ਅਗਲੇ ਸਾਲ ਲਈ ਸਿਰਫ 50 ਹੋਰ ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾਉਣ ਲਈ ਪੈਸਾ ਰਖਿਆ ਗਿਆ ਹੈ । ਚੇਅਰਮੈਨ ਸਾਹਿਬ, ਮਾਡਲ ਸਕੂਲਾਂ ਤੇ ਤਾਂ ਲੱਖਾਂ ਰੁਪਏ ਖਰਚ ਕੀਤੇ ਜਾ ਰਹੇ ਹਨ ਪਰ ਗੌਰਮਿੰਟ ਸਕੂਲਾਂ ਵਿਚ ਬੱਚਿਆਂ ਲਈ ਬੈਠਣ ਲਈ ਤੱਪੜ ਵੀ ਨਹੀਂ ਹਨ । ਉਨ੍ਹਾਂ ਬੱਚਿਆਂ ਤੋਂ ਫੀਸਾਂ ਵੀ ਕਾਫੀ ਲੈਂਦੇ ਹਨ । ਚੇਅਰਮੈਨ ਸਾਹਿਬ, ਦੋ ਕਰੋੜ ਰੁਪਿਆ ਮਾਡਲ ਸਕੂਲਾਂ ਲਈ ਕੱਢ ਦਿੱਤਾ । ਹੁਣ ਮਾਡਲ ਸਕੂਲਾਂ ਦਾ ਨਾਂ ਬਦਲ ਕੇ ਪਬਲਿਕ ਸਕੂਲ ਰਖਿਆ ਗਿਆ ਹੈ । ਬਾਦਲ ਸਾਹਿਬ ਕਹਿੰਦੇ ਹਨ ਕਿ ਉਨ੍ਹਾਂ ਪਬਲਿਕ ਸਕੂਲਾਂ ਵਿਚ ਗਰੀਬ ਲੋਕਾਂ ਲਈ, ਹਰੀਜਨਾਂ ਦੇ ਬੱਚਿਆਂ ਲਈ, ਰਿਜ਼ਰਵੇਸ਼ਨ ਰਖਾਂਗੇ । ਮੈਂ ਕਹਿੰਦਾ ਹਾਂ ਕਿ ਬਾਦਲ ਸਾਹਿਬ ਰਿਜ਼ਰਵੇਸ਼ਨ ਪਬਲਿਕ ਸਕੂਲਾਂ ਵਿਚ ਜ਼ਰੂਰ ਰਖਣਗੇ, ਇਸ ਵਿਚ ਕੋਈ ਸ਼ੱਕ ਨਹੀਂ ਹੈ ਪਰ ਜੋ ਪੜ੍ਹਾਈ ਹੋਣੀ ਹੈ, ਉਹ ਗਰੀਬਾਂ ਦੇ ਬੱਚੇ ਉਥੇ ਹਾਸਲ ਨਹੀਂ ਕਰ ਸਕਣਗੇ ਬਲਕਿ ਅਮੀਰਾਂ ਦੇ ਬੱਚੇ ਹੀ ਉਥੇ ਪੜ੍ਹ ਸਕਣਗੇ । ਕੈਪੀਟੇਲਿਸਟਾਂ ਦੇ ਬੱਚੇ ਹੀ ਉਥੇ ਪੜ੍ਹ ਸਕਣਗੇ । (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਪਬਲਿਕ ਸਕੂਲਾਂ ਦੀ ਮੈਨਟੈਲਿਟੀ ਕੀ ਹੈ ? ਇਸ ਵਲ ਚੀਫ ਮਨਿਸਟਰ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ । ਨਾਭੇ ਦੇ ਪਬਲਿਕ ਸਕੂਲ ਵਿਚੋਂ ਚਾਰ ਟੀਚਰਾਂ ਨੂੰ ਕੱਢ ਦਿੱਤਾ ਗਿਆ। ਉਨ੍ਹਾਂ ਨੇ ਸਿਰਫ ਇਹ ਕਿਹਾ ਸੀ ਕਿ ਅਸੀਂ ਐਸੋਸੀਏਸ਼ਨ ਬਣਾਉਣੀ ਹੈ । ਅਸੀਂ ਪ੍ਰਿੰਸੀਪਲ ਕੋਲ ਗਏ ਤਾਂ ਉਹ ਕਹਿਣ ਲਗੇ ਕਿ ਗਵਰਨਰ ਸਾਹਿਬ ਨੇ ਇਹ ਕੀਤਾ ਹੈ ਪਰ ਜਦੋਂ ਅਸੀ ਗਵਰਨਰ ਸਾਹਿਬ ਕੋਲ ਗਏ ਤਾਂ ਗਵਰਨਰ ਸਾਹਿਬ ਕਹਿਣ ਲਗੇ ਕਿ ਪ੍ਰਿੰਸੀਪਲ ਨੇ ਇਹ ਕੀਤਾ ਹੈ । ਉਨ੍ਹਾਂ ਦਾ ਕੋਈ ਕਸੂਰ ਨਹੀਂ, ਬੱਸ ਉਹ ਸਿਰਫ ਐਸੋਸੀਏਸ਼ਨ ਬਣਾਉਣਾ ਚਾਹੁੰਦੇ ਹਨ। ਜੇਕਰ ਉਨ੍ਹਾਂ ਦੀ ਕੋਈ ਮਦੱਦ ਕਰਦਾ ਹੈ ਤਾਂ ਕਹਿੰਦੇ ਹਨ ਕਿ 18 ਟੀਚਰਾਂ ਨੂੰ ਹੋਰ ਨੋਟਿਸ ਮਿਲਣਗੇ । ਮੈਂ ਕਹਿੰਦਾ ਹਾਂ ਕਿ ਪਬਲਿਕ ਸਕੂਲਾਂ ਨੂੰ ਖਤਮ ਕਰੋ ਤਾਂ ਕਿ ਉਹ ਇਲਾਈਟ ਕਲਾਸ ਪ੍ਰੋਡਿਊਸ ਨਾ ਕਰਨ । ਹੁਣ ਐਜੂਕੇਸ਼ਨ ਬੋਰਡ ਨੇ ਐਲਾਨ ਕਰ ਦਿੱਤਾ ਹੈ ਕਿ ਪਬਲਿਕ ਸਕੂਲ ਸਾਡੇ ਨਾਲ ਫਿੱਟ ਕਰ ਦਿਓ । ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਵੱਲ ਧਿਆਨ ਦੇਣ । (ਵਿਘਨ) ਚੇਅਰਮੈਨ ਸਾਹਿਬ, ਸ਼ਡਿਊਲਡ ਕਾਸਟਸ ਦੀ ਲਿਟਰੇਸੀ ਮਹਾਂਰਾਸ਼ਟਰ ਵਿਚ 33.67% ਸੀ । ਗੁਜਰਾਤ ਵਿਚ ਇਸ ਨਾਲੋਂ ਘੱਟ ਸੀ । ਕੇਰਲਾ ਵਿਚ 7.42% ਸੀ ਪਰ ਸਾਡੇ ਸੂਬੇ ਵਿਚ ਇਹ ਸਿਰਫ 16% ਹੈ ਅਤੇ ਸ਼ਡਿਊਲਡ ਕਾਸਟਸ ਔਰਤਾਂ ਦੀ ਸਿਰਫ 4% ਹੈ । ਅਡੱਲਟ ਐਜੂਕੇਸ਼ਨ ਬਾਰੇ ਅਸੀਂ ਰੁਪਿਆ ਰੱਖਿਆ ਹੈ । ਇਸ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਵਾਸਤੇ ਆਊਟ ਲੁਕ ਪ੍ਰੋ-ਪੀਪਲ ਨਹੀਂ ਹੈ ਬਲਕਿ ਪ੍ਰੋ-ਵੈਸਟਿਡ ਇਨਟਰੈਸਟ ਹੈ ।

ਚੇਅਰਮੈਨ ਸਾਹਿਬ, ਮੈਂ ਬਜਟ ਦਾ ਜ਼ਿਕਰ ਕਰਦਾ ਹੋਇਆ ਕਿਸੇ ਹੋਰ ਗੱਲ ਤੇ ਆਉਂਦਾ ਹਾਂ ਕਿ ਪੰਜਾਬ ਵਿਚ ਪਿਛਲੇ ਕੁਝ ਦਿਨਾਂ ਤੋਂ ਜੋ ਵਾਕਿਆਤ ਹੋਏ ਹਨ, ਉਸ ਤੋਂ ਪੰਜਾਬ ਸਰਕਾਰ ਨੂੰ ਸਬਕ ਸਿਖਣਾ ਚਾਹੀਦਾ ਹੈ । ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਅਨਇੰਪਲਾਇਮੈਂਟ ਅਲਾਊਂਸ ਨੌਜਵਾਨਾਂ ਨੂੰ ਜੋ ਮਿਲਿਆ ਹੈ, ਉਸ ਦੀ ਵਿਰੋਧਤਾ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਇਸ ਤੇ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ ਸੀ। ਅਨਇੰਪਲਾਇਮੈਂਟ ਅਲਾਊਂਸ ਤਾਂ ਮਿਲਿਆ ਹੈ ਚਾਹੇ ਘੱਟ ਹੀ ਮਿਲਿਆ ਹੈ । ਕੇਰਲਾ ਅਤੇ ਬੰਗਾਲ ਵਿਚ ਵੀ ਅਨਇੰਪਲਾਇਮੈਂਟ ਅਲਾਊਂਸ ਮਿਲਿਆ ਹੈ । ਮੈਨੂੰ ਇਸ ਗਲ ਦੀ ਖੁਸ਼ੀ ਹੋਏਗੀ ਕਿ ਇਹ (ਆਪੋਜੀਸ਼ਨ ਵੱਲ ਇਸ਼ਾਰਾ) ਕਰਨਾਟਕਾ ਔਰ ਆਂਧਰਾ ਵਾਲਿਆਂ ਨੂੰ ਵੀ ਕਹਿਣ ਕਿ ਉਥੇ ਵੀ ਬੇਰੁਜ਼ਗਾਰੀ ਭੱਤਾ ਦਿੱਤਾ ਜਾਏ ।

ਹੁਣ ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਪੰਜਾਬ ਅੱਜ ਕਿਸ ਪਾਸੇ ਨੂੰ ਜਾ ਰਿਹਾ ਹੈ। ਜੋ ਸਿਰਾਏ ਨਾਗਾ ਵਿਚ ਵਾਕਿਆ ਹੋਇਆ ਹੈ। ਉਥੋਂ ਕਾਰਸਪੌਂਡੈਂਸ ਨੇ ਕਿਹਾ ਹੈ ਕਿ ਨਹਿੰਗਾਂ ਨੂੰ ਮੌਕੇ ਤੇ ਮਾਰਿਆ ਗਿਆ। ਮੇਰੀ ਨਿਹੰਗਾਂ ਨਾਲ ਕੋਈ ਹਮਦਰਦੀ ਨਹੀਂ ਹੈ ਪਰ ਪੁਲਿਸ ਕਸਟਡੀ ਵਿਚ ਕਿਸੇ ਨੂੰ ਮਾਰਨਾ ਇਹ ਬਹੁਤ ਗਲਤ ਗੱਲ ਕੀਤੀ ਗਈ ਹੈ। ਨਿਹੰਗਾਂ ਕੋਲ ਹਥਿਆਰ ਕਿਥੋਂ ਆਏ, ਇਸ ਬਾਰੇ ਵੀ ਸੋਚਣਾ ਚਾਹੀਦਾ ਹੈ। ਪਾਂਧੀ ਸਾਹਿਬ ਨੇ ਕਿਹਾ ਕਿ ਗਿਆਨੀ ਜ਼ੈਲ ਸਿੰਘ ਨੇ ਪਰਮੁਖ ਸਿੱਖ ਬਣਨ ਲਈ ਨਿਹੰਗਾਂ ਤੋਂ ਖਿਤਾਬ ਲਿਆ ਹੋਇਆ ਸੀ। ਉਨ੍ਹਾਂ ਨੇ ਮਹਾਨ ਸਿੱਖ ਹੋਣ ਬਾਰੇ ਖਿਤਾਬ ਲਿਆ ਹੋਇਆ ਸੀ। ਪਰ ਹੁਣ ਤਾਂ ਦੋ ਸਾਲਾਂ ਤੋਂ ਇਨ੍ਹਾਂ ਦੀ ਸਰਕਾਰ ਚਲ ਰਹੀ ਹੈ ਔਰ ਪੰਜਾਬ ਵਿਚ ਨਿਹੰਗ ਕੀ ਕਰ ਰਹੇ ਹਨ, ਇਸ ਬਾਰੇ ਬਾਦਲ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ। ਇਸ ਸਬੰਧ ਵਿਚ ਮੈਂ ਬਹਤ ਸਾਰੀਆਂ ਮਿਸਾਲਾਂ ਦੇ ਸਕਦਾ ਹਾਂ। ਪਰ ਟਾਈਮ ਥੋੜਾ ਹੋਣ ਕਰਕੇ ਮੈਂ ਸਿਰਫ ਇਹ ਹੀ ਦੱਸਣਾ ਚਾਹੁੰਦਾ ਹਾਂ ਕਿ ਧਾਰੀਵਾਲ ਜ਼ਿਲ੍ਹਾ ਗੁਰਦਾਸਪੁਰ ਵਿਚ ਇਕ ਪਿੰਡ ਹੈ ਬਬਰੀ ਨੰਗਲ, ਉਥੇ 18 ਏਕੜ ਜ਼ਮੀਨ ਤੇ ਨਿਹੰਗਾਂ ਨੇ ਕਬਜ਼ਾ ਕੀਤਾ ਹੋਇਆ ਹੈ। ਉਥੇ ਦਾ ਡਿਪਟੀ ਕਮਿਸ਼ਨਰ ਵੀ ਕਹਿੰਦਾ ਹੈ ਕਿ ਉਹ ਲਾਚਾਰ ਹੈ ਕਿਉਂਕਿ ਉਸ ਵਿਚ ਰੂਲਿੰਗ ਪਾਰਟੀ ਦਾ ਹੱਥ ਹੈ। ਸਿਰਾਏ ਨਾਗਾ ਵਿਚ ਕੀ ਹੋਇਆ ਹੈ ? ਇਸ ਬਾਰੇ ਬਾਦਲ ਸਾਹਿਬ ਕੀ ਸਟੈਂਡ ਲੈਣਗੇ ? ਬਾਦਲ ਸਾਹਿਬ ਨੂੰ ਡੱਟ ਕੇ ਸਟੈਂਡ ਲੈਣਾ ਚਾਹੀਦਾ ਹੈ ਔਰ ਜਿਹੜੇ ਭਾਵੇਂ ਐਕਸਟ੍ਰੀਮਿਸਟ ਇਨ੍ਹਾਂ ਦੇ ਨਾਲ ਵੀ ਹਨ, ਉਨ੍ਹਾਂ ਦੀ ਗੱਲ ਨਾ ਮੰਨਦੇ ਹੋਏ ਕਾਰਵਾਈ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਨਾਲ ਪੰਜਾਬ ਦੇ ਲੋਕ ਇਨ੍ਹਾਂ ਦਾ ਸਾਥ ਦੇਣਗੇ।

ਗੁਰਦਵਾਰਾ ਇਲੈਕਸ਼ਨਾਂ ਵਿਚ ਸਰਕਾਰੀ ਮਸ਼ੀਨਰੀ ਵਰਤੀ ਗਈ। ਅੰਮ੍ਰਿਤਸਰ ਵਿਖੇ ਇਸ ਸਬੰਧ ਵਿਚ ਮੈਂ ਕਈ ਮਿਸਾਲਾਂ ਦੇ ਸਕਦਾ ਹਾਂ। ਇਨ੍ਹਾਂ ਦੇ ਮੁਕਾਬਲੇ ਵਿਚ ਐਕਸਟ੍ਰੀਮਿਸਟ ਸਨ। ਇਨ੍ਹਾਂ ਵਿਚ ਵੀ ਐਕਸਟ੍ਰੀਮਿਸਟ ਸਨ ਪਰ ਵੋਟਾਂ ਵਿਚ ਅਕਸਰੀਅਤ ਇਨ੍ਹਾਂ ਨੂੰ ਮਿਲੀ। ਜਿਹੜੀਆਂ ਵੋਟਾਂ ਇਨ੍ਹਾਂ ਦੇ ਮੁਖਾਲਫਾਂ ਨੂੰ ਮਿਲੀਆਂ ਉਹ ਇਸ ਕਰਕੇ ਨਹੀਂ ਮਿਲੀਆਂ ਕਿ ਐਕਸਟ੍ਰੀਮਿਸਟ ਸਨ, ਬਲਕਿ ਉਨ੍ਹਾਂ ਨੂੰ ਵੋਟਾਂ ਇਸ ਕਰਕੇ ਮਿਲੀਆਂ ਕਿ ਲੋਕ ਸਰਕਾਰ ਤੋਂ ਡਿਸਸੈਟਿਸਫਾਈਡ ਸਨ। ਗੁਰਦਵਾਰਾ ਚੋਣਾਂ ਵਿਚ 33% ਵੋਟਾਂ ਦੂਸਰੇ ਲੋਕ ਲੈ ਗਏ। ਇਸ ਤੋਂ ਇਨ੍ਹਾਂ ਨੂੰ ਸਬਕ ਲੈਣਾ ਚਾਹੀਦਾ ਹੈ ਕਿ ਲੋਕ ਸਰਕਾਰ ਤੋਂ ਕਿੰਨੇ ਨਾਖੁਸ਼ ਹਨ ਅਤੇ ਇਨ੍ਹਾਂ ਨੂੰ ਠੀਕ ਤਰ੍ਹਾਂ ਨਾਲ ਕੰਮ ਕਰਨੇ ਚਾਹੀਦੇ ਹਨ। ਇਹ ਕਹਿੰਦੇ ਹਨ ਕਿ 65% ਜਾਂ 66% ਵੋਟਾਂ ਇਹ ਲੈ ਗਏ ਹਨ। ਇਨ੍ਹਾਂ ਦੇ ਉਘੇ ਲੀਡਰ ਨਿਹੰਗਾਂ ਦਾ ਸਾਥ ਦਿੰਦੇ ਸਨ। ਬਾਦਲ ਸਾਹਿਬ ਉਨ੍ਹਾਂ ਲੋਕਾਂ ਦੇ ਅੱਗੇ ਝੁਕ ਜਾਂਦੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਬਾਦਲ ਸਾਹਿਬ ਸੈਕੂਲਰਿਜ਼ਮ ਦੀ ਪਾਲਿਸੀ ਵਲ ਕਦਮ ਬੜ੍ਹਾਉਣਗੇ ਤਾਂ ਲੋਕ ਇਨ੍ਹਾਂ ਦਾ ਸਾਥ ਦੇਣਗੇ। ਪਰ ਕੁਝ ਲੋਕਾਂ ਨੇ ਇਸ ਚੀਜ਼ ਦਾ ਉਲਟ ਸਬਕ ਲੈ ਲਿਆ ਹੈ ਔਰ ਉਹ ਸੂਬੇ ਦੀ ਖੁਦਮੁਖਤਿਆਰੀ ਲੈਣ ਲਈ ਮੋਰਚਾ ਲਗਾਉਣ ਲਈ ਕਹਿੰਦੇ ਹਨ। ਫਾਈਨੈਨਸ਼ਿਅਲ ਅਟਾਨੋਮੀ ਦੇ ਅਸੀਂ ਹੱਕ ਵਿਚ ਹਾਂ। ਪਰ ਇਹ ਖੁਦਮੁਖਤਿਆਰੀ ਵਾਲੀ ਗਲ ਜੋ ਐਕਸਟ੍ਰੀਮਿਸਟਾਂ ਦੇ ਵਿਚਾਰ ਹਨ, ਉਨ੍ਹਾਂ ਨਾਲ ਅਸੀਂ ਸਹਿਮਤ ਨਹੀਂ ਹਾਂ।

[ਕਾਮਰੇਡ ਸੱਤ ਪਾਲ ਡਾਂਗ]

ਇਸੇ ਤਰ੍ਹਾਂ ਹੀ ਵਿਦੇਸ਼ ਨੀਤੀ ਬਾਰੇ ਇਨ੍ਹਾਂ ਦੇ ਲੀਡਰ ਕੁਝ ਹੋਰ ਕਹਿ ਦਿੰਦੇ ਹਨ। ਬਾਦਲ ਸਾਹਿਬ ਨੇ ਭੁੱਟੋ ਬਾਰੇ ਠੀਕ ਕਿਹਾ ਸੀ ਪਰ ਉਮਰਾਨੰਗਲ ਜੀ ਪਾਕਿਸਤਾਨ ਗਏ ਔਰ ਉਥੇ ਕੁਝ ਹੋਰ ਹੀ ਸਰਟੀਫਿਕੇਟ ਦੇ ਆਏ ਹਨ।

ਬਾਦਲ ਸਾਹਿਬ ਨੇ ਇਕ ਗੱਲ ਕਹੀ ਸੀ ਕਿ ਸਾਡੇ ਸੂਬੇ ਵਿਚ ਕਰਮਚਾਰੀਆਂ ਉਤੇ ਕੋਈ ਪਾਬੰਦੀ ਨਹੀਂ ਕਿ ਉਹ ਆਰ. ਐਸ. ਐਸ. ਵਿਚ ਸ਼ਾਮਲ ਨਹੀਂ ਹੋ ਸਕਦੇ। ਲੋਕ ਸਭਾ ਵਿਚ ਹੰਗਾਮਾ ਹੋਇਆ ਔਰ ਡਿਸਾਈ ਸਾਹਿਬ ਨੂੰ ਕਹਿਣਾ ਪਿਆ ਕਿ ਇਨ੍ਹਾਂ ਤੇ ਪਾਬੰਧੀ ਲਗਾਉਣੀ ਪਏਗੀ। ਅਗਰ ਪਾਬੰਧੀ ਨਾ ਲਗਾਈ ਗਈ ਤਾਂ ਜੋ ਇਸ ਵੇਲੇ ਆਰ. ਐਸ. ਐਸ. ਹਿੰਦੁਸਤਾਨ ਵਿਚ ਕਰ ਰਿਹਾ ਹੈ, ਉਸ ਤੋਂ ਬਚਿਆ ਨਹੀਂ ਜਾ ਸਕੇਗਾ। ਇਕ ਮੈਗਜ਼ੀਨ ਹੈ 'ਸੰਡੇ'। ਉਸ ਵਿਚ ਆਰ. ਐਸ. ਐਸ. ਦੇ ਗੁਰੂ ਗਵਾਲਕਰ ਜੀ ਨੂੰ ਕੋਟ ਕੀਤਾ ਹੈ। ਉਹ ਮੈਂ ਪੜ੍ਹ ਦਿੰਦਾ ਹਾਂ। ਉਨ੍ਹਾਂ ਨੇ ਇਕ ਆਰਟੀਕਲ The R.S.S-Crisis of Entity in India today ਵਿਚ ਲਿਖਿਆ ਹੈ

"The non-Hindu people in Hindustan must adopt Hindu culture and language, must learn to hold in reverence Hindu religion, must enteitain no idea but those of glorification of the Hindu race and culture......They may stay in the country wholly subordinated to the Hindu nation, claiming nothing, deserving no privileges, far less any preferential treatment-not even citizens rights".

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਆਨ ਏ ਪੁਆਇੰਟ ਆਫ ਆਰਡਰ, ਸਰ। ਆਨਰੇਬਲ ਮੈਂਬਰ ਸਾਹਿਬ ਕਿਸੇ ਮੈਗਜ਼ੀਨ ਨੂੰ ਕੋਟ ਕਰ ਰਹੇ ਹਨ। ਇਹ ਉਸ ਆਰਗੇਨਾਈਜ਼ੇਸ਼ਨ ਨੂੰ ਕੋਟ ਕਰ ਰਹੇ ਹਨ ਜੋ ਕਿ ਇਸ ਹਾਊਸ ਦਾ ਹਿੱਸਾ ਨਹੀਂ ਹੈ ਔਰ ਨਾ ਹੀ ਉਹ ਆਪਣੇ ਆਪ ਨੂੰ ਇਥੇ ਰਿਪ੍ਰੇਜ਼ੈਂਟ ਕਰ ਰਹੇ ਹਨ। ਇਨ੍ਹਾਂ ਨੂੰ ਬਜਟ ਤੇ ਬੋਲਣਾ ਚਾਹੀਦਾ ਹੈ ਰੈਲੇਵੈਂਟ ਰਹਿਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਗੁਰੂ ਗਵਾਲਕਰ ਦੀ ਕੋਟੇਸ਼ਨ ਜੇ ਇਹ ਗਲਤ ਹੋਵੇ ਤਾਂ ਮੈਂ ਅਸਤੀਫਾ ਦੇ ਦਿਆਂਗਾ। ਇਸ ਲਈ ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਇਸ ਸੰਸਥਾ ਬਾਰੇ ਇਹ ਵੀ ਸੋਚਣ (ਵਿਘਨ)।

**ਸ੍ਰੀ ਹਰਬੰਸ ਲਾਲ ਖੰਨਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਾਮਰੇਡ ਡਾਂਗ ਸਾਹਿਬ ਨੇ ਕਿਹਾ ਹੈ ਕਿ ਜੋ ਮੈਂ ਪੜ੍ਹ ਰਿਹਾ ਹਾਂ, ਇਹ ਆਰ. ਐਸ. ਐਸ. ਦੇ ਗੁਰੂ ਦੇ ਸ਼ਬਦ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਇਹ ਗਲਤ ਹੋਣਗੇ ਤਾਂ ਕੀ ਇਹ ਰੀਜ਼ਾਈਨ ਕਰਨਗੇ? ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਆਰ. ਐਸ. ਐਸ. ਦੇ ਗੁਰੂ ਨੇ ਇਹ ਕਿਹਾ ਸੀ ਕਿ ਹਿੰਦੁਸਤਾਨ ਵਿਚ ਰਹਿਣ ਵਾਲੇ ਸਾਰੇ ਲੋਕ ਭਾਰਤੀ ਹਨ ਔਰ ਹਿੰਦੁਸਤਾਨ ਦੇ ਕਲਚਰ ਨਾਲ ਸਹਿਮਤ ਹਨ। ਉਨ੍ਹਾਂ ਨੇ ਇਹ ਕਿਤੇ ਨਹੀਂ ਕਿਹਾ ਜੋ ਡਾਂਗ ਸਾਹਿਬ ਨੇ ਹੁਣ ਕੋਟ ਕੀਤਾ ਹੈ। ਅਗਰ ਇਹ ਸਾਬਤ ਕਰ ਦੇਣ ਕਿ ਗੁਰੂ ਸਾਹਿਬ ਦੇ ਇਹ ਲਫਜ਼ ਹਨ ਤਾਂ ਮੈਂ ਰੀਜ਼ਾਈਨ ਕਰ ਦਿਆਂਗਾ ਔਰ ਅਗਰ ਇਹ ਸਾਬਤ ਨਾ ਕਰ ਸਕਣ ਤਾਂ ਇਨ੍ਹਾਂ ਨੂੰ ਰੀਜ਼ਾਈਨ ਕਰਨਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਚੇਅਰਮੈਨ ਸਾਹਿਬ, ਮੈਂ ਇਕ ਕੋਟੇਸ਼ਨ ਪੜ੍ਹੀ ਹੈ ਜੋ ਕਿ ਸੰਡੇ ਮੈਗਜ਼ੀਨ ਵਿਚ ਪ੍ਰੋਡਿਊਸ ਹੋਈ ਹੈ।

**ਆਬਕਾਰੀ ਤੇ ਕਰ ਮੰਤਰੀ (ਸ੍ਰੀ ਹਿੱਤ ਅਭਿਲਾਸ਼ੀ)** : ਡਾਂਗ ਸਾਹਿਬ ਨੇ ਇਹ ਕਿਹਾ ਹੈ ਕਿ ਗੁਰੂ ਗਵਾਲਕਰ ਸਾਹਿਬ ਨੇ ਕਿਹਾ ਹੈ ਕਿ ਸਾਰੇ ਇਨ੍ਹਾਂ ਦੇ ਸਬਾਰਡੀਨੇਟ ਹੋ ਕੇ ਰਹਿਣਗੇ ਔਰ ਬਾਕੀ ਕਿਸੇ ਨੂੰ ਸਿਟੀਜ਼ਨਸ਼ਿਪ ਰਾਈਟ ਨਹੀਂ ਹੋਏਗਾ। ਇਹ ਵੀ ਉਨ੍ਹਾਂ ਨੇ ਕਿਹਾ ਹੈ ਕਿ ਅਗਰ ਉਨ੍ਹਾਂ ਨੇ ਇਸ ਤਰ੍ਹਾਂ ਨਾ ਕਿਹਾ ਹੋਵੇ ਤਾਂ ਮੈਂ ਰੀਜ਼ਾਈਨ ਕਰ ਦਿਆਂਗਾ। ਇਹ ਗਲ ਇਨ੍ਹਾਂ ਦੀ ਨੋਟ ਕਰ ਲਈ ਜਾਏ। ਇਸ ਲਈ, ਚੇਅਰਮੈਨ ਸਾਹਿਬ, ਇਕ ਕਮੇਟੀ ਬਣਾ ਦੇਣੀ ਚਾਹੀਦੀ ਹੈ ਜੋ ਕਿ ਇਸ ਦੀ ਘੋਖ ਕਰ ਸਕੇ।

**ਸ੍ਰੀ ਹੰਸ ਰਾਜ ਸ਼ਰਮਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਉਨ੍ਹਾਂ ਨੇ ਤਾਂ ਇਹ ਕਿਹਾ ਸੀ ਕਿ ਸੰਡੇ ਅਖ਼ਬਾਰ ਵਿਚੋਂ ਕੋਟ ਕਰ ਰਿਹਾ ਹਾਂ। ਅਗਰ ਉਹ ਸੰਡੇ ਅਖ਼ਬਾਰ ਵਿਚ ਨਾ ਛਪਿਆ ਹੋਵੇ ਤਾਂ ਕੋਈ ਗੱਲ ਬਣਦੀ ਹੈ। (ਵਿਘਨ) (ਸ਼ੋਰ)

**ਮਾਸਟਰ ਚੰਦ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਹੁਕਮ ਚੰਦ** : ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਇਹ ਜਿਹੜੇ ਆਨਰੇਬਲ ਮੈਂਬਰ ਬੋਲ ਰਹੇ ਸਨ ਇਹ ਇਕ ਜ਼ਿਮੇਵਾਰ ਆਦਮੀ, ਜ਼ਿਮੇਵਾਰ ਲੀਡਰ ਹਨ। ਉਨ੍ਹਾਂ ਨੇ ਰਿਜ਼ਾਈਨ ਦੇਣ ਦੀਂ ਗੱਲ ਕਹੀ ਹੈ। ਮੈਂ ਕਹਿੰਦਾ ਹਾਂ ਕਿ ਇਥੇ ਇਹੋ ਜਿਹੀ ਗਲਤ ਬਿਆਨੀ ਨਹੀਂ ਕਰਨੀ ਚਾਹੀਦੀ। ਰੀਜ਼ਾਈਨ ਦੋਨਾਂ ਤੋਂ ਲੈਣਾ ਚਾਹੀਦਾ ਹੈ। (ਤਾੜੀਆਂ) ਚੇਅਰਮੈਨ ਸਾਹਿਬ, ਇਥੇ ਡਾਂਗ ਸਾਹਿਬ ਨੇ ਸਰਦਾਰ ਬਲਵੰਤ ਸਿੰਘ ਦੇ ਬਾਰੇ ਗਲਤ ਬਿਆਨੀ ਕੀਤੀ ਸੀ। ਉਸ ਵੇਲੇ ਹਾਊਸ ਵਿਚ ਕਿੰਨਾ ਰੌਲਾ ਪਿਆ ਸੀ ਅਤੇ ਆਖਿਰ ਵਿਚ ਉਨ੍ਹਾਂ ਨੂੰ ਉਹ ਲਫਜ਼ ਵਾਪਸ ਲੈਣੇ ਪਏ ਸਨ। ਸੋ ਇਸ ਕਿਸਮ ਦੀ ਗਲਤ ਬਿਆਨੀ ਬੰਦ ਹੋਣੀ ਚਾਹੀਦੀ ਹੈ।

**ਸ੍ਰੀ ਸਭਾਪਤੀ** : ਤੁਸੀਂ ਉਨ੍ਹਾਂ ਨੂੰ ਬੋਲਣ ਦਾ ਮੌਕਾ ਦਿਓ।

**Comrade Satyapal Dang** : I regret it. ਮੈਂ ਇੰਡੀਆ ਟੂਡੇ 16 ਮਾਰਚ, 1979 ਕੋਟ ਕੀਤੀ ਹੈ।

ਹੁਣ ਮੈਂ ਅਗਲੀ ਗੱਲ ਤੇ ਆਉਂਦਾ ਹਾਂ। ਡਾਕਟਰ ਸਾਹਿਬ ਨੇ ਇਹ ਗੱਲ ਕਹੀ...

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਚੇਅਰਮੈਨ ਸਾਹਿਬ, ਰਿਗਰੇਟ ਕਰਨ ਨਾਲ ਗੱਲ ਨਹੀਂ ਬਣਨੀ। ਇਨ੍ਹਾਂ ਨੂੰ ਸਹੀ ਗੱਲ ਤੇ ਆਉਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਚੇਅਰਮੈਨ ਸਾਹਿਬ, ਮੈਂ ਅਗਲੀ ਗੱਲ ਤੇ ਆਉਂਦਾ ਹਾਂ। (ਵਿਘਨ)

**ਸ੍ਰੀ ਹੁਕਮ ਚੰਦ** : ਇਥੇ ਚੈਲੰਜ ਕੀਤਾ ਗਿਆ ਅਤੇ ਓਹ ਚੈਲੰਜ ਕਬੂਲ ਕੀਤਾ ਗਿਆ ਹੈ। ਪਹਿਲਾਂ ਇਸ ਗੱਲ ਵੱਲ ਆਉਣਾ ਚਾਹੀਦਾ ਹੈ। ਉਨ੍ਹਾਂ ਦੋਨਾਂ ਦੇ ਰਿਜ਼ਾਈਨ ਲਏ ਜਾਣ।

**Expunged as ordered by the Chair.

**ਸ੍ਰੀ ਹਰਬੰਸ ਲਾਲ ਖੰਨਾ** : ਪੁਆਇੰਟ ਆਫ ਆਰਡਰ, ਸਰ । ਡਾਂਗ ਸਾਹਿਬ ਨੇ ਇਕ ਪੁਲਿਟੀਕਲ ਪਾਰਟੀ ਦੇ ਲੀਡਰ ਹੋਣ ਦੇ ਨਾਤੇ ਇਸ ਹਾਊਸ ਵਿਚ ਜਿਹੜੇ ਇਲਜ਼ਾਮ ਲਗਾਏ ਹਨ ਉਹ ਬੇਸਲੈਸ ਹਨ । ਉਨ੍ਹਾਂ ਨੇ ਕਿਹਾ ਕਿ ਮੈਂ ਰਿਜ਼ਾਈਨ ਕਰਨ ਨੂੰ ਤਿਆਰ ਹਾਂ । ਫਿਰ he should stick to his words. ਉਹ ਵੀ ਰਿਜ਼ਾਈਨ ਕਰਨ ਅਤੇ ਮੈਂ ਵੀ ਰਿਜ਼ਾਈਨ ਦਿੰਦਾ ਹਾਂ । ਜਿਹੜਾ ਸੱਚਾ ਹੋਵੇ ਉਸ ਦਾ ਰਿਜ਼ਾਈਨ ਵਾਪਸ ਕੀਤਾ ਜਾਵੇ ਅਤੇ ਜਿਹੜਾ ਸੱਚਾ ਨਾ ਹੋਵੇ ਉਸ ਦਾ ਰਿਜ਼ਾਈਨ ਮਨਜ਼ੂਰ ਕੀਤਾ ਜਾਵੇ । (ਤਾੜੀਆਂ)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਜੋ ਕੁਝ ਕਿਹਾ ਹੈ ਉਹ ਮੈਂ ਅਖਬਾਰ ਤੋਂ ਕੋਟ ਕੀਤਾ ਹੈ । (ਵਿਘਨ)

**ਸ੍ਰੀ ਖੁਸ਼ਹਾਲ ਬਹਿਲ** : ਚੇਅਰਮੈਨ ਸਾਹਿਬ, ਜਿਸ ਵੇਲੇ ਆਰ.ਐਸ.ਐਸ. ਵਾਲੇ ਆਪਣਾ ਝੰਡਾ ਲਹਿਰਾਉਂਦੇ ਹਨ ਤਾਂ ਉਸ ਵੇਲੇ ਇਹ ਨਾਹਰਾ ਲਾਉਂਦੇ ਹਨ ਪੁੰਨ ਭੂਮੀ । ਪੁੰਨ ਤੋਂ ਮਤਲਬ ਹੈ ਕਰਮ । ਕਰਮ ਮਜ਼ਹਬ ਤੋਂ ਚਲਦਾ ਹੈ । ਭੂਮੀ ਦਾ ਮਤਲਬ ਹੈ ਧਰਤੀ । ਇਹ ਕਹਿੰਦੇ ਹਨ ਕਿ ਜਿਹੜੇ ਉਸ ਮਜ਼ਹਬ ਨੂੰ ਮੰਨਣਗੇ ਉਹ ਹਿੰਦੁਸਤਾਨੀ ਹੋਣਗੇ ਦੂਸਰੇ ਨਹੀਂ । (ਵਿਘਨ) ਇਸ ਤਰ੍ਹਾਂ ਇਹ ਹਿੰਦੂ ਕਲਚਰ ਦਾ ਜਿਹੜਾ ਨਾਹਰਾ ਹੈ ਉਸ ਨੂੰ ਇਹ ਖਤਮ ਕਰਨਾ ਚਾਹੁੰਦੇ ਹਨ ।

**ਸ੍ਰੀ ਸਭਾਪਤੀ** : ਬਹਿਲ ਜੀ, ਤੁਸੀਂ ਬੈਠੋ ।

**ਆਬਕਾਰੀ ਤੇ ਕਰ ਮੰਤਰੀ** : ਚੇਅਰਮੈਨ ਸਾਹਿਬ, ਜਦੋਂ ਬਹਿਲ ਜੀ ਉਠੇ ਤਾਂ ਮੈਂ ਸਮਝਦਾ ਸੀ ਕਿ ਉਹ ਮਨਿਸਟਰ ਰਹਿ ਚੁਕੇ ਹਨ ਉਹ ਕੋਈ ਸੋਚ ਸਮਝਕੇ ਗੱਲ ਕਰਨਗੇ ਪਰ ਜਿਹੜੀ ਉਨ੍ਹਾਂ ਨੇ ਗੱਲ ਕੀਤੀ ਹੈ ਉਸ ਨੂੰ ਸੁਣ ਕੇ ਬੜੀ ਹੈਰਾਨੀ ਹੋਈ ਹੈ । ਉਨ੍ਹਾਂ ਨੇ ਪੁੰਨ ਭੂਮੀ ਦਾ ਮਤਲਬ ਕੀ ਕੱਢਿਆ ਹੈ ? ਮੈਨੂੰ ਬੜਾ ਅਫਸੋਸ ਹੈ ਔਰ ਮੈਂ ਕਹਾਂਗਾ ਕਿ ਉਹ ਇਸ ਦਾ ਮਤਲਬ ਕਿਸੇ ਪੜ੍ਹੇ ਲਿਖੇ ਬੰਦੇ ਕੋਲੋਂ ਪੁੱਛ ਲੈਣ ਅਤੇ ਫਿਰ ਆਪਣੀ ਰਾਏ ਦੇਣ ਦੀ ਕੋਸ਼ਿਸ਼ ਕਰਨ ਪੁੰਨ ਦਾ ਮਤਲਬ ਹੈ ਪਵਿੱਤਰ । ਉਹ ਦੇਸ਼ ਦੀ ਭੂਮੀ ਨੂੰ ਪਵਿੱਤਰ ਮੰਨਦੇ ਹਨ । ਇਹ ਪਵਿੱਤਰ ਨੂੰ ਠੀਕ ਨਹੀਂ ਸਮਝਦੇ । ਪਤਾ ਨਹੀਂ ਇਨ੍ਹਾਂ ਨੂੰ ਪਵਿੱਤਰ ਦੀ ਥਾਂ ਅਪਵਿੱਤਰ ਸ਼ਬਦ ਅੱਛਾ ਲਗਦਾ ਹੈ ।

**ਸ੍ਰੀ ਹੁਕਮ ਚੰਦ** : ਚੇਅਰਮੈਨ ਸਾਹਿਬ, ਮੈਂ ਮੰਗ ਕਰਦਾ ਹਾਂ ਕਿ ਤੁਸੀਂ ਇਸ ਬਾਰੇ ਆਪਣੀ ਰੂਲਿੰਗ ਦਿਓ । ਇਹ ਦੋਨੋਂ ਜਣੇ ਰਿਜ਼ਾਈਨ ਕਰਨ । ਜਿਹੜਾ ਗਲਤ ਹੋਵੇ ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ । (ਵਿਘਨ)

**Comrade Satyapal Dang**. Mr. Chairman, I seek your protection (*Interruption*)

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਜਾਂ ਤੁਸੀਂ ਇਹ ਚੀਜ਼ ਐਕਸਪੰਜ ਕਰਾਓ . . .

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਖਾਹ ਮਖਾਹ ਕੰਟਰੋਵਰਸੀ ਛੇੜ ਲਈ ਹੈ । ਡਾਂਗ ਸਾਹਿਬ ਨੇ ਇੰਡੀਆ ਟੁ-ਡੇ ਦਾ ਹਵਾਲਾ ਦਿੱਤਾ ਹੈ । ( ਵਿਘਨ )

ਅਜਤੀਰੇ ਦਾ ਸਵਾਲ ਪੈਦਾ ਨਹੀਂ ਹੁੰਦਾ । ਇਸ ਗੱਲ ਨੂੰ ਹੁਣ ਛੱਡ ਦਿੱਤਾ ਜਾਵੇ । ਇਹ ਜਾਣ ਬੁਝ ਕੇ ਉਨ੍ਹਾਂ ਨੂੰ ਬੋਲਣ ਤੋਂ ਰੋਕਦੇ ਹਨ । ਹੋਰ ਕੋਈ ਝਗੜਾ ਨਹੀਂ ਹੈ ।

**Comrade Satyapal Dang**: Mr. Chairman, I seek your protection.

**ਸ਼੍ਰੀ ਹੁਕਮ ਚੰਦ**: ਚੇਅਰਮੈਨ ਸਾਹਿਬ, ਉਨ੍ਹਾਂ ਨੇ ਜ਼ਿਮੇਵਾਰੀ ਨਾਲ ਗੱਲ ਕਹੀ ਹੈ ਅਤੇ ਦੂਸਰੇ ਆਨਰੇਬਲ ਮੈਂਬਰ ਨੇ ਉਨ੍ਹਾਂ ਦਾ ਚੈਲੰਜ ਮੰਨ ਲਿਆ ਹੈ । ਫਿਰ ਉਨ੍ਹਾਂ ਨੇ ਕਿਹਾ ਕਿ ਮੈਂ ਰਿਜ਼ਾਈਨ ਦੇਣ ਨੂੰ ਤਿਆਰ ਹਾਂ । ਉਨ੍ਹਾਂ ਨੂੰ ਰਿਜ਼ਾਈਨ ਦੇਣਾ ਚਾਹੀਦਾ ਹੈ ।

**ਸਰਦਾਰ ਉਮਰਾਓ ਸਿੰਘ**: ਪੁਆਇੰਟ ਆਫ ਆਰਡਰ, ਸਰ । ਡਾਂਗ ਸਾਹਿਬ ਨੇ ਇਥੇ ਕੁਝ ਪੜ੍ਹ ਕੇ ਕੋਟ ਕੀਤਾ ਹੈ ਅਤੇ ਜ਼ਿਮੇਵਾਰੀ ਨਾਲ ਕਿਹਾ ਹੈ । ਅਗਰ ਉਸ ਨੂੰ ਕਿਸੇ ਨੇ ਚੈਲੰਜ ਕਰਨਾ ਹੈ ਤਾਂ ਰੂਲਜ਼ ਦੇ ਮੁਤਾਬਿਕ ਜੋ ਪਰੋਸੀਜਰ ਹੈ ਉਸ ਦੇ ਮੁਤਾਬਿਕ ਇਹ ਕਰਨ । ਇਹ ਪਰੋਸੀਜਰ ਦੇ ਮੁਤਾਬਕ ਮੋਸ਼ਨ ਲੈ ਆਉਣ ਅਤੇ ਫਿਰ ਉਸ ਨੂੰ ਸਾਬਤ ਕਰਨ । ਪਰ ਇਕੋ ਗੱਲ ਨੂੰ ਲੈ ਕੇ ਬਾਰ ਬਾਰ ਕਹੀ ਜਾਣਾ, ਇਹ ਠੀਕ ਨਹੀਂ ਹੈ ।

**ਸ਼੍ਰੀ ਸਭਾਪਤੀ**: ਤੁਸੀਂ ਉਨ੍ਹਾਂ ਦੇ ਖਿਲਾਫ ਕੋਈ ਮੋਸ਼ਨ ਲੈ ਆਓ ਜੇ ਕੋਈ ਐਸੀ ਗੱਲ ਹੈ । ਤੁਸੀਂ ਉਨ੍ਹਾਂ ਨੂੰ ਬੋਲਣ ਦਿਓ ।

**ਸ਼੍ਰੀ ਹਰਬੰਸ ਲਾਲ ਖੰਨਾ**: ਜਿਸ ਪੁਆਇੰਟ ਆਫ ਵਿਊ ਨਾਲ ਮੈਂ ਆਪਣੀ ਗੱਲ ਨੂੰ ਹਾਊਸ ਵਿਚ ਕਿਹਾ ਹੈ ਉਸ ਦੇ ਮੁਤਾਬਿਕ ਮੈਂ ਉਸ ਤੇ ਸਟਿਕ ਕਰਦਾ ਹੋਇਆ ਆਪਣੀ ਪਾਰਟੀ ਦੇ ਲੀਡਰ ਦੇ ਥਰੂ ਮੈਂ ਆਪਣਾ ਰੈਜ਼ਿਗਨੇਸ਼ਨ ਹਾਊਸ ਵਿਚ ਭੇਜਦਾ ਹਾਂ ।

( ਇਸ ਸਮੇਂ ਸ੍ਰੀ ਹਰਬੰਸ ਲਾਲ ਖੰਨਾ ਨੇ ਆਪਣਾ ਅਸਤੀਫਾ ਮੁੱਖ ਮੰਤਰੀ ਨੂੰ ਦੇ ਦਿੱਤਾ । ) (ਤਾੜੀਆਂ) (ਵਿਘਨ)

**ਸ਼੍ਰੀ ਹੰਸ ਰਾਜ ਸ਼ਰਮਾ**: ਇਹ ਰੈਜ਼ਿਗਨੇਸ਼ਨ ਹਾਊਸ ਦੀ ਟੇਬਲ ਤੇ ਰੱਖੋ । ( ਵਿਘਨ )

**ਚੌਧਰੀ ਕਾਂਸ਼ੀ ਰਾਮ**: * * *

**ਸ਼੍ਰੀ ਸਭਾ ਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਮਾਸਟਰ ਚੰਦ ਸਿੰਘ**: * * *

**ਸ਼੍ਰੀ ਸਭਾਪਤੀ**: ਜੋ ਇਹ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ ।

---

*Expunged/Not recorded as ordered by the Chair.

**ਕਾਮਰੇਡ ਸੱਤ ਪਾਲ ਡਾਂਗ:** ਜੋ ਮੈਂ ਕਿਹਾ ਹੈ ਮੈਂ ਉਸ ਤੇ ਸਟੈਂਡ ਕਰਦਾ ਹਾਂ ।

ਚੇਅਰਮੈਨ ਸਾਹਿਬ, ਮੈਂ ਅਗਲੇ ਪੁਆਇੰਟ ਤੇ ਆਉਂਦਾ ਹਾਂ । ਡਾਕਟਰ ਸਾਹਿਬ ਨੇ ਸਰਕਾਰ ਨੂੰ ਇਕ ਅਪੀਲ ਕੀਤੀ, ਖਾਸ ਕਰਕੇ ਚੀਫ਼ ਮਨਿਸਟਰ ਨੂੰ ਕਿ ਕੇਰਲਾ ਅਤੇ ਬੰਗਾਲ ਦੀ ਸਰਕਾਰ ਨੂੰ ਇਕ ਅਪੀਲ ਕੀਤੀ ਜਾਵੇ ...... !

**ਸਰਦਾਰ ਦਲਬੀਰ ਸਿੰਘ :** ਚੇਅਰਮੈਨ ਸਾਹਿਬ, ਹਾਊਸ ਵਿਚ ** ** ਨਹੀਂ ਬੋਲਣਾ ਚਾਹੀਦਾ । ਇਹ ** ** ਬੋਲ ਰਹੇ ਹਨ ।

**ਸ੍ਰੀ ਸਭਾਪਤੀ:** ਇਹ ** ਦਾ ਲਫਜ਼ ਐਕਸਪੰਜ ਕਰ ਦਿੱਤਾ ਜਾਵੇ । ਤੁਸੀਂ ਬੈਠੋ ਜੀ ।

**ਕਾਮਰੇਡ ਸੱਤ ਪਾਲ ਡਾਂਗ:** ਚੇਅਰਮੈਨ ਸਾਹਿਬ, ਮੈਂ ਸਾਰੇ ਦੋਸਤਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਮੈਂ ਕਿਹਾ ਹੈ ਮੈਂ ਉਸ ਤੇ ਸਟੈਂਡ ਕਰਦਾ ਹਾਂ ।

ਅਗਲੀ ਗਲ, ਚੇਅਰਮੈਨ ਸਾਹਿਬ, ਮੈਂ ਇਸ ਤੇ ਆਉਂਦਾ ਹਾਂ ਕਿ ਡਾਕਟਰ ਸਾਹਿਬ ਨੇ ਬੋਲਦਿਆਂ ਚੀਫ਼ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਇਥੇ ਸਰਵਸੰਮਿਤੀ ਨਾਲ ਮਤਾ ਪਾਸ ਕਰ ਲਿਆ ਜਾਵੇ ਅਤੇ ਮਤਾ ਪਾਸ ਕਰਕੇ ਕੇਰਲਾ ਅਤੇ ਬੰਗਾਲ ਦੀ ਸਰਕਾਰ ਨੂੰ ਕਿਹਾ ਜਾਵੇ । ਇਹ ਗਲ ਡਾਕਟਰ ਸਾਹਿਬ ਨੇ ਵਿਨੋਭਾ ਜੀ ਦੀ ਮਾਣ ਤੇ ਇਜ਼ਤ ਕਰਦਿਆਂ ਕਹੀ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਵਿਨੋਭਾ ਜੀ ਦਾ ਮਾਣ ਤੇ ਇਜ਼ਤ ਜਿੰਨੀ ਡਾਕਟਰ ਸਾਹਿਬ ਕਰਦੇ ਹਨ ਉਤਨੀ ਮੈਂ ਵੀ ਕਰਦਾ ਹਾਂ ਪਰ ਮੈਂ ਡਾਕਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਔਰ ਇਸ ਪਾਰਟੀ ਨੂੰ ਕਰਨਾ ਚਾਹੁੰਦਾ ਹਾਂ ਕਿ ਸਵਾਲ ਕੇਰਲਾ ਔਰ ਬੰਗਾਲ ਦਾ ਨਹੀਂ । ਸਵਾਲ ਇਹ ਹੈ ਕਿ ਹਿੰਦੁਸਤਾਨ ਵਿਚ ਵੱਖ ਵੱਖ ਧਰਮਾਂ ਦੇ ਲੋਕ ਰਹਿੰਦੇ ਹਨ । ਇਹ ਇਕ ਧਰਮ ਦਾ ਮਸਲਾ ਹੈ । (ਵਿਘਨ) ਸਾਡੇ ਹਿੰਦੁਸਤਾਨ ਵਿਚ 3 ਪ੍ਰਾਂਤ ਐਸੇ ਹਨ ਜਿਥੇ ਕ੍ਰਿਸਚਿਅਨਜ਼ ਦੀ ਅਕਸੀਰੀਅਤ ਹੈ ਕੀ ਉਥੇ ਵੀ ਪਾਬੰਧੀ ਲਗ ਸਕਦੀ ਹੈ ? ਇਸ ਦੇ ਬਾਰੇ ਕੇਰਲਾ ਵਿਚ ਵਾਜਿਬ ਹੱਦ ਤਕ ਪਾਬੰਧੀ ਹੈ, ਗੁਜਰਾਤ ਵਿਚ ਵੀ ਵਾਜਿਬ ਹੱਦ ਤਕ ਪਾਬੰਧੀ ਹੈ । ਹਿੰਦੁਸਤਾਤਨ ਦੀ ਸਰਕਾਰ ਨੇ ਇਸ ਦੇ ਬਾਰੇ ਕਿਹਾ, ਆਲ ਪਾਰਟੀਜ਼ ਡੈਲੀਗੇਸਨਜ਼ ਨੇ ਕਿਹਾ । ਜਨਤਾ ਪਾਰਟੀ ਦੇ ਪ੍ਰਧਾਨ ਸ੍ਰੀ ਚੰਦਰ ਸ਼ੇਖਰ ਜੀ ਨੇ ਜੋ ਕਿਹਾ ਉਹ ਦਰੁਸਤ ਹੈ । ਵਿਨੋਭਾ ਜੀ ਦੀ ਬਦਕਿਸਮਤੀ ਨਾਲ, ਇਹ ਗਲ ਠੀਕ ਨਹੀਂ । ਅਸੀਂ ਸਾਰੇ ਰਲ ਕੇ ਉਨ੍ਹਾਂ ਨੂੰ ਅਪੀਲ ਕਰੀਏ ਕਿ ਸਾਡਾ ਦੇਸ਼ ਇਕ ਧਰਮ ਦਾ ਦੇਸ਼ ਨਹੀਂ, ਇਸ ਦੇ ਵਿਚ ਵੱਖ ਵੱਖ ਧਰਮ ਦੇ ਲੋਕ ਰਹਿੰਦੇ ਹਨ । ਹਿੰਦੂ ਗਊ ਦੀ ਇਜ਼ੱਤ ਕਰਦੇ ਹਨ । ਅਸੀਂ ਸਾਰੇ ਇਕ ਦੂਜੇ ਦੇ ਧਰਮ ਦੀ ਇਜ਼ੱਤ ਕਰਦਿਆਂ, ਕਦਰ ਕਰਦਿਆਂ, ਉਨ੍ਹਾਂ ਨੂੰ ਅਪੀਲ ਕਰੀਏ । ਇਕ ਚੀਜ਼ ਨੂੰ ਇਕ ਧਰਮ ਦੀ ਸਰਕਾਰ ਬਣਾ ਕੇ ਕਾਨੂੰਨ ਨਾਲ ਲਾਗੂ ਕਰੀਏ ਇਹ ਗਲ ਠੀਕ ਨਹੀਂ । ਉਨ੍ਹਾਂ ਦੀ ਇਹ ਮੰਗ ਗਲਤ ਹੈ ਔਰ ਅਸੀਂ ਸਾਰੇ ਰਲ ਕੇ ਉਨ੍ਹਾਂ ਨੂੰ ਇਸ ਗਲ ਦੀਂ ਅਪੀਲ ਕਰੀਏ ਕਿ ਇਹ ਜਿਹੜਾ ਉਨ੍ਹਾਂ ਦਾ ਫੈਸਲਾ ਹੈ ਉਸ ਨੂੰ ਉਹ ਵਾਪਸ ਲੈਣ । (ਵਿਘਨ)

ਚੇਅਰਮੈਨ ਸਾਹਿਬ, ਮੈਂ ਹੁਣ ਪੁਲਿਸ ਐਡਮਨਿਸਟਰੇਸ਼ਨ ਦੀ ਗੱਲ ਤੇ ਆਉਂਦਾ ਹਾਂ । ਪੁਲਿਸ ਐਡਮਨਿਸਟਰੇਸ਼ਨ ਦੀ ਕੀ ਹਾਲਤ ਹੈ ਉਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ । ਇਹ ਠੀਕ ਹੈ ਕਿ ਜੋ ਇਸ ਸਰਕਾਰ ਦੇ ਅੰਕੜੇ ਦੱਸਦੇ ਹਨ ਉਸ ਦੇ ਮੁਤਾਬਿਕ 1978 ਦੇ

**Not Exp unged as ordered by the Chair-

ਵਿਚ 1977 ਦੇ ਨਾਲੋਂ ਸੀਰੀਅਸ ਕਰਾਈਮ ਘੱਟਿਆ ਹੈ । ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਟੋਟਲ ਕਰਾਈਮ ਵਧਿਆ ਹੈ । 51,249 ਦੇ ਮੁਕਾਬਲੇ ਵਿਚ 53,092, ਕਰਾਈਮ ਹੋਏ ਹਨ, 1978 ਵਿਚ ਅਸੀਂ ਇਨ੍ਹਾਂ ਕਰਾਈਮਜ਼ ਦਾ ਇਲਾਜ ਕਿਉਂ ਨਹੀਂ ਕਰਦੇ । ਮੇਰਾ ਇਕ 612 ਨੰਬਰ ਦਾ ਸਵਾਲ ਸੀ ਜਿਸ ਦੇ ਜਵਾਬ ਵਿਚ 1 ਜੁਲਾਈ 1977 ਤਕ ਦੀ ਅੱਪ ਟੂ ਡੇਟ ਇਨਫਰਮੇਸ਼ਨ ਪਿਛਲੇ ਸੈਸ਼ਨ ਵਿਚ ਮੈਨੂੰ ਦਿੱਤੀ ਗਈ। ਜਿਸ ਦੇ ਵਿਚ ਦੱਸਿਆ ਗਿਆ ਕਿ ਪੁਲਿਸ ਦੇ ਅਫ਼ਸਰਾਂ ਨੇ ਕਿੰਨੇ ਕਰਾਈਮ ਕੀਤੇ, ਇਸ ਦੇ ਬਾਰੇ ਜ਼ਿਲ੍ਹਾ-ਵਾਰ ਇਨਫਰਮੇਸ਼ਨ ਸਦਨ ਦੀ ਮੇਜ਼ ਤੇ ਰਖੀ ਗਈ । 189 ਕਰਾਈਮਜ਼ ਸੀਰੀਅਸ ਨੇਚਰ ਦੇ ਮਰਡਰ, ਰੇਪ ਐਂਡ ਅਦਰ ਕਰਾਈਮਜ਼ ਜੋ ਹਨ ਇਹ ਪੁਲਿਸ ਅਫ਼ਸਰਾਂ ਨੇ ਕੀਤੇ ਹਨ । ਇਕ ਮੈਂ ਸਵਾਲ ਕੀਤਾ ਸੀ ਕਿ ਕਿੰਨੇ ਪੁਲਿਸ ਅਫ਼ਸਰ ਹਨ ਜਿਨ੍ਹਾਂ ਨੇ ਕਰਾਈਮ ਕੀਤੇ ਪਰ ਉਨ੍ਹਾਂ ਨੂੰ ਸਸਪੈਂਡ ਨਹੀਂ ਕੀਤਾ ਗਿਆ, ਗੱਦੀ ਦੇ ਉਤੇ ਰਹਿਣ ਦਿੱਤਾ ਗਿਆ ਹੈ। ਚੇਅਰਮੈਨ ਸਾਹਿਬ, ਉਨ੍ਹਾਂ ਨੂੰ ਸਸਪੈਂਡ ਤਾਂ ਕੀ ਕਰਨਾ ਸੀ ਉਨ੍ਹਾਂ ਨੂੰ ਪ੍ਰੋਮੋਸ਼ਨਾਂ ਵੀ ਮਿਲ ਗਈਆਂ । ਫਿਰ ਕਰਾਈਮ ਦੀ ਹਾਲਤ ਕਿਸ ਤਰ੍ਹਾਂ ਠੀਕ ਹੋਵੇ । ਇਕ ਸਵਾਲ ਮੇਰਾ ਸਟਾਰਡ ਸੀ ਫਿਰ ਅਨਸਟਾਰਡ ਹੋ ਗਿਆ ਉਸ ਦੇ ਵਿਚ ਪੁੱਛਿਆ ਸੀ ਕਿ ਕਿੰਨਿਆਂ ਨੂੰ ਪ੍ਰੋਮੋਸ਼ਨਾਂ ਦਿੱਤੀਆਂ ਗਈਆਂ । ਇਕ ਹੋਰ ਸਟਾਰਡ ਸਵਾਲ ਨੰਬਰ 640 ਸੀ । ਪਿਛਲੇ ਸੈਸ਼ਨ ਦਾ ਇਹ ਵੀ ਸਵਾਲ ਸੀ ਕਿ ਪੁਲਿਸ ਕਸਟਡੀ ਵਿਚ ਇਸ ਸਰਕਾਰ ਦੇ ਪਾਵਰ ਵਿਚ ਆਉਣ ਤੋਂ ਬਾਅਦ ਕਿੰਨੇ ਬੰਦੇ ਮਰੇ ਹਨ । ਇਹ ਵੀ ਗਿਣਤੀ 5-6 ਦੇ ਕਰੀਬ ਦੱਸੀ ਹੈ । (ਘੰਟੀ) ਇਸ ਲਈ, ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜਦੋਂ ਤਕ ਪੁਲਿਸ ਨੂੰ ਠੀਕ ਨਹੀਂ ਕੀਤਾ ਜਾਂਦਾ, ਪੁਲਿਸ ਦੇ ਵਿਚ ਸੁਧਾਰ ਨਹੀਂ ਹੁੰਦਾ ਉਦੋਂ ਤਕ ਪੰਜਾਬ ਵਿਚ ਇਹੋ ਜਿਹੀਆਂ ਚੀਜ਼ਾਂ ਵਾਪਰਨ ਤੋਂ ਨਹੀਂ ਹੱਟਣਗੀਆਂ । ਪਟਿਆਲੇ ਵਿਚ ਕੀ ਹੋਇਆ ? ਪੁਲਿਸ ਵਾਲੇ ਕਹਿੰਦੇ ਹਨ ਕਿ ਇਹ ਮਾਮਲਾ ਗਲਤ ਹੈ । ਜੇ ਇਹ ਗਲਤ ਹੈ ਤਾਂ ਪੁਲਿਸ ਦੇ ਕਹੇ ਤੇ ਕਿਸੇ ਨੇ ਗ਼ਲਤ ਨਹੀਂ ਮੰਨਣਾ, ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਜਿਸ ਤੋਂ ਪਤਾ ਲਗੇ ਕਿ ਇਹ ਮਾਮਲਾ ਗਲਤ ਹੈ ਜਾਂ ਠੀਕ ਹੈ (ਘੰਟੀ) ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਦੇਖਣ ਕਿ ਇਸ ਵੇਲੇ ਪੰਜਾਬ ਕਿਸ ਪਾਸੇ ਨੂੰ ਜਾ ਰਿਹਾ ਹੈ। ਅੱਜ ਅਕਾਲੀ ਪਾਰਟੀ ਦਾ ਹਰ ਬੰਦਾ ਆਪਣੇ ਆਪ ਨੂੰ ਰੂਲਰ ਸਮਝਦਾ ਹੈ ਜਿਸ ਤਰ੍ਹਾਂ ਬਚੇ ਸਿੱਕੇ ਦਾ ਰਾਜ ਹੈ । ਚੰਡੀਗੜ੍ਹ ਵਿਚ ਇਕ ਲੈਜਿਸਲੇਟਰ ਓਵਰ ਟੇਕ ਕਰ ਰਿਹਾ ਸੀ, ਉਸ ਨੇ ਡਰਾਈਵਰ ਨੂੰ ਕੁੱਟਿਆ ਮਾਰਿਆ ਔਰ ਚੰਡੀਗੜ੍ਹ ਦੀ ਪੁਲਿਸ ਉਸ ਨੂੰ ਗ੍ਰਿਫਤਾਰ ਕਰਨ ਵਾਸਤੇ ਇਜਾਜ਼ਤ ਮੰਗਦੀ ਫਿਰਦੀ ਹੈ । ਲੁਧਿਆਣੇ ਦੀ ਕਹਾਣੀ ਬਾਰੇ ਸਵੇਰੇ ਬਹੁਤ ਕੁਝ ਕਿਹਾ ਜਾ ਚੁਕਾ ਹੈ ਮੈਂ ਉਨ੍ਹਾਂ ਗੱਲਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਪੁਲਿਸ ਨੂੰ ਵਕਤ ਸਿਰ ਕੰਟਰੋਲ ਨਹੀਂ ਕਰਦੇ ਤਾਂ ਹਾਲਾਤ ਹੋਰ ਖ਼ਰਾਬ ਹੋਣਗੇ । ਜੇ ਅਕਾਲੀ ਪਾਰਟੀ ਦਾ ਹਰ ਬੰਦਾ ਆਪਣੇ ਆਪ ਨੂੰ ਰੂਲਰ ਸਮਝੇਗਾ ਤਾਂ ਇਸ ਦੇ ਕੰਸੀਕੁਐਨਸਿਜ਼ ਬੁਰੇ ਹੋਣਗੇ। ਪਟਿਆਲੇ ਵਿਚ ਜੋ ਪਰਸੋਂ ਹੋਇਆ ਉਹ ਬੜਾ ਡੇਂਜਰਸ ਹੈ । ਇਕ ਲੈਜਿਸਲੇਟਰ ਅਕਾਲੀ ਲੀਡਰ ਦੇ ਜਵਾਈ ਦੇ ਕਹਿਣ ਤੇ ਪੁਲਿਸ ਨੇ ਘਰਾਂ ਵਿਚ ਜਾ ਕੇ ਕੁਟਿਆ । ਮੈਂ ਪੰਜਾਬ ਦੀ ਬਿਹਤਰੀ ਲਈ ਚੀਫ਼ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਆਪਣੀ ਐਡਮਨਿਸਟਰੇਸ਼ਨ ਨੂੰ ਠੀਕ ਕਰਨ । (ਵਿਘਨ)

**ਸਰਦਾਰ ਸਰਦਾਰਾ ਸਿਘ ਕੋਹਲੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਤਾਂ ਉਥੇ ਮੌਜੂਦ ਨਹੀਂ ਸੀ, ਮੈਂ ਤਾਂ ਪੰਜਾ ਸਾਹਿਬ ਗਿਆ ਹੋਇਆ ਸੀ । ਇਹ ਮੇਰਾ ਨਾਮ ਕਿਉਂ ਲੈਂਦੇ ਹਨ ?

**ਸ੍ਰੀ ਸਭਾਪਤੀ** : ਉਨ੍ਹਾਂ ਨੇ ਤੁਹਾਡਾ ਨਾਮ ਤਾਂ ਨਹੀਂ ਲਿਆ ।

**ਇਕ ਆਵਾਜ਼** : ਚੋਰ ਦੀ ਦਾੜ੍ਹੀ ਵਿਚ ਤਿਨਕਾ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਤੁਹਾਡਾ ਨਾਮ ਤਾਂ ਨਹੀਂ ਲਿਆ ।

ਚੇਅਰਮੈਨ ਸਾਹਿਬ, ਡਵੀਜ਼ਨਾਂ ਤੋਂ ਕਮਿਸ਼ਨਰ ਹਟਾ ਦਿੱਤੇ ਹਨ, ਇਹ ਦਰੁਸਤ ਹੈ ਪਰ ਮੈਂ ਚੀਫ਼ ਮਨਿਸਟਰ ਸਾਹਿਬ' ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਡੀ. ਆਈ. ਜੀ. ਪੁਲਿਸ ਕੀ ਕੰਮ ਕਰਦਾ ਹੈ, ਇਸ ਦੀ ਵੀ ਲੋੜ ਨਹੀਂ ਹੈ । (ਵਿਘਨ) ਅਗਰ ਉਸ ਨੂੰ ਹਟਾ ਦੇਣ ਤਾਂ ਇਸ ਦੇ ਨਾਲ ਪੈਸਾ ਵੀ ਬਚੇਗਾ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਸੰਗੀਨ ਕਰਾਈਮਜ਼ ਵੀ ਘਟਣ ਗੇ ਅਤੇ ਪੁਲਿਸ ਵਿਚ ਕੰਮ ਵੀ ਠੀਕ ਚਲੇਗਾ । ਮੈਂ ਐਡਮਨਿਸਟਰੇਸ਼ਨ ਦੀ ਗੱਲ ਕਰ ਰਿਹਾ ਸੀ । ਮੈਂ, ਚੇਅਰਮੈਨ ਸਾਹਿਬ, ਬੜੀਆਂ ਮਿਸਾਲਾਂ ਦੇ ਸਕਦਾ ਹਾਂ । (ਘੰਟੀ) (ਵਿਘਨ) ਅੰਮ੍ਰਿਤਸਰ ਦੇ ਵਿਚ ਇਕ ਕਾਲੋਨੀ ਵਿਚ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੇ ਕਰਜ਼ਾ ਦਿੱਤਾ ਹੈ । ਲੇਬਰ ਦਾ ਮਹਿਕਮਾ ਕੋਈ ਕਰਜ਼ਾ ਦੇਣ ਨੂੰ ਤਿਆਰ ਨਹੀਂ ਹੈ । 2 ਸਾਲ ਦਾ ਸੂਦ ਪਈ ਜਾਂਦਾ ਹੈ । ਇਹ ਐਡਮਨਿਸਟਰੇਸ਼ਨ ਅਜੀਬ ਹੈ ? ਫਿਰ ਨਇਆ ਨੰਗਲ ਇਕ ਪਲਾਂਟ ਲਾਉਣ ਦੀ ਸਕੀਮ ਹੈ । ਉਸ ਦੇ ਲਈ ਜ਼ਮੀਨ ਐਕੁਆਇਰ ਕਰਨ ਲਈ ਆਰਡਰ ਕਰ ਦਿੱਤੇ । ਉਨ੍ਹਾਂ ਨੂੰ ਨਾ ਕੋਈ ਮੁਆਵਜ਼ਾ ਦਿੱਤਾ ਹੈ ਅਤੇ ਨਾ ਕੋਈ ਹੋਰ ਚੀਜ਼ ਦਿੱਤੀ ਹੈ । ਉਥੇ ਕਿਸਾਨ ਰੋਈ ਜਾਂਦੇ ਹਨ । ਚੀਫ ਮਨਿਸਟਰ ਸਾਹਿਬ ਕੋਲ ਮੈਂ ਬੇਨਤੀ ਕੀਤੀ, ਇਨ੍ਹਾਂ ਨੇ ਕਿਹਾ ਕਿ ਮੈਂ ਤੁਹਾਡੇ ਨਾਲ ਸਹਿਮਤ ਹਾਂ । (ਘੰਟੀ) ਉਹ ਵਡਾ ਆਦਮੀ ਹੈ 10-15 ਹਜ਼ਾਰ ਰੁਪਿਆ ਜ਼ਿਲ੍ਹੇ ਦੇ ਡੀ. ਸੀ. ਨੂੰ ਰੈਡ ਕਰਾਸ ਦੇ ਨਾਮ ਤੇ ਦੇ ਦਿੱਤੇ । ਉਥੇ ਮੇਲਾ ਲਾਇਆ ਗਿਆ । ਸ਼ਰਾਬਾਂ ਉਥੇ ਪੀਤੀਆਂ ਗਈਆਂ, ਨੰਗੇ ਡਾਂਸ ਉਥੇ ਹੋਏ ਅਤੇ ਹੋਰ ਕੀ ਕੁਝ ਨਹੀਂ ਹੋਇਆ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦੱਸਿਆ, ਮੈਂ ਚੀਫ਼ ਮਨਿਸਟਰ ਸਾਹਿਬ ਦਾ ਸ਼ੁਕਰਗੁਜ਼ਾਰ ਹਾਂ ਕਿ ਚੀਫ਼ ਮਨਿਸਟਰ ਸਾਹਿਬ ਨੇ ਮੇਰੇ ਸਾਹਮਣੇ ਚੀਫ਼ ਸੈਕਟਰੀ ਸਾਹਿਬ ਨੂੰ ਕਿਹਾ ਕਿ ਹੁਣੇ ਹੀ ਆਰਡਰ ਕਰੋ ਕਿ ਇਹ ਮੇਲੇ ਬੰਦ ਹੋਣੇ ਚਾਹੀਦੇ ਹਨ । (ਘੰਟੀ) ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਮੇਲੇ ਉਸੇ ਤਰ੍ਹਾਂ ਚਲ ਰਹੇ ਹਨ । ਉਸੇ ਢੰਗ ਨਾਲ ਕੰਮ ਚਲ ਰਿਹਾ ਹੈ । ਮੈਂ ਜਿੰਨੀਆਂ ਕਹੋ ਹੋਰ ਐਡਮਨਿਸਟਰੇਸ਼ਨ ਦੀਆਂ ਮਿਸਾਲਾਂ ਦੇ ਸਕਦਾ ਹਾਂ । ਇਥੇ ਪਬਲਿਕ ਸੈਕਟਰ ਬਾਰੇ ਕਿਹਾ ਗਿਆ ਹੈ ।

**ਸ੍ਰੀ ਸਭਾਪਤੀ** : ਡਾਂਗ ਸਾਹਿਬ, ਹੁਣ ਵਾਈਂਡ ਅੱਪ ਕਰੋ ।

**ਕਾਮਰੇਡ ਸੱਤ ਪਾਲ ਡਾਂਗ** : ਜਾਂ ਤਾਂ ਹਾਊਸ ਦਾ ਟਾਈਮ ਐਕਸਟੈਂਡ ਕਰ ਲਓ ਜਾਂ ਫਿਰ ਮੈਨੂੰ ਕੱਲ੍ਹ ਬੋਲਣ ਦੀ ਇਜਾਜ਼ਤ ਦਿੱਤੀ ਜਾਵੇ । ਮੈਂ 10 ਮਿੰਟ ਹੋਰ ਲਵਾਂਗਾ । (ਵਿਘਨ)

ਪਬਲਿਕ ਸੈਕਟਰ ਵਿਚ ਮਿਸ-ਮਨੇਜਮੈਂਟ ਕਰਕੇ ਫਾਇਦਾ ਨਹੀਂ ਪਹੁੰਚਦਾ । ਅਫਸਰ ਚੰਗੇ ਨਹੀਂ, ਇਸ ਕਰਕੇ ਚੰਗਾ ਕੰਮ ਨਹੀਂ ਕੀਤਾ ਜਾਂਦਾ । ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਟੇਟ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਵਿਚੋਂ ਅਫਸਰ ਹਟਾ ਦਿੱਤੇ, ਮੈਨੂੰ ਇਸ ਤੇ ਕੋਈ ਇਤਰਾਜ਼ ਨਹੀਂ । ਲੇਕਿਨ ਉਥੇ ਲਾਇਆ ਕਿਹੜਾ, ਮਿਸਟਰ ਪਰੂਥੀ । ਫਿਰ ਗੁਪਤਾ ਸਾਹਿਬ ਲੁੱਟ ਕੇ ਖਾ ਗਏ । ਉਸ ਨੂੰ ਡਾਇਰੈਕਟਰ ਲਗਾ ਦਿੱਤਾ । ਉਨ੍ਹਾਂ ਦਾ ਕੰਮ ਤਾਂ ਲੁਟਣਾ ਹੀ ਹੈ । ਇਸੇ ਤਰ੍ਹਾਂ ਲੁਧਿਆਣਾ ਵਿਚ ਇਕ ਰੂਲਿੰਗ ਪਾਰਟੀ ਦਾ ਲੀਡਰ ਹੈ ਜਿਸ ਦੇ ਖਿਲਾਫ ਸਟੇਨਲੈਸ ਸਟੀਲ ਦਾ ਕੋਟਾ ਗਲਤ ਲੈਣ ਕਰਕੇ ਕੇਸ ਰਜਿਸਟਰ ਹੋਇਆ ਹੋਇਆ ਸੀ, ਇਸ ਸਰਕਾਰ ਨੇ ਆ ਕੇ ਉਹ ਕੇਸ ਵਾਪਸ ਲਿਆ । ਪ੍ਰਾਸੀਕਿਊਸ਼ਨ ਕਰਨ ਦੀ ਥਾਂ ਮੁੜ ਕੇ ਉਸ ਬੰਦੇ ਨੂੰ ਪੰਜਾਬ ਸਟੇਟ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਦਾ ਡਾਇਰੈਕਟਰ ਬਣਾ ਦਿਤਾ । ਇਸੇ ਤਰ੍ਹਾਂ ਸੈਂਟਰ ਦੀ ਸਕੀਮ ਹੇਠਾਂ ਡਿਸਟ੍ਰਿਕਟ ਇੰਡਸਟਰੀ ਸੈਂਟਰਜ਼ ਬਣਾਉਣੇ ਸਨ । ਉਸ ਦੀ ਕੁਆਲੀਫੀਕੇਸ਼ਨ ਟੇਲਰਡ ਕੀਤੀ ਕਿ ਜਿਹੜਾ ਆਦਮੀ ਡਾਇਰੈਕਟਰ ਰਿਹਾ ਹੋਵੇ ਦੋ ਮਹੀਨੇ ਜਾਂ 6 ਮਹੀਨੇ । ਡਾਇਰੈਕਟਰ ਉਹ ਲਗਾਏ ਜਿਹੜੇ ਕਿ ਖਾਸ ਮਨਜ਼ੂਰੇ ਨਜ਼ਰ ਸਨ......

**Mr. Chairman** : The House stands adjourned till 9.00 A.M. on Wednesday, the 18th April, 1979.

*1.30 P.M. *(The Sabha then *adjourned till 9.00 A. M. on Wednesday, the 18th April 1979.)*

---

1252—8-2-80—305 ਕਾਪੀ ਪੰਜਾਬ ਸਰਕਾਰ ਪਰੈਸ, ਪਟਿਆਲਾ ।

# PUNJAB VIDHAN SABHA

## DEBATES

*18th April, 1979*

Vol. I—No. 14

## OFFICIAL REPORT




CONTENTS

*Wednesday, the 18th April, 1979*



**Punjab Vidhan Sabha Secretariat, Chandigarh.**

Price : Rs. 41·00

# PUNJAB VIDHAN SABHA

*Wednesday, the 18th April, 1979*

---

*The Vidhan Sabha met in the Punjab Vidhan Sabha Hall, Vidhan Bhavan, Chandigarh, at 9-00 A. M. of the Clock. Mr. Speaker (Sardar Ravi Inder Singh) in the Chair*

---

## STARRED QUESTIONS AND ANSWERS

**ਨਿਸ਼ਾਨ ਵਾਲੇ ਪ੍ਰਸ਼ਨ ਨੰ : 1229 ਅਤੇ 1217**

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ ।)

---

**ਪਨਸਪ ਦੀਆਂ ਦੁਕਾਨਾਂ ਵਿਚ ਦਾਲਾਂ ਦੀ ਘਾਟ**

*1511. **ਸਰਦਾਰ ਦਲੀਪ ਸਿੰਘ ਪਾਂਧੀ** : ਕੀ ਖੁਰਾਕ ਤੇ ਸਪਲਾਈਜ਼ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਕੀ ਪਨਸਪ ਦੀਆਂ ਦੁਕਾਨਾਂ ਵਿਚ ਦਾਲਾਂ ਦੀ ਬਹੁਤ ਘਾਟ ਹੈ, ਜੇ ਕਰ ਐਸਾ ਹੈ, ਤਾਂ ਇਸ ਦੇ ਕੀ ਕਾਰਨ ਹਨ ਤੇ ਇਸ ਘਾਟ ਨੂੰ ਖਤਮ ਕਰਨ ਲਈ ਚੁਕੇ ਜਾ ਰਹੇ ਕਦਮਾਂ ਦਾ ਵੇਰਵਾ ਦਿੱਤਾ ਜਾਵੇ ?

**ਸਰਦਾਰ ਹਰਭਜਨ ਸਿੰਘ** : ਨਹੀਂ ਜੀ । ਅਲਬੱਤਾ ਮਹੀਨਾ ਦਸੰਬਰ, 1978/ਜਨਵਰੀ, 1979 ਵਿਚ ਧੋਤੀ ਮੂੰਗੀ ਦੀ ਮਾਮੂਲੀ ਜਿਹੀ ਕਮੀ ਸੀ; ਕਿਉਂਕਿ ਹੈਫਡ, ਅੰਬਾਲਾ ਦੇ ਦਾਲ ਪਲਾਂਟ ਤੋਂ ਲੋੜੀਂਦੀ ਸਪਲਾਈ ਉਪਲਭਧ ਨਹੀਂ ਸੀ । ਭਵਿੱਖ ਵਿਚ ਧੋਤੀ ਮੂੰਗੀ ਦੀ ਦਾਲ ਦੀ ਸਪਲਾਈ ਨੂੰ ਯਕੀਨੀ ਬਣਾਉਣ ਲਈ ਲੋੜੀਂਦੇ ਕਦਮ ਚੁਕੇ ਗਏ ਹਨ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਆਉਣ ਵਾਲੇ ਸਮੇਂ ਵਿਚ ਲੋੜੀਂਦੇ ਕਦਮ ਚੁਕੇ ਜਾਣਗੇ । ਇਕ ਤਾਂ ਇਸ ਦਾ ਵੇਰਵਾ ਦੇਣ ਕਿ ਕਿਹੜੇ ਕਦਮ ਚੁਕੇ ਜਾਣਗੇ ਤਾਂ ਕਿ ਆਇੰਦਾ ਦਾਲਾਂ ਦੀ ਸ਼ਾਰਟੇਜ ਇਥੇ ਨਾ ਹੋਵੇ । ਜੇਕਰ ਪ੍ਰਾਈਵੇਟ ਦੁਕਾਨਾਂ ਤੇ ਘਿਉ, ਆਟਾ ਅਤੇ ਦਾਲਾਂ ਆਮ ਮਿਲ ਸਕਦੀਆਂ ਹਨ ਤਾਂ ਕੀ ਕਾਰਨ ਹੈ ਕਿ ਕੋਆਪਰੇਟਿਵ ਸੋਸਾਇਟੀਆਂ ਰਾਹੀਂ ਜਿਹੜੀਆਂ ਇਨ੍ਹਾਂ ਦੀਆਂ ਦੁਕਾਨਾਂ ਚੱਲ ਹੋ ਰਹੀਆਂ ਹਨ, ਉਨ੍ਹਾਂ ਨੂੰ ਇਨ੍ਹਾਂ ਦਾ ਮਹਿਕਮਾ ਇਹ ਚੀਜ਼ਾਂ ਦੇਂਦਾ ਹੈ, ਉਥੇ ਕਿਉਂ ਨਹੀਂ ਇਹ ਮਿਲਦੀਆਂ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਾਰਕੀਟ ਨਾਲੋਂ ਸਾਡੀਆਂ ਦੁਕਾਨਾਂ ਤੇ ਦਾਲਾਂ ਸੱਸਤੀਆਂ ਮਿਲਦੀਆਂ ਹਨ। ਸਾਡੇ ਕੋਲ ਪਹਿਲਾਂ ਮੂੰਗੀ ਧੋਤੀ ਦੀ ਦਾਲ ਬਣਾਉਣ ਵਾਲਾ ਪਲਾਂਟ ਨਹੀਂ ਸੀ ਅਤੇ ਅਸੀਂ ਹੈਫਡ ਕੋਲੋਂ ਅੰਬਾਲੇ ਵਿਚੋਂ ਇਹ ਦਾਲ ਦਲਵਾਉਂਦੇ ਸੀ। ਉਥੇ ਕੰਮ ਦੇ ਰਸ਼ ਕਾਰਨ, ਦੇਰੀ ਹੋ ਗਈ ਅਤੇ ਸਾਨੂੰ ਵਕਤ ਸਿਰ ਦਾਲਾਂ ਪੀਸ ਕੇ ਨਹੀਂ ਦਿੱਤੀਆਂ ਗਈਆਂ। ਹੁਣ ਅਸੀਂ ਆਪਣਾ ਪਲਾਂਟ ਲਗਾ ਲਿਆ ਹੈ। ਹੁਣ ਕੋਈ ਦਿੱਕਤ ਨਹੀਂ ਆਵੇਗੀ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਐਸੀਆਂ ਸ਼ਿਕਾਇਤਾਂ ਇਨ੍ਹਾਂ ਨੂੰ ਮਿਲੀਆਂ ਹਨ ਕਿ ਪਨਸੱਪ ਦੀਆਂ ਦੁਕਾਨਾਂ ਤੇ ਚੰਗੀਆਂ ਦਾਲਾਂ ਦਾ ਸਟਾਕ ਕੁਝ ਕਰਮਚਾਰੀ ਮੰਦੇ ਸਟਾਕ ਨਾਲ ਤਬਦੀਲ ਕਰ ਲੈਂਦੇ ਹਨ ਅਤੇ ਆਪਣਾ ਜ਼ਾਤੀ ਨਫਾ ਕਮਾਉਂਦੇ ਹਨ ? ਕੀ ਵਕਤਨ ਫਵਕਤਨ ਪਨਸੱਪ ਦੀਆਂ ਦੁਕਾਨਾਂ ਤੇ ਇਨ੍ਹਾਂ ਦਾਲਾਂ ਦੇ ਨਮੂਨੇ ਲਏ ਗਏ ਹਨ ਤਾਂਕਿ ਉਹ ਇਨ੍ਹਾਂ ਦਾਲਾਂ ਵਿਚ ਤਬਦੀਲੀ ਨਾ ਕਰ ਸਕਣ ? ਜੇ ਕਰ ਅਜਿਹੀ ਕੋਈ ਕਾਰਵਾਈ ਹੋਈ ਹੈ ਤਾਂ ਉਸ ਦਾ ਵੇਰਵਾ ਦਸਿਆ ਜਾਵੇ।

**ਮੰਤਰੀ :** ਮੈਂ ਆਪ ਵੀ ਪਰਸਨਲੀ ਇਹ ਚੈਕ ਕੀਤੀਆਂ ਹਨ ਪਰ ਨਮੂਨੇ ਮੈਂ ਨਾਲ ਲੈ ਕੇ ਨਹੀਂ ਆਇਆ। ਵੈਸੇ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਲਿਖਤੀ ਰੂਪ ਵਿਚ ਮੈਨੂੰ ਨਹੀਂ ਮਿਲੀ ਕਿ ਦਾਲ ਬਾਹਰ ਵੇਚੀ ਗਈ ਹੋਵੇ। ਜੇ ਕੋਈ ਸ਼ਿਕਾਇਤ ਆਵੇਗੀ ਤਾਂ ਜ਼ਰੂਰ ਐਕਸ਼ਨ ਲਵਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਇਨ੍ਹਾਂ ਕੋਲ ਤਾਂ ਸਮਾਂ ਹੈ ਨਹੀਂ ਕਿ ਸਾਰੀਆਂ ਦੁਕਾਨਾਂ ਤੇ ਜਾ ਕੇ ਚੈਕ ਕਰਨ, ਕੀ ਕੋਈ ਫਲਾਇੰਗ ਸਕੁਏਡ ਬਣਾਉਣਗੇ ? ਇਹ ਬੜੀ ਐਸੈਂਸ਼ੀਅਲ ਕਮਾਡਿਟੀ ਹੈ। ਬੱਸੀ ਪਠਾਣਾ ਦੀ ਖਬਰ ਅਜ ਆਈ ਹੈ ਕਿ ਉਥੇ ਘਿਓ ਗਾਇਬ ਹੈ, ਸਮਾਣੇ ਦੀ ਖਬਰ ਹੈ ਕਿ ਉਥੇ ਜਿਹੜੀ ਕਣਕ 'ਫੂਡ ਫਾਰ ਵਰਕ' ਸਕੀਮ ਅਧੀਨ ਮਿਲਦੀ ਹੈ ਉਹ ਬਲੈਕ ਵਿਚ ਵਿਕ ਰਹੀ ਹੈ। ਬੜੀਆਂ ਸੀਰੀਅਸ ਖਬਰਾਂ ਅਡੱਲਟਰੇਸ਼ਨ ਦੀਆਂ ਆ ਰਹੀਆਂ ਹਨ। ਪ੍ਰਾਈਵੇਟ ਦੁਕਾਨਾਂ ਤੇ ਇਨ੍ਹਾਂ ਕਮਾਡਿਟੀਜ਼ ਦੀ ਕੋਈ ਸ਼ਾਰਟੇਜ ਨਜ਼ਰ ਨਹੀਂ ਆਉਂਦੀ। ਸਰਕਾਰ ਦੀਆਂ ਦੁਕਾਨਾਂ ਤੇ ਇਨ੍ਹਾਂ ਚੀਜ਼ਾਂ ਦੀ ਕਿਉਂ ਸ਼ਾਰਟੇਜ ਰਹਿੰਦੀ ਹੈ। ਕੀ ਵਜ਼ੀਰ ਸਾਹਿਬ ਗਰੰਟੀ ਦੇਣਗੇ ਕਿ ਅੱਗੇ ਤੋਂ ਇਨ੍ਹਾਂ ਚੀਜ਼ਾਂ ਦੀ ਸ਼ਾਰਟੇਜ ਨਹੀਂ ਆਵੇਗੀ ?

**ਮੰਤਰੀ :** ਪ੍ਰਾਈਵੇਟ ਦੁਕਾਨਾਂ ਵਾਲੇ ਤਾਂ ਮਹਿੰਗੇ ਭਾਅ ਲੈ ਕੇ ਵੀ ਪ੍ਰਾਫਿਟ ਤੇ ਵੇਚਦੇ ਹਨ। ਪਰ ਅਸੀਂ ਤਾਂ 2 ਅਕਤੂਬਰ, 1977 ਨੂੰ ਜੋ ਨਿਰਖ ਮੁਕੱਰਰ ਕੀਤੇ ਸਨ, ਉਨ੍ਹਾਂ ਤੇ ਹੀ ਇਹ ਚੀਜ਼ਾਂ ਲੋਕਾਂ ਨੂੰ ਦੇਣੀਆਂ ਹਨ। ਮੂੰਗੀ ਧੋਤੀ ਜੇ ਅਸੀਂ ਮਾਰਕਿਟ ਤੋਂ ਲੈਂਦੇ ਸੀ ਤਾਂ ਮਹਿੰਗੀ ਪੈਂਦੀ ਸੀ ਇਸ ਲਈ ਅਸੀਂ ਆਪਣਾ ਦਾਲ ਪੀਸ਼ਣ ਵਾਲਾ ਪਲਾਂਟ ਲਗਾ ਲਿਆ ਹੈ। ਵੈਸੇ ਅਸੀਂ ਫਲਾਇੰਗ ਸਕੁਏਡ ਵੀ ਮੁਕਰੱਰ ਕੀਤਾ ਹੈ। ਉਹ ਵੀ ਵੇਲੇ ਕੁਵੇਲੇ ਚੈਕਿੰਗ ਕਰਦਾ ਹੈ। ਬਾਕੀ ਮੈਂ ਇਨ੍ਹਾਂ ਦੀ ਗਿਆਤ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਆਪਣੇ ਸਾਰੇ ਜ਼ਿਲ੍ਹਿਆਂ ਦੇ ਡੀ. ਸੀਜ਼ ਅਤੇ ਡੀ.ਐਫ. ਸੀਜ਼ ਨੂੰ ਇਨਸਟਰੱਕਸ਼ਨਜ਼ ਦੇ ਦਿਤੀਆਂ ਹਨ ਕਿ ਉਹ 3 ਤੋਂ ਲੈ ਕੇ 5 ਮੈਂਬਰਾਂ ਤਕ ਦੀਆਂ ਨਿਗਰਾਨ ਕਮੇਟੀਆਂ, ਹਰ ਡਿਪੂ ਤੇ

ਜਿਥੋਂ ਐਸੀਆਂ ਚੀਜ਼ਾਂ ਮਿਲਦੀਆਂ ਹਨ, ਬਣਾਉਣ ਤਾਂ ਕਿ ਉਹ ਵੀ ਇਨ੍ਹਾਂ ਤੇ ਵਾਚ ਰਖ ਸਕਣ ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਕਣਕ ਦਾ ਭਾਅ ਵੱਧ ਰਿਹਾ ਹੈ। ਹੋਰ ਵੀ ਜਿਨਸਾਂ ਦੇ ਭਾਅ ਵੱਧ ਰਹੇ ਹਨ । ਕੀ ਮਨਿਸਟਰ ਸਾਹਿਬ ਇਹ ਆਸ਼ਵਾਸਨ ਦੇਣਗੇ ਕਿ ਪਨਸੱਪ ਦੀਆ ਦੁਕਾਨਾਂ ਤੇ ਇਸੇ ਭਾਅ ਤੇ ਦਾਲਾਂ ਅਤੇ ਆਟਾ ਮਿਲੇਗਾ ।

**ਮੰਤਰੀ :** ਅਸੀਂ ਤਾਂ, ਸਪੀਕਰ ਸਾਹਿਬ, ਕੋਈ ਭਾਅ ਨਹੀਂ ਵਧਾਏ। ਜੋ 2 ਅਕਤੂਬਰ, 1977 ਨੂੰ ਭਾਅ ਮੁਕੱਰਰ ਕੀਤੇ ਸਨ ਉਹੀ ਭਾਅ ਅਜੇ ਤਕ ਚਲ ਰਹੇ ਹਨ ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਸਾਡੇ ਇਲਾਕੇ ਵਿਚ ਮੂੰਗੀ ਦੀ ਧੋਤੀ ਹੋਈ ਦਾਲ ਦੀ ਬੜੀ ਸ਼ਾਰਟੇਜ ਹੋ ਗਈ ਸੀ । ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਗਿਆਤ ਵਿਚ ਇਹ ਚੀਜ਼ ਆਈ ਹੈ ਕਿ ਅਕਤੂਬਰ, ਨਵੰਬਰ, ਦਸੰਬਰ, 1978 ਵਿਚ ਕੋਈ ਸਰਕੂਲਰ ਜਾਰੀ ਕੀਤਾ ਗਿਆ ਸੀ ਕਿ ਮੂੰਗੀ ਧੋਤੀ ਦਾਲ ਦੀ ਸ਼ਾਰਟੇਜ ਹੋਣ ਕਰਕੇ ਇਹ ਪਿੰਡਾਂ ਵਿਚ ਸਪਲਾਈ ਨਾ ਕੀਤੀ ਜਾਵੇ; ਜੇ ਕੋਈ ਅਜਿਹਾ ਸਰਕੂਲਰ ਜਾਰੀ ਕੀਤਾ ਗਿਆ ਹੈ ਤਾਂ ਇਹ ਦੱਸਣ ਕਿ ਸਾਡੇ ਨਾਲ ਇਹ ਵਿਤਕਰਾ ਕਿਉਂ ਕੀਤਾ ਗਿਆ ਹੈ ?

**ਮੰਤਰੀ :** ਐਸੀ ਕੋਈ ਚੀਜ਼ ਮੇਰੇ ਨੋਟਿਸ ਵਿਚ ਨਹੀਂ ਆਈ । ਇਹ ਦਾਲ ਮਾਰਕਿਟ ਵਿਚ ਕਾਫੀ ਮਹਿੰਗੀ ਹੈ । ਅਸੀਂ ਜਿਤਨੀ ਕੁਆਂਟਿਟੀ ਪਰ ਹੈਡ ਦਾਲ ਦੀ ਦੇਣੀ ਫਿਕਸ ਕੀਤੀ ਹੈ, ਘਰ ਦੇ ਸਾਰੇ ਮੈਂਬਰ ਇਹ ਮੂੰਗੀ ਧੋਤੀ ਦਾਲ ਹੀ ਲੈ ਜਾਂਦੇ ਹਨ ਕਿਉਂਕਿ ਬਜ਼ਾਰ ਵਿਚ ਇਸ ਦਾ ਰੇਟ ਕਾਫੀ ਜ਼ਿਆਦਾ ਹੈ । ਇਸ ਲਈ ਕੁਝ ਤੰਗੀ ਆਈ ਹੈ । ਅਸੀਂ ਆਪਣਾ ਪਲਾਂਟ ਦਾਲਾਂ ਪੀਸਣ ਵਾਲਾ ਲਗਾ ਲਿਆ ਹੈ । ਹੁਣ ਕੋਈ ਤੰਗੀ ਨਹੀਂ ਆਵੇਗੀ ।

**ਡਾਕਟਰ ਕੇਂਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹਾਂਗਾ ਕਿਉਂਕਿ ਪਨਸੱਪ ਦੀਆਂ ਦੁਕਾਨਾਂ ਤੇ ਇਨ੍ਹਾਂ ਚੀਜ਼ਾਂ ਦੀ ਬੜੀ ਘਾਟ ਹੈ, ਇਹ ਮੈਂਬਰ ਵੀ ਮਹਿਸੂਸ ਕਰਦੇ ਹਨ ਅਤੇ ਪਬਲਿਕ ਵੀ ਮਹਿਸੂਸ ਕਰਦੀ ਹੈ, ਪਿਛਲੇ ਸਾਲ ਵੀ ਪਨਸੱਪ ਦੀਆਂ ਦੁਕਾਨਾਂ ਤੇ 50 ਲੱਖ ਰੁਪਏ ਦੇ ਘਾਟੇ ਦਾ ਅਨੁਮਾਨ ਹੈ । ਇਸ ਘਾਟੇ ਨੂੰ ਮਦੇਨਜ਼ਰ ਰਖਦੇ ਹੋਏ, ਕੀ ਸਰਕਾਰ ਇਹ ਸਬਸੀਡਾਇਜ਼ਡ ਚੀਜ਼ਾਂ ਲੋਕਾਂ ਨੂੰ ਠੀਕ ਟਾਈਮ ਤੇ ਮਿਲਣ, ਇਸ ਦਾ ਕੋਈ ਪੱਕਾ ਪ੍ਰਬੰਧ ਕਰੇਗੀ ?

**ਮੰਤਰੀ :** ਅਸੀਂ ਇਹ ਇੰਤਜ਼ਾਮ ਕਰ ਰਹੇ ਹਾਂ ਕਿ ਲੋਕਾਂ ਨੂੰ ਇਸੇ ਭਾਅ ਤੇ ਹੀ ਇਹ ਦਾਲਾਂ ਮਿਲਣ ।

ਸ੍ਰੀ ਓਮ ਪ੍ਰਕਾਸ਼ ਗੁਪਤਾ : ਸਪੀਕਰ ਸਾਹਿਬ, ਪਨਸੱਪ ਦੀਆਂ ਦੁਕਾਨਾਂ ਤੇ ਇਨ੍ਹਾਂ ਚੀਜ਼ਾਂ ਦੀ ਸ਼ਾਰਟੇਜ ਰਹਿੰਦੀ ਹੈ ਅਤੇ ਜਦੋਂ ਵੀ ਜੈਨੂਅਨ ਕਸਟਮਰ ਉਥੇ ਇਹ ਦਾਲਾਂ ਲੈਣ ਜਾਂਦਾ ਹੈ ਤਾਂ ਉਸ ਨੂੰ ਕਹਿ ਦਿੰਦੇ ਹਨ ਕਿ ਇਹ ਦਾਲ ਅਵੇਲੇਬਲ ਨਹੀਂ ਹੈ । ਇਨ੍ਹਾਂ ਪਨਸੱਪ ਦੀਆਂ ਦੁਕਾਨਾਂ ਦੇ ਕਰਮਚਾਰੀ ਦੂਜੇ ਡੀਪੂ ਹੋਲਡਰਾਂ ਨਾਲ ਮਿਲੇ ਹੁੰਦੇ ਹਨ ਅਤੇ ਉਨ੍ਹਾਂ ਦੇ ਕਾਰਡਾਂ ਤੇ ਦਾਲਾਂ ਇਸੂ ਕਰਕੇ ਸਟਾਕ ਨਿੱਲ ਕਰ ਦਿੰਦੇ ਹਨ । ਕੀ ਇਸ ਦੇ ਬਾਰੇ ਵਿਚ ਵਜ਼ੀਰ ਸਾਹਿਬ ਕੋਈ ਇਨਕੁਆਇਰੀ ਕਰਨਗੇ ?

ਮੰਤਰੀ : ਅਗਰ ਕੋਈ ਜੈਨੂਅਨ ਰਾਸ਼ਨ ਕਾਰਡ ਲੈ ਕੇ ਉਥੇ ਜਾਂਦਾ ਹੈ ਅਤੇ ਉਸ ਨੂੰ ਦਾਲ ਇਸ਼ੂ ਕੀਤੀ ਜਾਂਦੀ ਹੈ ਤਾਂ ਇਸ ਦੇ ਵਿਚ ਅਸੀਂ ਕੀ ਕਾਰਵਾਈ ਕਰ ਸਕਦੇ ਹਾਂ ।

श्री अ. विश्वनाथन : स्पीकर साहिब, एक तरफ तो दालों की कमी दिन-बदिन पंजाब में भी और सारे मुल्क में बढ़ रही है, दूसरी तरफ पंजाब में गेहूँ और आलू की फसल अन-इकनामिक होती जा रही है । मैं पूछना चाहता हूँ कि क्या माननीय ऐग्रीकल्चर मिनिस्टर साहिब पंजाब ऐग्रीकल्चर यूनिवर्सिटी व फूड मिनिस्टर के साथ मिल कर diversification of crops करके पलसिज़ की प्रोडक्शन बढ़ाने की कोई सकीम बनायेंगे ?

ਖੇਤੀਬਾੜੀ ਮੰਤਰੀ : ਸਪੀਕਰ ਸਾਹਿਬ, ਜੋ ਆਨਰੇਬਲ ਮੈਂਬਰ ਨੇ ਕਿਹਾ ਹੈ ਇਸ ਦੇ ਬਾਰੇ ਸਰਕਾਰ ਪਹਿਲਾਂ ਹੀ ਯਤਨਸ਼ੀਲ ਹੈ । ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਤੇਲ ਵਾਲੇ ਬੀਜ ਅਤੇ ਦਾਲਾਂ ਦੀ ਕਮੀ ਹੈ ਇਸ ਕਮੀ ਨੂੰ ਦੂਰ ਕਰਨ ਵਾਸਤੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ ਹਦਾਇਤ ਕੀਤੀ ਗਈ ਹੈ ਕਿ ਉਹ ਖੋਜ ਕਰੇ ਤਾਂ ਕਿ ਵੱਧ ਤੋਂ ਵੱਧ ਝਾੜ ਦੇਣ ਵਾਲੀ ਕਿਸਮ ਦਾ ਬੀਜ ਪੈਦਾ ਕਰਕੇ ਲੋਕਾਂ ਨੂੰ ਦਿੱਤਾ ਜਾਵੇ ਜਿਸ ਤਰ੍ਹਾਂ ਕਿ ਵੀਟ ਅਤੇ ਪੈਡੀ ਵਿਚ ਇਨਕਲਾਬ ਆਇਆ ਹੈ । ਕਿਉਂਕਿ ਦਾਲਾਂ ਦਾ ਝਾੜ ਘੱਟ ਨਿਕਲਦਾ ਹੈ ਇਸ ਲਈ ਕਿਸਾਨ ਇਹ ਨਹੀਂ ਬੀਜਦੇ । ਸੈਂਟਰ ਦੀ ਸਰਕਾਰ ਨੇ ਸਾਨੂੰ ਕਿਹਾ ਹੈ ਕਿ ਇਸ ਦੀ ਸਪੋਰਟ ਪ੍ਰਾਈਸ ਅੱਛੀ ਫਿਕਸ ਕਰੋ ਤਾਂ ਕਿ ਕਿਸਾਨ ਦਾਲਾਂ ਦੀ ਉਪਜ ਕਰਨ । ਪਿਛਲੇ ਸਾਲ ਵੀ ਰੇਟ ਉੱਚਾ ਕੀਤਾ ਗਿਆ ਅਤੇ ਇਸ ਸਾਲ ਹੋਰ ਵੀ ਉਚਾ ਕਰਾਂਗੇ ਤਾਂ ਕਿ ਫਾਰਮਰਜ਼ ਇਸ ਦੀ ਪ੍ਰੋਡਕਸ਼ਨ ਵੱਲ ਧਿਆਨ ਦੇਣ । ਇਸ ਲਈ ਅਸੀਂ ਸਟੈਪਸ ਦੋਨੋਂ ਪਾਸੇ ਲੈ ਰਹੇ ਹਾਂ ਤਾਂਕਿ ਪੰਜਾਬ ਦੀ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਇਸ ਦੀ ਘਾਟ ਨਾ ਹੋਵੇ ।

ਗਿਆਨੀ ਅਰਜਣ ਸਿੰਘ ਲਿੱਟ : ਸਪੀਕਰ ਸਾਹਿਬ, ਦਾਲਾਂ ਦਾ ਭਾਅ ਵੱਧ ਰਿਹਾ ਹੈ ਅਤੇ ਆਲੂਆਂ ਨੂੰ ਕੋਈ ਪੁਛੱਦਾ ਨਹੀਂ । ਮੈਂ ਕਹਿੰਦਾ ਹਾਂ ਕਿ ਸ਼ਹਿਰਾਂ ਵਿਚ ਇਕ ਕਿਲੋ ਦਾਲ ਨਾਲ ਇਕ ਕਿਲੋ ਆਲੂ ਦਿੱਤੇ ਜਾਣ । ਇਸ ਨਾਲ ਕਿਸਾਨ ਦਾ ਕੁਝ ਭਲਾ ਹੋਵੇਗਾ ।

ਸ੍ਰੀ ਸਪੀਕਰ : ਸੁਜੈਸ਼ਨ ਤਾਂ ਤੁਹਾਡੀ ਬਹੁਤ ਅੱਛੀ ਹੈ ।

ਸ੍ਰੀ ਹਰਬੰਸ ਲਾਲ ਖੰਨਾ: ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੇ ਧਿਆਨ ਵਿਚ ਇਹ ਆਇਆ ਹੈ ਕਿ ਪਨਸੱਪ ਦੀਆਂ ਦੁਕਾਨਾਂ ਦੀਆਂ ਬਹੁਤ ਸਾਰੀਆਂ ਆਈਟਮਾਂ ਮਾਰਕਿਟ ਵਿਚ ਮਹਿੰਗੀਆਂ ਹੋਣ ਕਰਕੇ, ਕਨਜ਼ਿਊਮਰਜ਼ ਨੂੰ ਮਿਲਦੀਆਂ ਨਹੀਂ ਅਤੇ ਹੋਲ-ਸੇਲ ਵਿਚ ਬਾਹਰ ਵੇਚੀਆਂ ਜਾਂਦੀਆਂ ਹਨ । ਕੀ ਉਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਲੈਣ ਦਾ ਪ੍ਰਬੰਧ ਕੀਤਾ ਗਿਆ ਹੈ; ਜੇ ਕਰ ਨਹੀਂ ਕੀਤਾ ਤਾਂ ਕੀ ਹੁਣ ਅਗੇ ਤੋਂ ਕੋਈ ਪ੍ਰਬੰਧ ਕਰਨ ਲਈ ਤਿਆਰ ਹਨ ।

ਮੰਤਰੀ : ਮੇਰੇ ਗਿਆਤ ਵਿਚ ਲਿਆਉਣਗੇ ਤਾਂ ਪੂਰੀ ਕਾਰਵਾਈ ਕਰਾਂਗੇ ।

---

**ਮਾਰਕੀਟ ਕਮੇਟੀ, ਬੰਗਾ ਦੇ ਇਲਾਕੇ ਵਿਚ ਮਨਜ਼ੂਰ ਕੀਤੀਆਂ ਗਈਆਂ ਸੜਕਾਂ।**

*1155 **ਕਾਮਰੇਡ ਹਰਬੰਸ ਸਿੰਘ ਬੀਕਾ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਮਾਰਕੀਟ ਕਮੇਟੀ ਬੰਗਾ ਦੇ ਇਲਾਕੇ ਵਿਚ ਜੁਲਾਈ, 1977 ਤੋਂ ਬਾਅਦ ਮਨਜ਼ੂਰ ਕੀਤੀਆਂ ਸੜਕਾਂ ਦੇ ਨਾਮ ਕੀ ਕੀ ਹਨ ;

(ਅ) ਜੁਲਾਈ, 1977 ਤੋਂ ਬਾਅਦ ਕਿੰਨੀਆਂ ਸੜਕਾਂ ਪੱਕੀਆਂ ਕੀਤੀਆਂ ਗਈਆਂ ਅਤੇ ਉਹ ਕੁਲ ਕਿੰਨੇ ਕਿਲੋਮੀਟਰ ਲੰਬੀਆਂ ਹਨ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਜੁਲਾਈ, 1977 ਤੋਂ ਬਾਅਦ ਮਾਰਕੀਟ ਕਮੇਟੀ ਬੰਗਾ ਦੇ ਇਲਾਕੇ ਵਿਚ ਹੇਠ ਲਿਖੀਆਂ 6 ਸੜਕਾਂ ਪ੍ਰਵਾਨ ਕੀਤੀਆਂ ਗਈਆਂ :—

1. ਹਪੋਵਾਲ-ਹਿਉ-ਬੱਦੀ ਮੱਟਵਾਲੀ ।
2. ਢਾਹਾ ਬੱਸ ਸਟੈਂਡ ਤੋਂ ਨੰਗੇਰੀ ਜਗੀਰਦਾਰਾ ।
3. ਲੱਖਪੁਰ ਤੋਂ ਬੀਕਾ ।
4. ਮਹਿਰਪੁਰ ਤੋਂ ਗੇਟ ਚੌਧਰੀਆਂ ਖਾਨ ਖਾਨਾ ।
5. ਕਰੀਹਾ ਤੋਂ ਕਾਹਮਾ ।
6. ਲੱਖਪੁਰ ਤੋਂ ਨੰਗੇਰੀ ਜਗੀਰਦਾਰਾਂ ।

(ਅ) ਜੁਲਾਈ 1977 ਤੋਂ ਬਾਹਰ 8 ਸੜਕਾਂ ਜਿੰਨ੍ਹਾਂ ਦੀ ਕਿ ਕੁਲ ਲੰਬਾਈ 12.65 ਕਿਲੋਮੀਟਰ ਹੈ, ਮਾਰਕੀਟ ਕਮੇਟੀ, ਬੰਗਾ ਦੇ ਹਲਕੇ ਅੰਦਰ ਬਣਾਈਆਂ ਗਈਆਂ ।

**ਕਾਮਰੇਡ ਹਰਬੰਸ ਸਿੰਘ ਬੀਕਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛੱਣਾ ਚਾਹੁੰਦਾ ਹਾਂ ਕਿ ਇਨ੍ਹਾਂ ਸੜਕਾਂ ਤੋਂ ਬਿਨਾਂ ਮਾਰਕੀਟ ਕਮੇਟੀ, ਬੰਗਾ ਨੇ ਪੰਜ ਲੱਖ ਰੁਪਏ 31 ਮਾਰਚ, 1979 ਨੂੰ 882 ਹੈਡ ਹੇਠ, ਕੁਝ ਸੜਕਾਂ ਬਣਾਉਣ ਲਈ ਜਮ੍ਹਾਂ ਕਰਵਾਏ ਹੋਏ ਹਨ : ਕੀ ਉਨ੍ਹਾਂ ਸੜਕਾਂ ਦੀ ਮਨਜ਼ੂਰੀ ਜਲਦੀ ਦੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, 882 ਹੈਡ ਹੇਠ ਜਿਹੜਾ ਪੈਸਾ ਡਿਪਾਜ਼ਿਟ ਹੁੰਦਾ ਹੈ ਉਸ ਵਾਸਤੇ ਮਨਜ਼ੂਰੀ ਦੀ ਲੋੜ ਨਹੀਂ ਹੁੰਦੀ, ਮਹਿਕਮਾ ਆਪਣੇ ਆਪ ਹੀ ਕਾਰਵਾਈ ਕਰਦਾ ਹੈ ।

**ਸਰਦਾਰ ਚਰਨਜੀਤ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛੱਣਾ ਚਾਹੁੰਦਾ ਹਾਂ ਕਿ ਕੀ ਕੋਈ ਐਸੇ ਕੇਸ ਵੀ ਇਨ੍ਹਾਂ ਦੇ ਨੋਟਿਸ ਵਿਚ ਹਨ ਜਿੱਥੇ ਕਿ ਪੀ. ਡਬਲੀਯੂ ਡੀ. ਵਾਲਿਆਂ ਪਾਸ ਪੈਸੇ ਜਮ੍ਹਾਂ ਕਰਵਾਏ ਗਏ ਹਨ ਪਰ ਪੀ. ਡਬਲਯੂ. ਡੀ. ਵਾਲੇ ਕੰਮ ਛੇਤੀ ਨਹੀਂ ਕਰ ਰਹੇ, ਜਿਸ ਤਰ੍ਹਾਂ ਕਿ ਲੁਧਿਆਣੇ ਦਾ ਕੇਸ ਹੈ. ਇਸ ਤਰ੍ਹਾਂ ਦੇ ਹੋਰ ਕੇਸ ਵੀ ਹੋਣਗੇ, ਕੀ ਵਜ਼ੀਰ ਸਾਹਿਬ, ਕੋਈ ਐਸੇ ਉਪਰਾਲੇ ਕਰਨਗੇ ਜਿਨ੍ਹਾਂ ਨਾਲ ਕੰਮ ਛੇਤੀ ਹੋ ਜਾਵੇ ?

**ਮੰਤਰੀ :** ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਸਬੰਧ ਤਾਂ ਇਸ ਸਵਾਲ ਨਾਲ ਨਹੀਂ ਹੈ ਜੀ। ਇਹ ਮੇਰੇ ਪਾਸ ਆ ਜਾਣ ਜਿਸ ਤਰ੍ਹਾਂ ਕਹਿਣਗੇ, ਕਰ ਲਵਾਂਗੇ।

**ਸ੍ਰੀ ਸਪੀਕਰ :** ਤੁਸੀਂ ਸਾਰੇ ਹੀ ਵਜ਼ੀਰ ਸਾਹਿਬ ਪਾਸ ਪੁੱਜ ਜਾਓ, ਸਵਾਲ ਪੁੱਛਣ ਦੀ ਕੀ ਲੋੜ ਹੈ। (ਹਾਸਾ)

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਸੜਕਾਂ ਬਾਰੇ ਪਾਲਿਸੀ ਕਲੀਅਰ ਹੈ ਕਿ ਜੋ ਮਾਰਕੀਟ ਕਮੇਟੀ ਜਿਸ ਸੜਕ ਵਾਸਤੇ ਪੈਸੇ ਜਮ੍ਹਾਂ ਕਰਵਾਏ ਮਹਿਕਮਾਂ ਪੀ.ਡਬਲੀਯੂ. ਡੀ ਉਹੀ ਸੜਕਾਂ ਬਣਾਏ ਪਰ ਵੇਖਿਆ ਇਹ ਗਿਆ ਹੈ ਕਿ ਮਹਿਕਮਾਂ ਆਪਣੀ ਹੀ ਮਰਜ਼ੀ ਕਰਦਾ ਹੈ। ਸਪੀਕਕ ਸਾਹਿਬ, ਸੜਕਾਂ ਦੇ ਕੰਮ ਰੁਕੇ ਪਏ ਹਨ, ਇੱਟਾਂ ਨਹੀਂ ਹਨ, ਜੇਕਰ ਹਨ ਤਾਂ ਪਿੱਲੀਆਂ ਹਨ. ਡਿਫੈਕਟਿਵ ਹਨ. ਘੱਟੀਆ ਹਨ, ਮਹਿਕਮੇ ਦੀ ਬੁਰੀ ਹਾਲਤ ਹੈ। ਇਸ ਸਪੀਡ ਨਾਲ ਤਾਂ ਸੌ ਸਾਲ ਵੀ ਸੜਕਾਂ ਨਹੀਂ ਬਣਨੀਆਂ। ਠੀਕ ਵਜ਼ੀਰ ਸਾਹਿਬ ਨੇ ਇਹ ਸੜਕਾਂ ਅਪਰੂਵ ਤਾਂ ਕਰ ਦਿੱਤੀਆਂ ਹਨ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਨ੍ਹਾਂ ਸੜਕਾਂ ਨੂੰ ਕਦੋਂ ਤਕ ਬਣਵਾ ਦੇਣਗੇ ? ਅੱਜ ਮਹਿਕਮੇ ਪਾਸ ਇੱਟਾਂ ਨਹੀਂ ਹਨ, ਲੁਕ ਨਹੀਂ ਹੈ, ਭੱਠੇ ਵਾਲੇ ਇੱਟਾਂ ਨਹੀਂ ਦਿੰਦੇ ਜੇਕਰ ਦਿੰਦੇ ਹਨ ਤਾਂ ਬਲੈਕ ਵਿਚ ਦਿੰਦੇ ਹਨ। ਸਪਾਂਸਰਡ ਇੱਟ ਦਾ 95/- ਰੁਪਏ ਹਜ਼ਾਰ ਦਾ ਰੇਟ ਹੈ ਪਰ ਭੱਠੇ ਵਾਲੇ ਉਹ ਵੀ ਨਹੀਂ ਦਿੰਦੇ। ਮੈਂ ਪੁੱਛਣਾ ਚਾਹੁੰਦਾਂ ਹਾਂ ਕਿ ਵਜ਼ੀਰ ਸਾਹਿਬ 'ਇਨ੍ਹਾਂ ਸੜਕਾਂ ਨੂੰ ਕਦੋਂ ਤਕ ਬਣਵਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਸੜਕਾਂ ਬਣਾਉਣ ਦਾ ਜਲਦੀ ਹੀ ਪ੍ਰਬੰਧ ਕਰ ਦਿਆਂਗੇ ਜੀ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਪਹਿਲਾਂ ਐਲਾਨ ਕੀਤਾ ਸੀ ਕਿ ਇਸ ਵਕਤ ਤਕ ਸੜਕਾਂ ਬਣ ਜਾਣਗੀਆਂ, ਕੀ ਇਹ ਹੁਣ ਵੀ ਟਾਈਮ ਫਿਕਸ ਕਰਨ ਨੂੰ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ ਜੀ।

(ਇਸ ਸਮੇਂ ਡਾਕਟਰ ਕੇਵਲ ਕ੍ਰਿਸ਼ਨ ਫਿਰ ਸਪਲੀਮੈਂਟਰੀ ਕਰਨ ਲਈ ਖੜੇ ਹੋਏ)

**ਸ੍ਰੀ ਸਪੀਕਰ :** ਡਾਕਟਰ ਸਾਹਿਬ. ਸੜਕਾਂ ਤਾਂ ਕਾਫੀ ਬਣਨ ਵਾਲੀਆਂ ਰਹਿੰਦੀਆਂ ਹਨ ਜੀ।

**ਸਰਦਾਰ ਦਲਬੀਰ ਸਿੰਘ :** ਸਪੀਕਰ ਸਾਹਿਬ, ਪਿਛਲੀ ਵਾਰੀ ਵੀ ਇਨ੍ਹਾਂ ਨੇ ਕਿਹਾ ਸੀ ਕਿ ਫਸਟ ਲਿੰਕ ਨੂੰ ਪਰਾਇਰਿਟੀ ਦਿੱਤੀ ਜਾਵੇਗੀ, ਉਨ੍ਹਾਂ ਨੂੰ ਤੁਰਤ ਬਣਾਇਆ ਜਾਵੇਗੀ। ਪਰ ਮੇਰੇ ਹਲਕੇ ਵਿਚ ਇਕ ਸੜਕ ਬਾਸਰਕੇ ਤੋਂ ਕੋਟਲੀ ਮੀਆਂ ਖਾਂ ਵਾਲੀ ਹੈ। ਇਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਉਸ ਨੂੰ ਤੁਰਤ ਬਣਾ ਦਿਆਂਗੇ ਪਰ ਉਹ ਨਹੀਂ ਬਣੀ। ਕੀ ਵਜ਼ੀਰ ਸਾਹਿਬ ਯਕੀਨ ਦਿਵਾਉਣਗੇ ਕਿ ਇਹ ਸੜਕ ਛੇਤੀ ਹੀ ਬਣਾ ਦਿੱਤੀ ਜਾਵੇਗੀ ?

**ਮੰਤਰੀ :** ਇਸ ਸੜਕ ਨੂੰ ਬਣਾਉਣ ਦਾ ਪ੍ਰਬੰਧ ਜ਼ਰੂਰ ਇਸ ਸਾਲ ਕਰ ਦਿੱਤਾ ਜਾਵੇਗਾ ਜੀ।

**ਸਰਦਾਰ ਸੰਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਦੇ ਹਲਕੇ ਵਿਚ ਕਈ ਸੜਕਾਂ ਨੂੰ ਚੌੜਾ ਕੀਤਾ ਗਿਆ ਹੈ। ਕਈ ਸੜਕਾਂ 17-17 ਫੁੱਟ ਚੌੜੀਆਂ ਕੀਤੀਆਂ ਗਈਆਂ ਹਨ। ਜਿਸ ਤਰ੍ਹਾਂ ਕਿ ਚਮਕੌਰ ਸਾਹਿਬ ਤੋਂ ਚਨਾਰਥਲ ਦੀ ਸੜਕ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛੱਣਾ ਚਾਹੁੰਦਾ ਹਾਂ ਕਿ ਕੀ ਹੋਰ ਕਿਧਰੇ ਵੀ ਏਹੋ ਜਿਹੇ ਪ੍ਰੋਗਰਾਮ ਸੜਕਾਂ ਚੌੜੀਆਂ ਕਰਨ ਦੇ ਸ਼ੁਰੂ ਕੀਤੇ ਗਏ ਹਨ ?

(ਕੋਈ ਉੱਤਰ ਨਹੀਂ ਆਇਆ)

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਕੁਝ ਸੜਕਾਂ ਪੀ. ਡਬਲਿਯੂ. ਡੀ. ਤੋਂ ਲੈ ਕੇ ਮਾਰਕਿਟਿੰਗ ਬੋਰਡ ਨੂੰ ਦਿੱਤੀਆਂ ਜਾ ਰਹੀਆਂ ਹਨ..

**ਸਰਦਾਰ ਸੰਤ ਸਿੰਘ** : ਸਪੀਕਰ ਸਾਹਿਬ, ਮੇਰੀ ਗੱਲ ਦਾ ਜਵਾਬ ਦਿਵਾਓ ਜੀ।

**ਸ੍ਰੀ ਸਪੀਕਰ** : ਠੀਕ ਹੈ, ਉਹ ਵੀ ਲੈ ਲੈਂਦੇ ਹਾਂ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਚੀਜ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਪੀ. ਡਬਲਿਯੂ. ਡੀ. ਤੋਂ ਕੁਝ ਸੜਕਾਂ ਲੈ ਕੇ ਮਾਰਕਿਟਿੰਗ ਬੋਰਡ ਨੂੰ ਦਿੱਤੀਆਂ ਜਾ ਰਹੀਆਂ ਹਨ; ਜੇਕਰ ਦਿੱਤੀਆਂ ਜਾ ਰਹੀਆਂ ਹਨ ਤਾਂ ਕੀ ਕਾਰਨ ਹਨ ? ਇਸ ਤਰ੍ਹਾਂ ਨਾਲ ਤਾਂ ਹੋਰ ਵੀ ਡੀਲੇਅ ਹੋ ਜਾਵੇਗੀ।

**ਮੰਤਰੀ** : ਸਪੀਕਰ ਸਾਹਿਬ ਇਹ ਪਹਿਲਾਂ ਹੀ ਫੈਸਲਾ ਹੋਇਆ ਸੀ ਕਿ ਮਾਰਕਿਟਿੰਗ ਬੋਰਡ ਨੇ ਜਿਹੜੀਆਂ ਸੜਕਾਂ ਬਣਾਉਣੀਆਂ ਸਨ ਉਸ ਨੇ ਉਹ ਹੀ ਬਣਾਉਣੀਆਂ ਸਨ। ਉਸ ਤੋਂ ਬਾਅਦ ਸਾਰੀਆਂ ਸੜਕਾਂ ਪੀ. ਡਬਲਿਯੂ ਡੀ. ਨੂੰ ਹੀ ਦਿੱਤੀਆਂ ਗਈਆਂ ਹਨ ਔਰ ਉਹ ਹੀ ਬਣਾ ਰਿਹਾ ਹੈ। ਮਾਰਕਿਟਿੰਗ ਬੋਰਡ ਨੂੰ ਸੜਕਾਂ ਦਾ ਕੰਮ ਦੇਣ ਦੀ ਅਜੇ ਕੋਈ ਸੰਭਾਵਨਾ ਨਹੀਂ ਹੈ। ਅਜੇ ਤਕ ਤਾਂ ਮਹਿਕਮਾ ਪੀ. ਡਬਲਿਯੂ. ਡੀ. ਕੋਲ ਹੀ ਇਹ ਕੰਮ ਹੈ।

**ਸ੍ਰੀ ਸਪੀਕਰ** : ਚੀਮਾ ਸਾਹਿਬ, ਜ਼ੈਲਦਾਰ ਸਾਹਿਬ ਦੇ ਸਵਾਲ ਦਾ ਵੀ ਜਵਾਬ ਦੇ ਦਿਓ।

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਕੋਈ ਇਸ ਤਰ੍ਹਾਂ ਦੀ ਮੰਗ ਹੁੰਦੀ ਹੈ, ਉਸ ਦੇ ਮੁਤਾਬਿਕ ਹੀ ਸੜਕਾਂ ਚੌੜੀਆਂ ਕਰਨ ਦਾ ਕੰਮ ਕੀਤਾ ਜਾਂਦਾ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਸਰਦਾਰ ਸੰਤ ਸਿੰਘ ਜੀ ਨੇ ਕੁਐਸਚਨ ਕੀਤਾ ਸੀ ਔਰ ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਜਿੱਥੋਂ ਮੰਗ ਆਉਂਦੀ ਹੈ, ਉਥੇ ਸੜਕਾਂ ਚੌੜੀਆਂ ਕੀਤੀਆਂ ਜਾਂਦੀਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਹੋਰ ਕਿਤੋਂ ਐਸੀ ਮੰਗ ਆਵੇਗੀ ਤਾਂ ਕੀ ਇਹ ਉਥੇ ਵੀ ਸੜਕਾਂ ਚੌੜੀਆਂ ਕਰਨ ਨੂੰ ਤਿਆਰ ਹਨ ?

**ਮੰਤਰੀ**: ਜਿੱਥੇ ਵੀ ਤੁਸੀਂ (ਸਰਦਾਰ ਉਮਰਾਓ ਸਿੰਘ ਜੀ ਨੂੰ ਸੰਬੋਧਨ ਕਰਦੇ ਹੋਏ) ਦੱਸੋਗੇ, ਸਾਡਾ ਮਹਿਕਮਾ ਕੰਮ ਕਰਨ ਨੂੰ ਤਿਆਰ ਹੈ।

**ਸਰਦਾਰ ਸਰੂਪ ਸਿੰਘ:** ਸਪੀਕਰ ਸਾਹਿਬ, ਇਕ ਤਾਂ ਇਹ ਫੋਕਲ ਪੁਆਇੰਟਸ ਨੂੰ ਪਰਾਇਰਿਟੀ ਦਿੰਦੇ ਹਨ ਅਤੇ ਕੁਝ ਡਿਪਟੀ ਕਮਿਸ਼ਨਰ ਪਰਾਇਰਿਟੀ ਦਿੰਦਾ ਹੈ ਤਾਂ ਉਥੇ ਇੱਟਾਂ ਵਗੈਰਾ ਜਾਂਦੀਆਂ ਹਨ। ਪਰ ਸਰਦਾਰ ਹਰਭਜਨ ਸਿੰਘ ਦੇ ਹਲਕੇ ਵਿਚ ਦਸ ਲੱਖ ਇੱਟ ਸੁੱਟ ਦਿੱਤੀ ਹੈ, ਇਸ ਦੀ ਕਿਸ ਤਰ੍ਹਾਂ ਪਰਾਇਰਿਟੀ ਫਿਕਸ ਕੀਤੀ ਗਈ ਹੈ?..(ਵਿਘਨ) ਸਪੀਕਰ ਸਾਹਿਬ, ਇਸ ਬਾਰੇ ਮੈਂ ਹਲਫੀਆ ਬਿਆਨ ਦੇ ਦਿੰਦਾ ਹਾਂ।

**ਸ੍ਰੀ ਸਪੀਕਰ:** ਤੁਸੀਂ ਹਲਫੀਆ ਬਿਆਨ ਇਸ ਵੇਲੇ ਕਿਵੇਂ ਦੇ ਸਕਦੇ ਹੋ ? ਪਲੀਜ਼ ਵਜ਼ੀਰ ਸਾਹਿਬ ਦਾ ਜਵਾਬ ਸੁਣੋ।

**ਮੰਤਰੀ:** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਜਿਹੜੀ ਮੀਟਿੰਗ ਹੋਈ ਸੀ ਉਸ ਵਿਚ ਇਹ ਪਰਾਇਰਿਟੀ ਫਿਕਸ ਹੋਈ ਸੀ ਜਿਸ ਤਰ੍ਹਾਂ ਪਰਾਇਰਿਟੀ ਫਿਕਸ ਹੋਈ ਹੋਈ ਹੈ ਉਸ ਤਰ੍ਹਾਂ ਹੀ ਇੱਟਾਂ ਦੀ ਸਪਲਾਈ ਹੋ ਰਹੀ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ.:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਜਿਨ੍ਹਾਂ ਮਾਰਕਿਟ ਕਮੇਟੀਆਂ ਨੇ ਪੈਸੇ ਜਮ੍ਹਾਂ ਕਰਵਾ ਦਿੱਤੇ ਹਨ, ਉਨ੍ਹਾਂ ਦੀਆਂ ਸੜਕਾਂ ਬਣ ਜਾਣਗੀਆਂ ਜਲੰਧਰ ਕੈਂਟ ਦੀ ਮਾਰਕਿਟ ਕਮੇਟੀ ਨੇ ਸੱਤ ਲੱਖ ਰੁਪਿਆ ਜਮ੍ਹਾਂ ਕਰਵਾਇਆ ਹੋਇਆ ਹੈ ਪਰ ਮੀਰਾਂਪੁਰ ਵਗੈਰਾ ਸੜਕ ਉਸੇ ਤਰ੍ਹਾਂ ਹੀ ਪਈਆਂ ਹਨ। ਇਹ ਸੜਕਾਂ ਬਿਲਕੁਲ ਹੀ ਨਹੀਂ ਬਣਾਈਆਂ ਗਈਆਂ। ਸੱਤ ਲੱਖ ਰੁਪਿਆ ਜਮ੍ਹਾਂ ਕਰਵਾ ਦਿੱਤਾ ਹੈ। ਕੀ ਵਜ਼ੀਰ ਸਾਹਿਬ ਇਸ ਕੇਸ ਦੀ ਇਨਕੁਆਇਰੀ ਕਰਕੇ ਉਸ ਸੜਕ ਨੂੰ ਸਿਰੇ ਚਾੜ੍ਹ ਦੇਣਗੇ ?

(ਇਸ ਸਮੇਂ ਕਈ ਮਾਨਯੋਗ ਮੈਂਬਰ ਸਪਲੀਮੈਂਟਰੀ ਕਰਨ ਲਈ ਖੜੇ ਸਨ।)

**ਸ੍ਰੀ ਸਪੀਕਰ:** ਵਜ਼ੀਰ ਸਾਹਿਬ, ਸਾਰੇ ਮੈਂਬਰ ਸਾਹਿਬਾਨ ਦਾ ਇਹੋ ਹੀ ਝਗੜਾ ਹੈ, ਇਸ ਲਈ ਤੁਸੀਂ ਇਸ ਮਸਲੇ ਤੇ ਵਿਚਾਰ ਕਰ ਲੈਣਾ।

**ਮੰਤਰੀ:** ਠੀਕ ਹੈ ਜੀ।

**ਸਰਦਾਰ ਸੰਤ ਸਿੰਘ:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਠੀਕ ਨਹੀਂ ਆਇਆ ਜੀ। ਇਹ ਜਵਾਬ ਨਹੀਂ ਦਿੰਦੇ। ਪਤਾ ਨਹੀਂ ਮੁੱਖ ਮੰਤਰੀ ਜੀ ਨੇ ਕਿਸ ਤਰ੍ਹਾਂ ਦਾ ਵਜ਼ੀਰ ਬਣਾ ਦਿੱਤਾ ਹੈ। ਜੇਕਰ ਅਸੀਂ ਇਨ੍ਹਾਂ ਦੇ ਉਲਟ ਕੁਝ ਕਰਾਂਗੇ ਤਾਂ ਤੁਸੀਂ ਸਾਨੂੰ ਇਜਾਜ਼ਤ ਨਹੀਂ ਦਿਓਗੇ।

**ਸ੍ਰੀ ਸਪੀਕਰ:** ਜ਼ੈਲਦਾਰ ਸਾਹਿਬ, ਤੁਸੀਂ ਬੈਠੋ। ਨੈਕਸਟ ਕੁਐਸਚਨ।

---

## REMOVAL PROCEEDINGS AGAINST THE DIRECTOR PUNJAB SCHEDULED CASTES LAND DEVELOPMENT AND FINANCE CORPORATION

*1512. **Sardar Dalip Singh Pandhi**: Will the Minister for Welfare be pleased to state :—

(a) whether the removal proceedings against any Director of the Punjab Scheduled Castes Land Development and Finance Corporation are pending for being defaulter in repaying the loan to the Corporation, if so, the details thereof;

(b) If the reply to para (a) above be in the affirmative; the details of the action taken so far against the said Director?

**ਸਰਦਾਰਨੀ ਸਤਵੰਤ ਕੌਰ ਸਧੂ:** (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ । ਸਪੀਕਰ ਸਾਹਿਬ, ਇਕ ਬੂਟਾ ਰਾਮ ਆਜ਼ਾਦ ਹੈ । ਮਹਿਕਮੇਂ ਨੇ ਉਸਦੇ ਖਿਲਾਫ ਪ੍ਰੋਸੀਡਿੰਗਾਂ ਕੀਤੀਆਂ, ਠੀਕ ਹੈ ਇਨ੍ਹਾਂ ਨੇ ਪੈਸੇ ਲੈ ਲਏ ਹੋਣਗੇ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਵੋਹ ਡਾਇਰੈਕਟਰ ਹੁੰਦਿਆਂ ਹੋਇਆਂ ਕਿਤਨੇ ਕੁ ਰੁਪਏ ਦਾ ਕਰਜ਼ਦਾਰ ਸੀ ? ਸਪੀਕਰ ਸਾਹਿਬ, ਮੌਜੂਦਾ ਚੇਅਰਮੈਨ ਹੈ, ਉਹ ਪ੍ਰਾਈਵੇਟ ਟੂਰ ਤੇ ਕਾਂਗੜਾ ਵੀ ਸਰਕਾਰੀ ਕਾਰ ਤੇ ਗਿਆ ਸੀ । ਉਹ ਜਿਸ ਪਾਸੇ ਵੀ ਜਾਂਦਾ ਹੈ ਉਸ ਕਾਰ ਤੇ ਹੀ ਜਾਂਦਾ ਹੈ । ਰੂਲਜ਼ ਦੇ ਮੁਤਾਬਿਕ ਜਿਹੜਾ ਕੁਰੱਪਟ ਆਦਮੀ ਹੋਵੇ ਉਹ ਡਾਇਰੈਕਟਰ ਨਹੀਂ ਰਹਿ ਸਕਦਾ, ਉਸ ਨੂੰ ਚੇਅਰਮੈਨ ਕਿਸ ਤਰ੍ਹਾਂ ਲਗਾਇਆ ਹੋਇਆ ਹੈ ?

**ਮੰਤਰੀ:** ਸਪੀਕਰ ਸਾਹਿਬ, ਬੂਟਾ ਰਾਮ ਆਜ਼ਾਦ ਨੂੰ 1 ਫਰਵਰੀ, 1979 ਨੂੰ ਮੈਂਬਰਸ਼ਿੱਪ ਤੋਂ ਹਟਾ ਦਿੱਤਾ ਗਿਆ ਹੈ । ਇਸ ਦੇ ਪਾਸੋਂ ਜਿਹੜੇ ਪੈਸੇ ਲੈਣੇਂ ਬਣਦੇ ਸਨ ਉਹ ਸਨ 35,506 ਰੁਪਏ 70 ਪੈਸੇ ।

**ਸਰਦਾਰ ਦਲੀਪ ਸਿੰਘ ਪਾਂਧੀ:** ਜਿਹੜਾ ਮੌਜੂਦਾ ਚੇਅਰਮੈਨ ਹੈ ਉਹ ਵੀ ਬਕਾਇਦਾਰ ਹੈ । ਜਦੋਂ ਕੋਈ ਵੀ ਆਦਮੀ ਇਕ ਪੈਸੇ ਦਾ ਵੀਂ ਅਗਰ ਬਕਾਇਆਦਾਰ ਹੋਵੇ ਤਾਂ ਉਹ ਡਾਇਰੈਕਟਰ ਰਹਿ ਨਹੀਂ ਸਕਦਾ, ਤਾਂ ਉਸ ਦੇ ਕੇਸ ਵਿਚ ਦੇਰੀ ਨਾਲ ਕਿਉਂ ਫੈਸਲਾ ਕੀਤਾ ਗਿਆ ਹੈ? ਕੀ ਇਹ ਕੁਰੱਪਸ਼ਨ ਨਹੀਂ ਹੈ? ਜਿਹੜਾ ਮੌਜੂਦਾ ਚੇਅਰਮੈਨ ਹੈ ਉਹ ਵੀ ਕਰਜ਼-ਦਾਰ ਹੈ । ਕੀ ਵਜ਼ੀਰ ਸਾਹਿਬਾ ਉਸ ਨੂੰ ਹਟਾ ਕੇ ਕਾਰਪੋਰੇਸ਼ਨ ਦਾ ਕਿਸੇ ਹੋਰ ਨੂੰ ਚੇਅਰਮੈਨ ਜਾਂ ਐਡਮਨਿਸਟ੍ਰੇਟਰ ਲਗਾਉਣ ਨੂੰ ਤਿਆਰ ਹਨ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਚੇਅਰਮੈਨ ਹਟਾਉਣ ਦੀ ਗੱਲ ਹੈ ਉਹ ਪਾਲਿਸੀਜ਼ ਦੇ ਮੁਤਾਬਿਕ ਹਟਾਇਆ ਜਾਵੇਗਾ । ਜਿਹੜੇ ਪੈਸੇਂ ਉਸ ਵਲ ਬਕਾਇਆ ਸਨ ਉਹ ਸਾਰੇ ਦੇ ਸਾਰੇ ਉਸ ਨੇ ਜਮ੍ਹਾਂ ਕਰਵਾ ਦਿਤੇ ਸਨ । ਬਾਕੀ ਬੂਟਾ ਰਾਮ ਅਜ਼ਾਦ ਦਾ ਕੇਸ ਐਸ. ਡੀ. ਐਮ., ਲੁਧਿਆਣਾ, ਦੀ ਕੋਰਟ ਵਿਚ ਚਲ ਰਿਹਾ ਹੈ ।

**ਸ੍ਰੀ ਮਨਮੋਹਨ ਕਾਲੀਆ** : ਕੀ ਮੰਤਰੀ ਸਾਹਿਬਾ ਇਹ ਦੱਸਣਗੇ ਕਿ ਕੀ ਕੋਈ ਐਸੀ ਪਰਪੋਜ਼ਲ ਹੈ ਜਿਸ ਅਨੁਸਾਰ ਜਿਹੜੇ ਚੇਅਰਮੈਨ ਹਨ ਉਹ ਫੰਡਜ਼ ਦੀ ਮਿਸਯੂਟੇਲਾਈਜੇਸ਼ਨ ਨਾ ਕਰ ਸਕਣ ਅੌਰ ਇਸ ਲਈ ਉਹ ਜਿੰਨਾਂ ਚਿਰ ਰਹਿਣ ਉਹ ਕੋਈ ਵੀ ਕਿਸੇ ਕਿਸਮ ਦਾ ਲੋਨ ਬਗੈਰ ਸਰਕਾਰ ਦੀ ਮਨਜ਼ੂਰੀ ਤੋਂ ਨਾ ਲੈ ਸਕਣ ?

**ਮੰਤਰੀ:** ਸਪੀਕਰ ਸਾਹਿਬ, ਇਹ ਪਰਪੋਜ਼ਲ ਹੈ ਜੀ ।

**ਕਾਮਰੇਡ ਬਲਦੇਵ ਸਿਘ ਲੂੰਬਾ:** ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਗੱਲ ਕਈ ਵਾਰ ਹੋਈ ਹੈ ਕਿ ਕਾਰਪੋਰੇਸ਼ਨ ਕੋਲ ਪੈਸੇ ਨਹੀਂ ਹਨ। ਕੀ ਇਸ ਲਈ ਇਹ ਐਕਟ ਵਿਚ ਅਮੈਂਡਮੈਂਟ ਕਰਕੇ ਉਸ ਕਾਰਪੋਰੇਸ਼ਨ ਨੂੰ ਹੋਰ ਪੈਸੇ ਦੇਣ ਨੂੰ ਤਿਆਰ ਹਨ, ਜੇ ਤਿਆਰ ਹਨ ਤਾਂ ਕਦੋਂ ਤਕ ਇਹ ਅਮੈਂਡਮੈਂਟ ਕਰ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਇਹ ਗਲ ਤਾਂ ਪਿਛਲੇ ਸੈਸ਼ਨ ਵਿਚ ਵੀ ਹੋ ਗਈ ਸੀ।

**ਸਰਦਾਰ ਬੇਅੰਤ ਸਿੰਘ:** ਮੈਂ ਇਹ ਪੁਛੱਣਾ ਚਾਹੁੰਦਾ ਹਾਂ ਕਿ ਕੀ ਇਹ ਠੀਕ ਹੈ ਕਿ ਬੂਟਾ ਰਾਮ ਅਜ਼ਾਦ ਨੂੰ ਕੁਝ ਪੁਲਿਟੀਕਲ ਕਾਰਨਾਂ ਕਰਕੇ ਹਟਾਇਆ ਗਿਆ ਹੈ, ਜੇ ਇਹ ਠੀਕ ਨਹੀਂ ਤਾਂ ਚੇਅਰਮੈਨ ਨੂੰ ਕਿਉਂ ਰਖਿਆ ਗਿਆ ਹੈ ਔਰ ਬੂਟਾ ਰਾਮ ਆਜ਼ਾਦ ਨੂੰ ਕਿਉਂ ਹਟਾਇਆ ਗਿਆ ਹੈ ?

**ਮੰਤਰੀ:** ਸਪੀਕਰ ਸਾਹਿਬ, ਬੂਟਾ ਰਾਮ ਆਜ਼ਾਦ ਨੂੰ ਇਸ ਕਰਕੇ ਹਟਾਇਆ ਗਿਆ ਸੀ ਕਿਉਂਕਿ ਉਸ ਦਾ ਕੇਸ ਚਲ ਰਿਹਾ ਹੈ ਅਤੇ ਚੇਅਰਮੈਨ ਨੇ ਸਾਰੇ ਦੇ ਸਾਰੇ ਪੈਸੇ ਜਮ੍ਹਾਂ ਕਰਵਾ ਦਿੱਤੇ ਸਨ।

**ਸਰਦਾਰ ਕਿਰਪਾਲ ਸਿੰਘ:** ਕਾਂਗਰਸ ਪਾਰਟੀ, ਜੋ ਭ੍ਰਿਸ਼ਟਾਚਾਰੀ ਅਫ਼ਸਰ ਇਸ ਸਰਕਾਰ ਨੂੰ ਦਾਜ ਵਿਚ ਦੇ ਗਈ ਹੈ, ਉਨ੍ਹਾਂ ਦਾ ਕੀ ਕੀਤਾ ਜਾ ਰਿਹਾ ਹੈ। (ਵਿਘਨ) ਜਿਹੜਾ ਉਹ ਭ੍ਰਿਸ਼ਟਾਚਾਰੀ ਅਫ਼ਸਰਾਂ ਦਾ ਮੌਜੂਦਾ ਦਾਜ ਇਸ ਸਰਕਾਰ ਨੂੰ ਦੇ ਗਏ ਸਨ, ਸਰਕਾਰ ਨੂੰ ਉਨ੍ਹਾਂ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ ?

(ਕੋਈ ਉੱਤਰ ਨਹੀਂ ਆਇਆ।)

---

## PRICE OF POTATOES

***1295. Sardar Beant Singh:** Will the Minister for Agriculture and Forests be pleased to state the price of potatoes in the years 1976, 1977 and 1978 respectively ?

**ਸਰਦਾਰ ਬਲਵਿੰਦਰ ਸਿੰਘ ਭੂੰਦੜ:**

| ਸਮਾਂ (ਫਸਲ ਸਮਾਂ ਨਵੰਬਰ ਤੋਂ ਅਪਰੈਲ) | | ਔਸਤਨ ਭਾਅ ਪ੍ਰਤੀ ਕੁਇੰਟਲ ਰੁ: |
|---|---|---|
| 1976-77 | .. | 58-00 |
| 1977-78 | ... | 70-33 |
| 1978-79 | .. | 34-13 |

**ਸਰਦਾਰ ਬੇਅੰਤ ਸਿੰਘ:** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਜਵਾਬ ਦਿੱਤਾ ਹੈ ਉਹ ਇਹ ਹੈ ਕਿ 70 ਰੁਪਏ ਕੁਇੰਟਲ ਤੋਂ ਘੱਟ ਕੇ ਇਹ ਭਾਅ 34 ਰੁਪਏ ਆ ਗਿਆ ਹੈ । ਪਰ ਅਸਲ ਵਿਚ ਤਾਂ ਇਹ ਵੀ ਨਹੀਂ 8-9 ਰੁਪਏ ਕੁਇੰਟਲ ਦੇ ਭਾਅ ਆਲੂ ਵਿਕ ਰਿਹਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਐਸ਼ੋਰੈਂਸ ਦੇਣਗੇ ਕਿ ਆਉਣ ਵਾਲੇ ਸਮੇਂ ਵਿਚ ਜਿਹੜੀ ਆਲੂ ਦੀ ਫਸਲ ਬੀਜਣੀ ਹੈ ਉਸ ਲਈ ਜ਼ਿਮੀਦਾਰਾਂ ਨੂੰ ਦਸਣਗੇ ਕਿ ਇਸ ਭਾਅ ਤੇ ਆਲੂ ਖਰੀਦਿਆ ਜਾਵੇਗਾ ਤਾਂਕਿ ਉਹ ਜ਼ਿਮੀਦਾਰ ਬਾਅਦ ਵਿਚ ਨਿਰਾਸ਼ ਨਾ ਹੋਣ ?

**ਮੰਤਰੀ:** ਸਪੀਕਰ ਸਾਹਿਬ, ਸਪੋਰਟ ਪ੍ਰਾਈਸ ਦੀ ਐਸ਼ੋਰੈਂਸ ਸਟੇਟ ਗੌਰਮਿੰਟ ਤਾਂ ਦੇ ਨਹੀਂ ਸਕਦੀ ਇਹ ਤਾਂ ਸੈਂਟਰਲ ਗੌਰਮਿੰਟ ਦੇ ਸਕਦੀ ਹੈ । ਅਸੀਂ ਯਤਨ ਕਰਾਂਗੇ ਕਿ ਸੈਂਟਰਲ ਗੌਰਮਿੰਟ ਸਪੋਰਟ ਪ੍ਰਾਈਸ ਫਸਲ ਬੀਜਣ ਤੋਂ ਪਹਿਲੇ ਦੱਸੇ ਤਾਂਕਿ ਕਿਸਾਨਾਂ ਦਾ ਭਲਾ ਹੋ ਸਕੇ ।

**ਸਰਦਾਰ ਸਰੂਪ ਸਿੰਘ:** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ 34/ ਰੁਪਏ ਦਾ ਭਾਅ ਇਨ੍ਹਾਂ ਦੱਸਿਆ ਹੈ ਕੀ ਇਹ ਸਰਕਾਰ ਇਸ ਭਾਅ ਤੇ ਉਨ੍ਹਾਂ ਦਾ ਸਾਰਾ ਆਲੂ ਲੈਣ ਲਈ ਤਿਆਰ ਹੈ ?

**ਮੰਤਰੀ:** ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਇਹ ਸਟਟ ਗੌਰਮਿੰਟ ਨਹੀਂ ਕਰ ਸਕਦੀ । ਇਹ ਸੈਂਟਰਲ ਗੌਰਮਿੰਟ ਦੇ ਹੱਥ ਵਿਚ ਹੈ । ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਕਿਸਾਨਾਂ ਦਾ ਹਿੱਤ ਪੂਰਿਆ ਜਾਵੇ । ਜੇ ਅਸੀਂ ਕਰ ਸਕਦੇ ਹੁੰਦੇ ਤਾਂ ਅਸੀਂ ਫੈਸਲਾ ਕਰ ਦਿੰਦੇ । ਇਸ ਲਈ ਤਾਂ ਅਸੀਂ ਮੋਰ ਪਾਵਰਜ਼ ਦੀ ਗੱਲ ਕਰਦੇ ਹਾਂ ਅਸੀਂ ਜਦੋਂ ਮੋਰ ਪਾਵਰਜ਼ ਦੀ ਗੱਲ ਕਰਦੇ ਹਾਂ ਤਾਂ ਮੇਰੇ ਸਾਹਮਣੇ ਬੈਠੇ ਦੋਸਤ ਇਤਰਾਜ਼ ਕਰਦੇ ਹਨ ।

**ਚੌਧਰੀ ਕਾਂਸ਼ੀ ਰਾਮ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣ ਆਕੇ ਕਣਕ ਦੀ ਵੀ 115 ਰੁਪਏ ਪ੍ਰਾਈਸ ਫਿਕਸ ਕੀਤੀ ਹੈ ਜਿਹੜੀ ਕਿ 6 ਮਹੀਨੇ ਪਹਿਲੇ ਅਨਾਊਂਸ ਹੋਣੀ ਚਾਹੀਦੀ ਸੀ । ਇਸ ਵਾਸਤੇ ਬਾਦਲ ਸਾਹਿਬ ਨੇ ਵੀ ਇਥੇ ਕਿਹਾ ਸੀ ਕਿ 6 ਮਹੀਨੇ ਪਹਿਲੇ ਅਨਾਊਂਸ ਕਰ ਦਿਆ ਕਰਾਂਗੇ । ਇਨ੍ਹਾਂ ਨੂੰ 6 ਮਹੀਨੇ ਪਹਿਲੇ ਪ੍ਰਾਈਸ ਅਨਾਊਂਸ ਕਰਨੀ ਚਾਹੀਦੀ ਹੈ । ਪਰ ਕਾਰਵਾਈ ਕੋਈ ਨਹੀ ਹੁੰਦੀ । ਗਲ ਇਹ ਹੈ:

ਜਬ ਭੀ ਜ਼ਿਕਰ ਛੇੜਾ ਕਿਆਮਤ ਨਾ
ਬਾਤ ਚਲੇ ਤੇਰੀ ਜਵਾਨੀ ਕੀ ।

**ਸ੍ਰੀ ਸਪੀਕਰ:** ਸਵਾਲ ਕੀ ਹੋਇਆ ? (ਵਿਘਨ) ਹੁਣ ਤੁਸੀਂ ਬੈਠੋ ।

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਇਹ ਠੀਕ ਹੈ ਕਿ ਕੁਝ ਮਜਬੂਰੀਆਂ ਕਾਰਨ ਇਹ ਸਾਰਾ ਆਲੂ ਨਹੀਂ ਖਰੀਦ ਸਕਦੇ ਪਰ ਇਥੇ ਗਲਤ ਇਨਫਰਮੇਸ਼ਨ ਦੇਣਾ ਕਿ ਆਲੂ 34/- ਰੁਪਏ ਕੁਇੰਟਲ ਵਿਕ ਰਿਹਾ ਹੈ, ਇਹ ਠੀਕ ਨਹੀਂ । ਆਲੂ ਇਸ ਵੇਲੇ 7-8 ਰੁਪਏ ਕੁਇੰਟਲ ਵਿਕਦਾ ਪਿਆ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ either they should announce the procurement price before sowing or put a ceiling on potato cultivation.. ..

**ਮੰਤਰੀ:** ਸਪੀਕਰ ਸਾਹਿਬ, ਜੋ ਚੌਧਰੀ ਸਾਹਿਬ ਨੇ ਕਿਹਾ ਹੈ ਕਿ ਪ੍ਰਾਈਸ ਘਟੀ ਹੈ, ਇਹ ਠੀਕ ਹੈ ਅਸੀਂ ਵੀ ਮਹਿਸੂਸ ਕਰਦੇ ਹਾਂ ਔਰ ਇਸ ਵਾਸਤੇ ਇਸ ਸਰਕਾਰ ਨੇ ਕਿਸਾਨਾਂ ਦੀ ਹਮਦਰਦੀ ਲਈ ਜਿੰਨਾ ਕੁਝ ਕਰ ਸਕਦੀ ਸੀ ਉਹ ਕੀਤਾ ਅਤੇ ਇਹ ਫੈਸਲਾ ਕੀਤਾ ਕਿ ਡੇਢ ਕਰੋੜ ਰੁਪਏ ਤਕ ਦਾ ਘਾਟਾ ਸਰਕਾਰ ਪੂਰਾ ਕਰੇਗੀ ਔਰ ਇਕ ਕਰੋੜ ਰੁਪਿਆ ਮਾਰਕਿਟਿੰਗ ਬੋਰਡ ਨੇ ਵੀ ਦਿੱਤਾ ਹੈ। ਫਿਰ ਇਹ ਜਿਹੜੀਆਂ ਜ਼ਿਆਦਾ ਪ੍ਰਾਈਸਿਜ਼ ਘੱਟੀਆਂ ਹਨ ਇਹ 31-3-1979 ਤੋਂ ਬਾਅਦ ਘਟੀਆਂ ਹਨ। ਅਸੀਂ ਪੂਰਾ ਯਤਨ ਕੀਤਾ ਹੈ ਕਿ ਕਿਸਾਨਾਂ ਨਾਲ ਹਮਦਰਦੀ ਕੀਤੀ ਜਾਵੇ।

**ਸ੍ਰੀ ਸਪੀਕਰ:** ਇਹ ਤਾਂ ਮੈਂ ਵੀ ਕਹਾਂਗਾ ਕਿ ਸਰਕਾਰ ਨੇ ਉਨ੍ਹਾਂ ਨਾਲ ਹਮਦਰਦੀ ਕਰਨ ਵਾਲੀ ਗੱਲ ਚੰਗੀ ਕੀਤੀ ਹੈ ਲੇਕਿਨ 34/- ਰੁਪਏ ਵਾਲੀ ਗੱਲ ਤਾਂ ਮੇਰੀ ਵੀ ਸਮਝ ਵਿਚ ਨਹੀਂ ਆਈ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਸਾਨਾਂ ਨੂੰ ਇਹ ਕਿਹਾ ਸੀ ਕਿ ਪੈਸੇ ਨਕਦ ਦੇਵਾਂਗੇ ਪਰ ਹੁਣ ਬਾਂਡਜ਼ ਦਿੱਤੇ ਜਾ ਰਹੇ ਹਨ। ਮੈਂ ਇਹ ਪੁੱਛਦਾ ਹਾਂ ਕਿ ਕੀ ਇਹ ਸਰਕਾਰ ਕਿਸਾਨਾਂ ਨੂੰ ਨਕਦ ਪੈਸੇ ਦੇਵੇਗੀ ?

**ਮੰਤਰੀ** : ਸਪੀਕਰ, ਸਾਹਿਬ, ਉਨ੍ਹਾਂ ਨੂੰ ਪੈਸੇ ਪੂਰੇ ਔਰ ਨਕਦ ਦਿੱਤੇ ਜਾਣਗੇ। ਜੋ ਤੁਸੀਂ ਗੱਲ ਕਹੀ ਹੈ ਪ੍ਰਾਈਸਿਜ਼ ਡਾਊਨ ਆਉਣ ਬਾਰੇ, ਇਹ ਪ੍ਰਾਈਸਿਜ਼ ਤਾਂ 31 ਮਾਰਚ, 1979 ਤੋਂ ਬਾਅਦ ਡਾਊਨ ਹੋਈਆਂ ਹਨ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁਛੱਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰ ਆਲੂ ਦੀ ਪਰੋਡੱਕਟਸ ਬਣਾਉਣ ਵਾਸਤੇ ਕੋਈ ਮਸ਼ੀਨਰੀ ਇਥੇ ਲਾਉਣ ਨੂੰ ਤਿਆਰ ਹੈ ਜਿਸ ਨਾਲ ਕਿ ਆਲੂ ਦੀ ਖਪਤ ਹੋ ਸਕੇ ਅਤੇ ਬਾਅਦ ਵਿਚ ਉਹ ਪਰੋਡੱਕਟਸ ਐਕਸਪੋਰਟ ਵੀ ਕੀਤੇ ਜਾ ਸਕਣ ? ਕਿਉਂਕਿ ਇਸ ਵੇਲੇ ਐਨੇ ਕੋਲਡ ਸਟੋਰੇਜ ਵੀ ਨਹੀਂ ਹਨ ਜਿਸ ਕਰਕੇ ਕਿਸਾਨਾਂ ਨੂੰ ਮੁਸ਼ਕਲ ਆਉਂਦੀ ਹੈ। ਕੀ ਇਹ ਸਰਕਾਰ ਆਲੂ ਦੀ ਪਰੋਡੱਕਟਸ ਵਾਸਤੇ ਕੋਈ ਮਸ਼ੀਨਰੀ ਲਾਉਣ ਲਈ ਵਿਚਾਰ ਕਰਨ ਲਈ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਯਤਨ ਕਰਦੇ ਹਾਂ ਕਿ ਕਿਸਾਨਾਂ ਦਾ ਭੁਲਾ ਹੋਵੇ ਇਸ ਵਾਸਤੇ ਬੰਬਈ ਵਿਚ ਇਕ ਬਹੁਤ ਵੱਡਾ ਕੋਲਡ ਸਟੋਰੇਜ ਵੀ ਬਣਾਇਆ ਹੈ। ਦੂਸਰਾ ਮੈਂ ਕੱਲ ਵੀ ਜਵਾਬ ਦਿੱਤਾ ਸੀ ਕਿ ਸਬਜ਼ੀਆਂ ਦੀ ਐਕਸਪੋਰਟ ਵਾਸਤੇ ਸੈਂਟਰ ਨੇ ਸਾਨੂੰ ਇਜਾਜ਼ਤ ਦੇ ਦਿੱਤੀ ਹੈ। ਇਸ ਕਰਕੇ ਅਸੀਂ ਪੂਰੇ ਯਤਨ ਕਰ ਰਹੇ ਹਾਂ ਕਿ ਕਿਸਾਨਾਂ ਨੂੰ ਅੱਗੋਂ ਵਾਸਤੇ ਕੋਈ ਮੁਸ਼ਕਲ ਨਾ ਆਵੇ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 31 ਮਾਰਚ, 1979 ਤੱਕ ਆਲੂਆਂ ਦੀ ਖਰੀਦ ਕੀਤੀ ਸੀ ਅਤੇ ਉਸ ਤੋਂ ਬਾਅਦ ਬੰਦ ਕਰ ਦਿੱਤੀ ਗਈ। ਕੀ ਇਹ ਖਰੀਦ ਇਸ ਕਰਕੇ ਬੰਦ ਨਹੀਂ ਕੀਤੀ ਗਈ ਕਿ ਗੁਰਦਵਾਰਿਆਂ ਦੇ ਇਲੈਕਸ਼ਨ ਹੋ ਚੁਕੇ ਸਨ ? ਇਲੈਕਸ਼ਨਾਂ ਤੋਂ ਪਹਿਲਾਂ ਤਾਂ ਆਲੂਆਂ ਦੀ ਖਰੀਦ ਕੀਤੀ ਗਈ ਸੀ। (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਆਲੂਆਂ ਦੀ ਖਰੀਦ ਬੰਦ ਕਰਨ ਦਾ ਗੁਰਦਵਾਰਿਆਂ ਦੇ ਇਲੈਕਸ਼ਨਾਂ ਨਾਲ ਕੋਈ ਸਬੰਧ ਨਹੀਂ ਸੀ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਪੰਜਾਬ ਸਰਕਾਰ ਨੇ ਇਹ ਦੇਖਿਆ ਹੈ ਕਿ ਕਿਸਾਨਾਂ ਦਾ ਆਲੂਆਂ ਦੀ ਬਿਜਾਈ, ਕਢਾਈ ਅਤੇ ਬਾਹਰ ਲਿਜਾਣ ਤੇ ਜੋ ਖਰਚ ਆਉਂਦਾ ਹੈ, ਉਹ ਉਨ੍ਹਾਂ ਨੂੰ ਪੂਰਾ ਨਹੀਂ ਮਿਲਦਾ ਅਤੇ ਕਾਫੀ ਨੁਕਸਾਨ ਹੁੰਦਾ ਹੈ । ਕੀ ਪੰਜਾਬ ਸਰਕਾਰ ਨੇ ਜਿਸ ਤਰ੍ਹਾਂ ਨਰਮੇ ਵਿਚ ਰਿਲੀਫ ਦਿਤਾ ਹੈ, ਉਸੇ ਤਰ੍ਹਾਂ ਆਲੂਆਂ ਵਾਲਿਆਂ ਨੂੰ ਰਿਲੀਫ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਪਹਿਲਾਂ ਹੀ ਇਸ ਬਾਰੇ ਕਦਮ ਚੁਕ ਰਹੇ ਹਾਂ । ਬਿਜਲੀ ਅਤੇ ਨਹਿਰਾਂ ਦੇ ਮਾਮਲੇ ਵਿਚ ਮਾਲੀਆ ਮਾਫ਼ ਕਰਨ ਬਾਰੇ ਪਹਿਲਾਂ ਹੀ ਸੀ. ਐਮ. ਸਾਹਿਬ ਨੇ ਐਲਾਨ ਕਰ ਦਿੱਤਾ ਹੈ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੈਂ ਸਪੈਸੇਫਿਕ ਸਵਾਲ ਪੁੱਛਿਆ ਸੀ ਕਿ ਕੀ ਇਸ ਬਾਰੇ ਮਨਿਸਟਰ ਸਾਹਿਬ ਐਸ਼ੋਅਰ ਕਰਾਉਣਗੇ ਕਿ ਫਸਲ ਪਹੁੰਚਣ ਤੋਂ ਪਹਿਲਾਂ ਹੀ ਪ੍ਰਾਈਸ ਅਨਾਊਂਸ ਹੋ ਜਾਏਗੀ ? ਇਨ੍ਹਾਂ ਨੇ ਕਿਹਾ ਹੈ ਕਿ ਇਹ ਸਾਡੇ ਹੱਥ ਵਿਚ ਨਹੀਂ ਹੈ ਅਤੇ ਅਸੀਂ ਸੈਂਟਰਲ ਗੌਰਮਿੰਟ ਨੂੰ ਕਿਹਾ ਹੋਇਆ ਹੈ । ਦੂਸਰਾ ਮੇਰਾ ਸਵਾਲ ਇਹ ਹੈ ਕਿ ਜਿਤਨੇ ਆਲੂ ਤੁਸੀਂ ਸੰਭਾਲ ਸਕਦੇ ਹੋ, ਉਤਨੇ ਹੀ ਆਲੂ ਬੀਜੋ । ਇਸ ਬਾਰੇ ਤੁਸੀਂ ਕੀ ਜ਼ਿਮੀਂਦਾਰਾਂ ਨੂੰ ਕਹੋਗੇ ਕਿ ਇਤਨੇ ਕਿਲੇ ਤੋਂ ਵੱਧ ਆਲੂ ਨਾ ਬੀਜੋ ?

**ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਅਸੀਂ ਕੋਈ ਵੀ ਕਾਨੂੰਨ ਬਣਾਉਣ ਲਈ ਤਿਆਰ ਨਹੀਂ ਹਾਂ ਅਤੇ ਇਹ ਤਾਂ ਕਿਸਾਨਾਂ ਦੀ ਆਪਣੀ ਮਰਜ਼ੀ ਹੀ ਹੈ ਜਿਸ ਤਰ੍ਹਾਂ ਉਹ ਮਹਿਸੂਸ ਕਰਦੇ ਹਨ, ਉਸੇ ਤਰ੍ਹਾਂ ਕਰ ਲੈਣ ।

---

### ਰਾਜ ਵਿਚ ਜੰਗਲਾਤ ਅਧੀਨ ਜ਼ਮੀਨ ਦਾ ਕੁਲ ਰਕਬਾ

*1125. **ਡਾਕਟਰ ਸਾਧੂ ਰਾਮ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਜੰਗਲਾਤ ਅਧੀਨ ਜ਼ਮੀਨ ਦਾ ਕੁਲ ਕਿੰਨਾ ਰਕਬਾ ਹੈ ਅਤੇ ਉਸ ਵਿਚ ਸੰਦਲ ਦੇ ਕੁਲ ਕਿੰਨੇ ਦਰਖ਼ਤ ਲਗੇ ਹੋਏ ਹਨ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਰਾਜ ਵਿਚ ਜੰਗਲਾਤ ਅਧੀਨ ਜਮੀਨ ਦਾ ਕੁਲ ਰਕਬਾ 2,15,788 ਹੈਕਟੇਅਰ ਹੈ ਤੇ ਇਸ ਵਿਚ ਸੰਦਲ ਦੇ ਦਰਖਤਾਂ ਦੀ ਕੁਲ ਗਿਣਤੀ 7 ਹੈ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਬੜਾ ਹੈਰਾਨ ਹਾਂ ਕਿ ਜੰਗਲਾਤ ਅਧੀਨ ਜ਼ਮੀਨ ਦਾ ਕੁਲ ਰਕਬਾ 2,15,788 ਹੈਕਟੇਅਰ ਹੈ ਪਰ ਸੰਦਲ ਦੇ ਦਰਖ਼ਤਾਂ ਦੀ ਕੁਲ ਗਿਣਤੀ 7 ਹੈ । ਜਿਹੜੇ ਸੰਦਲ ਦੇ ਦਰਖਤ ਲਗੇ ਹਨ ਕੀ ਉਨ੍ਹਾਂ ਦਾ ਨੰਬਰ ਵਧਾ ਨਹੀਂ ਸਕਦੇ ?

**ਮੰਤਰੀ** : ਸਪੀਕਰ ਸਾਹਿਬ, ਇਹ ਵੀ ਇਕ ਸਿਆਣੇ ਅਫਸਰ ਨੇ ਤਜਰਬਾ ਕੀਤਾ ਸੀ ਪਰ ਪੰਜਾਬ ਦਾ ਜਲਵਾਯੂ ਸੰਦਲ ਦੇ ਦਰਖ਼ਤਾਂ ਲਈ ਠੀਕ ਨਹੀਂ ਹੈ । ਦੱਖਣ ਵਿਚ ਇਸ ਦਾ ਮੌਸਮ ਅਨੁਕੂਲ ਹੈ । ਇਸ ਲਈ ਪੰਜਾਬ ਵਿਚ ਸੰਦਲ ਦੇ ਦਰਖਤ 7 ਲਗੇ ਹਨ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਕੁਝ ਦਰਖਤ ਸੜਕਾਂ ਅਤੇ ਨਹਿਰਾਂ ਦੇ ਕੰਢਿਆਂ ਤੇ ਲੱਗੇ ਹਨ । ਜੋ ਦਰਖਤ ਨਹਿਰਾਂ ਦੇ ਕੰਢਿਆਂ ਤੇ ਲਗੇ ਹੋਏ ਹਨ, ਉਨ੍ਹਾਂ ਨਾਲ ਲਗਦੀ ਜ਼ਮੀਨ ਵਿਚ ਜੋ ਕਿਸਾਨਾਂ ਦੀਆਂ ਫਸਲਾਂ ਦਾ ਨੁਕਸਾਨ ਹੁੰਦਾ ਹੈ, ਕੀ ਸਰਕਾਰ ਕਿਸਾਨਾਂ ਨੂੰ ਉਨ੍ਹਾਂ ਦੇ ਹੋਏ ਨੁਕਸਾਨ ਦਾ ਮੁਆਵਜ਼ਾ ਦੇਣ ਲਈ ਤਿਆਰ ਹੈ ?

**ਮੰਤਰੀ** । ਇਸ ਬਾਰੇ ਮੈਂਬਰ ਸਾਹਿਬ ਅਲਹਿਦਾ ਸਵਾਲ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, 33% ਜ਼ਮੀਨ ਜੰਗਲਾਤ ਲਈ ਹੋਣੀ ਚਾਹੀਦੀ ਹੈ । ਪਹਿਲਾਂ ਜਦੋਂ ਯੂਨਾਈਟਿਡ ਪੰਜਾਬ ਸੀ, ਉਦੋਂ ਇਹ ਸੀ ਪਰ ਰੀਆਰਗੇਨਾਈ-ਜੇਸ਼ਨ ਤੋਂ ਬਾਅਦ ਜੰਗਲਾਤ ਲਈ ਜ਼ਮੀਨ 25% ਰਹਿ ਗਈ ਹੈ । ਮੇਰਾ ਸਵਾਲ ਇਹ ਹੈ ਕਿ 33% ਜ਼ਮੀਨ ਜੰਗਲਾਤ ਵਾਸਤੇ ਰੱਖਣ ਲਈ ਕੋਈ ਇਨ੍ਹਾਂ ਨੇ ਅਗਲੇ ਪੰਜ ਸਾਲਾਂ ਲਈ ਟਾਰਗੇਟ ਬਣਾਇਆ ਹੈ ? ਦੂਜਾ ਮੇਰਾ ਸਵਾਲ ਇਹ ਹੈ ਕਿ ਸੜਕਾਂ ਅਤੇ ਨਹਿਰਾਂ ਉਤੇ ਜਿਹੜੇ ਦਰਖਤ ਲਗੇ ਹੁੰਦੇ ਹਨ, ਉਹ ਜਦੋਂ ਪੁਟ ਦਿਤੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਦੁਬਾਰਾ ਲਗਾਉਣ ਲਈ ਕੋਈ ਸਕੀਮ ਬਣਾਈ ਗਈ ਹੈ ? ਸਬਮਾਊਂਟੈਨੀਅਸ ਰਿਜਨ ਜਿਹੜਾ ਹੈ, ਰੋਪੜ ਅਤੇ ਪਠਾਨਕੋਟ ਦਾ ਜਿਹੜਾ ਇਲਾਕਾ ਹੈ, ਉਥੇ ਫਰੂਟ ਦੇ ਦਰਖਤ ਲਗਵਾਏ ਜਾਣ ਜਿਸ ਨਾਲ ਕਿ ਲੋਕਾਂ ਨੂੰ ਫਰੂਟ ਅਤੇ ਛਾਂ ਆਦਿ ਮਿਲ ਸਕੇ ।

ਮੰਤਰੀ : ਸ਼ਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਦੀਆਂ ਸੁਜੈਸ਼ਨਜ਼ ਬੜੀਆਂ ਅੱਛੀਆਂ ਹਨ ਔਰ ਅਸੀਂ ਤਾਂ ਪਹਿਲਾਂ ਹੀ ਕੁਝ ਸਕੀਮਾਂ ਤੇ ਵਿਚਾਰ ਕਰ ਰਹੇ ਹਾਂ ਅਤੇ ਇਨ੍ਹਾਂ ਤੇ ਵੀ ਵਿਚਾਰ ਕਰਾਂਗੇ ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਕਈ ਜਗ੍ਹਾ ਕਈ ਲੋਕਾਂ ਨੇ ਕਿਸਾਨਾਂ ਦੀਆਂ ਜ਼ਮੀਨਾਂ ਤੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ । ਕੀ ਮਨਿਸਟਰ ਸਾਹਿਬ ਉਨ੍ਹਾਂ ਦੀਆਂ ਜ਼ਮੀਨਾਂ ਨੂੰ ਵਾਪਸ ਕਰਵਾਉਣ ਦਾ ਯਤਨ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਸਾਡੇ ਨੋਟਿਸ ਵਿਚ ਕੋਈ ਚੀਜ਼ ਆਉਂਦੀ ਹੈ ਤਾਂ ਅਸੀਂ ਕਾਰਵਾਈ ਕਰਦੇ ਹਾਂ ਅਤੇ ਮੈਂਬਰ ਸਾਹਿਬ ਸਾਡੇ ਨੋਟਿਸ ਵਿਚ ਨਜਾਇਜ਼ ਕਬਜ਼ੇ ਵਿਚ ਕੀਤੀ ਹੋਈ ਜ਼ਮੀਨ ਲਿਆਉਣ ਤਾਂ ਅਸੀਂ ਜ਼ਰੂਰ ਕਾਰਵਾਈ ਕਰਾਂਗੇ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਪ੍ਰੋਫੈਸਰ ਸਾਹਿਬ ਨੇ ਜੋ ਸਵਾਲ ਕੀਤਾ ਸੀ ਉਸ ਦਾ ਪੂਰਾ ਜਵਾਬ ਮਨਿਸਟਰ ਸਾਹਿਬ ਵਲੋਂ ਨਹੀਂ ਦਿੱਤਾ ਗਿਆ । ਪ੍ਰੋਫੈਸਰ ਸਾਹਿਬ ਨੇ ਪੁਛਿਆ ਸੀ ਕਿ ਕਿਤਨੀ ਐਸੀ ਜ਼ਮੀਨ ਅਜੇ ਪਈ ਹੈ ਅਤੇ ਕਿਤਨੀ ਬੜ੍ਹੌਤਰੀ ਕਰਨੀ ਹੈ । ਸਪੀਕਰ ਸਾਹਿਬ, ਤੁਸੀਂ ਆਪ ਸਾਇੰਟਿਸਟ ਹੋ ਅਤੇ ਇਸ ਬਾਰੇ ਜਾਣਦੇ ਹੋ । ਇਹ ਦੱਸਣ ਕਿ

ਦੋ ਸਾਲਾਂ ਵਿਚ ਹੋਰ ਕਿਤਨੇ ਸੰਦਲ ਦੇ ਦਰਖਤ ਲਗਾਏ ਹਨ ? ਜਿਤਨਾ ਕੰਮ ਹੋਣਾ ਚਾਹੀਦਾ ਸੀ, ਉਤਨਾ ਕੰਮ ਨਹੀਂ ਹੋਇਆ ।

**ਮੰਤਰੀ** : ਸਪੀਕਰ ਸਾਹਿਬ, ਜੋ 33% ਹੋਣਾ ਚਾਹੀਦਾ ਸੀ, ਉਹ ਤਾਂ ਪੰਜਾਬ ਵਿਚ ਹੋ ਨਹੀਂ ਸਕਦਾ ਕਿਉਂਕਿ ਪੰਜਾਬ ਇਕ ਖੇਤੀਬਾੜੀ ਵਾਲਾ ਸੂਬਾ ਹੈ। ਇਸ ਨੂੰ ਵਧਾਇਆ ਜਾਵੇਗਾ ਕਿਉਂਕਿ ਇਸ ਨਾਲ ਸਟੇਟ ਦਾ ਫਾਇਦਾ ਹੈ। ਬਾਕੀ ਜੋ ਡੀਟੇਲਜ਼ ਮੰਗੀਆਂ ਹਨ ਉਹ ਕਾਫੀ ਲੰਬੀਆਂ ਹਨ ਉਨ੍ਹਾਂ ਬਾਰੇ ਮੈਂ ਹੁਣ ਦੱਸ ਨਹੀਂ ਸਕਦਾ। ਇਸ ਲਈ ਮੈਂਬਰ ਸਾਹਿਬ ਲਿਖਤੀ ਰੂਪ ਵਿਚ ਮੰਗ ਲੈਣ ਤਾਂ ਮੈਂ ਜ਼ਰੂਰ ਦਸਾਂਗਾ ।

**ਸ਼੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁਛੱਣਾ ਚਾਹੁੰਦਾ ਹਾਂ ਕਿ ਕਰਨਾਟਕਾ ਵਿਚ ਦਰਖਤ ਲਗੇ ਹਨ ਅਤੇ ਕੀ ਪੰਜਾਬ ਸਰਕਾਰ ਨੇ ਕਰਨਾਟਕਾ ਦੇ ਨਾਲ ਕੋਈ ਲਿਖਾ-ਪੜ੍ਹੀ ਕੀਤੀ ਹੈ ?

**ਮੰਤਰੀ** ; ਸਪੀਕਰ ਸਾਹਿਬ, ਜਦੋਂ ਪੰਜਾਬ ਦਾ ਸੰਦਲ ਦੇ ਦਰਖਤ ਲਗਾਉਣ ਲਈ ਮੌਸਮ ਹੀ ਅਨੁਕੂਲ ਨਹੀਂ ਸੀ ਤਾਂ ਲਿਖਾ-ਪੜ੍ਹੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

---

## THE BUS FARE AND PASSENGER TAX BEING CHARGED FROM PASSENGERS FROM ZIRAKPUR TO CHANDIGARH AND VICE VERSA BY VARIOUS TRANSPORT UNDERTAKINGS

*1117. **Shri Harbans Lal** : Will the Minister of State for Transport, Tourism and Sports be pleased to state :—

(a) the amount being charged from the passengers as fare and passenger tax separately from Zirakpur to Chandigarh and vice-versa by the Punjab Roadways, the Pepsu Road Transport Corporation, the Chandigarh Transport Undertaking, the Haryana Roadways and the Ambala Bus Syndicate;

(b) the steps, if any, taken to bring about parity in the said fare and passenger tax ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਲੋੜੀਂਦੀ ਸੂਚਨਾ ਸਬੰਧੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਜ਼ੀਰਕਪੁਰ ਤੋਂ ਚੰਡੀਗੜ੍ਹ ਤਕ ਇਕੋ ਜਿਹੀ ਦਰ ਤੇ ਕਿਰਾਇਆ ਲੈਣ ਲਈ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ।

[ਰਾਜ ਮੰਤਰੀ, ਆਵਾਜਾਈ ਤੇ ਖੇਡਾਂ ]

STATEMENT

| Sr. No. | Name of the operator | | Fare (Paise) | Passenger Tax (Paise) | Total (Paise) |
|---|---|---|---|---|---|
| 1 | 2 | | 3 | 4 | 5 |
| 1. | Punjab Roadways | .. | 55 | 20 | 75 |
| 2. | Haryana Roadways | .. | 55 | 20 | 75 |
| 3. | Ambala Bus Syndicate | .. | 55 | 20 | 75 |
| 4. | Chandigarh Transport Undertaking | .. | 65 | 20 | 85 |
| 5. | Pepsu Road Transport Corporation | .. | 65 | 20 | 85 |

**ਸ੍ਰੀ ਹਰਬੰਸ ਲਾਲ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜ਼ੀਰਕਪੁਰ ਤੋਂ ਚੰਡੀਗੜ੍ਹ ਤਕ ਦੇ ਸੀ.ਟੀ.ਯੂ., ਪਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਅੰਬਾਲਾ ਬੱਸ ਸਿੰਡੀਕੇਟ ਅਤੇ ਰੋਡਵੇਜ਼, ਹਰਿਆਣਾ ਦੇ ਕਿਰਾਏ ਵੱਖਰੇ ਵੱਖਰੇ ਕਿਉਂ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਕੋ ਜਿਹੀ ਦਰ ਤੇ ਕਰਾਇਆ ਲੈਣ ਲਈ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਅਤੇ ਜਲਦੀ ਹੀ ਲਾਗੂ ਹੋ ਜਾਣਗੀਆਂ ।

## NEW KARTAR BUS SERVICE (P) LIMITED JULLUNDUR

*1126. **Dr. Sadhu Ram**: Will the Minister of State for Transport, Tourism and Sports be pleased to state :—

(a) the total number of buses owned by the New Kartar Bus Service (P) Ltd., Jullundur together with the number of those which have been passed for operation purpose by the authority concerned;

(b) the total number of route permits which have been issued to the said transport company;

(c) the total number of local route permits from Kapurthala to Ludhiana via Phagwara allotted to the said company ?

**ਸਰਦਾਰ ਸੁਖਦੇਵ ਸਿੰਘ ਢੀਂਡਸਾ**: (ੳ), (ਅ) ਅਤੇ (ੲ) ਨਿਊ ਕਰਤਾਰ ਬਸ ਸਰਵਿਸ (ਪ੍ਰਾ.) ਲਿਮਿਟਡ, ਜਲੰਧਰ ਦੇ ਨਾਮ ਦੀ ਕੋਈ ਅਜਿਹੀ ਕੰਪਨੀ ਨਹੀਂ ਹੈ ਜੀ ।

**ਡਾਕਟਰ ਸਾਧੂ ਰਾਮ**: ਸਪੀਕਰ ਸਾਹਿਬ, ਇਹ ਕੰਪਨੀ ਮੌਜੂਦ ਹੈ । ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਨਿਊ ਕਰਤਾਰ ਬੱਸ ਸਰਵਿਸ, ਪ੍ਰਾਈਵੇਟ ਲਿਮਿਟਿਡ, ਜਲੰਧਰ ਦੀਆਂ ਇਕ ਪਰਮਿਟ ਤੇ ਦੋ ਦੋ ਬੱਸਾਂ ਚਲ ਰਹੀਆਂ ਹਨ । ਇਸ ਤਰ੍ਹਾਂ ਕਰਨ ਨਾਲ ਗੈਰਮਿੰਟ ਦੀ ਨਾਜਾਇਜ਼ ਤੋਰ ਤੇ ਟੈਕਸ ਵਿਚ ਚੋਰੀ ਹੋ ਰਹੀ ਹੈ । ਕੀ ਇਸ ਬਾਰੇ ਇਹ ਦੱਸਣਗੇ ?

**ਰਾਜ ਮੰਤਰੀ:** ਕਰਤਾਰ ਬੱਸ ਸਰਵਿਸ ਹੈ ਅਤੇ ਉਸ ਨੇ ਸਾਰੇ ਫ਼ਿਟਨੈਸ ਸਰਟੀਫਿਕੇਟ ਲਏ ਹੋਏ ਹਨ। ਅਸੀਂ ਉਨ੍ਹਾਂ ਨੂੰ ਨੋਟਿਸ ਦਿੱਤਾ ਸੀ ਜਿਸ ਕਰਕੇ ਉਨ੍ਹਾਂ ਨੇ ਫਿਟਨੈਸ ਸਰਟੀਫਿਕੇਟ ਲੈ ਲਏ ਸਨ।

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਹਰ ਰੋਜ਼ ਸਰਕਾਰ ਵਲੋਂ ਇਹ ਕਿਹਾ ਜਾ ਰਿਹਾ ਹੈ ਕਿ ਟਰਾਂਸਪੋਰਟ ਪਾਲਿਸੀ ਫਾਈਨੇਲਾਈਜ਼ ਕੀਤੀ ਜਾ ਰਹੀ ਹੈ ਔਰ ਇਹ ਵੀ ਕਿਹਾ ਜਾ ਰਿਹਾ ਹੈ ਕਿ ਹਰੀਜਨਾਂ ਨੂੰ ਅਤੇ ਗਰੈਜੂਏਟਸ ਨੂੰ ਪਰਮਿਟਸ ਦਿੱਤੇ ਜਾਣਗੇ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਇਹ ਪਾਲਿਸੀ ਲਾਗੂ ਹੋਏਗੀ ? ਕੀ ਇਹ ਵੱਧ ਨੈਸ਼ਨਲਾਈਜ਼ੇਸ਼ਨ ਕਰਨ ਦੀ ਪਾਲਿਸੀ ਅਪਨਾਉਣਗੇ ਜਾਂ ਕਿ ਘੱਟ ਨੈਸ਼ਨਲਾਈਜ਼ੇਸ਼ਨ ਕਰਨ ਦੀ ?

(ਕੋਈ ਉੱਤਰ ਨਹੀਂ ਆਇਆ)

**ਸ਼੍ਰੀ ਹੁਕਮ ਚੰਦ:** ਇਹ ਕਰਤਾਰ ਬੱਸ ਦਾ ਇੱਕਲਾ ਮਸਲਾ ਨਹੀਂ ਬਲਕਿ ਇਹ ਤਾਂ ਸਾਰੇ ਪੰਜਾਬ ਦਾ ਮਸਲਾ ਹੈ। ਪ੍ਰਾਈਵੇਟ ਓਪਰੇਟਰਜ਼ ਬੱਸਾਂ ਦੇ ਰੂਟ ਪਰਮਿਟਸ ਦਾ ਮਿਸ-ਯੂਜ਼ ਕਰਦੇ ਹਨ। ਉਹ ਸਰਕਾਰ ਨੂੰ ਟੈਕਸ ਨਹੀਂ ਦਿੰਦੇ ਹਨ। ਇਹ ਧਾਂਦਲੀ ਸਾਰੇ ਪੰਜਾਬ ਵਿਚ ਮਚੀ ਹੋਈ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਪ੍ਰਾਈਵੇਟ ਓਪਰੇਟਰਜ਼ ਨੂੰ ਕਿਸ ਗਲ ਦੀ ਰਿਆਇਤ ਦਿੱਤੀ ਜਾਂਦੀ ਹੈ। ਕੀ ਇਹ ਰਿਆਇਤ ਇਨ੍ਹਾਂ ਨੂੰ ਇਸ ਕਰਕੇ ਦਿੱਤੀ ਜਾਂਦੀ ਹੈ ਕਿਉਂਕਿ ਇਨ੍ਹਾਂ ਪ੍ਰਾਈਵੇਟ ਬੱਸਾਂ ਦੇ ਮਾਲਕ ਵੱਡੇ ਵੱਡੇ ਸਰਮਾਇਦਾਰ ਲੋਕ ਹਨ ? ਸਾਰੇ ਪੰਜਾਬ ਵਿਚ ਇਸ ਗਲ ਬਾਰੇ ਇਨਕੁਆਇਰੀ ਹੋਣੀ ਚਾਹੀਦੀ ਹੈ। ਇਸ ਲਈ ਕੀ ਇਹ ਇਸ ਸਬੰਧੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

**ਰਾਜ ਮੰਤਰੀ:** ਜਿਥੇ ਕੋਈ ਅਜਿਹੀ ਸ਼ਿਕਾਇਤ ਆਉਂਦੀ ਹੈ ਉਥੇ ਇਨਕੁਆਇਰੀ ਵੀ ਕਰਾਈ ਜਾਂਦੀ ਹੈ। ਜਿਥੇ ਕੋਈ ਕੇਸ ਪਕੜਿਆ ਜਾਂਦਾ ਹੈ, ਕੋਈ ਟੈਕਸ ਦੀ ਚੋਰੀ ਕਰਦਾ ਪਕੜਿਆ ਜਾਂਦਾ ਹੈ ਤਾਂ ਉਸ ਦਾ ਪਰਮਿਟ ਕੈਂਸਲ ਕਰ ਦਿੱਤਾ ਜਾਂਦਾ ਹੈ ਅਤੇ ਉਹ ਰੂਟ ਰੋਡਵੇਜ਼ ਨੂੰ ਦੇ ਦਿੱਤਾ ਜਾਂਦਾ ਹੈ।

**ਡਾਕਟਰ ਸਾਧੂ ਰਾਮ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਦੇ ਜਵਾਬ ਨਾਲ ਮੇਰੀ ਤਸੱਲੀ ਨਹੀਂ ਹੋਈ ਹੈ। ਜਲੰਧਰ ਤੋਂ ਬਠਿੰਡਾ, ਜਲੰਧਰ ਤੋਂ ਫਿਰੋਜ਼ਪੁਰ ਔਰ ਜਲੰਧਰ ਤੋਂ ਅੰਮ੍ਰਿਤਸਰ, ਤਿੰਨੇ ਇਕੋ ਨੰਬਰ 323 ਤੇ ਬੱਸਾਂ ਚਲ ਰਹੀਆਂ ਹਨ। ਇਕ ਪਰਮਿਟ ਤਿੰਨ ਤਿੰਨ ਜਗ੍ਹਾ ਤੇ ਚਲਦਾ ਹੈ। ਉਹ ਲੋਕ ਇਕ ਹਜ਼ਾਰ ਟੈਕਸ ਦਾ ਭਰਦੇ ਹਨ ਔਰ 9 ਹਜ਼ਾਰ ਦੀ ਚੋਰੀ ਕਰਦੇ ਹਨ। ਕੀ ਇਹ ਚੀਜ਼ ਇਨ੍ਹਾਂ ਦੇ ਨਾਲਿਜ ਵਿਚ ਹੈ ?

**ਰਾਜ ਮੰਤਰੀ:** ਜੇ ਇਹ ਕੋਈ ਸਪੈਸੇਫਿਕ ਗਲ ਮੇਰੇ ਨੋਟਿਸ ਵਿਚ ਲਿਆਉਣ ਤਾਂ ਮੈਂ ਦੇਖ ਲਵਾਂਗਾ।

RECONSTRUCTION OF SYPHON NEAR VILLAGE BANA TAUNSA

***1146. Shri Ram Kishan Kataria:** Will the Chief Minister be pleased to state :—

(a) the amount spent on the reconstruction of Syphon washed away near village Bana Taunsa, Tehsil Balachaur, District Hoshiarpur on Bist Doab Canal during the rainy season of year 1977;

(b) whether any enquiry was conducted into the matter, if so the result thereof ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਰੁ: 1,64,011/— ।

(ਅ) ਹਾਂ ਜੀ, ਨਿਗਰਾਨ ਇੰਜੀਨੀਅਰ, ਸਰਹੰਦ ਕੈਨਾਲ ਸਰਕਲ ਨੇ ਮਾਮਲੇ ਦੀ ਛਾਣਬੀਣ ਕੀਤੀ ਅਤੇ ਇਸ ਨਤੀਜੇ ਤੇ ਪੁਜੇ ਕਿ ਸਾਈਫਨ ਦੇ ਰੁੜ੍ਹ ਜਾਣ ਦਾ ਕਾਰਨ ਇਹ ਸੀ ਕਿ ਹੜ੍ਹ ਦੀ ਤਾਕਤ ਸਾਈਫ਼ਨ ਦੇ ਡੀਜ਼ਾਈਨ ਦੀ ਸਮੱਰਥਾ ਨਾਲੋਂ ਦੁਗਣੀ ਸੀ ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਇਹ ਉਸ ਜਗ੍ਹਾ ਦਾ ਜ਼ਿਕਰ ਹੈ ਜੋ ਰੋਪੜ ਤੋਂ ਜਾਂਦਿਆਂ ਹੋਇਆਂ ਬਲਾਚੌਰ ਵਿਚਾਲੇ ਜਿਥੇ 3 ਮਹੀਨੇ ਟਰਾਂਸਪੋਰਟ ਦੀ ਡਾਈਵਰਜ਼ਨ ਰਹੀ ਹੈ। ਇਹ ਜੋ ਹੁਣੇ ਹੀ ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਇਹ ਰਿਪੋਰਟ ਗਲਤ ਹੈ । ਪਰ ਮੈਂ ਇਹ ਚੀਜ਼ ਸਾਬਤ ਕਰ ਦਿਆਂਗਾ । ਪਿਛਲੀ ਬਰਸਾਤ ਤੋਂ 3 ਮਹੀਨੇ ਪਹਿਲਾਂ ਮੈਂ ਕਾਰਸ-ਪੌਡੈਂਸ ਕੀਤੀ ਸੀ । ਐਸ.ਡੀ.ਐਮ. ਔਰ ਡੀ.ਸੀ ਨੂੰ ਲਿਖਿਆ ਸੀ । ਉਨ੍ਹਾਂ ਨੇ ਅੱਗੇ ਐਸ.ਈ. ਨੂੰ ਲਿਖ ਦਿੱਤਾ ਸੀ । ਇਹ ਸਾਈਫਨ ਬਿਲਕੁਲ ਬਲਾਕ ਹੈ ਔਰ 10 ਕਿਲੋ ਪਾਣੀ ਵੀ ਇਸ ਸਾਈਫਨ ਰਾਹੀਂ ਨਹੀਂ ਜਾ ਸਕਦਾ । ਉਹ ਕਹਿੰਦੇ ਹਨ ਕਿ ਡਰੇਨੇਜ ਡਿਪਾਰਟਮੈਂਟ ਨੂੰ ਕਿਹਾ ਹੈ ਕਿ ਉਸ ਦੀ ਕਲੀਅਰੈਂਸ ਕਰੋ । ਪਰ ਅਜੇ ਤਕ ਇਹ ਸਾਈਫਨ ਕਲੀਅਰ ਨਹੀਂ ਹੋਇਆ ਹੈ । ਇਸ ਲਈ 1.46 ਲੱਖ ਰੁਪਿਆ ਪਬਲਿਕ ਫੰਡਜ਼ ਵਿਚੋਂ ਖ਼ਰਚ ਹੋਇਆ ਹੈ । ਕੀ ਇਸ ਬਾਰੇ ਇਨਕੁਆਇਰੀ ਕਰਾਉਣਗੇ ?

**ਮੁੱਖ ਮੰਤਰੀ** : ਮੈਂ ਦੁਬਾਰਾ ਵੀ ਇਨਕੁਆਇਰੀ ਕਰਾ ਲਵਾਂਗਾ ।

---

## DIGGING OUT NEW DRAINS IN VILLAGES SANDHWA, POONIAN, SADHPUR AND FEROZEPUR OF NAWANSHAHER SUB-DIVISION

***1154. Comrade Harbans Singh Bika**: Will the Chief Minister be pleased to state :—

(a) whether there is any proposal under the consideration of the Government to dig out new drains in villages Sandhwa, Poonian, Sadhpur and Ferozepur of Nawanshaher Sub-Division where no arrangement for draining out the rainy water exists at present;

(b) if the reply to part (a) above be in the affirmative, whether the Government intends to dig the aforesaid drains before the start of next rainy season ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ ।

(ਅ) ਹਾਂ ਜੀ ।

**ਕਾਮਰੇਡ ਹਰਬੰਸ ਸਿੰਘ ਬੀਕਾ** : ਇਨ੍ਹਾਂ ਪਿੰਡਾਂ ਦਾ ਅਜੇ ਕੋਈ ਸਰਵੇ ਨਹੀਂ ਕੀਤਾ ਗਿਆ ਹੈ । ਮਹਿਕਮਾ ਡਰੇਨੇਜ ਵਲੋਂ ਕੋਈ ਪ੍ਰਾਜੈਕਟ ਪਾਸ ਨਹੀਂ ਹੋਇਆ ਔਰ ਅਫਸਰ ਇਸ ਵਲ ਕੋਈ ਧਿਆਨ ਨਹੀਂ ਦੇ ਰਹੇ । ਡਰੇਨੇਜ ਡਿਪਾਰਟਮੈਂਟ ਵਾਲੇ ਕਹਿੰਦੇ ਹਨ ਕਿ ਰੇਨੀ ਸੀਜ਼ਨ ਤੋਂ ਪਹਿਲਾਂ ਡਰੇਨਾਂ ਪੁਟੀਆਂ ਜਾਣਗੀਆਂ । ਪਰ ਇਨ੍ਹਾਂ ਦੀ ਕਾਰਵਾਈ ਨੂੰ ਦੇਖਦੇ ਹੋਏ

ਇਹ ਗਲ ਸੰਭਵ ਹੁੰਦੀ ਦਿਖਾਈ ਨਹੀਂ ਦਿੰਦੀ ਹੈ। ਕਿਉਂਕਿ ਉਥੇ ਸਬੰਧਤ ਅਫ਼ਸਰਾਂ ਦੀ ਢਿੱਲ ਹੈ। ਕੀ ਸੀ.ਐਮ. ਸਾਹਿਬ ਕੋਈ ਤਾਰੀਖ਼ ਨਿਸਚਿਤ ਕਰਨਗੇ ਕਿ ਉਥੇ ਡਰੇਨਾਂ ਕਦੋਂ ਤੱਕ ਪੁੱਟੀਆਂ ਜਾਣਗੀਆਂ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਕੰਮ ਸ਼ੁਰੂ ਹੋ ਗਿਆ ਹੈ। ਡਰੇਗ ਲਾਈਨਜ਼ ਉਥੇ ਪਹੁੰਚ ਗਈਆਂ ਹਨ ਔਰ ਇਸ ਬਰਸਾਤ ਤੋਂ ਪਹਿਲਾਂ ਕੰਮ ਕਰ ਦਿਆਂਗੇ।

SARRTED QUESTION No. 1542*

**Mr. Speaker** : Extension has been asked for in respect of Starred Question No. 1542.

**ਸਰਦਾਰ ਉਮਰਾਓ ਸਿੰਘ** : ਇਸ ਸਵਾਲ ਵਿਚ ਐਕਸਟੈਨਸ਼ਨ ਮੰਗੀ ਹੋਈ ਹੈ ਇਸ ਦਾ ਜਵਾਬ ਤਾਂ ਆ ਜਾਣਾ ਚਾਹੀਦਾ ਸੀ (ਵਿਘਨ)

**Mr. Speaker**: I will go into it personally.

SUPERSESSION OF ZILA PARISHADS AND PANCHAYAT SAMITIS IN THE STATE

***1037. Dr. Kewal Krishan**: Will the Minister for Development be pleased to state :—

(a) whether it is a fact that the Block Samitis and Zila Parishads in the State were superseded after the Panchayat elections held in 1978;

(b) if the reply to part (a) above be in the affirmative, the dates on which the elections to the Gram Panchayats were held together with the dates of supersession of Block Samitis and Zila Parishads as well as the reasons for not holding such elections uptil now;

(c) whether the Government has decided to hold elections to the Block Samitis and Zila Parishads, if so, the date by which these are likely to be held; if not, the reasons therefor ?

**ਸਰਦਾਰ ਆਤਮਾ ਸਿੰਘ** . () ਜੀ ਹਾਂ।

(ਅ) ਅਤੇ (ੲ) ਰਾਜ ਵਿਚ ਗਰਾਮ ਪੰਚਾਇਤਾਂ ਦੀਆਂ ਆਮ ਚੋਣਾਂ ਮਿਤੀ 16 ਅਗਸਤ, 1978 ਤੋਂ 25 ਅਗਸਤ, 1978 ਤੱਕ ਕਰਵਾਈਆਂ ਗਈਆਂ ਸਨ। ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦਾ ਅਧਿਲੰਘਣ ਮਿਤੀ 12 ਅਕਤੂਬਰ, 1978

*For Starred Question No. 1542 and reply thereto, please see Debats dated 27th April, 1979.

[ਵਿਕਾਸ ਤੇ ਪੰਚਾਇਤ ਮੰਤਰੀ]

ਨੂੰ ਹੋਇਆ ਸੀ। ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਜਿਸ ਦਾ ਸਬੰਧ ਪੰਚਾਇਤੀ ਰਾਜ ਸੰਸਥਾਵਾਂ ਨਾਲ ਹੈ, ਗਰਮ ਜੋਸ਼ੀ ਨਾਲ ਸਰਕਾਰ ਦੇ ਵਿਚਾਰ ਅਧੀਨ ਹੈ। ਜਿਵੇਂ ਹੀ ਰਾਜ ਵਿਚ ਪੰਚਾਇਤੀ ਰਾਜ ਦੇ ਭਵਿਖ ਦੀ ਸਥਾਪਨਾ ਬਾਰੇ ਅੰਤਿਮ ਫ਼ੈਸਲਾ ਹੋ ਜਾਵੇਗਾ ਪੰਚਾਇਤੀ ਰਾਜ ਸੰਸਥਾਵਾਂ ਦੀਆਂ ਚੋਣਾਂ ਕਰਾਉਣ ਦੇ ਸਵਾਲ ਤੇ ਵਿਚਾਰ ਕੀਤਾ ਜਾਵੇਗਾ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਲਗਭਗ 6 ਮਹੀਨੇ ਹੋ ਗਏ ਹਨ ਜ਼ਿਲ੍ਹਾ ਪ੍ਰੀਸ਼ਦ ਔਰ ਬਲਾਕ ਸੰਮਤੀਆਂ ਦੀਆਂ ਚੋਣਾਂ ਨਹੀਂ ਹੋਈਆਂ ਹਨ। ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਪੰਜਾਬ ਸਰਕਾਰ ਕੋਲ ਪਹੁੰਚ ਚੁੱਕੀ ਹੈ ਔਰ ਵਿਚਾਰ ਅਧੀਨ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਕਿੰਨੇ ਚਿਰ ਤੋਂ ਵਿਚਾਰ ਅਧੀਨ ਹੈ ਔਰ ਕਿੰਨੇ ਚਿਰ ਤਕ ਵਿਚਾਰ ਅਧੀਨ ਰਹੇਗੀ ? ਇਨ੍ਹਾਂ ਦੀਆਂ ਚੋਣਾਂ ਕਰਾਉਣ ਸਬੰਧੀ ਕੀ ਇਹ ਇਸੇ ਸੈਸ਼ਨ ਵਿਚ ਲੈਜਿਸਲੇਸ਼ਨ ਲਿਆਉਣਗੇ ਔਰ ਫਿਰ ਨਵੇਂ ਢੰਗ ਨਾਲ ਚੋਣਾਂ ਕਰਾਉਣਗੇ ਜਾਂ ਫਿਰ ਪੁਰਾਣੇ ਢੰਗ ਨਾਲ ਹੀ ਚੋਣਾਂ ਕਰਾਈਆਂ ਜਾਣਗੀਆਂ ?

**ਮੰਤਰੀ**: ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਆਉਣ ਤੋਂ ਬਾਅਦ ਹਿੰਦੁਸਤਾਨ ਭਰ ਦੇ ਰਾਜਾਂ ਦੇ ਮੰਤਰੀਆਂ ਦੀ ਮੀਟਿੰਗ ਦਿੱਲੀ ਵਿਚ ਬੁਲਾਈ ਗਈ ਸੀ। ਉਥੇ ਜੋ ਵਿਚਾਰ ਸਨ ਉਹ ਇਹ ਸਨ ਕਿ ਸਾਰੇ ਦੇਸ਼ ਵਿਚ ਇਹ ਢਾਂਚਾ ਇਕੋ ਜਿਹਾ ਬਣਾਇਆ ਜਾਣਾ ਚਾਹੀਦਾ ਹੈ। ਸਾਰੇ ਰਾਜਾਂ ਤੋਂ ਭਾਰਤ ਸਰਕਾਰ ਨੇ ਇਸ ਤੇ ਟਿੱਪਣੀਆਂ ਮੰਗੀਆਂ ਸਨ। ਇਸ ਲਈ ਇਹ ਸਾਰਾ ਮਸਲਾ ਭਾਰਤ ਸਰਕਾਰ ਦੇ ਵਿਚਾਰ ਅਧੀਨ ਹੈ ਔਰ ਜਦੋਂ ਕੋਈ ਫ਼ਾਈਨਲ ਚੀਜ਼ ਭਾਰਤ ਸਰਕਾਰ ਤੋਂ ਸਾਡੇ ਕੋਲ ਆਏਗੀ, ਅਸੀਂ ਚੁਣਾਓ ਕਰਵਾਉਣ ਦਾ ਪ੍ਰਬੰਧ ਕਰਾਂਗੇ।

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਮੈਂ ਸਪੈਸੇਫਿਕ ਸਵਾਲ ਪੁਛਿਆ ਸੀ ਕਿ ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਪੰਜਾਬ ਸਰਕਾਰ ਕੋਲ ਕਦੋਂ ਆਈ ਔਰ ਕਿੰਨੇ ਚਿਰ ਤੋਂ ਵਿਚਾਰ ਅਧੀਨ ਹੈ। ਪਰ ਇਨ੍ਹਾਂ ਨੇ ਕਿਹਾ ਹੈ ਕਿ ਮਾਮਲਾ ਸੈਂਟਰ ਨਾਲ ਚਲ ਰਿਹਾ ਹੈ। ਜੇ ਸੈਂਟਰ ਵਾਲੇ ਹੋਰ ਦੋ ਸਾਲਾਂ ਤਕ ਕੋਈ ਡਾਇਰੈਕਸ਼ਨਜ਼ ਨਾ ਦੇਣ ਤਾਂ ਕੀ ਉਦੋਂ ਤਕ ਇਨ੍ਹਾਂ ਸੰਸਥਾਵਾਂ ਦੇ ਚੁਣਾਓ ਨਹੀਂ ਕਰਾਏ ਜਾਣਗੇ ? ਮੈਂ ਫਿਰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜ਼ਿਲ੍ਹਾ ਪ੍ਰੀਸ਼ਦਾਂ ਔਰ ਪੰਚਾਇਤ ਸੰਮਤੀਆਂ ਦੇ ਇਲੈਕਸ਼ਨਜ਼ ਕਦੋਂ ਤਕ ਕਰਾ ਦੇਣਗੇ ਤਾਂਕਿ ਪਿੰਡਾਂ ਦੇ ਲੋਕਾਂ ਨੂੰ ਸੁਖ ਦਾ ਸਾਹ ਮਿਲ ਸਕੇ ? ਇਹ ਇਲੈਕਸ਼ਨਜ਼ ਕਰਾਉਣਗੇ ਵੀ ਜਾਂ ਕਿ ਸੈਂਟਰ ਵਲ ਹੀ ਦੇਖਦੇ ਰਹਿਣਗੇ ?

**ਮੰਤਰੀ**: ਮੈਂ ਪਹਿਲਾਂ ਹੀ ਬੇਨਤੀ ਕਰ ਚੁੱਕਾ ਹਾਂ ਕਿ ਭਾਰਤ ਸਰਕਾਰ ਨੇ ਇਸ ਤੇ ਵਿਚਾਰ ਕਰਨ ਤੋਂ ਬਾਅਦ ਸਾਨੂੰ ਇਤਲਾਹ ਦੇਣੀ ਹੈ। ਅਸੀਂ ਚੋਣਾਂ ਤੋਂ ਭੱਜਦੇ ਨਹੀਂ ਹਾਂ। ਅੱਗੇ ਵੀ ਚੋਣਾਂ ਵਿਚ ਜਿੱਤ ਪ੍ਰਾਪਤ ਕੀਤੀ ਹੈ।

**ਸ਼੍ਰੀ ਸਪੀਕਰ** : ਮੈਨੂੰ ਕਹਿਣਾ ਤਾਂ ਨਹੀਂ ਚਾਹੀਦਾ ਪਰ ਇਹ ਅਧਿਕਾਰ ਸੂਬਿਆਂ ਦੀ ਸਰਕਾਰ ਦਾ ਹੈ।

**ਮੰਤਰੀ** : ਉਨ੍ਹਾਂ ਦਾ ਖਿਆਲ ਹੈ ਕਿ ਪੰਚਾਇਤੀ ਢਾਂਚਾ ਸਾਰੇ ਦੇਸ਼ ਦਾ ਇਕੋ ਜਿਹਾ ਹੋਵੇ। ਭਾਰਤ ਸਰਕਾਰ ਨੇ ਸਾਰੇ ਰਾਜਾਂ ਤੋਂ ਕੁਮੈਂਟਸ ਮੰਗੇ ਹਨ। ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਤੇ ਅਸੀਂ ਆਪਣੀ ਰਾਏ ਭੇਜ ਦਿੱਤੀ ਹੈ ਅਤੇ ਮਾਮਲਾ ਸੈਂਟਰ ਦੇ ਵਿਚਾਰ ਅਧੀਨ ਹੈ। ਜਦੋਂ ਸੈਂਟਰ ਵਾਲੇ ਸਾਨੂੰ ਇਸ ਬਾਰੇ ਦੱਸ ਦੇਣਗੇ ਅਸੀਂ ਉਸੇ ਤਰ੍ਹਾਂ ਹੀ ਕਰਾਂਗੇ। ਅਸੀਂ ਚੋਣਾਂ ਕਰਾਉਣ ਤੋਂ ਭੱਜਦੇ ਨਹੀਂ ਹਾਂ।

**ਸਰਦਾਰ ਸਰੂਪ ਸਿੰਘ** : ਮਨਿਸਟਰ ਸਾਹਿਬ ਬਿਲਕੁਲ ਠੀਕ ਕਹਿੰਦੇ ਹਨ ਕਿ ਅਸ਼ੋਕ ਮਹਿਤਾ ਰਿਪੋਰਟ ਹਿੰਦ ਸਰਕਾਰ ਦੇ ਵਿਚਾਰ ਅਧੀਨ ਹੈ। ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਕੇਰਲਾ ਵਾਲਿਆਂ ਨੇ 26 ਵਾਰੀ ਚੋਣਾਂ ਮੁਲਤਵੀ ਕੀਤੀਆਂ ਹਨ ?

(ਕੋਈ ਉੱਤਰ ਨਹੀਂ ਆਇਆ)

**ਸ਼੍ਰੀ ਹੰਸ ਰਾਜ ਸ਼ਰਮਾ** : ਸਪੀਕਰ ਸਾਹਿਬ, ਤੁਸੀਂ ਠੀਕ ਓਬਜ਼ਰਵ ਕੀਤਾ ਸੀ ਕਿ ਇਹ ਸਟੇਟ ਗੌਰਮਿੰਟ ਦਾ ਮਸਲਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਨੇ ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਨੂੰ ਮਨਜ਼ੂਰ ਕਰ ਲਿਆ ਹੈ ਜਾਂ ਨਹੀਂ ?

**ਮੰਤਰੀ**: ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਮਾਮਲਾ ਵਿਚਾਰ ਅਧੀਨ ਹੈ।

**ਸਰਦਾਰ ਉਮਰਾਓ ਸਿੰਘ**: ਸਰਦਾਰ ਆਤਮਾ ਸਿੰਘ, ਸਰਦਾਰ ਬਲਵੰਤ ਸਿੰਘ ਅਤੇ ਚੀਫ ਮਨਿਸਟਰ ਸਾਹਿਬ ਇਸ ਗੱਲ ਦਾ ਐਲਾਨ ਕਰਦੇ ਹਨ ਕਿ ਅਸੀਂ ਸੂਬਿਆਂ ਲਈ ਜ਼ਿਆਦਾ ਪਾਵਰਜ਼ ਚਾਹੁੰਦੇ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ; ਕਿ ਕੀ ਉਨ੍ਹਾਂ ਨੇ ਆਪਣੀ ਇਹ ਨੀਤੀ ਬਦਲ ਲਈ ਹੈ ਅਤੇ ਕੰਸਟੀਚਿਊਸ਼ਨ ਦੇ ਮੁਤਾਬਿਕ ਜਿਹੜੀਆਂ ਸੂਬਿਆਂ ਨੂੰ ਪੰਚਾਇਤਾਂ ਦੇ ਬਾਰੇ ਉਨ੍ਹਾਂ ਨੂੰ ਪਾਵਰਜ਼ ਮਿਲਿਆਂ ਹੋਈਆਂ ਹਨ, ਇਸ ਬਾਰੇ ਜਿਹੜੇ ਉਨ੍ਹਾਂ ਨੂੰ ਅਧਿਕਾਰ ਮਿਲੇ ਹੋਏ ਹਨ, ਉਨ੍ਹਾਂ ਨੂੰ ਉਹ ਕਿਉਂ ਨਹੀਂ ਵਰਤਦੇ ? ਕੀ ਉਨ੍ਹਾਂ ਨੇ ਆਪਣੀ ਨੀਤੀ ਬਦਲ ਲਈ ਹੈ ?

**ਮੰਤਰੀ**: ਸਾਨੂੰ ਜੋ ਅਧਿਕਾਰ ਮਿਲੇ ਹੋਏ ਹਨ ਅਸੀਂ ਉਸ ਦੇ ਮੁਤਾਬਿਕ ਹੀ ਚਲਦੇ ਹਾਂ। ਅਸੀਂ ਤਾਂ ਬੱਲੋਂ ਪੰਚਾਇਤਾਂ ਨੂੰ ਵੀ ਵੱਧ ਅਧਿਕਾਰ ਦਿੱਤੇ ਹਨ। ਪਹਿਲੇ ਪੰਚਾਇਤਾਂ ਨੂੰ 10% ਮਾਲੀਆਂ ਮਿਲਦਾ ਸੀ ਪਰ ਅਸੀਂ 40% ਮਾਲੀਆ ਕੀਤਾ ਹੈ। ਪਹਿਲੇ 100/- ਰੁਪਏ ਦਾ ਪੰਚਾਇਤਾਂ ਨੂੰ ਹੱਕ ਦਿੱਤਾ ਗਿਆ ਸੀ ਪਰ ਹੁਣ ਅਸੀਂ 500/- ਰੁਪਏ ਕੀਤਾ ਹੈ।

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਾਂਗਰਸ ਰਾਜ ਵਿਚ ਜਿਹੜੀਆਂ ਜ਼ਿਲ੍ਹਾ ਜਲੰਧਰ ਵਿਚ, ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਹੋਈਆਂ ਸਨ ਉਸ ਦੀ ਇਕ ਵੀ ਮੀਟਿੰਗ ਨਹੀਂ ਹੋਈ। ਕੀ ਇਹ ਵੀ ਇਸੇ ਤਰ੍ਹਾਂ ਤਾਂ ਨਹੀਂ ਕਰਨਗੇ ?

**ਮੰਤਰੀ**: ਅਸੀਂ ਉਨ੍ਹਾਂ ਦੀਆਂ ਲਾਈਨਾਂ ਤੇ ਨਹੀਂ ਚਲਾਂਗੇ ਜਿਹੜੇ ਕੰਡੈਮ ਹੋ ਗਏ ਹਨ।

SUPERSESSION OF MUNICIPAL COMMITTEES IN THE STATE

***1038. Dr. Kewal Krishan**: Will the Minister for Finance be pleased to state :—

(a) whether it is a fact that a number of Municipal Committees in the State were superseded by the Government during the year 1977-78 and elections thereto were announced twice but postponed on each occasion;

(b) if reply to part (a) above be in the affirmative, the district-wise names of the said Municipal Committees, the dates on which these were superseded, the dates or periods fixed for elections thereto, and the reasons for the postponement of the said elections;

(c) whether the Government have decided to hold elections to the said Municipal Committees before 31st March, 1978, if so, the dates so fixed, if not, the reasons therefor ?

**ਸਰਦਾਰ ਬਲਵੰਤ ਸਿੰਘ**: (ੳ) ਹਾਂ ਜੀ ।

(ਅ) ਲੋੜੀਂਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ ।

| ਲੜੀ ਨੰ: | ਨਗਰਪਾਲਿਕਾ ਦਾ ਨਾਂ | ਜਿਸ ਮਿਤੀ ਤੋਂ ਅਧਿਲੰਘਣ ਕੀਤਾ ਗਿਆ ਹੈ | ਚੋਣਾਂ ਨਿਸਚਿਤ ਕੀਤੀਆਂ ਮਿਤੀਆਂ ਜਾਂ ਸਮਾਂ | ਚੋਣਾਂ ਮੁਲਤਵੀ ਕਰਨ ਦੇ ਕਾਰਨ |
|---|---|---|---|---|
| 1 | 2 | 3 | 4 | 5 |
| | | **ਜ਼ਿਲ੍ਹਾ ਅੰਮ੍ਰਿਤਸਰ** | | |
| 1. | ਪੱਟੀ | 6-7-77 | (1) 7-5-78 | ਸਰਕਾਰ ਨੇ ਮਿਤੀ |
| 2. | ਤਰਨ ਤਾਰਨ | 6-7-77 | (2) 24-12-78 | 7 ਮਈ, 1978 ਨੂੰ |
| 3. | ਰਮਦਾਸ | 19-7-77 | | ਨਗਰਪਾਲਕਾਵਾਂ ਦੀਆਂ ਚੋਣਾਂ ਕਰਾਉਣ ਦਾ |
| 4. | ਮਜੀਠਾ | 7-9-77 | | ਫੈਸਲਾ ਕੀਤਾ ਸੀ । |
| 5. | ਜੰਡਿਆਲਾ | 7-9-77 | | ਚੋਣਾਂ ਮੁਲਤਵੀ ਕਰਨ ਸਬੰਧੀ ਕੁਝ ਪ੍ਰਤੀ- |
| | | **ਜ਼ਿਲ੍ਹਾ ਜਲੰਧਰ** | | ਬੇਨਤੀਆਂ ਪ੍ਰਾਪਤ |
| 6. | ਨਵਾਂ ਸ਼ਹਿਰ | 5-7-77 | | ਹੋਈਆਂ ਜਿਨ੍ਹਾਂ ਕਰਕੇ ਸਰਕਾਰ ਵਲੋਂ ਕੁਝ |
| 7. | ਰਾਹੋਂ | 5-7-77 | | ਸਮੇਂ ਲਈ ਚੋਣਾਂ |
| 8. | ਅਲਾਵਲ ਪੁਰ | 5-7-77 | | ਮੁਲਤਵੀ ਕਰਨ ਦਾ |

| ਲੜੀ ਨੰ: | ਨਗਰਪਾਲਿਕਾ ਦਾ ਨਾਂ | ਜਿਸ ਮਿਤੀ ਤੋਂ ਅਧਿਲੰਘਣ ਕੀਤਾ ਗਿਆ ਹੈ । | ਚੋਣ ਨਿਸਚਿਤ ਕੀਤੀਆਂ ਮਿਤੀਆਂ ਜਾਂ ਸਮਾਂ | ਚੋਣਾਂ ਮੁਲਤਵੀ ਕਰਨ ਦੇ ਕਾਰਨ |
|---|---|---|---|---|
| 1 | 2 | 3 | 4 | 5 |
| 9. | ਆਦਮਪੁਰ | 5-7-77 | | ਫੈਸਲਾ ਕੀਤਾ ਗਿਆ ਖਾਸ ਕਰਕੇ ਕਿਉਂ ਜੋ ਉਨ੍ਹਾਂ ਦਿਨਾਂ ਵਿਚ ਰਬੀ ਫਸਲ ਦੀ ਕਟਾਈ ਅਤੇ ਉਸ ਦੀ ਵੇਚ ਬਹੁਤ ਜ਼ੋਰਾਂ ਤੇ ਸੀ |
| 10. | ਨਕੋਦਰ | 6-7-77 | | |
| 11. | ਫਿਲੌਰ | 6-7-77 | | |
| 12. | ਕਰਤਾਰਪੁਰ | 6-7-77 | | |
| 13. | ਨੂਰਮਹਿਲ | 6-7-77 | | |
| 14. | ਬੰਗਾ | 6-7-77 | | |
| | | ਜ਼ਿਲ੍ਹਾ ਲੁਧਿਆਣਾ | | ਸਰਕਾਰ ਵਲੋਂ ਦੁਬਾਰਾ ਮਿਤੀ 24 ਦਸੰਬਰ, 1978 ਨੂੰ ਨਗਰ-ਪਾਲਕਾਵਾਂ ਦੀਆਂ ਚੋਣਾਂ ਕਰਾਉਣ ਦਾ ਫੈਸਲਾ ਕੀਤਾ ਗਿਆ ਅਤੇ ਸਾਰੀਆਂ ਕਾਰਵਾਈਆਂ ਮੁਕੰਮਲ ਸਨ ਪਰ ਰਾਜ ਵਿਚ ਨਿਰੰਕਾਰੀਆਂ ਅਤੇ ਸਿੱਖਾਂ ਦੇ ਆਪਸੀ ਝਗੜੇ ਤੋਂ ਉਤਪੰਨ ਹੋਏ ਖਿਚਾਓ ਨੂੰ ਮੁੱਖ ਰਖਦੇ ਹੋਏ, ਵਿਸ਼ੇਸ਼ ਕਰਕੇ ਨਵੰਬਰ, 1978 ਵਿਚ ਦਿੱਲੀ ਵਿਖੇ ਵਾਪਰੀ ਦੁਰਘਟਨਾ ਕਾਰਨ ਮਾਮਲੇ ਨੂੰ ਫਿਰ ਮੁੜ ਵਿਚਾਰਿਆ ਗਿਆ ਅਤੇ ਇਹ ਮਹਿਸੂਸ ਕੀਤਾ ਗਿਆ ਕਿ ਚੋਣਾਂ ਸਥਗਿਤ ਕਰ ਦੇਣੀਆਂ ਚਾਹੀਦੀਆਂ ਹਨ । |
| 15. | ਜਗਰਾਉਂ | 9-7-77 | | |
| 16. | ਰਾਏਕੋਟ | 9-7-77 | | |
| 17. | ਖੰਨਾ | 9-7-77 | | |
| 18. | ਸਮਰਾਲਾ | 9-7-77 | | |
| 19. | ਦੋਰਾਹਾ | 9-7-77 | | |
| | | ਜ਼ਿਲ੍ਹਾ ਗੁਰਦਾਸਪੁਰ | | |
| 20. | ਗੁਰਦਾਸਪੁਰ | 6-7-77 | | |
| 21. | ਕਾਦੀਆਂ | 6-7-77 | | |
| 22. | ਸ੍ਰੀ ਹਰ ਗੋਬਿੰਦਪੁਰ | 6-7-77 | | |
| 23. | ਫਤਿਹਗੜ੍ਹ ਚੂੜੀਆਂ | 6-7-77 | | |
| 24. | ਸੁਜਾਨਪੁਰ | 7-7-77 | | |
| 25. | ਧਾਰੀਵਾਲ | 13-7-77 | | |
| 26. | ਬਟਾਲਾ | 23-7-77 | | |
| 27. | ਡੇਰਾ ਬਾਬਾ ਨਾਨਕ | 28-7-77 | | |
| 28. | ਦੀਨਾ ਨਗਰ | 11-7-77 | | |

[ਵਿੱਤ ਮੰਤਰੀ]

| ਲੜੀ ਨ: | ਨਗਰਪਾਲਿਕਾ ਦਾ ਨਾਂ | ਜਿਸ ਮਿਤੀ ਤੋਂ ਅਧਿਲੰਘਣ ਕੀਤਾ ਗਿਆ ਹੈ | ਚੋਣਾਂ ਨਿਸ਼ਚਿਤ ਕੀਤੀਆਂ ਮਿਤੀਆਂ ਜਾਂ ਸਮਾਂ | ਚੋਣਾਂ ਮੁਲਤਵੀਂ ਕਰਨ ਦੇ ਕਾਰਣ |
|---|---|---|---|---|
| 1 | 2 | 3 | 4 | 5 |
| | ਜ਼ਿਲ੍ਹਾ ਹੁਸ਼ਿਆਰਪੁਰ | | | |
| 29. | ਸ਼ਾਮ ਚੁਰਾਸੀ | 6-7-77 | | |
| 30. | ਗੜ੍ਹਸ਼ੰਕਰ | 6-7-77 | | |
| 31. | ਉੜਮੁੜ ਟਾਂਡਾ | 7-7-77 | | |
| 32. | ਹਰਿਆਣਾ | 7-7-77 | | |
| 33. | ਦਸੂਹਾ | 9-7-77 | | |
| 34. | ਗੜ੍ਹਦੀਵਾਲਾ | 9-7-77 | | |
| 35. | ਮੁਕੇਰੀਆਂ | 7-7-77 | | |
| | ਜ਼ਿਲ੍ਹਾ ਫਿਰੋਜ਼ਪੁਰ | | | |
| 36. | ਫਿਰੋਜ਼ਪੁਰ | 7-9-77 | | |
| 37. | ਅਬੋਹਰ | 18-7-77 | | |
| 38. | ਫਾਜ਼ਿਲਕਾ | 6-7-77 | | |
| 39. | ਜ਼ੀਰਾ | 6-7-77 | | |
| 40. | ਧਰਮਕੋਟ | 6-7-77 | | |
| 41. | ਟੈਕਾਂਵਾਲੀ | 6-7-77 | | |
| 42. | ਗੁਰੂ ਹਰਸਹਾਏ | 6-7-77 | | |
| 43. | ਤਲਵੰਡੀ ਭਾਈ | 6-7-77 | | |
| | ਜ਼ਿਲ੍ਹਾ ਫਰੀਦਕੋਟ | | | |
| 44. | ਕੋਟਕਪੂਰਾ | 6-7-77 | | |
| | ਜ਼ਿਲ੍ਹਾ ਰੂਪਨਗਰ | | | |
| 45. | ਰੂਪ ਨਗਰ | 28-11-1977 | | |
| 46. | ਕੁਰਾਲੀ | 9-7-77 | | |
| 47. | ਆਨੰਦਪੁਰ ਸਾਹਿਬ | 7-7-77 | | |
| 48. | ਮੁਰਿੰਡਾ | 5-7-77 | | |

| ਲੜੀ ਨੰ: | ਨਗਰਪਾਲਿਕਾ ਦਾ ਨਾਂ | ਜਿਸ ਮਿਤੀ ਤੋਂ ਅਧਿਲੰਘਣ ਕੀਤਾ ਗਿਆ ਹੈ | ਚੋਣਾਂ ਨਿਸ਼ਚਿਤ ਕੀਤੀਆਂ ਮਿਤੀਆਂ ਜਾਂ ਸਮਾਂ | ਚੋਣਾਂ ਮੁਲਤਵੀ ਕਰਨ ਦੇ ਕਾਰਨ |
|---|---|---|---|---|
| 1 | 2 | 3 | 4 | 5 |
| | | **ਜ਼ਿਲ੍ਹਾ ਕਪੂਰਥਲਾ** | | |
| 49. | ਕਪੂਰਥਲਾ | 8-7-77 | | |
| | | **ਜ਼ਿਲ੍ਹਾ ਪਟਿਆਲਾ** | | |
| 50. | ਅਮਲੋਹ | 5-7-77 | | |
| 51. | ਗੋਬਿੰਦਗੜ੍ਹ | 5-7-77 | | |
| 52. | ਡੇਰਾਬਸੀ | 6-7-77 | | |
| 53. | ਸਮਾਨਾ | 6-7-77 | | |
| 54. | ਬਸੀ ਪਠਾਣਾ | 6-7-77 | | |
| 55. | ਬਨੂੜ | 6-7-77 | | |
| 56. | ਸਨੌਰ | 18-7-77 | | |
| | | **ਜ਼ਿਲ੍ਹਾ ਸੰਗਰੂਰ** | | |
| 57. | ਸੰਗਰੂਰ | 5-7-77 | | |
| 58. | ਸੁਨਾਮ | 5-7-77 | | |
| 59. | ਮਲੇਰਕੋਟਲਾ | 5-7-77 | | |
| 60. | ਅਹਿਮਦਗੜ੍ਹ | 5-7-77 | | |
| 61. | ਭਵਾਨੀਗੜ੍ਹ | 5-7-77 | | |
| 62. | ਲੈਹਰਾਗਾਗਾ | 5-7-77 | | |
| 63. | ਧੂਰੀ | 6-7-77 | | |
| 64. | ਲੌਂਗੋਵਾਲ | 6-7-77 | | |
| 65. | ਤੱਪਾ | 6-7-77 | | |
| 66. | ਧਨੌਲਾ | 6-7-77 | | |

[ਵਿੱਤ ਮੰਤਰੀ]

| ਲੜੀ ਨੰ: | ਨਗਰਪਾਲਿਕਾ ਦਾ ਨਾਂ | ਜਿਸ ਮਿਤੀ ਤੋਂ ਅਧਿਲੰਘਣ ਕੀਤਾ ਗਿਆ ਹੈ | ਚੋਣਾਂ ਨਿਸਚਿਤ ਕੀਤੀਆਂ ਮਿਤੀਆਂ ਜਾਂ ਸਮਾਂ | ਚੋਣਾਂ ਮੁਲਤਵੀ ਕਰਨ ਦੇ ਕਾਰਨ |
|---|---|---|---|---|
| 1 | 2 | 3 | 4 | 5 |
| | | ਜ਼ਿਲ੍ਹ ਬਠਿੰਡਾ | | |
| 67. | ਰਾਮਪੁਰਾਫੂਲ | 6-7-77 | | |
| 68. | ਮੌੜ | 6-7-77 | | |
| 69. | ਗੋਨਿਆਨਾ | 6-7-77 | | |
| 70 | ਭੁਚੋ ਮੰਡੀ | 6-7-77 | | |
| 71. | ਮਾਨਸਾ | 7-7-77 | | |
| 72. | ਸੰਗਤ | 7-7-77 | | |
| 73. | ਬੁਢਲਾਡਾ | 7-7-77 | | |
| 74. | ਰਾਮਾਂ | 7-7-77 | | |
| 75. | ਕੋਟਫਤਾ | 18-7-77 | | |

(ੲ) ਨਹੀਂ ਜੀ। ਸਰਕਾਰ ਵਲੋਂ ਮਿਤੀ 10 ਜੂਨ, 1979 ਨੂੰ ਨਗਰਪਾਲਕਾਵਾਂ ਦੀਆਂ ਚੋਣਾਂ ਕਰਾਉਣ ਦਾ ਫੈਸਲਾ ਕੀਤਾ ਗਿਆ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 75 ਮਿਉਂਸਿਪਲ ਕਮੇਟੀਆਂ ਜੁਲਾਈ ਵਿਚ ਤੋੜੀਆਂ ਗਈਆਂ ਸਨ। ਇਸ ਗੱਲ ਨੂੰ ਤਕਰੀਬਨ ਦੋ ਸਾਲ ਹੋਣ ਵਾਲੇ ਹਨ। ਦੱਸਿਆ ਇਹ ਹੈ ਕਿ ਜੁਲਾਈ ਵਿਚ ਕਟਾਈ ਦੀ ਵਜ੍ਹਾ ਕਰਕੇ ਅਤੇ ਦਸੰਬਰ ਵਿਚ ਨਿਰੰਕਾਰੀਆਂ ਔਰ ਸਿੱਖਾਂ ਦੇ ਝਗੜੇ ਕਰਕੇ ਚੋਣਾਂ ਨਹੀਂ ਹੋਈਆਂ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਇਨ੍ਹਾਂ ਦੋ ਕਾਰਨਾਂ ਤੋਂ ਇਲਾਵਾ ਇਕ ਰੀਜ਼ਨ ਇਹ ਵੀ ਸੀ ਕਿ ਇਨ੍ਹਾਂ ਦੇ ਜਨਤਾ ਪਾਰਟੀ ਦੇ ਸਾਥੀ ਨਹੀਂ ਸਨ ਚਾਹੁੰਦੇ ਕਿ ਮਿਉਂਸਿਪਲ ਕਮੇਟੀਆਂ ਦੀਆਂ ਚੋਣਾਂ ਹੋਣ ?

**ਮੰਤਰੀ :** ਸਪੀਕਰ ਸਾਹਿਬ, ਸਵਾਲ ਦੇ ਜਵਾਬ ਵਿਚ ਜੋ ਵਜ੍ਹਾ ਦੱਸੀ ਗਈ ਹੈ ਉਹ ਠੀਕ ਹੈ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਜਿਹੜੀਆਂ ਤਿੰਨ ਕਾਰਪੋਰੇਸ਼ਨਾਂ ਅੰਮ੍ਰਿਤਸਰ, ਲੁਧਿਆਣਾ ਅਤੇ ਜਲੰਧਰ ਹਨ, ਇਨ੍ਹਾਂ ਦੀਆਂ ਚੋਣਾਂ ਕਦੋਂ ਤਕ ਕਰਾਉਣਗੇ ?

**ਮੰਤਰੀ** : ਇਨ੍ਹਾਂ ਕਾਰਪੋਰੇਸ਼ਨਾਂ ਦੀ ਵਾਰਡ ਬੰਦੀ ਹੋ ਰਹੀ ਹੈ। ਵੋਟਾਂ ਬਣਾਈਆਂ ਜਾ ਰਹੀਆਂ ਹਨ। ਜਦੋਂ ਇਹ ਕੰਮ ਹੋ ਗਿਆ ਤਾਂ ਚੋਣਾਂ ਜਲਦੀ ਕਰਵਾ ਦਿਆਂਗੇ।

**ਡਾਕਟਰ ਕੇਵਲ ਕ੍ਰਿਸ਼ਨ** : ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 75 ਮਿਊਂਸਿਪਲ ਕਮੇਟੀਆਂ ਤੋੜੀਆਂ ਗਈਆਂ ਸਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ 75 ਮਿਊਂਸਿਪਲ ਕਮੇਟੀਆਂ ਦੇ ਨਾਲ ਹੋਰ ਕਿਹੜੀਆਂ ਕਿਹੜੀਆਂ ਮਿਊਂਸਿਪਲ ਕਮੇਟੀਆਂ ਹਨ ਜਿਨ੍ਹਾਂ ਦੀਆਂ ਚੋਣਾਂ 10 ਜੂਨ ਨੂੰ ਹੋ ਰਹੀਆਂ ਹਨ ?

**ਮੰਤਰੀ** : ਇਨ੍ਹਾਂ 75 ਮਿਊਂਸਿਪਲ ਕਮੇਟੀਆਂ ਨਾਲ ਇਕ ਮਿਊਂਸਿਪਲ ਕਮੇਟੀ ਪਠਾਨਕੋਟ ਦੀ ਹੈ ਜਿਹੜੀ ਕਿ 1971 ਵਿਚ ਸੁਪਰਸੀਡ ਕੀਤੀ ਗਈ ਸੀ, ਉਸ ਦੀ ਵੀ ਜੂਨ ਵਿਚ ਇਲੈਕਸ਼ਨ ਹੋਵੇਗੀ। 13 ਮਿਊਂਸਿਪਲ ਕਮੇਟੀਆਂ ਕਾਂਗਰਸ ਦੇ ਰਾਜ ਵਿਚ 1973 ਵਿਚ ਜਿਹੜੀਆਂ ਸੁਪਰਸੀਡ ਕੀਤੀਆਂ ਗਈਆਂ ਸਨ ਉਨ੍ਹਾਂ ਦੀਆਂ ਇਲੈਕਸ਼ਨਾਂ ਵੀ ਹੋਣਗੀਆਂ।

———

## RIGHT TO SELL THE LAND OWNED BY THE RESIDENTS OF VILLAGES ATTACHED TO THE CITIES GOVERNED BY MUNICIPAL CORPORATIONS

***1228. Giani Arjan Singh Litt** : Will the Minister for Finance be pleased to state whether the residents of villages attached to the cities governed by Municipal Corporations would be allowed to enjoy the right to sell land owned by them as before.

**ਸ੍ਰੀ ਦੇਸ ਰਾਜ** (ਸਿਹਤ ਮੰਤਰੀ) : ਮਿਊਂਸਿਪਲ ਕਾਰਪੋਰੇਸ਼ਨਾਂ ਵਾਲੇ ਸ਼ਹਿਰਾਂ ਨਾਲ ਸਬੰਧਤ ਪਿੰਡਾਂ ਦੇ ਵਾਸੀਆਂ ਨੂੰ ਸ਼ਹਿਰੀ ਭੋਂ (ਸੀਲਿੰਗ ਅਤੇ ਰੈਗੂਲੇਸ਼ਨ) ਐਕਟ, 1976 ਦੇ ਉਪਬੰਧਾਂ ਅਧੀਨ ਆਪਣੀਆਂ ਜ਼ਮੀਨਾਂ ਵੇਚ ਸਕਣ ਦਾ ਹੱਕ ਹਾਸਲ ਹੈ ਬਸ਼ਰਤੇ ਕਿ ਇੰਤਕਾਲ ਕੀਤੀ ਜਾਣ ਵਾਲੀ ਭੋਂ ਖਾਲੀ ਹੋਵੇ।

**ਗਿਆਨੀ ਅਰਜਣ ਸਿੰਘ ਲਿੱਟ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕਾਨੂੰਨ ਨਾਲ ਅਸੀਂ ਕਾਰਪੋਰੇਸ਼ਨ ਦੀ ਹੱਦ ਵਿਚ ਆ ਗਏ ਹਾਂ। ਇਸ ਤਰ੍ਹਾਂ ਅਸੀਂ ਆਪਣੀ ਜ਼ਮੀਨ ਨਾ ਗਹਿਣੇ ਰੱਖ ਸਕਦੇ ਹਾਂ ਨਾ ਬੈ ਕਰ ਸਕਦੇ ਹਾਂ ਅਤੇ ਨਾ ਹੀ ਸਾਨੂੰ ਵੇਚਣ ਦਾ ਕੋਈ ਅਧਿਕਾਰ ਹੈ। ਕੀ ਵਜ਼ੀਰ ਸਾਹਿਬ ਇਸ ਦਾ ਕੋਈ ਪ੍ਰਬੰਧ ਕਰਨਗੇ ?

**ਸਿਹਤ ਮੰਤਰੀ** : ਸਪੀਕਰ ਸਾਹਿਬ, ਦਰਅਸਲ ਇਸ ਸਵਾਲ ਦਾ ਜਵਾਬ ਮੈਂ ਕੱਲ ਡਾਂਗ ਸਾਹਿਬ ਦੇ ਇਕ ਸਵਾਲ ਦੇ ਜਵਾਬ ਵਿਚ ਦਿੱਤਾ ਸੀ। ਸਰਦਾਰ ਨੱਥਾ ਸਿੰਘ ਨੇ ਵੀ ਸਪਲੀਮੈਂਟਰੀ ਕੀਤਾ ਸੀ। ਇਹ ਜਿਹੜੇ ਪਿੰਡ ਇਸ ਵਿਚ ਆ ਗਏ ਹਨ ਉਨ੍ਹਾਂ ਜ਼ਮੀਨਾਂ ਦੇ ਸਿਲਸਿਲੇ ਵਿਚ ਮੈਂ ਬੇਨਤੀ ਕੀਤੀ ਸੀ ਕਿ ਕੁਝ ਰੀਪਰੀਜ਼ੈਂਟੇਸ਼ਨਜ਼ ਆਈਆਂ ਸਨ। ਕੁਝ ਤੇ ਇਹ ਐਕਟ ਲਾਗੂ ਨਹੀਂ ਹੁੰਦਾ। ਉਹ ਡਿਟਰਮਿੰਡ ਹੋ ਜਾਣਗੀਆਂ। ਬਾਕੀਆਂ ਨੂੰ ਐਗਜ਼ੰਪਸ਼ਨ ਦੇਣ ਦਾ ਸਵਾਲ ਸਰਕਾਰ ਦੇ ਜ਼ੇਰੇ ਗੌਰ ਹੈ ਅਤੇ ਬੜੀ ਜਲਦੀ ਫੈਸਲਾ ਹੋ ਜਾਵੇਗਾ।

**ਗਿਆਨੀ ਅਰਜਣ ਸਿੰਘ ਲਿੱਟ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੈਸਲਾ ਕਦੋਂ ਤੱਕ ਹੋ ਜਾਵੇਗਾ ? ਅੱਗੇ ਦੋ ਸਾਲ ਹੋ ਗਏ ਹਨ। ਅਸੀਂ ਉਸ ਜ਼ਮੀਨ ਨੂੰ ਗਹਿਣੇ, ਬੈ ਆਦਿ ਨਹੀਂ ਕਰ ਸਕਦੇ।

**Minister** : The agricultural land, as such, which is not in excess, vacant land and which is mainly used for purposes of agriculture within the radius of 5 K.M.......

**A Voice** : Please speak in Punjabi.

**Minister** : I will have to explain the position in English because a law point is involved in it.

So far as these two towns, Ludhiana and Amritsar are concerned, the agricultural land which is not in excess, vacant land and which is being mainly used for purposes of agriculture and is so described in the revenue record on the appointed day, i.e., when the Act came into force and which is not otherwise shown in the master plan is meant for the urban use. So, the provisions of this Act do not apply to that land and most of the land is not covered. There are certain most complicated questions of law involved in it, such as, what is the master plan ? Whether any Master Plan in existence is legally enforceable or not ? There are different legal opinions which are being assessed and I assure the House that a suitable decision will be taken very soon.

**ਸ਼੍ਰੀ ਸਪੀਕਰ** : ਵਜ਼ੀਰ ਸਾਹਿਬ ਕਹਿੰਦੇ ਹਨ ਕਿ ਬੜੀ ਜਲਦੀ ਕਰ ਦਿਆਂਗੇ।

**ਸਰਦਾਰ ਕਿਰਪਾਲ ਸਿੰਘ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਰਪਜ਼ ਚੇਂਜ ਕੀਤਿਆਂ ਬਗੈਰ ਐਗਰੀਕਲਚਰਲ ਲੈਂਡ ਜੋ ਹੈ ਉਸ ਦਾ ਉਨ੍ਹਾਂ ਨੇ ਕਿਹਾ ਹੈ ਕਿ ਜਿਹੜੀ ਐਕਸੈਸ ਡਿਕਲੇਅਰ ਨਹੀਂ ਹੋਈ ਐਟ ਦੀ ਟਾਈਮ ਆਫ ਐਕਟ, ਉਸ ਦੇ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਐਗਰੀਕਲਚਰਲ ਲੈਂਡ ਜੋ ਹੈ ਬਗੈਰ ਉਸ ਦੀ ਲਿਮਿਟ ਦੀ ਪਾਬੰਦੀ ਲਗਾਇਆਂ ਉਸ ਦੀ ਰਜਿਸਟਰੀ ਹੋ ਸਕਦੀ ਹੈ, ਉਹ ਬੈ ਹੋ ਸਕਦੀ ਹੈ ਅਤੇ ਗਹਿਣੇ ਹੋ ਸਕਦੀ ਹੈ ਭਾਵੇਂ ਉਹ 5 ਮੀਲ ਦੇ ਏਰੀਆ ਵਿਚ ਹੋਵੇ ਅਤੇ ਭਾਵੇਂ ਮਾਸਟਰ ਪਲਾਨ ਵਿਚ ਹੋਵੇ, ਜੇਕਰ ਉਸ ਦਾ ਪਰਪਜ਼ ਚੇਂਜ ਨਹੀਂ ਹੁੰਦਾ। ਜੇ ਉਹ ਫੈਕਟਰੀਆਂ ਦੇ ਯੂਜ਼ ਵਿਚ ਆਉਂਦੀ ਹੈ ਤਾਂ ਫੈਕਟਰੀਆਂ ਦਾ ਨੁਕਸਾਨ ਨਹੀਂ ਹੈ ਤਾਂ ਕੀ ਉਸ ਦੀ ਉਨ੍ਹਾਂ ਨੂੰ ਐਗਜ਼ੰਪਸ਼ਨ ਦੇਣਗੇ ? ਇਨ੍ਹਾਂ ਦੋ ਕੇਸਿਜ਼ ਵਿਚ ਸਰਕਾਰ ਦੀ ਕੀ ਪਾਲਿਸੀ ਹੈ, ਸਰਕਾਰ ਦੀ ਕੀ ਰਾਏ ਹੈ, ਉਸ ਬਾਰੇ ਦੱਸਿਆ ਜਾਵੇ ?

**Minister** : Government cannot change the provisions of the Central Act. So far, the Government has power to grant certain exemptions under the provisions of Section 20 and this question of granting exemption to industrialists, land for industries and land to agriculturists from whom different representations have been received is under consideration. The third category which is also affected is colonizers. They have made representations. Sir, I had submitted that all these cases are under consideration for granting exemptions under section 20.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇੰਡਸਟਰੀ ਦੀ ਗੱਲ ਕੀਤੀ ਹੈ, ਐਗਰੀਕਲਚਰ ਦੀ ਗੱਲ ਕੀਤੀ ਹੈ। ਅਖਬਾਰਾਂ ਵਿਚ ਵੀ ਆਇਆ ਹੈ ਔਰ ਇਸ ਆੜ ਵਿਚ ਕਿਉਂਕਿ ਕੁਝ ਜ਼ਿਮੀਂਦਾਰਾਂ ਦੀ ਮੰਗ ਹੈ ਕਿ ਉਨ੍ਹਾਂ ਦੀ ਐਗਰੀਕਲਚਰਲ ਲੈਂਡ ਇਸ ਪਰੋਵੀਜ਼ਨ ਵਿਚ ਨਾ ਲਿਆਂਦੀ ਜਾਵੇ ਪਰ ਉਸ ਦੇ ਨਾਲ ਇੰਡਸਟਰੀਅਲਿਸਟਸ ਲਈ ਜਿਨ੍ਹਾਂ ਨੇ ਬਹੁਤ ਸਾਰੀਆਂ ਜ਼ਮੀਨਾਂ ਨਜਾਇਜ਼ ਤੌਰ ਤੇ ਰਖੀਆਂ ਹੋਈਆਂ ਹਨ ਉਨ੍ਹਾਂ ਨੂੰ ਵੀ ਇਹ ਐਗਜ਼ੰਪਸ਼ਨ ਦੇਣਾ ਚਾਹੁੰਦੇ ਹਨ। ਇਸੇ ਕਰਕੇ ਇਹ ਗੱਲ ਰੁਕੀ ਹੋਈ ਹੈ।

(ਕੋਈ ਉੱਤਰ ਨਹੀਂ ਆਇਆ।)

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### EXPORT OF POTATOES

*1296. **Sardar Beant Singh** : Will the Minister for Agriculture and Forests be pleased to state whether there is any plan under the consideration of the Government to export potatoes, if so, the details thereof ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਨੇਫਿਡ ਨੇ ਸ਼ੁਰੂ ਵਿਚ ਨਿਰਯਾਤ ਵਾਸਤੇ ਪੰਜਾਬ ਵਿਚੋਂ ਆਲੂ ਖਰੀਦਣੇ ਸ਼ੁਰੂ ਕੀਤੇ। ਇਸ ਵਪਾਰ ਵਿਚ ਨੇਫਿਡ ਆਪਣੇ ਪੱਧਰ ਤੇ ਅਤੇ ਮਾਰਕਫੈਡ ਬਤੌਰ ਉਨ੍ਹਾਂ ਦਾ ਕਮਿਸ਼ਨ ਏਜੰਟ ਕੰਮ ਕਰ ਰਹੇ ਸਨ। ਨੇਫਿਡ ਨੇ ਨਿਰਯਾਤ ਕਰਨ ਵਾਸਤੇ ਕੁਲ 25,000 ਟਨ ਆਲੂ ਖਰੀਦੇ ਜਿਨ੍ਹਾਂ ਵਿਚੋਂ 17,000 ਟਨ ਪੰਜਾਬ ਵਿਚੋਂ 16 ਫਰਵਰੀ, 1979 ਤੱਕ ਖਰੀਦੇ ਗਏ।

---

### ਰਾਜ ਵਿਚ ਸੰਸਕ੍ਰਿਤ ਅਤੇ ਹਿੰਦੀ ਦੇ ਟਰੇਂਡ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*1156. **ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿਚ ਜੁਲਾਈ, 1978 ਤੋਂ ਦਸੰਬਰ 1978 ਤਕ ਸਰਕਾਰੀ ਸਕੂਲਾਂ ਵਿਚ ਜ਼ਿਲ੍ਹਾ-ਵਾਰ ਸੰਸਕ੍ਰਿਤ ਤੇ ਹਿੰਦੀ ਦੇ ਟਰੇਂਡ ਅਧਿਆਪਕਾਂ ਦੀਆਂ ਕਿੰਨੀਆਂ ਆਸਾਮੀਆਂ ਸਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : ਕੋਈ ਨਹੀਂ ਜੀ।

---

### ਰਾਜ ਵਿਚ ਸਾਇੰਸ ਅਤੇ ਹਿਸਾਬ ਦੇ ਮਾਸਟਰਾਂ ਦੀਆਂ ਖਾਲੀ ਆਸਾਮੀਆਂ

*1157. **ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਰਾਜ ਵਿਚ ਸਤੰਬਰ, ਅਕਤੂਬਰ ਅਤੇ ਨਵੰਬਰ, 1978 ਦੇ ਮਹੀਨਿਆਂ ਦੇ ਦੌਰਾਨ ਸਰਕਾਰੀ ਸਕੂਲਾਂ ਵਿਚ ਸਾਇੰਸ ਅਤੇ ਹਿਸਾਬ ਦੇ ਮਾਸਟਰਾਂ ਦੀਆਂ ਕਿੰਨੀਆਂ ਆਸਾਮੀਆਂ ਖਾਲੀ ਸਨ;

(ਅ) ਉਪਰੋਕਤ ਮਹੀਨਿਆਂ ਦੇ ਦੌਰਾਨ ਸਕੂਲਾਂ ਵਿਚ ਵਿਦਿਆਰਥੀਆਂ ਨੂੰ ਸਾਇੰਸ ਅਤੇ ਹਿਸਾਬ ਪੜ੍ਹਾਉਣ ਲਈ ਕੀ ਪ੍ਰਬੰਧ ਕੀਤੇ ਗਏ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) 717.

(ਅ) ਪੜ੍ਹਾਉਣ ਦਾ ਪ੍ਰਬੰਧ ਉਨ੍ਹਾਂ ਹਿਸਾਬ ਅਤੇ ਸਾਇੰਸ ਮਾਸਟਰਾਂ ਨੂੰ ਵਾਧੂ ਪੀਰੀਅਡ ਦੇ ਕੇ ਕੀਤਾ ਜਿਹੜੇ ਸਕੂਲਾਂ ਵਿਚ ਇਹ ਵਿਸ਼ੇ ਪੜ੍ਹਾ ਰਹੇ ਸਨ ਜਾਂ ਇਹ ਪੀਰੀਅਡ ਦੂਸਰੇ ਵਿਸ਼ਿਆਂ ਦੇ ਉਨ੍ਹਾਂ ਅਧਿਆਪਕਾਂ ਨੂੰ ਵੀ ਦਿੱਤੇ ਗਏ ਜਿਹੜੇ ਇਹ ਵਿਸ਼ਾ ਭੀ ਪੜ੍ਹਾ ਸਕਦੇ ਸਨ ।

---

### SUPERSESSION OF PANCHAYAT SAMITIS IN THE STATE

*1523. **Sardar Umrao Singh** : Will the Minister for Development be pleased to state whether there is any proposal for the abolition of the Panchayat Samitis in the State; if so, the particulars of the proposed set up for the rural areas in the State ?

**ਸਰਦਾਰ ਆਤਮਾ ਸਿੰਘ** : ਅਸ਼ੋਕਾ ਮਹਿਤਾ ਕਮੇਟੀ ਦੀਆਂ ਬਹੁਤ ਸਾਰੀਆਂ ਸਿਫਾਰਸ਼ਾਂ ਜਿਨ੍ਹਾਂ ਵਿਚ ਪੰਚਾਇਤ ਸੰਮਤੀਆਂ ਭੰਗ ਕਰਨਾ ਵੀ ਆ ਜਾਂਦਾ ਹੈ, ਸਰਕਾਰ ਦੇ ਵਿਚਾਰ ਅਧੀਨ ਹੈ ।

---

### RECONDITIONING OF A BANDH OF THE SITE OF A BREACH NEAR VILLAGE DUGRI IN BALACHAUR TEHSIL

*1147. **Shri Ram Kishan Kataria** : Will the Chief Minister be pleased to state :—

(a) the estimated cost of bandh proposed to be reconstructed on the site of breach by Sutlej river near village Dugri in Balachaur Tehsil;

(b) whether enquiry was held to find out the causes and possible measures required to be taken by the Drainage Department ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪਿੰਡ ਡੁਗਰੀ ਨਜ਼ਦੀਕ ਬੰਧ ਦੀ ਉਸਾਰੀ ਦੀ ਅਨੁਮਾਨਿਤ ਲਾਗਤ 9.51 ਲੱਖ ਰੁਪਏ ਹੈ ।

(ਅ) ਹਾਂ ਜੀ ।

---

## UNSTARRED QUESTIONS AND ANSWERS

### ਪੰਜਾਬ ਭੂਮੀ ਸੁਧਾਰ ਐਕਟ, 1972 ਦੇ ਅਧੀਨ ਵਾਧੂ ਕਰਾਰ ਦਿੱਤੀ ਗਈ ਜ਼ਮੀਨ ਸਬੰਧੀ ਨਿਪਟਾਏ ਗਏ ਅਤੇ ਪੈਂਡਿੰਗ ਪਏ ਕੇਸ

315. **ਕਾਮਰੇਡ ਸੱਤ ਪਾਲ ਡਾਂਗ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੰਜਾਬ ਭੂਮੀ ਸੁਧਾਰ ਐਕਟ, 1972 ਦੇ ਅਧੀਨ ਵਾਧੂ ਕਰਾਰ ਦਿੱਤੀ ਗਈ ਜ਼ਮੀਨ ਸੰਬਧੀ ਹੁਣ ਤੱਕ ਕਿੰਨੇ ਕੇਸਾਂ ਦਾ ਨਿਪਟਾਰਾ ਕੀਤਾ ਗਿਆ ਅਤੇ ਉਸ ਅਨੁਸਾਰ ਕਿੰਨਾ ਰਕਬਾ ਵਾਧੂ ਕਰਾਰ ਦਿੱਤਾ ਗਿਆ ਅਤੇ ਕਿੰਨਾ ਰਕਬਾ ਹੱਕਦਾਰ ਵਿਅਕਤੀਆਂ ਨੂੰ ਅਲਾਟ ਕੀਤਾ ਗਿਆ ਅਤੇ ਕਿੰਨਾ ਰਕਬਾ ਮੁਕਦਮੇ ਬਾਜ਼ੀ ਅਧੀਨ ਹੈ ;

(ਅ) ਕਿੰਨੇ ਰਕਬੇ ਤੇ ਸਰਕਾਰ ਨੇ ਕਬਜ਼ਾ ਕਰ ਲਿਆ ਹੈ ਅਤੇ ਇਸ ਦੇ ਆਪਣੇ ਨਾਂ ਇੰਤਕਾਲ ਹੋ ਗਿਆ ਹੈ ਅਤੇ ਕਿੰਨੇ ਰਕਬੇ ਦਾ ਅਲਾਟੀਆਂ ਦੇ ਹੱਕੇ ਵਿਚ ਇੰਤਕਾਲ ਹੋ ਗਿਆ ਹੈ ;

(ੲ) ਕਿਤਨੇ ਕੇਸ ਅਜੇ ਤਕ ਜਾਂਚ-ਪੜਤਾਲ ਲਈ ਪੈਂਡਿੰਗ ਪਏ ਹਨ ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ** :

(ੳ)

| ਪੰਜਾਬ ਭੂਮੀ ਸੁਧਾਰ ਐਕਟ 72, ਅਧੀਨ ਹੁਣ ਤੱਕ ਨਿਪਟਾਏ ਗਏ ਕੇਸ | ਵਾਧੂ ਕਰਾਰ ਦਿੱਤਾ ਗਿਆ ਰਕਬਾ (ਹੈਕਟੇਅਰ) | ਹੱਕਦਾਰ ਵਿਅੱਕਤੀਆਂ ਨੂੰ ਅਲਾਟ ਕੀਤਾ ਗਿਆ ਰਕਬਾ (ਹੈਕਟੇਅਰ) | ਮੁਕਦਮੇਬਾਜ਼ੀ ਅਧੀਨ ਰਕਬਾ (ਹੈਕਟੇਅਰ) |
|---|---|---|---|
| 36,028 | 10466.8132 | 3071.5304 | 7653.1252 |

(ਅ)

| ਕਿੰਨੇ ਰਕਬੇ ਦਾ ਸਰਕਾਰ ਨੇ ਕਬਜ਼ਾ ਲਿਆ | ਸਰਕਾਰ ਦੇ ਨਾਮ ਇੰਤਕਾਲ ਹੋਇਆ ਰਕਬਾ | ਅਲਾਟੀਆਂ ਦੇ ਹੱਕ ਵਿੱਚ ਇੰਤਕਾਲ ਹੋਇਆ ਰਕਬਾ |
|---|---|---|
| ਹੈਕਟੇਅਰ | ਹੈਕਟੇਅਰ | ਹੈਕਟੇਅਰ |
| 2535.4603 | 2559.8755 | 576.0827 |

(ੲ) 657 ਕੇਸ

### ਜ਼ਿਲ੍ਹਾ ਹੁਸ਼ਿਆਰਪੁਰ ਵਿਚ ਚੋਆਂ ਤੇ ਪੁੱਲ ਬਣਾਉਣਾ ।

316. **ਕਾਮਰਡ ਸੱਤ ਪਾਲ ਡਾਂਗ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ:-

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ 1970 ਤੋਂ ਚੋਆਂ ਤੇ ਬਣਾਏ ਗਏ ਪੁਲਾਂ ਦੇ ਨਾਂ ਕੀ ਕੀ ਹਨ ;

[ਕਾਮਰੇਡ ਸੱਤ ਪਾਲ ਡਾਂਗ]

(ਅ) ਇਸ ਸਮੇਂ ਚੋਆਂ ਤੇ ਜਿਹੜੇ ਪੁਲ ਬਣਾਏ ਜਾ ਰਹੇ ਹਨ, ਤੇ ਜੋ ਛੇਵੀਂ ਯੋਜਨਾਂ ਦੇ ਦੌਰਾਂਨ ਬਣਾਉਣ ਦੀ ਤਜਵੀਜ਼ ਹੈ, ਉਨ੍ਹਾਂ ਦੇ ਨਾਂ ਕੀ ਹਨ ?

ਸਰਦਾਰ ਰਣਧੀਰ ਸਿੰਘ ਚੀਮਾ : (ੳ) ਜਿਲਾ ਹੁਸ਼ਿਆਰਪੁਰ ਵਿਚ 1970 ਤੋਂ ਲੈ ਕੇ ਹਣ ਤੱਕ ਹੇਠ ਲਿਖੇ ਚੋਆਂ ਤੇ ਪੁਲ ਮੁਕੰਮਲ ਹੋ ਚੁਕੇ ਹਨ:—

ਹੁਸ਼ਿਆਰਪੁਰ ਦਸੂਆ ਸੜਕ

1. ਨਈ ਬਸੀ ਚੋ ਤੇ ਪੁਲ
2. ਧੋਬੀ ਚੋਅ ਤੇ ਪੁਲ
3. ਬੇਈ ਚੋਅ ਤੇ ਪੁਲ
4. ਭੀਖੋਵਾਲ ਚੋਅ ਤੇ ਪੁਲ
5. ਗੰਗੀਆਂ ਚੋਅ ਤੇ ਪੁਲ
6. ਨਲੋਈਆਂ ਚੋਅ ਤੇ ਪੁਲ
7. ਮਾਨਗੜ ਚੋਅ ਤੇ ਪੁਲ

ਦਸੂਆ ਸਿੰਘਾਣੀ ਸੜਕ

1. ਬੇਈ ਤੇ ਪੁਲ ਦੀ ਉਸਾਰੀ ।

ਦਸੂਆ ਰਾਮਗੜ ਸੜਕ

1. ਕਾਲੇਵਾਲ ਚੋਅ ਤੇ ਪੁਲ

ਹਰਿਆਣਾ ਸ਼ਾਮਚੋਰਾਸੀ ਸੜਕ

2. ਧਾਮੀਆਂ ਚੋਅ ਤੇ ਪੁਲ

ਗੋਂਗੜਾ ਤਗੜ ਜਹੀਦਪੁਰ ਸੜਕ

1. ਜ਼ਹੀਦਪੁਰ ਚੋਅ ਤੇ ਪੁਲ

ਟਾਂਡਾ ਰਾਮ ਸਹਾਏ ਨਵਾਂ ਪਿੰਡ ਸੜਕ

1. ਟਾਂਡਾ ਰਾਮ ਸਹਾਏ ਨਾਲੇ ਤੇ ਪੁਲ ।

ਸਟਰੈਟੇਜਿਕ ਸੜਕਾਂ ਦੇ ਪ੍ਰੋਗਰਾਮ ਅਧੀਨ ਹੇਠ ਲਿਖੇ ਸੱਤ ਪੁਲ ਹੁਸ਼ਿਆਰਪੁਰ ਟਾਂਡਾ ਅਤੇ ਹੁਸ਼ਿਆਰਪੁਰ ਗੜਸ਼ੰਕਰ ਸੜਕ ਤੇ 1970 ਤੋਂ ਲੈ ਕੇ ਹੁਣ ਤੱਕ ਮੁਕੰਮਲ ਕਰ ਦਿੱਤੇ ਹਨ:

ਹੁਸ਼ਿਆਰਪੁਰ ਟਾਂਡਾ ਸੜਕ

1. ਖਾਨ ਪੁਰ ਚੋਅ
2. ਧੋਬੀ ਚੋਅ
3. ਬੰਧਵਾਲਾ ਚੋਅ
4. ਲੱਛੋਵਾਲ ਚੋਅ

**ਹੁਸ਼ਿਆਰਪੁਰ ਗੜ੍ਹਸ਼ੰਕਰ ਸੜਕ**

1. ਮਾਹਿਲਪੁਰ ਚੋਅ
2. ਬਧਾਉਨ ਚੋਅ
3. ਬਦੇਸਰੋ ਚੋਅ

ਸੀ. ਆਰ. ਐਫ. ਅਧੀਨ ਇਮਾਨਗੀ-ਕਾ-ਖੁਡ ਚੋ ਉਤੇ ਜੋ ਪਿੰਡ ਪੁਰ-ਹੀਰਾਂ ਦੇ ਨੇੜੇ ਹੈ, ਪੁਲ ਮੁਕੰਮਲ ਹੋ ਚੁਕਾ ਹੈ ।

(ਅ) I. ਇਸ ਸਮੇ ਜਿਹੜੇ ਚੋਆਂ ਤੇ ਪੁਲ ਉਸਾਰੀ ਅਧੀਨ ਹਨ, ਉਨ੍ਹਾਂ ਦੇ ਨਾਂ ਹੇਠ ਦਰਜ ਹਨ :—

**ਹੁਸ਼ਿਆਰਪੁਰ ਦਸੂਹਾ ਸੜਕ**

1. ਅਰਗੋਵਾਲ ਚੋਅ ਤੇ ਪੁਲ (ਟਾਂਡਾ ਤਲਵੰਡੀ ਡੱਡੀਆਂ ਸੜਕ ਤੇ)
2. ਬਹਾਦੁਰਪੁਰ ਠਾਕਰੀ ਪਿੰਡ ਦੇ ਨੇੜੇ ਬਈਂ ਉਪਰ ਪੁਲ ।
3. ਗੁਰਦੁਆਰਾ ਟਾਹਲੀ ਸਾਹਿਬ ਸੜਕ ਤੇ ਚੋਅ ਉਪਰ ਪੁਲ ।
4. ਮਹਿਲਪੁਰ ਫਗਵਾੜਾ ਸੜਕ ਤੇ ਠਹਾਣਾ ਚੋਅ ਤੇ ਪੁਲ ।
5. ਮਹਿਲਪੁਰ ਫਗਵਾੜਾ ਸੜਕ ਤੇ ਕਿਲੋਮੀਟਰ ਦੇ ਵਿਚ ਮਹਿਲਪੁਰ ਚੋਅ ਤੇ ਪੁਲ।
6. ਮਹਿਲਪੁਰ ਲੰਗੇਰੀ ਸੜਕ ਤੇ ਲੰਗੇਰੀ ਚੋਅ ਤੇ ਪੁਲ ।
7. ਸਿੰਬਲੀ ਤੋਂ ਚੱਕ ਗੁਰੂ ਸੜਕ ਤੇ ਬਈ ਤੇ ਪੁਲ।

ਸਟਰੈਟੇਜਿਕ ਸਕੀਮ ਅਤੇ ਸੀ. ਆਰ. ਐਫ. ਸਕੀਮਾਂ ਅਧੀਨ ਜਿਨ੍ਹਾਂ ਪੁਲਾਂ ਦੀ ਉਸਾਰੀ ਹੋ ਰਹੀ ਹੈ, ਉਨ੍ਹਾਂ ਦੇ ਨਾਂ ਹੇਠ ਦੱਸੇ ਅਨੁਸਾਰ ਹਨ:

**ਹੁਸ਼ਿਅਰਪੁਰ ਟਾਂਡਾ ਸੜਕ**

1. ਗਿਗਨੋਵਾਲ ਚੋਅ
2. ਨੈਨੋਵਾਲ ਚੋਅ

**ਹਸ਼ਿਆਰਪੁਰ ਗੜ੍ਹਸ਼ੰਕਰ ਸੜਕ**

1. ਚਾਂਗਰਾਂ ਚੋਅ

(ਅ) II. ਛੇਵੀਂ ਪੰਜ ਸਾਲਾਂ ਯੋਜਨਾਂ ਦੇ ਦੌਰਾਨ ਜੇ ਲੋੜੀਂਦੇ ਫੰਡ ਪ੍ਰਾਪਤ ਹੋਏ ਤਾਂ ਹੇਠਾਂ ਲਿਖੇ ਪੁਲਾਂ ਨੂੰ ਬਣਾਉਣ ਦਾ ਵਿਚਾਰ ਹੈ:

1. ਕੁਮਾਰੀ ਦੇਵੀ ਦਾ ਦਾਤਾਰਪੁਰ ਬਾਬਾ ਲਾਲ ਦਿਆਲ ਜੀ ਸੜਕ ਨੂੰ ਪਾਰ ਕਰਦੀਆਂ ਚਾਰ ਖੱਡਾਂ ਤੇ ਪੁਲਾਂ ਦੀ ਉਸਾਰੀ ।

[ਲੋਕ ਨਿਰਮਾਣ ਮੰਤਰੀ]

2. ਮਹਿਲਪੁਰ ਜੈਜੋਂ ਸੜਕ ਦੇ ਕਿਲੋਮੀਟਰ 5 ਅਤੇ 7 ਵਿਚ ਪੁਲਾਂ ਦੀ ਉਸਾਰੀ।

3. ਹੁਸ਼ਿਆਰਪੁਰ ਦਸੂਹਾ ਸੜਕ ਦੇ ਪੈਂਦੇ ਮਾਛੀਆਂ ਚੋਅ ਅਤੇ ਹਰਿਆਣਾ ਚੋਅ ਤੇ ਪੁਲਾਂ ਦੀ ਉਸਾਰੀ।

4. ਗੜ੍ਹਸ਼ੰਕਰ-ਨੂਰਪੁਰ ਬੇਦੀ ਸੜਕ ਤੇ ਪੈਂਦੇ ਖਾਨਪੁਰ ਖੂਹੀ ਅਤੇ ਹਰਾ-ਕਾ ਪਿਆਓ ਚਅ ਤੇ ਪੁਲ ਦੀ ਉਸਾਰੀ।

5. ਕੰਡਾਲਾ ਜੱਟਾਂ ਤੋਂ ਚੋਲਾਂਗ ਨੂੰ ਜਾਂਦੀ ਸੜਕ ਤੇ ਘੋੜਬਾਹਾ ਦੇ ਨੇੜੇ ਚੋਅ ਤੇ ਪੁਲ ਦੀ ਉਸਾਰੀ

6. ਪਿੰਡ ਤਾਜਪੁਰ ਅਤੇ ਬਰਿਆਨਾ ਚੋਅ ਦੇ ਦਰਮਿਆਨ ਹਾਜੀਪੁਰ ਸੀਕਰੀ ਸੜਕ ਤੇ ਪੁਲ ਦੀ ਉਸਾਰੀ

7. ਪੋਜੇਵਾਲ ਨੈਨਵਾਂ ਝੰਗੀ ਸੜਕ ਨੂੰ ਪਾਰ ਕਰਦੀ ਬਾਸੂ ਖੱਡ ਤੇ ਪੁਲ ਦੀ ਉਸਾਰੀ

8. ਮੱਖੂਪੁਰ ਮੁਜਾਰੀ ਸੜਕ ਸੰਧਰੇਵਾਲ ਅਤੇ ਮੱਖੂਪੁਰ ਦੇ ਦਰਮਿਆਨ ਪੈਂਦੇ ਚੋਅ ਤੇ ਪੁਲ ਦੀ ਉਸਾਰੀ।

9. ਬੋਹਨ-ਪੱਟੀ ਸੜਕ ਨੂੰ ਪਾਰ ਕਰਦੇ ਚੱਬੇਵਾਲ ਚੋਅ ਤੇ ਪੁਲ ਦੀ ਉਸਾਰੀ

ਸਟਰੈਟੈਜਿਕ ਰੋਡਜ਼ ਪ੍ਰੋਗਰਾਮ ਅਧੀਨ ਛੇਵੇਂ ਪਲੈਨ ਦੇ ਸਮੇਂ ਹੇਠ ਲਿਖੇ ਪੁਲਾਂ ਦੀ ਉਸਾਰੀ ਕਰਨ ਦਾ ਸੁਝਾਓ ਹੈ :—

**ਹੁਸ਼ਿਆਰਪੁਰ ਟਾਂਡਾ ਸੜਕ**

1. ਮੇਹਿਗਰਵਾਲ ਗਰੁਪ ਆਫ ਚੋਜ਼ (ਬਲੋਵਾਲ ਚੋਅ)

**ਹੁਸ਼ਿਆਰਪੁਰ ਗੜ੍ਹਸ਼ੰਕਰ ਰੋਡ**

1. ਭੰਗੀ ਚੋਅ
2. ਨੰਗਲ ਚੋਅ
3. ਚਬੇਵਾਲ ਚੋਅ
4. ਰਜਨੀ ਦੇਵੀ ਅਤੇ ਹੰਡੋਵਾਲ ਚੋਅ
5. ਬਹੋਵਾਲ ਚੋਅ
6. ਤੁਤ ਮਾਜਰਾ ਚੋਅ
7. ਨਰੀਆਲਾ ਚੋਅ
8. ਪਾਧੀ ਸੁਰਾ ਸਿੰਘ ਚੋਅ

ਉਪਰੋਕਤ ਪੁਲਾਂ ਦੇ ਅਨੁਮਾਨ ਭਾਰਤ ਸਰਕਾਰ, ਮਨਿਸਟਰੀ ਆਫ ਦੀ ਸ਼ਿਪਿੰਗ ਅਤੇ ਟਰਾਂਸਪੋਰਟ ਨੂੰ ਪ੍ਰਵਾਨਗੀ ਲਈ ਭੇਜ ਦਿੱਤੇ ਹਨ/ਭੇਜੇ ਜਾ ਰਹੇ ਹਨ। ਜਦੋਂ ਇਹ ਅਨੁਮਾਨ ਮਨਜ਼ੂਰ ਹੋ ਜਾਣਗੇ ਅਤੇ ਭਾਰਤ ਸਰਕਾਰ ਰਕਮ ਇਸ ਵਿਭਾਗ ਨੂੰ ਦੇ ਦੇਵੇਗੀ ਤਾਂ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

(ਅ) ਸੀ. ਆਰ. ਐਫ. ਸਕੀਮ ਅਧੀਨ ਹੁਸ਼ਿਆਰਪੁਰ-ਫਗਵਾੜਾ ਸੜਕ ਤੇ ਹੇਠ ਲਿਖੇ ਪੁੱਲ ਛੇਵੇਂ ਪਲੈਨ ਵਿਚ ਬਣਾਏ ਜਾਣ ਦੀ ਤਜਵੀਜ਼ ਹੈ :—

1. ਅਰਹਿਆਨਾਂ ਚੋਅ

2. ਰਾਮਨਾਲਾ ਨੇੜੇ ਪਿੰਡ ਤਨਾਉਲੀ (ਮੀਲ 9) ਇਨ੍ਹਾਂ ਦੇ ਹਾਈਡਰੋਲਿਕ ਡੇਟੇ ਤੇ ਵਿਚਾਰ ਹੋ ਰਿਹਾ ਹੈ ।

NAMES AND LOCATION OF DAMS TO BE CONSTRUCTED AT THE FOOT HILLS OF SHIVALIKS IN HOSHIARPUR DISTRICT.

317. **Comrade SatyaPal Dang** : Will the Chief Minister be pleased to state :—

(a) the name and location of Dams proposed to be constructed at the foot hills of Shivalik range in Hoshiarpur District,

(b) estimated cost of the check Dam,

(c) the area to be covered by each of the Dam referred to in part (a) above,

(d) the capacity of each of the said Dams to hold water together with the Irrigation potential of each and its anti flood role ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹੁਸ਼ਿਆਰਪੁਰ ਜ਼ਿਲ੍ਹੇ ਵਿਚ ਸ਼ਿਵਾਲਿਕ ਪਹਾੜੀਆਂ ਦੀ ਕਟਾਰ ਧਾਰ ਲੜੀ ਵਿਚ ਨਿਕਲਣ ਵਾਲੀਆਂ ਕਈ ਇਕ ਖੱਡਾਂ ਤੇ ਚੋਆਂ ਉਤੇ ਨੀਵੇਂ ਡੈਮ ਬਣਾਉਣ ਲਈ ਸਕੀਮ ਵਿਚਾਰ ਅਧੀਨ ਹੈ । ਜਿਨ੍ਹਾਂ ਖੱਡਾਂ ਤੇ ਇਹ ਨੀਵੇਂ ਡੈਮ ਬਣਾਏ ਜਾ ਸਕਦੇ ਹਨ; ਉਨ੍ਹਾਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ :—

1. ਢੋਲਬਾਹਾ 2. ਮਲੋਟ 3. ਚੋਹਾਲ 4. ਮੇਲੀ 5. ਜਨੋੜੀ 6. ਥਾਨਾ 7. ਧਮਸਾਲ 8. ਮੈਹਗਰਵਾਲ 9. ਆਰਨੀਵਾਲਾ 10. ਡਾਡਾ ਖੰਡ 11. ਪਟਿਆਰੀ 12. ਚੱਕ ਸਾਦੂ 13. ਭੇਰੂ 14. ਬਡੋਰੀ 15. ਬਲੋਵਾਲ 16. ਝੋਜੋਵਾਲ 17. ਫਤੇਪੁਰ ਕੋਠੀ 18. ਖੱਨੀ ਖੱਡ 19. ਸਾਰੰਗ ਵਾਲ 20. ਜੈਜੋ ।

ਢੋਲਬਾਹਾ ਡੈਮ ਦੀ ਉਸਾਰੀ ਦੀ ਮੰਨਜ਼ੂਰੀ ਸੈਂਟਰਲ ਵਾਟਰ ਪਾਵਰ ਕਮਿਸ਼ਨ ਵਲੋਂ ਪਹਿਲਾਂ ਹੀ ਹੋ ਚੁੱਕੀ ਹੈ । ਇਸ ਡੈਮ ਦੀ ਉਸਾਰੀ ਦਾ ਕੰਮ ਡੈਮ ਦੇ ਡਿਜ਼ਾਇਨ ਮੰਜ਼ੂਰ ਹੋਣ ਤੇ ਜਲਦੀ ਹੀ ਸ਼ੁਰੂ ਕੀਤਾ ਜਾਵੇਗਾ । ਮੇਲੀ ਅਤੇ ਚੋਹਾਲ ਪ੍ਰਸਤਾਵਿਤ ਡੈਮਾਂ ਦੀ ਵਿਸਥਾਰ ਪੂਰਵਕ ਖੋਜ (ਖੱਡਾਂ ਦਾ ਪਾਣੀ ਨਾਪਣਾ, ਜਿਆਲੋਜੀਕਲ ਖੋਜ, ਸੈਡੀਮੈਂਟ ਖੋਜ, ਮੈਟੀਰੀਅਲ ਖੋਜ) ਜਾਰੀ ਹੈ ।

ਢੋਲਬਾਹਾ ਡੈਮ : ਇਹ ਹੁਸ਼ਿਆਰਪੁਰ ਤੋਂ 32 ਕਿ.ਮੀ. ਅਤੇ ਹਰਿਆਣੇ ਪਿੰਡ ਤੋਂ 18 ਕਿ.ਮੀ. ਦੂਰੀ ਤੇ ਹੈ ।

[ਮੁੱਖ ਮੰਤਰੀ]

**ਚੋਹਲ ਡੈਮ :** ਹੁਸ਼ਿਆਰਪੁਰ ਤੋਂ 10 ਕਿ.ਮੀ. ਅਤੇ ਹੁਸ਼ਿਆਰਪੁਰ ਚਿੰਤਨਪੂਰਨੀ ਰੋਡ ਤੇ ਹੈ ਅਤੇ ਚੋਹਾਲ ਪਿੰਡ ਤੋਂ 0.8 ਕਿ.ਮੀ. ਉਪਰ ।

**ਮੈਲੀ ਡੈਮ :** ਪਿੰਡ ਮਹਿਲਪੁਰ ਤੋਂ 9 ਕਿ.ਮੀ. ਅਤੇ ਮੈਲੀ ਪਿੰਡ ਤੋਂ 1/2 ਕਿ.ਮੀ. ਉਪਰ ।

| | | |
|---|---|---|
| (ਅ) | ਢੋਲਬਾਹ | 349.40 ਲੱਖ |
| | ਚੋਹਲ | 157.90 ਲੱਖ |
| | ਮੈਲੀ | 151.84 ਲੱਖ |
| (ੲ) | ਢੋਲਬਾਹ | 620 ਏਕੜ ਮੀਲ ਅਤੇ ਡੈਮ ਅਧੀਨ |
| | ਚੋਹਾਲ | 160 ,, ,, ,, |
| | ਮੈਲੀ | 120 ,, ,, ,, |

(ਸ)

| | ਪਾਣੀ ਰੁਕਣ ਦੀ ਸਮਰਥਾ | ਸਿੰਜਾਈ ਦੀ ਸਮਰਥਾ ਜੀ.ਏ./ਸੀ.ਸੀ.ਏ. | ਹੜ੍ਹ ਰੋਕਣ ਦੀ ਸਮਰੱਥਾ | |
|---|---|---|---|---|
| | | | ਰਕਬਾ ਜੋ ਹੋਰ ਨਿਕਲੇਗਾ | ਕਾਸ਼ਤ ਯੋਗ ਰਕਬਾ ਬਚਾਣਾ |
| ਢੋਲਬਾਹ | 10,700 | 11,600/9310 | 5,754 ਏਕੜ | 6,700 ਏਕੜ |
| ਚੋਹਲ | 3,120 | 3,125/2,500 | 950 ਏਕੜ | 3,765 ਏਕੜ |
| ਮੈਲੀ | 3,233 | 3,557/2,855 | 1,310 ਏਕੜ | 20,000 ਏਕੜ |

ਬਾਕੀ ਪਰਵਾਨਿਤ ਡੈਮਾਂ ਦੀ ਹਾਲੇ ਮੁਢਲੀ ਖੋਜ ਕੀਤੀ ਜਾ ਰਹੀ ਹੈ, ਹਾਲੇ ਮਲੋਟ ਆਰਨੀਆਲਾ, ਬਛੋਹੀ ਅਤੇ ਥਾਨਾ ਖੱਡਾਂ ਤੇ ਝੀਲ ਅਤੇ ਡੈਮ ਦੇ ਰਕਬੇ ਤੇ ਸਰਵੇ ਦਾ ਕੰਮ ਕੀਤਾ ਜਾ ਰਿਹਾ ਹੈ, ਦੂਸਰੇ ਡੈਮਾਂ ਦਾ ਸਰਵੇ ਦਾ ਕੰਮ ਹਾਲੇ ਕਰਨਾ ਰਹਿੰਦਾ ਹੈ ਅਤੇ ਇਸ ਲਈ ਇਨ੍ਹਾਂ ਦੇ ਅਨੁਮਾਨਿਤ ਲਾਗਤ, ਪਾਣੀ ਰੋਕਣ ਦੀ ਸਮਰਥਾ ਸਿੰਚਾਈ ਸਮਰਥਾ ਅਤੇ ਹੜ੍ਹ ਰੁਕਣ ਸੰਬੰਧੀ ਸਮਰਥਾ ਬਾਰੇ ਹਾਲੇ ਕੁਝ ਵੀ ਨਹੀਂ ਕਿਹਾ ਜਾ ਸਕਦਾ ।

ਪੰਜਾਬ ਅਨੁਸੂਚਿਤ ਜਾਤੀਆਂ, ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਸ਼ੁਰੂ ਕੀਤੀਆਂ ਗਈਆਂ ਪੈਸਾ ਕਮਾਊ ਸਕੀਮਾਂ।

318. **ਕਾਮਰੇਡ ਸੱਤ ਪਾਲ ਡਾਂਗ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਅਨੁਸੂਚਿਤ ਜਾਤੀਆਂ, ਭੂਮੀ ਵਿਕਾਸ ਤੇ ਵਿੱਤ ਕਾਰਪੋਰੇਸ਼ਨ ਦੁਆਰਾ ਪੈਸਾ ਕਮਾਉਣ ਵਾਲੀਆਂ ਕਈ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰਨੀ ਸਤਵੰਤ ਕੌਰ ਸੰਧੂ** : ਨਹੀਂ ਜੀ।

---

ਰਾਜ ਵਿਚ ਬਾਲਗ ਸਿਖਿਆ ਲਈ ਦਿੱਤੀ ਗਈ ਗ੍ਰਾਂਟ

449. **ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮੁਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਭਾਰਤ ਸਰਕਾਰ ਨੇ ਪਿਛਲੇ ਦੋ ਸਾਲਾਂ ਦੇ ਦੌਰਾਨ ਬਾਲਗ ਸਿਖਿਆ ਲਈ ਕੋਈ ਸਹਾਇਤਾ ਅਨੁਦਾਨ/ਗ੍ਰਾਂਟ ਦਿੱਤੀ : ਜੇਕਰ ਅਜਿਹਾ ਹੋਵੇ ਤਾਂ ਇਸ ਦਾ ਵੇਰਵਾ ਕੀ ਹੈ ਅਤੇ ਪੰਜਾਬ ਸਿਖਿਆ ਵਿਭਾਗ ਦੁਆਰਾ ਸ਼ੁਰੂ ਕੀਤੇ ਗਏ ਸੈਂਟਰਾਂ ਦੇ ਨਾਂ ਕੀ ਕੀ ਹਨ;

(ਅ) ਸਾਰੇ ਰਾਜ ਵਿਚ ਲਾਗੂ ਕਰਨ ਲਈ ਬਾਲਗ ਸਿਖਿਆ ਸਕੀਮ ਅਧੀਨ ਬਣਾਏ ਗਏ ਪ੍ਰੋਗਰਾਮ ਦਾ ਵੇਰਵਾ ਕੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) (ੳ) ਹਾਂ ਜੀ। ਭਾਰਤ ਸਰਕਾਰ ਵਲੋਂ ਬਾਲਗ ਸਿੱਖਿਆ ਦੀਆਂ ਹੇਠਾਂ ਲਿਖੀਆਂ ਦੋ ਸਕੀਮਾਂ ਲਈ ਹੇਠਾਂ ਲਿਖੇ ਵੇਰਵੇ ਅਨੁਸਾਰ ਪਿਛਲੇ ਦੋ ਸਾਲਾਂ ਵਿਚ ਗ੍ਰਾਂਟ ਦਿੱਤੀ ਗਈ ਹੈ :—

(1) **ਫਾਰਮਰਜ਼ ਫੰਕਸ਼ਨਲ ਲਿਟਰੇਸੀ ਸਕੀਮ**

| ਸਾਲ | ਕੇਂਦਰੀ ਗ੍ਰਾਂਟ |
|---|---|
| 1977-78 | 5,82,052.00 |
| 1978-79 | 23,04,065.00 |

(2) **ਨਾਨ ਫਾਰਮਲ ਸਿਖਿਆ ਆਯੂ ਗੁਟ 15-25**

| ਸਾਲ | ਕੇਂਦਰੀ ਗ੍ਰਾਂਟ |
|---|---|
| 1977-78 | 1,83,463.00 |
| 1978-79 | 1,55,035.00 |

ਪੰਜਾਬ ਸਿਖਿਆ ਵਿਭਾਗ ਦੁਆਰਾ ਸ਼ੁਰੂ ਕੀਤੇ ਸੈਂਟਰਾਂ ਦੇ ਨਾਉਂ ਦੀਆਂ ਸੂਚੀਆਂ ਪ੍ਰਾਪਤ ਕਰਨ ਵਿਚ ਜਿਤਨਾ ਸਮਾਂ ਅਤੇ ਮਿਹਨਤ ਲਗਦੀ ਹੈ, ਉਸ ਦੇ ਮੁਕਾਬਲੇ ਵਿਚ ਕੋਈ ਖਾਸ ਲਾਭ ਪ੍ਰਾਪਤ ਹੋਣ ਦੀ ਸੰਭਾਵਨਾਂ ਨਹੀਂ ਹੈ। ਪ੍ਰੰਤੂ ਇਹ ਦੱਸਿਆ ਜਾਂਦਾ ਹੈ

[ਰਾਜ ਮੰਤਰੀ, ਸਿੱਖਿਆ]

ਕਿ ਉਪਰੋਕਤ ਸਕੀਮਾਂ ਰਾਜ ਦੇ 8 ਜ਼ਿਲ੍ਹਿਆਂ ਭਾਵ, ਅੰਮ੍ਰਿਤਸਰ, ਗੁਰਦਾਸਪੁਰ, ਫਿਰੋਜ਼ਪੁਰ, ਪਟਿਆਲਾ, ਸੰਗਰੂਰ, ਲੁਧਿਆਣਾ, ਜਲੰਧਰ, ਤੇ ਹੁਸ਼ਿਆਰਪੁਰ ਵਿਚ ਚਾਲੂ ਹਨ, ਜਿਸ ਦੇ ਕੁਲ 520 ਸੈਂਟਰ ਹਨ। ਲੋੜ ਅਨੁਸਾਰ ਸੈਂਟਰ ਬਦਲਦੇ ਰਹਿੰਦੇ ਹਨ।

(ਅ) ਪੰਜਾਬ ਰਾਜ ਵਿਚ ਬਾਲਗ ਸਿਖਿਆ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਵੇਰਵੇ ਨਿਮਨ ਲਿਖਤ ਅਨੁਸਾਰ ਹਨ।

(1) ਫਾਰਮਰਜ਼ ਫੰਕਸ਼ਨਲ ਲਿਟਰੇਸੀ ਪ੍ਰੋਗਰਾਮ

ਇਸ ਪ੍ਰੋਗਰਾਮ ਅਧੀਨ ਪੰਜਾਬ ਦੇ ਸੱਤ ਜ਼ਿਲ੍ਹਿਆਂ ਭਾਵ ਜਲੰਧਰ, ਅੰਮ੍ਰਿਤਸਰ ਲੁਧਿਆਣਾ, ਫਿਰੋਜ਼ਪੁਰ, ਸੰਗਰੂਰ, ਗੁਰਦਾਸਪੁਰ, ਪਟਿਆਲਾ ਵਿਚ 400 ਸੈਂਟਰ ਖੋਲ੍ਹਕੇ 12,000 ਬਾਲਗਾਂ ਨੂੰ ਪੜ੍ਹਾਉਣ ਦੀ ਸਕੀਮ ਹੈ।

(2) ਨਾਨ ਫਾਰਮਲ ਐਜੂਕੇਸ਼ਨ ਆਯੂ ਗੁਟ 15-35

ਇਸ ਸਕੀਮ ਅਧੀਨ ਪੰਜਾਬ ਰਾਜ ਦੇ ਚਾਰ ਜ਼ਿਲ੍ਹਿਆਂ ਭਾਵ ਫਰੀਦਕੋਟ, ਹੁਸ਼ਿਆਰਪੁਰ, ਬਠਿੰਡਾ, ਅਤੇ ਗੁਰਦਾਸਪੁਰ ਵਿਚ 300 ਸੈਂਟਰ ਖੋਲ੍ਹਕੇ 9,000 ਬਾਲਗਾਂ ਨੂੰ ਪੜ੍ਹਾਉਣ ਦੀ ਸਕੀਮ ਹੈ।

(3) ਸਮਾਜਿਕ ਸਿਖਿਆ ਸਕੀਮ

ਇਸ ਸਕੀਮ ਅਧੀਨ ਪੰਜਾਬ ਦੇ 10 ਜ਼ਿਲ੍ਹਿਆਂ ਭਾਵ ਜਲੰਧਰ, ਅੰਮ੍ਰਿਤਸਰ, ਰੋਪੜ, ਫਿਰੋਜ਼ਪੁਰ, ਲੁਧਿਆਣਾ, ਗੁਰਦਾਸਪੁਰ, ਪਟਿਆਲਾ, ਫਰੀਦਕੋਟ, ਬਠਿੰਡਾ ਤੇ ਹੁਸ਼ਿਆਰਪੁਰ ਵਿਚ 300 ਸੈਂਟਰ ਖੋਲਕੇ 9,000 ਬਾਲਗਾਂ ਨੂੰ ਪੜ੍ਹਾਉਣ ਦੀ ਸਕੀਮ ਹੈ।

---

## UNSTARRED QUESTION No. *450

(Extension has been asked for in respect of Unstarred Question No. 450.)

---

## ENQUIRY HELD INTO THE GOVERNMENT IN-SERVICE TRAINING CENTRE, PATIALA

**452. Sardar Dalip Singh Pandhi : Will the Chief Minister be** pleased to state :—

(a) whether any enquiry was held into the Government In-Service Training Centre at Patiala during the last two years; if so, the details thereof;

(b) whether there is a proposal to wind up the said centre; if so, the details thereof;

---

*For Unstarred Question No. 450 and reply thereto, please see Appendix to this Debate.

(c) whether any proposal was given by any Legislator for its improvement during the last 2 years; if so, the details thereof and the action taken thereon ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੳ) ਨਹੀਂ ਜੀ ।

(ਅ) ਨਹੀਂ ਜੀ ।

(ੲ) ਭੇਜੀ ਤਜਵੀਜ਼ ਦੀ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਇਸ ਤਜਵੀਜ਼ ਤੇ ਸਰਕਾਰ ਵਿਚਾਰ ਕਰ ਰਹੀ ਹੈ ।

**ਤਜਵੀਜ਼**

**ਗੌ: ਇਨ-ਸਰਵਿਸ ਟਰੇਨਿੰਗ ਸੈਂਟਰ, ਪਟਿਆਲਾ**

ਅਧਿਆਪਕਾਂ ਲਈ ਇਨ-ਸਰਵਿਸ ਟਰੇਨਿੰਗ ਇਕ ਲਾਭਦਾਇਕ ਸਕੀਮ ਹੈ । ਪਰੰਤੂ ਜਿਸ ਢੰਗ ਨਾਲ ਇਹ ਇਸ ਵੇਲੇ ਚਲ ਰਹੀ ਹੈ, ਬਿਲਕੁਲ ਫੇਲ੍ਹ ਹੈ । ਇਸ ਦੀ ਪੁਸ਼ਟੀ ਹੇਠ ਲਿਖੇ ਅੰਕੜੇ ਕਰਦੇ ਹਨ :—

(1) **ਟਰੇਨਿੰਗ ਦੇਣ ਵਾਲੇ ਅਧਿਆਪਕਾਂ ਸਬੰਧੀ ।**

1. ਸਾਲ 1977-78 ਵਿਚ ਗੌ: ਇਨ-ਸਰਵਿਸ ਟਰੇਨਿੰਗ ਸੈਂਟਰ, ਪਟਿਆਲਾ ਵਿਖੇ ਕੁਲ 17 ਕੋਰਸ ਲਾਏ ਗਏ ਜਿਨ੍ਹਾਂ ਵਿਚ ਜੇ. ਬੀ. ਟੀ. ਤੋਂ ਲੈਕੇ ਹਾਈ ਸਕੂਲਾਂ ਦੇ ਮੁੱਖੀਆਂ ਤਕ ਵੱਖ ਵੱਖ ਕਾਡਰਾਂ ਦੇ ਅਧਿਆਪਕਾਂ ਨੇ ਭਾਗ ਲਿਆ । ਇਨ੍ਹਾਂ ਕੋਰਸਾਂ ਵਿਚ 838 ਅਧਿਆਪਕਾਂ ਦੇ ਭਾਗ ਲੈਣ ਦਾ ਪ੍ਰਬੰਧ ਕੀਤਾ ਗਿਆ ਸੀ ਜਦ ਕਿ ਕੇਵਲ 506 ਹਾਜ਼ਰ ਹੋਏ । ਇਸ ਦੇ ਫਲਸਰੂਪ ਇਸ ਸਕੀਮ ਦਾ 40% ਭਾਗ ਪਹਿਲਾਂ ਹੀ ਫੇਲ੍ਹ ਹੋ ਗਿਆ ।

2. ਜਿਹੜੇ 40% ਜਾਂ 332 ਅਧਿਆਪਕ ਹਾਜ਼ਰ ਨਹੀਂ ਹੋਏ ਉਨ੍ਹਾਂ ਦੀ ਜਵਾਬ ਤਲਬੀ ਲਈ ਲਿਸਟਾਂ ਉਚ ਅਧਿਕਾਰੀਆਂ ਨੂੰ ਭੇਜੀਆਂ ਜਾ ਚੁਕੀਆਂ ਹਨ ਜਿਸ ਦਾ ਸਿੱਟਾ ਫਜ਼ੂਲ ਲਿਖਾ ਪੜ੍ਹੀ ਪ੍ਰਬੰਧਕਾਂ ਅਤੇ ਅਧਿਆਪਕਾਂ ਦੇ ਸਮੇਂ ਤੇ ਸ਼ਕਤੀ ਦਾ ਨੁਕਸਾਨ ਅਤੇ ਅਧਿਆਪਕਾਂ ਵਿਚ ਤਨਾਉ ਤੇ ਬੇਚੈਨੀ ਪੈਦਾ ਹੋਵੇਗੀ ।

3. ਉਪਰੋਕਤ 506 ਅਧਿਆਪਕ ਜਿਨ੍ਹਾਂ ਨੇ ਟਰੇਨਿੰਗ ਲਈ, ਉਨ੍ਹਾਂ ਵਿਚ ਅੱਧ ਤੋਂ ਵੱਧ ਇਸਤਰੀ ਅਧਿਆਪਕ ਸਨ । ਸ਼ਾਇਦ ਹੀ ਕੋਈ ਅਧਿਆਪਕਾ ਐਸੀ ਹੋਵੇ ਜੋ ਦੋ ਹਫਤੇ ਦੀ ਟਰੇਨਿੰਗ ਲਈ ਘਰ ਬਾਰ ਛੱਡ ਕੇ ਖੁਸ਼ੀ ਨਾਲ ਆਈ ਹੋਵੇ । ਪੁਰਸ਼ ਅਧਿਆਪਕਾਂ ਵਿਚੋਂ ਭੀ ਬਹੁਤ ਹੁਕਮ ਦੇ ਬਧੇ ਹੀ ਆਏ ਸਨ ਅਤੇ ਟਰੇਨਿੰਗ ਲੈਣ ਜਾਂ ਕੁਝ ਸਿਖਣ ਦਾ ਮਨ ਬਣਾ ਕੇ ਨਹੀਂ ਆਏ ਸਨ । ਇਨ੍ਹਾਂ ਹਾਲਾਤ ਨੂੰ ਸਾਹਮਣੇ ਰਖਦਿਆਂ ਭਲੀ ਭਾਂਤ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਨ੍ਹਾਂ ਅਧਿਆਪਕਾਂ ਨੇ ਕਿੰਨਾ ਕੁ ਲਾਭ ਉਠਾਇਆ ਹੋਵੇਗਾ, ਧੱਕੇ ਨਾਲ ਕਿਸੇ ਨੂੰ ਕਿੰਨਾ ਕੁ ਗਿਆਨ ਦਿੱਤਾ ਜਾ ਸਕਦਾ ਹੈ ।

4. ਪੜ੍ਹਾਈ ਸਬੰਧੀ ਜੋ ਸਹੂਲਤਾਂ ਅਧਿਆਪਕਾਂ ਨੂੰ ਇਸ ਕੇਂਦਰ ਵਿਚ ਪਰਾਪਤ ਹੁੰਦੀਆਂ ਹਨ ਉਹ ਵਾਤਾਵਰਨ ਜਾਂ ਸਹੂਲਤਾਂ ਉਨ੍ਹਾਂ ਦੇ ਸਕੂਲਾਂ ਵਿਚ ਨਹੀਂ ਮਿਲਦੀਆਂ ।

[ਰਾਜ ਮੰਤਰੀ, ਸਿੱਖਿਆ]

ਇਸ ਲਈ ਇਸ ਟਰੇਨਿੰਗ ਦੀਆਂ ਗੱਲਾਂ ਅਮਲ ਵਿਚ ਘੱਟ ਹੀ ਲਿਆਂਦੀਆਂ ਜਾ ਸਕਦੀਆਂ ਹਨ ਅਤੇ ਇਹ ਕਿਤਾਬੀ ਗੱਲਾਂ ਤੀਕ ਹੀ ਸੀਮਤ ਰਹਿ ਜਾਂਦੀ ਹੈ ।

5. ਜੋ ਅਧਿਆਪਕ ਟਰੇਨਿੰਗ ਲਈ ਆਉਂਦੇ ਹਨ ਉਨ੍ਹਾਂ ਦੀਆਂ ਕਲਾਸਾਂ ਦੇ ਬੱਚਿਆਂ ਦਾ ਨੁਕਸਾਨ ਹੁੰਦਾ ਹੈ ਕਿਉਂਕਿ ਆਮ ਤੌਰ ਤੇ ਸਕੂਲਾਂ ਵਿਚ ਇਕ ਵਿਸ਼ੇ ਦਾ ਇਕ ਹੀ ਅਧਿਆਪਕ ਹੁੰਦਾ ਹੈ । ਜੇ ਦੂਸਰਾ ਹੋਵੇ ਵੀ ਤਾਂ ਉਹ ਟਰੇਨਿਗ ਲਈ ਗਏ ਅਧਿਆਪਕ ਦਾ ਕੰਮ ਜ਼ਿਮੇਂਵਾਰੀ ਨਾਲ ਨਹੀਂ ਕਰਦਾ ।

(2) ਟਰੇਨਿੰਗ ਦੇਣ ਵਾਲੇ ਸਟਾਫ ਸਬੰਧੀ

ਇਸ ਕੇਂਦਰ ਵਿਖੇ ਪ੍ਰਾਇਮਰੀ ਸਕੂਲਾਂ ਦੇ ਜੇ. ਬੀ. ਟੀ. ਤੋਂ ਲੈ ਕੇ ਹਾਈ/ਹਾਇਰ ਸੈਕੰਡਰੀ ਸਕੂਲਾਂ ਦੇ ਮੁੱਖੀਆਂ ਤੀਕ ਦੇ ਅਧਿਆਪਕ ਟਰੇਨਿੰਗ ਲਈ ਆਉਂਦੇ ਹਨ । ਇਨ੍ਹਾਂ ਵਿਚੋਂ ਬਹੁਤ ਸਾਰੇ ਅਧਿਆਪਕਾਂ ਦਾ ਤਜਰਬਾ 20-25 ਸਾਲ ਦਾ ਹੁੰਦਾ ਹੈ ਜਦ ਕਿ ਇਨ੍ਹਾਂ ਨੂੰ ਟਰੇਨਿੰਗ ਦੇਣ ਵਾਲੇ ਅਧਿਆਪਕਾਂ ਵਿਚੋਂ ਬਹੁਤੇ ਜਾਂ ਤਾਂ ਸਕੂਲ ਦਾ ਉਕਾ ਹੀ ਤਜਰਬਾ ਨਹੀਂ ਰਖਦੇ ਜਾਂ ਨਾ ਮਾਤਰ ਹੀ ਤਜਰਬਾ ਰਖਦੇ ਹਨ । ਇਸ ਲਈ ਉਨ੍ਹਾਂ ਦੇ ਲੈਕਚਰ ਕਿਤਾਬੀ ਤੇ ਫੀਲਡ ਵਿਚ ਅਮਲ ਵਿਚ ਲਿਆਉਣ ਵਾਲੀਆਂ ਗੱਲਾਂ ਤੋਂ ਸਖਣੇ ਹੁੰਦੇ ਹਨ । ਜਿਸ ਵਜੋਂ ਟਰੇਨਿੰਗ ਲਈ ਆਏ ਅਧਿਆਪਕਾਂ ਨੂੰ ਪਰਭਾਵਿਤ ਨਹੀਂ ਕਰ ਸਕਦੇ, ਨਾ ਹੀ ਕੋਈ ਅਮਲ ਵਿਚ ਲਿਆਉਣ ਵਾਲੀ ਸਿਖਲਾਈ ਦੇ ਸਕਦੇ ਹਨ ।

2. ਇਸ ਕੇਂਦਰ ਵਿਖੇ ਲੈਕਚਰਾਰਾਂ ਦੇ ਇਕ ਹਫਤੇ ਵਿਚ ਇਕ ਲੈਕਚਰ ਦੀ ਔਸਤ ਭੀ ਨਹੀਂ ਬੈਠਦੀ । ਇਸ ਤਰ੍ਹਾਂ ਸਮੇਂ, ਸ਼ਕਤੀ ਅਤੇ ਧੰਨ ਦਾ ਬਹੁਤ ਵੱਡਾ ਨੁਕਸਾਨ ਹੁਦਾ ਹੈ ।

3. ਏਥੇ ਅੰਗਰੇਜ਼ੀ ਦੇ ਚਾਰ ਲੈਕਚਰਾਰ ਬੈਠੇ ਹਨ ਜਦ ਕਿ ਸਾਲ ਵਿਚ ਅੰਗਰੇਜ਼ੀ ਦਾ ਇਕ ਭੀ ਕੋਰਸ ਨਹੀਂ ਲਗਦਾ ।

4. ਪੰਜਾਬੀ ਦੇ ਲੈਕਚਰਾਰ ਦੀ ਥਾਂ ਇਤਿਹਾਸ ਦੇ ਲੈਕਚਰਾਰ ਨੇ ਮਲੀ ਹੋਈ ਹੈ । ਇਹ ਪੰਜਾਬ ਵਿਚ ਪੰਜਾਬੀ ਬੋਲੀ ਨਾਲ ਅਨਿਆ ਹੈ ।

4. ਇਕ ਵਿਅਕਤੀ ਕਾਲਜ ਕੇਡਰ ਦੇ (700-1600 ਦੇ ਗਰੇਡ ਦੇ) ਬਿਨਾਂ ਕਿਸੇ ਸਕੀਮ ਅਧੀਨ ਪੋਸਟ ਦੇ ਵੇਹਲੇ ਬੈਠੇ ਹਨ ।

5. ਹਿੰਦੀ ਦੇ ਲੈਕਚਰਾਰ ਦੀ ਥਾਂ ਅੰਗਰੇਜ਼ੀ ਵਿਸ਼ੇ ਦੇ ਲੈਕਚਰਾਰ ਬੈਠੇ ਹਨ ।

ਸਮੁਚੇ ਤੌਰ ਤੇ ਇਸ ਸੰਸਥਾ ਵਿਚ ਕਾਂਗਰਸ ਸਰਕਾਰ ਨੇ ਕੁਝ ਵਿਅਕਤੀਆਂ ਨੂੰ ਕੇਵਲ ਅਧਿਆਪਕਾਂ ਵਿਚ ਕਾਂਗਰਸ ਸਰਕਾਰ ਦੇ ਹੱਕ ਵਿਚ ਪ੍ਰਾਪੇਗੰਡਾ ਕਰਨ ਲਈ ਭਰਤੀ ਕੀਤਾ ਸੀ । ਅਧਿਆਪਕਾਂ ਨੂੰ ਟਰੇਨਿੰਗ ਦਾ ਤਾਂ ਇਕ ਬਹਾਨਾ ਹੀ ਸੀ ।

(3) ਫਰਨੀਚਰ, ਲਾਇਬਰੇਰੀ ਅਤੇ ਹੋਰ ਸਮਾਨ

ਇਸ ਸ਼ੰਸਥਾ ਵਿਚ ਫਰਨੀਚਰ ਇਸ ਪੱਧਰ ਦਾ ਹੈ ਜੋ ਸ਼ਾਇਦ ਵਜ਼ੀਰਾਂ ਦੇ ਦਫਤਰਾਂ ਵਿਚ ਭੀ ਨਾ ਹੋਵੇ। ਕੁਰਸੀਆਂ ਮੇਜ਼ਾਂ ਲੋੜ ਤੋਂ ਵੱਧ ਹਨ ਅਤੇ ਸਾਲ ਵਿਚ ਬਹੁਤ ਘੱਟ ਵਰਤੋਂ ਵਿਚ ਆਉਂਦੇ ਹਨ। ਇਸ ਦੇ ਉਲਟ ਸਕੂਲਾਂ ਵਿਚ ਜੋ ਹਾਲਤ ਹੈ ਉਹ ਲਿਖਣ ਦੀ ਲੋੜ ਨਹੀਂ।

2. ਲਾਇਬਰੇਰੀ ਲਈ ਕਿਤਾਬਾਂ ਵਾਸਤੇ ਹਰ ਸਾਲ ਚੋਖੀ ਗਰਾਂਟ ਮਿਲਦੀ ਹੈ। ਕਿਤਾਬਾਂ ਟਰੇਨੀਜ਼ ਦੀਆਂ ਲੋੜਾਂ ਜਾਂ ਟਰੇਨਿੰਗ ਸਬੰਧੀ ਵਿਸ਼ਿਆਂ ਨੂੰ ਮੁੱਖ ਰੱਖ ਕੇ ਨਹੀਂ ਖਰੀਦੀਆਂ ਜਾਂਦੀਆਂ ਬਲਕਿ ਇਥੇ ਵਿਹਲੇ ਸਟਾਫ ਦੇ ਸਵਾਦਾਂ ਨੂੰ ਮੁੱਖ ਰਖਿਆ ਜਾਂਦਾ ਹੈ।

3. ਇਸ ਸੰਸਥਾ ਵਿਚ ਟੇਪ ਰੀਕਾਰਡ, ਰੇਡੀਓ, ਲਾਊਡ ਸਪੀਕਰ, ਫਿਲਮ ਪ੍ਰੋਜੈਕਟਰ, ਓਵਰ ਹੈਡ ਪ੍ਰੋਜੈਕਟਰ, ਰੀਕਾਰਡ-ਪਲੇਅਰ ਆਦਿ ਕੀਮਤੀ ਸਮਾਨ ਪਿਆ ਹੈ। ਸਾਇੰਸ ਦੀ ਗਰਾਂਟ ਦਾ ਭੀ ਸਾਮਾਨ ਆ ਰਿਹਾ ਹੈ। ਪਰੰਤੂ ਇਸ ਸਮੇਂ ਦੇ ਪਰੋਗਰਾਮ ਅਨੁਸਾਰ ਇਸ ਸਾਮਾਨ ਦੀ ਵਰਤੋਂ ਬਹੁਤ ਘੱਟ ਹੋਣ ਦੀ ਸੰਭਾਵਨਾ ਹੈ ਅਤੇ ਇਹ ਸਾਮਾਨ ਅਲਮਾਰੀਆਂ ਦਾ ਸ਼ਿੰਗਾਰ ਬਣਿਆ ਰਹੇਗਾ। ਪਿਛਲੇ ਸਾਲ ਸਾਇੰਸ ਦਾ ਇਕ ਵੀ ਕੋਰਸ ਨਹੀਂ ਲਗਿਆ।

ਇਸ ਪਰਕਾਰ ਪੰਜਾਬ ਵਿਚ ਤਿੰਨ ਸਰਵਿਸ ਟਰੇਨਿੰਗ ਸੈਂਟਰਾਂ ਵਿਚ 10 ਲੱਖ ਰੁਪਏ ਤੋਂ ਵੱਧ ਦੇ ਵੇਸਟੇਜ ਨੂੰ ਰੋਕਣ ਲਈ ਹੇਠ ਲਿਖੇ ਸੁਝਾਅ ਦਿਤੇ ਜਾਂਦੇ ਹਨ:

1. ਅਧਿਆਪਕਾਂ ਨੂੰ ਮਜਬੂਰ ਕਰਕੇ ਕੋਰਸ ਲਈ ਬੁਲਾਉਣ ਦੀ ਥਾਂ ਇਨ ਸਰਵਿਸ ਦਾ ਸਟਾਫ ਸਕੂਲਾਂ ਵਿਚ ਜਾਵੇ। ਵਿਸ਼ੇਸ਼ ਕਰਕੇ ਉਨ੍ਹਾਂ ਸਕੂਲਾਂ ਵਿਚ ਜਿਨ੍ਹਾਂ ਦੀ ਪੜ੍ਹਾਈ ਦੀ ਹਰ ਪੱਖੋਂ ਹਾਲਤ ਖਰਾਬ ਹੈ। ਇਸ ਤਰ੍ਹਾਂ ਇਨ ਸਰਵਿਸ ਫੀਲਡ ਵਿਚ ਜਾ ਕੇ ਉਸ ਥਾਂ ਦੀਆਂ ਸਥਾਈ ਅੰਕੜਾਂ ਨੂੰ ਮੁੱਖ ਰੱਖ ਕੇ ਪੜ੍ਹਾਈ ਦੇ ਸੁਧਾਰ ਲਈ ਲੋੜੀਂਦੀ ਅਗਵਾਈ ਦੇਵੇ।

2. ਇਨ ਸਰਵਿਸ ਟਰੇਨਿੰਗ ਸੈਂਟਰਾਂ ਵਿਚ ਉਹ ਅਧਿਆਪਕ ਨਿਯੁਕਤ ਕੀਤੇ ਜਾਣ ਜਿਨ੍ਹਾਂ ਦਾ ਪੇਂਡੂ ਸਕੂਲਾਂ ਵਿਚ ਕੰਮ ਕਰਨ ਦਾ ਲੰਮਾਂ ਤਜਰਬਾ ਹੋਵੇ ਅਤੇ ਉਹ ਸਭ ਥਾਂ ਸਫਲ ਅਧਿਆਪਕ ਸਿਧ ਹੋਏ ਹੋਣ।

3. ਜ਼ਿਲ੍ਹਾ ਸਾਇੰਸ ਸੁਪਰਵਾਈਜ਼ਰ ਅਤੇ ਵੋਕੇਸ਼ਨਲ ਐਜੂਕੇਸ਼ਨ ਦੇ ਕੋਆਰਡੀਨੇਟਰ ਨੂੰ ਭੀ ਇਨ ਸਰਵਿਸ ਟਰੇਨਿੰਗ ਸੈਂਟਰ ਦੇ ਸਟਾਫ ਵਿਚ ਸ਼ਾਮਲ ਕੀਤਾ ਜਾਵੇ। ਇਸ ਤਰ੍ਹਾਂ ਇਨ ਸਰਵਿਸ ਟਰੇਨਿੰਗ ਸੈਂਟਰ ਵਿਚ ਹਰ ਵਿਸ਼ੇ ਦੇ ਵਿਸ਼ਾ ਮਾਹਰਾਂ ਦੀ ਇਕ ਟੋਲੀ ਬਣਾਈ ਜਾਵੇ ਜੋ ਹਰ ਹਫਤੇ ਘੱਟੋ ਘੱਟ ਤਿੰਨ ਸਕੂਲਾਂ ਵਿਚ ਜਾਣ ਅਤੇ ਉਨ੍ਹਾਂ ਦੇ ਕੰਮ ਦਾ ਸਾਰਾ ਦਿਨ ਵੱਖ ਵੱਖ ਵਿਸ਼ਿਆਂ ਦੀ ਪੜ੍ਹਾਈ ਬਾਰੇ ਜਾਂਚ ਕਰਕੇ ਲੋੜੀਂਦੀ ਅਗਵਾਈ ਦੇਣ ਅਤੇ ਇਸ ਸਬੰਧੀ ਲੋੜੀਂਦੀ ਰਿਪੋਰਟ ਤਿਆਰ ਕਰਨ।

4. ਅੱਜ ਕਲ ਬੀ. ਈ. ਓ., ਡੀ. ਈ. ਓ. ਅਤੇ ਸੀ. ਈ. ਓ. ਪਾਸ ਪ੍ਰਬੰਧਕੀ ਕੰਮ ਏਨਾ ਵੱਧ ਗਿਆ ਹੈ ਕਿ ਉਨ੍ਹਾਂ ਪਾਸ ਸਕੂਲਾਂ ਦਾ ਚੰਗੀ ਤਰ੍ਹਾਂ ਨਿਰੀਖਣ ਕਰਨ

[ਰਾਜ ਮੰਤਰੀ, ਸਿੱਖਿਆ]

ਲਈ ਕੋਈ ਸਮਾਂ ਨਹੀਂ । ਉਪਰੋਕਤ ਢੰਗ ਨਾਲ ਇਨ ਸਰਵਿਸ ਟਰੇਨਿੰਗ ਸੈਂਟਰ ਉਨ੍ਹਾਂ ਦੇ ਸਹੀ ਨਰੀਖਸ਼ਣ ਕੰਮ-ਭਾਵ ਵਿਦਿਆ ਦੇ ਸੁਧਾਰ ਦੀ ਲੋੜੀਂਦੀ ਅਗਵਾਈ ਦੇ ਕੇ ਸਹਾਇਤਾ ਕਰ ਸਕੇਗਾ ।

5. ਇਸ ਸਕੀਮ ਤੇ ਸਰਕਾਰ ਨੂੰ ਕੋਈ ਵਾਧੂ ਖਰਚ ਨਹੀਂ ਕਰਨਾ ਪਵੇਗਾ । ਇਸ ਦੇ ਉਲਟ ਖਰਚ ਵਿਚ ਬਚਤ ਅਤੇ ਪੜ੍ਹਾਈ ਦੇ ਖੇਤਰ ਵਿਚ ਕਾਫੀ ਸੁਧਾਰ ਹੋਣ ਦੀ ਸੰਭਾਵਨਾ ਹੈ ।

ਸਹੀ/-
ਦਲੀਪ ਸਿੰਘ ਪਾਂਧੀ
ਵਿਧਾਇਕ
30.3.78

---

## POINTS OF ORDER REGARDING PRIVILEGE MOTIONS

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ ਮੇਰੀ ਗੁਜ਼ਾਰਿਸ਼ ਇਹ ਹੈ ਕਿ ਕੱਲ ਇਥੇ ਹਾਊਸ ਵਿਚ ਤੁਸੀਂ ਹਾਜ਼ਰ ਨਹੀਂ ਸੀ । ਇਕ ਆਨਰੇਬਲ ਮੈਂਬਰ, ਖੰਨਾ ਸਾਹਿਬ ਨੇ ਆਪਣਾ ਅਸਤੀਫਾ ਇਥੇ ਦਿਤਾ ਸੀ....

**ਸ੍ਰੀ ਸਪੀਕਰ** : ਕਿਸ ਨੂੰ ਦਿੱਤਾ ਸੀ ?

**ਸਰਦਾਰ ਉਮਰਾਓ ਸਿੰਘ** : ਸਰ, ਇਹ ਰਿਕਾਰਡ ਆ ਗਿਆ ਹੈ, ਹਾਊਸ ਦੀਆਂ ਪ੍ਰੋਸੀਡਿੰਗਜ਼ ਵਿਚ ਆ ਗਿਆ ਹੈ । ਸਪੀਕਰ ਸਾਹਿਬ, ਤੁਸੀਂ ਰਿਕਾਰਡ ਮੰਗਵਾ ਕੇ ਦੇਖ ਲਓ, ਪ੍ਰੋਸੀਡਿੰਗਜ਼ ਵਿਚ ਲਿਖਿਆ ਹੋਇਆ ਹੈ ।

**ਸ੍ਰੀ ਸਪੀਕਰ** : ਪ੍ਰੋਸੀਡਿੰਗਜ਼ ਵਿਚ ਤਾਂ ਇਹ ਵੀ ਆਇਆ ਹੈ ਕਿ ਡਾਂਗ ਸਾਹਿਬ ਕਹਿੰਦੇ ਸੀ ਕਿ ਮੈਂ ਵੀ ਦੇ ਦੇਵਾਂਗਾ ।

**ਸਰਦਾਰ ਉਮਰਾਓ ਸਿੰਘ** : ਸਰ, ਉਨ੍ਹਾਂ ਦਾ ਕੰਡੀਸ਼ਨਲ ਨਹੀਂ ਸੀ । ਖੰਨਾ ਸਾਹਿਬ ਨੇ ਕਿਹਾ ਹੈ ਕਿ ਮੈਂ ਅਸਤੀਫਾ ਲਿਖ ਕੇ ਦੇ ਰਿਹਾ ਹਾਂ ਅੌਰ ਹਾਊਸ ਦੀ ਮੇਜ਼ ਤੇ ਰਖ ਰਿਹਾ ਹਾਂ ਅੌਰ ਇਹ ਲੀਡਰ ਆਫ ਦੀ ਹਾਊਸ ਦੇ ਥਰੂ ਭੇਜਿਆ ਗਿਆ ਸੀ ।

**ਸ੍ਰੀ ਸਪੀਕਰ** : ਨਹੀਂ ਭੇਜਿਆ ਗਿਆ । (ਵਿਘਨ) ਸਰਦਾਰ ਉਮਰਾਓ ਸਿੰਘ ਜੀ, ਜਿਹੜੀ ਓਬਜ਼ਰਵੇਸ਼ਨ ਕੀਤੀ ਹੈ ਉਹ ਹਾਊਸ ਦੇ ਰਿਕਾਰਡ ਵਿਚ ਆ ਗਈ ਹੈ That does not constitute a resignation. What you are saying is not correct. Unless I receive a resignation letter, how that can constitute a resignation letter. That is not according to the Rules.

**Sardar Umrao Singh** : Sir, an enquiry should be held about his resignation letters.

**Mr. Speaker** : You may come to my Chamber. You may discuss with me.

**ਚੌਧਰੀ ਬਲ ਰਾਮ ਜਾਖੜ** : ** ** **

**ਸ੍ਰੀ ਸਪੀਕਰ** : ਸੌਰੀ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

---

**Expunged as ordered by the Chair.

ਚੌਧਰੀ ਬਲਰਾਮ ਜਾਖੜ : ** ** **

**Mr. Speaker** : That is not a point of order. You can raise the matter in some other way.

**Chaudhri Bal Ram Jakhar** : ** ** **

**Mr. Speaker** : He will be making a statement today.

**Chaudhri Bal Ram Jakhar** : ** ** **

**Mr. Speaker** : It is no point of order.

**Chaudhri Bal Ram Jakhar** . ** ** **

**Mr. Speaker** : You may want it, but it is still not a point of order. Thank you, please sit down. I have heard you.

ਕਾਮਰੇਡ ਸੱਤ ਪਾਲ ਡਾਂਗ : ** ** **

ਸ੍ਰੀ ਸਪੀਕਰ : ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

ਕਾਮਰੇਡ ਸੱਤ ਪਾਲ ਡਾਂਗ : ** ** **

**Mr. Speaker** : Sorry, this is no point of order.

ਕਾਮਰੇਡ ਸੱਤ ਪਾਲ ਡਾਂਗ : ਮੈਂ ਪ੍ਰਿਵਿਲੇਜ ਮੋਸ਼ਨ ਦਿੱਤੀ ਹੈ, ਸਪੀਕਰ ਸਾਹਿਬ, ਉਹ ਕਿਥੇ ਹੈ ?

ਸ੍ਰੀ ਸਪੀਕਰ : ਤੁਹਾਨੂੰ ਪ੍ਰਿਵਿਲੇਜ ਮੋਸ਼ਨ ਦਾ ਜਵਾਬ ਆ ਰਿਹਾ ਹੈ ।

ਕਾਮਰੇਡ ਸੱਤ ਪਾਲ ਡਾਂਗ : ਹਾਊਸ ਦੇ ਵਿਚ ਆਉਣਾ ਚਾਹੀਦਾ ਹੈ । ਸਾਰੇ ਹਾਊਸ ਨੂੰ ਦੱਸਣਾ ਚਾਹੀਦਾ ਹੈ ।

ਸ੍ਰੀ ਸਪੀਕਰ : ਸਾਰੇ ਹਾਊਸ ਨੂੰ ਦੱਸਣ ਦਾ ਪ੍ਰੋਸੀਜਰ ਨਹੀਂ ਰਿਹਾ ।

ਕਾਮਰੇਡ ਸੱਤ ਪਾਲ ਡਾਂਗ : ਅੱਗੇ ਸਾਰੇ ਹਾਊਸ ਨੂੰ ਦੱਸਿਆ ਜਾਂਦਾ ਰਿਹਾ ਹੈ । (ਵਿਘਨ)

ਸ੍ਰੀ ਸਪੀਕਰ : ਸਾਰੇ ਹਾਊਸ ਨੂੰ ਦੱਸਣ ਦਾ ਪਰੋਸੀਜਰ ਨਹੀਂ ਰਿਹਾ । ਮੈਂ ਤੁਹਾਨੂੰ ਉਸ ਦਾ ਜਵਾਬ ਭੇਜ ਰਿਹਾ ਹਾਂ ।

---

**Expunged as ordered by the Chair.

**ਸਰਦਾਰ ਉਮਰਾਓ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਿਥੋਂ ਤਕ ਪ੍ਰਿਵਿਲੇਜ ਮੋਸ਼ਨ ਦਾ ਤਅੱਲਕ ਹੈ, ਮੈਂ ਇਕ ਪ੍ਰਿਵਿਲੇਜ ਮੋਸ਼ਨ ਸਰਦਾਰ ਬਲਵਿੰਦਰ ਸਿੰਘ ਭੂੰਦੜ, ਐਗਰੀਕਲਚਰ ਮਨਿਸਟਰ ਦੇ ਖਿਲਾਫ ਲਿਖ ਕੇ ਭੇਜੀ ਸੀ। (ਵਿਘਨ) ਉਨ੍ਹਾਂ ਨੇ ਤੁਹਾਨੂੰ ਕੀ ਜਵਾਬ ਦਿੱਤਾ ਹੈ, ਉਹ ਮੈਨੂੰ ਪਤਾ ਨਹੀਂ ਲਗਿਆ। ਮੈਂ ਚੈਲੇਂਜ ਕੀਤਾ ਹੈ। ਉਨ੍ਹਾਂ ਨੇ ਜੋ ਹਾਊਸ ਵਿਚ ਗੱਲ ਬਾਤ ਕੀਤੀ ਹੈ ਜਾਂ ਚੈਂਬਰ ਵਿਚ ਲਫਜ਼ ਕਹੇ ਹਨ ਜਾਂ ਉਨ੍ਹਾਂ ਨੇ ਜੋ ਤੁਹਾਨੂੰ ਜਵਾਬ ਦਿੱਤਾ ਹੈ ਉਸ ਦੀ ਕਾਪੀ ਦੇ ਦਿਓ। (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਮੇਰੇ ਕੋਲ ਚੈਂਬਰ ਵਿਚ ਆ ਜਾਓ, ਮੈਂ ਤੁਹਾਨੂੰ ਸੰਤੁਸ਼ਟ ਕਰ ਦੇਵਾਂਗਾ।

**ਸਾਥੀ ਰੂਪ ਲਾਲ :** ** ** **

**Mr. Speaker :** Please take your seat. This is no point of order. Call Attention Notices.

(ਇਸ ਵਕਤ ਮਾਨਯੋਗ ਮੈਂਬਰ ਡਾਕਟਰ ਕੇਵਲ ਕ੍ਰਿਸ਼ਨ ਅਤੇ ਸ਼੍ਰੀ ਅ. ਵਿਸ਼ਵਨਾਥਨ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਮੰਗ ਕਰ ਰਹੇ ਸਨ, ਪਰ ਸ਼੍ਰੀ ਸਪੀਕਰ ਨੇ ਮਾਨਯੋਗ ਮੈਂਬਰ ਸ਼੍ਰੀ ਅ. ਵਿਸ਼ਵ ਨਾਥਨ ਨੂੰ ਆਗਿਆ ਦਿਤੀ)

**श्री अ. विश्वनाथन :** स्पीकर साहिब, पिछले हाऊस की सिटिंग में भी मैंने कहा था कि पंजाब स्कूल एजूकेशन बोर्ड की एक सैक्शन में लिखा है कि हर साल आडिटड अकाउंटस हाऊस में पेश किए जाने चाहिएं, लेकिन 1969 से लेकर आज तक कोई अकाऊंटस पेश नहीं किये गए। यह हाऊस की बहुत तौहीन है। यह contempt of the House है। मैंने कहा था कि यह मैटर प्रिविलिज कमेटी को भेजा जाए। यही नहीं पंजाब ऐग्रीकल्चर यूनिवर्सिटी पंजाब स्टेट इलैक्ट्रिसिटी बोर्ड और पंजाब यूनिवर्सिटी चंडीगढ़ का भी यही हाल है .....

**ਸ਼੍ਰੀ ਸਪੀਕਰ :** ਤਸ਼ਰੀਫ ਰਖੋ, ਮੈਂ ਤੁਹਾਨੂੰ ਪੋਜ਼ੀਸ਼ਨ ਦੱਸ ਦਿੰਦਾ ਹਾਂ। ਜਿਹੜਾ ਤੁਸੀਂ ਨੋਟਿਸ ਭੇਜਿਆ ਹੈ ਉਸ ਦੇ ਮੁਤਾਬਿਕ ਮੈਂ ਆਨਰੇਬਲ ਮਨਿਸਟਰ ਫਾਰ ਪਾਰਲੀਮੈਂਟਰੀ ਅਫੇਅਰਜ਼ ਔਰ ਰੂਲਜ਼ ਕਮੇਟੀ ਨਾਲ ਗੱਲ ਬਾਤ ਕਰਕੇ ਇਹ ਫੈਸਲਾ ਕੀਤਾ ਹੈ ਕਿ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ ਜਿਹੜੀ ਕਿ ਮਹਿਜ਼ 'Papers laid on the Table of the House' ਨੂੰ ਹੀ ਡੀਲ ਕਰੇ। ਐਸੀ ਕਮੇਟੀ ਲੋਕ ਸਭਾ ਵਿਚ ਵੀ ਹੈ ਔਰ ਉਸੇ ਲਾਈਨਜ਼ ਤੇ ਬਣਾਉਣ ਦੀ ਸਾਡੀ ਤਜਵੀਜ਼ ਹੈ। ਮੈਨੂੰ ਆਸ ਹੈ ਕਿ ਉਹ ਇਸੇ ਸੈਸ਼ਨ ਵਿਚ ਬਣ ਜਾਵੇਗੀ। Call Attention Notices. Dr. Kewal Krishan.

**Doctor Kewal Krishan :** My point of order is....

**Mr. Speaker :** Are you not reading your Call Attention Notice No. 130?

---

**Expunged as ordered by the Chair.

**Doctor Kewal Krishan** : My point of order is....

**Mr. Speaker** : Do not waste the time of the House. Read your Call Attention Notice.

**Chaudhri Bal Ram Jakhar** : I want to know whether the Chief Minister is going to make a Statement to-day or not?

**Mr. Speaker** : How can I know it ? It is for the Chief Minister to see. Call Attention Notices.

---

## CALL ATTENTION NOTICE UNDER RULE 66

(ਕ੍ਰਮ ਨੰ: 130)

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਰਾਜ ਵਿਚ ਬਿਜਲੀ ਸਪਲਾਈ ਕਰਨ ਦੇ ਸਬੰਧ ਵਿਚ ਸਿਕਿਉਰਿਟੀ ਦੀ ਰਕਮ ਹਰ ਇਕ ਕਿਸਮ ਦੇ ਕੁਨੈਕਸ਼ਨ ਲਈ ਇਕ ਦਮ ਵਧਾ ਦੇਣ ਕਾਰਨ ਸਾਧਾਰਣ ਪਰਿਵਾਰਾਂ, ਖਾਸ ਤੌਰ ਤੇ ਉਦਯੋਗਿਕ ਅਦਾਰਿਆਂ ਲਈ ਭਾਰੀ ਆਰਥਿਕ ਕਠਿਨਾਈਆਂ ਪੈਦਾ ਹੋ ਗਈਆਂ ਹਨ । ਹਰ ਪਾਸਿਉਂ ਇਸ ਦੇ ਵਿਰੁਧ ਹਾਹਾਕਾਰ ਮਚੀ ਹੋਈ ਹੈ । ਮੰਗੀ ਗਈ ਸਿਕਿਉਰਿਟੀ ਦੀਆਂ ਰਕਮਾਂ ਜਮ੍ਹਾਂ ਕਰਵਾਉਣੀਆਂ ਮੁਸ਼ਕਲ ਹੋ ਗਈਆਂ ਹਨ । ਰਾਜ ਸਰਕਾਰ ਇਸ ਸਬੰਧ ਵਿਚ ਨੀਤੀ ਸਬੰਧੀ ਸਦਨ ਵਿਚ ਬਿਆਨ ਦੇਵੇ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਘਰੇਲੂ ਅਤੇ ਵਪਾਰਿਕ ਖਪਤਕਾਰਾਂ ਦੀ ਜ਼ਮਾਨਤੀ ਰਕਮ ਦੀਆਂ ਦਰਾਂ ਅਪ੍ਰੈਲ, 1971 ਤੋਂ ਪਹਿਲਾਂ ਦੀਆਂ ਬਿਜਲੀ ਦੀਆਂ ਦਰਾਂ ਤੇ ਆਧਾਰਤ ਸਨ । ਉਦੋਂ ਤੋਂ ਲੈ ਕੇ ਹੁਣ ਤਕ ਬਿਜਲੀ ਦੀਆਂ ਦਰਾਂ ਦੋ ਵਾਰੀ ਵਧਾਈਆਂ ਜਾ ਚੁੱਕੀਆਂ ਹਨ । ਇਸ ਤੋਂ ਇਲਾਵਾ ਬਿਜਲੀ ਦੇ ਉਤਪਾਦਨ ਉਤੇ ਕੇਂਦਰੀ ਐਕਸਾਇਜ਼ ਡਿਊਟੀ ਅਤੇ ਕੋਲੇ ਦੀਆਂ ਕੀਮਤਾਂ ਦੇ ਵਾਧੇ ਕਾਰਨ 1 ਮਾਰਚ, 1978 ਤੋਂ 15% ਸਰਚਾਰਜ ਲਗਾਈਆ ਗਿਆ ਹੈ । ਬਿਜਲੀ ਬੋਰਡ ਇਕ ਵਪਾਰਕ ਅਦਾਰਾ ਹੋਣ ਦੇ ਨਾਤੇ, ਇਸ ਵਾਸਤੇ ਇਹ ਵੇਖਣਾ ਜ਼ਰੂਰੀ ਹੈ ਕਿ ਜੇ ਕੋਈ ਖਪਤਕਾਰ ਆਪਣੇ ਬਿਲ ਦੀ ਅਦਾਈਗੀ ਨਾ ਕਰ ਸਕੇ ਤਾਂ ਇਸ ਦਾ ਬਿਲ ਇਸ ਦੀ ਜ਼ਮਾਨਤੀ ਰਕਮ ਵਿਚ ਪੂਰਾ ਕਰ ਲਿਆ ਜਾ ਸਕੇ । ਇਸੇ ਕਰਕੇ ਬੋਰਡ ਨੇ ਜ਼ਮਾਨਤੀ ਰਕਮ ਦੀਆਂ ਦਰਾਂ ਹੁਣ ਦੀਆਂ ਬਿਜਲੀ ਦੀਆਂ ਦਰਾਂ ਦੇ ਆਧਾਰ ਉਤੇ ਵਧਾਈਆਂ ਸਨ ਅਤੇ ਦਰਾਂ ਵਿਚ ਵਾਧਾ 21 ਫਰਵਰੀ, 1979 ਤੋਂ ਲਾਗੂ ਕੀਤਾ ਗਿਆ ਸੀ । ਬਿਜਲੀ ਦਾ ਬਿਲ ਘਰੇਲੂ ਅਤੇ ਵਪਾਰਕ ਖ਼ਪਤਕਾਰਾਂ ਵਾਸਤੇ ਦੋ ਮਹੀਨੇ ਅਤੇ ਦੂਸਰਿਆਂ ਵਾਸਤੇ ਇਕ ਮਹੀਨੇ ਦਾ ਹੁੰਦਾ ਹੈ । ਜ਼ਮਾਨਤ ਦੀ ਰਕਮ ਇਤਨੀ ਰਖੀ ਗਈ ਹੈ ਕਿ ਇਹ ਉਪਰਲੇ ਬਿਲ, ਜਾਰੀ ਕਰਨ ਦੇ ਸਮੇਂ ਦੀ ਖਪਤ ਦਾ ਖਰਚ, ਵਾਧੂ ਦਿੱਤੇ ਜਾਂਦੇ ਅਤੇ ਨੋਟਿਸ ਦੇ ਸਮੇਂ ਦੀ ਖਪਤ ਦਾ ਖਰਚ ਪੂਰਾ ਕਰ ਸਕੇ ।

2. ਬੋਰਡ ਨੇ ਜ਼ਮਾਨਤੀ ਰਕਮ ਉਤੇ ਵਿਆਜ ਦੀ ਦਰ 4% ਤੋਂ 8% ਕਰ ਦਿੱਤੀ ਹੈ ਅਤੇ 10,000/- ਰੁਪਏ ਤੋਂ ਜ਼ਿਆਦਾ ਸਿਕਿਉਰਿਟੀ ਨੂੰ ਤਿੰਨ ਬਰਾਬਰ ਕਿਸ਼ਤਾਂ ਵਿਚ ਦੇਣ ਦੀ ਸਹੂਲਤ ਦੇ ਦਿੱਤੀ ਹੈ ।

[ਮੁੱਖ ਮੰਤਰੀ]

3. ਇਹ ਵਧੀਆਂ ਹੋਈਆਂ ਜ਼ਮਾਨਤੀ ਰਕਮਾਂ ਬੇਟ ਦੇ ਇਲਾਕੇ ਦੇ ਘਰੇਲੂ ਅਤੇ ਵਪਾਰਕ ਖਪਤਕਾਰਾਂ, ਨੀਮ ਪਹਾੜੀ ਇਲਾਕੇ ਦੇ ਅਤੇ 'ਏ' ਬਾਰਡਰ ਇਲਾਕੇ ਦੇ ਖਪਤਕਾਰਾਂ ਅਤੇ ਅਨੁਸੂਚਿਤ ਜਾਤੀਆਂ ਉਤੇ ਵੀ ਲਾਗੂ ਹੁੰਦੀਆਂ ਹਨ ਅਤੇ ਉਨ੍ਹਾਂ ਵਾਸਤੇ 50% ਦੀ ਰਿਆਇਤ ਦਿੱਤੀ ਗਈ ਹੈ ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਫ਼ਰਮਾਇਆ ਹੈ ਕਿ 21 ਜੁਲਾਈ, 1979 ਤੋਂ ਇਹ ਹੁਕਮ ਜਾਰੀ ਕਰਕੇ ਸਾਰੇ ਪੱਖਾਂ ਤੇ ਵੱਧਾਇਆ ਗਿਆ ਹੈ ਅਤੇ ਜਿੰਨੇ ਵੀ ਬਿਜਲੀ ਦੀ ਸਿਕਿਉਰਟੀ ਦੇ ਰੇਟਸ ਹਨ ਵਧਾਏ ਗਏ ਹਨ ਔਰ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਸਿਕਿਉਰਟੀ ਦੇ ਰੇਟ ਵਧਣ ਨਾਲ ਕਿਸਾਨ, ਉਦਯੋਗਿਕ ਸੰਸਥਾਵਾਂ ਅਤੇ ਕਾਰਖਾਨੇ ਔਰ ਆਮ ਜਨਤਾ ਤੇ ਇਤਨੀ ਜ਼ਿਆਦਾ ਸ਼ਰ੍ਹਾ ਲਾਗੂ ਹੋਣ ਤੇ ਬੋਝ ਪਵੇਗਾ । ਇਸ ਕਰਕੇ ਕੀ ਮੁੱਖ ਮੰਤਰੀ ਸਾਹਿਬ ਦੋਬਾਰਾ ਇਸ ਨੂੰ ਕੰਸੀਡਰ ਕਰਨ ਨੂੰ ਤਿਆਰ ਹਨ ਕਿ ਇਹ ਰੇਟਸ ਵੱਧਾਏ ਨਾ ਜਾਣ ਅਗਰ ਵਧਾਏ ਵੀ ਜਾਣ ਤਾਂ ਇਹ ਜਿਹੜੀ ਵਧੀ ਹੋਈ ਰਕਮ ਹੈ ਇਹ ਇਕ ਸਾਲ ਵਿਚ ਬਾਈ ਇੰਸਟਾਲਮੈਂਟ ਭਰਨ ਲਈ ਗੌਰ ਕਰਨਗੇ ?

**ਮੁੱਖ ਮੰਤਰੀ :** ਇਹ ਜਿਹੜੀਆਂ ਦਰਾਂ ਵਧਾਈਆਂ ਹਨ ਇਹ ਸਾਰੇ ਪਾਸਿਆਂ ਤੇ ਵਿਚਾਰ ਕਰਕੇ ਹੀ ਵੱਧਾਈਆਂ ਹਨ ।

---

## THIRD REPORT OF THE BUSINESS ADVISORY COMMITTEE

**Mr. Speaker:** I have to present to the House the Third Report of the Business Advisory Committee. The Report reads as under:

After some discussion it was decided that the following business be transacted at the sittings of the Punjab Vidhan Sabha from the 18th April, 1979 to the 2nd May, 1979 :-

| | |
|---|---|
| Wednesday, the 18th April (9.00 A.M.) | General discussion on Budget Estimates for the year 1979-80. |
| Thursday, the 19th April (9.00 A.M.) | Non-official Business. |
| Friday, the 20th April (9.00 A.M.) | General discussion on Budget Estimates for the year 1979-80. |
| Saturday, the 21st April | Off-day. |
| Sunday, the 22nd April | Holiday |
| Monday, the 23rd April (2.00 P. M.) | Discussion and Voting of Demands for Grants relating to the Budget Estimates for the year 1979-80. |

| | |
|---|---|
| Tuesday, the 24th April (9.00 A. M.) | Discussion and Voting of Demands for Grants relating to the Budget Estimates for the year 1979-80, |
| Wednesday, the 25th April (9.00 A. M.) | —Ditto— |
| Thursday, the 26th April | |
| (i) 9.00 A. M. (Morning Sitting) | Non-official Business. |
| (ii) 2.30 P. M. (Afternoon Sitting) | Discussion and Voting of Demands for Grants relating to the Budget Estimates for the year 1979-80. |
| Friday, the 27th April (9.00 A. M.) | Discussion and Voting of Demands for Grants relating to the Budget Estimates for the year 1979-80. |
| Saturday, the 28th April | Holidays. |
| Sunday, the 29th April | |
| Monday, the 30th April | Off-day. |
| Tuesday, the 1st May | Holiday. |
| Wednesday, the 2nd May (9.00 A.M.) | (i) Appropriation Bill in respect of Budget Estimates for the year 1979-80. |
| | (ii) Legislative Business (details to be given later) |

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Industries Minister ( Shri Balramji Dass Tandon) :** Sir, I beg to move—

> That this House agrees with the recommendations contained in the Third Report of the Business Advisory Committee.

**Mr. Speaker :** Motion moved—

> That this House agrees with the recommendations contained in the Third Report of the Business Advisory Committee.

**Mr. Speaker :** Question is—

> That this House agrees with the recommendations contained in the Third Report of the Business Advisory Committee.

*The Motion was carried.*

**Mr. Speaker :** Now the Chief Minister is to make a statement.

## STATEMENT BY CHIEF MINISTER REGARDING PUNJAB ROADWAYS EMPLOYEES STRIKE AT LUDHIANA

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਨੂੰ ਰਿਪੋਰਟ ਮਿਲੀ ਹੈ ਕਿ ਮਿਤੀ 15 ਅਪ੍ਰੈਲ, 1979 ਸ਼ਾਮ ਨੂੰ ਲੁਧਿਆਣਾ ਵਿਖੇ ਇਕ ਲੋਕਲ ਬੱਸ ਇਕ ਰਿਕਸ਼ਾ ਨਾਲ ਲੋਕਲ ਬੱਸ ਸਟੈਂਡ ਦੇ ਨਜ਼ਦੀਕ ਟਕਰਾ ਗਈ ਸੀ ਜਿਸ ਵਿਚ ਸ੍ਰੀ ਮੱਖਣ ਸਿੰਘ, ਪੁਤਰ ਜੱਥੇਦਾਰ ਸ਼ੇਰ ਸਿੰਘ ਬਬਰ ਵਾਸੀ ਲੁਧਿਆਣਾ ਆਪਣੇ ਪਰਿਵਾਰ ਸਮੇਤ ਆਪਣੇ ਘਰ ਨੂੰ ਜਾ ਰਿਹਾ ਸੀ । ਇਸ ਤੇ ਸ੍ਰੀ ਮੱਖਣ ਸਿੰਘ ਨੇ ਡਰਾਈਵਰ ਦਰਸ਼ਨ ਸਿੰਘ ਨੂੰ ਬੱਸ ਧਿਆਨ ਨਾਲ ਚਲਾਉਣ ਲਈ ਆਖਿਆ ਜਿਸ ਕਾਰਨ ਦੋਨਾਂ ਵਿਚ ਗਰਮਾ ਗਰਮੀ ਹੋ ਗਈ । ਇਸ ਦੌਰਾਨ ਲੋਕਲ ਬੱਸ ਸਟੈਂਡ ਦੇ ਕੁਝ ਡਰਾਈਵਰ ਮੌਕੇ ਤੇ ਪੁੱਜੇ ਅਤੇ ਮੱਖਣ ਸਿੰਘ ਨੂੰ ਲੋਕਲ ਬੱਸ ਸਟੈਂਡ ਦੇ ਇਕ ਕਮਰੇ ਵਿਚ ਲਿਜਾ ਕ ਮਾਰ ਕੁੱਟ ਕੀਤੀ । ਜਦੋਂ ਇਸ ਸਬੰਧ ਵਿਚ ਲੁਧਿਆਣਾ ਦੇ ਅਕਾਲੀ ਵਰਕਰਾਂ ਨੂੰ ਪਤਾ ਲਗਿਆ, ਉਹ ਤੁਰੰਤ ਮੌਕੇ ਤੇ ਪਹੁੰਚੇ ਅਤੇ ਮੱਖਣ ਸਿੰਘ ਨੂੰ ਡਰਾਈਵਰਾਂ ਪਾਸੋਂ ਛੁਡਾਇਆ । ਸ੍ਰੀ ਮੱਖਣ ਸਿੰਘ ਨੂੰ ਬਾਦ ਵਿਚ ਹਸਪਤਾਲ ਦਾਖਲ ਕਰਵਾਇਆ ਗਿਆ । ਇਸ ਸਬੰਧ ਵਿਚ ਮੁਕੱਦਮਾ ਨੰ: 113, ਮਿਤੀ 15 ਅਪ੍ਰੈਲ, 1979 ਅ/ਧ 365/342/149/148/279 ਆਈ. ਪੀ. ਸੀ. ਥਾਣਾ ਕੋਤਵਾਲੀ ਵਿਖੇ ਦਰਸ਼ਨ ਸਿੰਘ ਡਰਾਈਵਰ, ਨਗਾਈਆ ਸਿੰਘ ਕੰਡਕਟਰ ਅਤੇ ਚਾਰ ਹੋਰ ਰੋਡਵੇਜ਼ ਕਰਮਚਾਰੀਆਂ ਵਿਰੁੱਧ ਦਰਜ਼ ਕੀਤਾ ਗਿਆ ।

2. ਅਕਾਲੀ ਵਿਖਾਵਾਕਾਰੀਆਂ, ਜੋ ਦਰਸ਼ਨ ਸਿੰਘ ਡਰਾਈਵਰ ਦੀ ਗ੍ਰਿਫਤਾਰੀ ਦੀ ਮੰਗ ਕਰ ਰਹੇ ਸਨ, ਨੇ ਲੋਕਲ ਬੱਸ ਸਟੈਂਡ ਦੀਆਂ ਕੁਝ ਬੱਸਾਂ ਦੇ ਸ਼ੀਸ਼ੇ ਤੋੜ ਦਿੱਤੇ । ਪੁਲਿਸ ਨੇ ਮੌਕੇ ਤੇ ਪਹੁੰਚ ਕੇ ਹਾਲਾਤ ਤੇ ਕਾਬੂ ਪਾਇਆ । ਪ੍ਰੰਤੂ ਫਿਰ ਭੀ ਲੋਕਲ ਬੱਸ ਸਟੈਂਡ ਦੇ ਡਰਾਈਵਰਾਂ ਨੇ ਲੋਕਲ ਬੱਸ ਸਟੈਂਡ ਅਤੇ ਘੰਟਾਘਰ ਚੌਕ, ਲੁਧਿਆਣਾ, ਦੇ ਸਾਹਮਣੇ ਸੜਕਾਂ ਤੇ ਟਰੈਫਿਕ ਜਾਮ ਕਰ ਦਿੱਤਾ ਅਤੇ ਅਕਾਲੀ ਵਿਖਾਵਾਕਾਰੀਆਂ ਵਿਰੁੱਧ ਕਾਰਵਾਈ ਦੀ ਮੰਗ ਕੀਤੀ । ਵਿਖਾਵਾਕਾਰੀ ਰੋਡਵੇਜ਼ ਕਰਮਚਾਰੀਆਂ ਨੇ ਪੁਲਿਸ ਅਤੇ ਅਕਾਲੀ ਵਿਖਾਵਾਕਾਰੀਆਂ ਦੇ ਵਿਰੁੱਧ ਲੋਕਲ ਬੱਸ ਸਟੈਂਡ ਦੇ ਬਾਹਰ ਨਾਹਰੇ ਲਗਾਏ । ਟਰੈਫਿਕ ਜਾਮ ਕਰਨ ਅਤੇ ਸਿੰਜਾਈ ਵਿਭਾਗ ਦੇ ਇਕ ਕਰਮਚਾਰੀ ਜਗਤਾਰ ਸਿੰਘ ਨੂੰ ਜ਼ਖ਼ਮੀ ਕਰਨ ਸਬੰਧੀ ਜਗਤਾਰ ਸਿੰਘ ਦੀ ਰਿਪੋਰਟ ਤੇ 13 ਰੋਡਵੇਜ਼ ਕਰਮਚਾਰੀਆਂ ਵਿਰੁੱਧ ਮੁਕੱਦਮਾ ਨੰ: 250 ਮਿਤੀ 15 ਅਪ੍ਰੈਲ, 1979 ਅ/ਧ 307/147/149/348/342/506/590 ਆਈ. ਪੀ. ਸੀ. ਡਵੀਜ਼ਨ ਨੰ: 5 ਲੁਧਿਆਣਾ ਵਿਖੇ ਦਰਜ ਕੀਤਾ ਗਿਆ । ਦੂਜੇ ਪਾਸੇ ਦਰਸ਼ਨ ਸਿੰਘ ਡਰਾਈਵਰ, ਰੋਡਵੇਜ਼ ਦੀ ਸ਼ਿਕਾਇਤ ਤੇ ਇਕ ਕਾਉਂਟਰ ਕੇਸ ਮੁਕੱਦਮਾ ਨੰ: 114 ਮਿਤੀ 16 ਅਪ੍ਰੈਲ, 1979 ਅ/ਧ 357/232 ਆਈ. ਪੀ. ਸੀ. ਥਾਣਾ ਕੋਤਵਾਲੀ ਲੁਧਿਆਣਾ ਵਿਖੇ ਮੱਖਣ ਸਿੰਘ ਅਤੇ ਦੂਜਿਆਂ ਵਿਰੁੱਧ ਦਰਜ ਕੀਤਾ ਗਿਆ ।

3. ਆਪਣੇ ਵਿਰੁੱਧ ਦਰਜ ਕੀਤੇ ਗਏ ਮੁਕੱਦਮਿਆਂ ਦੇ ਰੋਸ ਵਜੋਂ ਅਤੇ ਅਕਾਲੀ ਵਿਖਾਵਾਕਾਰੀਆਂ ਦੇ ਵਿਰੁੱਧ ਕਾਰਵਾਈ ਦੀ ਮੰਗ ਕਰਦੇ ਹੋਇਆਂ ਲੁਧਿਆਣਾ ਰੋਡਵੇਜ਼ ਕਰਮਚਾਰੀ ਮਿਤੀ 15 ਅਪ੍ਰੈਲ, 1979 ਤੋਂ ਹੜਤਾਲ ਤੇ ਚਲੇ ਗਏ ।

4. ਅਗਲੇ ਦਿਨ ਸਵੇਰੇ ਕਰੀਬ 8 ਵਜੇ ਮਿਤੀ 16 ਅਪ੍ਰੈਲ, 1979 ਨੂੰ ਸਿਪਾਹੀ ਭੁਪਿੰਦਰ ਸਿੰਘ ਦੀ ਸ਼ਿਕਾਇਤ ਤੇ ਜੋ ਕਿ ਜਨਰਲ ਬੱਸ ਸਟੈਂਡ ਵਿਖੇ ਡਿਊਟੀ ਤੇ ਸੀ

ਮੁਕੱਦਮਾ ਨੰ: 251 ਅ/ਧ 353/332/186 ਆਈ. ਪੀ. ਸੀ. ਥਾਣਾ ਡਵੀਜ਼ਨ ਨੰ: 5, ਲੁਧਿਆਣਾ ਉਕਤ ਨਛੱਤਰ ਸਿੰਘ ਦੇ ਵਿਰੁਧ ਦਰਜ਼ ਕੀਤਾ ਗਿਆ । ਆਪਣੀ ਸ਼ਿਕਾਇਤ ਵਿਚ ਸਿਪਾਹੀ ਭੁਪਿੰਦਰ ਸਿੰਘ ਨੇ ਦੱਸਿਆ ਸੀ ਕਿ ਨਛੱਤਰ ਸਿੰਘ ਨੇ ਉਸ ਨੂੰ ਚਪੇੜ ਮਾਰੀ ਅਤੇ ਮਾਰ-ਕੁਟ ਕੀਤੀ ਜਦੋਂ ਕਿ ਉਹ ਬੱਸਾਂ ਨੂੰ ਸੜਕ ਤੇ ਬੱਸ-ਸਟੈਂਡ ਦੇ ਸਾਹਮਣੇ ਚਾਲੂ ਕਰਾਉਣ ਦਾ ਯਤਨ ਕਰ ਰਿਹਾ ਸੀ । ਸ੍ਰੀ ਨਛਤਰ ਸਿੰਘ ਨੂੰ ਉਕਤ ਮੁਕੱਦਮੇ ਵਿਚ ਗ੍ਰਿਫਤਾਰ ਕੀਤਾ ਗਿਆ । ਇਸ ਗ੍ਰਿਫਤਾਰੀ ਦੇ ਰੋਸ ਵਜੋਂ ਰੋਡਵੇਜ਼ ਕਰਮਚਾਰੀਆਂ (100) ਨੇ ਇਕ ਜਲੂਸ ਲੁਧਿਆਣਾ ਬੱਸ ਡਿਪੂ ਤੋਂ ਕਰੀਬ 10.30 ਵਜੇ ਸਵੇਰੇ ਕੱਢਿਆ ਅਤੇ ਪੁਲਿਸ ਅਤੇ ਪਬਲਿਕ ਜੋ ਕਿ ਟਰੈਫਿਕ ਨੂੰ ਚਾਲੂ ਕਰਾਉਣ ਦੇ ਯਤਨ ਕਰ ਰਹੇ ਸਨ ਤੇ ਪਥਰਾਓ ਕੀਤਾ । ਇਸ ਸਬੰਧ ਵਿਚ ਮੁਕੱਦਮਾ ਨੰ: 252 ਮਿਤੀ 16 ਅਪ੍ਰੈਲ, 1979, ਅ/ਧ 323/353/186/332/290/148/149 ਆਈ. ਪੀ. ਸੀ. ਥਾਣਾ ਡਵੀਜ਼ਨ ਨੰ: 5, ਲੁਧਿਆਣਾ ਵਿਖੇ ਦਰਜ਼ ਕੀਤਾ ਗਿਆ । 15/16 ਪੁਲਿਸ ਕਰਮਚਾਰੀ ਅਤੇ ਪਬਲਿਕ ਦੇ ਆਦਮੀਆਂ ਨੂੰ ਸੱਟਾਂ ਲੱਗੀਆਂ । ਇਸ ਸਬੰਧ ਵਿਚ ਲੋਕਲ ਪੁਲਿਸ ਨੇ 40 ਰੋਡਵੇਜ਼ ਕਰਮਚਾਰੀਆਂ ਨੂੰ ਗ੍ਰਿਫਤਾਰ ਕੀਤਾ । ਰੋਡਵਜ਼ ਸਟਾਫ਼ ਦੇ ਕਰਮਚਾਰੀਆਂ ਨੂੰ ਕੁਝ ਸੱਟਾਂ, ਪਥਰਾਓ ਅਤੇ ਪਬਲਿਕ ਦੇ ਜਵਾਬੀ ਪਥਰਾਓ ਕਾਰਨ ਅਤੇ ਪੁਲਿਸ ਨਾਲ ਹੋਈ ਮੁਠਭੇੜ ਕਾਰਨ ਜਦੋਂ ਕਿ ਪੁਲਿਸ ਰੋਡਵੇਜ਼ ਵਰਕਰਾਂ ਦੀਆਂ ਗ੍ਰਿਫਤਾਰੀਆਂ ਕਰ ਰਹੀ ਸੀ, ਲੱਗੀਆਂ ।

5. ਇਸ ਸਬੰਧ ਵਿਚ ਡੀ. ਆਈ. ਜੀ. ਪਟਿਆਲਾ ਰੇਂਜ, ਡਾਇਰੈਕਟਰ ਪੰਜਾਬ ਰੋਡਵੇਜ਼, ਡਿਪਟੀ ਕਮਿਸ਼ਨਰ ਅਤੇ ਐਸ. ਐਸ. ਪੀ., ਲੁਧਿਆਣਾ ਨੂੰ ਹਦਾਇਤ ਜਾਰੀ ਕੀਤੀ ਗਈ ਕਿ ਝਗੜੇ ਸਬੰਧੀ ਦੋਨਾਂ ਪਾਰਟੀਆਂ ਨੂੰ ਮਿਲ ਕੇ ਉਹਨਾਂ ਦੇ ਝਗੜੇ ਦਾ ਨਿਪਟਾਰਾ ਕਰਨ ਲਈ ਕੋਈ ਹੱਲ ਕੱਢਣ । ਇਸ ਬਾਰੇ ਸਬੰਧਤ ਪਾਰਟੀਆਂ ਨਾਲ ਗੱਲ ਬਾਤ ਦੇ ਫਲਸਰੂਪ ਫੈਸਲਾ ਕੀਤਾ ਗਿਆ ਕਿ ਸਾਰੇ ਮਾਮਲੇ ਦੀ ਪੜਤਾਲ ਇਕ ਐਗਜ਼ੈਕਟਿਵ ਮੈਜਿਸਟਰੇਟ ਰਾਹੀਂ ਕਰਵਾਈ ਜਾਵੇ ਅਤੇ ਉਸ ਦੀ ਰਿਪੋਰਟ ਦੀ ਬਿਨ੍ਹਾ ਤੇ ਅਗਲੀ ਕਾਰਵਾਈ ਕੀਤੀ ਜਾਵੇ । ਸਾਰੇ ਰੋਡਵੇਜ਼ ਕਰਮਚਾਰੀਆਂ ਨੂੰ ਰਿਹਾਅ ਕੀਤਾ ਜਾਵੇ ।

6. ਇਸ ਦੇ ਬਾਵਜੂਦ ਮਿਤੀ 17 ਅਪ੍ਰੈਲ, 1979 ਦੀ ਸਵੇਰ ਨੂੰ ਰੋਡਵੇਜ਼ ਲੁਧਿਆਣਾ ਦੇ ਸੱਦੇ ਤੇ ਸਾਰੇ ਪੰਜਾਬ ਦੇ ਰੋਡਵੇਜ਼ ਦੀਆਂ ਇਕਾਈਆਂ ਨੇ ਹੜਤਾਲ ਕਰ ਦਿੱਤੀ ਤੇ ਮੰਗ ਕੀਤੀ ਕਿ ਇਹਨਾਂ ਦੇ ਸਾਰੇ ਗ੍ਰਿਫਤਾਰ ਸ਼ੁਦਾ ਕਰਮਚਾਰੀ ਬਿਨਾਂ ਸ਼ਰਤ ਰਿਹਾਅ ਕੀਤੇ ਜਾਣ । ਹੜਤਾਲ ਦੁਪਹਿਰ ਤਕ ਜਾਰੀ ਰਹੀ ਤੇ ਉਦੋਂ ਹੀ ਇਹ ਹੜਤਾਲ ਵਾਪਸ ਲਈ ਗਈ ਜਦੋਂ ਤਕ ਕਿ ਜੁਡੀਸ਼ਲ ਮੈਜਿਸਟਰੇਟ ਨੇ ਸਾਰੇ ਵਰਕਰ ਜੋ ਕਿ ਜੁਡੀਸ਼ਲ ਹਿਰਾਸਤ ਵਿਚ ਸਨ ਨੂੰ ਜ਼ਮਾਨਤ ਤੇ ਰਿਹਾਅ ਕੀਤਾ । ਹੁਣ ਬੱਸਾਂ ਪਹਿਲਾਂ ਵਾਂਗ ਚੱਲ ਰਹੀਆਂ ਹਨ ।

*(At this stage Comrade Satya Pal Dang and Chaudhri Bal Ram Jakhar rose on a Point of Order.)*

**Mr. Speaker**: Dang Sahib, no question can be asked about it. I would like to read out Rule 57 of the Rules of Procedure and Conduct of Business in the Punjab Vidhan Sabha (Punjab Legislative Assembly). It reads as under :—

> "A statement may be made by a Minister on a matter of public importance with the permission of the Speaker but no question shall be asked nor discussion take place thereon at the time the statement is made."

You can talk for that later on.

**Sardar Umrao Singh** : On a point of order.

**Comrade Satya Pal Dang** : On a point of order.

**Mr. Speaker**: I am sorry, I will not permit you.

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਤੁਸੀਂ ਜਿਹੜਾ ਰੂਲ ਰੈਫਰ ਕੀਤਾ ਹੈ ਮੈਂ ਉਸ ਉਤੇ ਤਾਂ ਸਬ ਮਿਸ਼ਨ ਕਰ ਸਕਦਾ ਹਾਂ ।

**ਸ਼੍ਰੀ ਸਪੀਕਰ**: ਹਾਂ ਜੀ, ਦੱਸੋ ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਤੁਸੀਂ ਰੂਲ 57 ਦਾ ਜ਼ਿਕਰ ਕੀਤਾ ਹੈ । ਇਹ ਜਿਹੜੀ ਚੀਫ ਮਨਿਸਟਰ ਸਾਹਿਬ ਨੇ ਸਟੇਟਮੈਂਟ ਦਿੱਤੀ ਹੈ, ਇਹ ਇਸ ਰੂਲ ਦੀ ਰਿਸਪਾਂਸ ਵਿਚ ਨਹੀਂ ਦਿੱਤੀ ਗਈ । ਜਿਹੜਾ ਮਨਿਸਟਰ ਆਪ ਕੋਈ ਸਟੇਟਮੈਂਟ ਦੇਣਾ ਚਾਹੇ, ਉਹ ਇਸ ਰੂਲ ਦੇ ਤਹਿਤ ਦਿੱਤੀ ਜਾ ਸਕਦੀ ਹੈ । ਪਰ ਇਸ ਹਾਊਸ ਵਿਚ ਮੰਗ ਕੀਤੀ ਗਈ ਅਤੇ ਗੌਰਮਿੰਟ ਦਾ ਧਿਆਨ ਅਰਜੈਂਟ ਮਸਲੇ ਵੱਲ ਦਿਵਾਇਆ ਗਿਆ । ਉਸ ਅਰਜੈਂਟ ਮਸਲੇ ਲਈ ਜਿਹੜਾ ਰੂਲ ਹੈ ਉਹ 69 ਹੈ ।

**ਸ਼੍ਰੀ ਸਪੀਕਰ**: ਇਹ ਅਰਜੈਂਟ ਪਬਲਿਕ ਇਮਪਾਰਟੈਂਸ ਦਾ ਮਸਲਾ ਤਾਂ ਹੈ ਹੀ ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਰੂਲ 69 ਥੱਲੇ ਹਾਊਸ ਦੇ ਮੈਂਬਰਾਂ ਨੇ ਗੌਰਮਿੰਟ ਦਾ ਧਿਆਨ ਦਿਵਾਇਆ ਸੀ । ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਮੈਂ ਆਪਣਾ ਬਿਆਨ ਦੇਵਾਂਗਾ । ਇਸ ਲਈ ਇਹ ਸਟੇਟਮੈਂਟ ਅੰਡਰ ਰੂਲ 69 ਹੈ ।

**ਸ਼੍ਰੀ ਸਪੀਕਰ**: ਜੇ ਉਹ ਸਟੇਟਮੈਂਟ ਨਾ ਦੇਣਾ ਚਾਹੁੰਦੇ ਤਾਂ ਕੀ ਹੋ ਸਕਦਾ ਸੀ, ਭਾਵੇਂ ਸਾਰੀ ਅਪੋਜੀਸ਼ਨ ਕਹਿ ਲੈਂਦੀ । ਉਨ੍ਹਾਂ ਨੇ ਇਸ ਚੀਜ਼ ਦੀ ਇਮਪਾਰਟੈਂਸ ਨੂੰ ਵੇਖਦੇ ਹੋਏ ਸਟੇਟਮੈਂਟ ਦਿੱਤੀ ਹੈ । ਇਸ ਲਈ ਮੈਂ ਇਸ ਤੇ ਡਿਸਕਸ਼ਨ ਅਲਾਓ ਨਹੀਂ ਕਰਾਂ ਗਾ ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਤੁਸੀਂ ਇਸ ਗੱਲ ਦੀ ਪਰੋਟੈਕਸ਼ਨ ਇਸ ਹਾਊਸ ਵਿਚ ਕਰਨੀ ਹੈ ਕਿ ਗੌਰਮਿੰਟ ਜਵਾਬ ਦੇਵੇ । ਕਾਂਸਟੀਚਿਊਸ਼ਨ ਵਿਚ ਲਿਮਿਟ ਲਗਾਈ ਹੋਈ ਹੈ ਕਿ 6 ਮਹੀਨੇ ਤੋਂ ਪਹਿਲਾਂ ਪਹਿਲਾਂ ਹਾਊਸ ਬੁਲਾਉਣਾ ਹੈ । ਕੱਲ ਨੂੰ ਇਹ ਹਾਊਸ ਵੀ ਨਾ ਬੁਲਾਉਣਾ ਚਾਹੁੰਣਗੇ, ਤਾਂ ਕੀ ਹੋਵੇਗਾ ?

**ਸ੍ਰੀ ਸਪੀਕਰ:** ਜਿਸ ਤਰੀਕੇ ਨਾਲ ਕੋਈ ਇੰਪਾਰਟੈਂਟ ਮਸਲਾ ਰੇਜ਼ ਕੀਤਾ ਜਾਂਦਾ ਹੈ, ਉਸ ਤਰੀਕੇ ਨਾਲ ਇਹ ਰੇਜ਼ ਇਥੇ ਨਹੀਂ ਕੀਤਾ ਗਿਆ ਸੀ । ਜੇ ਕਰ ਤੁਸੀਂ ਡਿਸਕਸ਼ਨ ਵੇਲੇ ਕੋਈ ਪੁਆਇੰਟ ਰੇਜ਼ ਕਰਦੇ ਹੋ ਅਤੇ ਮਨਿਸਟਰ ਸਾਹਿਬ ਉਸ ਦਾ ਜਵਾਬ ਨਾ ਦੇਣ ਤਾਂ ਮੈਂ ਉਨ੍ਹਾਂ ਨੂੰ ਜਵਾਬ ਦੇਣ ਲਈ ਫੋਰਸ ਕਰ ਸਕਦਾ ਹਾਂ, ਪਰ ਜਿਸ ਢੰਗ ਨਾਲ ਤੁਸੀਂ ਇਹ ਇਸ ਹਾਊਸ ਵਿਚ ਰੇਜ਼ ਕੀਤਾ ਸੀ, ਉਸ ਹਿਸਾਬ ਨਾਲ ਚੀਫ ਮਨਿਸਟਰ ਸਾਹਿਬ ਨੇ ਸਟੇਟਮੈਂਟ ਦੇ ਦਿੱਤੀ ਹੈ ।

**Sardar Umrao Singh**: Rule 66 of the Rules of Procedure and Conduct of Business in the Punjab Vidhan Sabha (Punjab Legislative Assembly) reads as under :—

> "A member may, with, the previous permission of the Speaker call the attention of a Minister to any matterof urgent public importance and the Minister may make a brief statement ...... .........."

**ਸ੍ਰੀ ਸਪੀਕਰ:** ਪਰ ਉਹ ਨਹੀਂ ਕੀਤਾ ਗਿਆ ।

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਸਾਰੇ ਹਾਊਸ ਵੱਲੋਂ ਸਰਕਾਰ ਦੀ ਅਟੈਨਸ਼ਨ ਇਸ ਮਸਲੇ ਵੱਲ ਦਿਵਾਈ ਗਈ ਸੀ ।

**ਸ੍ਰੀ ਸਪੀਕਰ.** ਤੁਸੀਂ ਮੇਰੇ ਨਾਲ ਐਗਰੀ ਕਰੋਗੇ ਕਿ ਉਹ ਪਰੋਸੀਜਰ ਪ੍ਰਾਪਰ ਨਹੀਂ ਸੀ । ਦੋ ਗੱਲਾਂ ਵਾਸਤੇ ਮੈਂ ਤੁਹਾਨੂੰ ਚੈਂਬਰ ਵਿਚ ਬੁਲਾਇਆ ਹੈ, ਇਸ ਗੱਲ ਦਾ ਫੈਸਲਾ ਵੀ ਚੈਂਬਰ ਵਿਚ ਕਰ ਲਵਾਂਗੇ ।

**Sardar Umrao Singh**: That was not a statement under rule 69.

**Mr. Speaker**: Rule 69 has been deleted. It does not form part of the Rules.

**Sardar Umrao Singh**: Sir, don't quote me wrongly. I have quoted rule 66.

**Mr. Speaker**: Now the House will resume general discussion on the Budget Estimates for the year 1979-80. Comrade Satya Pal Dang was on his legs when the House adjourned on the 17th April, 1979. He may kindly resume his speech. Dang Sahib, you have already taken 54 minutes. I will now request you to please wind up.

**Doctor Kewal Krishan** : Sir, I want to raise a point of order.

**Chaudhri Bal Ram Jakhar** : We were given to understand that the Chief Minister was going to make a statement about the incident which took place in Chandigarh and in which a Member of this House is involved.

**Mr. Speaker** : There is a procedure to raise this issue. I do not want to tell you about it in the House because I do not want to waste the time of the House. If you come to my Chamber I will let you know.

**Chaudhri Bal Ram Jakhar**: This is an important issue.

**Mr. Speaker** : This is not the way to raise such an issue.

---

## WALK — OUT

**Chaudhri Bal Ram Jakhar**: We are requesting you to ask the Chief Minister to make a statement about it. If you do not allow us to raise this issue, we stage a walk-out.

[*At this stage all the Members of the Congress (I), present in the House, staged a walk-out*]

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮੇਰੇ ਨਾਲ ਤੁਸੀਂ ਵਾਅਦਾ ਕੀਤਾ ਹੈ ਕਿ ਚੈਂਬਰ ਵਿਚ ਇਸ ਬਾਰੇ ਗੱਲ ਕਰ ਲਵਾਂਗੇ, ਇਸ ਲਈ ਮੈਂ ਤੁਹਾਡੀ ਐਸ਼ੋਰੈਂਸ ਨਾਲ ਹੀ ਸੈਟਿਸਫਾਈਡ ਹਾਂ ।

---

## RESUMPTION OF GENERAL DISCUSSION ON THE BUDGET ESTIMATES FOR THE YEAR 1979-80

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਮੈਂ ਕੱਲ ਬੇਨਤੀ ਕਰ ਰਿਹਾ ਸੀ ਕਿ ਪ੍ਰਾਈਵੇਟ ਸੈਕਟਰ ਦੇ ਵੈਸਟਿਡ ਇੰਟਰੈਸਟ ਨੂੰ ਜਿਹੜੇ ਸਜਣ ਰਿਪ੍ਰੇਜ਼ੈਂਟ ਕਰਦੇ ਹਨ ਉਹ ਪਬਲਿਕ ਸੈਕਟਰ ਬਾਰੇ ਗਲਤ ਤਸਵੀਰ ਦੇ **ਕੇ** ਪਬਲਿਕ ਸੈਕਟਰ ਨੂੰ ਬਦਨਾਮ ਕਰਨਾ ਚਾਹੁੰਦੇ ਹਨ । ਜਿਥੇ ਪਬਲਿਕ ਸੈਕਟਰ ਦੇ ਕਈ ਯੂਨਿਟ ਅੱਛੇ ਨਹੀਂ ਚਲਦੇ, ਉਥੇ ਕਈ ਯੂਨਿਟ ਐਸੇ ਵੀ ਹਨ ਜਿਹੜੇ ਬਹੁਤ ਅਛੇ ਚਲਦੇ ਹਨ। ਇਸ ਦੇ ਬਾਰੇ ਦੋ ਰਾਵਾਂ ਨਹੀਂ । ਸਪੀਕਰ ਸਾਹਿਬ, ਜਿਹੜੇ ਯੂਨਿਟ ਅੱਛੇ ਨਹੀਂ ਚਲਦੇ ਉਸਦਾ ਇੱਕ ਮੁੱਖ ਕਾਰਣ ਇਹ ਹੈ ਕਿ ਸਰਕਾਰ ਦੇ ਅੰਦਰ, ਬਿਉਰੋਕਰੇਸੀ ਦੇ ਅੰਦਰ, ਜਿਹੜੇ ਪ੍ਰਾਈਵੇਟ ਸੈਕਟਰ ਦੇ ਪੱਖ ਵਿਚ ਹਨ, ਉਹ ਉਸ ਪਬਲਿਕ ਸੈਕਟਰ ਦੇ ਯੂਨਿਟ ਨੂੰ ਤਬਾਹ ਕਰਨ ਦੀ ਕੋਸ਼ਿਸ਼ ਕਰਦੇ ਹਨ । ਮੈਂ ਕੱਲ ਬੜੀਆਂ ਮਿਸਾਲਾਂ ਦਿੱਤੀਆਂ ਸਨ । ਮੈਂ ਇੱਕ ਹੋਰ ਵੀ ਮਿਸਾਲ ਤੁਹਾਨੂੰ ਦੇਣਾ ਚਾਹੁੰਦਾ ਹਾਂ। ਸਟੀਲ ਅਥਾਰਟੀ ਆਫ ਇੰਡੀਆ ਦਾ ਮੰਡੀ ਗੋਬਿੰਦ ਗੜ੍ਹ ਵਿਚ ਜਿਹੜਾ ਸਟਾਕ ਯਾਰਡ ਹੈ, ਉਥੇ ਸਟੀਲ ਆਉਂਦਾ ਹੈ ਅਤੇ ਡਿਸਟਰੀਬਿਊਟ ਹੁੰਦਾ ਹੈ ਉਹ ਸਾਰਾ ਕੰਮ ਉਨ੍ਹਾਂ ਨੇ ਪੰਜਾਬ ਦੀ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਦਿੱਤਾ ਸੀ । ਉਸ ਨੂੰ ਹੈਂਡਲ ਕਰਨ ਦਾ ਠੇਕਾ ਪੰਜਾਬ ਦੀ ਸਰਕਾਰ ਨੇ ਪ੍ਰਾਈਵੇਟ ਠੇਕੇਦਾਰ ਨੂੰ ਦੇ ਦਿੱਤਾ ਹੈ ।

10.26 ਸਵੇਰੇ

(ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਟੰਡਨ ਸਾਹਿਬ ਉਸਨੂੰ ਬਹੁਤ ਡਿਫੈਂਡ ਕਰਦੇ ਸਨ। ਇਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਠੇਕਾ ਤਾਂ ਉਨ੍ਹਾਂ ਨੇ ਦੇ ਦਿੱਤਾ ਪਰ ਉਸ ਠੇਕੇਦਾਰ ਦੇ ਖਿਲਾਫ ਹੇਰਾਫੇਰੀ ਅਤੇ ਬਲੈਕ ਵਿਚ ਵੇਚਣ ਦੀ ਜਿਹੜੀ ਸ਼ਿਕਾਇਤ ਆਈ ਹੈ, ਉਹ ਐਫ. ਆਈ. ਆਰ. ਦਰਜ ਹੈ। 12 ਟਨ ਸਟੀਲ ਪੁਲਿਸ ਨੇ ਆਪਣੇ ਕਬਜ਼ੇ ਵਿਚ ਲੈ ਕੇ ਪੁਲਿਸ ਸਟੇਸ਼ਨ ਤੇ ਰੱਖਿਆ ਹੋਇਆ ਹੈ। ਲੇਕਿਨ ਪਲੀਟੀਕਲ ਪਰੈਸ਼ਰ ਕਾਰਨ ਉਸ ਕੇਸ ਨੂੰ ਅੱਗੇ ਜਾਣ ਨਹੀਂ ਦਿੱਤਾ ਜਾਂਦਾ। ਟੰਡਨ ਸਾਹਿਬ ਕਹਿੰਦੇ ਸਨ ਕਿ ਅਸੀਂ ਟੈਂਡਰ ਲੈ ਕੇ ਠੇਕਾ ਦਿੱਤਾ ਹੈ। ਮੈਂ ਟੰਡਨ ਸਾਹਿਬ ਨੂੰ ਆਪ ਦੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਲੋਐਸਟ ਟੈਂਡਰ ਇਹ ਕਹਿੰਦੇ ਹਨ ਅਸੀਂ ਲਿਆ ਹੈ, ਉਨ੍ਹਾਂ ਦੇ ਲੇਬਰ ਦੇ ਰੇਟਸ, ਜਿਹੜੇ ਬੜੇ ਘੱਟ ਹੁੰਦੇ ਹਨ, ਉਨ੍ਹਾਂ ਦੇ ਨਾਲੋਂ ਵੀ ਘੱਟ ਹਨ। ਇਸਤੋਂ ਮਤਲਬ ਸਾਫ਼ ਹੈ ਕਿ ਇੱਕ ਵਾਰੀ ਠੇਕਾ ਲੈ ਲਓ ਅਤੇ ਬਾਅਦ ਵਿਚ ਬਲੈਕ ਵਿਚ ਵੇਚਕੇ ਲੱਖਾਂ ਰੁਪਏ ਕਮਾ ਲਓ ਅਤੇ ਉਸਦੇ ਵਿਚੋਂ ਹਿੱਸਾ ਪੱਤੀ ਕੁਝ ਅਫ਼ਸਰਾਂ ਨੂੰ ਅਤੇ ਮਾੜੇ ਪੋਲੀਟੀਸ਼ਨਾਂ ਨੂੰ ਦੇ ਦਿਓ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਹ ਕਾਗਜ਼ ਹਨ। ਇਕ ਸਜਣ ਜੰਨਤਾ ਪਾਰਟੀ ਦੇ ਵਰਕਰ ਹਨ, ਜਿਨ੍ਹਾਂ ਦਾ ਨਾਂ ਬਾਨੂ ਰਾਮ ਹੈ। ਕਿਸੇ ਸਜਣ ਨੂੰ ਖਿਆਲ ਆਇਆ ਕਿ ਇਨ੍ਹਾਂ ਨੂੰ ਇੰਪਰੂਵਮੈਂਟ ਟਰਸਟ ਦਾ ਚੇਅਰਮੈਨ ਜਾਂ ਮੈਂਬਰ ਬਣਾਉਣਾ ਚਾਹੀਦਾ ਹੈ। ਪਰ ਸਰਕਾਰ ਦੇ ਰੂਲਾਂ ਮੁਤਾਬਕ ਇੰਪਰੂਵਮੈਂਟ ਟਰੱਸਟ ਦਾ ਮੈਂਬਰ ਬਣਨ ਲਈ ਘੱਟ ਤੋਂ ਘੱਟ ਕੁਆਲੀਫਿਕੇਸ਼ਨ ਮੈਟਰਿਕ ਹੋਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਸਾਰੇ ਰੂਲ ਵਾਇਲੇਟ ਕਰਕੇ ਚੇਅਰਮੈਨ ਕੋਲੋਂ ਗਲਤ ਆਰਡਰ ਕਰਵਾਏ ਗਏ। ਇੱਕ ਦਿਨ ਪਹਿਲਾਂ ਉਸ ਤੋਂ ਅਰਜ਼ੀ ਲੈ ਕੇ ਮੈਟਰਿਕ ਦੇ ਇਮਤਿਹਾਨ ਵਿਚ ਬਿਠਵਾ ਦਿੱਤਾ, ਐਗਜ਼ਾਮੀਨਰ ਵੀ ਆਪਣੇ ਕਹੇ ਅਨੁਸਾਰ ਰਖਵਾ ਦਿੱਤੇ ਅਤੇ ਮਿਲ ਮਿਲਾ ਕੇ ਉਸਨੂੰ ਨਕਲ ਮਰਵਾ ਕੇ ਮੈਟਰਿਕ ਪਾਸ ਕਰਵਾ ਦਿੱਤਾ ਤਾਂ ਕਿ ਉਸ ਨੂੰ ਇੰਪਰੂਵਮੈਂਟ ਟਰਸਟ ਦਾ ਮੈਂਬਰ ਬਣਾ ਦਿੱਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਕਿਉਂ ਨਾ ਸਾਡੇ ਪਬਲਿਕ ਸੈਕਟਰ ਦੇ ਅਦਾਰੇ ਖਰਾਬ ਹੋਣ ਮੈਂ ਤੁਹਾਨੂੰ ਐਗਰੀਕਲਚਰ ਮਾਰਕੀਟਿੰਗ ਬੋਰਡ ਦੀ ਗੱਲ ਦਸਦਾ ਹਾਂ। ਡਿਪਟੀ ਸਪੀਕਰ ਸਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਇਸ ਬੋਰਡ ਦਾ ਨਵਾਂ ਚੇਅਰਮੈਨ ਬਣਾ ਦਿੱਤਾ ਗਿਆ ਤਾਂ ਉਸਨੇ ਇੱਕ ਪੀ. ਏ. ਰੱਖ ਲਿਆ। ਸਾਰੇ ਰੂਲਜ਼ ਵਾਇਲੇਟ ਕੀਤੇ ਗਏ। ਇੱਕ ਪਰਟੀਕੁਲਰ ਇੰਪਲਾਇਮੈਂਟ ਐਕਸਚੇਂਜ ਵਿਚ ਨਾਂ ਰਿਕਾਰਡ ਕਰਵਾ ਕੇ, ਉਸ ਨੂੰ ਚਿੱਠੀ ਲਿਖਵਾਈ ਗਈ ਅਤੇ ਉਸਦਾ ਨਾਂ ਕਢਵਾ ਕੇ ਉਸ ਨੂੰ 7, 8 ਸੌ ਰੁਪਏ ਦੀ ਨੌਕਰੀ ਦੇ ਦਿੱਤੀ ਅਤੇ ਕਾਰ ਵੀ ਦੇ ਦਿੱਤੀ। ਇਤਨੀ ਹੀ ਗੱਲ ਨਹੀਂ। ਮੁੜ ਕੇ ਬੋਰਡ ਅਤੇ ਕੁਝ ਮਾਰਕਿਟ ਕਮੇਟੀਆਂ ਦਾ 50 ਲੱਖ ਰੁਪਏ ਦਾ ਫਿਕਸਡ ਡਿਪਾਜ਼ਿਟ ਓਰਿਐਂਟਲ ਬੈਂਕ ਵਿਚ ਕਰਵਾ ਦਿੱਤਾ ਅਤੇ ਦੂਸਰੇ ਦਿਨ ਉਸਦਾ ਅਸਤੀਫ਼ਾ ਮਨਜ਼ੂਰ ਕਰਵਾ ਕੇ ਉਸ ਸਜਣ ਨੂੰ ਉਸ ਬੈਂਕ ਵਿਚ 15, 16 ਸੌ ਰੁਪਏ ਦੀ ਨੌਕਰੀ ਤੇ ਲਾ ਦਿੱਤਾ। ਇਹ ਪਬਲਿਕ ਸੈਕਟਰ ਨੂੰ ਤਬਾਹ ਕਰਨ ਵਾਲੀਆਂ ਚੀਜ਼ਾਂ ਹਨ। ਇਥੇ ਕੱਲ ਕਿਹਾ ਗਿਆ ਕਿ ਟਰਾਂਸਪੋਰਟ ਵਿਚ ਹਾਲਤ ਬੜੀ ਮਾੜੀ ਹੈ। ਜਦੋਂ ਟਰਾਂਸਪੋਰਟ ਦੀਆਂ ਡਿਮਾਂਡਜ਼ ਤੇ ਡਿਸਕੱਸ਼ਨ ਹੋਵੇਗੀ ਤਾਂ ਦੱਸਾਂਗੇ ਕਿ ਰੋਡਵੇਜ਼ ਅਤੇ ਟਰਾਂਸਪੋਰਟ ਕਾਰਪੋਰੇਸ਼ਨ ਵਿਚ ਕੀ ਨੁਕਸ ਹਨ। ਜਿਹੜੇ ਸੱਜਣ ਦਿਨ ਰਾਤ ਪ੍ਰਾਈਵੇਟ

[ਕਾਮਰੇਡ ਸੱਤ ਪਾਲ ਡਾਂਗ]

ਟਰਾਂਸਪੋਰਟ ਦੀ ਤਾਰੀਫ਼ ਕਰਦੇ ਹਨ । ਉਨ੍ਹਾਂ ਦੀ ਗਿਆਤ ਲਈ ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ । ਮੈਂ ਇਕ ਸਵਾਲ ਦਿੱਤਾ ਹੈ 2741, ਉਹ ਸਵਾਲ ਇਸ ਤਰਾਂ ਹੈ :

"the number of buses carrying passengers without tickets detected during the period from April, 1978 to June, 1978 in the State."

ਇਨ੍ਹਾਂ ਨੇ ਜਵਾਬ ਦਿੱਤਾ ਕਿ 1123 ਬੱਸਾਂ ਪਕੜੀਆਂ ਗਈਆਂ ਜਿਨ੍ਹਾਂ ਨੇ ਟਿਕਟਾਂ ਮੁਸਾਫਰਾਂ ਨੂੰ ਨਹੀਂ ਦਿੱਤੀਆਂ ਸਨ । ਹੁਣ ਇਸ ਦੀ ਬਰੇਕ-ਅੱਪ ਵੀ ਸੁਣ ਲਓ । ਪੰਜਾਬ ਰੋਡਵੇਜ਼ ਦੀਆਂ 66 ਬੱਸਾਂ ਇਨ੍ਹਾਂ ਵਿਚੋਂ ਸਨ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ 56 ਬੱਸਾਂ ਸਨ । ਕੁਝ ਮਾੜੇ ਕੰਡਕਟਰ ਇਨ੍ਹਾਂ ਵਿਚ ਹੋਣਗੇ ਪਰ ਪ੍ਰਾਈਵੇਟ ਟਰਾਂਸਪੋਰਟ ਦੀਆਂ 1002 ਬੱਸਾਂ ਐਸੀਆਂ ਪਕੜੀਆਂ ਗਈਆਂ ਹਨ ।

ਸਾਰੇ ਹੀ ਸਰਕਾਰ ਨੂੰ ਲੁੱਟ ਕੇ ਖਾਈ ਜਾਂਦੇ ਹਨ ਔਰ ਇਹ ਫਿਰ ਵੀ ਪ੍ਰਾਈਵੇਟ ਟ੍ਰਾਂਸਪੋਰਟਰਾਂ ਦੀ ਸਿਫਤ ਕਰਦੇ ਹਨ । ਫਿਰ ਪੁਛਿਆ ਸੀ :—

"The number of cases regarding evasion of passenger tax detected during the quarter ending June, 1978 in the State.",

ਇਨ੍ਹਾਂ ਨੇ ਜਵਾਬ ਦਿੱਤਾ ਹੈ 1841, ਇਹ ਸਾਰੇ ਦੇ ਸਾਰੇ ਪ੍ਰਾਈਵੇਟ ਓਪਰੇਟਰਜ਼ ਹੋਣਗੇ । ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਦੇ ਬਾਰੇ ਬਹਿਸ ਅਸੀਂ ਬਾਅਦ ਵਿਚ ਕਰਾਂਗੇ ਪਰ ਮੈਂ ਟਰਾਂਸਪੋਰਟ ਦੇ ਬਾਰੇ ਇਕ ਗੱਲ ਕਹਿਣਾ ਚਾਹੁੰਦਾ ਹਾਂ । ਲੁਧਿਆਣੇ ਵਿਚ ਜਿਸ ਤਰ੍ਹਾਂ ਵਰਕਰਜ਼ ਨੇ ਲੜਾਈ ਕੀਤੀ ਹੈ, ਉਹ ਕਾਬਲੇ ਤਾਰੀਫ਼ ਹੈ. । ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ । ਮੈਂ ਇਹ ਗਲ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਇਸ ਸਬੰਧ ਵਿਚ ਜਿਹੜੀ ਚੀਫ਼ ਮਨਿਸਟਰ ਸਾਹਿਬ ਨੇ ਸਟੇਟਮੈਂਟ ਦਿੱਤੀ ਹੈ, ਉਹ ਗਲਤ ਹੈ, ਬੇਸਲੈਸ ਹੈ, ਪੁਲਿਸ ਦੀਆਂ ਜ਼ਿਆਦਤੀਆਂ ਨੂੰ ਛੁਪਾਉਣ ਦਾ ਯਤਨ ਕੀਤਾ ਗਿਆ ਹੈ । ਮੈਂ ਇਹ ਗਲ ਸਾਬਤ ਕਰਕੇ ਵਿਖਾ ਸਕਦਾ ਹਾਂ ਕਿ ਮਖਣ ਸਿੰਘ ਨੇ ਨਾਜ਼ਾਇਜ਼ ਤੌਰ ਤੇ ਦਖਲ ਅੰਦਾਜ਼ੀ ਕਰਕੇ ਜ਼ਿਆਦਤੀ ਕੀਤੀ ਪਰ ਵਰਕਰਜ਼ ਨੇ ਡਿਫੈਂਸ ਵਾਸਤੇ ਵੀ ਉਸ ਵੇਲੇ ਕੁਝ ਨਹੀਂ ਕੀਤਾ ਉਨ੍ਹਾਂ ਦਾ ਲਹੂ ਬਹਿ ਗਿਆ । ਉਥੇ ਵਰਕਸ਼ਾਪ ਦੇ ਮੈਨੇਜਰ ਨੇ ਕਿਹਾ ਹੈ ਕਿ ਵਰਕਰਜ਼ ਵਿਚ ਕੋਈ ਪ੍ਰੋਵੋਕੇਸ਼ਨ ਨਹੀਂ ਸੀ । ਪਰ ਡਿਪਟੀ ਸਪੀਕਰ ਸਾਹਿਬ, ਪੁਲਿਸ ਨੇ ਨਜਾਇਜ਼ ਤੌਰ ਤੇ ਬੰਦੇ ਗ੍ਰਿਫਤਾਰ ਕੀਤੇ । ਮੈਨੂੰ ਦੱਖ ਹੈ ਇਸ ਗੱਲ ਦਾ ਕਿ ਅੱਜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਇਸ ਹਾਊਸ ਵਿਚ ਪੁਲਿਸ ਨੂੰ ਪ੍ਰੋਟੈਕਟ ਕਰਨ ਲਈ ਗਲਤ ਬਿਆਨ ਦਿੰਦੇ ਹਨ ।

**Mr. Deputy Speaker :** Please try to wind up.

**ਕਾਮਰੇਡ ਸੱਤ ਪਾਲ ਡਾਂਗ :** ਠੀਕ ਹੈ ਜੀ । ਪਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਗਲ ਜ਼ਰੂਰ ਤੁਹਾਡੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਔਰ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਇਥੇ ਚੰਡੀਗੜ੍ਹ ਵਿਚ ਥਾਊਜੈਂਡਜ਼ ਆਫ ਪੈਸੰਜਰਜ਼ ਹਰ ਰੋਜ਼ ਸਫਰ ਕਰ ਰਹੇ ਹਨ । ਕਿਉਂ ਸਫਰ ਕਰ ਰਹੇ ਹਨ, ਕਿਉਂਕਿ ਹੜਤਾਲ ਹੈ । ਪਰ ਇਹ ਕਹਿੰਦੇ ਹਨ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਕਿ ਜੋ ਐਮ. ਐਲ. ਏ. ਨੇ ਕੀਤਾ

ਹੈ ਉਹ ਦਰੁਸਤ ਹੈ । ਡਿਪਟੀ ਸਪੀਕਰ ਸਾਹਿਬ, ਉਸ ਐਮ. ਐਲ. ਏ. ਦੇ ਖਿਲਾਫ ਕੇਸ ਰਜਿਸਟਰ ਹੈ । ਉਸ ਨੇ ਦੋ ਇਸ ਤਰ੍ਹਾਂ ਦੇ ਕੇਸ ਕੀਤੇ ਹਨ ।ਇਸ ਤਰ੍ਹਾਂ ਨਾਲ ਮੈਂ ਕਹਿੰਦਾ ਹਾਂ ਕਿ ਸਾਡੇ ਪੰਜਾਬ ਦੀ ਬਦਨਾਮੀ ਹੈ । ਇਸ ਲਈ ਮੈਂ ਸਰਕਾਰ ਨੂੰ ਇਹ ਕਹਾਂਗਾ ਕਿ ਉਹ ਘੱਟੋ ਘੱਟ ਏਤਨਾ ਹੀ ਕਰ ਦੇਵੇ, ਘੱਟੋ ਘੱਟ ਉਸ ਐਮ. ਐਲ. ਏ. ਨੂੰ ਐਡਵਾਈਸ ਹੀ ਕਰ ਦੇਵੇ ਕਿ ਉਹ ਆਪਣੇ ਆਪ ਨੂੰ ਪੁਲਿਸ ਪਾਸ ਸਰੰਡਰ ਕਰ ਦੇਵੇ ਔਰ ਚੰਡੀਗੜ੍ਹ ਵਿਚ ਹੜਤਾਲ ਖਤਮ ਹੋ ਜਾਵੇ ਔਰ ਲੋਕ ਸਫਰ ਨਾ ਕਰਨ । ਇਕ ਮੈਂ ਹੋਰ ਥੋਹੜੀ ਜਿਹੀ ਗੱਲ ਕਰਨੀ ਚਾਹੁੰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਇਹ ਸਰਕਾਰ ਪ੍ਰੋਵੈਸਟਿਡ ਇੰਟਰੈਸਟਸ ਕੰਮ ਕਰ ਰਹੀ ਹੈ । ਪੰਜਾਬ ਸਰਕਾਰ ਕਿਸੇ ਵੇਲੇ ਮਾਣ ਨਾਲ ਕਹਿੰਦੀ ਸੀ ਕਿ ਅਸੀਂ ਘੱਟੋ ਘੱਟ ਵੇਜਿਜ਼ ਜੋ ਫਿਕਸ ਕੀਤੀਆਂ ਹਨ ਉਹ ਹੋਰ ਸਭ ਸੂਬਿਆਂ ਤੋਂ ਜ਼ਿਆਦਾ ਹਨ । ਅਸੀਂ ਉਸ ਵੇਲੇ ਵੀ ਇਨ੍ਹਾਂ ਨੂੰ ਦੱਸਦੇ ਸੀ ਕਿ ਇਹ ਗੱਲ ਠੀਕ ਨਹੀਂ ਹੈ । ਹੁਣ ਹੀ ਤੁਸੀਂ, ਡਿਪਟੀ ਸਪੀਕਰ ਸਾਹਿਬ, ਗੁਆਂਢੀ ਸੂਬੇ ਹਰਿਆਣੇ ਨੂੰ ਵੇਖ ਲਵੋ ਉਨ੍ਹਾਂ ਨੇ ਮਿਨੀਮੱਮ ਵੇਜਿਜ਼ ਪੰਜਾਬ ਨਾਲੋਂ ਜ਼ਿਆਦਾ ਕੀਤੀਆਂ ਹਨ । ਇਸ ਵੇਲੇ ਪੰਜਾਬ ਦੀਆਂ ਮਿਨੀਮੱਮ ਵੇਜਿਜ਼ ਹਰਿਆਣੇ ਨਾਲੋਂ ਘੱਟ ਹਨ । ਇਥੇ ਹੀ ਬਸ ਨਹੀਂ, ਡਿਪਟੀ ਸਪੀਕਰ ਸਾਹਿਬ, ਫਿਰ ਹੋਰ ਇਨ੍ਹਾਂ ਨੇ ਕੀ ਕੀਤਾ ਹੈ, ਉਹ ਵੀ ਤੁਸੀਂ ਵੇਖ ਲਵੋ । ਪਹਿਲਾਂ ਲੁਧਿਆਣੇ ਵਿਚ ਘਟੋ ਘੱਟ ਤਨਖਾਹ ਬਣੀ ਸੀ, ਅੰਮ੍ਰਿਤਸਰ ਦੀ ਆਪਣੀ ਘਟੋ ਘਟ ਤਨਖਾਹ ਸੀ ਅਤੇ ਜਲੰਧਰ ਦੀ ਆਪਣੀ ਸੀ, ਪਰ ਹੁਣ ਇਹ ਮਿਲ ਮਾਲਕਾਂ ਨੂੰ ਫਾਇਦਾ ਪਹੁੰਚਾਉਣ ਵਾਸਤੇ ਕਹਿੰਦੇ ਹਨ ਕਿ ਅਸੀਂ ਸਭ ਦੀ ਐਵਰੇਜ ਲਵਾਂਗੇ । ਹੁਣ ਇਹ ਐਵਰੇਜ ਕੱਢਣਗੇ । ਇਸ ਤਰ੍ਹਾਂ ਜਿਹੜਾ ਮਿਨੀਮੱਮ ਵੇਜਿਜ਼ ਦਾ ਤਰੀਕਾਕਾਰ ਸੀ ਉਹ ਹੀ ਬਦਲ ਦਿੱਤਾ ਹੈ । ਇਹ ਇਸ ਤਰ੍ਹਾਂ ਕਿਉਂ ਕਰਦੇ ਹਨ, ਡਿਪਟੀ ਸਪੀਕਰ ਸਾਹਿਬ, ਗੱਲ ਸਾਫ ਹੈ ਕਿ ਇਹ ਮਿਲ ਮਾਲਕਾਂ ਨੂੰ ਫਾਇਦਾ ਪਹੁੰਚਾਉਣਾ ਚਾਹੁੰਦੇ ਹਨ । ਇਹ ਵਰਕਰਜ਼ ਨਾਲ ਇਨਸਾਫ ਨਹੀਂ ਕਰਦੇ, ਬੇਇਨਸਾਫੀ ਕਰਦੇ ਹਨ ।

ਡਿਪਟੀ ਸਪੀਕਰ ਸਾਹਿਬ, 17 ਫਰਵਰੀ, 1974 ਨੂੰ ਇਕ ਮੁਆਇਦਾ ਹੋਇਆ ਸੀ ਕਿ ਵਰਕਚਾਰਜ ਜਿਹੜੇ ਮੁਲਾਜ਼ਮ ਹਨ ਉਨ੍ਹਾਂ ਨੂੰ ਪੰਜ ਸਾਲ ਬਾਦ ਰੈਗੂਲਰ ਕਰ ਦਿੱਤਾ ਜਾਵੇਗਾ, ਪਰ ਹੋਇਆ ਕੀ ? ਇਕ ਸਾਲ ਰੈਗੂਲਰ ਕੀਤੇ ਗਏ ਔਰ ਉਸ ਤੋਂ ਬਾਅਦ ਪੰਜ ਛੇਆ ਸਾਲਾਂ ਤੋਂ ਰੈਗੂਲਰ ਨਹੀਂ ਕੀਤੇ ਜਾ ਰਹੇ । ਜੇਕਰ ਇਹ ਐਂਟੀ-ਲੇਬਰ ਪਾਲਿਸੀ ਨਹੀਂ ਹੈ ਤਾਂ ਹੋਰ ਕੀ ਹੈ ? ਜੇਕਰ ਇਹ ਐਟੀਚਿਊਡ ਜਨਤਾ ਪਾਰਟੀ ਦਾ ਹੋਵੇ ਤਾਂ ਸਮਝ ਆ ਸਕਦੀ ਸੀ ਕਿਉਂਕਿ ਉਹ ਕਾਰਖਾਨੇਦਾਰ ਹਨ ਪਰ ਅਕਾਲੀ ਪਾਰਟੀ ਦਾ ਇਹ ਐਟੀਚਿਊਡ ਹੋਵੇ, ਇਹ ਸਮਝ ਨਹੀਂ ਆਉਂਦੀ ਇਸ ਦੀ ਇਕ ਮਿਸਾਲ ਮੈਂ ਦੱਸਦਾ ਹਾਂ । ਜਲੰਧਰ ਤੋਂ ਇਕ ਅਖ਼ਬਾਰ 'ਕੌਮੀ ਦਰਦ' ਛਪਦਾ ਹੁੰਦਾ ਸੀ । ਉਸ ਨੇ ਵਰਕਰਜ਼ ਦੇ ਡਿਊਜ਼ ਨਹੀਂ ਦਿੱਤੇ, ਅਖ਼ਬਾਰ ਬੰਦ ਹੋ ਗਈ ਔਰ ਹੁਣ ਉਹੀ ਅਖ਼ਬਾਰ ਨਿਕਲੇਗੀ ਪਰ ਉਸ ਨਾਮ ਹੇਠ ਨਹੀਂ ਕੱਢਣੀ, ਉਹ ਨਾਮ ਨਹੀਂ ਦੇਣਾ, ਹੋਰ ਨਾਮ ਰਖਕੇ ਕੱਢਣੀ ਹੈ ਤਾਂਕਿ ਵਰਕਰਾਂ ਨੂੰ ਕੁਝ ਦੇਣਾ ਹੀ ਨਾ ਪਵੇ । ਡਿਪਟੀ ਸਪੀਕਰ ਸਾਹਿਬ, ਜੇਕਰ ਇਹ ਅਕਾਲੀ ਪਾਰਟੀ ਐਂਟੀ ਵਰਕਰਜ਼ ਕਲਾਸ ਨਹੀਂ ਤਾਂ ਹੋਰ ਕੀ ਹੈ ? ਫਿਰ ਹੋਰ ਸੁਣ ਲਵੋ, ਅੰਮ੍ਰਿਤਸਰ ਵਿਚ ਇੱਕ ਇਨਸਟੀਚਿਊਟ ਆਫ ਟੈਕਨਾਲੋਜੀ ਹੈ ਟੰਡਨ ਸਾਹਿਬ ਨੇ ਉਸ ਵਿਚ ਸੀਟਾਂ ਦੀ ਰਿਜ਼ਰਵੇਸ਼ਨ ਕਰ ਦਿੱਤੀ ਹੈ ਪਰ ਰਿਜ਼ਰਵੇਸ਼ਨ ਕੀਤੀ ਕਿਸ

[ਕਾਮਰੇਡ ਸੱਤ ਪਾਲ ਡਾਂਗ]

ਵਾਸਤੇ ਹੈ ? ਟੈਕਸਟਾਈਲ ਮਿਲ ਮਾਲਕ ਦੇ ਪੁੱਤ ਵਾਸਤੇ । ਇਨ੍ਹਾਂ ਨੇ ਕਿਹਾ ਹੈ ਕਿ ਕਿਸੇ ਵਰਕਰ ਦੇ ਪੁਤ ਵਾਸਤੇ ਰਿਜ਼ਰਵੇਸ਼ਨ ਨਹੀਂ ਹੋਵੇਗੀ। ਅਸੀਂ ਕਿਹਾ ਕਿ ਮਿਲ ਮਾਲਕ ਦੇ ਪੁਤ ਵਾਸਤੇ ਹੈ ਤਾਂ ਕਿਉਂ ਨਹੀਂ ਗਰੀਬ ਵਰਕਰ ਦੇ ਪੁੱਤ ਵਾਸਤੇ ਕਰਦੇ ਪਰ ਇਹ ਕਹਿੰਦੇ ਹਨ ਕਿ ਵਰਕਰ ਦੇ ਪੁਤ ਵਾਸਤੇ ਰਿਜ਼ਰਵੇਸ਼ਨ ਨਹੀਂ ਹੋ ਸਕਦੀ, ਇੰਡਸਟ੍ਰੀਅਲਿਸਟ ਦੇ ਪੁੱਤ ਵਾਸਤੇ ਹੋਵੇਗੀ। ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਗਾਂ ਕਿ ਇਹ ਇਸ ਐਂਟੀ ਵਰਕਰਜ਼ ਕਲਾਸ ਦਾ ਐਟੀਚਿਊਡ ਹੈ । ਮੇਰੇ ਪਾਸ, ਡਿਪਟੀ ਸਪੀਕਰ ਸਾਹਿਬ, 28 ਫਰਵਰੀ, 1979 ਦੀ ਅਖ਼ਬਾਰ ਮੌਜੂਦ ਹੈ । ਇਹ ਖ਼ਬਰ ਹੈ ਕਿ ਜਿਹੜੇ ਬਾਹਰਲੇ ਸੂਬਿਆਂ ਤੋਂ ਸਾਡੇ ਸੂਬੇ ਵਿਚ ਮਜ਼ਦੂਰ ਆਉਂਦੇ ਹਨ ਉਨ੍ਹਾਂ ਨਾਲ ਕਿਸ ਤਰ੍ਹਾਂ ਦਾ ਸਲੂਕ ਹੁੰਦਾ ਹੈ । ਇਹ ਖ਼ਬਰ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ :—

Bhola too was a victim of this terror regime in Punjab. He was a labourer on daily wages at a brick-kiln near Deoria town of Uttar Pradesh before coming to Punjab in the company of 15 other labourers in search of work. They all were lured by a Deoria truck driver who promised to get them better jobs in Punjab.

ਅੱਗੇ ਕਹਾਣੀ ਇਹ ਹੈ ਕਿ ਉਸ ਵਰਕਰ ਤੋਂ ਕੋਈ ਗ਼ੈਰ-ਵਾਜਬ ਕੰਮ ਕਰਵਾਉਣਾ ਚਾਹਿਆ ਪਰ ਉਸ ਨੇ ਨਾ ਕੀਤਾ, ਜਵਾਬ ਦੇ ਦਿੱਤਾ, ਤਾਂ ਉਸ ਨੂੰ ਕਤਲ ਕਰਵਾ ਦਿੱਤਾ ਗਿਆ । ਫਿਰ ਕਿਸੇ ਤੋਂ ਉਸ ਦੀ ਮਾਂ ਨੂੰ ਉਸ ਦੇ ਘਰ ਤਾਰ ਦਿਵਾ ਦਿੱਤੀ ਕਿ ਉਹ ਐਕਸੀਡੈਂਟ ਨਾਲ ਮਰ ਗਿਆ ਹੈ । ਸੋ, ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਪਿੰਡਾਂ ਵਿਚ ਜਗੀਰ-ਦਾਰ, ਵੱਡਾ ਜ਼ਿਮੀਦਾਰ ਗ਼ਰੀਬ ਮਜ਼ਦੂਰਾਂ ਨਾਲ, ਵਰਕਰਾਂ ਨਾਲ ਕਿਸ ਤਰ੍ਹਾਂ ਦਾ ਸਲੂਕ ਕਰਦਾ ਹੈ । ਉਨ੍ਹਾਂ ਨੂੰ ਕੋਈ ਆਪਣੇ ਹੱਕ ਨਹੀਂ ਦਿੰਦਾ । ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਕਹਾਂਗਾ ਕਿ ਠੀਕ ਹੈ ਇਸ ਪਾਸੇ ਵੱਧ ਪੈਸੇ ਰੱਖੇ ਹਨ, ਖੁਸ਼ੀ ਦੀ ਗੱਲ ਹੈ, ਪਰ ਮੈਂ ਕਹਿੰਦਾ ਹਾਂ ਕਿ ਪਾਲਿਸੀ ਨੂੰ ਬਦਲੋ । ਅੱਜ ਲੇਬਰ ਨੂੰ ਉਸ ਦੇ ਹੱਕ ਨਹੀਂ ਮਿਲ ਰਹੇ । ਤੁਸੀਂ ਘੱਟੋ ਘੱਟ ਤਨਖ਼ਾਹਾਂ ਫ਼ਿਕਸ ਕੀਤੀਆਂ ਹਨ ਪਰ ਵਰਕਰਜ਼ ਨੂੰ ਉਹ ਨਹੀਂ ਮਿਲਦੀਆਂ । ਉਨ੍ਹਾਂ ਦੀ ਮੱਦਦ ਵਾਸਤੇ ਕੋਈ ਅਫ਼ਸਰ ਨਹੀਂ ਹੈ ਤੇ ਜੇਕਰ ਇਕ ਪੋਸਟ ਹੈ ਵੀ ਤਾਂ ਉਹ ਵੀ ਵੇਕੈਂਟ ਪਈ ਹੈ, ਉਸ ਤੇ ਵੀ ਕਿਸੇ ਨੂੰ ਅਪੁਆਇੰਟ ਨਹੀਂ ਕੀਤਾ ਜਾ ਰਿਹਾ । ਜੇਕਰ ਕਿਸੇ ਨੂੰ ਅਪੁਆਇੰਟ ਕੀਤਾ ਜਾਵੇ ਤਾਂ ਉਹ ਲੇਬਰ ਦੀ ਮੱਦਦ ਕਰ ਸਕਦਾ ਹੈ ਪਰ ਉਹ ਵੀ ਪੋਸਟ ਖਾਲ੍ਹੀ ਪਈ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਹੋਰ ਗੱਲ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਇਕ ਮਹਿਕਮਾਂ ਪੀ. ਡਬਲਿਊ. ਡੀ. ਦਾ ਵਿੰਗ ਪਬਲਿਕ ਹੈਲਥ ਹੈ ਔਰ ਇਕ ਪੀ. ਡਬਲਿਊ. ਡੀ., ਬੀ. ਐਂਡ ਆਰ., ਹੈ । ਮਹਿਕਮਾ ਇਕ ਹੈ, ਉਸ ਦਾ ਸੈਕਟਰੀ ਇਕ ਹੈ ਪਰ ਉਨ੍ਹਾਂ ਦੋਹਾਂ ਦੀ ਕੋਈ ਕੋਆਰਡੀਨੇਸ਼ਨ ਨਹੀਂ ਹੈ । ਜੇਕਰ ਕੋਈ ਗੱਲ ਇਕ ਮੰਨ ਲੈਂਦਾ ਹੈ ਤਾਂ ਦੂਸਰਾ ਨਹੀਂ ਮੰਨਦਾ । ਅੱਜ ਪਟਿਆਲੇ ਵਿਚ ਮੁਲਾਜ਼ਮ ਹੜਤਾਲ ਕਰੀਂ ਬੈਠੇ ਹਨ ਔਰ ਸਰਕਾਰ ਉਨ੍ਹਾਂ ਦੀ ਗੱਲ ਨਹੀਂ ਮੰਨਦੀ ।

ਫਿਰ ਸਰਕਾਰੀ ਕਰਮਚਾਰੀਆਂ ਦਾ ਸਵਾਲ ਹੈ। ਡਿਪਟੀ ਸਪੀਕਰ ਸਾਹਿਬ, ਮੁਲਾਜ਼ਮਾਂ ਪ੍ਰਤੀ ਸਰਕਾਰ ਨੂੰ ਆਪਣਾ ਵਤੀਰਾ ਬਦਲਣਾ ਚਾਹੀਦਾ ਹੈ । ਇਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਪੇ-ਕਮਿਸ਼ਨ ਕੋਲੋਂ ਇੰਟੈਰਿਮ ਰਿਪੋਰਟ ਲੈ ਲਈ ਜਾਵੇਗੀ । ਮੈਂ ਬੇਨਤੀ ਕਰਾਂਗਾ ਕਿ ਉਹ

ਰਿਪੋਰਟ ਨੂੰ ਟਾਲ ਮਟੋਲ ਕੀਤਾ ਜਾ ਰਿਹਾ ਹੈ, ਉਸ ਤੋਂ ਰਿਪੋਰਟ ਲੈਣੀ ਚਾਹੀਦੀ ਹੈ। ਫਿਰ ਹਿੰਦੁਸਤਾਨ ਦੀ ਸਰਕਾਰ ਨੇ ਜਿਹੜਾ ਡੀ. ਏ. ਬਾਰੇ ਫੈਸਲਾ ਕੀਤਾ ਹੈ, ਇਹ ਠੀਕ ਹੈ ਕਿ ਉਸ ਨਾਲ ਮੁਲਾਜ਼ਮਾਂ ਦੀ ਤਸੱਲੀ ਨਹੀਂ ਹੈ, ਪਰ ਪੰਜਾਬ ਸਰਕਾਰ ਕਮਿਟਿਡ ਹੈ ਡੀ.ਏ. ਦੇ ਸਵਾਲ ਉਤੇ ਕਿ ਜੋ ਹਿੰਦੁਸਤਾਨ ਦੀ ਸਰਕਾਰ ਕਰੇਗੀ ਅਸੀਂ ਵੀ ਉਸ ਦੇ ਮੁਤਾਬਿਕ ਹੀ ਮੁਲਾਜ਼ਮਾਂ ਦੀ ਮੱਦਦ ਕਰਾਂਗਾ। ਇਸ ਲਈ ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਕਹਾਂਗਾ ਕਿ ਹਿੰਦੁਸਤਾਨ ਦੀ ਸਰਕਾਰ ਨੇ ਭਾਵੇਂ ਡੀ. ਏ. ਪੂਰਾ ਨਹੀਂ ਦਿੱਤਾ ਪਰ ਜੋ ਵੀ ਦਿੱਤਾ ਹੈ, ਉਸ ਦੇ ਮੁਤਾਬਿਕ ਹੀ ਇਹ ਵੀ ਇਸ ਬਹਿਸ ਦਾ ਜਵਾਬ ਦੇਣ ਲੱਗੇ ਐਲਾਨ ਕਰਨ।

ਪੈਨਸ਼ਨ ਬਾਰੇ ਵੀ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਵੀ ਹਿੰਦੁਸਤਾਨ ਦੇ ਪੈਨਸ਼ਨਰਾਂ ਦੇ ਬਰਾਬਰ ਲਿਆਂਦਾ ਜਾਵੇ। ਉਨ੍ਹਾਂ ਨੂੰ ਵੀ ਉਨ੍ਹਾਂ ਦੇ ਬਰਾਬਰ ਦੀ ਮੱਦਦ ਦਿਓ।

ਆਖਿਰ ਵਿਚ ਮੈਂ ਇੰਟਰਨੈਸ਼ਨਲ ਯੀਅਰ ਆਫ ਚਾਈਲਡ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਬੱਜਟ ਵਿਚ ਪ੍ਰੋਵੀਜ਼ਨ ਕੀਤੀ ਗਈ ਹੈ। ਇਹ ਕਹਿੰਦੇ ਹਨ ਕਿ ਇਤਨਾ ਰੁਪਿਆ ਰੱਖਿਆ ਹੈ। ਠੀਕ ਹੈ, ਇਹ ਅੱਛੀ ਗੱਲ ਹੈ, ਜਿਹੜੇ ਬੱਚੇ ਗਰੀਬ ਹਨ, ਉਨ੍ਹਾਂ ਨੂੰ ਟੈਕਸਟ ਬੁੱਕਾਂ ਲੈ ਕੇ ਦਿਓਗੇ, ਇਹ ਅੱਛੀ ਗੱਲ ਹੈ। ਉਨ੍ਹਾਂ ਨੂੰ ਕਿਤਾਬਾਂ ਮਿਲਣਗੀਆਂ। ਪਹਿਲਾਂ ਰੈਡਕਰਾਸ ਵਾਲੇ ਕਿਤਾਬਾਂ ਦਿੰਦੇ ਸਨ। ਇਨ੍ਹਾਂ ਨੇ ਪੰਜ ਲੱਖ ਰੁਪਿਆ ਰੱਖਿਆ ਹੈ, ਮੈਂ ਕਹਿੰਦਾ ਹਾਂ ਕਿ ਪੰਜ ਲੱਖ ਹੋਰ ਦੇ ਦੇਣ, ਇਹ ਅੱਛੀ ਗੱਲ ਹੈ। ਪਰ ਇਹ ਕਹਿੰਦੇ ਹਨ ਕਿ ਅਸੀਂ 100-100 ਬੱਚੇ ਨੂੰ ਪੰਜੀਰੀ ਦਿਆਂਗੇ। ਪਰ, ਡਿਪਟੀ ਸਪੀਕਰ ਸਾਹਿਬ, ਇੰਟਰਨੈਸ਼ਨਲ ਯੀਅਰ ਆਫ ਚਾਈਲਡ ਦਾ ਮਕਸਦ ਕੀ ਹੈ ? ਇਹ ਚੀਜ਼ ਵੇਖਣੀ ਚਾਹੀਦੀ ਹੈ। ਜਿਹੜੀਆਂ ਵਾਜਬ ਮੰਗਾਂ ਜਨਤਾ ਦੀਆਂ ਬੱਚਿਆਂ ਵਾਸਤੇ ਹਨ, ਉਹ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਹਰ ਪਿੰਡ ਵਿਚ ਇਕ ਇਕ ਟ੍ਰੇਂਡ ਦਾਈ ਹੋਣੀ ਚਾਹੀਦੀ ਹੈ ਤਾਂਕਿ ਬੱਚੇ ਪੈਦਾ ਹੋਣ ਤੋਂ ਬਾਅਦ ਮਾਂ ਜਿੰਦਾ ਰਹਿ ਸਕੇ। ਇਹ ਸ਼ਰਮਨਾਕ ਗੱਲ ਹੈ ਕਿ ਸਾਡੇ ਸੈਕਰੇਟੇਰੀਏਟ ਦੇ ਵਿਚ ਜਿਹੜੀਆਂ ਔਰਤਾਂ ਕੰਮ ਕਰਦੀਆਂ ਹਨ ਉਨ੍ਹਾਂ ਦੇ ਬਚਿਆਂ ਵਾਸਤੇ ਕੋਈ ਬਾਲਵਾੜੀ ਨਾ ਹੋਵੇ। ਇਸ ਲਈ ਬਾਲਵਾੜੀਆ ਦਾ ਹੋਣਾ ਬੜਾ ਜ਼ਰੂਰੀ ਹੈ। ਫਿਰ ਬੱਚਿਆਂ ਲਈ ਨਿਊਟਰੀਸ਼ਨ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਲੇਕਿਨ ਇਹ ਕਹਿੰਦੇ ਹਨ ਕਿ ਅਸੀਂ ਪੰਜੀਰੀ ਦੇਵਾਂਗੇ। ਉਹ ਪੰਜੀਰੀ ਫਿਰ ਕਿੱਥੇ ਜਾਵੇਗੀ, ਡਿਪਟੀ ਸਪੀਕਰ ਸਾਹਿਬ, ਉਹ ਤੁਹਾਨੂੰ ਵੀ ਪਤਾ ਹੈ ਤੇ ਮੈਨੂੰ ਵੀ ਪਤਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਪੱਖ ਵਿਚ ਜੇਕਰ ਕਿਸੇ ਕਿਸਮ ਦੀਆਂ ਵੀ ਸੰਸਥਾਵਾਂ ਹਨ, ਆਰਗੇਨਾਈਜੇਸ਼ਨਾਂ ਹਨ, ਉਨ੍ਹਾਂ ਦੀ ਕਨਸਲਟੇਸ਼ਨ ਨਾਲ ਫੈਸਲਾ ਕਰਨਾ ਚਾਹੀਦਾ ਹੈ। ਇਸ ਇੰਟਰਨੈਸ਼ਨਲ ਯੀਅਰ ਆਫ ਦੀ ਚਾਈਲਡ ਵਿਚ ਸਰਕਾਰ ਨੂੰ ਉਨ੍ਹਾਂ ਬਚਿਆਂ ਦੀਆਂ ਸਹੂਲਤਾਂ ਲਈ ਜ਼ਰੂਰ ਕੁਝ ਨਾ ਕੁਝ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਆਖ਼ਰੀ ਗੱਲ ਮੈਂ ਇਹ ਬੇਨਤੀ ਕਰਾਂਗਾ ਕਿ ਆਰ. ਐਸ.ਐਸ. ਬਾਰੇ ਜੋ ਰੌਲਾ ਅੱਜ ਪੈ ਰਿਹਾ ਹੈ ਇਸ ਵਾਸਤੇ ਸਿਰਫ ਰਾਜ ਨਾਰਾਇਣ ਦੀ ਹੀ ਗੱਲ ਨਹੀਂ ਕਰਦਾ, ਕਾਂਗਰਸ ਪਾਰਟੀ ਦੀ ਗੱਲ ਨਹੀਂ ਕਰਦਾ ਬਲਕਿ ਜਨਤਾ ਪਾਰਟੀ ਦੇ ਜਨਰਲ ਸਕੱਤਰ ਮੱਧੂਲਿਮੇ ਨੇ ਵੀ ਇਸ ਨੂੰ ਕ੍ਰਿਟੇਸਾਈਜ਼ ਕੀਤਾ ਹੈ। ਇਸ ਲਈ ਮੈਂ ਸਰਦਾਰ ਬਲਵੰਤ ਸਿੰਘ ਨੂੰ ਬੇਨਤੀ ਕਰਾਂਗਾ ਕਿ ਉਹ ਬੜੇ ਪਰਾਗਰੈਸਿਵ ਹਨ ਉਨ੍ਹਾਂ ਨੂੰ ਚਾਹੀਦਾ ਹੈ

[ਕਾਮਰੇਡ ਸੱਤ ਪਾਲ ਡਾਂਗ]

ਕਿ ਉਹ ਆਰ. ਐਸ. ਐਸ. ਨੂੰ ਇਸ ਤਰ੍ਹਾਂ ਪੰਜਾਬ ਵਿਚ ਫੈਲਣ ਨਾ ਦੇਣ । ਪੰਜਾਬ ਦੇ ਮੁਲਾਜ਼ਮਾਂ ਦਾ ਇਸ ਵਿਚ ਹਿੱਸਾ ਲੈਣ ਤੇ ਪਾਬੰਦੀ ਲਾਉਣ । ਨਹੀਂ ਤਾਂ ਇਕ ਦਿਨ ਇਹ ਸਾਰੇ ਪੰਜਾਬ ਨੂੰ ਖਰਾਬ ਕਰ ਦੇਣਗੇ । ਇਹ ਆਰ. ਐਸ. ਐਸ. ਸਿਰਫ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਬੜੀ ਤੇਜੀ ਨਾਲ ਫੈਲ ਰਿਹਾ ਹੈ, ਇਸ ਨੂੰ ਐਨੀ ਖੁਲ੍ਹ ਨਹੀਂ ਦੇਣੀ ਚਾਹੀਦੀ । ਇਸ ਲਈ ਮੈਂ ਅੰਤ ਵਿਚ ਫਿਰ ਸਰਦਾਰ ਬਲਵੰਤ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਤੇ ਪਾਬੰਦੀ ਲਾਉਣ । ਇਨ੍ਹਾਂ ਨੂੰ ਹਰ ਚੌਥੇ ਦਿਨ ਇਹ ਬਿਆਨ ਨਹੀਂ ਦੇਣਾ ਚਾਹੀਦਾ ਕਿ ਪੰਜਾਬ ਵਿਚ ਆਰ. ਐਸ. ਐਸ. ਦਾ ਕੋਈ ਮਸਲਾ ਨਹੀਂ। ਇਸ ਤੇ ਜ਼ਰੂਰ ਪਾਬੰਦੀ ਲਾਉਣ । ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਮਨਮੋਹਨ ਕਾਲੀਆ** (ਜਲੰਧਰ ਕੇਂਦਰੀ) : ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਹੁਣੇ ਹੀ ਬੜੀ ਹੰਗਾਮੇ ਵਾਲੀ ਤਕਰੀਰ ਕੀਤੀ ਹੈ । ਮੈਂ ਸਮਝਦਾ ਹਾਂ ਕਿ ਡਾਂਗ ਸਾਹਿਬ ਨੇ ਜੋ ਇਥੇ ਕਿਹਾ ਹੈ ਜੇ ਇਨ੍ਹਾਂ ਦੀ ਆਪਣੀ ਸਰਕਾਰ ਦਾ ਰਾਜ ਹੁੰਦਾ ਤਾਂ ਇਹ ਇਸ ਤਰ੍ਹਾਂ ਇਸ ਦੀ ਆਪੋਜ਼ੀਸ਼ਨ ਬਿਲਕੁਲ ਨਾ ਕਰਦੇ । ਡਿਪਟੀ ਸਪੀਕਰ ਸਾਹਿਬ, ਜਿਸ ਤਰੀਕੇ ਨਾਲ ਕਮਿਊਨਿਸਟ ਪਾਰਟੀ ਨੇ ਪੈਰਲਲ ਹਕੂਮਤ ਵਾਸਤੇ ਵੈਸਟ ਬੰਗਾਲ ਵਿਚ 1969 ਵਿਚ ਕੀਤਾ ਸੀ ਕਿ ਥਾਣੇ ਤੇ ਇਕ ਸਰਕਾਰੀ ਝੰਡਾ ਹੁੰਦਾ ਸੀ ਅਤੇ ਇਕ ਇਨ੍ਹਾਂ ਦਾ ਝੰਡਾ ਹੁੰਦਾ ਸੀ । ਇਸ ਲਈ ਮੈ ਸਮਝਦਾ ਹਾਂ ਕਿ ਜਿਤਨੀ ਲਾਅ ਲੈਸਨੈਸ ਇਨ੍ਹਾਂ ਨੇ ਪੈਦਾ ਕੀਤੀ ਇਸ ਕਿਸਮ ਦੀ ਲਾਅ ਲੈਸਨੈਸ ਦੀ ਮਿਸਾਲ ਕਿਤੇ ਨਹੀਂ ਮਿਲਦੀ । ਅੱਜ ਜੋ ਇਥੇ ਬਾਲਵਾੜੀਆਂ ਅਤੇ ਬੱਚਿਆ ਦਾ ਜਿਕਰ ਕਰਦੇ ਹਨ ਅਤੇ ਇਹ ਕਹਿੰਦੇ ਹਨ ਕਿ ਇਹ ਹੋਣਾ ਚਾਹੀਦਾ ਹੈ ਜਾਂ ਉਹ ਹੋਣਾ ਚਾਹੀਦਾ ਹੈ, ਮੈਂ ਇਨ੍ਹਾਂ ਤੋਂ ਇਹ ਪੁੱਛਦਾ ਹਾਂ ਕਿ ਜਿੱਥੇ ਇਨ੍ਹਾਂ ਦਾ ਆਪਣਾ ਰਾਜ ਹੈ ਉਥੋਂ ਕੀ ਹਾਲ ਹੈ। ਉਥੇ ਵੀਟ ਰਾਸ਼ਨ ਤੇ ਮਿਲਦਾ ਹੈ । ਦੁਧ ਰਾਸ਼ਨ ਤੇ ਮਿਲਦਾ ਹੈ । ਕਣਕ ਬਾਹਰੋਂ ਮੰਗਵਾਉਣੀ ਪੈਂਦੀ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਅੱਜ ਜਮਹੂਰੀਅਤ ਦਾ ਜ਼ਮਾਨਾ ਹੈ ਇਸ ਜਮਹੂਰੀਅਤ ਨਿਜ਼ਾਮ ਵਿਚ ਹਰ ਇਕ ਆਦਮੀ ਨੂੰ ਬੋਲਣ ਦਾ ਪੂਰਾ ਹੱਕ ਹੈ ਇਸ ਲਈ ਅਸੀਂ ਕਿਸੇ ਨੂੰ ਰੋਕ ਨਹੀਂ ਸਕਦੇ ।

ਡਿਪਟੀ ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਨੇ ਜੋ ਇਸ ਹਾਊਸ ਵਿਚ ਬਜਟ ਪੇਸ਼ ਕੀਤਾ ਹੈ ਉਸ ਲਈ ਉਹ ਵਧਾਈ ਦੇ ਪਾਤਰ ਹਨ । ਇਹ ਬਜਟ ਸਹੀ ਮਾਨਿਆਂ ਵਿਚ ਦੇਸ਼ ਦੀ ਪ੍ਰਸਥਿਤੀਆ ਦੇ ਮੁਤਾਬਿਕ ਹੈ ਔਰ ਬੜਾ ਪ੍ਰੋਗ੍ਰੈਸਿਵ ਬਜਟ ਹੈ। ਇਹ ਬਜਟ ਗਰੀਬਾਂ ਮਜ਼ਦੂਰਾਂ ਔਰ ਪਛੜੀਆਂ ਸ਼ਰੇਣੀਆਂ ਦੇ ਲੋਕਾਂ ਵਾਸਤੇ ਹੀ ਪੇਸ਼ ਕੀਤਾ ਹੈ ਜਿਸ ਲਈ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ।

ਸਭ ਤੋਂ ਪਹਿਲੀ ਗੱਲ ਮੈਂ ਇਹ ਕਹਿੰਦਾ ਹਾਂ ਕਿ ਜਿਹੜਾ ਡਿਫਰੈਂਸੀਅਲ ਰੇਟ ਆਫ ਇਨਟਰੈਸਟ ਤੇ 25 ਕਰੋੜ ਰੁਪਿਆ ਇਨ੍ਹਾਂ ਨੇ ਹਰੀਜਨਾਂ ਔਰ ਵੀਕਰ ਸੈਕਸ਼ਨ ਵਾਸਤੇ ਰਖਿਆ ਹੈ ਇਹ ਬਹੁਤ ਅੱਛਾ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਹਰੀਜਨਾਂ ਵਾਸਤੇ ਔਰ ਵੀਕਰ ਸੈਕਸ਼ਨ ਵਾਸਤੇ ਐਡਹਾਕ ਬੇਸਿਜ਼ ਤੇ ਅਰੇਂਜਮੈਂਟ ਹੁੰਦਾ ਸੀ ਜਦੋਂ ਸਰਕਾਰ ਨੇ ਵੋਟਾਂ ਲੈਣੀਆਂ ਹੁੰਦੀਆਂ ਸਨ ਤਾਂ ਇਹ ਕਿਹਾ ਜਾਂਦਾ ਸੀ ਕਿ ਅਸੀਂ ਹਰੀਜ਼ਨਾਂ ਨੂੰ ਉਚਾਂ ਚੁੱਕਣਾ ਹੈ । ਪਰ ਇਸ ਤੋਂ ਪਹਿਲੇ ਉਨ੍ਹਾਂ ਦੀ ਭਲਾਈ ਵਾਸਤੇ ਕੋਈ

ਸਟੈਚੂਟਰੀ ਪਰੋਵੀਜ਼ਨ ਨਹੀਂ ਸੀ । ਹੁਣ ਇਸ ਸਰਕਾਰ ਨੇ ਉਨ੍ਹਾਂ ਦੀ ਭਲਾਈ ਵਾਸਤੇ 25 ਕਰੋੜ ਰੁਪਿਆ ਨਾਮ ਮਾਤਰ ਰੇਟ ਆਫ ਇੰਟਰੈਸਟ ਤੇ ਉਨ੍ਹਾਂ ਨੂੰ ਦਿੱਤਾ ਹੈ ਮੈਂ ਸਮਝਦਾ ਹਾਂ ਕਿ ਇਹ ਸੱਭ ਤੋਂ ਪਹਿਲੀ ਮਿਸਾਲ ਹੈ । ਇਸ ਤੋਂ ਪਹਿਲਾਂ ਐਨਾ ਰੁਪਿਆ ਕਦੇ ਨਹੀਂ ਰਖਿਆ ਗਿਆ ।

ਦੂਸਰਾ ਕਾਂਗਰਸ ਨੇ ਆਪਣੇ ਰਾਜ ਵਿਚ ਇਹ ਬੜਾ ਕਿਹਾ ਕਿ ਹਰੀਜਨਾਂ ਨੂੰ ਮਕਾਨ ਦਿੱਤੇ ਹਨ । ਐਮਰਜੰਸੀ ਵੇਲੇ ਜਿਸ ਵੇਲੇ ਅਸੀਂ ਜੇਲ੍ਹਾਂ ਵਿਚ ਸੀ ਤਾਂ ਉਸ ਵੇਲੇ ਇਹ ਐਲਾਨ ਹੁੰਦੇ ਸਨ ਕਿ ਫਲਾਣੇ ਪਿੰਡ ਵਿਚ ਜਾਂ ਫਲਾਣੇ ਜ਼ਿਲੇ ਵਿਚ ਜਾਂ ਫਲਾਣੀ ਸਟੇਟ ਵਿੱਚ ਐਨੇ ਮਕਾਨ ਹਰੀਜਨਾਂ ਨੂੰ ਦਿੱਤੇ ਹਨ । ਪਰ ਜਦੋਂ ਅਸੀਂ ਜੇਲ੍ਹਾਂ ਤੋਂ ਬਾਹਰ ਆਏ ਔਰ ਉਨ੍ਹਾਂ ਹਰੀਜਨਾਂ ਤੋਂ ਪੁਛਿਆ ਕਿ ਤੁਹਾਨੂੰ ਤਾਂ ਮਕਾਨ ਮਿਲੇ ਹਨ ਤਾਂ ਉਨ੍ਹਾਂ ਨੇ ਦਸਿਆਂ ਕਿ ਕਿਸੇ ਨੂੰ ਤਾਂ ਛੱਪੜ ਵਿਚ ਅਤੇ ਕਿਸੇ ਨੂੰ ਟੋਬਿਆ ਵਿਚ ਜਗ੍ਹਾਂ ਮਿਲੀ ਹੈ ਜਿਹੜੀ ਕਿ 100 ਜਾਂ 150 ਰੁਪਏ ਦੀ ਜਗ੍ਹਾ ਹੈ ਅਤੇ 5-4 ਹਜ਼ਾਰ ਰੁਪਿਆ ਉਸ ਤੇ ਮਿੱਟੀ ਪਾਉਣ ਦਾ ਖਰਚ ਆਉਣਾ ਹੈ । ਇਹ ਹਾਲ ਉਸ ਵੇਲੇ ਰਿਹਾ ਹੈ । ਮੈਨੂੰ ਖੁਸ਼ੀ ਹੈ ਕਿ ਇਸ ਸਰਕਾਰ ਨੇ ਪਛਲੇ ਸਾਲ ਹਰੀਜ਼ਨਾਂ ਦੇ ਵਾਸਤੇ ਐਲਾਨ ਕੀਤਾ ਅਤੇ ਇਸ ਸਾਲ 200 ਪਲਾਟ 4 ਲੱਖ ਰੁਪਏ ਦੇ ਜਲੰਧਰ ਇੰਪਰੂਵਮੈਂਟ ਟਰੱਸਟ ਦੁਆਰਾ ਲਾਟਰੀ ਰਾਹੀਂ ਅਲਾਟ ਕਰ ਦਿੱਤੇ। ਕਿਸੇ ਭਾਈ ਭਤੀਜੇ ਦਾ ਲਿਹਾਜ਼ ਨਹੀਂ ਕੀਤਾ । ਜਿਸ ਵਕਤ ਪਲਾਟ ਦੇਣ ਲਈ ਉਥੇ ਫੰਕਸ਼ਨ ਹੋ ਰਿਹਾ ਸੀ ਤਾਂ ਉਥੇ ਚੀਫ ਮਨਿਸਟਰ ਸਾਹਿਬ ਵੀ ਬੈਠੇ ਸਨ ਉਥੇ ਕੁਝ ਹਰੀਜਨ ਭਰਾਂਵਾਂ ਨੇ ਇਹ ਮੰਗ ਕੀਤੀ ਕਿ ਇਸ ਦੇ ਉਤੇ ਜਿਹੜਾ ਇੰਟਰੈਸਟ ਹੈ ਉਹ ਮੁਆਫ ਹੋਣਾ ਚਾਹੀਦਾ ਹੈ ਉਸ ਵਕਤ ਮੁੱਖ ਮੰਤਰੀ ਜੀ ਜਿਹੜੇ ਕਿ ਉਸ ਫੰਕਸ਼ਨ ਨੂੰ ਪਰੇਜ਼ਾਈਡ ਕਰ ਰਹੇ ਸਨ ਉਨ੍ਹਾਂ ਨੇ ਉਸੇ ਵੇਲੇ ਅਨਾਂਊਂਸ ਕਰ ਦਿੱਤਾ ਕਿ ਜਿਹੜਾ ਇੰਟਰੈਸਟ ਦੇਣਾ ਹੈ ਮਕਾਨ ਬਣਾਉਣ ਵਾਸਤੇ ਉਹ ਸਾਰਾ ਪੰਜਾਬ ਸਰਕਾਰ ਹੀ ਦੇਵੇਗੀ । ਮੈਂ ਸਮਝਦਾ ਹਾਂ ਕਿ ਇਸ ਕਿਸਮ ਦੀ ਮਿਸਾਲ ਕਿਤੇ ਨਹੀਂ ਮਿਲਦੀ ।

ਇਕ ਹੋਰ ਗੱਲ ਮੈਂ ਟਰੈਵਲ ਏਜੰਟਾਂ ਦੇ ਬਾਰੇ ਕਰਨੀ ਚਾਹੁੰਦਾ ਹਾਂ ਜਿਹੜੇ ਟਰੈਵਲ ਇੰਜੈਂਟ ਹਨ ਉਹ ਲੋਕਾਂ ਨੂੰ ਲੁਟਦੇ ਹਨ ਪਹਿਲੇ ਤਾਂ ਟਰੈਵਲ ਇਸ ਤਰ੍ਹਾਂ ਕਰਦੇ ਸਨ ਕਿ ਜਿਹੜਾ ਬਾਹਰ ਜਾਣਾ ਚਾਹੁੰਦਾ ਸੀ ਉਸ ਕੋਲੋਂ 2 ਖੇਤ ਲਏ ਜਾਂਦੇ ਸਨ ਅਰਥਾਤ ਜੇ ਇਕ ਖੇਤ ਦੀ ਕੀਮਤ 2 ਹਜ਼ਾਰ ਰੁਪਏ ਦੀ ਹੈ ਤਾਂ 4 ਹਜ਼ਾਰ ਰੁਪਿਆ ਉਨ੍ਹਾਂ ਨੇ ਲੈਣਾ ਹੈ । ਇਸ ਤਰੀਕੇ ਨਾਲ ਲੁਟ ਖਸੁਟ ਚਲਦੀ ਸੀ । ਕਿਉਂਕਿ ਪਛੜੀਆਂ ਸ਼ਰੇਣਿਆਂ ਦੇ ਲੋਕ ਅਤੇ ਹੋਰ ਹਰੀਜਨ ਇਹ ਬਹੁਤ ਚਾਹੁੰਦੇ ਹਨ ਕਿ ਉਹ ਬਾਹਰ ਜਾਣ ਅਤੇ ਆਪਣੀ ਮੇਹਨਤ ਕਰਕੇ ਕੁਝ ਪੈਸਾ ਕਮਾ ਸਕਣ । ਇਸ ਵਾਸਤੇ ਸਾਡੀ ਸਰਕਾਰ ਨੇ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਵਿਚ ਇਹ ਚੀਜ਼ ਵੀ ਇਨਕਾਰਪੋਰੇਟ ਕਰਵਾ ਦਿੱਤੀ ਕਿ ਇਨ੍ਹਾਂ ਨੂੰ ਬਾਹਰ ਭੇਜਣ ਲਈ ਸਹੂਲਤਾਂ ਦਿੱਤੀਆਂ ਜਾਣ । ਹੁਸ਼ਿਆਰਪੁਰ, ਜਲੰਧਰ ਔਰ ਕਪੂਰਥਲਾ ਵਿਚ ਹਜ਼ਾਰਾਂ ਦੀ ਤਦਾਦ ਵਿਚ ਪਛੜੀਆਂ ਸ਼ਰੇਣੀਆ ਦੇ ਲੋਕ ਬਾਹਰ ਜਾਣਾ ਚਾਹੁੰਦੇ ਹਨ ਇਸ ਲਈ ਉਨ੍ਹਾਂ ਨੂੰ ਫੈਸਲ-ਟੀਜ਼ ਦੇਣ ਲਈ ਇਹ ਕੰਮ ਇਸ ਸਰਕਾਰ ਨੇ ਕੀਤਾ । ਜਿਸ ਨਾਲ ਸਾਡੇ ਪੰਜਾਬ ਨੂੰ ਵੀ ਫਾਇਦਾ ਹੁੰਦਾ ਹੈ। ਕੋਈ 200 ਕਰੋੜ ਰੁਪਏ ਦੀ ਫਾਰੇਨ ਐਕਸਚੇਂਜ ਹਰ ਸਾਲ ਪੰਜਾਬ ਵਿਚ ਆਉਂਦੀ ਹੈ ਔਰ ਜਿਸ ਲਈ ਸਟਾਕ ਐਕਸਚੇਂਜ ਵੀ ਪੰਜਾਬ ਸਰਕਾਰ ਖੋਲ੍ਹ ਰਹੀ ਹੈ । ਇਸ ਸਟਾਕ

[ਸ੍ਰੀ ਮਨਮੋਹਨ ਕਾਲੀਆ]

ਐਕਸਚੇਜ ਦੀ ਯੂਟੈਲਿਟੀ ਪੰਜਾਬ ਵਿਚ ਬਹੁਤ ਜ਼ਿਆਦਾ ਹੈ । ਇਸ ਲਈ ਇਸ ਸਬੰਧ ਵਿਚ ਜੋ ਬੱਜਟ ਦੇ ਅੰਦਰ ਪਰੋਵੀਜ਼ਨ ਰਖੀ ਗਈ ਹੈ ਉਹ ਬੜੀ ਅੱਛੀ ਹੈ । ਇਸ ਲਈ ਮੈਂ ਇਹ ਵੀ ਮੰਗ ਕਰਦਾ ਹਾਂ ਕਿ ਇਹ ਸਟਾਕ ਐਕਸਚੇਜ ਜਿਹੜਾ ਹੈ ਇਹ ਲੁਧਿਆਣੇ ਦੇ ਅੰਦਰ ਹੀ ਹੋਣਾ ਚਾਹੀਦਾ ਹੈ ਤਾਕਿ ਲੋਕ ਇਸ ਦੀ ਪੂਰੀ ਫੈਸਲਟੀਜ਼ ਲੈ ਸਕਣ ।

ਧਰਮਸ਼ਾਲਾਵਾਂ ਬਾਰੇ ਮੈਂ ਸਰਦਾਰ ਬਲਵੰਤ ਸਿੰਘ ਨੂੰ ਅਤੇ ਬਾਦਲ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿਉਂਕਿ ਇਨ੍ਹਾਂ ਨੇ ਸਭ ਤੋਂ ਪਹਿਲੇ ਇਹ ਸਕੀਮ ਸ਼ੁਰੂ ਕੀਤੀ ਸੀ । ਪਹਿਲੇ ਜਿਸ ਵੇਲੇ ਅਕਾਲੀ- ਜਨਸੰਘ ਪਾਰਟੀਆਂ ਦਾ ਰਾਜ ਸੀ ਉਸ ਵੇਲੇ ਇਹ ਸਕੀਮ ਸ਼ੁਰੂ ਹੋਈ ਸੀ । ਪਰ ਉਸ ਤੋਂ ਬਾਅਦ ਕਾਂਗਰਸ ਦਾ ਰਾਜ ਆਇਆ ਅਤੇ ਇਹ ਕੰਮ ਅਧੂਰਾ ਹੀ ਰਹਿੰਦਾ ਰਿਹਾ । ਕਿਉਂਕਿ ਕਾਸਟ ਆਫ ਲਿਵਿੰਗ ਐਂਡ ਕਾਸਟ ਆਫ ਕੰਸਟਰਕਸ਼ਨ ਵੱਧ ਗਈ ਸੀ ਇਸ ਲਈ ਜਿਹੜਾ 7 ਹਜ਼ਾਰ ਰੁਪਿਆ ਮਿਲਦਾ ਸੀ ਉਹ ਪੂਰਾ ਨਹੀਂ ਸੀ ਹੁੰਦਾ । ਸਾਡੀ ਸਰਕਾਰ ਨੇ ਹੁਣ ਇਹ ਵੀ ਫੈਸਲਾ ਕਰ ਦਿੱਤਾ ਹੈ ਕਿ ਉਨ੍ਹਾਂ ਨੂੰ ਧਰਮਸ਼ਾਲਾਵਾਂ ਵਾਸਤੇ 7 ਹਜ਼ਾਰ ਦੀ ਬਜਾਏ 10 ਹਜ਼ਾਰ ਰੁਪਿਆ ਦਿੱਤਾ ਜਾਵੇਗਾ । ਮੈਂ ਸਮਝਦਾ ਹਾਂ ਕਿ ਇਹ ਬੜੀ ਸ਼ਲਾਘਾਯੋਗ ਗਲ ਹੈ ਇਸ ਲਈ ਮੈਂ ਤਾਂ ਇਹ ਕਹਾਂਗਾ ਕਿ ਇਹ ਜਿਹੜਾ ਬੱਜਟ ਪੇਸ਼ ਹੋਇਆ ਹੈ ਇਹ ਬੈਕਵਰਡ ਕਲਾਸਿਜ਼ ਲਈ ਉਰੀਐਂਟਿਡ ਬੱਜਟ ਹੈ ।

ਡਿਪਟੀ ਸਪੀਕਰ ਸਾਹਿਬ, ਪੈਨਸ਼ਨ ਬਾਰੇ ਵੀ ਕਈ ਲੋਕ ਆਕੇ ਕਹਿੰਦੇ ਹਨ ਕਿ ਐਪਲੀਕੇਸ਼ਨ ਦਿਉ ਤਾਂ ਪੈਨਸ਼ਨ ਮਿਲੇਗੀ । ਉਸ ਲਈ ਅਸੀਂ ਸਾਲ 1978-79 ਦੇ 2.81 ਕਰੋੜ ਰੁਪਏ ਦੇ ਖ਼ਰਚ ਦੇ ਟਾਕਰੇ ਤੇ ਸਾਲ 1979-80 ਵਿਚ ਇਸ ਸਕੀਮ ਲਈ 3.75 ਕਰੋੜ ਰੁਪਏ ਰੱਖੇ ਹਨ । ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਵਿਧਵਾ ਅਤੇ ਬੇਸਹਾਰਾ ਇਸਤਰੀਆਂ ਲਈ ਵਿੱਤੀ ਸਹਾਇਤਾ ਸਕੀਮ ਅਧੀਨ ਚਾਲੂ ਸਾਲ ਦੇ ਲਗਭਗ 51 ਲੱਖ ਰੁਪਏ ਦੇ ਮੁਕਾਬਲੇ ਤੇ ਇਸ ਸਾਲ 120 ਲੱਖ ਰੁਪਏ ਰੱਖੇ ਗਏ ਹਨ । ਇਸੇ ਤਰ੍ਹਾਂ ਅਸੀਂ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਸਾਲ 1970-71 ਵਿਚ ਬਾਦਲ ਸਰਕਾਰ ਦੇ ਰਾਜ ਦੌਰਾਨ. 5.00 ਕਰੋੜ ਰੁਪਏ ਦੀ ਪੂੰਜੀ ਨਾਲ ਬਣਾਈ ਗਈ ਸੀ। ਇਸ ਲਈ ਇਸ ਪੂੰਜੀ ਨੂੰ 5 ਕਰੋੜ ਰੁਪਏ ਤੋਂ ਵਧਾ ਕੇ 10 ਕਰੋੜ ਕਰ ਦਿਤਾ ਗਿਆ ਹੈ। ਲੇਕਿਨ ਇਸ ਬਾਰੇ ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਦਾ ਪਰੋਸੀਜਰ ਸਿੰਪਲੀਫਾਈ ਕਰਨਾ ਚਾਹੀਦਾ ਹੈ । ਇੱਕ ਇੱਕ ਐਪਲੀਕੇਸ਼ਨ ਉਪਰ ਇਕ ਬੰਦੇ ਦਾ ਜਿਸ ਨੇ ਕਰਜ਼ਾ ਲੈਣਾ ਹੈ, ਉਸ ਦਾ 500 ਰੁਪਏ ਤੱਕ ਖਰਚ ਆ ਜਾਂਦਾ ਹੈ। ਇਸ ਪਾਲਿਸੀ ਨੂੰ ਡੀਸੈਂਟਰਾਲਾਈਜ਼ ਕਰਨਾ ਚਾਹੀਦਾ ਹੈ। ਹਰ ਡਿਸਟ੍ਰਿਕਟ ਵਿਚ ਫ਼ੰਡਾਂ ਦੀ ਡਿਸਟ੍ਰਿਬਿਊਸ਼ਨ ਹੋਵੇ ਅਤੇ ਫੰਡ ਉਥੇ ਜਾਕੇ ਡਿਸਟ੍ਰਿਬਿਊਟ ਹੋਣ । ਇਸ ਲਈ ਸਪੈਸ਼ਲ ਸੈਲ ਬਣਾਉਣੇ ਚਾਹੀਦੇ ਹਨ ਤਾਂ ਕਿ ਫਾਲੋ-ਅੱਪ ਐਕਸ਼ਨ ਹੋਵੇ। ਜਿਸ ਤਰ੍ਹਾਂ ਤੁਸੀਂ ਕੰਟ੍ਰੋਲਰ ਆਫ ਸਟੋਰਜ਼ ਐਂਡ ਪਰਚੇਜ਼ ਦਾ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਸਾਡੀ ਐਕਸਪੋਰਟ ਕਾਰਪੋਰੇਸ਼ਨ ਹੈ । ਇਸ ਐਕਸਪੋਰਟ ਕਾਰਪੋਰੇਸ਼ਨ ਰਾਹੀਂ 16 ਕਰੋੜ ਰੁਪਏ ਤੋਂ 20 ਕਰੋੜ ਰੁਪਏ ਤਕ ਦਾ ਮਾਲ ਐਕਸਪੋਰਟ ਹੁੰਦਾ ਹੈ । (ਵਿਘਨ) 80% ਵਰਕਰ ਜੋ ਹਨ, ਉਸ ਵਿਚ ਛੋਟੇ ਕਿਸਾਨ ਅਤੇ ਲੇਬਰਰਜ਼ ਆਉਂਦੇ ਹਨ, ਜੇਕਰ ਅਸੀਂ ਉਨ੍ਹਾਂ ਦਾ ਇਕਨਾ-ਮਿਕ ਲੈਵਲ ਉਚਾ ਕਰਾਂਗੇ ਤਦ ਹੀ ਸਾਡਾ ਦੇਸ਼ ਉਚਾ ਹੋ ਸਕਦਾ ਹੈ । ਇਸ ਲਈ ਬੱਜਟ ਵਿਚ ਸਭ ਕੁਝ ਕੀਤਾ ਗਿਆ ਹੈ । ਇਸ ਲਈ ਮੈਂ ਫ਼ਾਈਨਾਂਸ ਮਨਿਸਟਰ ਅਤੇ ਸਰਦਾਰ

ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਗ਼ਰੀਬਾਂ ਵਾਸਤੇ ਪੈਸਾ ਰਖਿਆ ਹੈ।

ਡਿਪਟੀ ਸਪੀਕਰ ਸਾਹਿਬ, ਛੇਵੀਂ ਪੰਜ ਸਾਲਾ ਯੋਜਨਾ ਵਿਚ ਇਸ ਸਾਲ ਲਈ 260 ਕਰੋੜ ਰੁਪਿਆ ਰਖਿਆ ਹੈ ਅਤੇ ਇਹ ਪੰਜਵੀਂ ਪੰਜ ਸਾਲਾ ਯੋਜਨਾ ਨਾਲੋਂ ਕਾਫੀ ਰੁਪਏ ਦਾ ਵਾਧਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਜਿਸ ਤਰੀਕੇ ਦੇ ਨਾਲ ਲੋਕਾਂ ਨੂੰ ਇਨਸੈਂਟਿਵ ਦਿਤਾ ਹੈ, ਉਸ ਦੀ ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ। ਪੰਜਾਬ ਸਰਕਾਰ ਨੇ ਐਗਰੀ-ਕਲਚਰ ਵਿਚ ਅਤੇ ਵੈਜੀਟੇਬਲ ਵਿਚ ਇਤਨਾ ਵਾਧਾ ਕੀਤਾ ਹੈ ਔਰ ਜੇਕਰ ਇਸੇ ਤਰ੍ਹਾਂ ਹੀ ਵਾਧਾ ਹੁੰਦਾ ਗਿਆ ਅਤੇ ਨੈਚੁਰਲ ਕਲੈਮਿਟੀ ਕੋਈ ਨਾ ਆਵੇ ਤਾਂ ਸਾਡੇ ਪਾਸ ਬਹੁਤ ਸਾਰਾ ਅਨਾਜ ਸਰਪਲੱਸ ਹੋ ਜਾਵੇਗਾ ਜਿਸ ਤਰ੍ਹਾਂ ਕਿ ਪੋਟੈਟੋਜ਼ ਦਾ ਹਾਲ ਹੋਇਆ ਹੈ। ਉਸ ਤਰੀਕੇ ਨਾਲ ਬਾਕੀਆਂ ਦਾ ਵੀ ਹੋ ਸਕਦਾ ਹੈ। ਸਬਜ਼ੀਆਂ ਦਾ ਵੀ ਹੋ ਸਕਦਾ ਹੈ। ਇਸ ਤਰ੍ਹਾਂ ਮਾਲ ਐਕਸਪੋਰਟ ਕੀਤਾ ਜਾਵੇ ਜਿਸ ਤਰ੍ਹਾਂ ਕਿ ਕਸ਼ਮੀਰ ਸਰਕਾਰ ਨੇ ਕੀਤਾ ਹੈ। ਸਾਡੀ ਪੰਜਾਬ ਸਰਕਾਰ ਨੇ ਇੰਡਸਟਰੀ ਵਿਚ ਵੀ ਬਹੁਤ ਸ਼ਲਾਘਾ ਯੋਗ ਕੰਮ ਕੀਤੇ ਹਨ। ਇਸ ਲਈ ਵੀ ਮੈਂ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹੈ।

ਡਿਪਟੀ ਸਪੀਕਰ ਸਾਹਿਬ, ਸਾਲ 1979-80 ਦੇ ਦੌਰਾਨ 1.20 ਲੱਖ ਲੋਕਾਂ ਲਈ ਰੋਜ਼ਗਾਰ ਦੇ ਹੋਰ ਮੌਕੇ ਪੈਦਾ ਹੋ ਜਾਣਗੇ। ਇਹ ਵੀ ਬੜਾ ਸ਼ਲਾਘਾ ਯੋਗ ਕੰਮ ਹੈ। ਮੈਂ ਤਾਂ ਕਹਿੰਦਾ ਹਾਂ ਕਿ ਪੰਜਾਬ ਵਿਚ ਇਸ ਸਾਲ ਅਨ-ਸਕਿੱਲਡ ਆਦਮੀ ਕੋਈ ਨਹੀਂ ਹੈ ਜਿਸ ਨੂੰ ਕਿ ਰੋਜ਼ਗਾਰ ਨਾ ਮਿਲਿਆ ਹੋਵੇ। ਬਲਕਿ ਸਾਡੇ ਪੰਜਾਬ ਵਿਚ ਬਾਹਰੋਂ ਯੂ.ਪੀ. ਵਿਚੋਂ ਲੋਕ ਆਏ ਹਨ। ਹਾਂ, ਸਕਿੱਲਡ ਵਰਕਰ ਜ਼ਰੂਰ ਹਨ ਜਿਨ੍ਹਾਂ ਨੂੰ ਕਿ ਪੰਜਾਬ ਸਰਕਾਰ ਨੇ ਨੌਕਰੀ ਦੇਣ ਦਾ ਟੀਚਾ ਰੱਖਿਆ ਹੈ। ਡਿਪਟੀ ਸਪੀਕਰ ਸਾਹਿਬ, ਇਹ ਬੜੀ ਹੀ ਸ਼ਲਾਘਾ ਯੋਗ ਗੱਲ ਹੈ।

ਅਰਬਨ ਡਿਵੈਲਪਮੈਂਟ ਵਾਸਤੇ ਪੰਜਾਬ ਸਰਕਾਰ ਬੜਾ ਕੁਝ ਕਰਦੀ ਰਹੀ ਹੈ। ਅਸੀਂ ਇਹ ਕਾਨੂੰਨ ਬਣਾਵਾਂਗੇ ਕਿ ਕੋਈ ਵੀ ਹਰੀਜਨ ਜਾਂ ਗਰੀਬ ਆਦਮੀ ਪਿੰਡਾਂ ਜਾਂ ਸ਼ਹਿਰਾਂ ਵਿਚ ਗੰਦ ਸਿਰ ਤੇ ਚੁਕ ਕੇ ਨਹੀਂ ਜਾਵੇਗਾ। ਇਸ ਉਪਰ ਪਹਿਲਾਂ ਵੀਂ ਬਹੁਤ ਕੁਝ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਕਾਂਗਰਸੀ ਭਰਾ ਪਹਿਲਾਂ ਕਾਮਯਾਬ ਨਹੀਂ ਹੋਏ। ਪੰਜਾਬ ਸਰਕਾਰ ਦਾ ਹੁਣ ਟੀਚਾ ਹੈ ਕਿ ਵਰਲਡ ਬੈਂਕ ਕੋਲੋਂ 68 ਕਰੋੜ ਰੁਪਏ ਦਾ ਕਰਜ਼ਾ ਲਵਾਂਗੇ। ਹੁਣ ਜਨਤਾ-ਅਕਾਲੀ ਸਰਕਾਰ ਨੇ ਅੱਠ ਸ਼ਹਿਰਾਂ ਵਿਚ ਸੀਵਰੇਜ ਅਤੇ ਵਾਟਰ ਸਪਲਾਈ ਦਾ ਕੰਮ ਸ਼ੁਰੂ ਕੀਤਾ ਹੈ। ਜਿਹੜੇ ਮਜ਼ਦੂਰਾਂ ਦੇ ਮੁੰਡੇ ਪਹਿਲਾਂ ਸਿਰ ਉਪਰ ਗੰਦ ਚੁਕਦੇ ਸਨ, ਉਹ ਹੁਣ ਨਹੀਂ ਚੁੱਕਿਆ ਕਰਨਗੇ। ਉਹ ਹੁਣ ਬਿਲਕੁਲ ਇਸ ਤਰ੍ਹਾਂ ਦਾ ਕੰਮ ਨਹੀਂ ਕਰਿਆ ਕਰਨਗੇ ਅਤੇ ਉਨ੍ਹਾਂ ਨੂੰ ਪੈਸੇ ਵੀ ਪਹਿਲਾਂ ਵਾਂਗ ਪੂਰੇ ਮਿਲਿਆ ਕਰਨਗੇ। ਇਹ ਬੜਾ ਸ਼ਲਾਘਾ ਯੋਗ ਕੰਮ ਬਾਦਲ ਸਾਹਿਬ ਨੇ ਕੀਤਾ ਹੈ। ਜੋ ਵੀ ਪੰਜਾਬ ਸਰਕਾਰ ਨੇ ਕੰਮ ਕੀਤੇ ਹਨ, ਉਸ ਲਈ ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ।

ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਪ੍ਰਾਈਵੇਟ ਕਾਲਜਾਂ ਦੇ ਘਾਟੇ ਦੀ 95% ਦੀ ਪੂਰਤੀ ਕਰਨ ਦਾ ਫੈਸਲਾ ਕੀਤਾ ਹੈ। ਇਹ ਸਾਡੀ ਸਰਕਾਰ ਨੇ ਹੀ ਕੀਤਾ ਹੈ। 9 ਕਰੋੜ ਰੁਪਏ ਦਾ ਰਿਲੀਫ ਫੰਡ ਵੀ ਕਰਮਚਾਰੀਆਂ ਨੂੰ ਦਿੱਤਾ ਗਿਆ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਕਹਾਂਗਾ ਕਿ ਜੇਕਰ ਕਿਸਾਨਾਂ ਦੀ ਹਾਲਤ ਬਿਹਤਰ ਹੋ ਜਾਵੇ ਤਾਂ ਸਾਰਾ ਦੇਸ਼ ਤਰੱਕੀ ਕਰ

[ਸ੍ਰੀ ਮਨਮੋਹਨ ਕਾਲੀਆ]

ਸਕਦਾ ਹੈ । ਕਿਸਾਨਾਂ ਨੂੰ ਜਿਹੜਾ 2 ਕਰੋੜ ਰੁਪਏ ਦਾ ਰਿਲੀਫ ਦਿਤਾ ਗਿਆ ਸੀ ਅਤੇ ਨੈਚੂਰਲ ਕਲੈਮਿਟੀਜ਼ ਵਾਸਤੇ 9 ਕਰੋੜ ਰੁਪਏ ਦਾ ਫੰਡ ਹੈ, ਇਸ ਵਾਸਤੇ ਵੀ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ । ਬਾਕੀ ਜਿਥੋਂ ਤੱਕ ਓਵਰਆਲ ਤਰੱਕੀ ਦਾ ਸਬੰਧ ਹੈ ਮੈਂ ਸਮਝਦਾ ਹਾਂ ਕਿ ਇਸ ਦੇ ਅੰਦਰ ਹਰ ਲਿਹਾਜ਼ ਨਾਲ ਤਰੱਕੀ ਕੀਤੀ ਗਈ ਹੈ । ਜਿਹੜਾ ਪੰਜਾਬ ਸਰਕਾਰ ਨੇ ਹੁਣ ਨਵਾਂ ਬਜਟ ਰਖਿਆ ਹੈ, ਉਹ ਕੋਈ 260 ਕਰੋੜ ਰੁਪਏ ਦਾ ਹੈ ਅਤੇ ਜਿਸ ਨਾਲ ਪੰਜਾਬ ਅੱਗੇ ਵੱਧ ਸਕੇਗਾ ।

ਡਿਪਟੀ ਸਪੀਕਰ ਸਾਹਿਬ ਜਿਤਨੇ ਵੀ ਤਰੱਕੀ ਦੇ ਸਾਧਨ ਹਨ ਉਨ੍ਹਾਂ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਪੁਲਿਟੀਕਲ ਇਸ਼ੂਜ਼ ਨੂੰ ਲੈਕੇ ਖੁਦ ਸਰਕਾਰ ਕੰਪਲੈਕਸ ਦਾ ਮਰੀਜ਼ ਬਣ ਜਾਂਦੀ ਹੈ । ਇਹ ਇਸ਼ੂਜ਼ ਹਨ ਅਟਾਨੋਮੀ ਔਰ ਲਾਅ ਐਂਡ ਆਰਡਰ, ਇਨ੍ਹਾਂ ਉਤੇ ਮੈਂ ਦੋ ਤਿੰਨ ਚੀਜ਼ਾਂ ਸਪੱਸ਼ਟ ਕਰਨਾ ਚਾਹੁੰਦਾ ਹਾਂ ।

ਜਿਥੋਂ ਤਕ ਅਟਾਨੋਮੀ ਦਾ ਤੁਅੱਲਕ ਹੈ, ਐਗਜ਼ਿਸਟਿੰਗ ਫਰੇਮ ਵਰਕ ਆਫ ਕਾਂਸਟੀਚਿਊਸ਼ਨ ਦੇ ਅੰਦਰ ਹੀ ਕਾਫੀ ਕੰਮ ਹੋ ਸਕਦਾ ਹੈ । ਸਰਦਾਰ ਬਲਵੰਤ ਸਿੰਘ ਦੀ ਸਪੀਚ ਵਿਚ ਇਸ ਚੀਜ਼ ਦਾ ਜ਼ਿਕਰ ਆਇਆ ਹੈ । ਜਿਹੜਾ ਰੁਪਿਆ ਸਿਕਸਥ ਫਾਈਨੈਂਸ ਕਮਿਸ਼ਨ ਦੀ ਰਿਪੋਰਟ ਅਨੁਸਾਰ ਸਾਨੂੰ ਪਹਿਲਾਂ 168.97 ਕਰੋੜ ਰੁਪਿਆ ਮਿਲਣਾ ਸੀ, ਉਸ ਦੀ ਬਜਾਏ ਹੁਣ ਸਾਨੂੰ 419.53 ਕਰੋੜ ਮਿਲਣਾ ਹੈ । ਇਸ ਤਰ੍ਹਾਂ ਕਰਕੇ ਇਹ ਸੂਬਾ ਤਰੱਕੀ ਕਰ ਰਿਹਾ ਹੈ । ਪਰ ਇਹ ਜਿਹੜੇ ਦੋ ਪੁਲੀਟੀਕਲ ਈਸ਼ੂਜ਼ ਚਲ ਪਏ ਹਨ, ਲੋਕ ਵੀ ਇਸ ਪਾਸੇ ਵਲ ਚਲ ਪਏ ਹਨ । ਇਥੇ ਕਿਹਾ ਜਾਂਦਾ ਹੈ ਕਿ ਅਟਾਨੋਮੀ ਦੇ ਬਾਰੇ ਵਿਚ ਸੂਬਿਆਂ ਨੂੰ ਜ਼ਿਆਦਾ ਅਧਿਕਾਰ ਹੋਣੇ ਚਾਹੀਦੇ ਹਨ । ਕੰਪਲੀਟ ਇੰਡੀਪੈਂਡੈਂਟ ਸਟੇਟ ਹੋਣੀ ਚਾਹੀਦੀ ਹੈ । ਮੈਂ ਕਮਿਊਨਿਸਟਾਂ ਦੇ ਬਾਰੇ ਵਿਚ ਕੋਈ ਜ਼ਿਕਰ ਨਹੀਂ ਕਰਦਾ ਕਿਉਂਕਿ ਇਨ੍ਹਾਂ ਦੇ ਹਿਸਾਬ ਨਾਲ ਕੋਈ ਰਾਈਟ ਆਫ ਸਪੀਚ ਨਹੀਂ ਹੈ ਔਰ ਨਾ ਹੀ ਕੋਈ ਰਾਈਟ ਆਫ ਫਰੀਡਮ ਹੈ ।

If a person appears on the political scene, lateron he disappears, then he will never appear.

ਇਨ੍ਹਾਂ ਵਿਚ ਤਾਂ ਇਹ ਹੈ ਕਿ ਜਿਹੜਾ ਇੱਕ ਵਾਰੀ ਖੜਾ ਹੋਕੇ ਚਲਾ ਗਿਆ, ਉਹ ਮੁੜ ਫਿਰ ਨਹੀਂ ਆਉਂਦਾ ਹੈ । ਪਰ ਜਮਹੂਰੀਅਤ ਵਿਚ ਜੇ ਇਕ ਪਾਰਟੀ ਦਾ ਰਾਜ ਹੈ ਔਰ ਜੇ ਲੋਕ ਉਸ ਪਾਰਟੀ ਦੇ ਕੰਮ ਨੂੰ ਪਸੰਦ ਨਹੀਂ ਕਰਦੇ ਤਾਂ ਫਿਰ ਮੁੜ ਦੂਜੀ ਪਾਰਟੀ ਚੁਣੀ ਜਾਂਦੀ ਹੈ ਅਤੇ ਉਸ ਦਾ ਰਾਜ ਆ ਜਾਂਦਾ ਹੈ । ਇਸ ਤਰ੍ਹਾਂ ਨਾਲ ਡੈਮੋਕ੍ਰੇਸੀ ਕੰਟੀਨਿਊ ਕਰਦੀ ਰਹਿੰਦੀ ਹੈ । ਸਾਡੇ ਡੈਮੋਕ੍ਰੈਟਿਕ ਸਿਸਟਮ ਵਿਚ ਕੁਝ ਅਮਰੀਕਾ ਦਾ ਕੰਸਟੀਚਿਊਸ਼ਨ ਹੈ ਔਰ ਕੁਝ ਬ੍ਰਿਟਿਸ਼ ਦਾ ਕੰਸਟੀਚਿਊਸ਼ਨ ਹੈ । ਹਿੰਦੁਸਤਾਨ ਦੇ ਕੰਸਟੀਚਿਊਸ਼ਨ ਦੇ ਮੁਤਾਬਿਕ ਔਰ ਇਸ ਦੇ ਐਗਜ਼ਿਸਟਿੰਗ ਫਰੇਮ ਵਰਕ ਅੰਦਰ ਰਹਿੰਦੇ ਹੋਏ ਪੰਜਾਬ ਬਹੁਤ ਤਰੱਕੀ ਕਰ ਸਕਦਾ ਹੈ । ਇਹ ਅਟਾਨੋਮੀ ਕਹਿ ਤਾਂ ਰਹੇ ਹਨ ਪਰ ਕਈ ਸਾਡੇ ਭਰਾ ਤਾਂ ਇਸ ਦਾ ਮਤਲਬ ਵੀ ਨਹੀਂ ਸਮਝਦੇ ਹਨ । ਕਈ ਤਾਂ ਅਟਾਨੋਮੀ ਤੋਂ ਇਸ ਨੂੰ ਟੋਮੀ ਹੀ ਕਹਿਣ ਲਗ ਪਏ ਹਨ । ਮੈਨੂੰ ਇਹ ਕਹਿੰਦੇ ਹੋਏ ਇਕ ਗਲ ਯਾਦ ਆ ਗਈ ਹੈ । ਉਹ ਇਸ ਤਰ੍ਹਾਂ ਹੈ ਕਿ ਇਕ ਵਾਰੀ ਪਿੰਡ ਵਾਲੇ ਕਿਸੇ ਸਿਆਣੇ ਬੰਦੇ ਦੀ ਰਾਏ ਲੈਣ ਵਾਸਤੇ ਚਲੇ ਗਏ । ਉਹ ਉਸ ਸਿਆਣੇ ਬੰਦੇ ਨੂੰ ਪੁੱਛਣ ਲਗੇ ਕਿ ਅਨ੍ਹੇਰੀ ਆਉਣ ਨਾਲ ਜਿਹੜਾ ਪਜਾਮਾਂ ਸੁਕਣੇ ਪਾਇਆ ਹੋਇਆ ਸੀ, ਉਹ ਫੁੱਲ ਗਿਆ ਹੈ, ਇਸ ਦੇ ਕੀ ਕਾਰਣ ਹਨ? ਉਹ

ਸਿਆਣਾ ਬੰਦਾ ਉਨ੍ਹਾਂ ਦੀ ਗੱਲ ਸੁਣ ਕੇ ਪਹਿਲਾਂ ਰੋ ਪਿਆ ਔਰ ਫਿਰ ਬਾਅਦ ਵਿਚ ਹੱਸ ਪਿਆ। ਪਿੰਡ ਵਾਲੇ ਉਸ ਨੂੰ ਪੁੱਛਣ ਲਗੇ ਕਿ ਪਹਿਲਾਂ ਤੁਸੀਂ ਸਾਡੀ ਗਲ ਸੁਣ ਕੇ ਰੋ ਪਏ ਔਰ ਬਾਅਦ ਵਿਚ ਹੱਸ ਪਏ ਇਸ ਦਾ ਕੀ ਮਤਲਬ ਹੈ? ਉਹ ਸਿਆਣਾ ਬੰਦਾ ਕਹਿਣ ਲਗਾ ਕਿ ਐਨੀਆ ਨਿੱਕੀਆਂ ਨਿੱਕੀਆਂ ਗਲਾਂ ਵਾਸਤੇ ਤੁਸੀਂ ਮੇਰੇ ਕੋਲ ਆ ਜਾਂਦੇ ਹੋ। ਮੈਂ ਰੋਇਆ ਇਸ ਕਰਕੇ ਹਾਂ ਕਿ ਜੇ ਮੈਂ ਮਰ ਗਿਆ ਤਾਂ ਫਿਰ ਤੁਹਾਨੂੰ ਇਨ੍ਹਾਂ ਗਲਾਂ ਬਾਰੇ ਕੌਣ ਦੱਸਿਆ ਕਰੇਗਾ। ਔਰ ਹੱਸਿਆ ਇਸ ਕਰਕੇ ਹਾਂ ਕਿ ਇਸ ਚੀਜ਼ ਦਾ ਮੈਨੂੰ ਵੀ ਪਤਾ ਨਹੀਂ ਕਿ ਪਜਾਮਾਂ ਅਨ੍ਹੇਰੀ ਆਉਣ ਨਾਲ ਫੁੱਲਿਆ ਕਿਉਂ ਹੈ। (ਹਾਸਾ) ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਈਆ ਨੂੰ ਤਾਂ ਇਸ ਅਟਾਨੋਮੀ ਲਫਜ਼ ਦਾ ਮਤਲਬ ਹੀ ਸਮਝ ਨਹੀਂ ਆਉਂਦਾ ਹੈ।

ਅਮਰੀਕਨ ਕੰਸਟੀਚਿਊਸ਼ਨ ਦੇ ਮੁਤਾਬਿਕ ਜਿਹੜੀ ਅਪਰੋਚ ਆਈ ਹੈ, ਉਸ ਹਿਸਾਬ ਨਾਲ ਪੰਜਾਬ ਅੰਦਰ ਇਕ ਪੰਜਾਬੀ ਦੀ ਸ਼ਹਿਰੀਅਤ ਹੋਵੇ ਔਰ ਫਿਰ ਇਕ ਹਿੰਦੁਸਤਾਨੀ ਦੀ ਸ਼ਹਿਰੀਅਤ ਹੋਵੇ। ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚੋਂ ਇਸ ਵਕਤ 5 ਲੱਖ ਤੋਂ ਜ਼ਿਆਦਾ ਲੋਕ ਇੰਗਲੈਂਡ ਮਾਈਗਰੇਟ ਹੋਏ ਹਨ। ਇਸੇ ਤਰ੍ਹਾਂ ਹੀ 10,12 ਲੱਖ ਭੱਈਏ ਯੂ. ਪੀ. ਦੇ ਲੋਕ ਈਸਟਰਨ ਲੇਬਰ, ਪੰਜਾਬ ਅੰਦਰ ਮਾਈਗਰੇਟ ਕਰ ਰਹੀ ਹੈ। (ਵਿਘਨ) ਫਿਰ ਅਟਾਨੋਮੀ ਦਾ ਬੇਸਿਕ ਕੰਨਸੈਪਟ ਇਹ ਹੈ। The States have given something to the Centre.

ਅਮਰੀਕਨ ਕੰਸਟੀਚਿਊਸ਼ਨ ਦੇ ਮੁਤਾਬਿਕ ਰੈਜ਼ਿਉਡਰੀ ਪਾਵਰਜ਼ ਸਟੇਟਸ ਕੋਲ ਹਨ। ਮੈਂ ਪੁਛਦਾ ਹਾਂ ਕਿ ਪੰਜਾਬੀ ਸੂਬਾ ਕਿਸ ਨੇ ਬਣਾਇਆ। ਇਸ ਬਾਰੇ ਸੈਂਟਰ ਨੇ ਰੈਜ਼ੋਲੂਸ਼ਨ ਪਾਸ ਕੀਤਾ। ਉਸ ਤੇ ਅਸੀਂ ਐਜੀਟੇਟ ਕੀਤਾ। ਪਰ ਜਦੋਂ ਪੰਜਾਬੀ ਸੂਬਾ ਬਣ ਗਿਆ ਤਾਂ ਫਿਰ ਅਸੀਂ ਇਹ ਕਿਹਾ ਕਿ ਪੰਜਾਬੀ ਸਪੀਕਿੰਗ ਇਲਾਕਾ ਜਿਹੜਾ ਕਿ ਹਰਿਆਣਾ ਵਿਚ ਹੈ, ਹਿਮਾਚਲ ਪ੍ਰਦੇਸ਼ ਵਿਚ ਹੈ ਉਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਬਲਕਿ ਚੰਡੀਗੜ੍ਹ ਯੂਨੀਅਨ ਟੈਰੇਟਰੀ ਦਾ ਇਲਾਕਾ ਵੀ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਇਸ ਲਈ ਅਸੀਂ ਹੁਣ ਵੀ ਐਜੀਟੇਸ਼ਨ ਕਰਨ ਨੂੰ ਤਿਆਰ ਹਾਂ। ਅਗਰ ਹਰਿਆਣਾ ਸਟੇਟ, ਹਿਮਾਚਲ ਪ੍ਰਦੇਸ਼ ਸਟੇਟ ਔਰ ਪੰਜਾਬ ਸਟੇਟ ਇਨ੍ਹਾਂ ਸਟੇਟਾਂ ਨੂੰ ਅਟਾਨੋਮੀ ਮਿਲ ਜਾਏ ਤਾਂ ਫਿਰ ਇਹ ਰੀ-ਆਰਗੇਨਾਈਜ਼ੇਸ਼ਨ ਕਿਸ ਤਰ੍ਹਾਂ ਨਾਲ ਹੋ ਸਕਦੀ ਹੈ। ਅਮਰੀਕਨ ਕੰਸਟੀਚਿਊਸ਼ਨ ਅਨੁਸਾਰ ਡਿਪਟੀ ਸਪੀਕਰ ਸਾਹਿਬ, ਇਕ ਇੰਚ ਜਗ੍ਹਾ ਵੀ ਦੂਜੀ ਸਟੇਟ ਨਹੀਂ ਲੈ ਸਕਦੀ। ਫੰਡਾਮੈਂਟਲ ਰਾਈਟਸ ਆਰਟੀਕਲ-14 ਔਰ ਆਰਟੀਕਲ-16 ਇਸ ਅਨੁਸਾਰ ਹਨ :—

"The State shall not deny to any person equality before the law or the equal protection of the laws within the territory of India."

ਲੇਕਿਨ ਇਥੇ ਸਾਰੇ ਇੰਡੀਆ ਵਿਚ ਕੋਈ ਪੰਜਾਬੀ ਜੇ ਉਹ ਚਾਹੇ ਤਾਂ ਸਾਰੇ ਹਿੰਦੁਸਤਾਨ ਵਿਚ ਚਾਹੇ ਬਿਹਾਰ ਹੋਵੇ, ਚਾਹੇ ਆਸਾਮ ਹੋਵੇ ਜਾਂ ਕੋਈ ਹੋਰ ਸਟੇਟ ਹੋਵੇ ਕਿਤੇ ਵੀ ਉਹ ਜਾ ਸਕਦਾ ਹੈ ਅਤੇ ਉਸ ਲਈ ਕੋਈ ਰੁਕਾਵਟ ਨਹੀਂ ਹੈ। ਇਸ ਚੀਜ਼ ਦੀ ਸਾਡੇ ਕੰਸਟੀਚਿਊਸ਼ਨ ਅੰਦਰ ਪੂਰੀ ਗਰੰਟੀ ਹੈ। ਆਰਟੀਕਲ-16 ਅੰਦਰ ਇੰਪਲਾਇਮੈਂਟ ਬਾਰੇ ਹੈ। ਆਰਟੀਕਲ-9 ਅੰਦਰ ਡਿਪਟੀ ਸਪੀਕਰ ਸਾਹਿਬ, 3-4 ਇਸ਼ੂਜ਼ ਹਨ (ਵਿਘਨ)

**ਸ੍ਰੀ ਡਿਪਟੀ ਸਪੀਕਰ :** ਤੁਸੀਂ ਹੋਰ ਕਿੰਨ੍ਹਾ ਟਾਈਮ ਲਉਗੇ ?

**ਸ੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਹਾਲੇ ਸ਼ੁਰੂ ਹੀ ਕੀਤਾ ਹੈ । ਮੈਂ ਆਪਣੇ ਵਿਚਾਰ ਰੱਖਣਾ ਚਾਹੁੰਦਾ ਹਾਂ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿਉਂਕਿ ਹੋਰ ਵੀ ਕਈ ਮਾਨਯੋਗ ਮੈਂਬਰਾਂ ਨੇ ਹਾਲੇ ਬੋਲਣਾ ਹੈ, ਇਸ ਲਈ ਤੁਸੀਂ ਮੈਨੂੰ ਇਹ ਦੱਸੋ ਕਿ ਤੁਸੀਂ ਹੋਰ ਕਿੰਨਾ ਟਾਈਮ ਲਉਗੇ?

**ਸ੍ਰੀ ਮਨਮੋਹਨ ਕਾਲੀਆ :** ਅੱਧਾ ਘੰਟਾ ਮੈਨੂੰ ਹੋਰ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਜਲਦੀ ਖਤਮ ਕਰਨ ਦੀ ਕੋਸ਼ਿਸ਼ ਕਰੋ ।

**ਸ੍ਰੀ ਮਨਮੋਹਨ ਕਾਲੀਆ :** ਆਰਟੀਕਲ-19 ਵਿਚ 'ਡੀ' ਕਲਾਸ ਇਸ ਪ੍ਰਕਾਰ ਹੈ :—

(d) to move freely throughout the territory of India,

'ਔਰ ਜਿਹੜਾ ਕਿਤੇ ਰਹਿਣਾ ਚਾਹੇ ਉਸ ਬਾਰੇ ਇਸ ਤਰ੍ਹਾਂ ਹੈ :—

To reside in ny part of the territory of India,

ਇਸ ਅਨੁਸਾਰ ਸਾਡੇ ਪੰਜਾਬੀ ਭਰਾ ਸਾਰੇ ਹਿਦੁਸਤਾਨ ਅੰਦਰ ਰੀਜ਼ਾਈਡ ਕਰ ਸਕਦੇ ਹਨ, ਉਥੇ ਸੈਟਲ ਹੋ ਸਕਦੇ ਹਨ । ਹਿੰਦੁਸਤਾਨ ਭਰ ਦੀ ਟਰਾਂਸਪੋਰਟ ਅੱਜ ਸਾਡੇ ਪੰਜਾਬੀਆਂ ਦੇ ਹੱਥ ਵਿਚ ਹੈ । ਅੱਗੇ ਇਹ ਕਿ :—

To acquire, hold and dispose of property,

ਪਰ ਇਹ ਕਸ਼ਮੀਰ ਅੰਦਰ ਨਹੀਂ ਲੈ ਸਕਦੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਨਾਲ ਪੰਜਾਬ ਦਾ ਭਲਾ ਹੋ ਸਕਦਾ ਹੈ ਉਸ ਤਰੀਕੇ ਨਾਲ ਸੋਚਣਾ ਚਾਹੀਦਾ ਹੈ ਔਰ ਜਿਹੜੀ ਕਲਾਜ਼ ਕੰਸੀਚਿਊਸ਼ਨ ਦੀ ਚੇਂਜ ਕਰਨ ਦੀ ਲੋੜ ਹੈ, ਉਹ ਕਰਨ ਵਾਸਤੇ ਕਹਿਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਜੋ ਅਮਰੀਕਨ ਪੈਟਰਨ ਹੈ ਉਹ ਫ਼ੈਡਰਲ ਸਟਰੱਕਚਰ ਹੈ । ਇਹ 1787 ਦਾ ਕੰਨਸਪਟ ਹੈ । ਪਾਕਿਸਤਾਨ ਵਿਚ ਵੀ ਫੈਡਰਲ ਗੌਰਮਿੰਟ ਸੀ, ਕਨੇਡਾ ਵਿਚ ਵੀ ਫੈਡਰਲ ਗੌਰਮਿੰਟ ਸੀ, ਆਸਟਰੇਲੀਆ ਵਿਚ ਵੀ ਫੈਡਰਲ ਗੌਰਮਿਟ ਸੀ । ਇਹ ਸਾਰੀਆਂ ਇਸੇ ਤਰ੍ਹਾਂ ਚੱਲ ਰਹੀਆਂ ਸਨ । ਪਰ ਆਈਡੀਅਲ ਸਟੱਰਕਚਰ ਜਿਹੜਾ ਹੈ ਉਹ ਅਮਰੀਕਨ ਕੰਸਟੀਚਿਊਸ਼ਨ ਦਾ ਹੈ । ਇਸ ਤੋਂ ਵੱਡਾ ਫੈਡਰਲ ਨਹੀਂ ਹੋ ਸਕਦਾ । ਹਿੰਦੁਸਤਾਨ ਵਿਚ ਚਾਹੇ ਪੰਜਾਬ ਵਿਚ ਚਲੇ ਜਾਓ, ਚਾਹੇ ਬੰਬਈ ਵਿਚ ਚਲੇ ਜਾਓ, ਇਥੇ ਸਾਡੇ ਫੈਡਰਲ ਸਟਰੱਕਚਰ ਹੈ । ਇਹ ਅਸੀਂ ਅਮਰੀਕਾ ਤੋਂ ਲਿਆ ਹੈ । ਡਿਪਟੀ ਸਪੀਕਰ ਸਾਹਿਬ, ਆਰਟੀਕਲ 301 ਤੋਂ 307 ਤੱਕ ਉਨ੍ਹਾਂ ਵਿਚ ਫਰੀਡਮ ਆਫ ਟਰੇਡ ਦੀ ਗਰੰਟੀ ਕੀਤੀ ਗਈ ਹੈ । ਕੋਈ ਸਟੇਟ ਟਰੇਡ ਤੇ ਰੈਸਟ੍ਰਿਕਸ਼ਨ ਨਹੀਂ ਲਗਾ ਸਕਦੀ । (ਵਿਘਨ) ਪੰਜਾਬ ਇਕ ਐਗਰੀਕਲਚਰਲ ਸਟੇਟ ਹੈ । ਪੰਜਾਬ ਅੰਦਰ ਕੁਝ ਸੰਦਲ ਦੇ ਦਰਖਤ ਹਨ । ਪੰਜਾਬ ਵਿਚ ਸਪੋਰਟਸ ਇੰਡਸਟਰੀ ਵਾਸਤੇ ਬੈਂਤ ਕੇਰਲਾ ਤੋਂ ਆਉਂਦਾ ਹੈ । ਰਬੜ ਕੇਰਲਾ ਤੋਂ ਆਉਂਦੀ ਹੈ ਅਤੇ ਵੂਲ ਕਸ਼ਮੀਰ ਤੋਂ ਆਉਂਦੀ ਹੈ । ਇਸੇ ਤਰ੍ਹਾਂ ਆਇਰਨ ਇੰਡਸਟਰੀ

ਵਾਸਤੇ ਲੋਹਾ ਹੋਰ ਸਟੇਟ ਤੋਂ ਆਉਂਦਾ ਹੈ । ਥਰਮਲ ਪਲਾਂਟ ਵਾਸਤੇ ਕੋਲਾ ਹੋਰ ਸਟੇਟ ਤੋਂ ਆਉਂਦਾ ਹੈ । ਹਿੰਦੁਸਤਾਨ ਦਾ ਸਟਰੱਕਚਰ ਐਸਾ ਹੈ ਕਿ ਅਸੀਂ ਇਕ ਦੂਜੀ ਸਟੇਟ ਤੇ ਡਿਪੈਂਡ ਕਰਦੇ ਹਾਂ । ਸਾਡੇ ਫਰੇਮਰ ਆਫ ਕੰਸਟੀਚਿਊਸ਼ਨ ਜਿਹੜੇ ਸਨ, ਖਾਸ ਕਰਕੇ ਡਾਕਟਰ ਅੰਬੇਦਕਰ ਨੇ ਬ੍ਰਿਟਿਸ਼ ਆਦਿ ਤੋਂ ਸੇਲੀਐਂਟ ਫੀਚਰਜ਼ ਲੈ ਕੇ ਕੰਸਟੀਚਿਊਸ਼ਨ ਬਣਾਇਆ । ਉਨ੍ਹਾਂ ਵਿਚੋਂ ਸਾਰੀਆਂ ਚੰਗੀਆਂ ਗੱਲਾਂ ਨੂੰ ਪੂਲ ਕਰਕੇ ਇਕ ਬੈਸਟ ਕੰਸਟੀ-ਚਿਊਸ਼ਨ ਬਣਾਇਆ । ਸੈਂਟਰਲ ਗੌਰਮਿੰਟ ਕੋਲ ਜ਼ਿਆਦਾ ਪਾਵਰਜ਼ ਰੱਖੀਆਂ ਗਈਆਂ ਹਨ । ਅਮਰੀਕਾ ਦਾ ਵੀ ਫੈਡਰਲ ਸਟਰੱਕਚਰ ਹੋਣ ਕਰਕੇ ਉਥੇ ਵੀ ਇਸੇ ਤਰ੍ਹਾਂ ਹੈ । ਐਸਾ ਸਿਸਟਮ ਬਣ ਗਿਆ ਹੈ ਕਿ ਇਨਸਾਨ ਨੇ ਟਾਈਮ ਤੇ, ਵਕਤ ਤੇ ਫਤਹਿ ਪਾ ਲਈ ਹੈ ।

ਹੁਣ ਮੈਂ ਫਾਈਨੈਂਸ਼ਲ ਅਟਾਨੋਮੀ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਮੈਂ ਸਾਰੇ ਸੈਕਸ਼ਨ ਪੜ੍ਹੇ ਹਨ । ਕਾਰਪੋਰੇਸ਼ਨਜ਼ ਬਾਰੇ ਪੜ੍ਹਿਆ ਹੈ ਕਿ ਕਿੰਨੇ ਟੈਕਸ ਹੋਣੇ ਚਾਹੀਦੇ ਹਨ । ਫੈਕਟਰੀਆਂ ਵਿਚ ਗ਼ਰੀਬ ਲੇਬਰ ਕੰਮ ਕਰਦੀ ਹੈ । ਫੈਕਟਰੀਆਂ ਉਥੇ ਖੋਲ੍ਹੀਆਂ ਹਨ ਜਿਥੇ ਲੇਬਰ ਹੈ ਲੇਕਿਨ ਉਨ੍ਹਾਂ ਦੇ ਜੋ ਦਫਤਰ ਹਨ ਉਹ ਮੈਟਰੋਪੋਲੀਟਨ ਸਿਟੀਜ਼ ਵਿਚ ਹੁੰਦੇ ਹਨ । ਅੱਜ ਅਸੀਂ ਮਾਣ ਨਾਲ ਕਹਿੰਦੇ ਹਾਂ ਕਿ ਕੰਡੀ ਏਰੀਆ ਵਿਚ ਪਾਣੀ ਦੇਣ ਲਈ 41 ਕਰੋੜ ਰੁਪਿਆ ਰੱਖਿਆ ਹੈ । ਇਸ ਬਾਰਡਰ ਦੇ ਏਰੀਆ ਵਾਸਤੇ, ਕੰਡੀ ਦੇ ਏਰੀਆ ਵਾਸਤੇ ਨੈਸ਼ਨਲ ਇੰਟਰੈਸਟ ਹੈ ਕਿ ਇਸ ਏਰੀਆ ਨੂੰ ਉਪਰ ਚੁੱਕਣਾ ਹੈ । ਸਾਡੇ ਫਾਈਨੈਂਸ਼ਲ ਇੰਬੈਲੇਸਿਜ਼ ਹਨ । ਜਿਸ ਤਰ੍ਹਾਂ ਆਸਾਮ ਹੈ, ਨਾਗਾਲੈਂਡ ਹੈ, ਮਨੀਪੁਰ ਹੈ ਅਤੇ ਹਿਮਾਚਲ ਪ੍ਰਦੇਸ਼ ਹੈ, ਇਹ ਸਟੇਟਾਂ ਇਕਨਾਮਿਕਲੀ ਵਾਇਬਲ ਨਹੀਂ ਹਨ । ਉਨ੍ਹਾਂ ਨੂੰ ਇਕਨਾਮਿਕਲੀ ਵਾਇਬਲ ਕਰਨਾ ਚਾਹੀਦਾ ਹੈ । ਸਾਡੀ ਅਪਰੋਚ ਇਹੋ ਜਿਹੀ ਹੋਣੀ ਚਾਹੀਦੀ ਹੈ । ਸਾਡੇ ਪਿੰਡ ਸ਼ਹਿਰਾਂ ਦੇ ਮੁਕਾਬਲੇ ਬਹੁਤ ਪਛੜੇ ਹੋਏ ਹਨ ਇਸੇ ਕਰਕੇ ਅਸੀਂ ਪਿੰਡਾਂ ਵੱਲ ਜ਼ਿਆਦਾ ਧਿਆਨ ਦਿੰਦੇ ਹਾਂ ਅਤੇ ਸ਼ਹਿਰਾਂ ਦੇ ਫਾਈਨੈਂਸਿਜ਼ ਪਿੰਡਾਂ ਵਿਚ ਲਗਾ ਰਹੇ ਹਾਂ । ਸਾਡੀ ਹੁਮੈਨੀਟੇਰੀਅਨ ਅਪਰੋਚ ਹੋਣੀ ਚਾਹੀਦੀ ਹੈ ।

ਕੰਸਟੀਚਿਊਸ਼ਨ ਵਿਚ ਜਿਹੜੀਆਂ ਚੇਂਜਿਜ਼ ਕੀਤੀਆਂ ਗਈਆਂ ਉਨ੍ਹਾਂ ਨੂੰ ਮਿਸਇੰਟਰ-ਪਰੇਟ ਕੀਤਾ ਗਿਆ । ਇਸ ਉਤੇ ਖਦਸ਼ਾ ਹੋਇਆ । ਇਸ ਤਰ੍ਹਾਂ ਹੁੰਦਾ ਰਿਹਾ ਕਿ ਸੈਂਟਰ ਵਿਚ ਜਿਸ ਪਾਰਟੀ ਦੀ ਹਕੂਮਤ ਹੁੰਦੀ ਸੀ ਉਨ੍ਹਾਂ ਦੀ ਪਾਰਟੀ ਸੈਂਟਰ ਤੇ ਜ਼ੋਰ ਪਾ ਕੇ ਉਸ ਸੂਬੇ ਦੀ ਸਰਕਾਰ ਤੁੜਵਾ ਦਿੰਦੀ ਸੀ । (ਵਿਘਨ) ਜਿਸ ਤਰ੍ਹਾਂ ਡੀ.ਐਮ.ਕੇ. ਦੀ ਹਕੂਮਤ ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਤੋੜੀ ਸੀ । ਜਨਸੰਘ ਅਤੇ ਅਕਾਲੀ ਗੌਰਮਿੰਟ ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਤੋੜੀ ਸੀ । ਰਾਓ ਬਰਿੰਦਰਾ ਸਿੰਘ ਦੀ ਗੌਰਮਿੰਟ ਇਨ੍ਹਾਂ ਨੇ ਤੋੜੀ ਸੀ ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਆਰਟੀਕਲ 356 ਇਸਤੇਮਾਲ ਕੀਤੀ ਸੀ । ਜਿਹੜੀ ਕਿ ਬੜੀ ਖਤਰਨਾਕ ਹੈ । ਇਨ੍ਹਾਂ ਨੇ ਆਰਟੀਕਲ 249 ਇਸਤੇਮਾਲ ਨਹੀਂ ਕੀਤੀ । ਆਰਟੀਕਲ 356 ਇਸਤੇਮਾਲ ਕੀਤੀ ਗਈ । ਰਾਜ ਸਭਾ ਵਿਚ ਇਨ੍ਹਾਂ ਦੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਮੈਜਾਰਿਟੀ ਹੈ । ਸਟੇਟ ਲਿਸਟ ਜਿਹੜੀ ਹੈ ਰੈਜ਼ਿਡਿਊਰੀ ਪਾਵਰਜ਼ ਦੇ ਹੇਠ ਇਨ੍ਹਾਂ ਨੇ ਟਰਾਂਸਫਰ ਕਰ ਲਈ । (ਵਿਘਨ) ਅਮਰੀਕਨ ਕੰਸਟੀਚਿਊਸ਼ਨ ਵਿਚ ਜਿਹੜੀਆਂ ਪਾਵਰਜ਼ ਸਟੇਟਸ ਨੂੰ ਦਿੱਤੀਆਂ ਗਈਆਂ ਹਨ ਉਹ ਸਾਡੇ ਸੈਂਟਰ ਕੋਲ ਹਨ । ਆਰਟੀਕਲ 365 ਬੜੀ ਡੇਂਜਰਸ ਹੈ । ਸੈਂਟਰ ਦਾ ਇਕ ਡਿਪਟੀ ਸੈਕਟਰੀ ਤਾਂ ਕੀ ਇਕ ਕਲਰਕ ਇਸ ਆਰਟੀਕਲ ਦੇ ਥੱਲੇ ਨੋਟ ਲਿਖ ਕੇ ਭੇਜ ਦੇਵੇ

[ਸ੍ਰੀ ਮਨਮੋਹਨ ਕਾਲੀਆ]
ਤਾਂ ਉਹ ਨੋਟ ਪਰੋਸੈਸ ਹੁੰਦਾ ਹੋਇਆ ਇਥੋਂ ਤੱਕ ਪਹੁੰਚ ਜਾਂਦਾ ਹੈ ਕਿ ਸਟੇਟ ਦੀ ਗੌਰਮਿੰਟ ਟੁੱਟ ਜਾਂਦੀ ਹੈ ਅਤੇ ਕਿਹਾ ਜਾਂਦਾ ਹੈ ਕਿ ਸਟੇਟ ਦੀ ਗੌਰਮਿੰਟ ਕੰਸਟੀਚਿਊਸ਼ਨ ਦੇ ਮੁਤਾਬਿਕ ਠੀਕ ਵਰਕ ਨਹੀਂ ਕਰ ਸਕਦੀ। ਇਸ ਤਰ੍ਹਾਂ ਗੌਰਮਿੰਟ ਆਫ ਇੰਡੀਆ ਸਟੇਟ ਦੀ ਗੌਰਮਿੰਟ ਨੂੰ ਤੋੜ ਸਕਦੀ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਅਸੀਂ ਐਮਰਜੈਂਸੀ ਵਿਚ ਅਕਾਲੀਆਂ ਭਾਈਆਂ ਨਾਲ ਰਹੇ ਹਾਂ। ਅਸੀਂ ਇਸ ਗੱਲ ਨਾਲ ਪੂਰੀ ਤਰ੍ਹਾਂ ਸ਼ਾਮਿਲ ਹਾਂ ਕਿ ਪੰਜਾਬ ਦੀ ਤਰੱਕੀ ਹੋਣੀ ਚਾਹੀਦੀ ਹੈ। ਅਸੀਂ ਇਨ੍ਹਾਂ ਨਾਲ ਹਾਂ। ਪਰ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਮਾਈਨਾਰੇਟੀਜ਼ ਨੂੰ ਕਾਨਫੀਡੈਂਸ ਵਿਚ ਲੈਣ ਦੀ ਲੋੜ ਹੈ। ਅਸੀਂ ਮਾਈਨਾਰੇਟੀਜ਼ ਨੂੰ ਕਾਨਫੀਡੈਂਸ ਵਿਚ ਲੈ ਕੇ ਰੀਪਰੇਜ਼ਲ ਚਾਹੁੰਦੇ ਹਾਂ।

ਹੁਣ ਮੈਂ ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ। ਇਸ ਵਿਚ ਦੋ ਇਸ਼ੂ ਇਨਵਾਲਵਡ ਹਨ। ਨਿਹੰਗ ਸਿੰਘਾਂ ਦੀ ਗੱਲ ਹੈ। ਸੱਭ ਤੋਂ ਪਹਿਲਾਂ ਸੋਢਲ ਮੰਦਰ ਦਾ ਮਾਮਲਾ ਆਇਆ। ਡਿਪਟੀ ਸਪੀਕਰ ਸਾਹਿਬ, ਜਲੰਧਰ ਵਿਚ ਚੱਢਾ ਬਰਾਦਰੀ ਹੈ। ਉਨ੍ਹਾਂ ਦੇ ਬਜ਼ਰਗ ਖੱਤਰੀ ਸਨ। ਉਹ ਉਥੇ ਦੇ ਪੁਰਾਣੇ ਵਸਨੀਕ ਸਨ। ਉਥੇ ਇਕ ਮਾਂ ਨੇ ਬੱਚੇ ਨੂੰ ਕਿਹਾ ਕਿ ਤੂੰ ਮਰ ਜਾ। ਇਹ ਟਾਈਮ ਇਮਮੋਰੀਅਲ ਦੀ ਗੱਲ ਹੈ। ਉਹ ਬੱਚਾ ਤਲਾਬ ਵਿਚ ਡੁੱਬ ਕੇ ਮਰ ਗਿਆ। ਬਾਅਦ ਵਿਚ ਉਸ ਦੀ ਲਾਸ਼ ਨਾ ਮਿਲੀ। ਉਸ ਦੀ ਯਾਦ ਵਿਚ ਉਨ੍ਹਾਂ ਨੇ ਉਥੇ ਮੰਦਰ ਬਣਾ ਦਿਤਾ। ਉਥੇ ਬੜੀ ਵੱਡੀ ਟਰੈਜਡੀ ਹੋਈ, ਉਸ ਦਾ ਤੁਹਾਨੂੰ ਸਾਰਿਆਂ ਨੂੰ ਪਤਾ ਹੈ। ਉਥੇ ਨਿਹੰਗਾ ਨੇ ਕਬਜ਼ਾ ਕੀਤਾ। ਡਿਪਟੀ ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ 3 ਚਿੱਠੀਆਂ ਲਿਖੀਆਂ। ਮੈਂ ਉਥੇ ਖੁਦ ਨਹੀਂ ਗਿਆ। (ਵਿਘਨ) ਡਿਪਟੀ ਸਪੀਕਰ ਸਾਹਿਬ, ਕਿਸ ਤਰ੍ਹਾਂ ਗੁਰਦੁਆਰੇ ਵਿਚ ਐਨਕਾਊਂਟਰ ਹੋਇਆ। ਕੁਝ ਪੁਲਿਸ ਦੇ ਆਦਮੀ ਮਾਰੇ ਗਏ ਅਤੇ ਕੁਝ ਨਿਹੰਗ ਮਾਰੇ ਗਏ। ਰਿਲੀਜਸ ਅਪਰੋਚ ਠੀਕ ਨਹੀਂ ਹੈ। (ਵਿਘਨ) ਕਰਨਾਲ ਵਿਚ ਕੀ ਹੋਇਆ। ਉਥੇ ਨਿਹੰਗਾਂ ਨੇ 10 ਫੁੱਟ ਲੰਬੀ ਜਗ੍ਹਾ ਬਣਾ ਲਈ ਅਤੇ ਉਥੇ ਮੰਦਰ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ। ਇਸ ਕਿਸਮ ਦੀ ਅਪਰੋਚ ਠੀਕ ਨਹੀਂ ਹੈ। ਅਕਾਲੀ ਭਰਾ ਜਿਨ੍ਹਾਂ ਨੂੰ ਪਰਮਾਤਮਾ ਤੇ ਵਿਸ਼ਵਾਸ ਹੈ ਇਨ੍ਹਾਂ ਨੂੰ ਲੋਕਾਂ ਦੇ ਜਜ਼ਬਾਤ ਦਾ ਮਾਣ ਕਰਨਾ ਚਾਹੀਦਾ ਹੈ, ਉਨ੍ਹਾਂ ਦੇ ਜਜ਼ਬਾਤ ਨਾਲ ਨਹੀਂ ਖੇਡਣਾ ਚਾਹੀਦਾ। (ਵਿਘਨ) ਸੋਢਲ ਮੰਦਰ ਉਦਾਸੀਆਂ ਦਾ ਸੀ। ਉਦਾਸੀ ਹੋਣ ਦੇ ਨਾਤੇ ਜਲੰਧਰ ਵਿਚ ਉਦਾਸੀਆਂ ਦਾ ਬੜਾ ਵੱਡਾ ਸੈਕਟ ਹੈ ਇਹ ਸਾਰਾ ਉਸ ਦੇ ਹਵਾਲੇ ਕਰ ਦਿੱਤਾ ਜਾਵੇ। ਮੈਂ ਪਹਿਲੀ ਵਾਰੀ ਜਦੋਂ ਆਇਆ ਉਦੋਂ ਵੀ ਬਾਦਲ ਸਾਹਿਬ ਨੂੰ ਕਿਹਾ ਕਿ ਇਹ ਚੀਜ਼ ਜਿਹੜੀ ਹੈ ਇਹ ਆਹਿਸਤਾ ਆਹਿਸਤਾ ਅੱਜ ਜਿਹੜੀਆਂ ਤਾਰਾਂ ਹਨ ਇਹ ਲੋਹੇ ਦੀਆਂ ਜੰਜੀਰਾਂ ਬਣ ਜਾਣਗੀਆਂ, ਇਸ ਨੂੰ ਹੁਣ ਤੋਂ ਹੀ ਤੋੜਨਾ ਚਾਹੀਦਾ ਹੈ।

**ਸ਼੍ਰੀ ਡਿਪਟੀ ਸਪੀਕਰ** : ਕਾਲੀਆ ਸਾਹਿਬ, ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਸ਼੍ਰੀ ਮਨਮੋਹਨ ਕਾਲੀਆ** : ਆਖ਼ਿਰ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇੰਡਸਟਰੀ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਅੱਜ ਇੰਡਸਟਰੀਜ਼ ਦੇ ਵਿਚ ਪੂਰੇ

ਇੰਸੈਂਟਿਵਜ਼ ਦੇਣ ਦੇ ਬਾਰੇ ਕਿਹਾ ਗਿਆ ਹੈ ਔਰ ਇੰਸੈਂਟਿਵਜ਼ ਦਿੱਤੇ ਗਏ ਹਨ ਇਸ ਦੇ ਵਿਚ ਕੋਈ ਭੁਲੇਖੇ ਵਾਲੀ ਗੱਲ ਨਹੀਂ। ਜੋ ਅਸੀਂ ਮੰਗਿਆ ਹੈ ਉਸ ਦੇ ਨਾਲੋਂ ਦੁਗਣਾ ਦਿੱਤਾ ਗਿਆ ਹੈ ਲੇਕਿਨ ਇਸ ਵੇਲੇ ਕੋਈ ਚੀਜ਼ ਨਹੀਂ ਮਿਲ ਰਹੀ, ਕੋਲਾ ਨਹੀਂ ਮਿਲ ਰਿਹਾ ਹੋਰ ਚੀਜ਼ਾਂ ਨਹੀਂ ਮਿਲ ਰਹੀਆਂ। ਕੋਲੇ ਦੀ ਇਕ ਵੀ ਵੈਗਨ ਜਨਵਰੀ ਤੋਂ ਲੈ ਕੇ ਹੁਣ ਤਕ ਨਹੀਂ ਆਈ, ਲੋਹੇ ਦੀ ਵੀ ਇਹੀ ਹਾਲਤ ਹੈ। ਸਾਡੇ ਹਿੰਦੁਸਤਾਨ ਦੀ ਸਮਾਲ ਸਕੇਲ ਇੰਡਸਟਰੀਜ਼ ਵਾਸਤੇ ਇਹ ਇੰਡਸਟਰੀਜ਼ ਹੀ ਮੇਨ ਬੇਸਿਜ ਹੈ ਔਰ ਪੰਜਾਬ ਦੇ ਵਿਚ ਪੰਜਾਬੀਆਂ ਨੇ ਆਪਣੀ ਮਿਹਨਤ ਨਾਲ, ਆਪਣੀ ਹਿੰਮਤ ਨਾਲ ਇੰਡਸਟਰੀ ਨੂੰ ਵਧਾਇਆ ਹੈ, ਇੰਡਸਟਰੀ ਵਿਚ ਤਰੱਕੀ ਕੀਤੀ ਹੈ। ਪਰ ਅੱਜ ਉਹ ਰਾਅ-ਮੈਟੀਰੀਅਲ ਦੇ ਲਈ ਤੜਪ ਰਿਹਾ ਹੈ। ਬਿਜਲੀ ਦਾ ਵੀ ਸੰਕਟ ਆਉਣ ਵਾਲਾ ਹੈ। ਥਰਮਲ ਪਲਾਂਟ ਨੂੰ ਕੋਲਾ ਨਾ ਮਿਲਣ ਕਰਕੇ ਇਸ ਵੇਲੇ ਉਸ ਦੇ ਤਿੰਨ ਜੈਨਰੇਟਰ ਬੰਦ ਪਏ ਹਨ। ਕਟਾਈ ਦਾ ਮੌਸਮ ਹੈ ਔਰ ਜੇ ਇਹੀ ਹਾਲਤ ਰਹੇ ਤਾਂ ਕੋਈ ਵਕਤ ਆ ਜਾਵੇਗਾ ਜਿਹੜਾ ਸਾਰਾ ਕੰਮ ਹੈ ਉਹ ਸਟੈਂਡ ਸਟਿਲ ਹੋ ਜਾਵੇਗਾ। (ਵਿਘਨ) ਡਿਵੈਲਪਮੈਂਟ ਦਾ ਕੰਮ ਵੀ ਰੁਕ ਜਾਵੇਗਾ।

ਮੈਂ ਜਲੰਧਰ ਵਿਚ ਮਿਊਂਸਪਲ ਕਾਰਪੋਰੇਸ਼ਨ ਦੇ ਚੇਅਰਮੈਨ ਨੂੰ ਪੁੱਛਿਆ ਕਿ ਸੜਕਾਂ ਦੀ ਕੀ ਪੋਜ਼ੀਸ਼ਨ ਹੈ। ਮੇਰੇ ਮਕਾਨ ਦੇ ਨੇੜੇ ਦੀ ਇਕ ਸੜਕ ਜਾਂਦੀ ਹੈ ਉਹ ਵੀ ਕੰਪਲੀਟ ਨਹੀਂ ਹੋ ਸਕੀ। ਮੈਂ ਪੁੱਛਿਆ ਕਿ ਭਾਈ ਕੀ ਗੱਲ ਹੈ ਇਹ ਸੜਕ ਕਿਉਂ ਨਹੀਂ ਬਣ ਰਹੀ ਤਾਂ ਉਹ ਕਹਿਣ ਲਗਿਆ, ਕਿ ਹਮੇਂ ਕੋਲਾ ਨਹੀਂ ਮਿਲਤਾ। ਹਮ ਕਿਆ ਕਰ ਸਕਤੇ ਹੈਂ। ਪਾਂਚ ਲਾਖ ਕਾ ਚੈਕ ਭੇਜਾ ਹੂਆ ਹੈ। ਹਮੇਂ ਜਵਾਬ ਮਿਲਤਾ ਹੈ ਕਿ ਕੋਲਾ ਨਹੀਂ ਹੈ। ਇੱਟਾਂ ਦੀ ਵੀ ਇਹੀ ਪੋਜ਼ੀਸ਼ਨ ਹੈ। ਠੀਕ ਹੈ, ਡਿਪਟੀ ਸਪੀਕਰ ਸਾਹਿਬ, ਵਜ਼ੀਰਾਂ ਨੂੰ ਕੋਈ ਤਕਲੀਫ ਨਹੀਂ ਹੈ। ਜਿਸ ਤਰ੍ਹਾਂ ਸਰਦਾਰ ਸਰੂਪ ਸਿੰਘ ਨੇ ਕਿਹਾ ਹੈ ਕਿ ਸਰਦਾਰ ਹਰਭਜਨ ਸਿੰਘ ਨੇ 10 ਲੱਖ ਦਾ ਪਰਮਿਟ ਲੈ ਲਿਆ ਹੈ। (ਵਿਘਨ) ਇਨ੍ਹਾਂ ਦਾ ਫੋਕਲ ਪੁਆਇੰਟ ਬਣ ਗਿਆ ਪਰ ਬਾਕੀਆਂ ਦਾ ਤਾਂ ਫੋਕਾ ਪੁਆਇੰਟ ਹੀ ਬਣ ਜਾਵੇਗਾ। ਲੋਕਾਂ ਨੂੰ ਸੀਮਿੰਟ ਨਹੀਂ ਮਿਲਦਾ, ਕੋਲਾ ਨਹੀਂ ਮਿਲਦਾ, ਇਟਾਂ ਨਹੀਂ ਮਿਲਦੀਆਂ। ਇਸ ਲਈ ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਰਿਕੁਐਸਟ ਕਰਾਂਗਾ ਕਿ ਉਹ ਇਨ੍ਹਾਂ ਚੀਜ਼ਾਂ ਵਲ ਆਪਣਾ ਪੂਰਾ ਧਿਆਨ ਦੇਵੇ ਤਾਂਕਿ ਲੋਕਾਂ ਨੂੰ ਇਹ ਚੀਜ਼ਾਂ ਮਿਲ ਸਕਣ। (ਵਿਘਨ) (ਘੰਟੀ)

ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਹੈ। ਮੇਰੀ ਕਾਲ ਅਟੈਨਸ਼ਨ ਮੋਸ਼ਨ ਦੇ ਜਵਾਬ ਵਿਚ ਕਹਿ ਦਿਤਾ ਕਿ ਸਿਕਿਓਰਿਟੀ ਵਧਾ ਦਿੱਤੀ ਹੈ। ਅੱਜ ਤੁਸੀਂ ਦੱਸੋ ਕਿ ਕਿਹੜਾ ਬੰਦਾ ਬਿਜਲੀ ਦੇ ਬਗ਼ੈਰ ਚਲ ਸਕਦਾ ਹੈ। ਇਹ ਠੀਕ ਹੈ ਕਿ ਸਿਕਿਓਰਿਟੀ ਵਧਾ ਦਿੱਤੀ ਹੈ, ਪਰ ਬਿਜਲੀ ਦੀ ਹਾਲਤ ਉਹੀ ਹੈ। 20 ਰੁਪਏ ਤੋਂ ਸਿਕਿਉਰਿਟੀ 2 ਹਜ਼ਾਰ ਰੁਪਏ ਕਰ ਦਿੱਤੀ ਹੈ। ਇਹ ਜਿਹੜੀ ਸਿਕਿਉਰਿਟੀ ਵਧਾਈ ਹੈ ਇਹ ਇਸ ਲਈ ਵਧਾਈ ਹੈ ਕਿ ਬਿਜਲੀ ਬੋਰਡ ਕੋਲ ਪੈਸਾ ਨਹੀਂ ਹੈ, ਬਿਜਲੀ ਬੋਰਡ ਬੈਂਕਰੱਪਟ ਹੈ। ਉਨ੍ਹਾਂ ਦਾ ਆਪਣਾ ਰੈਵੇਨਿਊ ਵਧਾਉਣ ਲਈ ਸਿਕਿਉਰਿਟੀ ਵਧਾਉਣ ਦਾ ਇਕ ਬਹਾਨਾ ਹੈ। ਕੱਲ ਨੂੰ ਅਗਰ ਮੋੜਨ ਦੀ ਲੋੜ ਪਈ ਤਾਂ ਉਹ ਮੋੜ ਨਹੀਂ ਸਕਦੇ। (ਵਿਘਨ)

ਆਖਿਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਹਿ ਕੇ ਬੈਠ ਜਾਵਾਂਗਾ ਕਿ ਸ਼ਹਿਰਾਂ ਅਤੇ ਪਿੰਡਾਂ ਵਿਚ ਇਕ ਕੰਟਰੋਵਰਸੀ ਸ਼ੁਰੂ ਕਰ ਦਿੱਤੀ ਹੈ। ਮੇਰੀ ਅਰਜ਼ ਹੈ ਕਿ

[ਸ੍ਰੀ ਮਨਮੋਹਨ ਕਾਲੀਆ]

ਤੁਸੀਂ ਸ਼ਹਿਰਾਂ ਵਿਚ ਸਾਡਾ ਰੈਵਨਿਊ ਕੁਲੈਕਸ਼ਨ ਦੇਖ ਲਓ ਅਤੇ ਉਸ ਦੇ ਮੁਕਾਬਲੇ ਵਿਚ ਦੇਖ ਲਓ ਕਿ ਸਾਡੇ ਰੈਵਨਿਯੂ ਵਿਚੋਂ ਕਿੰਨਾ ਪੈਸਾ ਸ਼ਹਿਰਾਂ ਵਾਸਤੇ ਖ਼ਰਚ ਕੀਤਾ ਜਾਂਦਾ ਹੈ। ਸ਼ਹਿਰਾਂ ਦੇ ਆਪਣੇ ਸੋਰਸਿਜ਼ ਹਨ। ਉਹ ਆਪਣੇ ਸੋਰਸਿਜ਼ ਜਨਰੇਟ ਕਰਦੇ ਹਨ। ਇਨ੍ਹਾਂ ਨੂੰ ਸ਼ਹਿਰਾਂ ਦੇ ਪ੍ਰਤੀ ਲਾਇਲ ਹੋਣਾ ਚਾਹੀਦਾ ਹੈ। ਇਹ ਪਿੰਡਾਂ ਦੀਆਂ ਗੱਲਾਂ ਕਰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਰਹਿਣ ਵਾਲਿਆਂ ਨੇ ਕੋਠੀਆਂ ਤਾਂ ਆਪਣੀਆਂ ਸ਼ਹਿਰਾਂ ਦੇ ਵਿਚ ਬਣਾਈਆਂ ਹੋਈਆਂ ਹਨ। ਇਹ ਗੱਲਾਂ ਇਸ ਤਰ੍ਹਾਂ ਦੀਆਂ ਕਰਦੇ ਹਨ। ਇਹ ਆਪਣੀ ਛਾਤੀ ਤੇ ਹੱਥ ਰਖ ਕੇ ਕਹਿ ਦੇਣ ਕਿ ਅਸੀ ਸ਼ਹਿਰ ਛੱਡੇ ਅਤੇ ਪਿੰਡਾਂ ਵਿਚ ਰਹਾਂਗੇ। ਮੈਂ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ। ਹੁਣ ਸਰਦਾਰ ਬਲਵੰਤ ਸਿੰਘ ਜੀ ਹੱਸਦੇ ਹਨ। ਸਰਦਾਰ ਬਲਵੰਤ ਸਿੰਘ ਜੀ ਵੀ ਹੋ ਸਕਦੇ ਹਨ। ਸਰਦਾਰ ਉਮਰਾਓ ਸਿੰਘ ਜੀ ਵੀ ਹੋ ਸਕਦੇ ਹਨ। ਚਾਹੇ ਸਰਦਾਰ ਉਮਰਾਓ ਸਿੰਘ ਲੈ ਲਓ, ਚਾਹੇ ਕੋਈ ਲੈ ਲਓ ਸੱਭ ਦਾ ਇਹੀ ਵਿਚਾਰ ਹੈ ਕਿ ਸ਼ਹਿਰਾਂ ਵਿਚ ਰਿਹਾ ਜਾਵੇ। ਜੇ ਪਿੰਡਾਂ ਦੇ ਸਕੇ ਬਣਦੇ ਹੋ ਤਾਂ ਸ਼ਹਿਰਾਂ ਦੇ ਵੀ ਸਕੇ ਬਣੋ। ਸ਼ਹਿਰ ਬਣੇ ਹਨ ਤਾਂ ਆਪਣੀਆਂ ਰਿਸੋਰਸਿਜ਼ ਨਾਲ ਬਣੇ ਹਨ, ਉਨ੍ਹਾਂ ਨੇ ਆਪਣੀ ਹੋਂਦ ਬਣਾਈ ਹੈ। ਮੈਂ ਤਾਂ ਸਗੋਂ ਕਹਾਂਗਾ ਕਿ ਸਰਦਾਰ ਬਲਵੰਤ ਸਿੰਘ ਤਾਂ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਇਸ ਪਾਸੇ ਆਪਣਾ ਧਿਆਨ ਦਿੱਤਾ ਹੈ, ਇਸ ਪਾਸੇ ਵਲ ਕੁਝ ਸੋਚਿਆ ਹੈ। ਇਕ ਇਨ੍ਹਾਂ ਨੇ ਜਲੰਧਰ ਮਿਊਂਸਪਲ ਕਾਰਪੋਰੇਸ਼ਨ ਨੂੰ ਪੈਸਾ ਦੇਣ ਦਾ ਵਾਇਦਾ ਕੀਤਾ ਹੈ ਮੇਰੀ ਪ੍ਰਾਰਥਨਾ ਹੈ ਕਿ ਉਸ ਨੂੰ ਪੂਰਾ ਕਰਨ ਵਾਸਤੇ ਜ਼ਰੂਰ ਇਥੇ ਐਲਾਨ ਕਰਨਗੇ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਤੁਹਾਡਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ।

**Shri Khushhal Behl**: Sir, I would like to know whether you will be able to spare some time for me. I want to speak today. I have already requested so many times.

**Mr. Deputy Speaker**. I will try my best.

**ਚੌਧਰੀ ਬਲ ਰਾਮ ਜਾਖੜ (ਅਬੋਹਰ)**: ਡਿਪਟੀ ਸਪੀਕਰ ਸਾਹਿਬ, ਹੋਰ ਨਹੀਂ ਤਾਂ ਜ਼ਰਾ ਮੇਰਾ ਮਾਇਕ ਹੀ ਉੱਚਾ ਕਰਵਾ ਦਿਓ। (ਹਾਸਾ) (ਵਿਘਨ)

**ਵਿੱਤ ਮੰਤਰੀ (ਬੈਠੇ ਬੈਠੇ)**..ਇਹ ਸਪੀਕਰ ਮੇਰੇ ਮੇਚ ਦੇ ਬਣੇ ਹਨ। (ਹਾਸਾ) ਡਿਪਟੀ ਸਪੀਕਰ ਸਾਹਿਬ, ਸਪੇਅਰ ਲਾਊਡ ਸਪੀਕਰ ਇਨ੍ਹਾਂ ਦੇ ਸਾਹਮਣੇ ਰਖਵਾ ਦਿਓ।

**ਸ੍ਰੀ ਡਿਪਟੀ ਸਪੀਕਰ**: ਠੀਕ ਹੈ, ਜੇ ਸਪੇਅਰ ਹੈ ਤਾਂ ਰੱਖ ਦਿੱਤਾ ਜਾਵੇ।

(ਇਸ ਸਮੇਂ ਸਪੇਅਰ ਮਾਈਕ ਲਿਆ ਕੇ ਚੌਧਰੀ ਬਲ ਰਾਮ ਜਾਖੜ ਦੇ ਸਾਹਮਣੇ ਰੱਖ ਦਿੱਤਾ ਗਿਆ)

---

**Expunged as ordered by the Chair.

चौधरी बलराम जाखड़ : डिप्टी स्पीकर साहिब, आपकी वसातत से मैं बोलना तो कल ही चाहता था, मेरा विचार तो था कि इस बहिस में मैं कल ही हिस्सा लूं, लेकिन जब मैंने कुछ अखबारों में पढ़ा तो मैंने सोचा कि इन अखबारों की खबरों का क्या नतीजा निकलता है उनको देख लूं । पंजाब में या हिन्दोस्तान में कोई पोलिटिकल मोरैलटी रह गई है या नहीं, कुछ ईमानदारी अपने प्रति और लोगों के प्रति है या नहीं, यह देख लूं लेकिन मुझे यह देख कर बहुत तकलीफ हुई कि उस चीज़ का कोई असर नहीं है । अब जिस हाऊस के सामने मैं बजट पर बोलने के लिये खड़ा हूँ, मुझे यह कहने में कोई संकोच नहीं कि इस सरकार को यहां रहने का कोई अधिकार नहीं । वजह यह है कि एक दो प्वांईटस की वज़ाहत करूंगा, हमारे चीफ मिनिस्टर साहिब ने हमारे ऐजूकेशन मिनिस्टर को किसी एक आदमी के ऐफ़ीडेविट पर डिसमिस कर दिया और यह भी ऐलान किया कि इन्क्वायरी करेंगे । ठीक है अगर किसी के खिलाफ कोई कुरप्शन के इलज़ामात हों तो उनकी इन्क्वायरी ज़रूर होनी चाहिए और उसे सज़ा ज़रूर मिलनी चाहिए, लेकिन, आठ महीने, छे महीने या जितना भी टाईम हुआ है इसमें कोई इन्क्वायरी नहीं हुई । एक इन्क्वायरी कमेटी इनकी अपनी ही पार्टी की बनाई हुई बिठाई गई । जिस आदमी के ऐफीडेविट पर एक मिनिस्टर को डिसमिस किया गया उसने फिर एक और ब्यान दे दिया ! फिर पहले ऐफीडैविट की तरदीद कर दी । मैं यह कहना चाहता हूँ कि सोचना चाहिए था चीफ मिनिस्टर साहिब को, क्योंकि he is C.M. कि उसने जिस आदमी को डिसमिस किया वह गल्त साबत हुआ तो he should have resigned या कोई कमेटी कायम करते या अपनी इन्क्वायरी करके लोगों को बताते कि क्या बात थी ? यह भी न हुआ । इस दौरान अकाली हाई कमांड ने एक इन्क्वायरी कमेटी बनाई जिसने अपनी रिपोर्ट दी और उस रिपोर्ट में उसने मिनिस्टर साहिब को ऐगज़ोनरेट कर दिया । उस एगज़ोनरेशन के बाद फिर कौन सी मौरल सैंक्टिटी है कि यह पार्टी उधर बैठी है । या तो चीफ़ मिनिस्टर साहिब उस पार्टी को छोड़ें या वे गवर्नमैंट छोड़ें । इनमें से कोई भी बात नहीं की । इसलिये कहा है कि जिस गवर्नमैंट के बजट पर मैं बहिस कर रहा हूँ यह मौरली ठीक नहीं लगता । सरदार सुखजिन्दर सिंह, ऐक्स एजूकेशन मिनिस्टर की और सी.एम साहिब की अगर आपस में नहीं बनती थी और अगर वह सी.एम. साहिब को खटकता था तो उनको अस्तीफा देने के लिये कह देना चाहिए था,, अगर सी. एम. साहिब महसूस करते थे कि he is not working in the Cabinet as a fully Co-operative Minister तो उनको वैसे कह देना चाहिए था कि वह चले जायें, यह नहीं कहना चाहिए था कि वह कुरप्ट हैं और अगर वह कुरप्ट हैं तो उसकी इन्क्वायरी करके सामने लानी चाहिए थी । पोलिटीकल मौरेलिटी का अगर कोई शरीफ आदमी होता तो वह यह कह देता......

No. Here is the High Command's Enquiry Committee Report. This man has been exonerated. I have no right to remain as a Chief Minister and this Government has no right to exist as such.

मैं इस लिये कहना चाहता हूँ, डिप्टी स्पीकर साहिब, कि यह मसला कुछ ऐसा ही है जिससे पंजाब के लोग समझते हैं कि यह लोग अपने लिये काम करते हैं । इन्होंने जो

[चौधरी बलराम जाखड़]

म्यारे-इख़लाक बनाया है वह अपने लिये और दूसरों के लिये और । मैं पूछना चाहता हूं कि इन पर कौन सा कानून लागू होता है, कौन सा मौरल कोड लागू होता है । यह पंजाब के लोगों के देनदार हैं । इन्होंने जो पोलिटीकल धांधली की है इसकी बात बजट में करनी चाहिए थी । मैं चाहता तो यह था कि कोई असली गवर्नमेंट बजट पेश करती तो मैं इस पर बोलता (विघ्न) मैं सरदार बलवंत सिंह जी को कहना चाहता हूँ कि हमनें उनमें जो हिम्मत डाली थी, हौसला भरा था, अच्छे भले इधर थे पता नहीं क्यों उधर चल गये ? आज लूलाह, लंगड़ा और डम्मी बजट पेश कर दिया । (विघ्न) मैं अर्ज़ करना चाहता हूँ कि यह ज़रूरी नहीं कि बजट में टैक्स लगाये जायें तो उसका नाम बजट है, बजट का मतलब तो यह है कि स्टेट की अकनामिक पालिसी क्या है, क्योंकि अकानोमी किसी स्टेट की सिहत का अकस है । यह देखना होता है कि अगर लोगों पर टैक्सों का भार ज्यादा है तो उस हालत में टैक्सों को कम करना अच्छे बजट का काम है । जिस तरीके से आज इनडाईरैक्ट टैक्स बढ़ते जा रहे हैं......(विघ्न)

**ਸ੍ਰੀ ਹੁਕਮ ਚੰਦ :** ** ** **

**ਸ੍ਰੀ ਡਿਪਟੀ ਸਪੀਕਰ:** ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸ੍ਰੀ ਹੁਕਮ ਚੰਦ :** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਕਾਮਰੇਡ ਬਲਦੇਵ ਸਿੰਘ ਲੁੰਬਾ** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

चौधरी बलराम जाखड़ : मैं दलीलें देकर बताऊंगा कि बजट कैसा होता है और यह बजट कैसा पेश हुआ है । (विघ्न) बजट इसलिये होता है कि लोगों पर अगर कोई टैक्सों आदि का भार हो तो उसे कम किया जाये । तरक्की के साधन उसमें बनाये जायें और उनके लिये कोई रास्ता निकाला जाये । यह जो इन्डायरैक्ट टैक्स हैं इनको रीग्रैसिव टैकसेशन कहा जाता है । इन्होंने इन्डायरैक्ट टैकसेशन के बारे में इस बजट में कुछ नहीं सोचा और जैसा ऊपर वाले बाबे ने दिया वैसा ही सारे का सारा रख दिया । मैं कहता हूँ कि पंजाब उन टैक्सों का भार सम्भाल नहीं सकता । यह तो हमारे जो फाईनांस मिनिस्टर साहिब हैं जो सैंट्रल बजट आया था उसको देखना था और हमदरदाना तौर पर पंजाब के लोगों पर जो टैक्स लगे थे उनमें से कमी करनी थी । मैं बताता हूँ कि recent survey conducted by Marketing and Economic Research के अनुसार क्योंकि उन्होंने आल इण्डिया के बड़े बड़े शहरों में जैसे दिल्ली, लखनऊ, बम्बई, कलकत्ता, रोहतक तथा सारे छोटे छोटे कसबों में कंडक्ट किया, एक फैमली जिसके पांच मैंबर हैं और जिस फ़ैमली का

**Expunged as ordered by the Chair.

500 रुपये या 800 रुपये खर्च होता था उसका बजट 25 प्रतिशत नैट इन्क्रीज़ हो गया है। उनका क्या होगा ? यह जो इन्डाईरैक्ट टैक्स माचिस पर या साबन पर लगा है, यह जो टैक्स है 5000 या 10,000 रुपये की ग्रामदनी वाले को तो इसका कोई फरक नहीं पड़ता, मगर जो 5/- रुपये कमा कर लाता है उस पर क्या ग्रसर पड़ता है इसके बारे में नहीं सोचा। मैं कहता हूँ कि इनको कुशन बनाना चाहिए जिससे गरीब ग्रादमी बच सके। हमारे ग्रैफ. ग्रैम, साहिब कहते थे कि वे बड़े ग्रादमियों पर टैक्स लगा कर गरीब ग्रादमियों को राहत देंगे, लेकिन वह राहत इस बजट में कहीं नज़र नहीं ग्राई, बजट के बारे में यह एक पुस्तक दी है उसके सफा 4 पर कन्जयूमर प्राईस इन्डैक्स दिया है मैं उसका ज़िक्र करता हूँ। यह इन्डैक्स 1972-73 से 1978-79 तक दिया है, इसमें लिखा है कि 1974–75 में एक प्वाईंट रेंज़ हुग्रा, 1975–76 में एक प्वाईंट डिक्लाईन हुग्रा उसके बाद फ़र्स्ट ईयर जब इन्होंने टेक-ग्रोवर किया तो यह 12 प्वाइंट रेंज़ हो गया। ग्रब ग्राप मेरे साथ एग्री करेंगे कि यह बेचारे जो गरीब ग्रादमी हैं उनका क्या होगा। यह ग्रांकड़े तो हमारी सरकार ने दिये हैं। ग्राम ग्रादमी पर बहुत ज्यादा बोझ पड़ा है। वह चीज़ भी स्पष्ट रूप से देनी चाहिए थी। हममें शक्ति होनी चाहिए ग्रौर रिग्रालिस्टिक तरीके से सही पिक्चर डीपक्ट करनी चाहिए। इस साल का मैं ग्रन्दाज़ा नहीं लगा सका कि इस साल कितनी प्राईस राईज़ हुई है। मैं यह कहता हूँ कि यह जितने हमारे वरकर्ज़ हैं, जितने मज़दूर हैं जिन्होंने मज़दूरी करनी है उनका ध्यान रख कर कुछ न कुछ बजट में ज़रूर रखना चाहिए था। उनको राहत देनी चाहिए थी। ग्रब ग्रागे चलिये। एफ. एम. साहिब स्टैटिस्टिक्स के साथ पले करते रहे हैं he is playing with the statistics यह जगलरी है। लेकिन वह भूल जाते हैं कि इक्नामिकस की जो ग्रोथ है वह सालिड फैक्टस पर बेस करती है। वैसे नहीं चल सकती। इसके लिये Central Statistical Organisation का एक वाईट पेपर इशु हुग्रा है उसमें ग्रोथ रेट जो है मैनफैकचरिंग 'इण्स्ट्रीज़ का 9 प्रतिशत है। 1976–77 में वह कम होकर 3 प्रतिशत नीचे ग्रा गया था। फिर जो रजिस्टर्ड मैनूफैकचरिंग इण्डस्ट्रीज़ हैं उनका 11.7 से 3.6 तक ग्रा गया। electricity cost, water supply it all fell from 13.7 to 3.7 ग्रौर इसके बाद बैंकिंग, इन्शयूरैंस की स्टीप फाल हुई। यह 19.2 से 11.5 ग्रा गई। ग्रब ग्राप ग्रन्दाज़ा लगायें कि यह सारी जो बजट की परपोज़लज़ हैं वे क्या हुई ग्रौर इसका ग्राम लोगों पर क्या ग्रसर होगा। यह नहीं बताया कि कैसे लोगों को बचाना है। इन्होंने गल्त ग्रंदाज़े लगाये हैं। मैं कहूँगा कि ग्रांकड़ो के साथ जगलरी न करें। ग्रांकड़े तो जो हैं वही हैं। इन्डस्ट्रीग्रल ग्रोथ के बारे में इन्होंने क्या किया है ? सरदार बलवंत सिंह ने इण्डस्टरी की बात की है। इनके स्टैटिसटिक्स खुद बताते हैं। यह एक रुपये में से एक पैसा खर्च करेंगे इन्डस्टरी पर।

"बहुत शोर सुनते थे पहलू में दिलका,
जो चीरा तो इक कतरा-ए-खून निकला।"

हुग्रा क्या ? कितनी हड़तालें हुईं कितनी लाक-ग्राऊटस हुईं ग्रौर इसका इण्डस्ट्रीग्रल ग्राऊटपुट पर क्या ग्रसर हुग्रा। 2,79,285 मैन-डेज़ लासट हुए। यह पंजाब की फिगर है। डिप्टी स्पीकर साहिब किसी ग्रादमी की सेहत देखनी हो तो उसके चेहरे को देखा जाता है। Face is the index of mind. कल जब

[चौधरी बलराम जाखड़]

सरदार बलवंत सिंह यहां आए थे तो मैंने चीफ मिनिस्टर साहिब से कहा था कि आज यह बहुत चमके हुए हैं। लेकिन जो इन्होंने प्लान दी है उसमें स्टैगनेंसी की बदबू आती है। 1972–73 में प्लान 86 करोड़ रुपये का था और जब हमने इनको हैंडओवर किया था तो यह 260 करोड़ रुपये का था। It was a growth of more than 300 percent परन्तु इन्होंने कौन सा तीर मारा। 260 करोड़ रुपये की प्लान को पहले साल घटा कर 210 करोड़ रुपये कर दिया। दूसरे साल छलांग मार कर यह प्लान को बढ़ा कर 237 करोड़ रुपये तक ले गये और अब इन्होंने इसको 260 करोड़ कर दिया है। यह अब तक इतना ही आगे बढ़े हैं। यह तो ऐसा हुआ। एक लड़का स्कूल जा रहा था। वह स्कूल देर से पहुंचा। मास्टर ने पूछा कि स्कूल देरी से क्यों आये हो तो वह कहने लगा कि रास्ते में कीचड़ था। एक कदम आगे बढ़ता था तो दो कदम पीछे जाता था। तब मास्टर ने पूछा कि स्कूल किस तरह पहुँचे हो। वह कहने लगा कि मैं घर की तरफ मुंह करके चला था इस लिये पहुंच गया हूँ। यही हालत इनकी है। सोसाईटी में डिवैल्पमैंट प्लैनिंग से होती है और प्लैनिंग पैसे से होती है। अगर हम इस प्लान को 80 करोड़ रुपये से बढ़ा कर 260 करोड़ रुपये की न करते तो यहां स्कूल, सड़कें, और हस्पताल कैसे बनते ? यह प्लान बनाई गई थी इस लिये यह काम हुए।

डिप्टी स्पीकर साहिब, अब मैं पर-कैपिटा ऐक्सपैंडीचर की बात करता हूँ इसमें इन्होंने क्या किया है। हरियाणा हमारे से बहुत पीछे था। वह आज हमारे बराबर आ गया है। हमारा पर-कैपिटा ऐक्सपैंडीचर कम होकर 151 रह गया है और हरियाणा का 140 तक पहुंच गया है। यह इन्होंने तरक्की की है। यह तरक्की करने का कौन सा तरीका है। हमारी पर-कैपिटा इन्वैस्टमैंट भी कम होती जा रही है और हम यह कहें कि हम तरक्की कर रहे हैं, यह कितनी मुतज़ाद बात है। पंजाब की इकानोमी को इन्होंने खराब किया है। शायद यह बेबस हैं या इनको समझ नहीं कि कैसे काम करना है। मैं आपके द्वारा फाईनांस मिनिस्टर साहिब से कहूंगा कि यह आपकी किताबें खुद बोलती हैं। अगर आपने प्लान में इन्वैस्टमैंट कम करनी है तो यहां फुल इम्पलाएमैंट कैसे होगी। बिना इन्डस्ट्री के और ज्यादा प्रोडक्शन के हम कैसे फुल इम्पलाएमैंट यहां पर कर सकते हैं। देसाई साहिब जब से प्रधान मंत्री बने हैं वह यही कहते आ रहे हैं कि हम 10 साल में फुल इम्पलाएमैंट कर देंगे। अनइम्पलाएमैंट खत्म कर देंगे। 84 साल के वह आज हैं। 10 साल के बाद वह कहां होंगे। अगर चिटेठी भी लिखेंगे तो किस पते पर लिखेंगे। अनइम्पलाएमैंट कैसे दूर होगी। 1976 में यहां 3,24,872 बेकार थे जो 1970' में बढ़ कर 3,91,156 हो गये हैं।

**ਸਾਥੀ ਰੂਪ ਲਾਲ:** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

चौधरी बलराम जाखड़ : डिप्टी स्पीकर साहिब, पता नहीं कौन सा पैसा इन्होंने इसके लिये रखा है। यहां तो रूरल बेसड इकानोमी है। अगर हम एक दो जगह कन्सैंट्रेशन कर दें तो कैसे अनइम्पलाएमैंट दूर होगी। सिरफ सलोगन रेज़िंग से बात नहीं बनती कि 10 साल में अनइम्पलाएमैंट दूर कर देंगे।

डिप्टी स्पीकर साहिब, इन्होंने इस तरफ कोई ध्यान ही नहीं दिया। हिन्दुस्तान के लोग और खास करके पंजाब के लोग बहुत बेहतरीन और मेहनती लोग हैं। जो विदेशों में काम करते हैं वह यहां पैसा भेजते हैं। जब हमने इनके हाथ राज सौंपा था उस वक्त 5000 करोड़ का फारेन ऐक्सचेंज था। इसका इन्होंने क्या किया है? 560 करोड़ रुपये की इनवैस्टमैंट डालर्ज़ में कर रखी है। इस पर $6\frac{1}{2}$ प्रतिशत इन्ट्रस्ट मिलता है जब कि स्टरलिंग पर 11 प्रतिशत इन्ट्रस्ट मिलता है। यह इन्होंने इसलिये किया है ताकि इनके आका खुश रहें। यह तो एक इम्पीचमेंट वाली बात बन जाती है। हमारे 260 करोड़ रुपये कसटोडियन आफ मैनेजमैंट की मार्फत अमरीका में पड़े हैं। हमारे नैशनेलाईज़ड बैंकों की 20 ब्रांचें अमरीका में हैं। मैं इनको बता दूं कि कसटोडियन आफ मैनेजमेंट क्या होता है? एक दिन के लिये पैसा लिया जाता है। साल तक रुपया बगैर सूद के पड़ा रहता है। This is definitely a case of impeachment of this Government 5000 करोड़ रुपये की फारेन ऐक्सचेंज में पंजाब का हिस्सा तकरीबन 560 करोड़ रुपये बनता है। यह पंजाबियों ने हिन्दुस्तान में भेजा है। इन्होंने अपने आंकड़ों में दिया है कि पंजाब में हर साल 200 करोड़ रुपये का फारेनऐक्सचेंज बाहर से आता है। इस तरीके से 1000 करोड़ रुपया हमारा इसमें हिस्सा बनता है। केरला वालों ने सेंटर से कहा है कि equal amount must be invested in that State यह भी सैंटर से कहें कि 1000 करोड़ में से सात आठ सौ करोड़ रुपया यहां लगाओ। इस तरीके से प्रोडक्शन बढ़ेगी और बेरुज़गारी भी दूर होगी। लेकिन इस तरफ कोई ध्यान नहीं दिया जाता। इनका काम तो यह है कि उल्टा डिसइन्सैंटिव दो। 1975-76 में 10 प्रतिशत देते थे, 1976-77 में 9 प्रतिशत कर दिया और 1977-78 में 7 प्रतिशत कर दिया। 1975-76 में यहां बढ़ोतरी का रेट 128 प्रतिशत था। 1976-77 में यह 98 प्रतिशत रह गया और 1977-78 में यह 52 प्रतिशत रह गया है और इस साल यह 13 प्रतिशत रह गया है। अगले साल हो सकता है यह ज़ीरो प्रतिशत रह जाये। लोग तो डिब्बों में से कबूतर निकालते हैं और यह हाथों में से कबूतर उड़ा देते हैं। अब इसका क्या इलाज होगा। इन्होंने लिखा है कि इस तरीके से हमारा ग्रोथ रेट बढ़ा है। यह जो कुछ हुआ है यह किसान की मेहरबानी से हुआ है। किस ने कौनसा योगदान दिया है। अब यह कहते हैं कि हमें सल्यूट नहीं मारा, मैडल नहीं दिया गया।

वित्त मन्त्री : आप यह तो मान गए हैं कि कुछ तो हुआ है (हंसी)

चौधरी बलराम जाखड़ : अरे भाई साहिब यह तो कोई बात नहीं बनती । यह तो वही बात है कि अगर कोई महल खड़ा कर दे और आज उसी महल में कोई एयर कंडीशन लगा दे और कहे कि मैंने ही महल को बनाया है । यह तो कोई तरीका नहीं है । I want to state a fallacy मैं तो छक्के छुड़ा देना चाहता हूँ और मैं कहना चाहता हूँ कि किसान को पैंपर किया जाए पर होता क्या है ! 5 रुपये उसको दे दिये और अगर ज्यादा किया तो दस रुपये दे दिये । लेकिन यह नहीं सोचा जाता कि किसान ने क्या देना है ! डीज़ल के, खाद के तीन गुना रेट बढ़ गये । स्टील का रेट बढ़ गया । आप क्या करना चाहते हैं, आप जरा कन्ज्यूमर आईटमज़ की ओर ध्यान दें । मेरे पास आंकड़े पड़े हैं मैं आपको अभी बता देता हूँ ट्रैक्टर के रेट 216 प्रतिशत ऊपर चले गये । ईलैकट्रिक इक्युपमैंट के 70–80 प्रतिशत, फयूल के मोर दैन 100 प्रतिशत, मोबलायल के 270 प्रतिशत और इलैक्ट्रिक चारजिज़ 62 प्रतिशत ऊपर चले गये । इसी तरह से खाद के रेट 91 प्रतिशत से 99 प्रतिशत तक ऊपर चले गए । इस तरीके से रेट बढ़े हैं । अब आप यह देखिए कि हर आईटम के रेट बढ़े और फिर हुआ क्या ? व्हीट जो किसान पैदा करता है, कहते हैं कि उसका हम ने रेट बढ़ा दिये हैं, हमने 115 रुपये रेट कर दिया है । अरे भाई व्हीट का रेट 113½ रुपये तो आज से तीन साल पहले था और आपने तरक्की करके 115/- रुपये करवा दिया । क्या तरक्की है, यह मेरे पास एक नकशा है । मैं कहता हूँ कि अगर सारे इन्सान ही इन जैसे हो जाएं तो संसार का क्या बनेगा (हंसी) कहते हैं कि गवर्नमैंट पहले झूठ नहीं बोलती थी लेकिन आजकल तो झूठ के सिवा इसके पास रह ही क्या गया है । I want to give an example.....

एक आवाज : झूठ लफ़ज़ अनपार्लीमैंट्री है ।

चौधरी बलराम जाखड़ : अगर आप झूठ को अनपार्लीमेंटरी कहते हैं तो मैं फालस प्रामिज़ कह देता हूँ । इनके फालस प्रामिसिज़ के बारे में अगर मैं लिखने लगूं तो एक किताब लिख दूं ।......

वित्त मंत्री : डिप्टी स्पीकर साहिब, यह किताब लिखें, कागज़ हम इनको फ़्री दे देंगे । (हंसी)

चौधरी बलराम जाखड़ : डिप्टी स्पीकर साहिब, एक वायदा नहीं, बहुत से वायदे हैं । इन्होंने कहा था कि हम किसान को काटन की प्राईस 700 रुपये क्विंटल के हिसाब से देंगे लेकिन उसको मिला किया ? सिर्फ 208 रुपये एक क्विंटल के । पटैटो के बारे में जो कुछ किया है वह सब को पता ही है । थर्मल प्लांट का निशान तक नज़र नहीं आता, थीन डैम की कलीअरस का मसला बीच में पड़ा है । लोकल बाडीज़ और ज़िला प्रीषदज़ का अब नाम लेना हट गए । मैं तो कहता हूँ कि सारी गवर्नमैंट ही बोलो राम हो गई है । (*Interruptions*) They should listen what I am saying about what they have promised with the people before elections.

मैं कन्ज्यूमर गुडज़ की बात करता हूँ कि वह नहीं मिलते । सरदार बलवंत सिंह जी को पता नहीं कैसे इशक आ गया उनको चार्ज संभाल दिया । आदमी तो भले हैं लेकिन

**ਸ੍ਰੀ ਸਭਾਪਤੀ :** ਹੁਣ ਤੁਸੀਂ ਵਾਈਂਡ ਅੱਪ ਕਰ ਦਿਓ ।

**ਮਾਸਟਰ ਚੰਦ ਸਿੰਘ :** ** ** **

**Mr. Chairman :** This is no point of order.

**ਕਾਮਰੇਡ ਸਰਵਣ ਸਿੰਘ ਚੀਮਾ :** ਚੇਅਰਮੈਨ ਸਾਹਿਬ, ਜਦੋਂ ਵੀ ਸੈਸ਼ਨ ਆਇਆ ਇਥੇ ਇਹ ਕਿਹਾ ਜਾਂਦਾ ਰਿਹਾ ਹੈ ਕਿ ਆਉਣ ਵਾਲੀ ਵੈਸਾਖੀ ਤਕ ਸਾਰੀਆਂ ਲਿੰਕ ਰੋਡਜ਼ ਮੁਕੰਮਲ ਕਰ ਦਿੱਤੀਆਂ ਜਾਣਗੀਆਂ । ਪਰ 2 ਵੈਸਾਖੀਆਂ ਗੁਜ਼ਰ ਗਈਆਂ ਹਨ ਹੁਣ ਤਕ ਇਹ ਫਸਟ ਲਿੰਕ ਰੋਡਜ਼ ਮੁਕੰਮਲ ਨਹੀਂ ਹੋਈਆਂ । ਮੈਂ ਇਸ ਦੀਆਂ ਕਈ ਮਿਸਾਲਾਂ ਦੇ ਸਕਦਾ ਹਾਂ । ਮੇਰੇ ਹਲਕੇ ਵਿਚ ਦਰਜਨਾਂ ਪਿੰਡ ਐਸੇ ਹਨ ਜਿਥੇ ਫਸਟ ਲਿੰਕ ਰੋਡਜ਼ ਮੁਕੰਮਲ ਨਹੀਂ ਕੀਤੀਆ ਗਈਆਂ । ਇਸ ਵਾਸਤੇ ਅਸੀਂ ਚੀਮਾ ਸਾਹਿਬ ਨੂੰ ਵੀ ਕਈ ਵਾਰ ਕਿਹਾ ਹੈ ਕਿ ਸਾਡੇ ਹਲਕੇ ਦੇ ਲੋਕਾਂ ਨਾਲ ਇਸ ਮਾਮਲੇ ਵਿਚ ਧੱਕਾ ਹੋ ਰਿਹਾ ਹੈ, ਪਰ ਹੁਣ ਤਕ ਕੁਝ ਨਹੀਂ ਕੰਮ ਕੀਤਾ ਗਿਆ ।

**ਸ੍ਰੀ ਸਭਾਪਤੀ :** ਕਾਮਰੇਡ ਸਾਹਿਬ, ਹੁਣ ਤੁਸੀਂ ਵਾਈਂਡ ਅੱਪ ਕਰੋ ।

**ਕਾਮਰੇਡ ਸਰਵਣ ਸਿੰਘ ਚੀਮਾ :** ਚੇਅਰਮੈਨ ਸਾਹਿਬ ਮੈਂ ਤੁਹਾਨੂੰ ਮਿਸਾਲ ਦਿੰਦਾ ਹਾਂ ਕਿ ਮੇਰੇ ਹਲਕੇ ਵਿਚ ਇਕ ਪਿੰਡ ਖਿਲਗਾ ਹੈ । ਉਥੇ ਕੋਈ 5,500 ਦੇ ਕਰੀਬ ਵੋਟਰਜ਼ ਹਨ। ਲੇਕਿਨ ਉਨ੍ਹਾਂ ਦੀ ਹੁਣ ਤਕ ਫਿਰਨੀ ਨਹੀਂ ਬਣ ਸਕੀ । ਉਸ ਪਿੰਡ ਦੇ ਲੋਕਾਂ ਨੇ ਆਪ ਮਿਹਨਤ ਕਰਕੇ ਇਕ ਛੋਟਾ ਜਿਹਾ ਬਾਈਪਾਸ ਬਣਾਇਆ ਸੀ ਪਰ ਉਹ ਵੀ ਸਾਰਾ ਟੁਟ ਗਿਆ ਹੈ । ਚੀਮਾ ਸਾਹਿਬ ਨੂੰ ਇਸ ਬਾਰੇ ਕਈ ਵਾਰ ਕਹਿ ਚੁੱਕੇ ਹਾਂ ਕਿ ਉਨ੍ਹਾਂ ਲੋਕਾਂ ਨਾਲ ਬੜਾ ਧੱਕਾ ਹੋ ਰਿਹਾ ਹੈ । ਪਰ ਅੱਜ ਤਕ ਉਨ੍ਹਾਂ ਨੂੰ ਫਸਟ ਲਿੰਕ ਰੋਡ ਨਹੀਂ ਦਿੱਤੀ ਗਈ ।

ਇਸੇ ਤਰ੍ਹਾਂ ਮੇਰੇ ਹਲਕੇ ਵਿਚ ਇਕ ਚੀਮਾਖੁਰਦ ਪਿੰਡ ਹੈ ਅਤੇ ਮੇਰਾ ਪਿੰਡ ਚੀਮਾ ਕਲਾਂ ਹੈ । ਇਨ੍ਹਾਂ ਦੋਨਾਂ ਪਿੰਡਾਂ ਦੇ ਦੌਰਾਨ ਕੋਈ ਇਕ ਕਿਲੋਮੀਟਰ ਦਾ ਫਾਸਲਾ ਹੈ । ਇਹ ਦੋਨੋਂ ਹੀ ਹਰੀਜਨਾਂ ਦੀਆਂ ਬਸਤੀਆਂ ਹਨ ਪਰ ਇਨ੍ਹਾਂ ਪਿੰਡਾਂ ਨੂੰ ਆਪਸ ਵਿਚ ਜੋੜਨ ਵਾਸਤੇ ਕੋਈ ਲਿੰਕ ਰੋਡ ਨਹੀਂ ਬਣਾਈ ਗਈ । ਉਥੇ ਇਕ ਹਾਈ ਸਕੂਲ ਵੀ ਹੈ । ਇਸ ਲਈ ਅਸੀਂ ਕਹਿੰਦੇ ਹਾਂ ਕਿ ਇਨ੍ਹਾਂ ਦੋਨਾਂ ਪਿੰਡਾਂ ਨੂੰ ਲਿੰਕ ਰੋਡ ਨਾਲ ਜੋੜ ਦੇਣਾ ਚਾਹੀਦਾ ਹੈ ਪਰ ਕੋਈ ਧਿਆਨ ਨਹੀਂ ਦਿਤਾ ਗਿਆ । ਅਸੀਂ ਤਾਂ ਇਹ ਵੀ ਕਹਿੰਦੇ ਹਾਂ ਕਿ ਜੇ ਉਸ ਤਰ੍ਹਾਂ ਕੋਈ ਕੰਮ ਉਥੇ ਨਹੀਂ ਕਰਨਾ ਤਾਂ ਗਾਦੜਾ ਬਾਬਾ, ਪਿੰਡ ਕਿਰਮਕ ਚੀਮਾਂ, ਜਿਸ ਨੇ ਕਿ 27 ਸਾਲ ਜੇਲ੍ਹ ਕੱਟੀ ਹੈ, ਉਸ ਦੇ ਨਾਂ ਤੇ ਹੀ ਇਹ ਸੜਕ ਬਣਾ ਦਿਓ, ਜਿਸ ਨਾਲ ਕਿ ਇਨ੍ਹਾਂ ਦੋਨਾਂ ਪਿੰਡਾਂ ਨੂੰ ਜੋੜਿਆ ਜਾ ਸਕੇ । ਇਹ ਮੇਰੀ ਬੇਨਤੀ ਹੈ ।

**ਸ੍ਰੀ ਸਭਾਪਤੀ :** ਕਾਮਰੇਡ ਸਾਹਿਬ, ਹੁਣ ਤੁਸੀਂ ਬੈਠੋ ।

*Expunged as ordered by the Chair.

**Mr. Chaiman** : The House stands adjourned till 9-00 A. M. on Thursday, 19th April, 1979.

*1.30 P.M. | *(The Sabha then adjourned til 9.00 A.M. on Thursday, the 19th April, 1979.)*

1295 —4-3-80—305 ਸਰਕਾਰੀ ਪਰੈਸ, ਪਟਿਆਲਾ ।

# APPENDIX

# TO

# PUNJAB VIDHAN SABHA DEBATES

# DATED 18th APRIL, 1979

# Vol. I-No. 14

---

## UNSTARRED QUESTION AND ANSWER

---

**ਰਾਜ ਵਿੱਚ ਦਿਹਾਤੀ ਖੇਤਰਾਂ ਵਿੱਚ ਸਰਕਾਰੀ ਸੰਸਥਾਵਾਂ ਦੀਆਂ ਸਾਰੀਆਂ ਇਮਾਰਤਾਂ ਨੂੰ ਅਧਿਕਾਰ ਅਧੀਨ ਲੈਣਾ ।**

450. **ਸਰਦਾਰ ਦਲੀਪ ਸਿਘ ਪਾਂਧੀ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਇਹ ਦਸਣਗੇ ਕਿ :—

(ੳ) ਕੀ ਦਿਹਾਤੀ ਖੇਤਰਾਂ ਵਿਚ ਸਰਕਾਰੀ ਸੰਸਥਾਵਾਂ ਦੀਆਂ ਸਾਰੀਆਂ ਪ੍ਰਾਈਵੇਟ ਇਮਾਰਤਾਂ ਨੂੰ ਅਧਿਕਾਰ ਅਧੀਨ ਲੈਣ ਲਈ ਸਰਕਾਰ ਦੇ ਵਿਚਾਰ ਅਧੀਨ ਕੋਈ ਪ੍ਰਸਤਾਵ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ; ਜੇ ਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ;

(ਅ) ਕੀ ਇਹ ਠੀਕ ਹੈ ਕਿ ਸ਼ਹਿਰੀ ਖੇਤਰਾਂ ਵਿਚ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਇਮਾਰਤਾਂ ਸਰਕਾਰ ਪਾਸ ਹਨ;

(ੲ) ਕੀ ਇਹ ਵੀ ਠੀਕ ਹੈ ਕਿ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਇਮਾਰਤਾਂ ਬੁਰੀ ਹਾਲਤ ਵਿੱਚ ਹਨ; ਜੇ ਕਰ ਅਜਿਹਾ ਹੋਵੇ ਤਾਂ ਉਨ੍ਹਾਂ ਨੂੰ ਸੁਧਾਰਨ ਲਈ ਕੀ ਕਾਰਵਾਈ ਕੀਤੀ ਗਈ ਜਾਂ ਕੀਤੇ ਜਾਣ ਦੀ ਤਜਵੀਜ਼ ਹੈ ?

---

**ਸਰਦਾਰ ਰਣਧੀਰ ਸਿੰਘ ਚੀਮਾਂ :** (ੳ) ਨਹੀਂ ਜੀ, ਸਰਕਾਰ (ਲੋਕ ਨਿਰਮਾਣ ਵਿਭਾਗ) ਦੀ ਅਜੇ ਅਜਿਹੀ ਕੋਈ ਪਾਲਿਸੀ ਨਹੀਂ ਹੈ ।

(ਅ) ਨਹੀਂ ਜੀ, ਇਹ ਸੂਚਨਾ ਸਬੰਧਤ ਵਿਭਾਗ ਹੀ ਦੇ ਸਕਦਾ ਹੈ।

(ੲ) ਇਸ ਬਾਰੇ ਵੀ ਸਬੰਧਤ ਵਿਭਾਗ ਹੀ ਦੱਸ ਸਕਦਾ ਹੈ ਜਿਸ ਦੇ ਕੰਟਰੋਲ ਅਧੀਨ ਇਮਾਰਤ ਹੋਵੇ :

1295—4-3-80—305 ਸਰਕਾਰੀ ਪਰੈਸ ਪਟਿਆਲਾ ।

# PUNJAB VIDHAN SABHA

## DEBATES

*19th April, 1979*

Vol. I—No. 15

## OFFICIAL REPORT




CONTENTS

*Thursday, the 19th April, 1979*




**Punjab Vidhan Sabha Secretariat, Chandigarh.**

Price : Rs. 55-60

# PUNJAB VIDHAN SABHA

*Thursday, the 19th April, 1979*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A. M. of the Clock.*

---

## ANNOUNCEMENT BY THE SECRETARY

**ਸ੍ਰੀ ਸਕੱਤਰ** : ਜਿਵੇਂ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 13 (3) ਅਧੀਨ ਲੋੜੀਂਦਾ ਹੈ, ਮੈਂ ਸਦਨ ਨੂੰ ਸੂਚਿਤ ਕਰਦਾ ਹਾਂ ਕਿ ਸਪੀਕਰ ਸਾਹਿਬ ਕੁਝ ਨਾ-ਟਾਲਣਯੋਗ ਕਾਰਨਾਂ ਕਰਕੇ ਹਾਜ਼ਰ ਨਹੀਂ ਹਨ ਅਤੇ ਇਸ ਲਈ ਡਿਪਟੀ ਸਪੀਕਰ ਸਾਹਿਬ ਪ੍ਰਧਾਨਗੀ ਕਰਨਗੇ ।

(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

## STARRED QUESTIONS AND ANSWERS

### ਕਿਰਤੀ ਕਾਲਜ, ਨਿਆਲ, ਜ਼ਿਲ੍ਹਾ ਪਟਿਆਲਾ ਦੀ ਇਮਾਰਤ ਨੂੰ ਅਧਿਕਾਰ ਹੇਠ ਲੈਣਾ

***1170. ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੋਕ ਕਾਰਜ ਵਿਭਾਗ ਨੇ ਸਰਕਾਰੀ ਕਿਰਤੀ ਕਾਲਜ, ਨਿਆਲ (ਪਾਤੜਾਂ) ਦੀ ਇਮਾਰਤ ਨੂੰ ਆਪਣੇ ਅਧਿਕਾਰ ਹੇਠ ਲੈ ਲਿਆ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ਅਤੇ ਇਸ ਨੂੰ ਕਦੋਂ ਤੱਕ ਅਧਿਕਾਰ ਹੇਠ ਲਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : ਹਾਂ ਜੀ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਡਿਪਟੀ ਸਪੀਕਰ ਸਾਹਿਬ ਪੰਜਾਬ ਸਰਕਾਰ ਨੇ ਕਿਰਤੀ ਕਾਲਜ ਕਿਹੜੀ ਤਾਰੀਖ ਨੂੰ ਆਪਣੇ ਅਧਿਕਾਰ ਵਿਚ ਲਿਆ, ਕੀ ਵਜ਼ੀਰ ਸਾਹਿਬ ਇਹ ਦੱਸਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ 11 ਅਗਸਤ, 1978 ਨੂੰ ਕਿਰਤੀ ਕਾਲਜ ਵਿਜ਼ਿਟ ਕੀਤਾ ਸੀ । ਉਸ ਵੇਲੇ ਕਾਲਜ ਦੇ ਪ੍ਰਿੰਸੀਪਲ ਨੇ ਮੰਗ ਕੀਤੀ ਸੀ ਕਿ ਸਰਕਾਰ ਇਸ ਬਿਲਡਿੰਗ ਨੂੰ ਆਪਣੇ ਪ੍ਰਬੰਧ ਵਿਚ ਲੈ ਲਵੇ ਅਤੇ ਮੈਂ ਉਸੇ ਵੇਲੇ ਕਹਿ ਦਿੱਤਾ ਸੀ ਕਿ ਸਰਕਾਰ ਇਸ ਨੂੰ ਟੇਕਓਵਰ ਕਰਨ ਦਾ ਪ੍ਰਬੰਧ ਕਰੇਗੀ । ਇਹ ਬਿਲਡਿੰਗ 12/78 ਨੂੰ ਟੇਕਓਵਰ ਕਰ ਲਈ ਹੈ ਅਤੇ ਮਹਿਕਮੇ ਨੇ ਦੱਸਿਆ ਸੀ ਕਿ ਇਸ ਤੇ ਇਤਨਾ ਰੁਪਿਆ ਖਰਚ ਆਵੇਗਾ । ਪਰ ਮਹਿਕਮੇ ਕੋਲ, ਪਿਛਲੇ ਸਾਲ ਫੰਡਜ਼ ਨਾ ਹੋਣ ਕਰਕੇ ਇਸ ਬਿਲਡਿੰਗ ਦੀ ਅਸੀਂ ਮੁਰੰਮਤ ਨਹੀਂ ਕਰ ਸਕੇ । ਇਸ ਲਈ ਹੁਣ ਇਸ ਸਾਲ ਇਸ ਲਈ ਪੈਸੇ ਰੱਖੇ ਗਏ ਹਨ ਅਤੇ ਜ ਵੀ ਇਸ ਦੀ ਮੇਨਟੇਨੈਂਸ ਕਰਨੀ ਹੈ, ਉਸ ਦਾ ਪ੍ਰਬੰਧ ਕਰਾਂਗੇ ?

**ਕਾਮਰੇਡ ਬਲਦੇਵ ਸਿੰਘ ਲੁੰਬਾ** : ਡਿਪਟੀ ਸਪੀਕਰ ਸਾਹਿਬ, ਇਹ ਕਾਲਜ ਟੇਕਓਵਰ ਸਰਕਾਰ ਨੇ ਕਰ ਲਿਆ ਹੈ, ਇਹ ਚੰਗੀ ਗੱਲ ਕੀਤੀ ਹੈ । ਪਿੰਡਾਂ ਦੇ ਵਿਚ ਸਕੂਲਾਂ ਦੀਆਂ ਬਿਲਡਿੰਗਾਂ ਟੁੱਟੀਆਂ ਪਈਆਂ ਹਨ ਅਤੇ ਉਨ੍ਹਾਂ ਦੀ ਮੁਰੰਮਤ ਨਹੀਂ ਹੁੰਦੀ । ਕੀ ਸਰਕਾਰ ਇਸ ਤਰ੍ਹਾਂ ਦੇ ਸਕੂਲਾਂ ਦੀਆਂ ਬਿਲਡਿੰਗਾਂ ਵੀ ਆਪਣੇ ਹੱਥ ਵਿਚ ਲਵੇਗੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ । ਪੰਜਾਬ ਸਰਕਾਰ ਉਹੀ ਬਿਲਡਿੰਗ ਟੇਕਓਵਰ ਕਰਦੀ ਹੈ ਜਿਹੜੀ ਕਿ ਮਹਿਕਮੇ ਦੇ ਨਾਰਮਜ਼ ਦੇ ਮੁਤਾਬਿਕ ਪੂਰੀ ਉਤਰਦੀ ਹੋਵੇ ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਰਾਮ ਦਾਸ, ਵਾਰਡ ਨੰ: 8, ਜਲੰਧਰ ਵਿਚ ਇਕ ਗੌਰਮਿੰਟ ਪ੍ਰਾਇਮਰੀ ਸਕੂਲ ਹੈ ਔਰ ਉਸ ਦੀ ਛੱਤ ਨਹੀਂ ਹੈ । ਇਸ ਬਾਰੇ ਡੀ. ਈ. ਓ. ਨੂੰ ਵੀ ਕਈ ਵਾਰ ਲਿਖਿਆ ਜਾ ਚੁਕਿਆ ਹੈ । ਉਥੇ ਬੱਚੇ ਸਕੂਲ ਵਿਚ ਧੁਪੇ ਬੈਠਦੇ ਹਨ । ਕੀ ਪੰਜਾਬ ਸਰਕਾਰ ਉਸ ਬਿਲਡਿੰਗ ਨੂੰ ਕੰਪਲੀਟ ਕਰਨ ਦਾ ਕੋਈ ਪ੍ਰਬੰਧ ਕਰੇਗੀ ਅਤੇ ਪੰਜਾਬ ਸਰਕਾਰ ਦੀ ਇਨ੍ਹਾਂ ਬਿਲਡਿੰਗਾਂ ਨੂੰ ਰਿਪੇਅਰ ਕਰਨ ਦੀ ਕੀ ਪਾਲਿਸੀ ਹੈ ? (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਵਜ਼ੀਰ ਸਾਹਿਬ ਨੇ ਤਾਂ ਕਿਰਤੀ ਕਾਲਜ ਨਿਆਲ (ਪਾਤੜਾਂ) ਦੀ ਗੱਲ ਕੀਤੀ ਹੈ, ਤੁਸੀਂ ਜਲੰਧਰ ਕਿਵੇਂ ਆ ਗਏ । (ਵਿਘਨ)

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਕਾਲਜ ਦੀ ਬਿਲਡਿੰਗ ਸਰਕਾਰ ਨੇ ਟੇਕ-ਓਵਰ ਕਰ ਲਈ ਹੈ, ਇਹ ਚੰਗਾ ਕੀਤਾ ਗਿਆ ਹੈ । ਇਸ ਤਰ੍ਹਾਂ ਦੇ ਪੰਜਾਬ ਦੇ ਵਿਚ ਹੋਰ ਵੀ ਬਹੁਤ ਸਾਰੇ ਸਕੂਲ ਹਨ । ਕੀ ਸਰਕਾਰ ਉਨ੍ਹਾਂ ਨੂੰ ਵੀ ਟੇਕ-ਓਵਰ ਕਰ ਰਹੀ ਹੈ ।

**ਸ੍ਰੀ ਡਿਪਟੀ ਸਪੀਕਰ** : ਸਵਾਲ ਕਰੋ ਜੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਬਾਕੀ ਜੋ ਬਿਲਡਿੰਗਾਂ ਹਨ ਜਿਹੜੀਆਂ ਕਿ ਨਾਰਮਜ਼ ਦੇ ਮੁਤਾਬਿਕ ਠੀਕ ਹਨ ਜਾਂ ਨਹੀਂ ਹਨ ਕੀ ਉਨ੍ਹਾਂ ਨੂੰ ਵੀ ਸਰਕਾਰ ਟੇਕ-ਓਵਰ ਕਰੇਗੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਕੋਈ ਵੀ ਅਦਾਰਾ ਹੈ ਜਿਹੜਾ ਸਾਨੂੰ ਸਕੂਲ ਜਾਂ ਕਾਲਜ ਦੀ ਬਿਲਡਿੰਗ ਨੂੰ ਹੈਂਡ-ਓਵਰ ਕਰਨ ਲਈ ਲਿਖਦਾ ਹੈ ਤਾਂ ਫਿਰ ਸਾਡਾ ਪੀ. ਡਬਲਿਯੂ. ਡੀ. ਦਾ ਮਹਿਕਮਾ ਜਾ ਕੇ ਵੇਖਦਾ ਹੈ ਕਿ ਉਹ ਬਿਲਡਿੰਗ ਸਾਡੇ ਨਾਰਮਜ਼ ਦੇ ਮੁਤਾਬਿਕ ਪੂਰੀ ਉਤਰਦੀ ਹੈ ਜਾਂ ਨਹੀਂ । ਜੇਕਰ ਨਾਰਮਜ਼ ਦੇ ਮੁਤਾਬਿਕ ਪੂਰੀ ਨਹੀਂ ਉਤਰਦੀ ਤਾਂ ਅਸੀਂ ਕਹਿੰਦੇ ਹਾਂ ਕਿ ਇਤਨਾ ਖਰਚ ਆਵੇਗਾ ਜੋ ਕਿ ਤੁਸੀਂ ਕਰ ਦੇਵੋ ਤਾਂ ਅਸੀਂ ਟੇਕ-ਓਵਰ ਕਰ ਸਕਦੇ ਹਾਂ । ਜੇਕਰ ਬਿਲਡਿੰਗ ਨਾਰਮਜ਼ ਦੇ ਮੁਤਾਬਿਕ ਪਹਿਲਾਂ ਹੀ ਸਹੀ ਹੋਵੇ ਤਾਂ ਅਸੀਂ ਟੇਕ-ਓਵਰ ਕਰ ਲੈਂਦੇ ਹਾਂ ।

**ਸ਼੍ਰੀ ਮਦਨ ਮੋਹਨ ਮਿੱਤਲ** : ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਨੇ ਬਿਲਡਿੰਗਾਂ ਨੂੰ ਹੈਂਡ ਓਵਰ ਕਰਨ ਲਈ ਪੰਜਾਬ ਸਰਕਾਰ ਨੂੰ ਲਿਖ ਦਿੱਤਾ ਹੈ ਕੀ ਸਰਕਾਰ ਉਨ੍ਹਾਂ ਨੂੰ ਟੇਕ-ਓਵਰ ਕਰ ਲਵੇਗੀ । ਇਸੇ ਤਰ੍ਹਾਂ ਹੀ ਬਹੁਤ ਸਾਰੇ ਹਾਈ ਸਕੂਲਾਂ ਦੀਆਂ ਬਿਲਡਿੰਗਾਂ ਅਤੇ ਮਿਡਲ ਸਕੂਲਾਂ ਦੀਆਂ ਬਿਲਡਿੰਗਾਂ ਬਾਰੇ ਸਰਕਾਰ ਨੂੰ ਲਿਖ ਕੇ ਭੇਜਿਆ ਹੋਇਆ ਹੈ । ਸਰਕਾਰ ਉਨ੍ਹਾਂ ਦੇ ਕੇਸਿਜ਼ ਐਗਜ਼ਾਮਿਨ ਕਰਕੇ ਕਦੋਂ ਤਕ ਫੈਸਲਾ ਕਰ ਦੇਵੇਗੀ ? ਕਿਹੜੀਆਂ ਬਿਲਡਿੰਗਾਂ ਸਰਕਾਰ ਦੇ ਨਾਰਮਜ਼ ਦੇ ਮੁਤਾਬਿਕ ਪੂਰੀਆਂ ਉਤਰਦੀਆਂ ਹਨ ਅਤੇ ਕਿਹੜੀਆਂ ਨਹੀਂ ਉਤਰਦੀਆਂ ਅਤੇ ਕਿਹੜੀਆਂ ਕਿਹੜੀਆ ਟੇਕ-ਓਵਰ ਕਰ ਲਵੇਗੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਪਿਛਲੇ ਸਵਾਲ ਦੇ ਵਿਚ ਮੈਂ ਸਪਸ਼ਟ ਕਰ ਦਿੱਤਾ ਸੀ । ਇਹ ਉਹੀ ਸਵਾਲ ਰਿਪੀਟ ਕਰ ਰਹੇ ਹਨ । ਸਾਡਾ ਮਹਿਕਮਾ ਦੇਖ ਕਰਦਾ ਹੈ ਅਤੇ ਜੋ ਨਾਰਮਜ਼ ਦੇ ਮੁਤਾਬਿਕ ਹੁੰਦੀ ਹੈ ਤਾਂ ਦੱਸ ਦਿੰਦੇ ਹਾਂ ਔਰ ਜੇਕਰ ਨਹੀਂ ਹੁੰਦੀ ਤਾਂ ਦੱਸ ਦਿੰਦੇ ਹਾਂ ।

## APPLICATIONS RECEIVED FOR PENSION (OLD AGE AND WIDOW) IN OFFICE OF DIRECTOR SOCIAL WELFARE FROM JULLUNDUR DISTRICT.

***892. Shri Manmohan Kalia** : Will the Minister for Welfare be pleased to state :—

(a) the total number of applications received for Pensions (Old age Pensions and Widow Pensions separately) in the office of Director, Social Welfare from Jullundur District during the period from June, 1977 to December, 1978;

(b) the total number of cases categorywise, referred to in part (a) above, in which pensions have since been granted ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਬੁਢਾਪਾ ਪੈਨਸ਼ਨ .. 2,299

ਵਿਧਵਾ ਪੈਨਸ਼ਨ .. 1,346

(ਅ) ਬੁਢਾਪਾ ਪੈਨਸ਼ਨ .. 700

ਵਿਧਵਾ ਪੈਨਸ਼ਨ .. 201

**ਸ਼੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਦੱਸਿਆ ਹੈ ਕਿ ਬੁਢਾਪਾ ਪੈਨਸ਼ਨ ਦੀਆਂ ਐਪਲੀਕੇਸ਼ਨਾਂ 2,299 ਆਈਆਂ ਸਨ ਅਤੇ ਉਨ੍ਹਾਂ ਵਿਚੋਂ 700 ਨੂੰ ਬੁਢਾਪਾ ਪੈਨਸ਼ਨ ਮਿਲੀ ਹੈ ਅਤੇ ਇਸੇ ਤਰ੍ਹਾਂ ਹੀ ਵਿਧਵਾ ਪੈਨਸ਼ਨ ਦੀਆਂ ਐਪਲੀਕੇਸ਼ਨਾਂ 1,346 ਆਈਆਂ ਸਨ ਅਤੇ ਉਨ੍ਹਾਂ ਵਿਚੋਂ ਵਿਧਵਾ ਪੈਨਸ਼ਨ 201 ਨੂੰ ਮਿਲੀ ਹੈ । ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਐਪਲੀਕੇਸ਼ਨਾਂ ਸੈਂਕਸ਼ਨ ਨਾ ਹੋਣ ਦਾ ਕੀ ਕਾਰਨ ਹੈ ? ਕੀ ਫੰਡਜ਼ ਦੀ ਵਜ੍ਹਾ ਸੀ ਜਾਂ ਕੋਈ ਹੋਰ ਕਾਰਣ ਸੀ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਜੋ ਐਪਲੀਕੇਸ਼ਨਾਂ ਆਈਆਂ ਸਨ, ਉਨ੍ਹਾਂ ਵਿਚੋਂ ਜਿਹੜੀਆਂ ਪਾਲਿਸੀ ਦੇ ਮੁਤਾਬਿਕ ਠੀਕ ਸਨ, ਉਨ੍ਹਾਂ ਨੂੰ ਪੈਨਸ਼ਨ ਦੇ ਦਿਤੀ ਗਈ ਅਤੇ ਬਾਕੀ ਜਿਹੜੀਆਂ ਐਪਲੀਕੇਸ਼ਨਾਂ ਪੈਂਡਿੰਗ ਰਹਿ ਗਈਆਂ ਹਨ, ਉਹ ਪਾਲਿਸੀ ਦੇ ਮੁਤਾਬਿਕ ਪੂਰੀਆਂ ਨਹੀਂ ਸੀ ਉਤਰਦੀਆਂ ਅਤੇ ਉਨ੍ਹਾਂ ਵਿਚ ਕੁਝ ਨਾ ਕੁਝ ਕਮੀ ਸੀ ਪਰ ਪੈਸੇ ਦੀ ਕੋਈ ਕਮੀ ਨਹੀਂ ਸੀ ।

**ਗਿਆਨੀ ਅਰਜੁਨ ਸਿੰਘ ਲਿੱਟ :** ਬਹੁਤ ਸਾਰੀਆਂ ਵਿਧਵਾ ਅਤੇ ਬੁਢਾਪਾ ਪੈਨਸ਼ਨਾਂ ਲਗਣ ਤੋਂ ਥੋੜ੍ਹੀ ਦੇਰ ਬਾਅਦ ਬੰਦ ਹੋ ਜਾਂਦੀਆਂ ਹਨ । ਇਸ ਦਾ ਕਾਰਨ ਇਹ ਹੁੰਦਾ ਹੈ ਕਿ ਕਿਸੇ ਨੇ ਰਸੀਦ ਨਹੀਂ ਭੇਜੀ ਹੁੰਦੀ ਜਾਂ ਕੋਈ ਹੋਰ ਕਾਰਨ ਬਣਾ ਦਿੱਤਾ ਜਾਂਦਾ ਹੈ । ਕੀ ਇਸ ਬਾਰੇ ਵਜ਼ੀਰ ਸਾਹਿਬਾ ਕੁਝ ਦੱਸਣਗੇ ? ਦੂਜਾ ਬਹੁਤ ਸਾਰਿਆਂ ਨੂੰ ਨਾਜਾਇਜ਼ ਪੈਨਸ਼ਨਾਂ ਲਗੀਆਂ ਹੋਈਆਂ ਹਨ ਪ੍ਰੰਤੂ ਜਾਇਜ਼ ਆਦਮੀਆਂ ਨੂੰ ਪੈਨਸ਼ਨਾਂ ਨਹੀਂ ਲਗੀਆਂ ਹੋਈਆਂ । ਕੀ ਵਜ਼ੀਰ ਸਾਹਿਬਾਂ ਨਾਜਾਇਜ਼ ਆਦਮੀਆਂ, ਜਿਨ੍ਹਾਂ ਨੂੰ ਪੈਨਸ਼ਨ ਲਗੀ ਹੋਈ ਹੈ, ਉਨ੍ਹਾਂ ਦੀ ਪੜਤਾਲ ਕਰਕੇ ਉਨ੍ਹਾਂ ਦੀਆਂ ਪੈਨਸ਼ਨਾਂ ਬੰਦ ਕਰਵਾਉਣਗੇ ਅਤੇ ਜਾਇਜ਼ ਬੰਦਿਆਂ ਨੂੰ ਪੈਨਸ਼ਨਾਂ ਦਿਵਾਉਣਗੇ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਰਸੀਦ ਦਾ ਆਉਣਾ ਬਹੁਤ ਜ਼ਰੂਰੀ ਹੈ । ਮਹਿਕਮੇ ਨੇ ਅਗਲੀ ਪੈਨਸ਼ਨ ਪਹਿਲੀ ਰਸੀਦ ਆਉਣ ਤੇ ਹੀ ਦੇਣੀ ਹੈ ਔਰ ਅਗਰ ਕਿਸੇ ਬਿਨੈਕਾਰ ਦੀ ਰਸ਼ੀਦ ਨਹੀਂ ਆਉਂਦੀ ਤਾਂ ਮਹਿਕਮਾ ਉਸ ਨੂੰ ਲਿਖਕੇ ਭੇਜਦਾ ਹੈ ਕਿ ਰਸੀਦ ਬਣਾ ਕੇ ਭੇਜ । ਦੂਜਾ ਜਿਨ੍ਹਾਂ ਬੰਦਿਆਂ ਨੂੰ ਨਾਜਾਇਜ਼ ਪੈਨਸ਼ਨਾਂ ਲਗੀਆਂ ਹੋਈਆਂ ਹਨ, ਉਨ੍ਹਾਂ ਬਾਰੇ ਆਨਰੇਬਲ ਮੈਂਬਰ ਸਾਹਿਬ ਲਿਖ ਕੇ ਭੇਜ ਦੇਣ ਤਾਂ ਜ਼ਰੂਰ ਪੜਤਾਲ ਕੀਤੀ ਜਾਵੇਗੀ ।

**ਸ੍ਰੀ ਹਰਬੰਸ ਲਾਲ ਖੰਨਾ :** ਕੀ ਮੰਤਰੀ ਜੀ ਦੇ ਇਹ ਗੱਲ ਧਿਆਨ ਵਿਚ ਹੈ ਕਿ ਪੈਨਸ਼ਨਾਂ ਵਾਸਤੇ ਜਿਹੜੇ ਅਰਜ਼ੀਆਂ ਦਿੰਦੇ ਹਨ ਉਨ੍ਹਾਂ ਗਰੀਬ ਬੰਦਿਆਂ ਨੂੰ ਪੈਨਸ਼ਨ ਤਾਂ ਸਿਰਫ 50 ਰੁਪਏ ਮਹੀਨਾਂ ਹੀ ਮਿਲਦੀ ਹੈ ਪਰ ਉਨ੍ਹਾਂ ਨੂੰ ਆਪਣੀਆਂ ਅਰਜ਼ੀਆਂ ਪੈਨਸ਼ਨਾਂ ਲੈਣ ਲਈ ਭਲਾਈ ਵਿਭਾਗ ਦੇ ਦਫ਼ਤਰ ਤਕ ਪਹੁੰਚਾਉਣ ਵਿਚ ਕਿੰਨੀਆਂ ਹੀ ਮੁਸ਼ਕਲਾਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਉਨ੍ਹਾਂ ਨੂੰ ਅਰਜ਼ੀਆਂ ਦਫ਼ਤਰ ਤਕ ਪਹੁੰਚਾਉਣ ਲਈ ਕਾਫੀ ਖਰਚਾ ਵੀ ਕਰਨਾ ਪੈਂਦਾ ਹੈ । ਕੀ ਇਹ ਕੰਮ ਡੀਸੈਂਟ੍ਰਲਾਈਜ਼ ਨਹੀਂ ਹੋ ਸਕਦਾ ? ਇਹ ਕੰਮ ਚੰਡੀਗੜ੍ਹ ਹੋਣ ਦੀ ਬਜਾਏ ਡਿਸਟ੍ਰਿਕਟ ਹੈਡਕੁਆਰਟਰਜ਼ ਤੇ ਹੀ ਹੋਵੇ, ਕੀ ਇਸ ਤਰ੍ਹਾਂ ਇਹ ਨਹੀਂ ਹੋ ਸਕਦਾ ?

**ਮੰਤਰੀ :** ਇਸ ਤੇ ਵਿਚਾਰ ਹੋ ਰਿਹਾ ਹੈ ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਐਪਲੀਕੇਸ਼ਨਜ਼ ਰਿਜੈਕਟ ਹੋ ਗਈਆਂ ਹਨ ਜਦੋਂ ਕਿ ਇਹ ਐਪਲੀਕੇਸ਼ਨਜ਼ ਐਸ. ਡੀ. ਐਮਜ਼. ਔਰ ਐਮ. ਐਲ. ਏਜ਼. ਰਾਹੀਂ ਭਿਜਵਾਈਆਂ ਜਾਂਦੀਆਂ ਹਨ । ਕੀ ਜਿਹੜੀਆਂ ਅਰਜ਼ੀਆਂ ਰਿਜੈਕਟ ਹੋ ਜਾਂਦੀਆਂ ਹਨ, ਉਨ੍ਹਾਂ ਬੰਦਿਆਂ ਨੂੰ ਇਸ ਚੀਜ਼ ਦੀ ਇਤਲਾਹ ਦਿੱਤੀ ਜਾਂਦੀ ਹੈ ਜਾਂ ਨਹੀਂ ? ਦੂਸਰਾ, ਮੈਂ ਇਹ

ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਅਰਜ਼ੀਆਂ ਰਿਜੈਕਟ ਹੋ ਜਾਂਦੀਆਂ ਹਨ, ਉਨ੍ਹਾਂ ਲਈ ਕੀ ਕੋਈ ਅਪੀਲ ਕਰਨ ਦੀ ਗੁੰਜਾਇਸ਼ ਹੈ ਜਾਂ ਨਹੀਂ ?

**ਮੰਤਰੀ** : ਜਿਹੜੀ ਐਪਲੀਕੇਸ਼ਨ ਰਿਜੈਕਟ ਹੋ ਜਾਂਦੀ ਹੈ ਉਹ ਉਸੇ ਵੇਲੇ ਹੀ ਬਿਨੈਕਾਰ ਕੋਲ ਭੇਜੀ ਜਾਂਦੀ ਹੈ । ਬਾਕੀ ਰਹੀ ਐਮ. ਐਲ. ਏਜ਼. ਔਰ ਐਸ. ਡੀ. ਐਮਜ਼. ਦੀ ਗੱਲ, ਇਹ ਆਪਣੇ ਆਪਣੇ ਕਾਲਮ ਉਨ੍ਹਾਂ ਅਰਜ਼ੀਆਂ ਵਿਚ ਭਰਦੇ ਹਨ ਅਤੇ ਉਸ ਦੇ ਬਾਅਦ ਮਹਿਕਮੇ ਵਾਲੇ ਸਾਰੇ ਕਾਲਮਾਂ ਦੀ ਤਫਤੀਸ਼ ਕਰਕੇ ਪੈਨਸ਼ਨਾਂ ਸੈਂਕਸ਼ਨ ਕਰਦੇ ਹਨ ।

**ਸ੍ਰੀ ਮਨਮੋਹਨ ਕਾਲੀਆ** : 1599 ਐਪਲੀਕੇਸ਼ਨਜ਼ ਓਲਡ ਏਜ ਪੈਨਸ਼ਨਾਂ ਵਾਸਤੇ ਆਈਆਂ ਔਰ 1145 ਅਰਜ਼ੀਆਂ ਵਿਡੋ ਪੈਨਸ਼ਨ ਵਾਸਤੇ ਆਈਆਂ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਐਪਲੀਕੇਸ਼ਨਾਂ ਵਿਚੋਂ ਕਿੰਨੀਆਂ ਐਪਲੀਕੇਸ਼ਨਾਂ ਕੰਪਲੀਟ ਸਨ ਔਰ ਕਿੰਨੀਆਂ ਇਨ-ਕੰਪਲੀਟ ਸਨ । ਪਿਛਲੇ ਸੈਸ਼ਨ ਵਿਚ ਚੀਫ਼ ਮਨਿਸਟਰ ਸਾਹਿਬ ਨੇ ਔਰ ਮੰਤਰੀ ਮਹੋਦਯਾ ਨੇ ਕਿਹਾ ਸੀ ਕਿ ਅਸੀਂ ਇਸ ਸਿਸਟਮ ਨੂੰ ਡੀਸੈਂਟ੍ਰਲਾਈਜ਼ ਕਰ ਦਿਆਂਗੇ ਔਰ ਡਿਸਟ੍ਰਿਕਟ ਹੈਡਕੁਆਰਟਰਜ਼ ਤੇ ਪੈਨਸ਼ਨਾਂ ਮਿਲਿਆ ਕਰਨਗੀਆਂ । ਇਸ ਲਈ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਡਿਸਟ੍ਰਿਕਟ ਹੈਡਕੁਆਰਟਰਜ਼ ਤੇ ਪੈਨਸ਼ਨਾਂ ਮਿਲਣ ਵਾਲੀ ਸਕੀਮ ਕਿਸ ਸਟੇਜ ਤੇ ਹੈ ?

**ਮੰਤਰੀ** : ਕੁਐਸਚਨ ਬੜਾ ਲੰਬਾ ਸੀ ਅਗਰ ਇਹ ਸਵਾਲ ਦੁਬਾਰਾ ਕਰ ਦੇਣ ਤਾਂ ਠੀਕ ਰਹੇਗਾ ।

**ਸ੍ਰੀ ਮਨਮੋਹਨ ਕਾਲੀਆ** : ਓਲਡ ਏਜ ਪੈਨਸ਼ਨਾਂ ਵਾਸਤੇ 2,299 ਐਪਲੀਕੇਸ਼ਨਜ਼ ਵਿਚੋਂ 700 ਐਪਲੀਕੇਸ਼ਨਜ਼ ਕੱਢ ਕੇ ਬਾਕੀ 1,599 ਰਹਿ ਗਈਆਂ ਅਤੇ ਇਸੇ ਤਰ੍ਹਾਂ ਹੀ ਵਿੱਧਵਾ ਪੈਨਸ਼ਨਾਂ ਵਾਸਤੇ 1,346 ਵਿਚੋਂ 201 ਐਪਲੀਕੇਸ਼ਨਾਂ ਕੱਢ ਕੇ ਬਾਕੀ 1,145 ਅਰਜ਼ੀਆਂ ਰਹਿ ਗਈਆਂ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਇਨ੍ਹਾਂ ਰਹਿੰਦੀਆਂ ਅਰਜ਼ੀਆਂ ਵਿਚੋਂ ਕਿੰਨੀਆਂ ਕੰਪਲੀਟ ਹਨ ਔਰ ਫਿੱਟ ਫਾਰ ਪੈਨਸ਼ਨ ਹਨ ਔਰ ਕਿੰਨੀਆਂ ਇਨਕੰਪਲੀਟ ਹਨ ਜਾਂ ਰਿਜੈਕਟ ਹੋਣ ਵਾਲੀਆਂ ਹਨ ਦੂਸਰਾ ਪਿਛਲੇ ਸੈਸ਼ਨ ਵਿਚ ਇਥੇ ਕਿਹਾ ਗਿਆ ਸੀ ਕਿ ਡੀਸੈਂਟ੍ਰਲਾਈਜ਼ੇਸ਼ਨ ਦੀ ਪਾਲਿਸੀ ਅਪਣਾਈ ਜਾਏਗੀ ਔਰ ਇਹ ਕੰਮ ਡਿਸਟ੍ਰਿਕਟ ਹੈਡਕੁਆਰਟਰਜ਼ ਤੇ ਹੋਇਆ ਕਰੇਗਾ, ਇਹ ਸਕੀਮ ਕਿਸ ਸਟੇਜ ਤੇ ਹੈ, ਇਸ ਬਾਰੇ ਵੀ ਦਸਿਆ ਜਾਏ ।

**ਮੰਤਰੀ** : ਬੁਢਾਪਾ ਪੈਨਸ਼ਨ ਦੀਆਂ 150 ਅਰਜ਼ੀਆਂ ਨਾ ਮਨਜ਼ੂਰ ਕੀਤੀਆਂ ਹਨ ਔਰ 1,172 ਅਰਜ਼ੀਆਂ ਨਾਮੁਕੰਮਲ ਹੋਣ ਕਰਕੇ ਵਾਪਸ ਐਪਲੀਕੈਂਟਸ ਨੂੰ ਭੇਜ ਦਿੱਤੀਆਂ ਹਨ । 277 ਅਰਜ਼ੀਆਂ ਹਾਲੇ ਵਿਚਾਰ ਅਧੀਨ ਹਨ ।

**ਸ੍ਰੀ ਰਮੇਸ਼ ਚੰਦਰ** : ਕੀ ਮੰਤਰੀ ਜੀ ਨੇ ਕਦੇ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਵਿਚ ਜਾ ਕੇ ਡਾਇਰੈਕਟਰ ਦੇ ਕਮਰੇ ਵਿਚ ਦੇਖਿਆ ਹੈ ਕਿ ਕਿੰਨੀਆਂ ਸੈਂਕੜੇ ਦੀ ਤਾਦਾਦ ਵਿਚ ਫਾਈਲਾਂ ਉਥੇ ਦਸਤਖ਼ਤ ਹੋਣ ਵਾਸਤੇ ਪਈਆਂ ਹਨ ? ਕਈ ਕਈ ਮਹੀਨੇ ਦਸਤਖ਼ਤ ਨਹੀਂ ਹੁੰਦੇ । ਉਹ ਸਾਰੀਆਂ ਫਾਈਲਾਂ ਕੰਪਲੀਟ ਹਨ ਔਰ ਦਸਤਖ਼ਤ ਹੋਣ ਨਾਲ ਪੈਨਸ਼ਨਾਂ ਲਗ ਸਕਦੀਆਂ ਹਨ । ਜਿਸ ਵੇਲੇ ਪੈਨਸ਼ਨ ਮਨਜ਼ੂਰ ਹੋ ਜਾਂਦੀ ਹੈ ਤਾਂ ਉਸ ਤੋਂ ਬਾਅਦ ਤਿੰਨ

[ਸ਼੍ਰੀ ਰਮੇਸ਼ ਚੰਦਰ]

ਤਿੰਨ ਮਹੀਨੇ ਲੋਕਾਂ ਨੂੰ ਇਤਲਾਹ ਨਹੀਂ ਮਿਲਦੀ ਕਿ ਉਨਾਂ ਦੀ ਪੈਨਸ਼ਨ ਲਗ ਗਈ ਹੈ। ਮੈਂ ਮਿਸਾਲ ਦਿੰਦਾ ਹਾਂ ਇਕ ਪੈਨਸ਼ਨ ਮਾਰਚ ਦੇ ਮਹੀਨੇ ਵਿਚ ਮਨਜ਼ੂਰ ਹੋਈ ਸੀ ਫਿਰ ਉਹ ਪੈਨਸ਼ਨ ਮਈ ਤੋਂ ਕਿਉਂ ਸ਼ੁਰੂ ਹੋਈ। ਉਹ ਪੈਨਸ਼ਨ ਮਾਰਚ ਦੇ ਮਹੀਨੇ ਤੋਂ ਹੀ ਸ਼ੁਰੂ ਹੋਣੀ ਚਾਹੀਦੀ ਹੈ। ਕੀ ਪੈਨਸ਼ਨ ਮਨਜ਼ੂਰ ਹੋਣ ਦੀ ਤਾਰੀਖ ਤੋਂ ਪੈਨਸ਼ਨ ਦੀ ਅਦਾਇਗੀ ਨਹੀਂ ਕੀਤੀ ਜਾਂਦੀ ?

**ਮੰਤਰੀ :** ਫਾਈਲਾਂ ਬਗੈਰ ਦਸਤਖਤ ਤੋਂ ਉਥੇ ਪਈਆਂ ਹੋਈਆਂ ਹਨ, ਇਸ ਬਾਰੇ ਜੋ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ਐਸੀ ਕੋਈ ਗੱਲ ਹੈ ਨਹੀਂ। ਮਹਿਕਮੇ ਦਾ ਕੰਮ ਜਾਂ ਸਰਕਾਰ ਦਾ ਕੰਮ ਫਾਈਲਾਂ ਉਤੇ ਸਾਈਨ ਹੋ ਕੇ ਹੀ ਚਲਦਾ ਹੈ। ਅਜਿਹੀ ਚੀਜ਼ ਮੇਰੇ ਨੋਟਿਸ ਵਿਚ ਕੋਈ ਨਹੀਂ ਹੈ। ਬਾਕੀ ਰਹੀ ਦੂਜੀ ਗੱਲ, ਜਿਹੜੀ ਡੇਟ ਤੋਂ ਪੈਨਸ਼ਨ ਸੈਂਕਸ਼ਨ ਹੁੰਦੀ ਹੈ ਉਸੀ ਡੇਟ ਤੋਂ ਹੀ ਪੈਨਸ਼ਨ ਮਿਲਣ ਲੱਗ ਜਾਂਦੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਮਹਿਕਮੇ ਕੋਲ ਪੈਸਾ ਨਹੀਂ ਹੈ ਔਰ ਫੰਡਜ਼ ਦੀ ਘਾਟ ਹੈ, ਅਰਜ਼ੀਆਂ ਬਹੁਤ ਹਨ, ਇਸ ਕਰਕੇ ਕੰਮ ਲਟਕਦਾ ਰਹਿੰਦਾ ਹੈ। ਇਸ ਗਲ ਨੂੰ ਮੱਦੇ ਨਜ਼ਰ ਰਖਦੇ ਹੋਏ ਮਨਿਸਟਰ ਸਾਹਿਬਾ ਨੇ ਐਫ. ਡੀ. ਨੂੰ ਫੰਡਜ਼ ਲਈ ਕਿਹਾ ਸੀ। ਕੀ ਉਹ ਪੈਸੇ ਮਿਲ ਗਏ ਹਨ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਠੀਕ ਹੈ ਕਿ ਕੁਝ ਬਿਨੈਕਾਰਾਂ ਨੂੰ ਪੈਨਸ਼ਨਾਂ ਪੈਸੇ ਦੀ ਘਾਟ ਕਰਕੇ ਟਾਈਮ ਤੇ ਨਹੀਂ ਮਿਲਦੀਆਂ ਹਨ। ਹੁਣ ਪੈਸੇ ਮਿਲ ਗਏ ਹਨ, ਇਸ ਲਈ ਜਿਨ੍ਹਾਂ ਦੀਆਂ ਪੈਨਸ਼ਨਾਂ ਰੁਕੀਆਂ ਹੋਈਆਂ ਹਨ, ਉਨ੍ਹਾਂ ਨੂੰ ਭੇਜ ਦਿੱਤੀਆਂ ਜਾਣਗੀਆਂ।

**ਗਿਆਨੀ ਕੁੰਦਨ ਸਿੰਘ ਪਤੰਗ :** ਇਨ੍ਹਾਂ ਨੇ ਹੁਣੇ ਹੀ ਫੁਰਮਾਇਆ ਸੀ ਕਿ ਜਿਹੜੀਆਂ ਨਾਜਾਇਜ਼ ਪੈਨਸ਼ਨਾਂ ਲਗੀਆਂ ਹੋਈਆਂ ਹਨ ਉਨ੍ਹਾਂ ਬਾਰੇ ਐਮ. ਐਲ. ਏਜ਼. ਲਿਖ ਕੇ ਦੇ ਦੇਣ ਫਿਰ ਇਹ ਦੇਖ ਲੈਣਗੇ। ਮੈਂ ਇਹ ਕਹਿੰਦਾ ਹਾਂ ਕਿ ਐਮ. ਐਲ. ਏ. ਹਰ ਪਿੰਡ ਵਿਚ ਇਸ ਕੰਮ ਲਈ ਕਿਵੇਂ ਫਿਰ ਸਕਦਾ ਹੈ ? ਕਈ ਨਾਜਾਇਜ਼ ਪੈਨਸ਼ਨਾਂ ਲੱਗੀਆਂ ਹੋਈਆਂ ਹਨ। ਕੀ ਇਹ ਇਸ ਗੱਲ ਦੀ ਇਨਕੁਆਇਰੀ ਜ਼ਿਲ੍ਹਾ-ਵਾਰ ਕਰਾਉਣ ਨੂੰ ਤਿਆਰ ਹਨ ?

**ਮੰਤਰੀ ;** ਐਨੀਆਂ ਐਪਲੀਕੇਸ਼ਨਾਂ ਆਉਂਦੀਆਂ ਹਨ। ਉਨ੍ਹਾਂ ਨੂੰ ਪ੍ਰਾਸੈਸ ਕਰਨ ਦਾ ਕੰਮ ਬੜਾ ਮੁਸ਼ਕਿਲ ਕੰਮ ਹੈ। ਮੈਂ ਇਹ ਨਹੀਂ ਕਹਿੰਦੀ ਕਿ ਗਲਤ ਪੈਨਸ਼ਨਾਂ ਲਗੀਆਂ ਹੋਈਆਂ ਹਨ ਪਰ ਜੇ ਕੋਈ ਅਜਿਹਾ ਕੇਸ ਐਮ. ਐਲ. ਏ. ਸਾਹਿਬ ਦੇ ਨੋਟਿਸ ਵਿਚ ਹੈ ਤਾਂ ਇਹ ਮੈਨੂੰ ਦੇ ਦੇਣ ਮੈਂ ਪੜਤਾਲ ਕਰਾ ਲਵਾਂਗੀ।

---

## SHORTAGE OF MEDICINES IN CIVIL HOSPITAL, JULLUNDUR

*1308 **Sardar Darshan Singh K. P. :** Will the Minister for Health and Urban Development be pleased to state :—

(a) the annual amount provided for medicines to the Civil Hospital, Jullundur;

(b) the reasons for the shortage of medicines in the said Hospital;

(c) the steps being taken by the Government to remove the said shortage ?

**ਸ਼੍ਰੀ ਦੇਸ਼ ਰਾਜ :** (ਏ) ਸਾਲ 1978-79 ਵਿਚ ਸਿਵਿਲ ਹਸਪਤਾਲ, ਜਲੰਧਰ ਲਈ ਦੁਆਈਆਂ ਵਾਸਤੇ 2,80,000 ਰੁਪਏ (ਦੋ ਲੱਖ ਅੱਸੀ ਹਜ਼ਾਰ ਰੁਪਏ) ਮੁਹੱਈਆਂ ਕੀਤੇ ਗਏ ਸਨ ।

(ਬੀ) ਸਿਵਲ ਹਸਪਤਾਲ ਜਲੰਧਰ ਵਿਚ ਦੁਆਈਆਂ ਦੀ ਘਾਟ ਦੇ ਕਾਰਨ ਹਨ :—

(1) ਫੰਡਾਂ ਦਾ ਕਾਫੀ ਨਾ ਹੋਣਾ

(2) ਦੁਆਈਆਂ ਦੀ ਕੀਮਤ ਵਿਚ ਵਾਧਾ, ਅਤੇ

(3) ਜਨਤਾ ਦੀ ਮੰਗ ਵਿਚ ਵਾਧਾ

(ਸੀ) ਦੁਆਈਆਂ ਵਾਸਤੇ ਬਜਟ ਉਪਬੰਧ ਵਿਚ ਵਾਧਾ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਗੋਚਰੇ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਦਸਿਆ ਹੈ ਕਿ 2.80 ਲੱਖ ਰੁਪਏ ਦਵਾਈਆਂ ਵਾਸਤੇ ਰਖੇ ਗਏ ਸਨ । ਲੋਕਾਂ ਦੀ ਲੋੜ ਵੱਧ ਗਈ ਹੈ ਔਰ ਦਵਾਈਆਂ ਦੀ ਕੀਮਤ ਵਿਚ ਵੀ ਵਾਧਾ ਹੋ ਗਿਆ ਹੈ ਪਰ ਹਲਕੇ ਹੋਏ ਕੁਤੇ ਦੇ ਕੱਟਣ ਦੇ ਇਲਾਜ ਦੀ ਦਵਾਈ ਜਲੰਧਰ ਹਸਪਤਾਲ ਵਿਚ ਅਵੇਲੇਬਲ ਨਹੀਂ ਹੈ । ਕਸੌਲੀ ਤੋਂ ਟੀਕੇ ਲਿਆਏ ਜਾਂਦੇ ਹਨ । ਐਡਾ ਵੱਡਾ ਹਸਪਤਾਲ ਹੈ ਪਰ ਉਥੇ ਦਵਾਈ ਨਹੀਂ ਮਿਲਦੀ ਹੈ । ਕੀ ਸਰਕਾਰ ਤੋਂ ਹੋਰ ਫੰਡਜ਼ ਲੈ ਕੇ ਇਸ ਸਬੰਧੀ ਜੋ ਲੋਕਾਂ ਨੂੰ ਦਵਾਈਆਂ ਦੀ ਥੁੜ ਕਰਕੇ ਤਕਲੀਫ ਪੇਸ਼ ਆ ਰਹੀ ਹੈ, ਉਸ ਤਕਲੀਫ ਨੂੰ ਦੂਰ ਕੀਤਾ ਜਾਏਗਾ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਕੇ. ਪੀ. ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਥੋਂ ਤਕ ਹਲਕੇ ਹੋਏ ਕੁਤੇ ਦੇ ਕੱਟਣ ਦੇ ਇਲਾਜ ਦੀ ਦਵਾਈ ਦਾ ਸਵਾਲ ਹੈ ਇਸ ਦਾ ਪੂਰਾ ਇੰਤਜ਼ਾਮ ਕਰਨ ਦੀ ਕੋਸ਼ਿਸ਼ ਕਰਾਂਗੇ । ਕਈ ਵਾਰੀ ਇਸ ਤਰਾਂ ਹੋ ਜਾਂਦਾ ਹੈ ਕਿ ਕੁਤੇ ਕੱਟੇ ਮਰੀਜ਼ ਜ਼ਿਆਦਾ ਹੋ ਜਾਂਦੇ ਹਨ ਪਰੰਤੂ ਦਵਾਈ ਥੋੜੀ ਹੁੰਦੀ ਹੈ । ਪਿਛਲੇ ਸਾਲ ਵੀ ਇਸ ਦੀ ਥੁੜ ਹੋ ਗਈ ਸੀ । ਭਾਰਤ ਸਰਕਾਰ ਦੇ ਦੋ ਤਿੰਨ ਅਦਾਰੇ ਹੀ ਇਸ ਦਵਾਈ ਨੂੰ ਬਣਾਉਂਦੇ ਹਨ । ਉਥੋਂ ਹੀ ਐਲੋਕੇਸ਼ਨ ਹੁੰਦੀ ਹੈ । ਉਨ੍ਹਾਂ ਨਾਲ ਗਲ ਬਾਤ ਕਰਾਂਗੇ । ਪਿਛਲੇ ਸਾਲ ਵੀ ਦਵਾਈ ਵਧਾਈ ਸੀ । ਅਗਰ ਕੋਈ ਐਸੀ ਗਲ ਹੋਈ ਤਾਂ ਇਸ ਦਵਾਈ ਵਿਚ ਕੋਈ ਕਮੀ ਨਹੀਂ ਆਉਣ ਦਿੱਤੀ ਜਾਏਗੀ ।

**ਸਰਦਾਰ ਕਿਰਪਾਲ ਸਿੰਘ :** ਪੰਜਾਬ ਵਿਚ ਕਾਂਗਰਸ ਦੇ ਕੱਟੇ ਹੋਏ ਵੀ ਬੜੇ ਬੀਮਾਰ ਹਨ । ਕੀ ਇਨ੍ਹਾਂ ਵਾਸਤੇ ਵੀ ਕੋਈ ਦਵਾਈ ਹੈ ਜਾਂ ਨਹੀਂ ? (ਹਾਸਾ)

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸਰਦਾਰ ਸਰੂਪ ਸਿੰਘ :** ਇਨ-ਡੋਰ ਪੇਸ਼ੈਂਟਸ ਵਾਸਤੇ ਜਲੰਧਰ ਹਸਪਤਾਲ ਵਿਚ ਸਿਰਫ 6 ਪੈਸੇ ਪ੍ਰਤੀ ਮਰੀਜ਼ ਦਿੱਤੇ ਜਾਂਦੇ ਹਨ । ਉਨ੍ਹਾਂ ਨੂੰ ਕੋਈ ਦਵਾਈ ਨਹੀਂ ਮਿਲਦੀ ਹੈ। ਕੀ 6 ਪੈਸੇ ਰੋਜ਼ ਦੇਣ ਨਾਲ ਕਿਸੇ ਮਰੀਜ਼ ਦਾ ਗੁਜ਼ਾਰਾ ਹੋ ਸਕਦਾ ਹੈ ? ਕੀ ਇਸ ਤੇ ਮਨਿਸਟਰ ਸਾਹਿਬ ਚਾਣਨਾ ਪਾਉਣਗੇ ?

**ਮੰਤਰੀ :** ਮੈਂ ਪਹਿਲਾਂ ਵੀ ਕਿਹਾ ਹੈ ਕਿ ਦਵਾਈਆਂ ਦੀ ਜਿੰਨੀ ਸਪਲਾਈ ਹੈ, ਉਹ ਨਾ-ਤਸੱਲੀ ਬਖਸ਼ ਹੈ । ਪਰ ਕੈਪੀਟਾ ਐਕਸਪੈਂਡੀਚਰ, ਪਰ ਪੇਸ਼ੈਂਟ ਬਹੁਤ ਘੱਟ ਹੈ । ਇਹ ਸਭ ਕੁਝ ਕਿੰਨੇ ਸਾਲਾਂ ਤੋਂ ਐਡਹਾਕ ਬੇਸਿਜ਼ ਤੇ ਹੀ ਚਲ ਰਿਹਾ ਹੈ । ਹੁਣ ਇਸ ਸਬੰਧ ਵਿਚ ਨਾਰਮਜ਼ ਤਿਆਰ ਕਰਕੇ ਫਿਰ ਉਸ ਮੁਤਾਬਿਕ ਪਰ ਕੈਪੀਟਾ ਐਕਸਪੈਂਡੀਚਰ ਵਧਵਾ ਕੇ ਅਸੀਂ ਬਜਟ ਵਿਚ ਵਾਧਾ ਕਰਾਉਣਾ ਚਾਹੁੰਦੇ ਹਾਂ ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਡਿਪਟੀ ਸਪੀਕਰ ਸਾਹਿਬ, ਕੀ ਇਹ ਗਲ ਠੀਕ ਹੈ ਕਿ ਫੰਡਜ਼ ਦੀ ਘਾਟ ਹੈ ਪਰ ਹਸਪਤਾਲਾਂ ਵਿਚ ਹਾਲਤ ਇਸ ਤਰ੍ਹਾਂ ਦੀ ਹੈ ਕਿ ਕੈਂਚੀ ਵੀ ਪੱਟੀਆਂ ਕੱਟਣ ਵਾਸਤੇ ਨਹੀਂ ਮਿਲਦੀ । ਉਥੇ ਰੂੰ ਵੀ ਨਹੀਂ ਮਿਲਦੀ ਅਤੇ ਦਵਾਈ ਵੀ ਨਹੀਂ ਮਿਲਦੀ ਦੂਜੇ ਪਾਸੇ ਪ੍ਰਾਈਵੇਟ ਕੈਮਿਸਟਾਂ ਕੋਲੋਂ ਛਾਪੇ ਮਾਰ ਕੇ ਅਨੇਕਾਂ ਹਸਪਤਾਲਾਂ ਦੀਆਂ ਦਵਾਈਆਂ ਫੜੀਆਂ ਜਾਂਦੀਆਂ ਹਨ । ਇਕ ਪਾਸੇ ਤਾਂ ਹਸਪਤਾਲਾਂ ਵਿਚ ਦਵਾਈਆਂ ਨਹੀਂ ਮਿਲਦੀਆਂ ਪਰ ਦੂਜੇ ਪਾਸੇ ਪ੍ਰਾਈਵੇਟ ਕੈਮਿਸਟਾਂ ਪਾਸੋਂ ਹਸਪਤਾਲਾਂ ਦੀਆਂ ਦਵਾਈਆਂ ਬਲੈਕ ਵਿਚ ਮਿਲਦੀਆਂ ਹਨ । ਕੀ ਵਜ਼ੀਰ ਸਾਹਿਬ ਇਸ ਚੀਜ਼ ਨੂੰ ਚੈਕ ਕਰਨਗੇ ਤਾਕਿ ਹਸਪਤਾਲਾਂ ਦੀਆਂ ਦਵਾਈਆਂ ਦੀ ਚੋਰੀ ਨਾ ਹੋਵੇ ਅਤੇ ਹਸਪਤਾਲਾਂ ਵਿਚੋਂ ਮਰੀਜ਼ਾਂ ਨੂੰ ਦਵਾਈਆਂ ਮਿਲ ਸਕਣ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਕਿਸੇ ਹੱਦ ਤੱਕ ਲੂੰਬਾ ਜੀ ਦਾ ਕਹਿਣਾ ਠੀਕ ਹੈ ਕਿ ਕੁਝ ਦਵਾਈਆਂ ਛਾਪੇ ਮਾਰ ਕੇ ਫੜੀਆਂ ਗਈਆਂ ਹਨ । ਉਸ ਲਈ ਕਦਮ ਚੁਕੇ ਗਏ ਹਨ । ਦਵਾਈਆਂ ਤੇ ਮਾਰਕੇ ਵੀ ਲਾਏ ਗਏ ਹਨ । ਇਸ ਤੋਂ ਇਲਾਵਾ ਮੈਂਬਰ ਸਾਹਿਬਾਨ ਜੇ ਕੋਈ ਹੋਰ ਵੀ ਅੱਛੀ ਤਜਵੀਜ਼ ਦੇਣਗੇ ਤਾਂ ਉਸ ਉਤੇ ਵੀ ਗੌਰ ਕੀਤਾ ਜਾਵੇਗਾ । ਅਸੀਂ ਇਸ ਗਲ ਦੇ ਕਾਂਸ਼ੀਅਸ ਹਾਂ ਕਿ ਹਸਪਤਾਲਾਂ ਵਿਚੋਂ ਦਵਾਈਆਂ ਦੀ ਚੋਰੀ ਨਾ ਹੋਵੇ ।

**ਸ੍ਰੀ ਮਨਮੋਹਨ ਕਾਲੀਆ :** ਚਾਰ ਪੰਜ ਦਿਨ ਹੋਏ ਮੈਂ ਸਿਵਿਲ ਹਸਪਤਾਲ, ਜਲੰਧਰ ਵਿਚ ਚਿਲਡਰਨ ਵਾਰਡ ਵਿਚ ਗਿਆ ਸੀ । ਉਥੇ ਮੈਂ ਇਕ ਗਰੀਬ ਬੱਚਾ ਦੇਖਿਆ ਜਿਸ ਦੇ ਬਾਪ ਦਾ ਐਮਰਜੈਂਸੀ ਦੇ ਦੌਰਾਨ ਓਪਰੇਸ਼ਨ ਕੀਤਾ ਗਿਆ ਸੀ ਅਤੇ ਉਸ ਨਾਲ ਉਹ ਮਰ ਗਿਆ ਸੀ । ਮੈਂ ਉਸ ਬੱਚੇ ਬਾਰੇ ਡਾਕਟਰ ਨੂੰ ਪੁਛਿਆ । ਡਾਕਟਰ ਨੇ ਕਿਹਾ ਕਿ ਇਹ ਬੱਚ ਸਕਦਾ ਹੈ ਅਗਰ ਰੈਡ ਕਰਾਸ ਵਲੋਂ ਦਵਾਈਆਂ ਮਿਲ ਜਾਣ ਅਤੇ ਬਲੱਡ ਮਿਲ ਜਾਵੇ । ਮੈਂ ਸੈਕਟਰੀ ਰੈਡ ਕਰਾਸ ਨੂੰ ਉਸੇ ਵਕਤ ਟੈਲੀਫੋਨ ਕੀਤਾ । ਉਹ ਕਹਿਣ ਲੱਗਾ ਕਿ ਤੁਸੀਂ ਐਪਲੀਕੇਸ਼ਨ ਦੇ ਦਿਉ । ਮੈਂ ਐਪਲੀਕੇਸ਼ਨ ਦੇ ਦਿੱਤੀ । ਉਸ ਡਾਕਟਰ ਨੇ ਉਹ ਐਪਲੀਕੇਸ਼ਨ ਅੱਗੇ ਫਾਰਵਰਡ ਕਰ ਦਿੱਤੀ । ਫਿਰ ਉਹ ਐਪਲੀਕੇਸ਼ਨ ਸੈਕਟਰੀ ਕੋਲ ਗਈ । ਫਿਰ ਉਸ ਨੇ ਅੱਗੇ ਫਾਰਵਰਡ ਕਰ ਦਿਤੀ । ਇਸ ਤਰ੍ਹਾਂ 2-3 ਦਿਨ ਲੱਗ ਗਏ । ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਰੈਡ ਕਰਾਸ ਦਾ ਫੰਡ ਹੈ ਐਮਰਜੈਂਸੀ ਵਾਸਤੇ ਉਸ ਲਈ ਹਸਪਤਾਲ ਦੇ ਕਿਸੇ ਡਾਕਟਰ ਨੂੰ ਅਥੋਰਾਈਜ਼ ਕੀਤਾ ਜਾਵੇ ਅਤੇ ਉਸ ਫੰਡ ਵਿਚੋਂ ਐਮਰਜੈਂਸੀ ਨੂੰ ਮੀਟ ਕਰਨ ਵਾਸਤੇ ਦਵਾਈਆਂ ਮਿਲ ਸਕਣ । ਕੀ ਵਜ਼ੀਰ ਸਾਹਿਬ ਇਸ ਗਲ ਉਤੇ ਵਿਚਾਰ ਕਰਨ ਨੂੰ ਤਿਆਰ ਹਨ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਕਾਲੀਆ ਸਾਹਿਬ ਦੀ ਤਜਵੀਜ਼ ਕਾਫੀ ਮਾਕੂਲ ਹੈ । ਲੇਕਿਨ ਇਸ ਬਾਰੇ ਮੈਂ ਦੱਸਦਾ ਹਾਂ ਕਿ ਸਟੇਟ ਲੈਵਲ ਤੇ ਰੈਡ ਕਰਾਸ ਦਾ ਫੰਡ ਗਵਰਨਰ ਸਾਹਿਬ ਕੋਲ ਹੁੰਦਾ ਹੈ ਅਤੇ ਜ਼ਿਲ੍ਹਿਆਂ ਵਿਚ ਡਿਪਟੀ ਕਮਿਸ਼ਨਰਜ਼ ਕੋਲ ਹੁੰਦਾ ਹੈ । ਬਾਕੀ ਮੈਂ ਇਸ ਬਾਰੇ ਗਵਰਨਰ ਸਾਹਿਬ ਨਾਲ ਵਿਚਾਰ ਵਟਾਂਦਰਾ ਕਰਾਂਗਾ ।

**ਕਾਮਰੇਡ ਸੰਪੂਰਨ ਸਿੰਘ ਧੌਲਾ** : ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਵਿਚ ਹੋ ਸਕਦਾ ਹੈ ਕਿ ਡਾਕਟਰ ਜਿਹੜੀ ਦਵਾਈ ਲਿਖਤਾ ਹੈ ਉਹ ਹਸਪਤਾਲ ਵਿਚੋਂ ਖ਼ਤਮ ਹੋ ਗਈ ਹੋਵੇ ਅਤੇ ਲੋਕੀ ਕੈਮਿਸਟਾਂ ਤੋਂ ਲੈ ਲੈਂਦੇ ਹਨ ਪਰ ਪਿੰਡਾਂ ਵਿਚ ਜਿਥੇ ਕਿਤੇ ਡਿਸਪੈਂਸਰੀਆਂ ਹਨ ਉਥੇ ਹਾਲਾਤ ਇਹ ਹੈ ਕਿ ਜਿੰਨੀਆਂ ਦਵਾਈਆਂ 12 ਮਹੀਨਿਆਂ ਵਾਸ਼ਤੇ ਮਿਲਦੀਆਂ ਹਨ ਉਹ ਇਕ ਮਹੀਨੇ ਵਿਚ ਹੀ ਮੁਕ ਜਾਂਦੀਆਂ ਹਨ ਅਤੇ ਇਸ ਤਰ੍ਹਾਂ ਲੋਕਾਂ ਨੂੰ ਦਵਾਈਆਂ ਲੈਣ ਲਈ ਸ਼ਹਿਰਾਂ ਵਲ 8-8 ਮੀਲ ਜਾਣਾ ਪੈਂਦਾ ਹੈ । ਕੀ ਮਨਿਸਟਰ ਸਾਹਿਬ ਜਿਥੇ ਪਿੰਡਾਂ ਵਿਚ ਹਸਪਤਾਲ ਹਨ ਉਥੇ ਕੈਮਿਸਟਾਂ ਦੀਆਂ ਦੁਕਾਨਾਂ ਖੁਲ੍ਹਵਾਉਣ ਦਾ ਕੋਈ ਪ੍ਰਬੰਧ ਕਰਨਗੇ ਤਾਕਿ ਲੋਕਾਂ ਨੂੰ ਉਥੋਂ ਦਵਾਈ ਮਿਲ ਸਕੇ ?

**ਮੰਤਰੀ** : ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਹਸਪਤਾਲਾਂ ਵਿਚ ਦਵਾਈਆਂ ਦਾ ਪ੍ਰਬੰਧ ਤਸੱਲੀਬਖਸ਼ ਨਹੀਂ ਹੈ । ਦਵਾਈਆਂ ਵਿਚ ਵਾਧਾ ਕਰਾਉਣ ਬਾਰੇ ਹਰ ਲੋੜੀਂਦਾ ਕਦਮ ਚੁੱਕਿਆ ਜਾ ਰਿਹਾ ਹੈ । ਜਿਥੋਂ ਤੱਕ ਪਿੰਡਾਂ ਵਿਚ ਕੈਮਿਸਟਾਂ ਦੀਆਂ ਦੁਕਾਨਾਂ ਖੁਲ੍ਹਵਾਉਣ ਦਾ ਸਬੰਧ ਹੈ ਅਸੀਂ ਤਾਂ ਇਸ ਬਾਰੇ ਲਾਈਸੈਂਸ ਦਿੰਦੇ ਹਾਂ । ਅਜਿਹੀ ਜਗ੍ਹਾ ਕੋਈ ਵੀ ਦਵਾਈਆਂ ਦੀ ਦੁਕਾਨ ਖੋਲ੍ਹਣਾ ਚਾਹੁੰਦਾ ਹੋਵੇ ਤਾਂ ਮੈਂ ਫੌਰਨ ਲਾਈਸੈਂਸ ਦਿਵਾ ਦਿਆਂਗਾ । ਬਾਕੀ ਹਰ ਕੋਸ਼ਿਸ਼ ਕੀਤੀ ਗਈ ਹੈ ਕਿ ਦਵਾਈਆਂ ਦੀ ਲੋਕਾਂ ਨੂੰ ਪੂਰੀ ਪੂਰੀ ਸਹੂਲਤ ਮਿਲ ਸਕੇ । ਰੈਡ ਕਰਾਸ ਨੂੰ ਵੀ ਬੇਨਤੀ ਕੀਤੀ ਹੈ ਕਿ ਹਸਪਤਾਲਾਂ ਦੇ ਵਿਚ ਅਗਰ ਉਹ ਆਪਣੀਆਂ ਦੁਕਾਨਾਂ 'ਨੋ ਪ੍ਰਾਫਿਟ ਨੋ ਲਾਸ' ਦੇ ਬੇਸਿਜ਼ ਤੇ ਖੋਲ੍ਹਣਾ ਚਾਹੁੰਣ ਤਾਂ ਖੋਲ੍ਹ ਲੈਣ ਤਾਕਿ ਲੋਕਾਂ ਨੂੰ ਦਵਾਈਆਂ ਦੀ ਪੂਰੀ ਪੂਰੀ ਸਹੂਲਤ ਮਿਲ ਸਕੇ ।

**ਸਰਦਾਰ ਦਰਸ਼ਨ ਸਿੰਘ ਕੇ. ਪੀ** : ਵਜ਼ੀਰ ਸਾਹਿਬ ਕਮ-ਅਜ਼-ਕਮ ਇਹ ਐਸ਼ੋਰੈਂਸ ਦੇ ਦੇਣ ਕਿ ਹਲਕੇ ਕੁੱਤਿਆਂ ਦੇ ਕੱਟਣ ਦੇ ਇਲਾਜ ਵਾਲੇ ਟੀਕੇ ਸਮੇਂ ਸਿਰ ਅਤੇ ਪੂਰੀ ਮਾਤਰਾ ਵਿਚ ਹਸਪਤਾਲਾਂ ਵਿਚ ਭਿਜਵਾ ਦੇਣਗੇ ਪਰ ਹੁੰਦਾ ਇਹ ਹੈ ਕਿ ਮਹੀਨਿਆਂ ਦੇ ਅਖੀਰਲੇ ਦਿਨਾਂ ਵਿਚ 2 ਹਜ਼ਾਰ ਟੀਕੇ ਹਸਪਤਾਲਾਂ ਵਿਚ ਭੇਜ ਦਿੰਦੇ ਹਨ ਪਰ ਮਹੀਨੇ ਦੇ ਪਹਿਲੇ 20-25 ਦਿਨ ਬਿਲਕੁਲ ਨਹੀਂ ਭੇਜੇ ਜਾਂਦੇ ਹਨ ਜਿਸ ਨਾਲ ਲੋਕਾਂ ਦਾ ਬੜਾ ਨੁਕਸਾਨ ਹੁੰਦਾ ਹੈ । ਇਹ ਮੈਂ ਜਲੰਧਰ ਦੇ ਹਸਪਤਾਲਾਂ ਦੀ ਗੱਲ ਕਰ ਰਿਹਾ ਹਾਂ ।

**ਮੰਤਰੀ** : ਮੈਂ ਤਾਂ ਪਹਿਲਾਂ ਹੀ ਗੁਜ਼ਾਰਿਸ਼ ਕਰ ਦਿਤੀ ਸੀ । ਇਹ ਦਵਾਈ ਕਸੌਲੀ ਤੋਂ ਆਉਂਦੀ ਸੀ ਪਰ ਪਿਛੇ ਜਿਹੇ ਕਸੌਲੀ ਵਿਚ ਭੇਡਾਂ ਦੇ ਸਿਲਸਿਲੇ ਵਿਚ ਕਨਟਰੈਕਟ ਨਹੀਂ ਸੀ ਹੋ ਸਕਿਆ ਜਿਸ ਕਰਕੇ ਉਥੋਂ ਇਹ ਦਵਾਈ ਸਪਲਾਈ ਨਹੀਂ ਹੋ ਸਕੀ । ਇਹ ਦਵਾਈ ਬੰਬਈ ਤੋਂ ਵੀ ਮੰਗਾਈ ਗਈ । ਅਸੀਂ ਹਰ ਮੁਮਕਿਨ ਕੋਸ਼ਿਸ਼ ਕਰਦੇ ਹਾਂ ਕਿ ਕਿਸੇ ਕਿਸਮ ਦੀ ਕੋਈ ਕਮੀ ਪੇਸ਼ ਨਾ ਆਵੇ ।

**ਸ੍ਰੀ ਹਰਬੰਸ ਲਾਲ ਖੰਨਾ** : ਕੀ ਇਹ ਗਲ ਵਜ਼ੀਰ ਸਾਹਿਬ ਦੇ ਗਿਆਤ ਵਿਚ ਹੈ ਕਿ ਬਹੁਤ ਸਾਰੀਆਂ ਕੀਮਤੀ ਦਵਾਈਆਂ ਮੈਨੀਪੂਲੇਸ਼ਨ ਹੋ ਕੇ, ਹਾਈ ਆਫੀਸ਼ੀਅਲਜ਼ ਦੇ ਘਰਾਂ ਵਿਚ ਪਹੁੰਚ ਜਾਂਦੀਆਂ ਹਨ ਅਤੇ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਗਰੀਬਾਂ ਨੂੰ ਦਵਾਈਆਂ ਮਿਲਦੀਆਂ ਨਹੀਂ ਹਨ । ਕੀ ਵਜ਼ੀਰ ਸਾਹਿਬ ਇਸ ਬਾਰੇ ਭਰੋਸਾ ਦਿਵਾਉਣਗੇ ਕਿ ਇਹ ਜਿਹੜੀ ਕੀਮਤੀ ਦਵਾਈਆਂ, ਇਸ ਕਿਸਮ ਦੀ ਮੈਨੀਪੂਲੇਸ਼ਨ ਹੋ ਕੇ, ਹਾਈ ਆਫੀਸ਼ੀਅਲਜ਼ ਦੇ ਘਰਾਂ ਵਿਚ ਦਵਾਈਆਂ ਪਹੁੰਚ ਜਾਂਦੀਆਂ ਹਨ, ਉਸ ਦੀ ਚੈਕਿੰਗ ਕਰਨਗੇ ?

**ਮੰਤਰੀ** : ਖੰਨਾ ਸਾਹਿਬ ਇਸ ਤੋਂ ਵਾਕਿਫ ਹਨ । (ਵਿਘਨ) ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪਹਿਲਾਂ ਹੀ ਹਦਾਇਤਾਂ ਜਾਰੀ ਕਰ ਦਿੱਤੀਆਂ ਹੋਈਆਂ ਹਨ ਕਿ ਸੋਫਿਸਟੀਕੇਟਿਡ ਦਵਾਈਆਂ ਹਸਪਤਾਲਾਂ ਵਿਚ ਘੱਟ ਖਰੀਦੀਆਂ ਜਾਣ, ਦੂਸਰੀਆਂ ਦਵਾਈਆਂ ਜ਼ਿਆਦਾ ਖਰੀਦਿਆਂ ਜਾਣ ਤਾਂਕਿ ਉਹ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਮਿਲ ਸਕਣ । ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਸੋਫਿਸਟੀਕੇਟਿਡ ਦਵਾਈਆਂ, ਜਿਸ ਤਰ੍ਹਾਂ ਬੀਕਾਸੂਲ ਕੈਪਸੂਲ ਨਾ ਖਰੀਦੇ ਜਾਣ ।

———

## CONSTRUCTION OF 50 BED HOSPITAL AT SUNAM

*1412. **Sardar Gurdial Singh** :—Will the Minister for Health and Urban Development be pleased to state whether there is any proposal under the consideration of the Government to construct a 50 bed hospital at Sunam; if so; the time by which the construction of the said hospital is likely to be started ?

**ਸ੍ਰੀ ਦੇਸ ਰਾਜ** : ਸਿਵਲ ਹਸਪਤਾਲ, ਸੁਨਾਮ ਨੂੰ ਸਬ-ਡਵੀਜ਼ਨਲ ਟਾਊਨਜ਼ ਦੇ ਨਾਰਮਜ਼ ਦੇ ਮੁਤਾਬਿਕ 50 ਬਿਸਤਰਿਆਂ ਦੇ ਹਸਪਤਾਲ ਦੇ ਤੌਰ ਤੇ ਅਪਗਰੇਡ ਕਰਨ ਦੀ ਤਜਵੀਜ਼ ਹੈ । ਇਹ ਦੱਸਣਾ ਸੰਭਵ ਨਹੀਂ ਹੈ ਕਿ ਇਸ ਹਸਪਤਾਲ ਦੀ ਬਿਲਡਿੰਗ ਦੀ ਉਸਾਰੀ ਕਦ ਤਕ ਸ਼ੁਰੂ ਹੋ ਜਾਏਗੀ ।

**ਸਰਦਾਰ ਗੁਰਦਿਆਲ ਸਿੰਘ** : ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਇਸ ਹਸਪਤਾਲ ਨੂੰ ਸਬ-ਡਵੀਜ਼ਨਲ ਟਾਊਨਜ਼ ਦੇ ਨਾਰਮਜ਼ ਦੇ ਮੁਤਾਬਿਕ 50 ਬਿਸਤਰਿਆਂ ਦੇ ਹਸਪਤਾਲ ਦੇ ਤੌਰ ਤੇ ਅਪਗਰੇਡ ਕਰਨ ਦੀ ਤਜਵੀਜ਼ ਹੈ ਪਰ ਇਹ ਦੱਸਣਾ ਸੰਭਵ ਨਹੀਂ ਹੈ ਕਿ ਇਸ ਹਸਪਤਾਲ ਦੀ ਬਿਲਡਿੰਗ ਦੀ ਉਸਾਰੀ ਕਦ ਤੱਕ ਸ਼ੁਰੂ ਹੋ ਜਾਵੇਗੀ । ਇਹ ਕਹਿੰਦੇ ਹਨ ਕਿ ਤਾਰੀਖ ਨਹੀਂ ਦੱਸੀ ਜਾ ਸਕਦੀ । ਮੈਂ ਅਰਜ਼ ਕਰਦਾ ਹਾਂ ਕਿ ਸੁਨਾਮ ਬੜਾ ਇਤਿਹਾਸਕ ਸ਼ਹਿਰ ਹੈ । ਇਹ ਸ਼ਹੀਦ ਭਗਤ ਸਿੰਘ ਦੀ ਜਨਮ ਭੂਮੀ ਹੈ । ਉਥੇ ਪਟਿਆਲਾ ਸਟੇਟ ਵੇਲੇ ਵੀ 6 ਬੈਡਜ਼ ਦਾ ਹਸਪਤਾਲ ਸੀ । ਉਸ ਹਸਪਤਾਲ ਦੀ ਬਿਲਡਿੰਗ ਬਾਰੇ ਬੀ. ਐਂਡ. ਆਰ. ਵਾਲਿਆਂ ਨੇ ਕਿਹਾ ਹੈ ਕਿ ਉਹ ਰਹਿਣ ਦੇ ਕਾਬਲ ਨਹੀਂ ਹੈ । ਉਥੋਂ ਦੇ ਲੋਕ 20 ਸਾਲਾਂ ਤੋਂ ਕੋਸ਼ਿਸ਼ ਕਰਦੇ ਆ ਰਹੇ ਹਨ, ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤਕ ਉਥੇ ਹਸਪਤਾਲ ਬਣਨਾ ਸ਼ੁਰੂ ਹੋ ਜਾਵੇਗਾ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਅਗਰ ਆਨਰੇਬਲ ਮੈਂਬਰ ਸਾਹਿਬ ਮੇਰੇ ਜਵਾਬ ਨੂੰ ਧਿਆਨ ਨਾਲ ਪੜ੍ਹ ਲੈਂਦੇ ਤਾਂ ਇਨ੍ਹਾਂ ਨੂੰ ਸਾਰਾ ਪਤਾ ਲੱਗ ਜਾਂਦਾ । ਪਹਿਲਾਂ ਉਹ ਅੱਪ-ਗਰੇਡ ਹੋਵੇਗਾ । ਅੱਪ-ਗਰੇਡ ਹੋਣ ਤੋਂ ਬਾਅਦ ਜ਼ਮੀਨ ਐਕੁਆਇਰ ਕਰਨੀ ਪੈਂਦੀ ਹੈ । ਇਸ ਵਿਚ ਵੀ ਕਾਫੀ ਦੇਰ ਲੱਗ ਜਾਂਦੀ ਹੈ । ਫਿਰ ਜਾ ਕੇ ਕਿਤੇ ਬਿਲਡਿੰਗ ਬਣਾਉਣ ਦੇ ਸਾਧਨ ਕੀਤੇ ਜਾਂਦੇ ਹਨ । ਮੈਂ ਦੱਸਿਆ ਹੈ ਕਿ ਅੱਪਗਰੇਡ ਕਰਨ ਦੀ ਤਜਵੀਜ਼ ਜ਼ੇਰੇ-ਗੌਰ ਹੈ ਔਰ ਉਹ ਜਲਦੀ ਅੱਪਗਰੇਡ ਕਰ ਦਿੱਤਾ ਜਾਵੇਗਾ । (ਤਾੜੀਆਂ) ਮੈਂ ਉਥੇ ਖੁਦ ਜਾ ਕੇ ਆਇਆ ਹਾਂ । ਉਥੋਂ ਦੇ ਲੋਕਾਂ ਨੇ ਵਾਕਿਆ ਹੀ ਹਿੰਮਤ ਕਰਕੇ ਕੁਝ ਵਾਰਡ ਤਾਮੀਰ ਕਰ ਦਿੱਤੇ ਹਨ । ਉਸ ਨੂੰ ਅੱਪ-ਗਰੇਡ ਕਰਕੇ ਉਸੇ ਬਿਲਡਿੰਗ ਵਿਚ ਲੈ ਜਾਣਾ ਹੈ ।

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਸਪਤਾਲਾਂ ਦੇ ਅੱਪ-ਗਰੇਡ ਕਰਨ ਵਾਲੀ ਜਿਹੜੀ ਲਿਸਟ ਹੈ ਉਸ ਵਿਚ ਮਾਲੇਰਕੋਟਲੇ ਦਾ ਨਾਂ ਵੀ ਹੋਣਾ ਹੈ। ਮਾਲੇਰਕੋਟਲੇ ਦੀ ਫਾਈਲ ਵੀ ਉਥੇ ਪਈ ਹੈ। ਕੀ ਵਜ਼ੀਰ ਸਾਹਿਬ ਛੇਤੀ ਤੋਂ ਛੇਤੀ ਉਸ ਫਾਈਲ ਤੇ ਦਸਖਤ ਕਰਕੇ ਸ਼ਰਫ ਹਾਸਲ ਕਰਨਗੇ ?

**ਮੰਤਰੀ** : ਮਲੇਰਕੋਟਲੇ ਨੂੰ ਤਾਂ ਸ਼ਰਫ ਹੀ ਸ਼ਰਫ ਹਾਸਲ ਹੋਇਆ ਹੈ।

**ਮਾਸਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਪ੍ਰਾਇਰਿਟੀ ਬੇਸਿਜ਼ ਤੇ 25-50 ਬੈਡਜ਼ ਦੇ ਹਸਪਤਾਲ ਬਣਾਉਣ ਬਾਰੇ ਅਨਾਊਂਸ-ਮੈਂਟ ਕਰ ਦਿੰਦੇ ਹਨ ਪਰ ਉਹ ਬਣਦੇ ਨਹੀਂ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਬ-ਡਵੀਜ਼ਨਲ ਲੈਵਲ ਤੇ ਜਿਥੇ ਸਾਰਾ ਇਲਾਕਾ ਕੇਂਦਰਤ ਹੁੰਦਾ ਹੈ, ਕੀ ਉਥੇ ਪ੍ਰਾਇਰਿਟੀ ਦੇ ਕੇ ਹਸਪਤਾਲ ਅੱਪਗਰੇਡ ਕਰਨਗੇ ਤਾਕਿ ਲੋਕਾਂ ਨੂੰ ਸਹੂਲਤ ਮਿਲ ਸਕੇ ?

**ਮੰਤਰੀ** : ਅਗਰ ਇਹ ਨਜ਼ਰ ਮਾਰਕੇ ਦੇਖਣ ਤਾਂ ਸ਼ਾਇਦ ਇਨ੍ਹਾਂ ਨੂੰ ਇਹ ਸਵਾਲ ਨਾ ਕਰਨਾ ਪੈਂਦਾ। ਮੈਂ ਦੱਸਣਾ ਚਾਹੁੰਦਾ ਹਾਂ ਕਿ 30 ਸਬ-ਡਵੀਜਨਾਂ ਵਿਚੋਂ 21 ਸਬ-ਡਵੀਜ਼ਨਜ਼ ਤੇ 50 ਬੈਡਜ਼ ਦੇ ਨਾਰਮ ਤੇ ਹਸਪਤਾਲ ਅੱਪਗਰੇਡ ਹੋ ਚੁਕੇ ਹਨ। 9 ਸਬ-ਡਵੀਜ਼ਨਜ਼ ਤੇ 50 ਬੈਡਜ਼ ਦੇ ਨਾਰਮ ਤੇ ਹਸਪਤਾਲ ਹਾਲਾਂ ਨਹੀਂ ਪਹੁੰਚੇ। ਉਨ੍ਹਾਂ ਵਿਚੋਂ ਕੁਝ ਹਸਪਤਾਲ ਇਸ ਸਾਲ ਹੋ ਜਾਣਗੇ। ਸ਼ਾਇਦ ਇਕ ਦੋ ਹਸਪਤਾਲ ਰਹਿ ਜਾਣਗੇ, ਅਸੀਂ ਕੋਸ਼ਿਸ਼ ਕਰਾਂਗੇ ਕਿ ਕੋਈ ਵੀ ਹਸਪਤਾਲ ਰਹਿ ਨਾ ਜਾਵੇ ਪਰ ਹੋ ਸਕਦਾ ਹੈ ਕਿ ਇਕ ਦੋ ਰਹਿ ਜਾਣ।

**ਸਰਦਾਰ ਗੁਰਦਿਆਲ ਸਿੰਘ** : ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫੁਰਮਾਇਆ ਹੈ ਕਿ ਮੈਂ ਦੱਸ ਨਹੀਂ ਸਕਦਾ ਕਿ ਬਿਲਡਿੰਗ ਕਦੋਂ ਤਕ ਸ਼ੁਰੂ ਕਰਾਂਗੇ। ਪਰ ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਉਥੇ ਲੋਕਾਂ ਨੇ ਸ਼ੈਡ ਬਣਾ ਦਿੱਤਾ ਹੈ ਘਟੋ ਘੱਟ 50 ਬੈਡਜ਼ ਦੇ ਹਸਪਤਾਲ ਦੀਆਂ ਜਿਹੜੀਆਂ ਸਹੂਲਤਾਂ ਹਨ ਕੀ ਉਹ ਉਥੇ ਦੇਣ ਲਈ ਤਿਆਰ ਹਨ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਗੁਜ਼ਾਰਿਸ਼ ਕਰ ਚੁਕਿਆ ਹਾਂ ਕਿ ਇਸੇ ਸਾਲ ਅੱਪਗਰੇਡ ਕਰਕੇ ਥੋੜੇ ਜਿਹੇ ਚਿਰ ਵਿਚ ਹੀ 50 ਬੈਂਡਜ਼ ਦਾ ਹਸਪਤਾਲ ਉਸੇ ਜਗ੍ਹਾ ਤੇ ਚਾਲੂ ਕਰ ਦਿੱਤਾ ਜਾਵੇਗਾ।

ਤਾਰਾਂਕਿਤ ਪ੍ਰਸ਼ਨ ਨੰਬਰ : 1214

(ਸਬੰਧਤ ਮਾਨਯੋਗ ਮੈਂਬਰ ਦੇ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਹੋ ਸਕਿਆ)

### COMMISSIONING OF FERTILIZER PLANT AT BHATINDA

*1628 **Sardar Sarup Singh** / **Comrade Satya Pal Dang** : Will the Minister for Agriculture and Forests be pleased to state :—

(a) the time by which Fertilizer Plant at Bhatinda being set up by the National Fertilizers Ltd. is likely to be commissioned,

[Sardar Sarup Singh]

(b) the date on which it was to be commissioned according to the original schedule together with the reasons for the delay,

(c) the steps being taken, if any, by the Government to ensure that there is no further delay in its commissioning ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਬਠਿੰਡਾ ਵਿਖੇ ਰਸਾਇਣਕ ਖਾਦ ਦਾ ਪਲਾਂਟ ਸ਼ੁਰੂ ਕਰਨ ਦਾ ਮਾਮਲਾ, ਭਾਰਤ ਸਰਕਾਰ, ਪੈਟਰੋਲੀਅਮ ਅਤੇ ਕੈਮੀਕਲ ਮੰਤਰਾਲੇ ਨਾਲ ਸਬੰਧਤ ਹੈ । ਇਸ ਵਾਸਤੇ ਰਾਜ ਸਰਕਾਰ ਬਠਿੰਡਾ ਵਿਖੇ ਰਸਾਇਣਕ ਖਾਦ ਪਲਾਂਟ ਸ਼ੁਰੂ ਕਰਨ ਸਬੰਧੀ ਸੂਚਨਾ ਦੇਣ ਤੋਂ ਅਸਮਰਥ ਹੈ ।

(ਅ) ਅਤੇ (ੲ) ਉਪਰੋਕਤ (ੳ) ਵਿਚ ਦਸੀ ਹੋਈ ਸਥਿਤੀ ਨੂੰ ਮੁੱਖ ਰੱਖਦੇ ਹੋਏ ਰਾਜ ਸਰਕਾਰ ਇਸ ਬਾਰੇ ਕੁਝ ਵੀ ਕਹਿਣ ਤੋਂ ਅਸਮਰਥ ਹੈ ।

**ਸਰਦਾਰ ਸਰੂਪ ਸਿੰਘ :** ਡਿਪਟੀ ਸਪੀਕਰ ਸਾਹਿਬ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਬਠਿੰਡਾ ਵਿਖੇ ਰਸਾਇਣਕ ਖਾਦ ਦਾ ਪਲਾਂਟ ਸ਼ੁਰੂ ਕਰਨ ਦਾ ਮਾਮਲਾ ਸੈਂਟਰ ਦੀ ਸਰਕਾਰ ਨਾਲ ਸਬੰਧਤ ਹੈ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੈਂਟਰ ਦੀ ਸਰਕਾਰ ਨਾਲ ਕੋਈ ਖਤੋ ਕਿਤਾਬਤ ਕੀਤੀ ਹੈ; ਜੇ ਕੀਤੀ ਹੈ ਤਾਂ ਉਸ ਦੇ ਕੀ ਸਿੱਟੇ ਨਿਕਲੇ ਹਨ ? ਜੇ ਨਹੀਂ ਕੀਤੀ ਤਾਂ ਹੁਣ ਕੋਈ ਕਰਨਗੇ ਤਾਂ ਕਿ ਪੰਜਾਬ ਵਿਚ ਖਾਦ ਦਾ ਕਾਰਖਾਨਾ ਜਲਦੀ ਲਗ ਸਕੇ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਜਵਾਬ ਦੇ ਚੁਕਾ ਹਾਂ ਕਿ ਇਹ ਮਾਮਲਾ ਸੈਂਟਰ ਦੀ ਸਰਕਾਰ ਦੇ ਅਧੀਨ ਹੈ, ਇਸ ਸਬੰਧ ਵਿਚ ਮੈਂ ਜ਼ਿਆਦਾ ਇਨਫਰਮੇਸ਼ਨ ਨਹੀਂ ਦੇ ਸਕਦਾ ।

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਇਹ ਸਰਕਾਰ ਹਮੇਸ਼ਾਂ ਬੜੇ ਜ਼ੋਰ ਨਾਲ ਹਰ ਥਾਂ ਤੇ ਕਹਿੰਦੀ ਹੈ ਕਿ ਪੰਜਾਬ ਨੂੰ ਕੋਈ ਇੰਡਸਟਰੀ ਸੈਂਟਰ ਦੀ ਸਰਕਾਰ ਵਲੋਂ ਮਿਲਦੀ ਨਹੀਂ । ਪਰ ਹੁਣ ਜੇ ਇਕ ਫਰਟੇਲਾਈਜ਼ਰ ਦੀ ਫੈਕਟਰੀ ਲਾਉਣ ਦਾ ਫੈਸਲਾ ਹੋਇਆ ਹੈ ਜਿਸ ਦੇ ਨਾਲ ਪੰਜਾਬ ਦੇ ਲੋਕਾਂ ਨੂੰ ਰੁਜ਼ਗਾਰ ਵੀ ਮਿਲੇਗਾ, ਕੀ ਇਹ ਸੰਭਵ ਨਹੀਂ ਕਿ ਇਸ ਗਲ ਵਲ ਜ਼ਿਆਦਾ ਤਵਜੋਂ ਦਿੱਤੀ ਜਾਵੇ ਅਤੇ ਸਾਨੂੰ ਇਸ ਗਲ ਦਾ ਫ਼ਿਕਰ ਹੋਣਾ ਚਾਹੀਦਾ ਹੈ ਕਿ ਇਹ ਜਲਦੀ ਤੋਂ ਜਲਦੀ ਫਰਟੇਲਾਈਜ਼ਰ ਫੈਕਟਰੀ ਚਾਲੂ ਹੋਵੇ । ਕੀ ਇਸ ਗਲ ਤੇ ਗੌਰ ਕਰਕੇ ਕੋਈ ਜਲਦੀ ਫੈਸਲਾ ਕਰਾਉਣਗੇ ਅਤੇ ਮਨਿਸਟਰ ਸਾਹਿਬ ਇਸ ਟਾਰਗੇਟ ਨੂੰ ਸਾਹਮਣੇ ਰਖ ਕੇ ਦੇਖਣਗੇ ਕਿ ਕਾਰਖਾਨਾ ਚਾਲੂ ਕਰਨ ਲਈ ਸੈਟਿਸਫੈਕਟਰੀ ਕੰਮ ਹੋ ਰਿਹਾ ਹੈ ਜਾਂ ਨਹੀਂ ? (ਵਿਘਨ)

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਦੀ ਜੋ ਸੁਜੈਸ਼ਨ ਹੈ ਉਸ ਤੇ ਵਿਚਾਰ ਕਰ ਲਵਾਂਗੇ । ਵੈਸੇ ਸੈਂਟਰਲ ਗੌਰਮਿੰਟ ਆਪ ਹੀ ਬੜੀ ਜ਼ਿੰਮੇਵਾਰ ਹੈ । (ਵਿਘਨ) ਆਪਣੇ ਤੌਰ ਤੇ ਹੀ ਬੜੀ ਤੇਜ਼ੀ ਨਾਲ ਕੰਮ ਕਰ ਰਹੀ ਹੈ । 2-3 ਦਿਨ ਹੋਏ ਇਕ ਨਿਊਜ਼ ਵੀ ਆਈ ਹੈ ਕਿ ਤਜਰਬੇ ਦੇ ਤੌਰ ਤੇ ਸਰਵੇ ਕਰਵਾ ਕੇ ਦੇਖ ਵੀ ਲਿਆ ਹੈ ।

**ਸਰਦਾਰ ਸਰੂਪ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਲੋੜ ਤਾਂ ਸਾਨੂੰ ਹੈ । ਜੇ ਸੈਂਟਰ ਦੀ ਸਰਕਾਰ ਸੁਤੀ ਹੋਈ ਹੈ ਤਾਂ ਉਸ ਨੂੰ ਜਗਾਉਣਾ ਸਾਡਾ ਫਰਜ਼ ਬਣਦਾ ਹੈ । ਇਹ ਦੱਸਣ ਕਿ ਹੁਣ ਤਕ ਇਨ੍ਹਾਂ ਨੇ ਫਰਟੇਲਾਈਜ਼ਰ ਫੈਕਟਰੀ ਲਾਉਣ ਵਾਸਤੇ ਕੀ ਕੁਝ ਕੀਤਾ ਹੈ ?

(ਕੋਈ ਉੱਤਰ ਨਾ ਦਿੱਤਾ ਗਿਆ)

ਇਹ ਜਵਾਬ ਕਿਉਂ ਨਹੀਂ ਦਿੰਦੇ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਜਵਾਬ ਦੇਣ ਕਿ ਇਨ੍ਹਾਂ ਨੇ ਹੁਣ ਤਕ ਕੀ ਕੀਤਾ ਹੈ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਹਿੰਦੁਸਤਾਨ ਦੀ ਸਰਕਾਰ ਜ਼ਿਆਦਾ ਜ਼ਿੰਮੇਵਾਰ ਹੈ । ਸੈਂਟਰਲ ਗੌਰਮਿੰਟ ਦੇ ਨਾਲ ਹੀ ਸਾਰੀਆਂ ਸਟੇਟਾਂ ਦੀ ਗੌਰਮਿੰਟ ਚਲਦੀ ਹੈ । (ਵਿਘਨ)

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਫਰਟੇਲਾਈਜ਼ਰ ਪਲਾਂਟ ਜੋ ਲਗਣਾ ਹੈ ਇਹ ਸਾਰਾ ਕੋਲੇ ਨਾਲ ਚਲੇਗਾ ਜਾਂ ਇਸ ਨੂੰ ਥਰਮਲ ਪਲਾਂਟ ਦੀ ਬਿਜਲੀ ਦਰਕਾਰ ਹੈ । ਜੇ ਉਸ ਪਲਾਂਟ ਨੇ ਬਿਜਲੀ ਲੈਣੀ ਹੈ ਤਾਂ ਉਸ ਦੀ ਮਾਤਰਾ ਕਿੰਨੀ ਹੋਵੇਗੀ ਕਿਉਂਕਿ ਪੰਜਾਬ ਦੀ ਆਉਂਦੀ ਖ਼ਪਤ ਤੇ ਉਸ ਦਾ ਅਸਰ ਹੋਵੇਗਾ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਮੈਂ ਜ਼ਿਆਦਾ ਇਨਫਰਮੇਸ਼ਨ ਦੇਣ ਤੋਂ ਅਸਮਰਥ ਹਾਂ । ਇਹ ਸੈਂਟਰਲ ਗੌਰਮਿੰਟ ਦੇ ਅਧਿਕਾਰ ਵਿਚ ਹੈ ।

**ਮਾਸਟਰ ਬਾਬੂ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਹਾਂ ਕਿ ਇਸ ਖਾਦ ਦੀ ਫੈਕਟਰੀ ਦੀ ਕਮਿਸ਼ਨਿੰਗ ਨੂੰ ਐਕਸਪੀਡਾਈਟ ਕਰਾਉਣ ਵਾਸਤੇ ਕਿੰਨੀਆਂ ਚਿੱਠੀਆਂ ਸੈਂਟਰਲ ਗੌਰਮਿੰਟ ਨੂੰ ਲਿਖੀਆਂ ਗਈਆਂ ਹਨ ਕਿ ਇਹ ਕਮ ਛੇਤੀ ਕੀਤਾ ਜਾਵੇ ?

ਮੰਤਰੀ; ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਸੈਂਟਰਲ ਗੌਰਮਿੰਟ ਸਾਡੇ ਨਾਲੋਂ ਜ਼ਿਆਦਾ ਜ਼ਿੰਮੇਵਾਰ ਹੈ, ਉਸ ਨੂੰ ਸਾਰੀਆਂ ਸਟੇਟਾਂ ਦਾ ਫਿਕਰ ਹੈ । (ਵਿਘਨ)

**ਮਾਸਟਰ ਬਾਬੂ ਸਿੰਘ :** ਪੰਜਾਬ ਸਰਕਾਰ ਨੇ ਕਿੰਨੀਆਂ ਚਿੱਠੀਆਂ ਲਿਖੀਆਂ ਹਨ, ਇਹ ਦੱਸੋ ।

## CONSTRUCTION OF BUS STAND AT SANGRUR

*411. **Sardar Gurdial Singh** : Will the Minister of State for Transport, Tourism and Sports be pleased to state :—

(a) the year in which the construction of bus stand being constructed by the Pepsu Road Transport Corporation in Sangrur City started;

(b) the extent of the work done so far on the said bus stand,

(c) the date by which the said bus stand is likely to be completed.

**ਸਰਦਾਰ ਸੁਖਦੇਵ ਸਿੰਘ ਢੀਂਡਸਾ**: (ੳ, ਅ ਅਤੇ ੲ) ਸੰਗਰੂਰ ਬੱਸ ਸਟੈਂਡ ਦਾ ਕੰਮ ਸਾਲ 1971 ਵਿੱਚ ਸ਼ੁਰੂ ਕੀਤਾ ਗਿਆ । ਲੱਗਭੱਗ 80% ਕੰਮ ਮੁਕੰਮਲ ਹੋ ਚੁੱਕਾ ਹੈ। ਆਸ ਹੈ ਇਹ ਬੱਸ ਸਟੈਂਡ 1979-80 ਦੇ ਸਾਲ ਵਿੱਚ ਮੁਕੰਮਲ ਹੋ ਜਾਵੇਗਾ ।

**ਸਰਦਾਰ ਗੁਰਦਿਆਲ ਸਿੰਘ**: ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫੁਰਮਾਇਆ ਹੈ ਕਿ 1971 ਵਿਚ ਬੱਸ ਅੱਡਾ ਸ਼ੁਰੂ ਹੋਇਆ ਸੀ, ਤਕਰੀਬਨ 8 ਸਾਲ ਹੋ ਗਏ ਹਨ ਚਾਲੂ ਹੋਏ ਨੂੰ ਪਰ ਹਾਲੀਂ ਤਕ ਉਥੇ ਰੋਡਵੇਜ਼ ਦਾ ਦਫ਼ਤਰ ਹੀ ਬਣਿਆ ਹੈ ਜਾਂ ਵਰਕ-ਸ਼ਾਪ ਬਣੀ ਹੈ । ਪਬਲਿਕ ਨੂੰ ਉਥੇ ਕੋਈ ਸਹੂਲਤ ਨਹੀਂ । ਵਜ਼ੀਰ ਸਾਹਿਬ ਆਪ ਵੀ ਉਥੇ ਬੱਸ ਅੱਡੇ ਤੇ ਜਾਂਦੇ ਸਨ। ਉਨ੍ਹਾਂ ਨੂੰ ਪਤਾ ਹੈ ਕਿ ਉਥੇ ਨਾ ਕੋਈ ਪੀਣ ਵਾਸਤੇ ਪਾਣੀ ਹੈ ਅਤੇ ਨਾ ਹੀ ਲੋਕਾਂ ਵਾਸਤੇ ਕੋਈ ਲੈਟਰੀਨ ਵਗੈਰਾ ਦੀ ਸਹੂਲਤ ਹੈ । ਜੇ ਬਰਸਾਤ ਆਉਂਦੀ ਹੈ ਤਾਂ ਉਥੇ ਗੋਡੇ ਗੋਡੇ ਪਾਣੀ ਖੜ ਜਾਂਦਾ ਹੈ । ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਹ ਸਾਰੀਆਂ ਸਹੂਲਤਾਂ ਲੋਕਾਂ ਨੂੰ ਮੁਹੱਈਆਂ ਕਰਨ ਵਾਸਤੇ ਜਲਦੀ ਕੋਈ ਕੋਸ਼ਿਸ਼ ਕਰਨਗੇ ਕਿਉਂਕਿ ਅਗੇ ਹੀ 8-9 ਸਾਲ ਹੋ ਗਏ ਹਨ ?

**ਰਾਜ ਮੰਤਰੀ**: ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ 80% ਕੰਮ ਤਕਰੀਬਨ ਉਥੇ ਮੁਕੰਮਲ ਹੋ ਚੁਕਾ ਹੈ । ਲੇਕਿਨ ਪੀ. ਡਬਲਿਯੂ. ਡੀ. ਨੇ ਰਿਵਾਈਜ਼ਡ ਐਸਟੀਮੇਟ ਭੇਜਣਾ ਹੈ ਕਿ ਹੋਰ ਕਿੰਨੇ ਪੈਸੇ ਦੀ ਜ਼ਰੂਰਤ ਹੈ । ਜਦੋਂ ਰਿਵਾਈਜ਼ਡ ਐਸਟੀਮੇਟ ਆ ਗਿਆ, ਪੈਸੇ ਜਮ੍ਹਾਂ ਕਰਵਾ ਦਿੱਤੇ ਜਾਣਗੇ ਅਤੇ ਇਸੇ ਸਾਲ ਕੰਮ ਮੁਕੰਮਲ ਹੋ ਜਾਵੇਗਾ ।

**ਸਰਦਾਰ ਦਲੀਪ ਸਿੰਘ ਪਾਂਧੀ**: ਡਿਪਟੀ ਸਪੀਕਰ ਸਾਹਿਬ, ਇਹ ਵਜ਼ੀਰ ਸਾਹਿਬ ਦਾ ਆਪਣਾ ਜ਼ਿਲ੍ਹਾ ਹੈ ਅਤੇ ਉਥੇ ਦੇ ਬੱਸ ਅੱਡੇ ਦਾ ਕੰਮ ਨਾ-ਮੁਕੰਮਲ ਹੈ, ਇਸੇ ਤਰ੍ਹਾਂ ਸਾਰੇ ਪੰਜਾਬ ਵਿਚ ਬੱਸ ਅੱਡਿਆ ਦਾ ਬੁਰਾ ਹਾਲ ਹੈ ਅਤੇ ਅੱਡਿਆਂ ਤੇ ਸਫਾਈ ਵਗੈਰਾ ਦਾ ਕੋਈ ਪ੍ਰਬੰਧ ਨਹੀਂ । ਪਟਿਆਲੇ ਦੇ ਬੱਸ ਸਟੈਂਡ ਦਾ ਵੀ ਇਹੀ ਹਾਲ ਹੈ । ਕੀ ਵਜ਼ੀਰ ਸਾਹਿਬ ਸਾਰੇ ਪੰਜਾਬ ਦਾ ਕੋਈ ਸਰਵੇ ਵਗੈਰਾ ਕਰਵਾ ਕੇ ਇਸ ਦੇ ਵਿਚ ਕੁਝ ਸੁਧਾਰ ਲਿਆਉਣਗੇ ? ਜੇ ਇਹ ਆਪ ਬੱਸ ਸਟੈਂਡ ਨਹੀਂ ਬਣਾ ਸਕਦੇ ਤਾਂ ਕੀ ਮਿਊਂਸਪਲ ਕਮੇਟੀਆਂ ਨੂੰ ਇਸ ਦੇ ਬਾਰੇ ਅਧਿਕਾਰ ਦੇਣਗੇ ਕਿ ਉਹ ਪ੍ਰਬੰਧ ਕਰਨ ?

**ਰਾਜ ਮੰਤਰੀ**: ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਇਥੇ ਕਈ ਸਵਾਲਾਂ ਦੇ ਜਵਾਬਾਂ ਵਿਚ ਦੱਸ ਚੁਕਾ ਹਾਂ ਕਿ ਬਹੁਤ ਥਾਵਾਂ ਤੇ ਇਹ ਮਿਊਂਸਪਲ ਕਮੇਟੀਆਂ ਨੂੰ ਦੇ ਦਿੱਤੇ ਹਨ । ਜਿਨ੍ਹਾਂ ਬੱਸ ਅੱਡਿਆ ਤੇ ਪਹਿਲਾਂ ਹੀ ਕੰਮ ਸ਼ੁਰੂ ਕੀਤਾ ਹੋਇਆ ਹੈ ਅਤੇ ਉਹ ਗੌਰਮਿੰਟ ਜਾਂ ਕਾਰਪੋਰੇਸ਼ਨ ਨੇ ਬਣਾਉਣੇ ਹਨ, ਉਹੀ ਰਹਿੰਦੇ ਹਨ । ਬਾਕੀਆਂ ਬਾਰੇ ਪੋਜ਼ੀਸ਼ਨ ਇਹ ਹੈ ਕਿ ਲੋਕਲ ਬਾਡੀਜ਼ ਨੂੰ ਦੇ ਦਿੱਤੇ ਹਨ ਔਰ ਉਹ ਆਪਣੇ ਹਿਸਾਬ ਨਾਲ ਕੰਮ ਕਰ ਰਹੇ ਹਨ ।

**ਡਾਕਟਰ ਸਾਧੂ ਰਾਮ**: ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫਗਵਾੜੇ ਦੇ ਬੱਸ ਅੱਡੇ ਵਾਸਤੇ ਮਿਊਂਸਪਲ ਕਮੇਟੀ ਨੇ ਰੈਜ਼ੋਲਿਊਸ਼ਨ ਕਰਕੇ ਦੇ ਦਿੱਤਾ ਹੈ ਕੀ ਕਿਰਪਾ ਕਰਕੇ ਇਹ ਦੱਸਣਗੇ ਕਿ ਉਹ ਕਦੋਂ ਤਕ ਬਣਾਉਣ ਦੀ ਉਨ੍ਹਾਂ ਨੂੰ ਇਜਾਜ਼ਤ ਦੇ ਦੇਣਗੇ ।

**ਰਾਜ ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਸ ਦਾ ਕੋਈ ਸਬੰਧ ਨਹੀਂ ਹੈ ।

**ਸਰਦਾਰ ਕਿਰਪਾਲ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਇਸ ਤੋਂ ਪਹਿਲਾਂ ਬੱਸ ਅੱਡੇ ਜਿਹੜੇ ਬਣਦੇ ਰਹੇ ਉਨ੍ਹਾਂ ਵਿਚ ਸ਼ਹਿਰਾਂ ਦੀ ਗਰੋਥ ਦਾ ਬਿਲਕੁਲ ਕੋਈ ਧਿਆਨ ਨਹੀਂ ਰਖਿਆ ਗਿਆ, ਗਲਤ ਥਾਵਾਂ ਤੇ ਅਤੇ ਗਲਤ ਢੰਗ ਨਾਲ ਬਣਦੇ ਰਹੇ ਹਨ, ਆਇਆ ਹੁਣ ਜਿਹੜੇ ਬੱਸ ਸਟੈਂਡ ਬਣਾਉਣੇ ਹਨ ਕੀ ਉਹ ਸ਼ਹਿਰਾਂ ਦੀ ਗਰੋਥ ਅਤੇ ਹੋਰ ਡਿਵੈਲਪਮੈਂਟ ਦੇ ਪੇਸ਼ੇ ਨਜ਼ਰ ਸੂਟੇਬਲ ਥਾਵਾਂ ਤੇ ਬਣਾਉਣਗੇ ਜਾਂ ਲੁਧਿਆਣੇ ਵਾਂਗ ਮੁਸੀਬਤ ਹੀ ਕਰੀਏਟ ਕਰਨਗੇ । ਐਸੇ ਅੱਡੇ ਜਿਹੜੇ ਮੁਸੀਬਤ ਦਾ ਕਾਰਨ ਹਨ ਉਨ੍ਹਾਂ ਵਾਸਤੇ ਕੋਈ ਨਵੀਂ ਸਾਈਟ ਸਿਲੈਕਟ ਕਰਨ ਨੂੰ ਤਿਆਰ ਹਨ ਜਿਸ ਦੇ ਵਿਚ ਇਹ ਦੇਖਿਆ ਜਾਵੇ ਕਿ ਫਰਦਰ ਪਲੈਨਿੰਗ ਅਤੇ ਫਰਦਰ ਡਿਵੈਲਪਮੈਂਟ ਦੀ ਗੁੰਜਾਇਸ਼ ਵੀ ਹੋਵੇ ।

**ਰਾਜ ਮੰਤਰੀ**: ਡਿਪਟੀ ਸਪੀਕਰ ਸਾਹਿਬ, ਜਿਹੜੇ ਅਸੀਂ ਨਵੇਂ ਬੱਸ ਸਟੈਂਡ ਬਣਾ ਰਹੇ ਹਾਂ ਉਹ ਸ਼ਹਿਰਾਂ ਤੋਂ ਆਮ ਤੌਰ ਤੇ ਬਾਹਰ ਬਣਾਏ ਜਾ ਰਹੇ ਹਨ । ਸਾਈਟ ਸਿਲੈਕਸ਼ਨ ਵਾਸਤੇ ਸਾਡਾ ਇਕ ਸਾਈਟ ਸਿਲੈਕਸ਼ਨ ਬੋਰਡ ਬਣਿਆ ਹੋਇਆ ਹੈ ਉਹ ਸਾਰੀ ਚੀਜ਼ ਨੂੰ ਦੇਖ ਕੇ ਫਾਈਨਲ ਫੈਸਲਾ ਕਰਦਾ ਹੈ ।

INCREASE IN THE FLEET OF BUSES AND INCOME OF PUNJAB ROADWAYS.

*1386. 1. **Sardar Parkash Singh Majitha**
2. **Sardar Swaran Singh** : Will the Minister of State for Transport, Tourism and Sports be pleased to state :—

(a) the year-wise increase in the fleet of buses of the Punjab Roadways in 1974-75, 1975-76 and 1976-77;

(b) whether the income also increased in proportion to the increase in the number of buses,

(c) whether any fans were installed in the buses during the summer season and arrangments for cold drinking water made at every major bus stand during the said period,

(d) the details of new facilities which are likely to be provided to passengers by the Government during the current financial year and in the year, 1979-80.

**ਸਰਦਾਰ ਸੁਖਦੇਵ ਸਿੰਘ ਢੀਂਡਸਾ**: (ੳ ਅਤੇ ਅ) ਸਾਲ 1974-75, 1975-76 ਅਤੇ 1976-77 ਦੇ ਦੌਰਾਨ ਫਲੀਟ ਵਿਚ ਅਤੇ ਆਮਦਨ ਵਿਚ ਵਾਧੇ ਸਬੰਧੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਸਾਧਾਰਣ ਬੱਸਾਂ ਵਿਚ ਕੋਈ ਪੱਖੇ ਨਹੀਂ ਲਗਾਏ ਗਏ ਹਨ । ਕੇਵਲ ਡੀਲਕਸ/ਟੂਰਿਸਟ ਬੱਸਾਂ ਵਿਚ ਹੀ ਲਗਾਏ ਗਏ ਹਨ । ਗਰਮੀ ਦੇ ਮੌਸਮ ਵਿਚ ਸਭ ਵੱਡੇ ਬੱਸ ਸਟੈਂਡਾਂ ਤੇ ਠੰਡੇ ਪਾਣੀ ਦਾ ਪ੍ਰਬੰਧ ਕੀਤਾ ਗਿਆ ਹੈ ।

[ਰਾਜ ਮੰਤਰੀ ਵਿਦਿਆ ਤੇ ਆਵਾਜਾਈ]

(ਸ) ਲੰਬੇ ਰੂਟ ਤੇ ਰਾਤ ਨੂੰ ਚਲਣ ਵਾਲੀਆਂ ਬੱਸਾਂ ਵਿਚ ਯਾਤਰੂਆਂ ਦਾ ਸਮਾਨ ਉਤਾਰਣ ਅਤੇ ਚੜ੍ਹਾਉਣ ਲਈ ਕੁਲੀਆਂ ਦੀ ਸੁਵਿਧਾ ਪ੍ਰਦਾਨ ਕੀਤੀ ਗਈ ਹੈ। ਸਭ ਧਾਤੂ ਦੀ ਬਾਡੀ ਵਾਲੀਆਂ ਬਸਾਂ ਜਿਹੜੀਆਂ ਕਿ ਵਜ਼ਨ ਵਿਚ ਹਲਕੀਆਂ ਹਨ ਅਤੇ ਸਨਮਾਈਕੇ ਦੀਆਂ ਛੱਤਾਂ ਅਤੇ ਗੱਦੇਦਾਰ ਢੋਆਂ ਨਾਲ ਫਿਟ ਹੁੰਦੀਆਂ ਹਨ, ਬਣਾਈਆਂ ਗਈਆਂ ਹਨ।

ਸੂਚੀ

| (ੳ,ਅ) ਲੜੀ ਨੰ: | ਸਾਲ | ਸਾਲ ਦੌਰਾਨ ਫਲੀਟ ਵਿਚ ਵਾਧਾ | | ਸਾਲ ਦੌਰਾਨ ਆਮਦਨ ਵਿਚ ਵਾਧਾ | |
|---|---|---|---|---|---|
| | | ਬੱਸਾਂ | ਪ੍ਰਤੀਸ਼ਤ | ਰੁ: ਲੱਖਾਂ ਵਿਚ | ਪ੍ਰਤੀਸ਼ਤ |
| 1. | 1974-75 | 165 | 11% | 353.41 | 31% |
| 2. | 1975-76 | 212 | 13% | 322.59 | 22% |
| 3. | 1976-77 | 44 | 2.4% | 242.14 | 13% |

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਰਣ ਹੈ ਕਿ 1974-75 ਵਿਚ 165 ਬੱਸਾਂ ਵੱਧੀਆਂ ਹਨ ਅਤੇ 1975-76 ਵਿਚ 212 ਅਤੇ ਇਧਰ ਆਮਦਨੀ ਵਿਚ ਹਰ ਸਾਲ ਘਾਟਾ ਹੁੰਦਾ ਗਿਆ। ਪਿਛਲੇ ਸਾਲਾਂ ਵਿਚ ਜਿਹੜਾ ਘਾਟਾ ਪਿਆ ਹੈ ਕੀ ਮਨਿਸਟਰ ਸਾਹਿਬ ਨੇ ਇਸ ਚੀਜ਼ ਦੀ ਪੜਤਾਲ ਕੀਤੀ ਹੈ ਅਤੇ ਇਸ ਘਾਟੇ ਨੂੰ ਪੂਰਾ ਕਰਨ ਲਈ ਕੀ ਕੋਸ਼ਿਸ਼ ਕੀਤੀ ਹੈ ?

**ਰਾਜ ਮੰਤਰੀ:** ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਘਾਟੇ ਨੂੰ ਪੂਰਾ ਕਰਨ ਦੀ ਬੜੀ ਕੋਸ਼ਿਸ਼ ਕੀਤੀ ਹੈ। ਪੰਜਾਬ ਰੋਡਵੇਜ਼ ਨੇ ਇਸ ਸਾਲ 2.75 ਕਰੋੜ ਰੁਪਏ ਦੀ ਰਿਸੀਟ ਵੱਧ ਕੀਤਾ ਹੈ ਜਦ ਕਿ ਕੋਈ ਕਿਰਾਈਆ ਨਹੀਂ ਵਧਾਇਆ ਗਿਆ। ਜਿਹੜਾ ਪਿਛਲਾ ਘਾਟਾ ਪਿਆ ਹੈ ਉਸ ਦੇ ਸਿਲਸਿਲੇ ਵਿਚ ਕਈ ਇਨਕੁਆਰੀਆਂ ਵੀ ਹੋ ਰਹੀਆਂ ਹਨ, ਬਾਕੀ ਇਹ ਆਪ ਵੀ ਜਾਣਦੇ ਹਨ ਕਿ ਇਹ ਪਿਛੇ ਘਾਟਾ ਕਿਉਂ ਪਿਆ।

**ਸਰਦਾਰ ਸਵਰਨ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਆਪ ਦੇ ਦੁਆਰਾ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਾਲ ਦੇ ਦੌਰਾਨ ਇਹ ਬੱਸਾਂ ਵਿਚ ਯਾਤਰੂਆਂ ਨੂੰ ਕੀ ਕੀ ਸਹੂਲਤਾਂ ਦੇਣਗੇ ? ਕਿਉਂਕਿ ਹੁਣ ਗਰਮੀਆਂ ਸ਼ੁਰੂ ਹੋ ਗਈਆਂ ਹਨ। ਅੱਡਿਆਂ ਤੇ ਜਿਹੜੇ ਨਲਕੇ ਵੀ ਲੱਗੇ ਹੋਏ ਹਨ ਉਹ ਵੀ ਬੰਦ ਕਰ ਦਿੱਤੇ ਜਾਂਦੇ ਹਨ। ਉਥੇ ਕੋਈ ਚੀਜ਼ ਖਾਣ ਵਾਲੀ ਜੇ ਬਾਹਰੋਂ ਇਕ ਰੁਪਏ ਦੀ ਮਿਲਦੀ ਤਾਂ ਉਥੇ ਦੋ ਰੁਪਏ ਦੀ ਮਿਲਦੀ ਹੈ। ਇਸ ਦੇ ਬਾਰੇ ਵਿਚ ਕੀ ਪ੍ਰਬੰਧ ਕਰਨਗੇ ਅਤੇ ਬੱਸਾਂ ਵਿਚ ਕਿਹੜੀਆਂ ਕਿਹੜੀਆਂ ਸਹੂਲਤਾਂ ਦੇਣਗੇ ?

**ਰਾਜ ਮੰਤਰੀ** : ਬੱਸਾਂ ਦੇ ਵਿਚ ਕੋਈ ਸਹੂਲਤਾਂ ਦੇਣ ਦਾ ਤਾਂ ਹਾਲੇ ਕੋਈ ਪ੍ਰੋਗਰਾਮ ਨਹੀਂ ਹੈ । ਜਿਹੜੇ ਮੇਨ ਬੱਸ ਸਟੈਂਡ ਹਨ ਉਨ੍ਹਾਂ ਤੇ ਪੀਣ ਲਈ ਠੰਡੇ ਪਾਣੀ ਦਾ ਪ੍ਰਬੰਧ ਹੈ । ਬਾਕੀ ਵਡੇ ਵੱਡੇ ਬੱਸ ਸਟੈਂਡ ਜਿਵੇਂ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਹਨ, ਉਥੇ ਖਾਣ ਪੀਣ ਲਈ ਟੂਰਿਜ਼ਮ ਡਿਪਾਰਟਮੈਂਟ ਦੀਆਂ ਕੈਨਟੀਨਾਂ ਖੋਲ੍ਹ ਦਿੱਤੀਆਂ ਹਨ ਤਾਂ ਕਿ ਯਾਤਰੂਆਂ ਨੂੰ ਲੁੱਟਿਆ ਨਾ ਜਾਏ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਲੰਬੇ ਰੂਟਾਂ ਤੇ ਕੁਲੀਆਂ ਦੀ ਸਹੂਲਤ ਹੈ, ਪਰ ਜਿਹੜੇ ਛੋਟੇ ਰੂਟ ਹਨ ਉਨ੍ਹਾਂ ਵਿਚ ਨਹੀਂ । ਮੈ ਅਰਜ਼ ਕਰਾਂ ਕਿ ਛੋਟੇ ਰੂਟਾਂ ਤੇ ਕਈ ਵਾਰੀ ਸਾਡੀਆਂ ਧੀਆਂ ਭੈਣਾਂ ਅਤੇ ਬਿਰਧ ਸਫਰ ਕਰਦੇ ਹਨ, ਸਾਮਾਨ ਉਪਰੋਂ ਉਤਾਰਣ ਲਈ ਕੰਡਕਟਰ ਬਿਲਕੁਲ ਮੱਦਦ ਨਹੀਂ ਕਰਦੇ, ਕੀ ਇਸ ਤਕਲੀਫ ਨੂੰ ਵੇਖਦੇ ਹੋਏ ਛੋਟੇ ਰੂਟਾਂ ਤੇ ਵੀ ਕੁਲੀਆਂ ਦਾ ਪ੍ਰਬੰਧ ਕਰਨਗੇ ? ਦੂਸਰਾ ਮੈਂ ਪਹਿਲੇ ਪੁਛਿਆ ਸੀ ਕਿ ਪਿਛਲੇਂ ਸਾਲ ਜਿਹੜੇ ਘਾਟੇ ਪਏ ਹਨ ਉਨ੍ਹਾਂ ਦੇ ਕੀ ਕਾਰਣ ਹਨ ਕੀ ਉਨ੍ਹਾਂ ਦਾ ਕੋਈ ਸਰਵੇਖਣ ਕੀਤਾ ਹੈ, ਉਹ ਵੀ ਦੱਸ ਦੇਣ ?

**ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਆਪਣੇ ਵੇਲੇ ਦਾ ਕਹਿ ਸਕਦਾ ਹਾਂ । ਲੇਕਿਨ ਪਿਛਲਿਆਂ ਘਾਟਿਆਂ ਬਾਰੇ ਮੈਂ ਕੁਝ ਨਹੀਂ ਦੱਸ ਸਕਦਾ । ਹੁਣ ਪਹਿਲੇ ਨਾਲੋਂ ਘਾਟਾ ਘੱਟਿਆ ਹੈ । ਅਤੇ ਅੱਗੇ ਨੂੰ ਹੋਰ ਘਟਣ ਦੀ ਆਸ ਹੈ ।

**ਸ੍ਰੀ ਮਦਨ ਮੋਹਨ ਮਿੱਤਲ**: ਮੰਤਰੀ ਜੀ ਨੇ ਦੱਸਿਆ ਹੈ ਕਿ ਬੱਸ ਸਟੈਂਡਾਂ ਤੇ ਪੀਣ ਦੇ ਠੰਡੇ ਪਾਣੀ ਦਾ ਪ੍ਰਬੰਧ ਕੀਤਾ ਹੈ । ਪਰ ਰੋਪੜ ਦਾ ਬੱਸ ਸਟੈਂਡ ਪਹਿਲਾਂ ਜਿਹੜਾ ਸ਼ਹਿਰ ਵਿਚ ਹੁੰਦਾ ਸੀ ਉਹ ਹੁਣ ਮਿਲਟਰੀ ਕੈਂਪਸ ਵਿਚ ਲੈ ਗਏ ਹਨ । ਉਥੇ ਬੈਠਣ ਵਾਸਤੇ ਕੋਈ ਸ਼ੈਡ ਨਹੀਂ, ਪੀਣ ਦੇ ਪਾਣੀ ਦਾ ਕੋਈ ਪ੍ਰਬੰਧ ਨਹੀਂ, ਕੀ ਮੰਤਰੀ ਜੀ ਇਹ ਭਰੋਸਾ ਦਿਵਾਉਣਗੇ ਕਿ ਆਉਣ ਵਾਲੀਆਂ ਗਰਮੀਆਂ ਦੇ ਦਿਨਾਂ ਤੋਂ ਪਹਿਲਾਂ ਪਹਿਲਾਂ ਸ਼ੈਡਜ਼ ਅਤੇ ਪੀਣ ਦੇ ਪਾਣੀ ਦਾ ਉਥੇ ਪ੍ਰਬੰਧ ਕਰ ਦੇਣਗੇ ?

**ਰਾਜ ਮੰਤਰੀ**: ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ । ਪਰ ਜਿਹੜੀ ਉਹ ਜ਼ਮੀਨ ਹੈ ਉਹ ਹਾਲੇ ਡਿਪਾਰਟਮੈਂਟ ਦੇ ਨਾਂ ਨਹੀਂ ਹੋਈ । ਅਸੀਂ ਡਿਸਟ੍ਰਿਕਟ ਐਡਮਨਿਸਟਰੇਸ਼ਨ ਨੂੰ ਕਿਹਾ ਹੈ ਕਿ ਉਸ ਦਾ ਕਬਜ਼ਾ ਜਲਦੀ ਡਿਪਾਰਟਮੈਂਟ ਨੂੰ ਦਿਲਾ ਦਿੱਤਾ ਜਾਏ ਔਰ ਕਬਜ਼ੇ ਤੋਂ ਬਾਅਦ ਛੇਤੀ ਕੰਮ ਉਥੇ ਸ਼ੁਰੂ ਕਰ ਦਿਆਂਗੇ ।

**ਕਾਮਰੇਡ ਸੱਤਪਾਲ ਡਾਂਗ**: ਮੰਤਰੀ ਜੀ ਨੇ ਕਿਹਾ ਹੈ ਕਿ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਵਿਚ ਟੂਰਿਜ਼ਮ ਡਿਪਾਰਟਮੈਂਟ ਦੀਆਂ ਕੈਨਟੀਨਾਂ ਖੋਲ੍ਹ ਦਿੱਤੀਆਂ ਹਨ । ਕੀ ਇਹ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਪ੍ਰਾਈਵੇਟ ਚਾਹ ਬਣਾਉਣ ਵਾਲੇ, ਜਿਹੜੇ ਕਿ ਬਹੁਤ ਜ਼ਿਆਦਾ ਕਰਾਇਆ ਵੀ ਭਰਦੇ ਹਨ, ਜਲੰਧਰ ਬੱਸ ਸਟੈਂਡ ਤੇ ਚਾਹ ਦਾ ਇਕ ਕੱਪ 30 ਪੈਸੇ ਦਾ ਦਿੰਦੇ ਹਨ ਜਦ ਕਿ ਕੰਟੀਨ ਵਾਲੇ 40 ਪੈਸੇ ਦਾ ਦਿੰਦੇ ਹਨ ।

**ਰਾਜ ਮੰਤਰੀ**: ਇਹ ਚੀਜ਼ ਮੇਰੇ ਨੋਟਿਸ ਵਿਚ ਹੁਣ ਇਨ੍ਹਾਂ ਨੇ ਲਿਆਂਦੀ ਹੈ, ਮੈਂ ਪਤਾ ਕਰ ਲਵਾਂਗਾ ।

**ਸ੍ਰੀ ਖੁਸ਼ਹਾਲ ਬਹਿਲ:** ਕੀ ਇਸ ਹਕੀਕਤ ਦੇ ਪੇਸ਼ੇਨਜ਼ਰ ਕਿ ਪਠਾਨਕੋਟ ਤੋਂ ਬਟਾਲਾ ਦੇ ਰਸਤੇ ਤੇ ਜੋ ਵੀ ਬੱਸ ਸਟੈਂਡ ਹਨ ਉਨ੍ਹਾਂ ਤੇ ਕੋਈ ਸਹੂਲਤਾਂ ਨਹੀਂ ਹਨ, ਕੀ ਉਨ੍ਹਾਂ ਤੇ ਵੀ ਕੋਈ ਸਹੂਲਤਾਂ ਦੇਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ:** ਮੈਂ ਕਿਸੇ ਸਪੈਸਿਫਿਕ ਬੱਸ ਸਟੈਂਡ ਦੇ ਬਾਰੇ ਵਿਚ ਨਹੀਂ ਕਿਹਾ। ਅਗਰ ਕਿਤੇ ਕੋਈ ਤਕਲੀਫ ਹੈ, ਮੇਰੇ ਨੋਟਿਸ ਵਿਚ ਲਿਆ ਦੇਣ, ਵੇਖ ਲਵਾਂਗੇ ।

**ਸ੍ਰੀ ਰਮੇਸ਼ ਚੰਦਰ:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਥੇ ਹਰ ਸਾਲ ਸੈਂਕੜੇ ਬੱਸਾਂ ਐਡ ਕੀਤੀਆਂ ਜਾ ਰਹੀਆਂ ਹਨ ਉਥੇ ਮੇਂਟੀਨੈਂਸ ਬਾਰੇ ਵੀ ਕੀ ਕੋਈ ਧਿਆਨ ਦਿੱਤਾ ਜਾਂਦਾ ਹੈ। ਕਿਉਂਕਿ ਜਿਹੜੀਆਂ ਬੱਸਾਂ ਸੜਕਾਂ ਤੇ ਚਲਦੀਆਂ ਹਨ ਉਨ੍ਹਾਂ ਦੀ ਬੁਰੀ ਹਾਲਤ ਹੈ। 50% ਤੋਂ ਜ਼ਿਆਦਾਂ ਬੱਸਾਂ ਮਿੱਟੀ ਅਤੇ ਚਿੱਕੜ ਨਾਲ ਲੱਥ ਪੱਥ ਹੋਈਆਂ ਹੁੰਦੀਆਂ ਹਨ ਅਤੇ ਸਵਾਰੀਆਂ ਨੂੰ ਕੋਈ ਸਹੂਲਤਾਂ ਨਹੀਂ ਹਨ। ਉਨ੍ਹਾਂ ਬੱਸਾਂ ਦਾ ਬਾਹਰਲਾ ਟੀਨ ਇਸ ਤਰ੍ਹਾਂ ਟੁਟਿਆ ਹੁੰਦਾ ਹੈ ਜਿਵੇਂ ਕਿਸੇ ਮੁੰਡੇ ਦਾ ਝੱਗਾ ਪਾਟਿਆ ਹੁੰਦਾ ਹੈ, ਕੀ ਇਹ ਮੇਂਟੀਨੈਂਸ ਵਲ ਧਿਆਨ ਦੇਣਗੇ ?

**ਰਾਜ ਮੰਤਰੀ:** ਅਸੀਂ ਮੇਨਟੀਨੈਂਸ ਦਾ ਵੀ ਖਿਆਲ ਰਖਦੇ ਹਾਂ। ਰੀਜ਼ਨਲ ਆਫਿਸ ਖੋਲ੍ਹ ਰਹੇ ਹਾਂ। ਸੈਂਟਰਲ ਵਰਕਸ਼ਾਪ ਨੂੰ ਮਜ਼ਬੂਤ ਬਣਾਉਣ ਲਈ ਹੋਰ ਪ੍ਰਬੰਧ ਕਰ ਰਹੇ ਹਾਂ।

**ਕਾਮਰੇਡ ਸੰਪੂਰਨ ਸਿੰਘ ਧੌਲਾ:** ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡਵੇਜ਼ ਦੀਆਂ ਬੱਸਾਂ ਚਲਦੀਆਂ ਹਨ ਕੀ ਉਨ੍ਹਾਂ ਵਿਚ ਸਟਿਪਣੀ ਜਿਸ ਨੂੰ 7ਵਾਂ ਟਾਇਰ ਕਹਿੰਦੇ ਹਨ, ਹੁੰਦੀ ਹੈ; ਜੇ ਨਹੀਂ ਤਾਂ ਉਸ ਦੇ ਕੀ ਕਾਰਣ ਹਨ ?

**ਰਾਜ ਮੰਤਰੀ:** ਜਿਹੜੀਆਂ ਲੰਬੇ ਰੂਟਾਂ ਦੀਆਂ ਬੱਸਾਂ ਹਨ ਉਨ੍ਹਾਂ ਵਿਚ ਸਟਿਪਨੀ ਲਾਜ਼ਮੀ ਕਰ ਦਿਤੀ ਹੈ। ਹਾਲੇ ਤਕ ਛੋਟੇ ਰੂਟਾਂ ਦੀਆਂ ਬਸਾਂ ਤੇ ਪ੍ਰਬੰਧ ਨਹੀਂ ਕਰ ਸਕੇ, ਉਨ੍ਹਾਂ ਵਿਚ ਸਟਿਪਨੀਆਂ ਦਾ ਪ੍ਰਬੰਧ ਕਰ ਦਿਆਂਗੇ ।

**ਸਰਦਾਰ ਰਣਜੀਤ ਸਿੰਘ:** ਮੈਂ ਮੰਤਰੀ ਜੀ ਨੂੰ ਇਹ ਪੁਛਣਾਂ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣੇ ਕਿਹਾ ਹੈ ਕਿ ਜਿਹੜੇ ਮੇਨ ਅੱਡੇ ਹਨ ਉਨ੍ਹਾਂ ਵਿਚ ਪੀਣ ਦੇ ਠੰਡੇ ਪਾਣੀ ਦਾ ਪ੍ਰਬੰਧ ਕੀਤਾ ਗਿਆ ਹੈ। ਤਰਨ ਤਾਰਨ ਜਿਥੇ ਕਿ ਹਰ ਰੋਜ਼ ਦੋ ਤਿੰਨ ਸੌ ਬੱਸਾਂ ਆਉਂਦੀਆਂ ਜਾਂਦੀਆਂ ਹਨ, ਉਥੇ ਪਾਣੀ ਦਾ ਕੋਈ ਪ੍ਰਬੰਧ ਨਹੀਂ। ਕੀ ਉਥੇ ਵੀ ਪਾਣੀ ਦਾ ਕੋਈ ਪ੍ਰਬੰਧ ਕੀਤਾ ਜਾਏਗਾ ?

**ਰਾਜ ਮੰਤਰੀ:** ਤਰਨਤਾਰਨ ਵਿਚ ਬਹੁਤ ਜ਼ਿਆਦਾ ਵਾਟਰ ਕੈਰੀਅਰਜ਼ ਰੱਖੇ ਹੋਏ ਹਨ। ਜੇਕਰ ਕੋਈ ਦਿੱਕਤ ਆ ਰਹੀ ਹੈ ਤਾਂ ਮੈਨੂੰ ਦੱਸ ਦੇਣ ਉਹ ਵੀ ਦੂਰ ਕਰ ਦਿੱਤੀ ਜਾਏਗੀ।

**ਤਾਰਾਂਕਿਤ ਸਵਾਲ ਨੰ: 1099**

(ਸਬੰਧਤ ਮਾਨਯੋਗ ਮੈਂਬਰ ਦੇ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਹੋ ਸਕਿਆ।)

## APPOINTMENT OF COMMITTEES FOR THE REVISION OF MINIMUM WAGES IN THE INDUSTRIES.

*660. **Comrade Satya Pal Dang**: will the Minister of State for Labour and Employment be pleased to state .—

(a) all the industries for which Committees were/have been appointed under the Minimum Wages Act after the present Ministry assumed office, to make reccommendations for revision of minimum wages;

(b) the dates on which the said Committees were oppointed;

(c) the names of the Committees referred to in part (a) above which have submitted their reports and on what dates;

(d) the names of the industries, if any in which minimum wages have actually been revised after the present Ministry assumed office.

**ਸਾਥੀ ਧਰਮਪਾਲ ਸਭਰਵਾਲ**: (ੳ) ਇਕ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ (ਅਨੁਲੱਗ-ਏ)

(ਅ) 8 ਮਈ, 1978

(ੲ) ਇਨ੍ਹਾਂ ਸਮੂਹ ਕਮੇਟੀਆਂ ਦੇ ਚੇਅਰਮੈਨ ਨੇ ਆਪਣੀ ਰਿਪੋਰਟ ਸਰਕਾਰ ਨੂੰ ਮਿਤੀ 31 ਜੁਲਾਈ, 1978 ਨੂੰ ਦਿੱਤੀ ਹੈ ।

(ਸ) ਉਪਰੋਕਤ (ੳ) ਵਿਚ ਵਰਨਣ ਸੂਚੀ ਵਿਚ ਦਰਸਾਏ ਗਏ ਸਮੂਹ ਰੋਜ਼ਗਾਰਾਂ ਵਿਚ ਘਟੋ ਘੱਟ ਉਜਰਤਾਂ ਦੇ ਦਰ ਜਨਵਰੀ, 1979 ਵਿਚ ਸੋਧੇ/ਨਿਸ਼ਚਿਤ ਕਰ ਦਿੱਤੇ ਗਏ ਹਨ ।

### ANNEXURE "A"

**List of Industries for which Committees were appointed under Minimum Wages Act after the Present Ministry Assumed Office**

1. Employment in Rice, Floor and Dall Mills.
2. Employment in Oil Mills.
3. Employment in Milk Processing & Milk Products Manufacturing establishment excluding halwai shops.
4. Employment in Vegetable ghee manufacturing and vegitable oil refining establishments.
5. Employment in Bakeries including Biscuit making Establishments.
6. Employment in Agriculture implements, machine tools and General engineering cycle and electric goods industry.
7. Employment in foundries with or without attached machine shops.
8. Employment in Scientific industry.

[ਕਿਰਤ ਮੰਤਰੀ]

9. Employment in ferrous

(i) metal rolling and re-rolling industry and non re-ferrous metal rolling and re-rolling industry.

(ii) Bar Brass, Copper and alluminium utensils making industry.

10. Employment in electro-plating by using salts or chromium nickle or any other compounded & the connected buffing and polishing industry.

11. Employment in Automobile repair shops and service stations (not attached with any Public Motor Transport Company.)

12. Employment in Surgical and Clinical instrument making industry.

13. Employment in Cement Pipe making industry.

14. Employment in Agriculture.

15. Employment in contractors establishments of the Forest Department.

16. Employment in Ice Factories and Cold Storage.

17. Employment in Saw Mill and Timber Trade.

18. Employment in Taxtile Industry.

19. Employment in Cotton Ginning and Pressing.

20. Employment in the following categories of shops and commercial establishments:—

(i) Grocers, Karyana Merchants and Grain Dealers.

(ii) General Merchants and Cloth Merchants.

(iii) Commission Agents/Bankers.

(iv) Furniture dealers or Manufacturers.

(v) Hotels, Restaurants, Tea Stall and Halwais.

21. Employment in Petroleum Supply Station.

22. Employment in Private Presses.

23. Employment in Sports Goods Industry.

24. Employment in Rubber Industry.

25. Employment in Ayurvedic and Unani Pharmacies.

26. Employment in Tannery and Leather Manufacturing.

27. Employment in Public Motor Transport.

28. Employment in Motor Body Builders.

29. Employment in Soap Making and Silicate Manufacturing Estt.

30. Employment in Brick-Kilns.

31. Employment in Cinema Indusrty.

**ਕਾਮਰੇਡ ਸੱਤਪਾਲ ਡਾਂਗ:** ਡਿਪਟੀ ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੇ ਇਹ ਗਿਆਤ ਵਿਚ ਹੈ ਜਾਂ ਇਨ੍ਹਾਂ ਨੂੰ ਕੋਈ ਰਿਪਰਜ਼ੈਂਟੇਸ਼ਨਾਂ ਮਿਲੀਆਂ ਹਨ ਕਿ ਜਿਹੜੀਆਂ ਘੱਟ ਤੋਂ ਘੱਟ ਤਨਖਾਹਾਂ ਇਨ੍ਹਾਂ ਨੇ ਮੁਕੱਰਰ ਕੀਤੀਆਂ ਹਨ, ਉਨ੍ਹਾਂ ਬਾਰੇ ਵਰਕਰਾਂ ਵਿਚ ਬਹੁਤ ਬੇਚੈਨੀ ਹੈ ਕਿਉਂਕਿ ਉਹ ਹਰਿਆਣੇ ਨਾਲੋਂ ਵੀ ਬਹੁਤ ਘੱਟ ਹਨ ? ਆਪਣੇ ਆਪਣੇ ਸ਼ਹਿਰ ਦੇ ਕਾਸਟ ਆਫ ਲਿਵਿੰਗ ਇੰਡੈਕਸ ਨਾਲ ਲਿੰਕ ਕਰਨ ਦੀ ਬਜਾਏ, ਸਾਰੇ ਪੰਜਾਬ ਦੀ ਐਵਰੇਜ ਕੱਢ ਕੇ ਲਿੰਕ ਕਰ ਦਿੱਤਾ ਹੈ । ਕਈ ਇੰਡਸਟਰੀਆਂ ਵਿਚ ਪਹਿਲਾਂ ਹਾਈਲੀ ਸਕਿਲਡ ਵਰਕਰਜ਼ ਦੀਆਂ ਮਿਨਿਮਮ ਵੇਜਿਜ਼ ਫਿਕਸ ਕੀਤੀਆਂ ਹੋਈਆਂ ਸਨ, ਹੁਣ ਇਹ ਫਿਕਸ ਨਹੀਂ ਕੀਤੀਆਂ ਗਈਆਂ । ਕੀ ਮਨਿਸਟਰ ਸਾਹਿਬ ਉਨ੍ਹਾਂ ਦੀ ਬੇਚੈਨੀ ਦੂਰ ਕਰਨ ਲਈ ਇਨ੍ਹਾਂ ਜਾਇਜ਼ ਮੰਗਾਂ ਬਾਰੇ ਧਿਆਨ ਦੇ ਕੇ ਛੇਤੀ ਫੈਸਲਾ ਕਰਨਗੇ ?

**ਰਾਜ ਮੰਤਰੀ:** ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਕਿਹਾ ਹੈ ਕਿ ਮਿਨਿਮਮ ਵੇਜਿਜ਼ ਜਿਹੜੀਆਂ ਫਿਕਸ ਕੀਤੀਆਂ ਹਨ ਇਨ੍ਹਾਂ ਬਾਰੇ ਵਰਕਰਜ਼ ਦੇ ਵਿਚ ਬੇਚੈਨੀ ਹੈ । ਇਸ ਸਬੰਧ ਵਿਚ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਨੂੰ ਕੋਈ ਐਸਾ ਪੱਤਰ ਨਹੀਂ ਮਿਲਿਆ ਬਲਕਿ ਇਸ ਤਰ੍ਹਾਂ ਦੇ ਪੱਤਰ ਮਿਲੇ ਹਨ ਜਿਨ੍ਹਾਂ ਵਿਚ ਸਰਕਾਰ ਦੀ ਸ਼ਲਾਘਾ ਕੀਤੀ ਗਈ ਹੈ (ਤਾੜੀਆਂ) ਵਰਕਰਾਂ ਵਲੋਂ ਵੀ ਪੱਤਰ ਆਏ ਹਨ । ਅਗਰ ਕੋਈ ਸਪੈਸੇਫਿਕ ਇਨਸਟਾਂਸ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਇਹ ਲਿਖ ਕੇ ਦੇਣ ਮੈਂ ਉਸ ਤੇ ਵਿਚਾਰ ਕਰ ਲਵਾਂਗਾ ।

**ਕਾਮਰੇਡ ਸੱਤਪਾਲ ਡਾਂਗ:** ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਪੰਜਾਬ ਵਿਚ ਸਾਰਿਆਂ ਸ਼ਹਿਰਾਂ ਨਾਲੋਂ ਵੱਡਾ ਇੰਡਸਟਰੀਅਲ ਸੈਂਟਰ ਹੈ । ਕੀ ਮਨਿਸਟਰ ਸਾਹਿਬ ਦੇ ਇਹ ਇਲਮ ਵਿਚ ਹੈ ਕਿ ਅੰਮ੍ਰਿਤਸਰ ਵਿਚ ਹਰ ਮਿਲ ਦੇ ਅੱਗੇ ਭੁਖ ਹੜਤਾਲਾਂ ਹੋਈਆਂ ਸਨ, ਹਜ਼ਾਰਾਂ ਮਜ਼ਦੂਰਾਂ ਦੀਆਂ ਡਿਮਾਂਸਟਰੇਸ਼ਨਾਂ ਹੋਈਆਂ ਸਨ ਅਤੇ ਇਕ ਡੈਪੂਟੇਸ਼ਨ ਵੀ ਉਨ੍ਹਾਂ ਦਾ ਇਨ੍ਹਾਂ ਦੇ ਸੈਕਟਰੀ ਨੂੰ ਮਿਲਿਆ ਸੀ ਕਿ ਕਈ ਇੰਡਸਟਰੀਆਂ ਵਿਚ ਜਿਥੇ ਪਹਿਲਾਂ ਮਿਨਿਮਮ ਵੇਜਿਜ਼ ਹਾਈਲੀ ਸਕਿਲਡ ਵਰਕਰਜ਼ ਦੀਆਂ ਫਿਕਸ ਕੀਤੀਆਂ ਹੋਈਆਂ ਸਨ ਹੁਣ ਮਿਲ ਮਾਲਕਾਂ ਦੇ ਕਹਿਣ ਤੇ ਇਨ੍ਹਾਂ ਨੇ ਮੁਕੱਰਰ ਨਹੀਂ ਕੀਤੀਆਂ । ਉਨ੍ਹਾਂ ਨੇ ਇਨ੍ਹਾਂ ਦੇ ਸੈਕਟਰੀ ਨੂੰ ਇਹ ਵੀ ਦੱਸਿਆ ਕਿ ਹਰਿਆਣੇ ਵਿਚ ਇਥੇ ਨਾਲੋਂ ਵੱਧ ਮਿਨੀਮਮ ਵੇਜਿਜ਼ ਮੁਕੱਰਰ ਹਨ । ਉਨ੍ਹਾਂ ਨੇ ਇਹ ਵੀ ਕਿਹਾ ਕਿ ਜੇ ਤੁਸੀਂ ਪੰਜਾਬ ਦੇ ਸਾਰੇ ਸ਼ਹਿਰਾਂ ਦੀ ਕਾਸਟ ਆਫ ਲਿਵਿੰਗ ਇੰਡੈਕਸ ਦੀ ਔਸਤ ਕੱਢ ਕੇ ਲਿੰਕ ਕਰਦੇ ਹੋ ਤਾਂ ਇਸ ਨਾਲ ਮਿਲ ਮਾਲਕਾਂ ਨੂੰ ਫਾਇਦਾ ਹੈ । ਕੀ ਮਨਿਸਟਰ ਸਾਹਿਬ ਆਪਣੇ ਸੈਕਟਰੀ ਕੋਲੋਂ ਪੁੱਛ ਕੇ ਮਿਲ ਮਾਲਕਾਂ ਦੀ ਸੇਵਾ ਕਰਨੀ ਬੰਦ ਕਰਨਗੇ ਅਤੇ ਵਰਕਰਾਂ ਦੀਆਂ ਵਾਜਿਬ ਮੰਗਾਂ ਮੰਨਣਗੇ ?

**ਰਾਜ ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਸ ਵਿਚ ਬੜੀ ਗਲਤ-ਬਿਆਨੀ ਕੀਤੀ ਗਈ ਹੈ । ਮੈਨੂੰ ਕੋਈ ਡੈਪੂਟੇਸ਼ਨ ਨਹੀਂ ਮਿਲਿਆ । ਅਗਰ ਮੇਰੇ ਸੈਕਟਰੀ ਨੂੰ ਕੋਈ ਡੈਪੂਟੇਸ਼ਨ ਮਿਲਿਆ ਹੋਵੇਗਾ ਤਾਂ ਮੈਂ ਵੇਖ ਲਵਾਂਗਾ । ਜੇ ਕੋਈ ਇਸ ਤਰ੍ਹਾਂ ਦੀ ਬੇਚੈਨੀ ਹੋਈ ਕਿ ਹਾਈਲੀ ਸਕਿਲਡ ਵਰਕਰਜ਼ ਦੀਆਂ ਮਿਨਿਮਮ ਵੇਜਿਜ਼ ਕਿਉਂ ਨਹੀਂ ਫਿਕਸ ਕੀਤੀਆਂ ਗਈਆਂ ਤਾਂ ਉਹ ਵੀ ਵੇਖ ਲਵਾਂਗੇ ।

**ਸ੍ਰੀ ਹੁਕਮ ਚੰਦ :** ਡਿਪਟੀ ਸਪੀਕਰ ਸਾਹਿਬ, ਜਿਤਨੇ ਸੋਹਣੇ ਸਾਡੇ ਮਨਿਸਟਰ ਸਾਹਿਬ ਹਨ ਉਸ ਦੇ ਮੁਕਾਬਲੇ ਵਿਚ ਇਨ੍ਹਾਂ ਦਾ ਮਹਿਕਮਾ ਬੜਾ ਬੁੱਢਾ ਅਤੇ ਮਰੀਅਲ ਨਜ਼ਰ ਆਉਂਦਾ ਹੈ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇੰਪਲਾਈਮੈਂਟ ਦੇ ਆਫਿਸ ਵਿਚੋਂ ਜੇ ਕਿਸੇ ਦਾ ਕਾਰਡ ਚਾਰ ਵਾਰੀ ਨਿਕਲ ਜਾਂਦਾ ਹੈ ਅਤੇ ਉਸਨੂੰ ਕਿਸੇ ਵੀ ਇੰਟਰਵਿਊ ਵਿਚ ਨੌਕਰੀ ਨਹੀਂ ਮਿਲਦੀ ਤਾਂ ਉਸਦਾ ਕਾਰਡ 6 ਮਹੀਨੇ ਵਾਸਤੇ ਰੋਕ ਲਿਆ ਜਾਂਦਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿਚ ਉਸ ਕੈਂਡੀਡੇਟ ਦਾ ਕੀ ਕਸੂਰ ਹੈ, ਉਸਨੂੰ ਇਹ 6 ਮਹੀਨੇ ਵਾਸਤੇ ਸਜ਼ਾ ਕਿਸ ਗੱਲ ਦੀ ਦਿੱਤੀ ਜਾਂਦੀ ਹੈ ?

**ਸ੍ਰੀ ਡਿਪਟੀ ਸਪੀਕਰ:** ਇਸ ਸਵਾਲ ਨਾਲ ਤਾਂ ਇਸਦੀ ਕੋਈ ਰੈਲੇਵੈਂਸੀ ਨਹੀਂ । ਬਾਕੀ ਜੇ ਮਨਿਸਟਰ ਸਾਹਿਬ ਜਵਾਬ ਦੇਣਾ ਚਾਹੁੰਣ ਤਾਂ ਮੈਨੂੰ ਕੋਈ ਓਬਜੈਕਸ਼ਨ ਨਹੀਂ ਹੈ ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਮਿਨਿਮਮ ਵੇਜਿਜ਼ ਜਨਵਰੀ, 1979 ਤੋਂ ਫਿਕਸ ਕੀਤੀਆਂ ਗਈਆਂ ਹਨ, ਦੁਬਾਰਾ ਰਿਵਾਈਜ਼ ਕਰ ਦਿੱਤੀਆ ਹਨ । ਇਸ ਬਾਰੇ ਵਿਚ ਇਨ੍ਹਾਂ ਨੇ ਕੋਈ ਜਵਾਬ ਨਹੀਂ ਦਿੱਤਾ ਕਿ ਘੱਟ ਫਿਕਸ ਕੀਤੀਆਂ ਗਈਆਂ ਹਨ ਜਾਂ ਜ਼ਿਆਦਾ ਫਿਕਸ ਕੀਤੀਆਂ ਗਈਆਂ ਹਨ । ਇਹ ਜਨਵਰੀ, 1979 ਤੋਂ ਇਨ੍ਹਾਂ ਨੇ ਮਿਨਿਮਮ ਵੇਜਿਜ਼ ਫ਼ਿਕਸ ਕੀਤੀਆਂ ਹਨ, ਇਹ ਕਈ ਕਾਰਖਾਨਿਆਂ ਵਿਚ ਲਾਗੂ ਨਹੀਂ ਹੋਈਆਂ । ਇਸ ਬਾਰੇ ਲੇਬਰਰਜ਼ ਰਿਜ਼ੈਂਟ ਕਰ ਰਹੇ ਹਨ । ਕੀ ਇਹ ਆਪਣੇ ਮਹਿਕਮੇਂ ਦੇ ਇਨਸਪੈਕਟਰਾਂ ਦੀਆਂ ਡਿਊਟੀਆਂ ਲਗਾਉਣਗੇ ਤਾਂ ਕਿ ਉਹ ਵੇਖਣ ਕਿ ਇਹ ਜਿਹੜੀਆਂ ਮਿਨੀਮਮ ਵੇਜਿਜ਼ ਫਿਕਸ ਕੀਤੀਆਂ ਗਈਆਂ ਹਨ ਇਹ ਲਾਗੂ ਵੀ ਹੋ ਗਈਆਂ ਹਨ ਜਾਂ ਨਹੀਂ ?

**ਰਾਜ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਪਿਛਲੇ ਮਹੀਨੇ ਹੀ ਲੇਬਰ ਡਿਪਾਰਟ-ਮੈਂਟ ਦੇ ਅਫ਼ਸਰਾਂ ਦੀ ਮੀਟਿੰਗ ਬੁਲਾਈ ਸੀ ਅਤੇ ਉਨ੍ਹਾਂ ਨੂੰ ਕਿਹਾ ਸੀ ਕਿ ਜਿਥੇ ਵੀ ਕੋਈ ਇਸ ਤਰ੍ਹਾਂ ਦੀ ਉਲੰਘਣਾ ਹੋਈ ਹੈ, ਉਥੇ ਕਾਨੂੰਨੀ ਤੌਰ ਤੇ ਐਕਸ਼ਨ ਲਿਆ ਜਾਵੇ । ਫਿਰ ਵੀ ਮੈਂ ਮਾਨਯੋਗ ਮੈਂਬਰ ਨੂੰ ਇਸ ਹਾਊਸ ਵਿਚ ਭਰੋਸਾ ਦਿਵਾਉਂਦਾ ਹਾਂ ਕਿ ਜਿਸ ਫ਼ੈਕਟਰੀ ਵਿਚ ਵੀ ਇਸ ਤਰ੍ਹਾਂ ਦੀ ਉਲੰਘਣਾ ਹੋਈ ਹੋਵੇ, ਇਹ ਮੇਰੇ ਨੋਟਿਸ ਵਿਚ ਲਿਆਉਣ, ਉਥੇ ਤੁਰੰਤ ਯੋਗ ਕਾਰਵਾਈ ਕੀਤੀ ਜਾਵੇਗੀ ।

**ਸਰਦਾਰ ਦਲੀਪ ਸਿੰਘ ਪਾਂਧੀ:** ਡਿਪਟੀ ਸਪੀਕਰ ਸਾਹਿਬ, ਐਗਰੀਕਲਚਰਲ ਲੇਬਰਰਜ਼ ਦੀਆਂ ਮਿਨਿਮਮ ਵੇਜਿਜ਼ ਜਿਹੜੀਆਂ ਪਹਿਲਾਂ ਦੀਆਂ ਫਿਕਸ ਹੋਈਆਂ ਹਨ ਉਹ ਬਹੁਤ ਘੱਟ ਹਨ, ਕੀ ਵਜ਼ੀਰ ਸਾਹਿਬ ਉਨ੍ਹਾਂ ਨੂੰ ਵਧਾਉਣਗੇ ?

**ਰਾਜ ਮੰਤਰੀ:** ਡਿਪਟੀ ਸਪੀਕਰ ਸਾਹਿਬ, ਸ਼ਾਇਦ ਪਾਂਧੀ ਸਾਹਿਬ ਨੇ ਇਹ ਨੋਟੀ-ਫਿਕੇਸ਼ਨ ਨਹੀਂ ਵੇਖੀ ਹੈ । ਐਗਰੀਕਲਚਰਲ ਲੇਬਰਰਜ਼ ਦੀਆਂ ਮਿਨੀਮਮ ਵੇਜਿਜ਼ ਵੀ ਵਧਾਈਆਂ ਗਈਆਂ ਹਨ ।

**श्री अ. विश्वनाथन** : डिप्टी स्पीकर साहिब, कल ट्रिब्यून में यह खबर आई थी कि एग्रीकल्चरल लेबर हिन्दुस्तान के पूर्वी हिस्से से जो आ रही है उनको जबरदस्ती पकड़ कर ले जाया जाता है । मेरे नोटिस में यह भी आया है कि पुलिस की मदद से उनको दिहातों में ले जाया जाता है और एक तरह से यह बांडिड लेबर बन गई है । क्या माननीय मन्त्री महोदय ने उनकी मिनीमम वेजिज़ फिक्स करने के लिये, उनके प्रापर डिस्ट्रीब्यूशन के लिये और उनकी बहबूदी के लिए कोई इन्स्ट्रक्शन्ज़ अपने डिपार्टमेंट को दी हैं ताकि उनके साथ कोई ज़्यादती न हो ?

**ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਬਹੁਤ ਖੁਸ਼ੀ ਦੀ ਗਲ ਹੈ ਕਿ ਪ੍ਰੋਫੈਸਰ ਸਾਹਿਬ ਦੇ ਮੁੱਖ ਵਿਚੋਂ ਲੇਬਰਜ਼ ਦੇ ਵਾਸਤੇ ਲਫਜ਼ ਨਿਕਲੇ ਹਨ । ਵੈਸੇ ਇਹ ਇੰਡਸਟਰੀ-ਅਲਿਸਟਾਂ ਦੀ ਮੱਦਦ ਕਰਦੇ ਹਨ ਅਤੇ ਅੱਜ ਤਕ ਇਹ ਕੋਰਟਾਂ ਵਿਚ ਵਰਕਰਾਂ ਦੇ ਖਿਲਾਫ ਹੀ ਪੇਸ਼ ਹੋਏ ਹਨ । ਅੱਜ ਬੜੀ ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਨੇ ਲੇਬਰਰਜ਼ ਦੇ ਬਾਰੇ ਲਫਜ਼ ਕਹੇ ਹਨ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਕਿਤੇ ਵੀ ਵਰਕਰਾਂ ਨਾਲ ਕੋਈ ਜ਼ਿਆਦਤੀ ਹੁੰਦੀ ਹੈ, ਭਾਵੇਂ ਉਹ ਕਿਸੇ ਕਾਰਖਾਨੇ ਵਿਚ ਹੋਵੇ ਜਾਂ ਕਿਸੇ ਖੇਤ ਵਿਚ ਹੋਵੇ, ਜੇ ਇਹ ਉਸਦੀ ਮੈਨੂੰ ਇਨਫਰਮੇਸ਼ਨ ਦੇਣਗੇ ਤਾਂ ਮੈਂ ਖੁਸ਼ੀ ਮਹਿਸੂਸ ਕਰਾਂਗਾ ਅਤੇ ਜਿਥੇ ਵੀ ਲੇਬਰ ਨਾਲ ਵਿਤਕਰਾ ਕੀਤਾ ਜਾਂਦਾ ਹੋਇਆ, ਉਥੇ ਉਨ੍ਹਾਂ ਨੂੰ ਇਨਸਾਫ ਦਿੱਤਾ ਜਾਵੇਗਾ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਜਨਵਰੀ, 1979 ਤੋਂ ਜਿਹੜੀਆਂ ਮਿਨੀਮਮ ਵੇਜ਼ਿਜ਼ ਸਰਕਾਰ ਨੇ ਲਾਗੂ ਕੀਤੀਆਂ ਹਨ ਅਗਰ ਇਸਦੇ ਬਾਰੇ ਕੋਈ ਆਦਮੀ ਇਨ੍ਹਾਂ ਦੇ ਨੋਟਿਸ ਵਿਚ ਲਿਆਵੇ ਕਿ ਇਹ ਲਾਗੂ ਨਹੀਂ ਹੋਈਆਂ ਤਾਂ ਕੀ ਇਹ ਐਕਸ਼ਨ ਲੈਣਗੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰ ਦਾ ਫਰਜ਼ ਨਹੀਂ ਹੈ ਜਿਹੜੀਆਂ ਇਨਸਟਰਕਸ਼ਨਜ਼ ਜਾਰੀ ਹੋਣ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਵਾਸਤੇ ਉਹ ਖੁਦ ਵਾਚਫੁਲ ਹੋਵੇ ? ਕੀ ਵਜ਼ੀਰ ਸਾਹਿਬ ਕੋਈ ਐਸਾ ਪ੍ਰਬੰਧ ਕਰਨਗੇ ਕਿ ਸਾਰੀਆਂ ਫੈਕਟਰੀਆਂ ਵਿਚ ਇਨਸਪੈਕਟਰਾਂ ਦੁਆਰਾ ਜਾਂ ਹੋਰ ਸਾਧਨਾਂ ਦੁਆਰਾ ਇਹ ਵੇਖਿਆ ਜਾਵੇ ਕਿ ਇਨ੍ਹਾਂ ਇਨਸਟਰਕਸ਼ਨਜ਼ ਦੀ ਇੰਪਲੀਮੈਂਟੇਸ਼ਨ ਹੋਈ ਹੈ ਜਾਂ ਨਹੀਂ ?

**ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸ ਚੁਕਾ ਹਾਂ ਕਿ ਡਿਪਾਰਟਮੈਂਟ ਨੂੰ ਇਹ ਆਦੇਸ਼ ਦਿੱਤਾ ਗਿਆ ਹੈ ਕਿ ਉਹ ਆਪ ਜਾ ਕੇ ਚੈਕਿੰਗ ਕਰਨ । ਲੇਕਿਨ ਇਨ੍ਹਾਂ ਸਾਰੀਆਂ ਇੰਡਸਟਰੀਆਂ ਵਿਚ ਇਨਸਪੈਕਟਰ ਵੀ ਜਾ ਕੇ ਚੈਕਿੰਗ ਨਹੀਂ ਕਰ ਸਕਦੇ । ਜੇ ਕਿਸੇ ਐਮ. ਐਲ. ਏ. ਵਲੋਂ ਜਾਂ ਕਿਸੇ ਵਰਕਰ ਵਲੋਂ ਮੈਨੂੰ 15 ਪੈਸੇ ਦੀ ਚਿੱਠੀ ਵੀ ਆਉਂਦੀ ਹੈ ਤਾਂ ਉਸਤੇ ਅਮਲ ਕੀਤਾ ਜਾਂਦਾ ਹੈ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਧਿਆਨ ਵਿਚ ਆਇਆ ਹੈ ਕਿ ਕੈਮੀਕਲ ਇੰਡਸਟਰੀਜ਼ ਵਿਚ ਮਿਨੀਮਮ ਵੇਜਿਜ਼ ਅਜੇ ਫਿਕਸ ਨਹੀਂ ਕੀਤੀਆਂ ਗਈਆਂ, ਕੀ ਇਸ ਪਾਸੇ ਵੀ ਧਿਆਨ ਦੇਣਗੇ ?

**ਰਾਜ ਮੰਤਰੀ** : ਜੇ ਕੈਮੀਕਲ ਇੰਡਸਟਰੀਜ਼ ਵਿਚ ਮਿਨੀਮਮ ਵੇਜਿਜ਼ ਫਿਕਸ ਨਹੀਂ ਹੋਈਆਂ ਤਾਂ ਉਥੇ ਵੀ ਛੇਤੀ ਤੋਂ ਛੇਤੀ ਕੀਤੀਆਂ ਜਾਣਗੀਆਂ ।

---

PANCHAYAT OFFICERS AS BLOCK DEVELOPMENT AND PANCHAYAT OFFICERS

***1456. Sardar Darshan Singh K. P.** : Will the Minister for Development be pleased to state—

(a) the number of Panchayat Officers promoted as Block Development and Panchayat Officers since 1st January, 1977;

(b) the number of Block Development and Panchayat Officers appointed directly since the said date;

(c) the number of persons belonging to the Scheduled Castes and Backward Classes among those referred to in parts (a) and (b) ?

**ਸਰਦਾਰ ਆਤਮਾ ਸਿੰਘ** : (ੳ) 13.

(ਅ) ਨਿਲ ।

(ੲ) ਉਪਰੋਕਤ 13 ਬਲਾਕ ਵਿਕਾਸ ਤੇ ਪੰਚਾਇਤ ਅਫ਼ਸਰਾਂ ਵਿਚੋਂ 1 ਅਨੁਸੂਚਿਤ ਜਾਤੀਆਂ ਅਤੇ ਇਕ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰਖਦਾ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਬਲਾਕ ਡਿਵੈਲਪਮੈਂਟ ਅਫ਼ਸਰ ਰਖੇ ਜਾਣੇ ਹਨ ਉਨ੍ਹਾਂ ਵਿਚੋਂ ਡਾਇਰੈਕਟ ਕਿਤਨੇ ਲਏ ਜਾਣੇ ਹਨ ਅਤੇ ਪੰਚਾਇਤ ਅਫ਼ਸਰਾਂ ਵਿਚੋਂ ਪ੍ਰਮੋਟ ਕਰਕੇ ਕਿੰਨੇ ਲੈਣੇ ਹਨ । ਦੂਸਰਾ ਮੈਂ ਇਹ ਵੀ ਪੁਛਣਾ ਚਾਹੁੰਦਾ ਹਾਂ ਕਿ ਡਾਇਰੈਕਟ ਰਿਕਰੂਟਮੈਂਟ ਵਿਚ ਕਿਤਨੀ ਰੈਜ਼ਰਵੇਸ਼ਨ ਰਖੀ ਗਈ ਹੈ ਅਤੇ ਪ੍ਰੋਮੋਸ਼ਨਜ਼ ਵਿਚ ਕਿਤਨੀ ਰੈਜ਼ਰਵੇਸ਼ਨ ਰਖੀ ਗਈ ਹੈ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਕਾਇਦੇ ਕਾਨੂੰਨ ਦੇ ਮੁਤਾਬਿਕ 50% ਪੋਸਟਾਂ ਡਾਇਰੈਕਟ ਭਰੀਆਂ ਜਾਂਦੀਆਂ ਹਨ ਅਤੇ 50% ਬਾਈ ਪ੍ਰਮੋਸ਼ਨ, ਪੰਚਾਇਤ ਅਫ਼ਸਰਾਂ ਵਿਚੋਂ ਭਰੀਆਂ ਜਾਂਦੀਆਂ ਹਨ । 13 ਪੋਸਟਾਂ ਡਾਇਰੈਕਟ ਰਿਕਰੂਟਮੈਂਟ ਰਾਹੀਂ ਭਰਨੀਆਂ ਹਨ । ਇਸ ਲਈ ਅਸੀਂ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਲਿਖ ਕੇ ਭੇਜਿਆ ਹੈ ਕਿ 13 ਆਦਮੀਆਂ ਦੀ ਸਿਲੈਕਸ਼ਨ ਕਰਕੇ ਲਿਸਟ ਸਾਨੂੰ ਭੇਜੇ । ਜਦੋਂ ਲਿਸਟ ਆ ਜਾਵੇਗੀ ਅਸੀਂ ਫੌਰਨ ਨਿਯੁਕਤੀਆਂ ਕਰ ਦੇਵਾਂਗੇ । ਇਨ੍ਹਾਂ ਵਿਚੋਂ ਚਾਰ ਪੋਸਟਾਂ ਸ਼ਡਿਊਲਡ ਕਾਸਟਸ ਵਾਸਤੇ ਰਿਜ਼ਰਵ ਰਖੀਆਂ ਹਨ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਚਾਰ ਪੋਸਟਾਂ ਖਾਲੀ ਰੱਖੀਆਂ ਹਨ, ਕੀ ਇਨ੍ਹਾਂ ਨੂੰ ਸ਼ਡਿਊਲਡ ਕਾਸਟਸ ਕੈਂਡੀਡੇਟ ਨਹੀਂ ਮਿਲੇ ਜਾਂ ਕੋਈ ਹੋਰ ਵਜਾਹ ਹੈ ?

ਲੜੀਆਂ ਗਈਆਂ ਤਾਂ ਉਸ ਵਿਚ ਪੰਜਾਬੀਆਂ ਨੇ ਕੁਰਬਾਨੀਆਂ ਕੀਤੀਆਂ । ਗਰੀਨ ਰੈਵੋਲਿਊਸ਼ਨ ਲਿਆਉਣ ਵਿਚ ਪੰਜਾਬੀਆਂ ਨੇ ਬੜਾ ਵੱਡਾ ਰੋਲ ਅਦਾ ਕੀਤਾ ਹੈ । ਅੱਜ ਫੋਕਲ ਪੁਆਇੰਟਸ ਦੀ ਸਕੀਮ ਨਾਲ ਸਟੇਟ ਵਿਚ ਇਕ ਨਵੀਂ ਸਟੇਟ ਬਣਾਉਣ ਦੀ ਜਿਹੜੀ ਗੱਲ ਹੈ ਇਹ ਏਸ਼ੀਆ ਵਿਚ ਇਕ ਨਵਾਂ ਰੂਪ ਹੋਵੇਗਾ । ਉਸ ਵਿਚ ਪੰਜਾਬ ਲੀਡ ਲੈ ਰਿਹਾ ਹੈ । ਚੇਅਰਮੈਨ ਸਾਹਿਬ, ਇਹ ਜਿਹੜੀ ਸਕੀਮ ਹੈ ਇਹ 302 ਕਰੋੜ ਰੁਪਏ ਦੀ ਹੈ । ਮਨਿਸਟਰ ਸਾਹਿਬ ਬੈਠੇ ਹਨ, ਜਿਥੇ ਇਨ੍ਹਾਂ ਸਾਰੀਆਂ ਸਕੀਮਾਂ ਦੀ ਸ਼ਲਾਘਾ ਕੀਤੀ ਜਾਂਦੀ ਹੈ ਉਥੇ ਕੁਝ ਹੋਰ ਵੀ ਜ਼ਰੂਰੀ ਗੱਲਾਂ ਕਰਨ ਵਾਲੀਆਂ ਹਨ, ਉਨ੍ਹਾਂ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ । ਹੁਣ ਤਕ ਸਾਰਾ ਰੁਪਿਆ ਮਾਰਕਿਟ ਕਮੇਟੀਆਂ ਨੂੰ ਦੇਣਾ ਪਿਆ ਹੈ । ਜਿਥੇ ਕਿਥੇ ਵੀ ਫੋਕਲ ਪੁਆਇੰਟ ਬਣੇ ਹਨ ਉਥੇ ਭਾਵੇਂ ਮਾਰਕਿਟ ਕਮੇਟੀਆਂ ਕਮਜ਼ੋਰ ਹਨ, ਉਨ੍ਹਾਂ ਕੋਲੋਂ ਸ਼ੈਡਾਂ ਵਾਸਤੇ ਪੈਸੇ ਲਏ ਜਾਂਦੇ ਹਨ । ਉਹ ਸ਼ੈਡ ਆਦਿ ਤਾਂ ਬਣਾ ਦਿੰਦੀਆਂ ਹਨ ਪਰ ਬਾਕੀ ਸਕੀਮਾਂ ਸਾਰੀਆਂ ਅਧੂਰੀਆਂ ਰਹਿ ਜਾਂਦੀਆਂ ਹਨ । ਇਸ ਲਈ ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਜਿਹੜੀਆਂ ਮਾਰਕਿਟ ਕਮੇਟੀਆਂ ਕਮਜ਼ੋਰ ਹਨ ਉਨ੍ਹਾਂ ਵੱਲ ਜ਼ਰੂਰੀ ਧਿਆਨ ਦਿੱਤਾ ਜਾਵੇ ।

ਪਹਿਲਾਂ ਇਨ੍ਹਾਂ ਫੋਕਲ ਪੁਆਇੰਟਸ ਵਿਚ ਪੰਜ ਪੰਜ ਪਿੰਡ ਲਏ ਗਏ ਸਨ ਪਰ ਹੁਣ, ਚੇਅਰਮੈਨ ਸਾਹਿਬ, ਮਨਿਸਟਰ ਸਾਹਿਬ ਨੇ ਐਲਾਨ ਕੀਤਾ ਹੈ ਕਿ ਦੱਸ ਦੱਸ ਪਿੰਡ ਇਕ ਇਕ ਫੋਕਲ ਪੁਆਇੰਟ ਨਾਲ ਲਏ ਜਾਣੇ ਹਨ । ਮੈਂ ਦੱਸਦਾ ਹਾਂ ਕਿ ਮੇਰੇ ਹਲਕੇ ਵਿਚ ਭੋਗਪੁਰ ਅਤੇ ਆਦਮਪੁਰ ਦੋ ਬਲਾਕ ਹਨ ਅਤੇ ਇਨ੍ਹਾਂ ਵਿਚ 95–96 ਪਿੰਡ ਆਉਂਦੇ ਹਨ । ਉਥੇ 5 ਫੋਕਲ ਪੁਆਇੰਟਸ ਬਣਾਏ ਜਾਣੇ ਹਨ ਅਤੇ ਇਨ੍ਹਾਂ ਦੇ ਕਹਿਣ ਦੇ ਮੁਤਾਬਿਕ ਜੇ ਹਰ ਇਕ ਫੋਕਲ ਪੁਆਇੰਟ ਨਾਲ 10 ਪਿੰਡ ਵੀ ਲਏ ਜਾਣ ਤਾਂ ਇਸ ਤਰ੍ਹਾਂ 50 ਪਿੰਡ ਹੀ ਕਵਰ ਹੁੰਦੇ ਹਨ । ਬਾਕੀ 45-46 ਪਿੰਡ ਰਹਿ ਜਾਂਦੇ ਹਨ । ਇਸ ਤਰ੍ਹਾਂ ਉਹ ਬਾਕੀ ਪਿੰਡ ਇਨ੍ਹਾਂ ਮਿਲਣ ਵਾਲੀਆਂ ਸਹੂਲਤਾਂ ਤੋਂ ਵਾਂਝੇ ਰਹਿ ਜਾਣਗੇ । ਇਸ ਕਰਕੇ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਪਾਸੇ ਧਿਆਨ ਦੇਣ ਅਤੇ ਇਹ ਜਿਹੜੀ ਇਸ ਕਿਸਮ ਦੀ ਕਮੀ ਹੈ ਉਸ ਨੂੰ ਪੂਰਾ ਕੀਤਾ ਜਾਵੇ ਤਾਂਕਿ ਬਾਕੀ ਰਹਿੰਦੇ ਪਿੰਡਾਂ ਨੂੰ ਵੀ ਸਹੂਲਤਾਂ ਮਿਲ ਸਕਣ । ਚੇਅਰਮੈਨ ਸਾਹਿਬ, ਇਹ ਜਿਹੜੀ ਸਕੀਮ ਸਰਕਾਰ ਨੇ ਲਿਆਂਦੀ ਹੈ, ਇਹ ਬਹੁਤ ਵੱਡੀ ਸਕੀਮ ਹੈ । ਇਹ ਛੋਟੇ ਲੈਵਲ ਤੋਂ ਸ਼ੁਰੂ ਕੀਤੀ ਗਈ ਹੈ । ਪਰ ਇਸ ਵਿਚ ਜਿਹੜੀਆਂ ਕਮੀਆਂ ਹਨ ਉਹ ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆ ਰਿਹਾ ਹਾਂ ਇਹ ਉਨ੍ਹਾਂ ਵੱਲ ਆਪਣਾ ਧਿਆਨ ਦੇਣ । ਜਦ ਸਾਡੀ ਸਰਕਾਰ ਨੇ ਫੋਕਲ ਪੁਆਇੰਟਸ ਬਣਾਉਣ ਦਾ ਫੈਸਲਾ ਕੀਤਾ, ਤਾਂ ਉਸ ਤੋਂ ਬਾਅਦ ਯਤਨ ਵੀ ਕੀਤਾ ਹੈ ਅਤੇ ਉਪਰਾਲਾ ਵੀ ਹੋ ਰਿਹਾ ਹੈ । ਉਸ ਦੇ ਰਿਜ਼ਲਟਸ ਵੀ ਅੱਛੇ ਨਿਕਲੇ ਹਨ ਅਤੇ ਕਿਸਾਨ ਦੀ ਉਪਜ ਵੀ ਵੱਧ ਰਹੀ ਹੈ । ਜਿਥੇ ਕਿਸਾਨ ਦੀ ਉਪਜ ਵੱਧ ਰਹੀ ਹੈ ਉਥੇ ਸੰਕਟ ਵੀ ਆ ਰਹੇ ਹਨ । ਕਿਸਾਨ ਦੀ ਵੱਧੀ ਹੋਈ ਉਪਜ ਪੂਰੀ ਤਰ੍ਹਾਂ ਸੰਭਾਲੀ ਨਹੀਂ ਜਾਂਦੀ । ਜੇ ਅਸੀਂ ਉਪਜ ਵਿਚ ਐਨਾ ਵਾਧਾ ਕਰਦੇ ਹਾਂ ਪਰ ਉਸ ਉਪਜ ਨੂੰ ਚੁਕਣ ਦਾ ਕੋਈ ਪ੍ਰਬੰਧ ਨਹੀਂ ਕਰਦੇ ਤਾਂ ਉਸ ਦਾ ਫਾਇਦਾ ਹੋਣ ਦੀ ਬਜਾਏ ਨੁਕਸਾਨ ਹੋ ਜਾਂਦਾ ਹੈ । ਕਿਸਾਨ ਦੀ ਉਪਜ ਚੁਕੀ ਨਹੀਂ ਜਾ ਰਹੀ ਜਿਸ ਕਰਕੇ ਉਨ੍ਹਾਂ ਦਾ ਨੁਕਸਾਨ ਹੋ ਰਿਹਾ ਹੈ । ਤੁਹਾਨੂੰ ਪਤਾ ਹੈ ਕਿ ਪਿਛੇ ਆਲੂਆਂ ਦੀ ਫਸਲ ਕਿੰਨੀ ਜ਼ਿਆਦਾ ਹੋਈ ਹੈ ਪਰ ਫਾਇਦਾ ਹੋਣ ਦੀ ਬਜਾਏ ਕਿਸਾਨ ਦਾ

[ਸਰਦਾਰ ਸਰੂਪ ਸਿੰਘ]

ਨੁਕਸਾਨ ਕਿੰਨਾ ਹੋਇਆ ਹੈ ? ਮੈਂ ਆਪਣੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਸ ਨੇ ਯੱਤਨ ਕੀਤੇ ਹਨ, ਉਪਰਾਲੇ ਕੀਤੇ ਹਨ ਪਰ ਇਲੈਕਸ਼ਨਾਂ ਵਿਚ ਰੁਝੇ ਰਹਿਣ ਕਰਕੇ ਇਸ ਪਾਸੇ ਪੂਰਾ ਧਿਆਨ ਨਹੀਂ ਦੇ ਸਕੇ । ਦੂਸਰੀ ਗਲ ਇਹ ਹੈ ਕਿ ਕੁਝ ਸਰਮਾਏਦਾਰਾਂ ਨੇ ਇਸ ਵਿਚ ਦਾਅ ਲਾ ਲਿਆ । ਮੇਰੇ ਹਲਕੇ ਵਿਚ ਦੋ ਬਲਾਕ ਆਦਮਪੁਰ ਅਤੇ ਭੋਗਪੁਰ ਹਨ। ਇਨ੍ਹਾਂ ਬਲਾਕਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ । ਆਦਮਪੁਰ ਬਲਾਕ ਵਿਚ ਆਲੂਆਂ ਦੀਆਂ 6 ਹਜ਼ਾਰ ਬੋਰੀਆਂ ਉਥੋਂ ਦੀ ਮਾਰਕਿਟ ਸੋਸਾਇਟੀ ਵਾਲਿਆਂ ਨੇ ਆਪਸ ਵਿਚ ਵੰਡ ਲਈਆ। ਭੋਗਪੁਰ ਵਾਲਿਆਂ ਨੇ 3 ਹਜ਼ਾਰ ਬੋਰੀਆਂ ਆਪਸ ਵਿਚ ਵੰਡ ਲਈਆਂ । (ਵਿਘਨ) ਤਕੜੇ ਆਦਮੀਆਂ ਦੀਆਂ ਬੋਰੀਆਂ ਚੁਕੀਆਂ ਗਈਆਂ ਪਰ ਛੋਟੇ ਕਿਸਾਨਾਂ ਦੀਆਂ, ਜਿਨ੍ਹਾਂ ਦੀਆਂ ਸੌ, ਸੌ ਬੋਰੀਆਂ ਸਨ ਉਹ ਨਹੀਂ ਚੁਕੀਆਂ ਗਈਆਂ । ਮੈਂ ਮਹਿੰਦੀਪੁਰ ਗਿਆ । ਉਥੋਂ ਦੇ ਇਕ ਕਿਸਾਨ ਨੇ ਦੱਸਿਆ ਕਿ ਉਹ ਸੌ ਬੋਰੀ ਆਲੂਆਂ ਦੀ ਦਿੱਲੀ ਲੈ ਕੇ ਗਿਆ । ਉਥੇ ਉਸ ਦੀ ਬੋਰੀ 11/- ਰੁਪਏ ਵਿਚ ਵਿਕੀ ਪਰ 10/- ਰੁਪਏ ਬੋਰੀ ਤੇ ਖਰਚ ਆਇਆ । ਇਸ ਤਰ੍ਹਾਂ 1/- ਰੁਪਿਆ ਇਕ ਬੋਰੀ ਦਾ ਉਸ ਨੂੰ ਮਿਲਿਆ । ਕਿਸਾਨ ਦੀ ਇਹ ਹਾਲਤ ਹੋ ਰਹੀ ਹੈ । ਇਹ ਠੀਕ ਹੈ ਕਿ ਉਪਜ ਵਿਚ ਵਾਧਾ ਬਹੁਤ ਹੋਇਆ ਹੈ ਪਰ ਉਨ੍ਹਾਂ ਦੀ ਉਪਜ ਚੁਕਣ ਲਈ ਠੀਕ ਪਲਾਨਿੰਗ ਹੋਣੀ ਚਾਹੀਦੀ ਹੈ ਇਸ ਬਾਰੇ ਸੈਂਟਰ ਤੇ ਜ਼ੋਰ ਪਾਉ, ਅਸੀਂ ਤੁਹਾਡੇ ਨਾਲ ਹਾਂ । ਸਾਨੂੰ ਅੱਗੇ ਲਾਓ । ਕਿਸਾਨ ਦੀ ਉਪਜ ਠੀਕ ਟਾਈਮ ਤੇ ਚੁਕੀ ਜਾਵੇ । ਉਸ ਦੀ ਉਪਜ ਨੂੰ ਬਾਹਰਲੇ ਮੁਲਕਾਂ ਵਿਚ ਲਿਜਾਇਆ ਜਾਵੇ । ਉਸ ਦੀ ਉਪਜ ਦੇ ਉਸ ਨੂੰ ਪੂਰੇ ਪੈਸੇ ਮਿਲਣੇ ਚਾਹੀਦੇ ਹਨ । ਇਸ ਪਾਸੇ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ । ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਐਤਕੀਂ ਆਲੂਆਂ ਦੀ ਫਸਲ ਚੁਕਣ ਵੇਲੇ ਬੜੀ ਹਨੇਰ ਗਰਦੀ ਹੁੰਦੀ ਰਹੀ ਹੈ ।

11.50 ਰੁਪਏ ਰੇਟ ਸਰਕਾਰ ਨੇ ਸਟੋਰ ਕਰਨ ਦਾ ਮੁਕੱਰਰ ਕੀਤਾ। (ਵਿਘਨ) ਮੈਂ ਬੇਨਤੀ ਕਰਦਾ ਹਾਂ ਕਿ ਕਿਸਾਨਾਂ ਨੂੰ ਬੜੀ ਤਕਲੀਫ ਉਠਾਉਣੀ ਪਈ ਹੈ । ਬਾਜ਼ਾਰ ਵਿਚ ਆਲੂਆਂ ਦੀ ਬੋਰੀ 11-/ ਰੁਪਏ ਦੀ ਵਿਕਦੀ ਹੈ । ਗੌਰਮਿੰਟ ਨੇ 11.50 ਰੁਪਏ ਸਟੋਰ ਕਰਨ ਦਾ ਰੇਟ ਰੱਖਿਆ ਹੈ। ਸਟੋਰ ਕਰਨ ਦੇ ਘੱਟ ਤੋਂ ਘੱਟ 15/- ਰੁਪਏ ਤੇ ਵੱਧ ਤੋਂ ਵੱਧ 18/- ਰੁਪਏ ਲਏ ਗਏ ਹਨ। ਚੇਅਰਮੈਨ ਸਾਹਿਬ, ਇਹ ਗੱਲ ਸੁਣ ਕੇ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । (ਅਪੋਜ਼ੀਸ਼ਨ ਵੱਲੋਂ ਪ੍ਰਸ਼ੰਸਾ) ਕਿਸਾਨ ਨੂੰ ਲੁਟਿਆ ਜਾ ਰਿਹਾ ਹੈ । ਸਰਕਾਰ ਕੋਲਡ ਸਟੋਰੇਜ ਵਾਲਿਆਂ ਦੇ ਵਿਰੁਧ ਐਕਸ਼ਨ ਲਵੇ ਅਤੇ ਕਿਸਾਨ ਦੀ ਮੱਦਦ ਕੀਤੀ ਜਾਵੇ । ਜਿਨ੍ਹਾਂ ਕੋਲਡ ਸਟੋਰੇਜ ਵਾਲਿਆਂ ਨੇ ਬੋਰੀ ਦੇ 15/- ਤੋਂ 18/-ਰੁਪਏ ਲਏ ਹਨ ਉਨ੍ਹਾਂ ਪਾਸੋਂ ਪੈਸੇ ਵਾਪਸ ਲੈ ਕੇ ਕਿਸਾਨਾਂ ਨੂੰ ਦਿਵਾਏ ਜਾਣ। ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਫੋਕਲ ਪੁਆਇੰਟ ਬਣਾਏ ਗਏ ਹਨ ਉਸ ਵਿਚ ਇਹ ਵੀ ਪ੍ਰੋਵੀਜ਼ਨ ਕਰਨ ਕਿ ਉਥੇ ਕੋਲਡ ਸਟੋਰੇਜ ਜ਼ਰੂਰ ਹੋਣ ਭਾਵੇਂ ਉਹ ਕੋਆਪ੍ਰੇਟਿਵ ਬੇਸਿਜ਼ ਤੇ ਹੋਣ ਅਤੇ ਭਾਵੇਂ ਕਿਸੇ ਨੂੰ ਲਾਈਸੈਂਸ ਦੇਣ । ਲੇਕਿਨ ਜਿਹੜੇ ਇਸ ਫੋਕਲ ਪੁਆਇੰਟਸ ਦੇ ਦਾਇਰੇ ਵਿਚ ਪਿੰਡ ਆਉਂਦੇ ਹਨ ਉਨ੍ਹਾਂ ਦੀ ਉਪਜ ਸੰਭਾਲਣ ਵਾਸਤੇ ਉਥੇ ਕੋਲਡ ਸਟੋਰੇਜ ਜ਼ਰੂਰ ਹੋਣੇ ਚਾਹੀਦੇ ਹਨ । ਇਹ ਠੀਕ ਹੈ ਕਿ ਅਸੀਂ ਖੇਤੀ ਦੀ ਉਪਜ ਵਿਚ ਬਹੁਤ ਵਾਧਾ ਕੀਤਾ ਹੈ ਅਤੇ ਹੋਰ ਵਾਧਾ ਕਰ ਰਹੇ ਹਾਂ । ਪਰ ਮੈਂ ਇਹ ਵੀ ਕਹਾਂਗਾ ਕਿ ਜਦ ਅਸੀਂ ਪਿੰਡਾਂ ਵਿਚ ਉਨ੍ਹਾਂ ਦੇ ਘਰਾਂ ਵਿਚ ਜਾ ਕੇ ਦੇਖਦੇ ਹਾਂ ਤਾਂ ਪਤਾ

ਲੱਗਦਾ ਹੈ ਕਿ ਉਨ੍ਹਾਂ ਦੇ ਰਹਿਣ ਸਹਿਣ ਲਈ ਜਗ੍ਹਾ ਠੀਕ ਨਹੀਂ ਹੈ। ਪਿੰਡ ਦੀਆਂ ਗਲੀਆਂ ਠੀਕ ਨਹੀਂ ਹਨ। ਮਨਿਸਟਰ ਸਾਹਿਬ ਨੇ ਪਿਛਲੀ ਵਾਰ ਹਾਊਸ ਵਿਚ ਆਸ਼ਵਾਸਨ ਦਿਵਾਈ ਸੀ ਕਿ ਜਿਹੜੇ ਪਿੰਡ ਇਨ੍ਹਾਂ ਫੋਕਲ ਪੁਆਇੰਟਸ ਵਿਚ ਆਉਣਗੇ ਜੇ ਉਹ ਪਿੰਡ 25% ਪੈਸਾ ਦੇਣਗੇ ਅਤੇ ਮਿੱਟੀ ਪੁਆ ਦੇਣਗੇ ਤਾਂ ਉਨ੍ਹਾਂ ਦੀਆਂ ਗਲੀਆਂ, ਨਾਲੀਆਂ ਆਦਿ ਪੱਕੀਆਂ ਕੀਤੀਆਂ ਜਾਣਗੀਆਂ। ਉਨ੍ਹਾਂ ਪਿੰਡਾਂ ਨੂੰ ਪੱਕੇ ਕੀਤਾ ਜਾਵੇਗਾ। ਲੇਕਿਨ ਇਹ ਕਹਿੰਦੇ ਹੋਏ ਮੈਨੂੰ ਦੁੱਖ ਹੁੰਦਾ ਹੈ ਕਿ ਜਿਤਨਾ ਪੈਸਾ ਪਹਿਲੇ ਮਿਲਦਾ ਸੀ, ਉਤਨਾ ਹੀ ਹੁਣ ਮਿਲਦਾ ਹੈ। ਉਸ ਨਾਲੋਂ ਵੱਧ ਨਹੀਂ ਮਿਲਦਾ। ਮੈਂ ਬੇਨਤੀ ਕਰਾਂਗਾ ਕਿ ਜਿਹੜੇ ਇਨ੍ਹਾਂ ਫੋਕਲ ਪੁਆਇੰਟਸ ਵਿਚ ਆਉਂਦੇ ਪਿੰਡ 25% ਪੈਸਾ ਜਮ੍ਹਾਂ ਕਰਵਾ ਦੇਣ ਅਤੇ ਮਿੱਟੀ ਪੁਆ ਦੇਣ ਤਾਂ ਉਨ੍ਹਾਂ ਨੂੰ ਪੱਕਾ ਕੀਤਾ ਜਾਵੇ। ਭਾਵੇਂ ਪੈਸਾ ਕਿਤਿਉਂ ਲਿਆਓ। ਜਿੰਨੀ ਦੇਰ ਤਕ ਅਸੀਂ ਉਨ੍ਹਾਂ ਲੋਕਾਂ ਦਾ ਰਹਿਣ ਸਹਿਣ ਠੀਕ ਨਹੀਂ ਕਰਾਂਗੇ, ਉਨ੍ਹਾਂ ਦੇ ਗਲੀ ਮੁਹੱਲੇ ਪੱਕੇ ਨਹੀਂ ਕਰਾਂਗੇ, ਰਾਹ ਪੱਕੇ ਨਹੀਂ ਕਰਾਂਗੇ, ਉਤਨੀ ਦੇਰ ਉਨ੍ਹਾਂ ਦਾ ਕੋਈ ਖਾਸ ਫਾਇਦਾ ਨਹੀਂ ਹੋਣਾ।

ਇਨ੍ਹਾਂ ਫੋਕਲ ਪੁਆਇੰਟਸ ਵਿਚ ਜਿਹੜੇ ਸਕੂਲ ਖੁਲ੍ਹਣੇ ਹਨ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਨ੍ਹਾਂ ਸਕੂਲਾਂ ਵਿਚ ਕੁਝ ਜ਼ਰਾਇਤ ਅਤੇ ਟੈਕਨੀਕਲ ਕੋਰਸਿਜ਼ ਦੀਆਂ ਕਲਾਸਾਂ ਜ਼ਰੂਰ ਹੋਣੀਆਂ ਚਾਹੀਦੀਆਂ ਹਨ। ਸਾਡੇ ਇੰਡਸਟਰੀ ਮਨਿਸਟਰ ਸਾਹਿਬ ਨੇ ਪਿਛਲੀ ਵਾਰ ਬੜਾ ਕਿਹਾ ਸੀ ਕਿ ਅਸੀਂ ਇੰਡਸਟਰੀ ਨੂੰ ਸ਼ਹਿਰਾਂ ਵਿਚ ਬੜੀਆਂ ਸਹੂਲਤਾਂ ਦਿੰਦੇ ਹਾਂ ਪਰ ਮੈਂ ਬੇਨਤੀ ਕਰਾਂਗਾ ਕਿ ਜਦੋਂ ਤੱਕ ਅਸੀਂ ਇੰਡਸਟਰੀ ਨੂੰ ਪਿੰਡਾਂ ਵਿਚ ਨਹੀਂ ਲੈ ਜਾਵਾਂਗੇ ਉਦੋਂ ਤਕ ਇਸ ਮੁਲਕ ਦਾ ਕਲਿਆਣ ਨਹੀਂ ਹੋ ਸਕਦਾ। ਸ਼ਹਿਰਾਂ ਵਿਚੋਂ ਇੰਡਸਟਰੀ ਘਟਾ ਕੇ ਪਿੰਡਾਂ ਵਿਚ ਲਿਆਈ ਜਾਣੀ ਚਾਹੀਦੀ ਹੈ। ਸ਼ਹਿਰਾਂ ਦੀ ਆਬਾਦੀ ਵੱਧ ਰਹੀ ਹੈ। ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਪੱਛੜੇ ਜ਼ਿਲ੍ਹਿਆਂ ਵਿਚ ਇੰਡਸਟਰੀ ਨੂੰ ਸਹੂਲਤ ਦਿੱਤੀ ਹੈ ਇਸੇ ਤਰ੍ਹਾਂ ਜਿਹੜੇ ਪਿੰਡ ਫੋਕਲ ਪੁਆਇੰਟਸ ਵਿਚ ਆਉਂਦੇ ਹਨ ਉਥੇ ਵੀ ਉਨ੍ਹਾਂ ਨੂੰ ਇੰਡਸਟਰੀ ਦੀ ਪੂਰੀ ਪੂਰੀ ਸਹੂਲਤ ਦਿਓ। ਮੈਂ ਵਿਕਾਸ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਅਤੇ ਨਾਲ ਦੇ ਨਾਲ ਹੀ ਇੰਡਸਟਰੀ ਮਨਿਸਟਰ ਸਾਹਿਬ ਨੂੰ ਵੀ ਬੇਨਤੀ ਕਰਾਂਗਾ, ਉਹ ਇਕੱਠੇ ਹੀ ਬੈਠਦੇ ਹਨ, ਪਿੰਡਾਂ ਵਿਚ ਇੰਡਸਟਰੀ ਲਗਾਉਣ ਲਈ ਲੋਕਾਂ ਨੂੰ ਵਧ ਤੋਂ ਵੱਧ ਉਤਸ਼ਾਹ ਦਿੱਤਾ ਜਾਵੇ। ਇਸ ਤਰ੍ਹਾਂ ਪਿੰਡਾਂ ਵਿਚ ਇੰਪਲਾਇਮੈਂਟ ਵੀ ਵਧੇਗੀ। ਇੰਡਸਟਰੀਅਲਿਸਟਸ ਨੂੰ ਉਥੇ ਪੂਰੀਆਂ ਸਹੂਲਤਾਂ ਦਿਓ।

ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬੀਆਂ ਨੇ ਹਰ ਖੇਤਰ ਵਿਚ ਤਰੱਕੀ ਕੀਤੀ ਹੈ। ਸਾਡਾ ਪੰਜਾਬੀ ਤਾਕਤਵਰ ਹੈ, ਬਲਵਾਨ ਹੈ। ਅਸੀਂ ਹਰ ਪਾਸੇ ਤਰੱਕੀ ਕੀਤੀ ਹੈ। ਪਰ ਇਕ ਪਾਸੇ ਵਲ ਅਸੀਂ ਕੋਈ ਬਹੁਤਾ ਧਿਆਨ ਨਹੀਂ ਦੇ ਸਕੇ, ਉਹ ਹੈ ਸਪੋਰਟਸ। ਮੈਂ ਦੁਨੀਆਂ ਦੇ ਕਈ ਦੇਸ਼ਾਂ ਵਿਚ ਗਿਆ ਹਾਂ ਅਤੇ ਉਥੇ ਜਾ ਕੇ ਦੇਖਿਆ ਹੈ ਕਿ ਲੋਕ ਸਪੋਰਟਸ ਵਿਚ ਬਹੁਤ ਅਗੇ ਹਨ। ਈਸਟ ਜਰਮਨੀ ਛੋਟਾ ਜਿਹਾ ਮੁਲਕ ਹੈ ਲੇਕਿਨ ਉਸ ਨੇ ਸਪੋਰਟਸ ਵਿਚ ਕਈ ਤਗਮੇ ਲਏ ਹਨ। ਲੇਕਿਨ ਸਾਡੇ ਇਥੇ ਪੰਜਾਬ ਵਿਚ ਕਿਸੇ ਨੇ ਕੋਈ ਸੋਨੇ ਦਾ ਤਗਮਾ ਨਹੀਂ ਲਿਆ। ਇਥੇ ਸਪੋਰਟਸ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਜਿਥੇ ਇਸ ਸਰਕਾਰ ਨੇ ਫੋਕਲ ਪੁਆਇੰਟ ਚਾਲੂ ਕਰਕੇ ਪਿੰਡਾਂ ਵਿਚ ਇਤਨੀ ਤਰੱਕੀ ਦੇ ਕੰਮ ਕੀਤੇ ਹਨ ਉਥੇ ਮੈਨੂੰ ਖੁਸ਼ੀ ਹੁੰਦੀ ਜੇ ਸਾਡੇ

[ਸਰਦਾਰ ਸਰੂਪ ਸਿੰਘ]

ਵਿਕਾਸ ਮੰਤਰੀ ਸਾਹਿਬ ਇਸ ਗੱਲ ਦਾ ਵੀ ਐਲਾਨ ਕਰਦੇ ਕਿ ਇਨ੍ਹਾਂ ਫੋਕਲ ਪੁਆਇੰਟਾਂ ਤੇ ਇੱਕ ਇੱਕ ਸਟੇਡੀਅਮ ਵੀ ਹੋਵੇਗਾ । ਜਿਥੇ ਅਸੀਂ ਜ਼ਰਾਇਤ ਦੇ ਖੇਤਰ ਵਿਚ ਪੰਜਾਬੀਆਂ ਨੂੰ ਅਗੇ ਲਿਆਂਦਾ ਹੈ, ਉਥੇ ਮੇਰੀ ਬੇਨਤੀ ਹੈ ਕਿ ਸਪੋਰਟਸ ਦੇ ਖੇਤਰ ਵਿਚ ਵੀ ਪੰਜਾਬੀਆਂ ਨੂੰ ਅਗੇ ਲਿਆਉਣਾ ਚਾਹੀਦਾ ਹੈ । ਪੰਜਾਬੀਆਂ ਨੂੰ ਸਪੋਰਟਸ ਵਿਚ ਅਗੇ ਲਿਆਉਣ ਵਾਸਤੇ ਹਰ ਫੋਕਲ ਪੁਆਇੰਟ ਤੇ ਇਕ ਸਟੇਡੀਅਮ ਬਣਾਇਆ ਜਾਵੇ ਤਾਂਕਿ ਮੇਰੇ ਪੰਜਾਬੀ ਭਰਾ ਜਿਹੜੇ ਕਿ ਹਰ ਗਲ ਵਿਚ ਬਹਾਦਰ ਹਨ, ਹਰ ਕੰਮ ਵਿਚ ਅਗੇ ਹਨ ਉਹ ਬਾਹਰਲੇ ਮੁਲਕਾਂ ਵਿਚ ਦੁਨੀਆ ਦੇ ਖੇਡਾਂ ਦੇ ਮੁਕਾਬਲਿਆਂ ਵਿਚ ਜਾਣ ਅਤੇ ਸੋਨੇ ਦੇ ਤਗਮੇ ਜਿੱਤ ਕੇ ਲਿਆਉਣ । ਡਿਪਟੀ ਸਪੀਕਰ ਸਾਹਿਬ, ਸਾਨੂੰ ਸੋਨੇ ਦਾ ਤਗਮਾ ਕੋਈ ਨਹੀਂ ਮਿਲਿਆ, ਐਤਕੀਂ ਕੋਈ 5-6 ਤਗਮੇ ਜਿੱਤ ਕੇ ਲਿਆਂਦੇ ਗਏ ਹਨ । ਮੈਂ ਸਮਝਦਾ ਹਾਂ ਕਿ ਜੇ ਇਸ ਗੱਲ ਵੱਲ ਇਹ ਸਰਕਾਰ ਆਪਣਾ ਧਿਆਨ ਦੇਵੇ ਤਾਂ 2-3 ਸਾਲਾਂ ਵਿਚ ਹੀ ਇਸ ਦਾ ਨਤੀਜਾ ਪਤਾ ਲਗ ਜਾਵੇਗਾ ਕਿ ਪੰਜਾਬੀ ਕਿੰਨਾ ਤਾਕਤਵਰ ਹੈ ਔਰ ਸੋਨੇ ਦੇ ਤਗਮੇ ਕਿੰਨੇ ਲਿਆਉਂਦਾ ਹੈ । ਇਸ ਲਈ ਮੈਂ ਵਿਕਾਸ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਪਾਸੇ ਵਲ ਵੀ ਆਪਣਾ ਧਿਆਨ ਜ਼ਰੂਰ ਦੇਣ ।

ਚੇਅਰਮੈਨ ਸਾਹਿਬ, ਅਸੀਂ ਤਾਕਤ ਨੂੰ ਡੀਸੈਂਟਰੇਲਾਈਜ਼ ਕਰਨਾ ਚਾਹੁੰਦੇ ਹਾਂ । ਸਾਡੇ ਬਲਾਕਾਂ ਵਿਚ ਕੋਈ 2-2, 3-3 ਬਲਾਕਾਂ ਦਾ ਇਕੋ ਇੱਕ ਥਾਣਾ ਹੈ ਔਰ ਉਥੇ ਲੁੱਟ ਮਾਰ ਮੱਚੀ ਹੋਈ ਹੈ । ਜੇ ਇਸ ਪੁਲਿਸ ਫੋਰਸ ਨੂੰ ਵੀ ਡੀਸੈਂਟਰੇਲਾਈਜ਼ ਕਰਕੇ ਫੋਕਲ ਪੁਆਇੰਟਸ ਤੇ....

**Mr. Chairman**: Please wind up. You were allotted 15 minutes and you have already taken 25 minutes.

**ਸਰਦਾਰ ਸਰੂਪ ਸਿੰਘ** : ਹਾਲੇ ਤਾਂ ਮੈਂ ਸ਼ੁਰੂ ਹੀ ਕੀਤਾ ਹੈ ਜੀ । ਖੈਰ ਮੈਂ ਜਲਦੀ ਹੀ ਮੁਕਾ ਦਿੰਦਾ ਹਾਂ ਜੀ ।

ਇਸ ਪੁਲਿਸ ਫੋਰਸ ਨੂੰ ਵੀ ਵੰਡ ਕੇ ਅਗਰ ਫੋਕਲ ਪੁਆਇੰਟਾਂ ਤੇ ਲਿਆਂਦਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਬਹੁਤ ਅੱਛੀ ਗਲ ਹੋਵੇਗੀ । ਹਰ ਫੋਕਲ ਪੁਆਇੰਟ ਤੇ ਇਕ ਇਕ ਹਵਾਲਦਾਰ ਅਤੇ 2-3 ਸਿਪਾਹੀ ਪੁਲਿਸ ਦੇ ਅਗਰ ਲਾ ਦਿੱਤੇ ਜਾਣ ਤਾਂ ਉਹ ਫੋਕਲ ਪੁਆਇੰਟਾਂ ਦੇ ਆਪਣੇ 10-15 ਪਿੰਡਾਂ ਦੇ ਲੋਕਾਂ ਦਾ ਆਪਸ ਵਿਚ ਅਗਰ ਕੋਈ ਲੜਾਈ ਝਗੜਾ ਹੁੰਦਾ ਹੈ ਤਾਂ ਉਹ ਪੰਚਾਇਤ ਨਾਲ ਮਿਲ ਕੇ ਜਲਦੀ ਫੈਸਲਾ ਕਰਵਾ ਸਕਦੇ ਹਨ । ਹੁਣ ਇਸ ਵੇਲੇ ਹਾਲਤ ਇਹ ਹੈ ਕਿ ਜੇ ਕੋਈ ਥਾਣੇ ਵਿਚ ਜਾਂਦਾ ਹੈ ਤਾਂ ਉਥੇ ਕਈ ਵਾਰੀ ਥਾਣੇਦਾਰ ਕੋਈ ਮਿਲਦਾ ਹੀ ਨਹੀਂ । ਜੇ ਇਸ ਤਰ੍ਹਾਂ ਫੋਕਲ ਪੁਆਇੰਟਾਂ ਤੇ ਇਸ ਤਾਕਤ ਦੀ ਵੰਡ ਕਰ ਦਿੱਤੀ ਜਾਵੇ ਤਾਂ ਇਸ ਨਾਲ ਕਈ ਮਸਲੇ ਹੱਲ ਹੋ ਜਾਣਗੇ ।

ਇਕ, ਚੇਅਰਮੈਨ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਸਿਨਮੇ ਨਹੀਂ ਹਨ । ਛੋਟੇ ਛੋਟੇ ਸ਼ਹਿਰਾਂ ਵਿਚ ਵੀ ਸਿਨਮੇ ਹਨ ਮਗਰ ਪਿੰਡਾਂ ਵਿਚ ਕੋਈ ਸਿਨਮੇ ਨਹੀਂ ਹਨ । ਪਿੰਡਾਂ ਦੇ ਲੋਕਾਂ ਨੂੰ ਵੀ ਇਹ ਸਹੂਲਤ ਮਿਲਣੀ ਚਾਹੀਦੀ ਹੈ । ਜੇ ਜ਼ਿਆਦਾ ਨਹੀਂ ਤਾਂ ਜਿਥੇ ਫੋਕਲ ਪੁਆਇੰਟਾਂ ਤੇ ਇਤਨੀਆਂ ਸਹੂਲਤਾਂ ਦਾ ਪ੍ਰਬੰਧ ਕੀਤਾ ਗਿਆ ਹੈ ਉਥੇ ਫੋਕਲ ਪੁਆਇੰਟਾਂ ਤੇ ਘੱਟ ਘੱਟ ਇਕ ਸਿਨਮੇ ਦਾ ਪ੍ਰਬੰਧ ਜ਼ਰੂਰ ਕਰ ਦੇਣਾ ਤਾਂਕਿ

ਪਿੰਡਾਂ ਦੇ ਲੋਕਾਂ ਨੂੰ ਸ਼ਹਿਰਾਂ ਵਿਚ ਸਿਨਮਾ ਦੇਖਣ ਵਾਸਤੇ ਨਾ ਆਉਣਾ ਪਵੇ ਅਤੇ ਉਹ ਆਪਣੇ ਨੇੜੇ ਤੇੜੇ ਦੇ ਪਿੰਡ ਜਾ ਕੇ ਦੇਖ ਸਕਣ।

ਇਕ, ਚੇਅਰਮੈਨ ਸਾਹਿਬ, ਹੋਰ ਬੜੀ ਜ਼ਰੂਰੀ ਗੱਲ ਹੈ। ਫੋਕਲ ਪੁਆਇੰਟਾਂ ਤੇ ਜਿਥੇ ਹੋਰ ਸਹੂਲਤਾਂ ਦਿੱਤੀਆਂ ਗਈਆਂ ਹਨ ਉਥੇ ਬੱਸ ਸਰਵਿਸ ਦੀ ਵੀ ਪਿੰਡਾਂ ਦੇ ਲੋਕਾਂ ਨੂੰ ਸਹੂਲਤ ਮਿਲਣੀ ਚਾਹੀਦੀ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਪਿੰਡਾਂ ਵਿਚ ਫੋਕਲ ਪੁਆਇੰਟ ਤੇ ਲੋਕਾਂ ਨੂੰ ਬੱਸ ਸਰਵਿਸ ਵੀ ਦਿੱਤੀ ਜਾਵੇ ਤਾਂ ਕਿ ਲੋਕ ਆਪਣੀ ਜਿਨਸ ਵੀ ਮੰਡੀਆਂ ਵਿਚ ਲਿਆ ਕੇ ਵੇਚ ਸਕਣ ਅਤੇ ਜੇ ਕਿਸੇ ਨੂੰ ਕੋਈ ਹੋਰ ਕੰਮ ਹੈ ਤਾਂ ਉਹ ਵੀ ਕਰਕੇ ਸ਼ਾਮ ਨੂੰ ਆਪਣੇ ਪਿੰਡ ਵਿਚ ਪਹੁੰਚ ਸਕੇ। ਇਹ ਸਹੂਲਤ ਵੀ ਪਿੰਡ ਦੇ ਲੋਕਾਂ ਨੂੰ ਜ਼ਰੂਰ ਮਿਲਣੀ ਚਾਹੀਦੀ ਹੈ।

ਚੇਅਰਮੈਨ ਸਾਹਿਬ, ਮੈਨੂੰ ਪਤਾ ਲਗਿਆ ਹੈ ਕਿ ਇਨ੍ਹਾਂ ਫੋਕਲ ਪੁਆਇੰਟਾਂ ਤੇ ਜਾਂ ਬਲਾਕਾਂ ਤੇ ਕਲਾਸ ਵਨ ਅਫਸਰ ਲਗ ਰਹੇ ਹਨ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਪਿੰਡਾਂ ਵਿਚ ਖੇਤੀਬਾੜੀ, ਕੋਆਪਰੇਸ਼ਨ, ਐਨੀਮਲ ਹਸਬੈਂਡਰੀ ਅਤੇ ਹੋਰ ਕਮਿਊਨਿਟੀ ਡਿਵੈਲਪਮੈਂਟ ਦੇ ਕੰਮਾਂ ਨੂੰ ਦੇਖਣ ਵਾਸਤੇ ਕਲਾਸ ਵਨ ਅਫਸਰ ਰਖੇ ਜਾ ਰਹੇ ਹਨ ਜਾਂ ਪੀ. ਸੀ. ਐਸ. ਅਫਸਰ ਲਗਾਏ ਜਾ ਰਹੇ ਹਨ। ਮੇਰੀ ਬੇਨਤੀ ਹੈ ਕਿ ਦਿਹਾਤੀ ਸਕੀਮਾਂ ਵਿਚ ਐਗਰੀਕਲਚਰ ਦਾ ਬਹੁਤ ਹੱਥ ਹੈ, ਇਸ ਲਈ ਐਸੇ ਮਾਈਂਡ ਦੇ ਬੰਦੇ ਲਾਉਣੇ ਚਾਹੀਦੇ ਹਨ ਜਿਹੜੇ ਐਗਰੀਕਲਚਰ ਨੂੰ ਸਮਝਦੇ ਹੋਣ ਅਤੇ ਉਨ੍ਹਾਂ ਦੀਆਂ ਮੁਸ਼ਕਲਾਂ ਦਾ ਅਹਿਸਾਸ ਕਰ ਸਕਦੇ ਹੋਣ। ਇਸ ਲਈ ਮੈਂ ਸਮਝਦਾ ਹਾਂ ਕਿ ਅਗਰ ਐਗਰੀਕਲਚਰ ਡੀਪਾਰਟਮੈਂਟ ਵਾਲੇ ਇਸ ਦੇ ਵਿਚ ਲਏ ਜਾਣ ਅਤੇ ਐਗਰੀਕਲਚਰ ਡੀਪਾਰਟਮੈਂਟ ਦਾ ਵੀ ਇਸ ਦੇ ਵਿਚ ਕੁਝ ਹਿੱਸਾ ਪਵੇ ਤਾਂ ਮਿਹਰਬਾਨੀ ਹੋਵੇਗੀ।

ਚੇਅਰਮੈਨ ਸਾਹਿਬ, ਮੈਂ ਬਹੁਤਾ ਟਾਈਮ ਨਾ ਲੈਂਦਾ ਹੋਇਆ, ਕਿਉਂਕਿ ਤੁਸੀਂ ਕਿਹਾ ਹੈ ਕਿ ਜਲਦੀ ਹੀ ਖ਼ਤਮ ਕਰ ਦੇਵਾਂ, ਵਿਕਾਸ ਮੰਤਰੀ ਜੀ ਨੂੰ ਇਕ ਬੇਨਤੀ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਝਾਂਸਲੇਵਾਲਾ ਫੋਕਲ ਪੁਆਇੰਟ ਹੈ ਉਸ ਦਾ ਜ਼ਰੂਰ ਧਿਆਨ ਰੱਖਿਆ ਜਾਵੇ। ਜਿਥੇ ਇੰਨਾ ਕੁਝ ਕੀਤਾ ਹੈ ਉਥੇ ਇਨ੍ਹਾਂ ਨੂੰ ਵੀ ਝਾਂਸਾ ਨਾ ਦਿਉ ਅਤੇ ਇਨ੍ਹਾਂ ਦਾ ਖਿਆਲ ਕਰਕੇ ਇਨ੍ਹਾਂ ਦਾ ਵੀ ਕਲਿਆਣ ਕਰ ਦਿਓ। ਇਨ੍ਹਾਂ ਸ਼ਬਦਾਂ ਦੇ ਨਾਲ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**Mr. Chairman**: Motion moved—

> While congratulating the Government for having launched the Rural Integrated Development Scheme in the State, this House recommends to the Government to take further steps so that the entire State is covered by the Scheme within the next two years.

**ਸ੍ਰੀ ਹੁਕਮ ਚੰਦ**: ਚੇਅਰਮੈਨ ਸਾਹਿਬ, ਮੇਰੀ ਇਕ ਅਮੈਂਡਮੈਂਟ ਸੀ।

**ਸ੍ਰੀ ਸਭਾਪਤੀ**: ਤੁਹਾਡੀ ਅਮੈਂਡਮੈਂਟ ਇਨਆਰਡਰ ਨਹੀਂ ਹੈ।

**ਸ਼੍ਰੀ ਹੁਕਮ ਚੰਦ** : ਜਨਾਬ, ਅਮੈਂਡਮੈਂਟ ਸ੍ਰੀ ਵਿਸ਼ਵਨਾਥਨ ਜੀ ਦੀ ਸੀ, ਉਹ ਮੈਨੂੰ ਆਥੋਰਾਈਜ਼ ਕਰ ਗਏ ਹਨ ।

**ਸ਼੍ਰੀ ਸਭਾਪਤੀ** : ਉਹ ਅਮੈਂਡਮੈਂਟ ਆਊਟ ਆਫ਼ ਆਰਡਰ ਹੈ, ਵੇਗ ਹੈ ।

**ਡਾਕਟਰ ਜੋਧ ਸਿੰਘ** (ਫਤਹਿਗੜ੍ਹ) : ਚੇਅਰਮੈਨ ਸਾਹਿਬ, ਵਿਕਾਸ ਮੰਤਰੀ ਜੀ ਨੇ ਜਿਹੜੀ ਰੂਰਲ ਇੰਟੈਗਰੇਟਿਡ ਡੀਵੈਲਪਮੈਂਟ ਸਕੀਮ ਚਾਲੂ ਕਰਨ ਦੀ ਸਕੀਮ ਬਣਾਈ ਹੈ ਉਸ ਦੇ ਲਈ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ । ਇਸ ਸਕੀਮ ਰਾਹੀਂ ਪਿੰਡਾਂ ਵਿਚ ਬਹੁਤ ਜ਼ਿਆਦਾ ਉਤਸ਼ਾਹ ਵੱਧਿਆ ਹੈ ਔਰ ਇਸ ਦੀ ਮੁਰਾਦ ਹੈ ਲੋਕਾਂ ਦੀ ਭਲਾਈ । ਮਹਾਤਮਾ ਗਾਂਧੀ ਜੀ ਕਹਿੰਦੇ ਹੁੰਦੇ ਸਨ ਕਿ ਹਿੰਦੁਸਤਾਨ ਪਿੰਡਾਂ ਵਿਚ ਵੱਸਦਾ ਹੈ । ਉਨ੍ਹਾਂ ਦੀ ਇਹ ਗੱਲ ਬਿਲਕੁਲ ਠੀਕ ਹੈ ਕਿਉਂਕਿ 80 ਫੀ ਸਦੀ ਲੋਕ ਪਿੰਡਾਂ ਵਿਚ ਵੱਸਦੇ ਹਨ । ਇਹ ਸਕੀਮ ਪਿੰਡਾਂ ਦੇ ਭਲੇ ਵਾਸਤੇ ਪੇਸ਼ ਕੀਤੀ ਗਈ ਹੈ ਔਰ ਇਸ ਦੇ ਨਾਲ ਪਿੰਡਾਂ ਦੇ ਲੋਕਾਂ ਦੀ ਤਰੱਕੀ ਦਾ ਇਕ ਰਾਹ ਖੋਲ੍ਹਿਆ ਗਿਆ ਹੈ । ਇਸ ਦੇ ਨਾਲ ਪੰਜਾਬ ਦੇ ਲੋਕਾਂ ਦਾ ਉਤਸ਼ਾਹ ਵੱਧਿਆ ਹੈ । ਜਿਥੇ ਪਹਿਲੀਆਂ ਸਰਕਾਰਾਂ ਸ਼ਹਿਰਾਂ ਵਿਚ ਤਰੱਕੀ ਦੀਆਂ ਸਕੀਮਾਂ ਚਾਲੂ ਕਰਦੀਆਂ ਸਨ, ਇਹ ਪਹਿਲੀ ਸਰਕਾਰ ਹੈ ਜਿਸ ਨੇ ਪਿੰਡਾਂ ਵੱਲ ਆਪਣਾ ਧਿਆਨ ਦਿੱਤਾ ਹੈ ਅਤੇ ਪਿੰਡਾਂ ਦੀ ਤਰੱਕੀ ਦੀਆਂ ਸਕੀਮਾਂ ਬਣਾਈਆਂ ਹਨ । ਇਨ੍ਹਾਂ ਸਕੀਮਾਂ ਦੇ ਰਾਹੀਂ ਪਿੰਡਾਂ ਵਿਚ ਮੰਡੀਆਂ ਬਣ ਗਈਆਂ ਹਨ ਅਤੇ ਹੁਣ ਕਿਸਾਨ ਨੂੰ ਆਪਣੀ ਜਿਨਸ ਵੇਚਣ ਲਈ ਬਹੁਤੀ ਦੂਰ ਨਹੀਂ ਭੱਜਣਾ ਪੈਂਦਾ । ਉਹ ਲੋਕ ਆਪਣੀਆਂ ਨੇੜੇ ਨੇੜੇ ਦੀਆਂ ਮੰਡੀਆਂ ਵਿਚ ਅਨਾਜ ਲੈ ਆਉਂਦੇ ਹਨ ਅਤੇ ਸ਼ਾਮ ਨੂੰ ਵੇਚ ਕੇ ਆਪਣੇ ਪਿੰਡ ਵਾਪਸ ਚਲੇ ਜਾਂਦੇ ਹਨ । ਉਨ੍ਹਾਂ ਨੂੰ ਇਸ ਗੱਲ ਦੀ ਬਹੁਤ ਜ਼ਿਆਦਾ ਸਹੂਲਤ ਹੋ ਗਈ ਹੈ । ਮੇਰੇ ਹਲਕੇ ਵਿਚ ਕਾਲਾ ਖ਼ਜ਼ਾਨਾ ਫੋਕਲ ਪੁਆਇੰਟ ਸ਼ੁਰੂ ਹੋਇਆ ਸੀ ਅਤੇ ਉਸ ਸੈਂਟਰ ਵਿਚ ਮੰਡੀ ਚਾਲੂ ਕੀਤੀ ਗਈ ਹੈ । ਉਹ ਮੰਡੀ ਬਟਾਲਾ ਤਹਿਸੀਲ ਵਿਚ ਦੂਜੇ ਨੰਬਰ ਤੇ ਆਈ ਹੈ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਰੂਰਲ ਇਨਟੈਗਰੇਟਿਡ ਡਿਵੈਲਪਮੈਂਟ ਸਕੀਮ ਬਣਾਈ ਗਈ ਹੈ, ਇਹ ਬੜੀ ਅੱਛੀ ਸਕੀਮ ਹੈ । ਇਸ ਦੇ ਨਾਲ ਫੋਕਲ ਪੁਆਇੰਟ ਦੇ ਪਿੰਡਾਂ ਵਿਚ ਬੈਂਕਾਂ ਦੀਆਂ ਵੀ ਬਰਾਂਚਾਂ ਖੋਲ੍ਹੀਆਂ ਗਈਆਂ ਹਨ । ਜਿਥੇ ਪਿੰਡਾਂ ਦੇ ਲੋਕਾਂ ਨੂੰ ਹੋਰ ਸਹੂਲਤਾਂ ਪੂਰੀ ਤਰ੍ਹਾਂ ਮਿਲਦੀਆਂ ਹਨ ਉਥੇ ਉਨ੍ਹਾਂ ਨੂੰ ਇਨ੍ਹਾਂ ਬੈਂਕਾਂ ਤੋਂ ਪੈਸੇ ਵੀ ਜਲਦੀ ਮਿਲਿਆ ਕਰਨਗੇ । ਇਸੇ ਤਰ੍ਹਾਂ ਫੋਕਲ ਪੁਆਇੰਟਾਂ ਤੇ ਸਸਤੇ ਭਾਅ ਤੇ ਦਵਾਈਆਂ, ਕੀੜੇ ਮਾਰ ਦਵਾਈਆਂ ਮਿਲਦੀਆਂ ਹਨ ਜਿਸ ਦੇ ਨਾਲ ਕਿਸਾਨ ਨੂੰ ਬਹੁਤ ਫ਼ਾਇਦਾ ਪਹੁੰਚਿਆ ਹੈ ਅਤੇ ਉਸ ਨੇ ਆਪਣੀ ਉਪਜ ਵਿਚ ਵਾਧਾ ਕੀਤਾ ਹੈ। ਇਸ ਦੇ ਨਾਲ ਹੀ ਫੋਕਲ ਪੁਆਇੰਟਾਂ ਤੇ 25 ਬੈਡਾਂ ਦੇ ਹਸਪਤਾਲ ਵੀ ਬਣਾਏ ਜਾ ਰਹੇ ਹਨ ਅਤੇ ਹੋਰ ਵੀ ਕਈ ਪ੍ਰਕਾਰ ਦੀਆਂ ਸਹੂਲਤਾਂ ਕਿਸਾਨਾਂ ਨੂੰ ਦਿੱਤੀਆਂ ਜਾ ਰਹੀਆਂ ਹਨ । ਮੈਂ ਸਮਝਦਾ ਹਾਂ ਕਿ ਇਹ ਸਕੀਮ ਜਿਹੜੀ ਹੈ ਇਹ ਏਸ਼ੀਆ ਵਿਚ ਪਹਿਲੀ ਸਕੀਮ ਹੈ ਜਿਸ ਦੇ ਨਾਲ ਪਿੰਡਾਂ ਦੇ ਲੋਕਾਂ ਵੱਲ ਧਿਆਨ ਦਿੱਤਾ ਗਿਆ । ਇਹ ਸਕੀਮ ਵਿਕਾਸ ਮੰਤਰੀ ਜੀ ਨੇ ਆਪਣੇ ਉਦਮ ਅਤੇ ਮਿਹਨਤ ਨਾਲ ਚਾਲੂ ਕੀਤੀ ਹੈ ਔਰ ਮੈਂ ਉਨ੍ਹਾਂ ਨੂੰ ਇਸ ਦੇ ਲਈ ਮੁਬਾਰਕਬਾਦ ਦਿੰਦਾ ਹਾਂ । ਮੈਂ ਇਹ ਵੀ ਆਸ ਕਰਦਾ ਹਾਂ ਕਿ ਪਿੰਡਾਂ ਦੇ ਲੋਕਾਂ ਨੂੰ ਹੋਰ ਸਹੂਲਤਾਂ ਦੇਣ ਤੋਂ ਇਲਾਵਾ ਜਿਹੜੇ ਲੋਕ ਬੇਰੁਜ਼ਗਾਰ ਹਨ ਉਨ੍ਹਾਂ ਦੀ ਬੇਰੁਜ਼ਗਾਰੀ ਦੂਰ ਕਰਨ ਵਾਸਤੇ ਵੀ ਬਹੁਤ ਸਾਰੀਆਂ ਸਕੀਮਾਂ ਚਾਲੂ ਕੀਤੀਆਂ ਜਾਣਗੀਆਂ।

ਇਸ ਦੇ ਲਈ ਆਉਣ ਵਾਲੇ ਸਾਲਾਂ ਵਿਚ ਸਕੀਮ ਵੀ ਹੈ ਕਿ ਛੋਟੇ ਛੋਟੇ ਯੂਨਿਟਸ ਇੰਡਸਟਰੀ ਦੇ ਪਿੰਡਾਂ ਵਿਚ ਕਾਇਮ ਕੀਤੇ ਜਾਣਗੇ ਤਾਂ ਕਿ ਜਿਹੜੇ ਇਲਾਕੇ ਦੇ ਪੇਂਡੂ ਗਰੀਬ ਹਨ ਉਹ ਆਪਣਾ ਗੁਜ਼ਾਰਾ ਕਰ ਸਕਣ । ਖਾਸ ਕਰਕੇ ਮੈਂ ਅਰਜ਼ ਕਰਾਂਗਾ ਕਿ ਮੇਰੇ ਇਲਾਕੇ ਵਿਚ ਇਸਾਈ ਵਰਗ ਬਹੁਤ ਜ਼ਿਆਦਾ ਹੈ ਉਹ ਗਰੀਬ ਹਨ । ਉਨ੍ਹਾਂ ਵਾਸਤੇ ਪੰਜਾਬ ਸਰਕਾਰ ਨੂੰ ਮੈਂ ਆਪਣੇ ਵਲੋਂ, ਮੁਤਾਲਬਾ ਕਰਦਾ ਹਾਂ ਕਿ ਉਨ੍ਹਾਂ ਨੂੰ ਵੀ ਉਹ ਸਹੂਲਤਾਂ ਦਿੱਤੀਆਂ ਜਾਣ ਜਿਹੜੀਆਂ ਕਿ ਗਰੀਬ ਹਰੀਜਨਾਂ ਨੂੰ ਦਿੱਤੀਆਂ ਜਾਂਦੀਆਂ ਹਨ ਕਿਉਂਕਿ ਉਹ ਵੀ ਉਨ੍ਹਾਂ ਦੀ ਬਰਾਦਰੀ ਵਿਚੋਂ ਹੀ ਹਨ ਤਾਂਕਿ ਉਹ ਗਰੀਬ ਲੋਕ ਵੀ ਪੰਜਾਬ ਦੀ ਤਰੱਕੀ ਵਿਚ ਆਪਣਾ ਪੂਰਾ ਪੂਰਾ ਹਿੱਸਾ ਪਾ ਸਕਣ । ਇਤਨਾ ਕਹਿੰਦਾ ਹੋਇਆ ਮੈਂ ਇਸ ਸਕੀਮ ਦੇ ਲਈ ਪੰਜਾਬ ਸਰਕਾਰ ਨੂੰ ਵਧਾਈ ਪੇਸ਼ ਕਰਦਾ ਹਾਂ ।

**ਸਰਦਾਰ ਗੁਰਧਾਰਾ ਸਿੰਘ** (ਫਿਰੋਜ਼ਪੁਰ): ਚੇਅਰਮੈਨ ਸਾਹਿਬ, ਮੈਂ ਪੰਜਾਬ ਦੀ ਸਰਕਾਰ ਨੂੰ, ਜਨਤਾ-ਅਕਾਲੀ ਪਾਰਟੀ ਦੀ ਸਰਕਾਰ ਨੂੰ, ਬਾਦਲ ਸਾਹਿਬ ਦੀ ਸਰਕਾਰ ਨੂੰ, ਇਸ ਗੱਲ ਤੇ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਪਿੰਡਾਂ ਦੀ ਤਰੱਕੀ ਵਾਸਤੇ ਸਕੀਮ ਬਣਾਈ ਹੈ । ਸਾਡਾ ਹਿੰਦੁਸਤਾਨ 1947 ਵਿਚ ਆਜ਼ਾਦ ਹੋ ਗਿਆ ਸੀ । ਮਹਾਤਮਾਂ ਗਾਂਧੀ ਨੇ ਹਿੰਦੁਸਤਾਨੀਆਂ ਨੂੰ ਆਜ਼ਾਦੀ ਲੈ ਕੇ ਦਿੱਤੀ ਸੀ । ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਅਦ ਮਹਾਤਮਾ ਗਾਂਧੀ ਜੀ ਨੇ ਇਕ ਸੁਪਨਾ ਲਿਆ ਸੀ ਕਿ ਹਿੰਦੁਸਤਾਨ ਦੀ ਆਜ਼ਾਦੀ ਉਸ ਵਕਤ ਤਕ ਮੁਕੰਮਲ ਨਹੀਂ ਹੋਵੇਗੀ ਜਿਸ ਵਕਤ ਤਕ 80% ਲੋਕ, ਜਿਹੜੇ ਪਿੰਡਾਂ ਵਿਚ ਰਹਿੰਦੇ ਹਨ, ਖੁਸ਼ਹਾਲ ਨਾ ਹੋ ਜਾਣ । ਲੇਕਿਨ ਮਹਾਤਮਾ ਗਾਂਧੀ ਦੀ ਕੀਤੀ ਕਮਾਈ ਨੂੰ ਸਾਹਮਣੇ ਬੈਠੇ ਲੋਕਾਂ ਨੇ 30 ਸਾਲ ਖਾਧਾ । ਜੇ ਕਿਸੇ ਦਾ ਬੈਂਕ ਵਿਚ ਬੈਲੈਂਸ ਜਦੋਂ ਖਤਮ ਹੋ ਜਾਂਦਾ ਹੈ ਤਾਂ ਬੈਂਕ ਵਾਲੇ ਉਸ ਨੂੰ ਧੱਕੇ ਮਾਰ ਬਾਹਰ ਕੱਢ ਦਿੰਦੇ ਹਨ, ਇਸੇ ਤਰ੍ਹਾਂ ਜਨਤਾ ਨੇ ਉਨ੍ਹਾਂ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਹੈ । ਹੁਣ ਤਕ ਉਹ ਕਿਸੇ ਦੀ ਕੀਤੀ ਕਮਾਈ ਤੇ ਹੀ ਰਹਿੰਦੇ ਸਨ ਅਤੇ ਆਪਣੀ ਕੋਈ ਕਮਾਈ ਇਨ੍ਹਾਂ ਨੇ ਕੀਤੀ ਨਹੀਂ ਸੀ । ਜਦੋਂ ਚੋਣਾਂ ਵਿਚ ਜਾਇਦਾਦ ਵੇਚਣ ਲਗੇ ਤਾਂ ਉਨ੍ਹਾਂ ਨੂੰ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਜਨਤਾ ਨੇ ਕੰਨੋਂ ਫੜ ਕੇ ਬਾਹਰ ਕੱਢ ਦਿਤਾ । ਹੁਣ ਇਹ ਇਸ ਗੱਲ ਤੇ ਜਿਉਂਦੇ ਹਨ ਕਿ:

"ਪਿਦਰੇ ਮਨ ਸੁਲਤਾਨ ਬੂਦ"

ਇਹ ਗਲ ਕਹਿ ਕੇ ਇਹ ਆਪਣਾ ਗੁਜ਼ਾਰਾ ਕਰਦੇ ਹਨ । (ਵਿਘਨ)

ਚੇਅਰਮੈਨ ਸਾਹਿਬ, ਸਾਡੀ ਸਰਕਾਰ ਨੇ ਇਕ ਸਾਲ ਦਸ ਮਹੀਨੇ ਵਿਚ ਜੋ ਕੁਝ ਪੰਜਾਬ ਵਾਸਤੇ ਕੀਤਾ ਹੈ, ਇਸ ਬਾਰੇ ਜ਼ਿਆਦਾ ਦੱਸਣ ਦੀ ਲੋੜ ਨਹੀਂ । ਕਿੰਨੀਆਂ ਸੜਕਾਂ ਬਣਾਈਆਂ ਹਨ, ਖਾਲੇ ਪੱਕੇ ਕੀਤੇ ਹਨ, ਕਿੰਨੀ ਫਸਲਾਂ ਦੀ ਉਪਜ ਵਧਾਈ ਹੈ ਅਤੇ ਕਿੰਨੇ ਵੱਧ ਬੀਜ ਪੈਦਾ ਕੀਤੇ ਹਨ ? ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜੇ ਮਹਾਤਮਾਂ ਗਾਂਧੀ ਦੇ ਅਸਲੀ ਪੁੱਤਰ ਕਹਾਉਣ ਵਾਲੇ ਹਨ ਇਹ 30 ਸਾਲਾਂ ਵਿਚ ਮਹਾਤਮਾਂ ਗਾਂਧੀ ਜੀ ਦਾ ਸੁਪਨਾ ਪੂਰਾ ਨਹੀਂ ਕਰ ਸਕੇ । ਸਾਡੀ ਬਾਦਲ ਸਰਕਾਰ ਨੇ, ਖਾਸ ਕਰਕੇ ਸਰਦਾਰ ਆਤਮਾ ਸਿੰਘ ਵਿਕਾਸ ਮੰਤਰੀ ਜੀ ਨੇ ਉਹ ਸੁਪਨਾ ਪੂਰਾ ਕੀਤਾ । 500 ਫੋਕਲ ਪੁਆਇੰਟਸ ਪੰਜਾਬ ਵਿਚ ਬਣਾਉਣ ਦਾ ਨਿਸ਼ਾਨਾ ਮਿਥਿਆ । ਜਦੋਂ ਇਹ ਫੋਕਲ ਪੁਆਇੰਟਸ ਸ਼ੁਰੂ ਕੀਤੇ ਸੀ ਤਾਂ ਇਹ ਸਾਹਮਣੇ ਬੈਠੇ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਵੀ ਮਖੌਲ ਉਡਾਉਂਦੇ

[ਸਰਦਾਰ ਗੁਰਧਾਰਾ ਸਿੰਘ]

ਸਨ ਕਿ ਪੈਸਾ ਜਾਇਆ ਕਰਨ ਵਾਲੀ ਗੱਲ ਹੈ । ਮੈਂ ਦਸਦਾ ਹਾਂ ਕਿ ਸ਼ਹਿਰਾਂ ਵਿਚ ਆਏ ਦਿਨ ਆਬਾਦੀ ਵੱਧਣ ਨਾਲ ਤਕਲੀਫ ਸੀ । ਪਿੰਡਾਂ ਦੇ ਲੋਕਾਂ ਨੂੰ ਆਪਣੀ ਫਸਲ ਵੇਚਣ ਵਾਸਤੇ ਕਈ ਕਈ ਦਿਨ ਸ਼ਹਿਰਾਂ ਵਿਚ ਧੱਕੇ ਖਾਣੇ ਪੈਂਦੇ ਸਨ । ਹਰ ਇਕ ਗਲ ਪਿਛੇ ਸ਼ਹਿਰਾਂ ਵਿਚ ਭੱਜਣਾ ਪੈਂਦਾ ਸੀ ਜਿਸ ਨਾਲ ਪਿੰਡਾਂ ਦੇ ਲੋਕਾਂ ਨੂੰ ਬੜੀ ਤਕਲੀਫ ਸੀ । ਹੁਣ ਮੈਂ ਦੱਸਦਾ ਹਾਂ ਕਿ ਹਰ ਇਕ ਪਿੰਡ ਵਿਚ ਹਸਪਤਾਲ, ਵੈਟਰਨਰੀ ਹਸਪਤਾਲ, ਖਾਦ ਡਿਪੂ, ਪੈਟਰੋਲ ਪੰਪ, ਟੈਲੀਫੋਨ ਵਗੈਰਾ ਦੀਆਂ ਸਹੂਲਤਾ ਮੁਹੱਈਆ ਹੋ ਜਾਣਗੀਆਂ । ਪਹਿਲਾਂ ਨਾਲ ਦੇ 5, 5 ਪਿੰਡ ਹਰੇਕ ਫੋਕਲ ਪੁਆਇੰਟ ਨਾਲ ਲਗਾਉਣੇ ਸਨ, ਲੇਕਿਨ ਹੁਣ ਸਰਦਾਰ ਆਤਮਾ ਸਿੰਘ ਜੀ ਨੇ ਇਹ ਫੈਸਲਾ ਕੀਤਾ ਹੈ ਕਿ 5, 5 ਕਿਲੋਮੀਟਰ ਦੇ ਏਰੀਏ ਦੇ ਸਾਰੇ ਪਿੰਡ ਫੋਕਲ ਪੁਆਇੰਟਾਂ ਨਾਲ ਲਗਾਏ ਜਾਣਗੇ । ਇਹ ਜਿੰਨਾਂ ਵੀ ਇਲਾਕਾ ਹੋਵੇਗਾ ਇਹ ਇਕ ਮਿਨੀ ਸ਼ਹਿਰ ਬਣ ਜਾਏਗਾ ਅਤੇ ਇਸ ਵਿਚ ਹਰ ਸਹੂਲਤ ਮੁਹੱਈਆ ਹੋਵੇਗੀ । ਪਹਿਲਾਂ ਜ਼ਿਮੀਂਦਾਰ ਸ਼ਹਿਰ ਜਾਣ ਵਿਚ ਜਿਹੜਾ ਆਪਣਾ ਵਕਤ ਜ਼ਾਇਆ ਕਰਦਾ ਸੀ ਫਸਲ ਆਦਿ ਵੇਚਣ ਵਾਸਤੇ ਜਾਂ ਜ਼ਰੂਰੀ ਏਸ਼ਿਆਏ ਖਰੀਦਣ ਵਾਸਤੇ, ਉਹ ਵਕਤ ਹੁਣ ਜ਼ਾਇਆ ਨਹੀਂ ਹੋਵੇਗਾ । ਉਸ ਦੀ ਫਸਲ ਹੁਣ ਘਰ ਵਿਚ ਹੀ ਵਿਕਿਆ ਕਰੇਗੀ । ਇਸ ਦੇ ਨਾਲ ਪੈਸੇ ਵੀ ਉਸ ਨੂੰ ਜ਼ਿਆਦਾ ਆਉਣਗੇ ਅਤੇ ਵਕਤ ਵੀ ਜ਼ਾਇਆ ਨਹੀਂ ਹੋਵੇਗਾ । ਉਹ ਆਪਣਾ ਵਕਤ ਆਪਣੇ ਕੰਮ ਤੇ ਲਗਾ ਸਕੇਗਾ । ਬੱਚਿਆਂ ਦਾ ਸਕੂਲ ਘਰ ਵਿਚ ਹੀ ਹੋਵੇਗਾ, ਹਸਪਤਾਲ ਉਥੇ ਹੋਵੇਗਾ ਜਿਥੇ ਕਿ ਹਰ ਬੀਮਾਰੀ ਦਾ ਇਲਾਜ ਹੋ ਸਕੇਗਾ । ਇਸ ਤੋਂ ਇਲਾਵਾ ਹਰ ਇਕ ਚੀਜ਼ ਉਥੇ ਪਿੰਡ ਵਿਚ ਹੀ ਮਿਲੇਗੀ । ਇਸ ਦੇ ਨਾਲ ਸ਼ਹਿਰਾਂ ਦੀ ਜਾਇਦਾਦ ਦੀ ਜਿਹੜੀ ਵੈਲਿਊ ਬਹੁਤ ਜ਼ਿਆਦਾ ਵੱਧ ਗਈ ਸੀ ਤੇ ਆਬਾਦੀ ਦਾ ਦਬਾਅ ਪੈ ਰਿਹਾ ਸੀ, ਉਹ ਵੀ ਘੱਟ ਹੋ ਜਾਵੇਗਾ । ਮੈਂ ਸਮਝਦਾ ਹਾਂ ਕਿ ਸ਼ਹਿਰਾਂ ਦੇ ਕੁਝ ਲੋਕਾਂ ਨੇ ਪ੍ਰੋਟੈਸਟ ਕੀਤਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਸਾਡਾ ਕਾਰੋਬਾਰ ਘੱਟ ਜਾਏਗਾ, ਸਾਡੀ ਆਮਦਨ ਘੱਟ ਜਾਏਗੀ । ਮੈਂ ਦੱਸਦਾ ਹਾਂ ਕਿ ਇਹ ਨਹੀਂ ਘਟੇਗੀ ਕਿਉਂਕਿ ਜਿਹੜਾ ਉਪਜ ਵਿਚ ਵਾਧਾ ਹੋਇਆ ਹੈ ਉਸ ਉਪਜ ਨੇ ਮੰਡੀਆਂ ਵਿਚ ਆਉਣਾ ਹੈ ਅਤੇ ਉਸ ਦਾ ਫਾਇਦਾ ਉਨ੍ਹਾਂ ਸ਼ਹਿਰਾਂ ਵਾਲਿਆਂ ਨੇ ਹੀ ਉਠਾਉਣਾ ਹੈ ਕਿਉਂਕਿ ਮੰਡੀਆਂ ਵਿਚ ਸ਼ਹਿਰਾਂ ਵਾਲੇ ਹੀ ਕੰਮ ਕਰਦੇ ਹਨ । ਜਿਹੜੀ ਸ਼ਹਿਰਾਂ ਵਿਚ ਜ਼ਮੀਨ ਸੀ ਉਸ ਦੀ ਕੀਮਤ ਸੋਨੇ ਦੇ ਬਰਾਬਰ ਹੋ ਗਈ ਸੀ । ਮੈਂ ਦੱਸਦਾ ਹਾਂ ਕਿ ਪਹਿਲਾਂ ਲਾਹੌਰ ਤੋਂ 15, 16 ਮੀਲ ਤੇ ਇਛਰਾ ਜਗ੍ਹਾ ਸੀ ਜਿਹੜੀ ਕਿ ਕਸੂਰ ਦੇ ਲਾਗੇ ਸੀ । ਹੁਣ ਉਹ ਲਾਹੌਰ ਦੇ ਬਿਲਕੁਲ ਲਾਗੇ ਹੋ ਗਈ ਹੈ ਅਤੇ ਉਸ ਜਗ੍ਹਾ ਦੀ ਕੀਮਤ ਦੁੱਗਣੀ ਹੋ ਗਈ ਹੈ । ਉਸੇ ਤਰ੍ਹਾਂ ਹੀ 10, 15 ਸਾਲਾਂ ਬਾਅਦ ਜਦੋਂ ਇਹ ਮਿਨੀ ਟਾਊਨ ਆਬਾਦ ਹੋ ਜਾਣਗੇ ਤਾਂ ਇਨ੍ਹਾਂ ਦੀ ਕੀਮਤ ਵੀ ਵੱਧ ਜਾਏਗੀ । ਮੈਂ ਦੱਸਦਾ ਹਾਂ ਕਿ ਇਹ ਸਾਡਾ ਸੂਬਾ ਹਿੰਦੁਸਤਾਨ ਵਿਚ ਪਹਿਲਾ ਸੂਬਾ ਹੋਵੇਗਾ ਜਿਥੇ ਕਿ ਸਾਰੇ ਟਾਊਨ ਸ਼ਹਿਰਾਂ ਵਿਚ ਤਬਦੀਲ ਹੋ ਜਾਣਗੇ । ਇਨ੍ਹਾਂ ਥਾਵਾਂ ਦੀ ਕੀਮਤ ਉਤਨੀ ਹੋ ਜਾਵੇਗੀ ਜਿਤਨੀ ਕਿ ਅੱਜ ਚੰਡੀਗੜ੍ਹ ਜਾਂ ਕਿਸੇ ਹੋਰ ਵੱਡੇ ਸ਼ਹਿਰ ਵਿਚ ਹੈ । ਮੈਂ ਸਰਦਾਰ ਆਤਮਾ ਸਿੰਘ ਜੀ ਨੂੰ ਕਹਾਂਗਾ ਕਿ ਜਿਹੜੇ ਪਿੰਡਾਂ ਵਿਚ ਇਹ ਸਕੀਮ ਲਾਗੂ ਹੋਵੇ ਉਥੇ ਕੰਮ ਬਹੁਤ ਅੱਛਾ ਹੋਵੇ । ਮੈਂ ਅਰਜ਼ ਕਰਾਂ ਕਿ ਜਿਸ ਤਰ੍ਹਾਂ ਸੈਂਟਰ ਦੀ ਸਰਕਾਰ ਕਹਿੰਦੀ ਹੈ ਕਿ ਬਾਕੀ ਸੂਬੇ ਪਿਛੇ ਹਨ ਅਤੇ ਪੰਜਾਬ ਦਾ ਸੂਬਾ ਅਗੇ ਹੈ ਅਤੇ ਇਸ ਵਾਸਤੇ ਏਡ ਦੇਣ ਵੇਲੇ ਪੰਜਾਬ ਨੂੰ ਪਿਛੇ ਰੱਖਦੇ ਹਨ ਔਰ ਦੂਸਰਿਆਂ ਨੂੰ ਅੱਗੇ ਰੱਖਦੇ ਹਨ, ਉਸੇ ਤਰ੍ਹਾਂ ਸਾਡੀ

ਪੰਜਾਬ ਦੀ ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜੇ ਪਿਛੜੇ ਇਲਾਕੇ ਹਨ ਉਨ੍ਹਾਂ ਵੱਲ ਜ਼ਿਆਦਾ ਧਿਆਨ ਦੇਵੇ ਤਾਂ ਕਿ ਉਹ ਵੀ ਬਾਕੀਆਂ ਦੇ ਬਰਾਬਰ ਆ ਸਕਣ । ਮੈਂ ਦੱਸਦਾ ਹਾਂ ਕਿ ਸਾਡੇ ਫ਼ਿਰੋਜ਼ਪੁਰ ਨੂੰ ਬਾਕੀ ਦੇ ਸ਼ਹਿਰਾਂ ਦੇ ਬਰਾਬਰ ਲਿਆਉਣ ਵਾਸਤੇ ਸਪੈਸ਼ਲ ਧਿਆਨ ਦੇਣਾ ਚਾਹੀਦਾ ਹੈ । ਇਹ ਬਾਰਡਰ ਦਾ ਜ਼ਿਲ੍ਹਾ ਹੈ । ਇਹ ਇਕ ਚੌਕੀਦਾਰ ਅਤੇ ਪਹਿਰੇਦਾਰ ਦਾ ਕੰਮ ਵੀ ਕਰਦਾ ਹੈ । ਜਦੋਂ ਪਹਿਰਾ ਲਾਉਣਾ ਹੁੰਦਾ ਹੈ ਤਾਂ ਉਥੇ ਸਿਪਾਹੀ ਵੀ ਜ਼ਿਆਦਾ ਲਾਏ ਜਾਂਦੇ ਹਨ । ਜਿਸ ਵਕਤ ਪਾਕਿਸਤਾਨ ਦਾ ਹਮਲਾ ਹੁੰਦਾ ਹੈ ਤਾਂ ਫਿਰੋਜ਼ਪੁਰ ਦੇ ਲੋਕ ਪਹਿਰੇਦਾਰ ਬਣ ਜਾਂਦੇ ਹਨ । ਪਰ ਜਦੋਂ ਤਰੱਕੀ ਦੇ ਕੰਮਾਂ ਦੀਆਂ ਸਕੀਮਾਂ ਆਉਂਦੀਆਂ ਹਨ ਤਾਂ ਉਹ ਮੋਗੇ ਤਕ ਹੀ ਖ਼ਤਮ ਹੋ ਜਾਂਦੀਆਂ ਹਨ । ਮੈਂ ਕਹਿੰਦਾ ਹਾਂ ਕਿ ਜੇਕਰ ਬਾਰਡਰ ਦੇ ਇਲਾਕੇ ਨੂੰ ਸਹੂਲਤਾਂ ਨਹੀਂ ਦਿਉਗੇ ਤਾਂ ਪੰਜਾਬ ਮਹਿਫੂਜ਼ ਨਹੀਂ ਰਹਿ ਸਕੇਗਾ। ਜੇਕਰ ਪੰਜਾਬ ਮਹਿਫੂਜ਼ ਨਹੀਂ ਰਹਿ ਸਕੇਗਾ ਤਾਂ ਦੇਸ਼ ਮਹਿਫੂਜ਼ ਨਹੀਂ ਰਹਿ ਸਕੇਗਾ । ਫਿਰੋਜ਼ਪੁਰ ਗੇਟ-ਵੇ ਆਫ ਇੰਡੀਆ ਹੈ । ਅੱਜ ਤੋਂ ਪਹਿਲਾਂ ਜਦੋਂ ਮੁਸਲਮਾਨਾਂ ਨੇ, ਅਫਗਾਨਾਂ ਨੇ ਹਮਲੇ ਕੀਤੇ ਤਾਂ ਉਹ ਵੀ ਇਸ ਰਾਸਤੇ ਤੋਂ ਆਉਂਦੇ ਰਹੇ ਔਰ ਜੇਕਰ ਅੱਜ ਪਾਕਿਸਤਾਨ ਵੀ ਹਮਲਾ ਕਰਦਾ ਹੈ ਤਾਂ ਵੀ ਉਥੋਂ ਦੀ ਕਰਦਾ ਹੈ । ਇਸ ਲਈ ਉਨ੍ਹਾਂ ਲੋਕਾਂ ਨੂੰ ਬਰਾਬਰ ਲਿਆਉਣ ਵਾਸਤੇ ਤਰਜੀਹ ਦਿਤੀ ਜਾਣੀ ਚਾਹੀਦੀ ਹੈ । ਸਾਡੀ ਸਰਕਾਰ ਨੇ ਪੰਜਾਬ ਦੀ ਤਰੱਕੀ ਦੇ ਇਤਨੇ ਕੰਮ ਕੀਤੇ ਹਨ ਕਿ ਪੰਜਾਬ ਦੇ ਲੋਕ ਇਸ ਦੀ ਦੇਣ ਪੁਸ਼ਤਾਂ ਤਕ ਨਹੀਂ ਦੇ ਸਕਣਗੇ । ਸਾਰੇ ਹੀ ਚੰਗੇ ਕੰਮ ਕੀਤੇ ਹਨ । ਇਹ ਜਿਹੜੇ ਪਿੰਡਾਂ ਵਿਚ ਕੰਮ ਕੀਤੇ ਹਨ ਜਾਂ ਕਰ ਰਹੇ ਹਨ ਲੋਕ ਇਨ੍ਹਾਂ ਨੂੰ ਯਾਦ ਕਰਿਆ ਕਰਨਗੇ ਜਿਸ ਤਰ੍ਹਾਂ ਕਿ ਉਹ ਆਪਣੇ ਬਜ਼ੁਰਗਾਂ ਨੂੰ ਯਾਦ ਕਰਦੇ ਹਨ । ਮੈਂ ਅਰਜ਼ ਕਰਾਂ ਕਿ ਸਰਦਾਰ ਬਲਵੰਤ ਸਿੰਘ, ਸਰਦਾਰ ਆਤਮਾ ਸਿੰਘ ਜਾਂ ਸਾਡੇ ਚੀਫ਼ ਮਨਿਸਟਰ ਸਾਹਿਬ ਜਿਸ ਵਕਤ ਹਾਊਸ ਵਿਚ ਕੋਈ ਗੱਲ ਕਰਦੇ ਹਨ ਤਾਂ ਉਹ ਆਪਣੀ ਸਪੀਚ ਵਿਚ ਫਿਰੋਜ਼ਪੁਰ ਦਾ ਜ਼ਿਕਰ ਤੱਕ ਨਹੀਂ ਕਰਦੇ । ਸਾਡਾ ਫਿਰੋਜ਼ਪੁਰ ਸ਼ਹਿਰ ਬਾਰਡਰ ਦਾ ਸ਼ਹਿਰ ਹੈ । ਪੰਜਾਬ ਨੇ ਜਿਥੇ ਇਤਨੇ ਕੰਮ ਕੀਤੇ ਹਨ ਉਥੇ ਫ਼ਿਰੋਜ਼ਪੁਰ ਦੇ ਦਿਹਾਤਾਂ ਨੂੰ ਵੀ ਉੱਚਾ ਚੁਕਣਾ ਚਾਹੀਦਾ ਹੈ । ਸਰਦਾਰ ਆਤਮਾ ਸਿੰਘ ਜੀ ਕਹਿੰਦੇ ਸਨ ਕਿ ਅਸੀਂ ਪੰਚਾਂ ਸਰਪੰਚਾਂ ਨੂੰ ਇੱਜ਼ਤ ਦਿਆਂਗੇ, ਪਰ ਉਨ੍ਹਾਂ ਨੂੰ ਕੋਈ ਪੂਰੀ ਇਜ਼ਤ ਨਹੀਂ ਮਿਲਦੀ । ਉਹ ਚੁਣੇ ਹੋਏ ਪੰਚ ਜਾਂ ਸਰਪੰਚ ਹਨ ਭਾਵੇਂ ਕਿਸੇ ਵੀ ਮਹਿਕਮੇ ਵਿਚ ਚਲੇ ਜਾਣ, ਭਾਵੇਂ ਪੁਲੀਸ ਦਾ ਹੈ ਅਤੇ ਭਾਵੇਂ ਕੋਈ ਹੋਰ, ਉਨ੍ਹਾਂ ਨੂੰ ਕੋਈ ਸੁਣਦਾ ਤਕ ਨਹੀਂ । ਉਨ੍ਹਾਂ ਨੂੰ ਧੱਕੇ ਪੈਂਦੇ ਹਨ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਪਿੰਡਾਂ ਵਾਲਿਆਂ ਦੇ ਰੋਜ਼ਗਾਰ ਤੇ ਸਾਰੇ ਅਸੀਂ ਪਲਦੇ ਹਾਂ, ਹਰ ਮਹਿਕਮਾ ਪੱਲਦਾ ਹੈ । ਇਸ ਲਈ ਉਨ੍ਹਾਂ ਨੂੰ ਡਿਊ ਇਜ਼ਤ ਜ਼ਰੂਰ ਦੇਣੀ ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਅਗਰ ਪੰਚਾਂ ਸਰਪੰਚਾਂ ਦੀ ਇੱਜ਼ਤ ਮਹਿਫੂਜ਼ ਨਹੀਂ ਹੋਵੇਗੀ ਤਾਂ ਤੁਹਾਡੀ ਵੀ ਨਹੀਂ ਹੋਵੇਗੀ ਔਰ ਇਸ ਤਰ੍ਹਾਂ ਸਰਕਾਰ ਦਾ ਨਾਂ ਨਹੀਂ ਰਹੇਗਾ । ਮੈਂ ਸਰਕਾਰ ਨੂੰ ਅਤੇ ਸਾਰੇ ਅਫ਼ਸਰਾਂ ਨੂੰ ਵੀ ਕਹਾਂਗਾ ਕਿ ਇਹ ਜਿਹੜੀਆਂ ਤਨਖ਼ਾਹਾਂ ਇਨ੍ਹਾਂ ਨੂੰ ਮਿਲਦੀਆਂ ਹਨ ਜਾਂ ਇਨ੍ਹਾਂ ਅਫ਼ਸਰਾਂ ਨੂੰ ਜਿਹੜੇ ਹੋਰ ਬਾਹਰੋਂ ਪੈਸੇ ਮਿਲਦੇ ਹਨ ਉਹ ਵੀ ਇਨ੍ਹਾਂ ਜ਼ਿਮੀਂਦਾਰਾਂ ਤੋਂ ਆਉਂਦੇ ਹਨ । ਇਹ ਤੁਹਾਡੀ ਸੋਨੇ ਦੀ ਮੁਰਗੀ ਹੈ, ਇਸ ਦਾ ਧਿਆਨ ਰੱਖਿਆ ਕਰੋ । ਜਦ ਤਕ ਉਨ੍ਹਾਂ ਦੀ ਇਜ਼ਤ ਮਹਿਫੂਜ਼ ਨਹੀਂ ਰਹੇਗੀ ਉਦੋਂ ਤਕ ਨੈਸ਼ਨਲ ਸਪਿਰਟ ਨਹੀਂ ਆ ਸਕੇਗੀ । ਸਾਡੀ ਸਰਕਾਰ ਨੂੰ ਪਿੰਡਾਂ ਦੇ ਲੋਕਾਂ ਨੂੰ ਸਮਝਣਾ ਚਾਹੀਦਾ ਹੈ ਅਤੇ ਤਰੱਕੀ ਦੀਆਂ ਸਕੀਮਾਂ ਵੱਧ ਤੋਂ ਵੱਧ ਉਧਰ ਲਿਆਣੀਆਂ ਚਾਹੀਦੀਆਂ ਹਨ । ਮੈਂ ਕਹਿੰਦਾ ਹਾਂ ਕਿ ਸਾਡੇ ਅਫ਼ਸਰ, ਸਾਡੀ ਜਨਤਾ ਅਤੇ ਸਾਡੀ ਸਰਕਾਰ

[ਸਰਦਾਰ ਗਰਧਾਰਾ ਸਿੰਘ]

ਰਲ ਕੇ ਪੰਜਾਬ ਨੂੰ ਡਿਵੈਲਪ ਕਰਨ ਵਾਸਤੇ ਨੈਸ਼ਨਲ ਸਪਿਰਟ ਨਾਲ ਚਲਣ । ਜੇ ਕੋਈ ਐਮ.ਐਲ.ਏ. ਅਫਸਰਾਂ ਨੂੰ ਜਾ ਕੇ ਨਜਾਇਜ਼ ਤੰਗ ਕਰਦਾ ਹੈ, ਗਲਤ ਬੰਦੇ ਨੂੰ ਛਡਾਉਣ ਲਈ ਕਹਿੰਦਾ ਹੈ, ਜਾਂ ਕਿਸੇ ਬੇਗੁਨਾਹ ਨੂੰ ਫਸਾਉਣ ਦੀ ਕੋਸ਼ਿਸ਼ ਕਰਦਾ ਹੈ, ਤਾਂ ਇਹ ਠੀਕ ਗੱਲ ਨਹੀਂ। ਸਾਡੀ ਠੀਕ ਗੱਲ ਅਫਸਰਾਂ ਨੂੰ ਵੀ ਮੰਨਣੀ ਚਾਹੀਦੀ ਹੈ। ਅਗਰ ਸਾਡੀ ਪਬਲਿਕ, ਸਰਕਾਰ ਅਤੇ ਅਫਸਰ ਇਹ ਤਿੰਨੇ ਰੱਲ ਕੇ ਚਲਣ ਤਾਂ ਸਾਡਾ ਪੰਜਾਬ ਦੋ ਤਿੰਨ ਸਾਲ ਵਿਚ ਕੈਲੇਫੋਰਨੀਆਂ ਤੋਂ ਵੀ ਉਪਰ ਚਲਾ ਜਾਵੇਗਾ। ਮੈਂ ਪਿਛੇ ਜਿਹੇ ਸਾਊਥ ਦੇ ਟੂਰ ਤੇ ਗਿਆ ਸੀ। ਜਦੋਂ ਮੈਂ ਉਥੇ ਦੇ ਲੋਕਾਂ ਨੂੰ ਇਸ ਸਕੀਮ ਬਾਰੇ ਦਸਿਆ ਤਾਂ ਉਹ ਹੈਰਾਨ ਵੀ ਹੁੰਦੇ ਸਨ ਅਤੇ ਖੁਸ਼ ਵੀ ਹੁੰਦੇ ਸਨ ਅਤੇ ਕਹਿੰਦੇ ਸਨ ਕਿ ਅਸੀਂ ਵੀ ਕੋਸ਼ਿਸ਼ ਕਰਾਂਗੇ ਕਿ ਸਾਡੇ ਸੂਬੇ ਵਿਚ ਵੀ ਇਹ ਸਕੀਮ ਲਾਗੂ ਕੀਤੀ ਜਾਵੇ । ਮੈਂ ਸਰਦਾਰ ਆਤਮਾ ਸਿੰਘ ਅਤੇ ਬਾਦਲ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਬੜੇ ਚੰਗੇ ਤਰੀਕੇ ਨਾਲ ਇਹ ਸਕੀਮ ਚਲਾਈ ਹੈ । ਜੇ ਇਹ ਦੋ ਸਾਲਾਂ ਵਿਚ ਪੂਰੀ ਨਹੀਂ ਹੋ ਸਕੀ ਤਾਂ ਅਗਲੇ ਕੁਝ ਸਾਲਾਂ ਵਿਚ ਇਸ ਨੂੰ ਪੂਰਾ ਕਰਨ ਤਾਂਕਿ ਪੰਜਾਬ ਸਾਰੇ ਹਿੰਦੁਸਤਾਨ ਵਿਚ ਇੱਕ ਅੱਛਾ ਸੂਬਾ ਬਣ ਸਕੇ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਚੇਅਰਮੈਨ ਸਾਹਿਬ, ਇਹ ਜਿਹੜਾ ਰੂਰਲ ਇੰਟੇਗਰੇਟਿਡ ਡਿਵੈਲਪਮੈਂਟ ਸਕੀਮ ਬਾਰੇ ਰੈਜ਼ੋਲਿਊਸ਼ਨ ਆਇਆ ਹੈ, ਇਹ ਬੜਾ ਚੰਗਾ ਰੈਜ਼ੋਲਿਊਸ਼ਨ ਹੈ । ਮਹਾਤਮਾਂ ਗਾਂਧੀ ਨੇ ਖ਼ੁਦ ਕਿਹਾ ਸੀ :

If you want to see real India go to the remotest corner'.

ਉਸ ਨਾਹਰੇ ਨੂੰ ਵੇਖ ਕੇ ਇਹ ਸਕੀਮ ਬੜੀ ਚੰਗੀ ਲਗਦੀ ਹੈ । ਪਿੰਡਾਂ ਦੀ ਹਾਲਤ ਬਹੁਤ ਨਿਘਰੀ ਹੋਈ ਸੀ । ਇਸ ਨੂੰ ਇੰਪਰੂਵ ਕਰਨ ਵਾਸਤੇ ਉਪਰਾਲਾ ਕੀਤਾ ਗਿਆ ਹੈ । ਇਸ ਤੋਂ ਪਹਿਲਾਂ ਵੀ ਉਪਰਾਲੇ ਕਈ ਕੀਤੇ ਗਏ ਹਨ । ਪਹਿਲਾਂ ਬਾਦਲ ਸਾਹਿਬ ਨੇ ਪੰਜ ਪਿੰਡਾਂ ਦੀ ਮਾਡਲ ਸਕੀਮ ਚਲਾਈ ਸੀ । ਉਹ ਅਧੂਰੀ ਰਹਿ ਗਈ ਸੀ । ਕਾਂਗਰਸ ਵੀਰਾਂ ਨੇ ਵੀ ਜੈਂਤੀ ਵਿਲੇਜਿਜ਼ ਦੀ ਸਕੀਮ ਚਲਾਈ ਸੀ ਕਿ 25,25 ਲੱਖ ਰੁਪਿਆ ਇੱਕ ਇੱਕ ਪਿੰਡ ਵਿਚ ਲਾਵਾਂਗੇ ਪਰ ਉਹ ਵੀ ਸਕੀਮ ਅਧੂਰੀ ਰਹਿ ਗਈ । ਹੁਣ ਸਾਡੀ ਸਰਕਾਰ ਨੇ ਤਾਂ ਇਹ ਜਮ੍ਹਾਂ ਹੀ ਠੱਪ ਕਰ ਦਿੱਤੀ ਹੈ । ਬਜਾਏ ਇਸ ਦੇ ਕਿ ਇਨ੍ਹਾਂ ਪਿੰਡਾਂ ਨੂੰ ਹੋਰ ਡਿਵੈਲਪ ਕਰਦੇ ਜਿਥੇ ਕਿ ਪਹਿਲਾਂ ਹੀ 5, 10 ਲੱਖ ਰੁਪਿਆ ਖ਼ਰਚ ਹੋਇਆ ਹੈ ਤਾਂਕਿ ਨਾਲ ਦੇ ਹੋਰਨਾਂ ਪਿੰਡਾਂ ਨੂੰ ਵੀ ਫਾਇਦਾ ਪਹੁੰਚਦਾ, ਇਹ ਸਕੀਮ ਠੱਪ ਕਰ ਦਿੱਤੀ ਗਈ । ਜਿਹੜੇ ਮਾਡਲ ਪਿੰਡ ਜਾਂ ਜੈਂਤੀ ਪਿੰਡ ਬਣਾਏ ਗਏ ਸਨ ਉਹ ਵੀ ਪੰਜਾਬ ਦੇ ਹੀ ਪਿੰਡ ਹਨ । ਉਨ੍ਹਾਂ ਦੀ ਤਰੱਕੀ ਹੋਣ ਨਾਲ ਪੰਜਾਬ ਦੀ ਹੀ ਤਰੱਕੀ ਹੋਣੀ ਹੈ । ਇਸ ਨਾਲ ਸਰਕਾਰ ਨੂੰ ਹੋਰ ਵੀ ਜ਼ਿਆਦਾ ਮਾਣ ਮਿਲਦਾ ।

ਚੇਅਰਮੈਨ ਸਾਹਿਬ, 302 ਕਰੋੜ ਰੁਪਏ ਦੀ ਇਸ ਸਕੀਮ ਦਾ ਜਿਥੇ ਉਦਘਾਟਨ ਕੀਤਾ ਗਿਆ ਅਤੇ ਜਿਸਦੇ ਨਾਂ ਤੇ ਉਦਘਾਟਨ ਕੀਤਾ ਗਿਆ, ਭਾਵੇਂ ਉਸਨੇ ਐਮਰਜੈਂਸੀ ਵੇਲੇ ਥੋੜ੍ਹੀ ਕੈਦ ਜ਼ਰੂਰ ਕੱਟੀ ਸੀ ਪਰ ਉਸ ਦਾ ਪਿਛਲਾ ਕੈਰੀਅਰ ਕੈਸਾ ਸੀ, ਪੁਲਿਸ ਵਾਲੇ ਇਨਟੈਰੋਗੇਸ਼ਨ ਵਾਸਤੇ ਉਸ ਨੂੰ ਲੱਭਦੇ ਫਿਰਦੇ ਸੀ। ਕਿਤਨਾ ਚੰਗਾ ਹੁੰਦਾ ਜੇ ਬਾਦਲ ਸਾਹਿਬ, ਸ਼ਹੀਦ ਭਗਤ ਸਿੰਘ ਜਾਂ ਕਰਨੈਲ ਸਿੰਘ ਜਿਹੜੇ ਕਿ ਫਰੀਡਮ ਫਾਇਟਰ ਸਨ, ਉਨ੍ਹਾਂ ਦੇ ਨਾਂ ਤੇ ਇਹ ਸਕੀਮ ਚਲਾਉਂਦੇ ਜਾਂ ਜਿਨ੍ਹਾਂ ਜਥੇਦਾਰਾਂ ਨੇ ਆਜ਼ਾਦੀ ਵੇਲੇ ਅਕਾਲੀ ਮੋਰਚੇ ਵਿਚ ਆਪਣੀਆਂ ਜ਼ਾਇਦਾਦਾਂ ਜ਼ਬਤ ਕਰਵਾਈਆਂ ਸਨ, ਉਨ੍ਹਾਂ ਦੇ ਨਾਂ ਤੇ ਇਹ ਸਕੀਮ ਚਾਲੂ ਕੀਤੀ ਜਾਂਦੀ ।

ਮੈਂ ਉਸ ਇਲਾਕੇ ਵਿਚ ਵੀ ਗਿਆ ਹਾਂ । ਪਰ ਚੇਅਰਮੈਨ ਸਾਹਿਬ, ਇਨ੍ਹਾਂ ਪਿੰਡਾਂ ਦੀ ਸਿਲੈਕਸ਼ਨ ਵਿਚ ਤਾਂ ਵਜ਼ੀਰ ਸਾਹਿਬ ਨੇ ਹੱਦ ਹੀ ਕਰ ਦਿੱਤੀ ਹੈ । ਸਿਲੈਕਸ਼ਨ ਕਿਸ ਤਰ੍ਹਾਂ ਹੋਈ ? ਪਿਛੇ ਅਖਬਾਰ ਵਿਚ ਆਇਆ ਸੀ । ਮੱਖਣ ਸਿੰਘ ਤਰਸਿਕਾ, ਐਕਸ ਐਮ.ਐਲ.ਏ. ਜਿਸ ਨੇ 17 ਸਾਲ ਜੇਲ੍ਹ ਕੱਟੀ ਸੀ, ਉਸ ਦੇ ਪਿੰਡ ਫੋਕਲ ਪੁਆਇੰਟ ਬਣਾਉਣ ਦਾ ਐਲਾਨ ਕਰ ਦਿੱਤਾ । ਪਰ ਦੂਸਰੇ ਪਿੰਡ ਦੇ ਚਾਰ ਪੰਜ ਸੌ ਲੋਕਾਂ ਨੇ ਕਿਹਾ ਕਿ ਅਸੀਂ ਅੰਮ੍ਰਿਤ ਛਕ ਲਵਾਂਗੇ ਤਾਂ ਵਜ਼ੀਰ ਸਾਹਿਬ ਨੇ ਕਿਹਾ ਕਿ ਅਸੀਂ ਇਹ ਫੋਕਲ ਪੁਆਇੰਟ ਬਦਲ ਦੇਵਾਂਗੇ । ਰੂਲਿੰਗ ਪਾਰਟੀ ਦੇ ਮੈਂਬਰ ਵੀ ਪਿੱਟੀ ਜਾਂਦੇ ਹਨ । ਇੱਕ ਵਾਰੀ ਕਿਤਾਬ ਵਿਚ ਇਹ ਬਕਾਇਦਾ ਛੱਪ ਗਿਆ ਕਿ ਫਲਾਣੇ ਪਿੰਡ ਫੋਕਲ ਪੁਆਇੰਟ ਬਣਾਇਆ ਜਾਵੇਗਾ, ਲੇਕਿਨ ਉਸ ਤੋਂ ਬਾਅਦ ਫਿਰ ਦੂਸਰੇ ਪਿੰਡ ਨੂੰ ਬਣਾਇਆ ਗਿਆ ਇਸ ਤਰ੍ਹਾਂ ਦੀ ਨੈਪੋਟਿਜ਼ਮ, ਫੇਵਰੇਟਿਜ਼ਮ ਇਨ੍ਹਾਂ ਸਾਈਟਸ ਦੀ ਸਿਲੈਕਸ਼ਨ ਵਿਚ ਹੋਈ ਹੈ । ਸੀ.ਐਮ. ਸਾਹਿਬ ਇਥੇ ਬੈਠੇ ਨਹੀਂ ਹਨ । ਅਸੀਂ ਪੰਜਾਬ ਦੇ ਪਿੰਡਾਂ ਦੀ ਤਰੱਕੀ ਕਰਨੀ ਹੈ । ਚੰਗਾ ਹੁੰਦਾ ਜੇ ਦੂਰ ਦੁਰਾਡੇ ਦੇ ਪਿੰਡ ਸਿਲੈਕਟ ਕੀਤੇ ਜਾਂਦੇ । ਕੰਪੈਕਟ ਚੀਜ਼ ਹੋਣੀ ਚਾਹੀਦੀ ਹੈ । ਨਾਲ ਦੇ ਪਿੰਡਾਂ ਦਾ ਵੀ ਫਾਇਦਾ ਹੁੰਦਾ । ਉਨ੍ਹਾਂ ਪਿੰਡਾਂ ਦੀ ਵੀ ਤਰੱਕੀ ਹੁੰਦੀ ।

ਚੇਅਰਮੈਨ ਸਾਹਿਬ, ਬਾਦਲ ਸਾਹਿਬ ਨੇ ਆਪਣੇ ਸਹੁਰਿਆਂ ਦੇ ਪਿੰਡ ਵਿਚ ਭਾਸ਼ਣ ਦਿੰਦੇ ਹੋਏ ਕਿਹਾ ਸੀ ਕਿ ਜੱਟ ਤਾਂ ਸੁਹਾਗੇ ਵਿਚ ਵੀ ਖੜ੍ਹਾ ਮਾਣ ਨਹੀਂ ਹੁੰਦਾ ਪਰ ਮੈਂ ਤਾਂ ਆਪਣੇ ਸਹੁਰਿਆਂ ਵਿਚ ਫੋਕਲ ਪੁਆਇੰਟ ਬਣਾ ਰਿਹਾ ਹਾਂ । ਉਥੇ ਹੋਰ ਵੀ ਐਮ.ਐਲ.ਏ. ਸਨ (ਘੰਟੀ) ਚੇਅਰਮੈਨ ਸਾਹਿਬ, ਤੁਸੀਂ ਐਵੇ ਹੀ ਬੈਲ ਮਾਰੀ ਜਾ ਰਹੇ ਹੋ । ਉਸ ਪਿੰਡ ਤੋਂ ਭੂਚੋ ਮੰਡੀ ਦੋ ਮੀਲ ਦੇ ਫਾਸਲੇ ਤੇ ਹੈ । ਇਸ ਪਿੰਡ ਨੂੰ ਫੋਕਲ ਪੁਆਇੰਟ ਬਣਾ ਲੈਂਦੇ । ਕੋਈ ਹੋਰ ਵੱਡਾ ਪਿੰਡ ਸਿਲੈਕਟ ਕਰ ਲੈਂਦੇ, ਸਰਦਾਰ ਬਲਦੇਵ ਸਿੰਘ ਖਿਆਲਾ ਦਾ ਹਲਕਾ ਵੀ ਨਾਲ ਹੈ । ਉਨ੍ਹਾਂ ਦਾ ਕੋਈ ਪਿੰਡ ਸਿਲੈਕਟ ਕਰਕੇ ਕੰਪੈਕਟ ਜਿਹੀ ਚੀਜ਼ ਬਣਾ ਦੇਂਦੇ । ਪਿੰਡ ਬਿੰਦਾ ਜਾਂ ਢੱਡਾ ਜੋ ਕਿ ਦੋ ਮੀਲ ਦੀ ਦੂਰੀ ਤੇ ਹੈ, ਉਸ ਨੂੰ ਬਣਾ ਲੈਂਦੇ । ਮੰਡੀਕਲਾਂ ਨੂੰ ਫੋਕਲ ਪੁਆਇੰਟ ਬਣਾ ਦੇਂਦੇ । ਉਥੇ ਦਾ ਸਰਪੰਚ ਵੀ ਜਥੇਦਾਰ ਹੈ । ਬਾਲਾਂ ਵਾਲੀ ਪਿੰਡ ਹੈ, ਇਹ ਸੈਂਟਰਲ ਪਲੇਸ ਹੈ, ਉਥੇ ਡਿਵੈਲਪਮੈਂਟ ਚੰਗੀ ਹੋਣੀ ਸੀ । ਪਰ ਹੁੰਦਾ ਕੀ ਹੈ ? ਜਥੇਦਾਰਾਂ ਦੇ ਜਾਂ ਜਨਤਾ ਪਾਰਟੀ ਦੇ ਬੰਦਿਆਂ ਦੇ ਕਹਿਣ ਤੇ ਸਰਦਾਰ ਆਤਮਾ ਸਿੰਘ ਫੋਕਲ ਪੁਆਇੰਟ ਬਦਲ ਦੇਂਦੇ ਹਨ । ਮੈਂ ਵੀ ਇੱਕ ਮੀਟਿੰਗ ਵਿਚ ਸ਼ਾਮਲ ਹੋਇਆ ਸੀ । ਉਥੇ ਡੀ.ਸੀ. ਨੂੰ ਕਿਹਾ ਗਿਆ ਕਿ ਐਮ.ਐਲ.ਏ. ਭਾਵੇਂ ਜੋ ਮਰਜ਼ੀ ਕਹੀ ਜਾਵੇ, ਜਿਹੜਾ ਬਣਾਉਣਾ ਹੈ ਉਹੀ ਬਣਾਉਣਾ ਹੈ । ਚੇਅਰਮੈਨ ਸਾਹਿਬ, ਭਾਈ ਰੂਪਾ ਮੰਡੀ ਜੈਂਤੀ ਵਿਲੇਜ ਸੀ । ਇਹ ਸੈਂਟਰ ਵਿੱਚ ਹੈ । ਪਿਛਲੀਆਂ ਗੁਰਦੁਆਰਾ ਇਲੈਕਸ਼ਨਾਂ ਵੇਲੇ ਉਥੇ 4200 ਵੋਟਰ ਸਨ । ਪਰ ਉਸ ਪਿੰਡ ਦੀ ਤਰੱਕੀ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ । ਬਾਕੀ ਮੈਂ ਸਮਝਦਾ ਹਾਂ ਕਿ ਸਾਡੀ ਪਾਰਟੀ ਦੀ ਸੋਚ ਤਾਂ ਇਹ ਹੈ ਕਿ ਇਨ੍ਹਾਂ ਫੋਕਲ ਪੁਆਇੰਟਾਂ ਦੇ ਨਾਲ ਧਨੀ ਹੋਰ ਧਨੀ ਹੋਣਗੇ ਅਤੇ ਗ਼ਰੀਬ ਹੋਰ ਗ਼ਰੀਬ ਹੋਣਗੇ ਅਤੇ ਡਿਸਪੈਰਿਟੀ ਇਨ ਇਨਕਮ ਐਂਡ ਰਿਸੋਰਸਿਜ਼ ਹੋਰ ਵਧੇਗੀ । ਇਹ ਪਾੜਾ ਹੋਰ ਵਧੇਗਾ । ਜੇ ਕੋਈ ਸਟੋਰ ਬਣਾਉਣਾ ਹੈ, ਤਾਂ ਸਟੋਰ ਬਣਾਉਣ ਲਈ ਧਨੀ ਆਦਮੀ ਕੋਲ ਹੀ ਜ਼ਮੀਨ ਹੁੰਦੀ ਹੈ ਅਤੇ ਧਨੀ ਆਦਮੀ ਕੋਲ ਹੀ ਪੈਸੇ ਹੁੰਦੇ ਹਨ । ਇਸ ਲਈ ਇਸ ਦੀ ਆਮਦਨੀ ਵੀ ਧਨੀ ਆਦਮੀ ਨੂੰ ਹੋਣੀ ਹੈ । ਇੰਡਸਟਰੀ ਵੀ ਉਥੇ ਧਨੀ ਆਦਮੀ ਨੇ ਹੀ ਲਾਉਣੀ ਹੈ । ਸਵਾਲ ਤਾਂ ਇਹ ਹੈ ਕਿ ਗ਼ਰੀਬ ਆਦਮੀ ਨੂੰ ਸਮੁਚੇ ਤੌਰ ਤੇ

[ਮਾਸਟਰ ਬਾਬੂ ਸਿੰਘ]

ਫਾਇਦਾ ਹੋਵੇ । ਗੁਰਦੇਵ ਸਿੰਘ ਬਾਦਲ ਇਕ ਕਮੇਟੀ ਦੇ ਚੇਅਰਮੈਨ ਸਨ, ਉਨ੍ਹਾਂ ਨੇ ਰਿਪੋਰਟ ਵੀ ਦਿੱਤੀ ਹੈ ਕਿ ਪਲਾਟ ਬਹੁਤ ਗਲਤ ਦਿੱਤੇ ਗਏ ਹਨ, ਕਈ ਜਗ੍ਹਾ ਦਿੱਤੇ ਵੀ ਨਹੀਂ ਹਨ ਪਰ ਹਾਲੇ ਤਕ ਉਸ ਨੂੰ ਰੈਕਟੀਫਾਈ ਨਹੀਂ ਕੀਤਾ ਗਿਆ । ਕਮੇਟੀ ਦੀ ਰਿਪੋਰਟ ਵੀ ਆ ਗਈ ਹੈ। ਗਰੀਬ ਦੀ ਬੇਹਤਰੀ ਵਾਸਤੇ ਕਿਸੇ ਕਿਸਮ ਦਾ ਕਦਮ ਨਹੀਂ ਚੁਕਿਆ ਗਿਆ ।

ਚੇਅਰਮੈਨ ਸਾਹਿਬ, ਮਫਾਲਾ ਸਕੀਮ ਦੇ ਵਿਚ ਇੱਕ ਬਹੁਤ ਵੱਡਾ ਸਕੈਂਡਲ ਹੋਇਆ ਹੈ । ਇਸ ਦਾ ਸਬੰਧ ਫੋਕਲ ਪੁਆਇੰਟਾਂ ਨਾਲ ਵੀ ਹੈ । ਇੱਕ ਲੈਂਡ ਲਾਰਡ ਕੋਲ 100,200 ਕਿਲੇ ਜ਼ਮੀਨ ਹੈ । ਉਹ ਆਪਣੀ ਘਰ ਵਾਲੀ ਜਾਂ ਲੜਕੇ ਦੇ ਨਾਂ ਦੋ ਜਾਂ ਤਿੰਨ ਕਿਲੇ ਜ਼ਮੀਨ ਟਰਾਂਸਫਰ ਕਰ ਦਿੰਦਾ ਹੈ ਅਤੇ ਮਫਾਲਾ ਸਕੀਮ ਦੇ ਅਧੀਨ ਰਿਆਇਤ ਲੈ ਲੈਂਦਾ ਹੈ । ਮੈਂ ਵਜ਼ੀਰ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਕਟਾਈ ਵਾਲੀ ਮਸ਼ੀਨ, ਥਰੈਸ਼ਰ ਹੁੰਦੇ ਹਨ । ਇੱਕ ਬੀ.ਡੀ.ਓ. ਨੇ ਸਰਕਾਰ ਨੂੰ ਲਿਖ ਕੇ ਦਿੱਤਾ ਹੈ ਕਿ ਮੈਂ 1800 ਰੁਪਏ ਵਿਚ ਇਹ ਮਸ਼ੀਨ ਦੇਣ ਲਈ ਤਿਆਰ ਹਾਂ । ਪਰ ਇਹ ਸਾਡੀ ਸਰਕਾਰ ਦੀ ਮਿਲੀ-ਭਗਤ ਹੈ, ਜਾਂ ਕੋਈ ਅਣਗਹਿਲੀ ਹੈ ਕਿ 2500, 2600 ਰੁਪਏ ਵਿਚ ਫਿਰੋਜ਼ਪੁਰ ਜ਼ਿਲ੍ਹੇ ਵਿਚ ਇਹ ਦਿੱਤੇ ਗਏ ਹਨ ਅਤੇ 2200-2300 ਰੁਪਏ ਵਿਚ ਇਹ ਦੂਸਰਿਆਂ ਜ਼ਿਲ੍ਹਿਆਂ ਵਿਚ ਦਿੱਤੇ ਗਏ ਹਨ । ਇਸ ਦੀ ਪੜਤਾਲ ਕਰਕੇ ਪਤਾ ਲਗਾਇਆ ਜਾਵੇ ਕਿ ਕਿਥੇ ਹੇਰਾਫੇਰੀ ਹੋਈ ਹੈ । ਜਿਸ ਅਫ਼ਸਰ ਦਾ ਕਸੂਰ ਹੈ ਉਸ ਨੂੰ ਬਕਾਇਦਾ ਪਨਿਸ਼ਮੈਂਟ ਦੇਣ । (ਘੰਟੀ)

ਚੇਅਰਮੈਨ ਸਾਹਿਬ, ਇਸ ਤੋਂ ਇਲਾਵਾ ਇਪਲਾਇਮੈਂਟ ਬਾਰੇ ਗੱਲ ਕੀਤੀ ਗਈ ਹੈ । ਮੈਂ ਪੁੱਛਦਾ ਹਾਂ ਕਿ ਇਹ ਦੱਸਣ ਕੀ ਕਿਸੇ ਫੋਕਲ ਪੁਆਇੰਟ ਤੇ ਕੋਈ ਇੰਪਲਾਇਮੈਂਟ ਹਾਲੇ ਤਕ ਹੋਈ ਹੈ ? ਹਾਲੇ ਇੱਕ ਬੰਦਾ ਵੀ ਉਥੇ ਨਹੀਂ ਰਖਿਆ ਗਿਆ । ਇਥੇ ਕਿਹਾ ਜਾਂਦਾ ਹੈ ਕਿ ਦੂਸਰਾ ਫੇਜ਼ ਹੈ, ਤੀਸਰਾ ਫੇਜ਼ ਹੈ, ਚੌਥਾ ਫੇਜ਼ ਹੈ, ਮੈਂ ਸਮਝਦਾ ਹਾਂ ਕਿ ਇਹ ਇੱਕ ਫਰਾਡ ਹੈ। ਪਹਿਲਾਂ ਤਾਂ ਵੋਟ-ਕੈਚਿੰਗ ਨਾਹਰੇ ਤਿੰਨ ਮਹੀਨੇ ਪਹਿਲਾਂ ਇਲੈਕਸ਼ਨਾਂ ਤੋਂ ਲਗਾਏ ਜਾਂਦੇ ਸਨ । ਲੇਕਿਨ ਹੁਣ 5 ਸਾਲ ਪਹਿਲਾਂ ਹੀ ਇਹ ਨਾਹਰੇ ਲਗਾਏ ਜਾ ਰਹੇ ਹਨ। ਇਸ ਦੇ ਨਾਲ ਜਿਹੜੀਆਂ ਰੀਪਰਕਸ਼ਨਜ਼ ਹੋਣਗੀਆਂ ਉਨ੍ਹਾਂ ਦਾ ਵੀ ਆਪ ਨੂੰ ਪਤਾ ਲੱਗ ਜਾਵੇਗਾ ਕਿ ਪੰਜਾਬ ਦੇ ਪਿੰਡਾਂ ਦੀ ਕਿਤਨੀ ਡਿਵੈਲਪਮੈਂਟ ਹੋਈ ਹੈ । ਹਾਂ ਇਨ੍ਹਾਂ ਫੋਕਲ ਪੁਆਇੰਟਾਂ ਦਾ ਇੱਕ ਫਾਇਦਾ ਇਹ ਜ਼ਰੂਰ ਹੋ ਜਾਵੇਗਾ ਕਿ ਉਥੇ ਆਦਮੀਆਂ ਲਈ ਵੀ ਅਤੇ ਪਸ਼ੂਆਂ ਲਈ ਵੀ ਡਿਸਪੈਂਸਰੀਆਂ ਜ਼ਰੂਰ ਬਣ ਜਾਣਗੀਆਂ । ਪਰ ਉਥੇ ਕੋਈ ਡਰੇਨੇਜ ਦਾ ਪ੍ਰਬੰਧ ਨਹੀਂ ਕੀਤਾ ਗਿਆ । ਛੱਪੜਾਂ ਦੇ ਗੰਦੇ ਪਾਣੀ ਨੂੰ ਪੀ ਕੇ ਪਸ਼ੂ ਬਿਮਾਰ ਹੋ ਜਾਂਦੇ ਹਨ । ਫੋਕਲ ਪੁਆਇਟਾਂ ਦੀ ਹਾਲਤ ਵੇਖ ਲਓ । ਉਥੇ ਹਾਲੇ ਤਕ ਕੁਝ ਨਹੀਂ ਕੀਤਾ ਗਿਆ । ਮੈਂ ਸਰਦਾਰ ਆਤਮਾ ਸਿੰਘ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੇ ਅੰਮ੍ਰਿਤ ਛਕਾਉਣ ਜਾਂ ਗੁਰਸਿਖੀ ਦਾ ਪ੍ਰਚਾਰ ਕਰਨਾ ਹੈ ਤਾਂ ਇਹ ਇਨ੍ਹਾਂ ਫੋਕਲ ਪੁਆਇੰਟਾਂ ਤੇ ਸ਼ਰਾਬ ਦੇ ਠੇਕੇ ਵੀ ਨਾ ਖੋਲ੍ਹਣ ਦੇਣ । ਮੈਨੂੰ ਇਹ ਵੀ ਪਤਾ ਲਗਾ ਹੈ ਕਿ ਉਥੇ ਥੋੜੀ ਬਹੁਤ ਰਿਆਇਤ ਨਾਲ ਠੇਕੇ ਨਿਲਾਮ ਹੋਏ ਹਨ । ਜੇ ਇਨ੍ਹਾਂ ਨੇ ਪ੍ਰੋਹਿਬਿਸ਼ਨ ਦੀ ਪਾਲਿਸੀ ਲਾਗੂ ਕਰਨੀ ਹੈ ਤਾ ਠੇਕੇ ਨਹੀਂ ਹੋਣੇ ਚਾਹੀਦੇ । ਸ਼ਰਾਬ ਬੰਦੀ ਹੋਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਇਸ ਤੋਂ ਇਲਾਵਾ ਬਾਦਲ ਸਾਹਿਬ ਨੇ ਪਿਛਲੇ ਸੈਸ਼ਨ ਵਿਚ ਕਿਹਾ ਸੀ ਕਿ ਰੈਡ ਕਰਾਸ ਦੇ ਜਿਹੜੇ ਮੇਲੇ ਲਗਦੇ ਹਨ ਇਹ ਬੰਦ ਕਰ ਦਿੱਤੇ ਹਨ । ਸਰਕਾਰ ਨੇ

ਕੋਈ ਸਰਕੂਲਰ ਵੀ ਕਰ ਦਿੱਤਾ ਸੀ। ਪਰ ਬਠਿੰਡੇ ਪਿਛੇ ਦੋ ਮੇਲੇ ਲਗੇ ਸਨ। ਮਾਨਸੇ ਦੀ ਇੱਕ ਖਬਰ ਆਈ ਹੈ ਕਿ ਇੱਕ ਆਦਮੀ ਜੂਏ ਵਿਚ 10,000 ਰੁਪਏ ਹਾਰ ਗਿਆ। ਉਸ ਤੋਂ ਬਾਅਦ ਉਸ ਨੇ ਖੁਦਕਸ਼ੀ ਕਰਨ ਦੀ ਕੋਸ਼ਿਸ਼ ਕੀਤੀ ਪਰ ਉਸ ਨੂੰ ਦੀਆ ਸਿਲਾਈ ਨਹੀਂ ਮਿਲੀ। ਇਹ ਰੈਡ ਕਰਾਸ ਦੇ ਮੇਲੇ ਨਹੀਂ ਲਗਣੇ ਚਾਹੀਦੇ। ਸਰਦਾਰ ਆਤਮਾ ਸਿੰਘ ਡਿਵੈਲਪਮੈਂਟ ਮਨਿਸਟਰ ਹਨ। ਮੈਂ ਸਮਝਦਾ ਹਾਂ ਕਿ ਰੈਡਕਰਾਸ ਦੇ ਮੇਲੇ ਠੱਗੀਆਂ ਠੋਰੀਆਂ ਹਨ ਔਰ ਇਹ ਬੰਦ ਹੋਣੇ ਚਾਹੀਦੇ ਹਨ। ਮੈਂ ਵਜ਼ੀਰ ਸਾਹਿਬ ਦੇ ਧਿਆਨ ਵਿਚ ਇਕ ਹੋਰ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਠੀਕ ਹੈ ਰੈਡ ਕਰਾਸ ਠੀਕ ਕੰਮ ਕਰਦਾ ਹੈ, ਚੰਗਾ ਕੰਮ ਕਰਦਾ ਹੈ, ਇਸ ਵਿਚ ਕੋਈ ਸ਼ੰਕਾ ਨਹੀਂ ਹੈ। ਪਰ ਜ਼ਿਲ੍ਹਿਆਂ ਵਿਚ ਕੀ ਹੁੰਦਾ ਹੈ ? ਜੇਕਰ ਸੀਮਿੰਟ ਲੈਣਾ ਹੋਵੇ ਤਾਂ ਰੈਡ ਕਰਾਸ ਦੀ ਟਿਕਟ ਲੈਣੀ ਪੈਂਦੀ ਹੈ। ਫਿਰ ਚਾਹੇ 100 ਬੋਰੀ ਸੀਮਿੰਟ ਲੈ ਲਵੋ। ਪਰ ਸਾਧਾਰਣ ਕਿਸਾਨ ਨੂੰ ਦੋ ਬੋਰੀਆਂ ਸੀਮਿੰਟ ਦੀਆਂ ਨਹੀਂ ਮਿਲ ਸਕਦੀਆਂ। ਦੋ ਦੋ ਸੌ ਬੋਰੀਆਂ ਜਿਹੜੇ ਡੀਲਰ ਹਨ ਉਹ ਦੋ ਦੋ ਤਿੰਨ ਤਿੰਨ ਰੁਪਏ ਬੋਰੀ ਪਿਛੇ ਲੈ ਕੇ ਵੇਚ ਰਹੇ ਹਨ, ਪਰ ਇਹ ਸਾਧਾਰਣ ਬੰਦੇ ਨੂੰ ਨਹੀਂ ਮਿਲਦਾ। ਸਰਕਾਰ ਨੇ ਹੁਣ ਖੁਲ੍ਹੀਆਂ ਹਦਾਇਤਾਂ ਦੇ ਦਿੱਤੀਆਂ ਹਨ ਕਿ ਜੇਕਰ ਕਿਸੇ ਨੇ 100 ਬੋਰੀ ਸੀਮਿੰਟ ਲੈਣਾ ਹੋਵੇ ਤਾਂ ਉਹ ਛੇ ਸੱਤ ਸੌ ਰੁਪਏ ਦੀਆਂ ਰੈਡ ਕਰਾਸ ਦੀਆਂ ਟਿਕਟਾਂ ਲੈ ਲਵੇ, ਫਿਰ ਉਸ ਨੂੰ ਸੀਮਿੰਟ ਮਿਲ ਜਾਵੇਗਾ। ਇਹ ਤਾਂ ਚੇਅਰਮੈਨ ਸਾਹਿਬ, ਲੀਗਲਾਈਜ਼ਡ ਕੁਰੱਪਸ਼ਨ ਹੈ ਔਰ ਇਸ ਕੁਰੱਪਸ਼ਨ ਵਿਚ ਗੌਰਮਿੰਟ ਖੁਦ ਵੀ ਹਿੱਸੇਦਾਰ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਤੁਸੀਂ ਲੋਕਾਂ ਨੂੰ ਪੈਸੇ ਦੇਣ ਲਈ ਅਪੀਲਾਂ ਕਰੋ ਜਾਂ ਹੋਰ ਕੁਝ ਕਰੋ। ਕੋਈ ਧਾਰਮਿਕ ਕਾਨਫਰੰਸ ਕਰੋ, ਉਥੇ ਲੋਕਾਂ ਨੂੰ ਪੈਸੇ ਵਾਸਤੇ ਅਪੀਲ ਕਰੋ।

ਚੇਅਰਮੈਨ ਸਾਹਿਬ, ਮੈਂ ਸਰਕਾਰ ਨੂੰ ਕਹਾਂਗਾ ਕਿ ਇਹ ਆਪਣੇ ਸਾਹਮਣੇ ਇਕ ਮਕਸਦ ਰੱਖਣ, ਫੇਜ਼ਾਂ ਰਾਹੀਂ ਕੋਈ ਐਸਾ ਪ੍ਰੋਗਰਾਮ ਠੋਸ ਬਣਾਉਣ, ਉਸ ਤੇ ਅਮਲ ਕਰਨ, ਉਸ ਨੂੰ ਪੂਰਾ ਕਰਨ। ਪਰ ਮੈਂ ਸਮਝਦਾ ਹਾਂ ਕਿ ਇਹ ਕੰਮ ਇਨ੍ਹਾਂ ਪਾਸੋਂ ਨਹੀਂ ਹੋ ਸਕਦਾ ਕਿਉਂਕਿ ਇਨ੍ਹਾਂ ਪਾਸ ਜੱਥੇਦਾਰ ਆਉਂਦੇ ਹਨ ਅਤੇ ਉਹ ਕਹਿੰਦੇ ਹਨ ਕਿ ਚੌਥਾ ਫੇਜ਼ ਚਲਾਓ। ਕੋਈ ਕਹਿੰਦਾ ਹੈ ਕਿ ਪੰਜਵਾਂ ਫੇਜ਼ ਚਲਾ ਦਿਓ। ਪਰ ਮੈਂ ਕਹਿੰਦਾ ਹਾਂ ਕਿ ਤੁਸੀਂ ਪਹਿਲਾ ਫੇਜ਼ ਹੀ ਨਮੂਨੇ ਦੇ ਤੌਰ ਤੇ ਚਲਾਓ ਤਾਂਕਿ ਲੋਕਾਂ ਨੂੰ ਪਤਾ ਲੱਗ ਜਾਵੇ ਕਿ ਸਰਕਾਰ ਕੋਈ ਕੰਮ ਕਰਨਾ ਚਾਹੁੰਦੀ ਹੈ। ਹੁਣ ਜਿੱਥੇ ਸਰਕਾਰ ਨੇ ਫੋਕਲ ਪੁਆਇੰਟਸ ਬਣਾਏ ਹਨ, ਉਸ ਪਿੰਡ ਤੇ ਹੀ ਸਾਰਾ ਜ਼ੋਰ ਦਿੱਤਾ ਜਾ ਰਿਹਾ ਹੈ ਔਰ ਬਾਕੀ ਦੇ ਪਿੰਡਾਂ ਦਾ ਗਲਾ ਘੁੱਟ ਦਿੱਤਾ ਹੈ। ਅਸੀਂ ਜੇਕਰ ਕਹਿੰਦੇ ਹਾਂ ਕਿ ਬਠਿੰਡੇ ਵਿਚ ਗਰੀਨ ਸੀਮਿੰਟ ਹੀ ਭੇਜ ਦਿਓ ਤਾਂ ਇਹ ਕਹਿੰਦੇ ਹਨ ਉਹ ਵੀ ਨਹੀਂ ਭੇਜਣਾ। ਫਰੀਦਕੋਟ ਬਾਦਲ ਸਾਹਿਬ ਦਾ ਜ਼ਿਲ੍ਹਾ ਹੈ, ਇਸ ਲਈ ਉਥੇ ਸਭ ਕੁਝ ਮਿਲ ਜਾਂਦਾ ਹੈ। ਅੱਜ ਕੈਟਲ ਫੀਡ ਦੀ ਕੀ ਹਾਲਤ ਹੈ ? 25 ਰੁਪਏ ਫੀਡ ਦੀ ਬੋਰੀ ਮਿਲਦੀ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਕੀ ਤੁਸੀਂ ਇਹ ਵੀ ਕਦੀ ਚੈਕ ਕੀਤਾ ਹੈ ਕਿ ਇਸ ਫੀਡ ਵਿਚ ਮਿਲਾਵਟ ਤਾਂ ਨਹੀਂ ਹੈ ? ਕੀ ਤੁਸੀਂ ਕਦੀ ਕੋਈ ਸੈਂਪਲ ਵੀ ਭਰਿਆ ਹੈ। ਇਕ ਗੱਲ ਮੈਂ ਪ੍ਰੋਹਿਬਸ਼ਨ ਬਾਰੇ ਫਿਰ ਕਹਿੰਦਾ ਹਾਂ ਕਿ ਫੋਕਲ ਪੁਆਇੰਟਾਂ ਤੇ ਇਸ ਨੂੰ ਲਾਗੂ ਕਰੋ। ਜੇਕਰ ਤੁਸੀਂ ਸਿੱਖੀ ਦਾ ਪਰਚਾਰ ਕਰਦੇ ਹੋ ਤਾਂ ਇਸ ਤਰ੍ਹਾਂ ਫੋਕਲ ਪੁਆਇੰਟਾਂ ਤੇ ਠੇਕੇ ਨਾ ਖੁਲ੍ਹਣ ਦਿਓ।..... (ਘੰਟੀ)

**ਵਿਕਾਸ ਮੰਤਰੀ** : ਵੇਖ ਲਵੋ, ਹੱਥ ਖੜ੍ਹੇ ਕਰਾਉਣੇ ਹਨ । (ਹਾਸਾ)

**ਮਾਸਟਰ ਬਾਬੂ ਸਿੰਘ** ਬੱਸ ਜੀ, ਚੇਅਰਮੈਨ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

(ਇਸ ਸਮੇਂ ਕੁਝ ਮਾਨਯੋਗ ਮੈਂਬਰ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ । ਪ੍ਰੰਤੂ ਸ੍ਰੀ ਸਭਾਪਤੀ ਜੀ ਨੇ ਸਰਦਾਰ ਦਲਬੀਰ ਸਿੰਘ ਜੀ ਨੂੰ ਬੋਲਣ ਦੀ ਆਗਿਆ ਦਿੱਤੀ ।)

**ਸ੍ਰੀ ਚਮਨ ਲਾਲ** : ਚੇਅਰਮੈਨ ਸਾਹਿਬ, ਸਾਡੀ ਅਪੋਜ਼ੀਸ਼ਨ ਮੇਨ ਅਪੋਜ਼ੀਸ਼ਨ ਹੈ ਪਰ ਇਸ ਨੂੰ ਟਾਈਮ ਨਹੀਂ ਦਿੱਤਾ ਜਾ ਰਿਹਾ । ਬਾਹਰ ਤਾਂ ਇਸ ਨਾਲ ਵਿਤਕਰਾ ਕੀਤਾ ਹੀ ਜਾ ਰਿਹਾ ਹੈ ਪਰ ਇਥੇ ਵੀ ਤੁਸੀਂ ਇਸ ਨਾਲ ਵਿਤਕਰਾ ਕਰਦੇ ਹੋ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਗੱਲ, ਢਡ ਸਾਰੰਗੀ ਨਹੀਂ ਚੰਗੀ ਲਗਦੀ (ਹਾਸਾ)

**ਸਰਦਾਰ ਦਲਬੀਰ ਸਿੰਘ** (ਜੰਡਿਆਲਾ, ਐਸ ਸੀ.) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ । ਚੇਅਰਮੈਨ ਸਾਹਿਬ, ਇਥੇ ਬਹੁਤ ਸਾਰੀਆਂ ਗੱਲਾਂ ਕਹੀਆਂ ਗਈਆਂ ਹਨ । ਅਪੋਜ਼ੀਸ਼ਨ ਦੇ ਵੀਰਾਂ ਨੇ ਸਰਕਾਰ ਦੀਆਂ ਨੀਤੀਆਂ ਦੀ ਨੁਕਤਾਚੀਨੀ ਵੀ ਕੀਤੀ ਹੈ । ਚੇਅਰਮੈਨ ਸਾਹਿਬ ਅਸੀਂ ਚਾਹੁੰਦੇ ਸੀ ਕਿ ਇਹ ਕੋਈ ਲੋਕਾਂ ਦੇ ਭਲੇ ਦੀ ਗੱਲ ਕਰਦੇ । ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਚੰਗੇ ਕੰਮ ਨੂੰ ਚੰਗਾ ਕਹਿੰਦੇ ਔਰ ਸਚਾਈ ਦੀ ਗੱਲ ਕਰਦੇ ਪਰ ਇਨ੍ਹਾਂ ਨੇ ਨਹੀਂ ਕੀਤੀ ।

ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਤਾਂ ਪੰਜਾਬ ਦੀ ਸਰਕਾਰ, ਬਾਦਲ ਸਾਹਿਬ ਦੀ ਸਰਕਾਰ ਮੁਬਾਰਕਬਾਦ ਦੀ ਪਾਤਰ ਹੈ ਕਿਉਂਕਿ ਜਿਥੇ ਪਿਛਲੇ ਤੀਹ ਸਾਲਾਂ ਵਿਚ ਖਾਸ ਤੌਰ ਤੇ ਅਨੁਸੂਚਿਤ ਜਾਤੀਆਂ ਦੇ ਵਿਕਾਸ ਵਾਸਤੇ ਇਹ ਲੋਕ (ਵਿਰੋਧੀ ਧਿਰ ਵੱਲ ਇਸ਼ਾਰਾ) ਨਾਹਰਾ ਹੀ ਲਗਾਉਂਦੇ ਰਹੇ ਪਰ ਉਸ ਨੂੰ ਅਮਲ ਵਿਚ ਨਹੀਂ ਲਿਆਂਦਾ, ਉਥੇ ਇਸ ਸਰਕਾਰ ਨੇ ਉਨ੍ਹਾਂ ਦਾ ਵਿਕਾਸ ਕੀਤਾ ਹੈ । ਸਰਕਾਰ ਨੇ ਹਰੀਜਨਾਂ ਦੇ ਕਲਿਆਣ ਲਈ ਜਿਹੜੇ ਪੈਸੇ ਰੱਖੇ ਹਨ ਇਹ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ । ਅਨੁਸੂਚਿਤ ਜਾਤੀਆਂ ਦੀ ਕਾਰਪੋਰੇਸ਼ਨ ਲਈ ਇਨ੍ਹਾਂ ਨੇ ਦੱਸ ਕਰੋੜ ਰੁਪਿਆ ਰੱਖਿਆ ਹੈ । ਇਹ ਰੁਪਿਆ ਪੜ੍ਹੇ ਲਿਖੇ ਬੇਕਾਰ ਨੌਜਵਾਨਾਂ ਨੂੰ ਦਿੱਤਾ ਜਾਣਾ ਹੈ । ਇਹ ਚੰਗੀ ਗੱਲ ਹੈ । ਪਰ ਬੇਨਤੀ ਇਹ ਹੈ ਕਿ ਇਹ ਜਿਹੜਾ ਦੱਸ ਕਰੋੜ ਰੁਪਿਆ ਕਾਰਪੋਰੇਸ਼ਨ ਲਈ ਰਖਿਆ ਗਿਆ ਹੈ ਇਸ ਦੇ ਵੰਡਣ ਦੇ ਤਰੀਕੇ ਨੂੰ ਠੀਕ ਕਰਨਾ ਚਾਹੀਦਾ ਹੈ । ਇਸ ਦੇ ਬਾਰੇ ਮੈਨੂੰ ਇਕ ਗੱਲ ਯਾਦ ਆ ਗਈ ਹੈ ।

ਚੇਅਰਮੈਨ ਸਾਹਿਬ, ਕਿਸੇ ਪਿੰਡ ਵਿਚ ਇਕ ਨਵੀਂ ਵਿਆਹੀ ਲੜਕੀ ਗਈ ਤਾਂ ਉਸ ਦੀ ਸੱਸ ਨੇ ਪੁੱਛਿਆ ਕਿ ਕੀ ਤੈਨੂੰ ਕੜਾਹ ਬਣਾਉਣਾ ਆਉਂਦਾ ਹੈ ? ਉਹ ਲੜਕੀ ਕਹਿਣ ਲੱਗੀ ਕਿ ਆਉਂਦਾ ਹੈ । ਲੜਕੀ ਹੁਸ਼ਿਆਰ ਸੀ, ਉਹ ਆਪਣੀ ਚਾਚੀ ਦੇ ਘਰ ਗਈ ਤੇ ਕਹਿਣ ਲੱਗੀ ਕਿ ਮੈਨੂੰ ਕੜਾਹ ਬਣਾਉਣਾ ਦੱਸ ਦੇ । ਚਾਚੀ ਨੇ ਕਿਹਾ ਕਿ ਤੂੰ ਪਹਿਲਾਂ ਇਤਨਾਂ ਘਿਓ ਲੈ ਲਵੀਂ, ਇਤਨਾਂ ਆਟਾ ਲੈ ਲਵੀ ਔਰ ਫਿਰ ਚਾਸ਼ਨੀ ਬਣਾ ਲਵੀਂ । ਇਹ ਸੁਣ ਕੇ ਲੜਕੀ ਕਹਿਣ ਲੱਗੀ ਕਿ "ਹਾਂ, ਹਾਂ ਠੀਕ ਹੈ, ਇਹ ਤਾਂ ਮੈਨੂੰ

ਪਤਾ ਹੈ ।" ਇਹ ਸੁਣ ਕੇ ਉਸ ਦੀ ਚਾਚੀ ਨੇ ਸੋਚਿਆ ਕਿ ਲੜਕੀ ਕੁਝ ਜ਼ਿਆਦਾ ਹੀ ਹੁਸ਼ਿਆਰ ਹੈ । ਇਸ ਲਈ ਉਹ ਕਹਿਣ ਲੱਗੀ ਕਿ ਜਦੋਂ ਸਾਰਾ ਕੜਾਹ ਤਿਆਰ ਹੋ ਜਾਵੇ ਤਾਂ ਅੱਧਾ ਕਿਲੋ ਤੇਲ ਕੇ ਸਵਾਹ ਪਾ ਦੇਵੀਂ । (ਹਾਸਾ) ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਕਿਧਰੇ ਇਹ ਨਾ ਹੋਵੇ ਕਿ ਜਿਸ ਤਰ੍ਹਾਂ ਪਹਿਲਾਂ ਪੰਜ ਕਰੋੜ ਰੁਪਿਆ ਲੋਕਾਂ ਦੀਆਂ ਜੇਬਾਂ ਵਿਚ ਚਲਾ ਗਿਆ ਸੀ ਉਸੇ ਤਰ੍ਹਾਂ ਹੀ ਇਹ ਵੀ ਪੈਸਾ ਨਾ ਚਲਾ ਜਾਵੇ । ਚੇਅਰਮੈਨ ਸਾਹਿਬ, ਪੰਜ ਕਰੋੜ ਰੁਪਏ ਵਿਚ ਕਾਫੀ ਹੇਰਾ ਫੇਰੀਆਂ ਹੋਈਆਂ ਹਨ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਕੋਈ ਨਵੀਂ ਸਕੀਮ ਲਿਆਉਣ ਦੀ ਲੋੜ ਹੈ । ਮੰਤਰੀ ਜੀ ਇਥੇ ਬੈਠੇ ਨਹੀਂ ਹਨ । ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਇਸ ਪਾਸੇ ਵੱਲ ਨਿੱਜੀ ਧਿਆਨ ਦੇਣ ਅਤੇ ਵੇਖਣ ਕਿ ਇਸ ਦਸ ਕਰੋੜ ਰੁਪਏ ਦੀ ਵੰਡ ਸਹੀ ਤਰੀਕੇ ਨਾਲ ਕੀਤੀ ਜਾਵੇ । ਪਿਛਲੇ ਪੰਜ ਕਰੋੜ ਰੁਪਏ ਵਾਲੀ ਗੱਲ ਨਾ ਹੋਵੇ । ਪਹਿਲਾਂ ਕਾਗਜ਼ਾਂ ਵਿਚ ਪੂਰੇ ਪੂਰੇ ਖਰਚੇ ਪਾਏ ਗਏ ਪਰ ਉਹ ਖੁਰਦ ਬੁਰਦ ਹੋ ਗਏ । ਇਨ੍ਹਾਂ (ਵਿਰੋਧੀ ਬੈਂਚਾ ਵੱਲ ਇਸ਼ਾਰਾ) ਦੇ ਰਾਜ ਵਿਚ ਸੜਕਾਂ ਦੀ ਰਿਪੇਅਰ ਜਾਂ ਹੋਰ ਕੰਮਾਂ ਵਿਚ ਕਾਫੀ ਪੈਸੇ ਖਾਧੇ ਗਏ । ਇਹ ਕੀ ਕਰਦੇ ਹੁੰਦੇ ਸਨ ? ਇਹ ਕਿਸ ਤਰ੍ਹਾਂ ਕੰਮ ਕਰਦੇ ਸਨ ? 400 ਆਦਮੀ ਜੇਕਰ ਕੰਮ ਕਰਦਾ ਸੀ ਤਾਂ 1000 ਦੀ ਹਾਜ਼ਰੀ ਲਗਾ ਕੇ ਪੈਸਾ ਖਾ ਲੈਂਦੇ ਸਨ । ਪਰ ਹੁਣ ਸੜਕਾਂ ਦੀ ਰਿਪੇਅਰ ਠੀਕ ਤਰੀਕੇ ਨਾਲ ਹੋ ਰਹੀ ਹੈ । ਇਸ ਕੰਮ ਲਈ ਵੀ ਮੈਂ ਸਮਝਦਾ ਹਾਂ ਕਿ ਸਰਕਾਰ ਵਧਾਈ ਦੀ ਪਾਤਰ ਹੈ । ਸੜਕਾਂ ਦੀ ਰਿਪੇਅਰ ਪਹਿਲਾਂ ਕਿਸੇ ਨੇ ਠੀਕ ਤਰ੍ਹਾਂ ਨਹੀਂ ਸੀ ਕਰਵਾਈ । ਹੁਣ ਸੁਚੱਜੇ ਢੰਗ ਨਾਲ ਸੜਕਾਂ ਦੀ ਰਿਪੇਅਰ ਹੋ ਰਹੀ ਹੈ । ਮੈਂ ਇਕ ਬੇਨਤੀ ਕਰਾਂਗਾ ਕਿ ਜਿਹੜੀ ਕੋਈ ਹੋਰ ਵੀ ਤਰੁਟੀ ਹੈ ਉਸ ਨੂੰ ਵੀ ਦੂਰ ਕਰਨਾ ਚਾਹੀਦਾ ਹੈ । ਮੇਰੇ ਹਲਕੇ ਜੰਡਿਆਲਾ ਗੁਰੂ ਕੇ ਲੋਕ ਇਕ ਸਾਲ ਤੋਂ ਕਹਿੰਦੇ ਆ ਰਹੇ ਹਨ ਪਰ ਸਬੰਧਤ ਮੰਤਰੀ ਸਾਹਿਬ, ਐਸ. ਈ. ਸਾਹਿਬ ਅਤੇ ਹੋਰ ਕਰਮਚਾਰੀ ਕੋਈ ਧਿਆਨ ਨਹੀਂ ਦੇ ਰਹੇ । ਇਸ ਲਈ ਉਸ ਇਲਾਕੇ ਵੱਲ ਧਿਆਨ ਦੇਣਾ ਚਾਹੀਦਾ ਹੈ ਔਰ ਆਵਾਜਾਈ ਠੀਕ ਹੋਣੀ ਚਾਹੀਦੀ ਹੈ । ਇਨ੍ਹਾਂ ਮੇਰੇ ਵੀਰਾਂ ਨੇ ਟੀਕਾ ਟ੍ਰਿੱਪਣੀ ਕੀਤੀ ਸੀ ਕਿ ਫੋਕਲ ਪੁਆਇੰਟ ਦੀ ਸਕੀਮ ਚੰਗੀ ਨਹੀਂ ਹੈ । ਇਨ੍ਹਾਂ ਨੇ ਕਿਹਾ ਸੀ ਕਿ ਅੰਮ੍ਰਿਤ ਛਕਣ ਦਾ ਪਰਚਾਰ ਨਹੀਂ ਕਰਨਾ ਚਾਹੀਦਾ ਹੈ । ਮੈਂ ਕਹਾਂਗਾ ਕਿ ਠੀਕ ਹੈ ਅੰਮ੍ਰਿਤ ਛਕਣ ਦਾ ਪਰਚਾਰ ਕਰਦੇ ਹਨ, ਪਰ ਨਾਲ ਦੀ ਨਾਲ ਇਕ ਗੱਲ ਕਬੀਰ ਸਾਹਿਬ ਦੀ ਵੀ ਚੇਤੇ ਰਖਦੇ ਹਨ :

"ਕਬੀਰਾ ਖੜਾ ਬਾਜ਼ਾਰ ਮੈਂ ਸਭ ਕੀ ਮਾਂਗੇ ਖੈਰ,
ਨਾ ਕਾਹੂੰ ਸੇ ਦੋਸਤੀ, ਨਾ ਕਾਹੂੰ ਸੇ ਵੈਰ ।"

ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ ।

(ਇਸ ਸਮੇਂ ਸਰਦਾਰ ਬੇਅੰਤ ਸਿੰਘ ਜੀ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋਏ ।)

**ਸ੍ਰੀ ਸਭਾਪਤੀ** . ਠੀਕ ਹੈ, ਤੁਸੀਂ ਆਪਣੀ ਲਿਸਟ ਭੇਜ ਦੇਣਾ । ਤੁਸੀਂ ਬੈਠੋ । ਚਮਨ ਲਾਲ ਜੀ ਨੂੰ ਬੋਲ ਲੈਣ ਦਿਓ ।

**ਸਰਦਾਰ ਬੇਅੰਤ ਸਿੰਘ** : ਨਹੀਂ ਜੀ, ਮੇਰਾ ਪੁਆਇੰਟ ਆਫ ਆਰਡਰ ਹੈ ਜੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਚੇਅਰਮੈਨ ਸਾਹਿਬ, ਜਿਤਨਾ ਚਿਰ ਸਰਦਾਰ ਬੇਅੰਤ ਸਿੰਘ ਜੀ ਬਾਹਰ ਰਹੇ ਹਨ ਹਾਊਸ ਵਿਚ ਕੋਈ ਪੁਆਇੰਟ ਆਫ ਆਰਡਰ ਰੇਜ਼ ਨਹੀਂ ਹੋਇਆ । (ਹਾਸਾ)

**ਸ਼੍ਰੀ ਚਮਨ ਲਾਲ** (ਸੁਜਾਨਪੁਰ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ । ਚੇਅਰਮੈਨ ਸਾਹਿਬ, ਮੈਂ ਫੋਕਲ ਪੁਆਇੰਟਾਂ ਦੇ ਬਾਰੇ ਹੀ ਕਹਿਣਾ ਹੈ । ਮੈਨੂੰ ਪਤਾ ਹੈ ਔਰ ਮੈਂ ਵੇਖਦਾ ਹਾਂ ਕਿ ਫੋਕਲ ਪੁਆਇੰਟ ਕਿੱਥੇ ਬਣ ਰਹੇ ਹਨ । ਇਨ੍ਹਾਂ ਨੇ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਐਲਾਨ ਕੀਤਾ ਸੀ ਕਿ ਹਰ ਐਮ. ਐਲ. ਏ. ਦੇ ਹਲਕੇ ਦੇ ਵਿੱਚ ਫੋਕਲ ਪੁਆਇੰਟ ਬਣਾਇਆ ਜਾਵੇਗਾ । ਪਰ ਮੈਂ ਇਨ੍ਹਾਂ ਕੋਲ ਗਿਆ ਸੀ ਅਤੇ ਅਰਜ਼ ਕੀਤੀ ਸੀ ਕਿ ਸਾਡੇ ਵੀ ਫੋਕਲ ਪੁਆਇੰਟ ਬਣਾ ਦੇਣਾ ਚਾਹੀਦਾ ਹੈ । ਪਰ ਉਥੇ ਮੇਰੇ ਪਾਸ ਸੱਜਣ ਆ ਕੇ ਕਹਿਣ ਲੱਗੇ ਕਿ ਅਸੀਂ ਤਿੰਨ ਸੌ ਆਦਮੀਆਂ ਨੂੰ ਅੰਮ੍ਰਿਤ ਛਕਾਉਣ ਦਾ ਵਾਇਦਾ ਕੀਤਾ ਹੈ, ਤੁਸੀਂ ਵੀ ਛਕਣ ਵਾਸਤੇ ਤਿਆਰ ਹੋ ਜਾਵੋ ।......

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ਼੍ਰੀ ਹੁਕਮ ਚੰਦ** : ** ** **

**Mr. Chairman** : This is no point of order.

**ਗਿਆਨੀ ਕੁੰਦਨ ਸਿੰਘ ਪਤੰਗ** : ** ** **

**Mr. Chairman** : This is no point of order.

**ਸ਼੍ਰੀ ਚਮਨ ਲਾਲ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਹ ਜਿਹੜੀ ਫੋਕਲ ਪੁਆਇੰਟਾਂ ਦੀ ਸਕੀਮ ਬਣਾਈ ਸੀ, ਉਸ ਸਕੀਮ ਦੇ ਮੁਤਾਬਿਕ ਇਕ ਇਕ ਬਲਾਕ ਵਿਚ ਇਕ ਇਕ ਫੋਕਲ ਪੁਆਇੰਟ ਬਣਾਉਣਾ ਸੀ ਅਤੇ ਇਨ੍ਹਾਂ ਨੇ ਐਲਾਨ ਕੀਤਾ ਸੀ ਕਿ ਜ਼ਿਮੀਦਾਰਾਂ ਅਤੇ ਕਿਸਾਨਾਂ ਨੂੰ ਫਸਲਾਂ ਬੀਜਣ ਵਾਸਤੇ ਕਈ ਸਾਧਨ ਉਥੇ ਮੁਹਈਆ ਕੀਤੇ ਜਾਣਗੇ ਪਰ ਕੁਝ ਨਹੀਂ ਕੀਤਾ ਗਿਆ । ਇਨ੍ਹਾਂ ਨੇ ਉਨ੍ਹਾਂ ਨੂੰ ਟਰੈਕਟਰਾਂ ਦੀ ਮੁਰੰਮਤ ਵਾਸਤੇ ਕਾਰਖਾਨੇ ਲਗਾ ਕੇ ਦੇਣੇ ਸਨ, ਪਰ ਉਥੇ ਇਕ ਵੀ ਕਾਰਖਾਨਾ ਨਹੀਂ ਲਗ ਸਕਿਆ । ਜਿਥੇ ਫੋਕਲ ਪੁਆਇੰਟ ਬਣਨੇ ਸਨ ਉਥੇ ਮੰਡੀਆਂ ਵੀ ਬਣਨੀਆਂ ਸਨ । ਲੇਕਿਨ ਇਨ੍ਹਾਂ ਨੇ ਉਥੇ 4-4 ਇੱਟਾਂ ਲਾ ਕੇ ਰੱਖ ਦਿੱਤੀਆਂ ਹਨ ਅਤੇ ਹਾਲੇ ਤਕ ਕੋਈ ਮੰਡੀ ਨਹੀਂ ਬਣੀ । ਲੋਕਾਂ ਨੇ ਉਨ੍ਹਾਂ ਮੰਡੀਆਂ ਵਿਚ ਆਪਣਾ ਝੋਨਾ ਲਿਆਉਣਾ ਸ਼ੁਰੂ ਕਰ ਦਿੱਤਾ ਸੀ ਪਰ ਉਸ ਨੂੰ ਉਥੇ ਕੋਈ ਚੁਕਣ ਵਾਲਾ ਹੀ ਨਹੀਂ ਸੀ । ਨਾ ਹੀ ਕੋਈ ਇਨ੍ਹਾਂ ਦਾ ਉਥੇ ਬਾਊ ਸੀ ਅਤੇ ਨਾ ਹੀ ਕੋਈ ਹੋਰ ਅਫ਼ਸਰ । ਉਨ੍ਹਾਂ ਕਿਸਾਨਾਂ ਦਾ ਝੋਨਾ ਉਥੇ ਪਿਆ ਰਿਹਾ ਅਤੇ ਬਾਰਸ਼ ਵਿਚ ਖਰਾਬ ਹੋ ਗਿਆ । ਇਨ੍ਹਾਂ ਨੇ

*Expunged as ordered by the Chair.

ਕਿਸਾਨ ਦੇ ਝੋਨੇ ਨੂੰ ਚੁੱਕਣ ਦੀ ਕੋਸ਼ਿਸ਼ ਬਿਲਕੁਲ ਹੀ ਨਹੀਂ ਕੀਤੀ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਇਨ੍ਹਾਂ ਨੇ ਕਈ ਡਿਪੂ ਖੋਲ੍ਹਣੇ ਸਨ ਜਿਥੇ ਉਨ੍ਹਾਂ ਨੂੰ ਸਸਤੀਆਂ ਚੀਜ਼ਾਂ ਮਿਲਦੀਆਂ ਪਰ ਉਹ ਵੀ ਨਹੀਂ ਖੋਲ੍ਹੇ ਗਏ। ਚੇਅਰਮੈਨ ਸਾਹਿਬ, ਜਿਹੜੇ ਗ਼ਰੀਬ ਕਿਸਾਨ ਹਨ ਉਹ ਟਰੈਕਟਰ ਨਹੀਂ ਖਰੀਦ ਸਕਦੇ ਪਰ ਉਨ੍ਹਾਂ ਦੇ ਜਿਹੜੇ ਹਲ ਹਨ ਉਹ ਵੀ ਬੜੇ ਮਹਿੰਗੇ ਹੋ ਗਏ ਹਨ। ਜਿਹੜਾ ਲੋਹੇ ਦਾ ਫਾਲਾ ਹੁੰਦਾ ਹੈ ਉਸ ਦੀ ਕੀਮਤ 22 ਰੁਪਏ ਅਤੇ ਮੁਨਾ ਦੀ ਕੀਮਤ 13 ਰੁਪਏ ਹੋ ਗਈ ਹੈ। ਇਸ ਦੇ ਨਾਲ ਹੀ ਜਿਹੜੇ ਪਿੰਡਾਂ ਵਿਚ ਲੋਹਾਰ ਸਨ ਉਨ੍ਹਾਂ ਨੂੰ ਜਦੋਂ ਪਤਾ ਲਗਿਆ ਕਿ ਇਥੇ ਫੋਕਲ ਪੁਆਇੰਟ ਬਣਨੇ ਹਨ ਤਾਂ ਉਨ੍ਹਾਂ ਨੇ ਆਪਣੀਆਂ ਦੁਕਾਨਾਂ ਬੰਦ ਕਰ ਦਿੱਤੀਆਂ ਕਿਉਂਕਿ ਉਥੇ ਤਾਂ ਕਾਰਖਾਨੇ ਲਗਣੇ ਸਨ। ਪਰ ਹਾਲਤ ਇਹ ਹੈ ਕਿ ਨਾ ਤਾਂ ਉਥੇ ਕੋਈ ਕਾਰਖਾਨਾ ਲਗਿਆ ਹੈ ਅਤੇ ਨਾ ਹੀ ਕੋਈ ਦੁਕਾਨ ਖੁਲ੍ਹੀ ਹੈ। ਜਿਹੜੇ ਮਜ਼ਦੂਰ ਮੰਡੀਆਂ ਵਿਚ ਬੋਰੀਆਂ ਚੁੱਕ ਕੇ ਗੁਜ਼ਾਰਾ ਕਰਦੇ ਸਨ, ਉਹ ਵਿਚਾਰੇ ਮੰਡੀਆਂ ਵਿਚ ਵਿਹਲੇ ਬੈਠੇ ਰਹੇ। ਬਾਰਸ਼ ਆਉਣ ਨਾਲ ਸਾਰਾ ਝੋਨਾ ਖ਼ਰਾਬ ਹੋ ਗਿਆ। ਮੰਡੀਆਂ ਵਿਚ ਕੋਈ ਆਦਮੀ ਝੋਨਾ ਚੁੱਕਣ ਲਈ ਨਹੀਂ ਆਇਆ। ਇਸ ਤਰ੍ਹਾਂ ਨਾਲ ਉਨ੍ਹਾਂ ਦਾ ਬੜਾ ਬੁਰਾ ਹਾਲ ਹੋਇਆ ਹੈ। ਉਹ ਵਿਚਾਰੇ ਮਜ਼ਦੂਰ ਤਰਾਹ੍ਹ ਤਰਾਹ ਕਰਕੇ ਇਨ੍ਹਾਂ ਦੀ ਜਾਨ ਨੂੰ ਰੋ ਕੇ ਵਾਪਸ ਆ ਗਏ।

ਇਸੇ ਤਰ੍ਹਾਂ ਹੀ ਇਨ੍ਹਾਂ ਫੋਕਲ ਪੁਆਇੰਟਾਂ ਦੇ ਅਧੀਨ ਜਿਹੜੀਆਂ ਸੜਕਾਂ ਅਤੇ ਸਕੂਲਾਂ ਦੀਆਂ ਬਿਲਡਿੰਗਾਂ ਬਣਨੀਆਂ ਸਨ ਉਹ ਵੀ ਨਹੀਂ ਬਣੀਆਂ। ਕਈ ਸਕੂਲਾਂ ਦੀਆਂ ਤਾਂ ਛੱਤਾਂ ਵੀ ਢਹਿ ਗਈਆਂ ਹਨ ਪਰ ਉਨ੍ਹਾਂ ਦੀ ਮੁਰੰਮਤ ਨਹੀਂ ਹੋ ਸਕੀ। ਜਿਹੜੀਆਂ ਸੜਕਾਂ ਕਾਂਗਰਸ ਰਾਜ ਵੇਲੇ ਬਣੀਆਂ ਸਨ ਉਹ ਵੀ ਕਈ ਟੁੱਟ ਗਈਆਂ ਹਨ, ਪਰ ਇਹ ਉਨ੍ਹਾਂ ਦੀ ਮੁਰੰਮਤ ਤਕ ਨਹੀਂ ਕਰਵਾ ਸਕੇ। ਨਵੀਆਂ ਸੜਕਾਂ ਤਾਂ ਇਨ੍ਹਾਂ ਨੇ ਕੀ ਬਣਾਉਣੀਆਂ ਹਨ?

ਜਿਥੋਂ ਤਕ ਸਸਤੀਆਂ ਚੀਜ਼ਾਂ ਦੇਣ ਵਾਸਤੇ ਡਿਪੋ ਖੋਲ੍ਹਣ ਦਾ ਸਵਾਲ ਹੈ ਇਨ੍ਹਾਂ ਨੇ ਕਿਸੇ ਪਿੰਡ ਵਿਚ ਵੀ ਕੋਈ ਡਿਪੂ ਨਹੀਂ ਖੋਲ੍ਹਿਆ। ਹਾਂ ਕਿਤੇ ਕਿਤੇ ਕੋਈ ਪਨਸਪ ਦੀ ਦੁਕਾਨ ਖੋਲ੍ਹ ਦਿੱਤੀ ਹੈ ਪਰ ਉਨ੍ਹਾਂ ਪਨਸਪ ਦੀਆਂ ਦੁਕਾਨਾਂ ਦਾ ਇਹ ਹਾਲ ਹੈ ਕਿ ਉਥੋਂ ਗ਼ਰੀਬ ਵਿਚਾਰੇ ਨੂੰ ਕੁਝ ਨਹੀਂ ਮਿਲਦਾ। ਜੋ ਮਾਲ ਉਨ੍ਹਾਂ ਦੁਕਾਨਾਂ ਤੇ ਆਉਂਦਾ ਹੈ ਉਹ ਇਹ ਕਾਲੀਆਂ ਪੱਗਾਂ ਵਾਲੇ ਅਤੇ ਜਨਸੰਘੀ ਚੁੱਕ ਕੇ ਲੈ ਜਾਂਦੇ ਹਨ। ਇਹ ਅਪਣਾ ਦਬਾਅ ਪਾ ਕੇ ਉਹ ਸਸਤੀਆਂ ਚੀਜ਼ਾਂ ਲੈ ਜਾਂਦੇ ਹਨ, ਕੋਈ ਉਨ੍ਹਾਂ ਨੂੰ ਪੁੱਛਣ ਵਾਲਾ ਨਹੀਂ। ਦੂਜਾ ਇਨ੍ਹਾਂ ਨੇ ਇਨ੍ਹਾਂ ਦੁਕਾਨਾਂ ਤੇ ਆਪਣੇ ਚਾਚੇ ਮਾਮੇ ਦੇ ਪੁਤਰ ਲਾਏ ਹੋਏ ਹਨ, ਜਿਹੜੇ ਕਿ ਆਮ ਗ਼ਰੀਬ ਆਦਮੀ ਨੂੰ ਕੁਝ ਨਹੀਂ ਦਿੰਦੇ। ਗ਼ਰੀਬ ਮਜ਼ਦੂਰ ਜਿਹੜੇ ਹਨ ਉਹ ਵਿਚਾਰੇ 1 ਰੁਪਏ 20 ਪੈਸੇ ਕਿਲੋ ਵਾਲਾ ਰਾਸ਼ਨ ਦਾ ਆਟਾ 1 ਰੁਪਿਆ 70 ਪੈਸੇ ਕਿਲੋ ਦੇ ਭਾਅ ਲੈ ਰਹੇ ਹਨ। 4 ਰੁਪਏ ਕਿਲੋ ਤੋਂ ਘੱਟ ਕੋਈ ਦਾਲ ਨਹੀਂ ਮਿਲਦੀ ਬਲਕਿ 5 ਰੁਪਏ ਕਿਲੋ ਵਿਕ ਰਹੀ ਹੈ। ਸਬਜ਼ੀਆਂ ਦਾ ਜੋ ਹਾਲ ਹੈ ਉਹ ਤੁਹਾਨੂੰ ਪਤਾ ਹੈ। ਕਿਸਨਾਂ ਦਾ ਆਲੂ ਬਰਬਾਦ ਹੋ ਗਿਆ ਹੈ ਪਰ ਉਨ੍ਹਾਂ ਨੂੰ ਕੋਈ ਪੁੱਛਦਾ ਤਕ ਨਹੀਂ। ਇਸੇ ਤਰ੍ਹਾਂ ਨਰਮਾ ਅਤੇ ਕਪਾਹ ਦਾ ਹਾਲ ਹੋਇਆ ਹੈ। ਜਿਸ ਵੇਲੇ ਕਪਾਹ ਦਾ ਸੀਜ਼ਨ ਸੀ ਤਾਂ ਉਸ ਵੇਲੇ ਕਪਾਹ ਦਾ ਭਾਅ 3-4 ਰੁਪਏ ਕਿਲੋ ਸੀ ਪਰ ਹੁਣ ਜਦੋਂ ਕਾਲੀਆਂ ਅਤੇ ਨੀਲੀਆਂ ਪੱਗਾਂ ਵਾਲਿਆਂ ਨੇ ਇਸ ਦਾ ਸਟਾਕ ਇਕੱਠਾ ਕਰ ਲਿਆ ਹੈ ਤਾਂ ਹੁਣ ਇਸ

[ਸ੍ਰੀ ਚਮਨ ਲਾਲ]

ਦਾ ਭਾਅ 8 ਰੁਪਏ ਕਿਲੋ ਹੋ ਗਿਆ ਹੈ । ਇਸੇ ਤਰ੍ਹਾਂ ਝੋਨੇ ਦਾ ਹਾਲ ਹੈ ਉਸ ਵੇਲੇ ਝੋਨੇ ਦਾ ਭਾਅ 70 ਰੁਪਏ ਕੁਇੰਟਲ ਰਿਹਾ ਸੀ ਪਰ ਹੁਣ 3-4 ਰੁਪਏ ਕਿਲੋ ਹੋ ਗਿਆ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਕਿਸਾਨਾਂ ਨੂੰ ਇਸ ਨਾਲ ਬਹੁਤ ਨੁਕਸਾਨ ਹੋਇਆ ਹੈ ।

ਚੇਅਰਮੈਨ ਸਾਹਿਬ, ਜਦੋਂ ਗੁਰਦਵਾਰਿਆਂ ਦੀਆਂ ਚੋਣਾਂ ਹੋਣੀਆਂ ਸਨ ਤਾਂ ਇਨ੍ਹਾਂ ਨੇ ਫੋਕਲ ਪੁਆਇੰਟਾਂ ਦੇ ਸੈਂਟਰ ਕਈ ਜਗ੍ਹਾਂ ਬਣਾ ਦਿੱਤੇ ਸਨ ਪਰ ਜਦੋਂ ਹੁਣ ਇਹ ਚੋਣਾਂ ਹੋ ਗਈਆਂ ਹਨ ਤਾਂ ਇਹ ਸੈਂਟਰ ਵੀ ਉਥੋਂ ਚੁੱਕ ਲਏ ਹਨ ਅਤੇ ਹੋਰ ਥਾਵਾਂ ਤੇ ਬਦਲ ਦਿੱਤੇ ਹਨ ।

ਇਸੇ ਤਰ੍ਹਾਂ ਕੋਲਡ ਸਟੋਰਾਂ ਦਾ ਹਾਲ ਹੈ । ਕੋਲਡ ਸਟੋਰ ਵਿਚ ਜਗ੍ਹਾਂ ਮਿਲਦੀ ਨਹੀਂ। ਇਕ ਇਕ ਬੋਰੀ ਰੱਖਣ ਪਿੱਛੇ 20-20 ਰੁਪਏ ਬਲੈਕ ਦੇ ਦੇਣੇ ਪੈਂਦੇ ਹਨ । ਸਾਰੀਆਂ ਦੀਆਂ ਸਾਰੀਆਂ ਬੋਰੀਆਂ ਬਲੈਕ ਵਿਚ ਉਨ੍ਹਾਂ ਕੋਲਡ ਸਟੋਰਾਂ ਵਿਚ ਰਖੀਆਂ ਜਾ ਰਹੀਆਂ ਹਨ । ਪਰ ਮਨਿਸਟਰ ਸਾਹਿਬ ਇਸ ਪਾਸੇ ਬਿਲਕੁਲ ਤਵੱਜੋ ਨਹੀਂ ਦੇ ਰਹੇ ਕਿਉਂਕਿ ਇਨ੍ਹਾਂ ਦਾ ਕੋਲਡ ਸਟੋਰਾਂ ਵਿਚ ਹਿੱਸਾ ਹੈ । (ਘੰਟੀ)

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਐਲਾਨ ਕੀਤਾ ਸੀ ਕਿ ਮਜ਼ਦੂਰਾਂ ਨੂੰ 7 ਰੁਪਏ ਦਿਹਾੜੀ ਦਿੱਤੀ ਜਾਵੇਗੀ ਪਰ ਉਹ ਮਜ਼ਦੂਰ ਹਾਲੇ ਵੀ 4-5 ਰੁਪਏ ਦਿਹਾੜੀ ਹੀ ਲੈ ਰਹੇ ਹਨ । ਇਸ ਤੋਂ ਵੱਧ ਦਿਹਾੜੀ ਕਿਸੇ ਨੂੰ ਨਹੀਂ ਦਿੱਤੀ ਜਾਂਦੀ ।

ਇਨ੍ਹਾਂ ਨੇ ਕਿਹਾ ਸੀ ਕਿ ਜਿਥੇ ਫੋਕਲ ਪੁਆਇੰਟ ਬਣਨੇ ਹਨ ਉਥੇ ਟਰੈਕਟਰਾਂ ਅਤੇ ਟਿਊਬਵੈਲਾਂ ਦੀ ਮੁਰੰਮਤ ਵਾਸਤੇ ਇੰਡਸਟਰੀ ਲਾਵਾਂਗੇ ਪਰ ਉਥੇ ਕੋਈ ਇੰਡਸਟਰੀ ਨਹੀਂ ਲਾਈ ਗਈ । ਬੱਸ ਸਿਰਫ਼ ਫੋਕਲ ਪੁਆਇੰਟਾਂ ਦਾ ਨੀਂਹ ਪੱਥਰ ਰੱਖ ਦਿੱਤਾ ਹੈ ।

**ਸ੍ਰੀ ਸਭਾਪਤੀ :** ਵਾਈਂਡ ਅੱਪ ਕਰੋ ਜੀ ਹੁਣ ।

**ਸ੍ਰੀ ਚਮਨ ਲਾਲ :** ਮੈਂ ਦੱਸਣਾ ਚਾਹੁੰਦਾ ਹਾਂ ਕਿ ਖੇਤੀਬਾੜੀ ਦੇ ਕੰਮ ਆਉਣ ਵਾਲੇ ਸਾਮਾਨ ਦੇ ਭਾਅ ਐਨੇ ਉੱਚੇ ਕਰ ਦਿਤੇ ਹਨ ਕਿ ਕੋਈ ਖਰੀਦ ਹੀ ਨਹੀਂ ਸਕਦਾ । ਬਿਜਲੀ ਦਾ ਸਾਮਾਨ ਹੋਵੇ ਜਾਂ ਕੋਈ ਹੋਰ ਸਾਮਾਨ ਹੋਵੇ, ਇਨ੍ਹਾਂ ਚੀਜ਼ਾਂ ਦੇ ਭਾਅ ਬਹੁਤ ਵੱਧ ਗਏ ਹਨ । ਇਕ ਪਾਈਪ ਜਿਹੜੀ ਪਹਿਲੇ 2 ਰੁਪਏ ਮੀਟਰ ਆਉਂਦੀ ਸੀ ਉਹ ਹੁਣ 4 ਰੁਪਏ ਫੁੱਟ ਕਰ ਦਿੱਤੀ ਗਈ ਹੈ । ਲੋਹੇ ਦਾ ਰੇਟ ਪਹਿਲੇ 1 ਰੁਪਏ 20 ਪੈਸੇ ਕਿਲੋ ਸੀ ਪਰ ਹੁਣ ਇਹ 3 ਰੁਪਏ 35 ਪੈਸੇ ਕਿਲੋ ਹੋ ਗਿਆ ਹੈ । ਮੈਂ ਕਹਿੰਦਾ ਹਾਂ ਕਿ ਇਸ ਵਿਚ ਇਨ੍ਹਾਂ ਦੀ ਮਿਲੀ ਭੁਗਤ ਹੈ ।

ਫਿਰ ਜਿਥੇ ਫੋਕਲ ਪੁਆਇੰਟ ਬਣਨੇ ਸਨ ਉਥੇ ਇਨ੍ਹਾਂ ਨੇ ਸੈਂਕੜੇ ਝੁੱਗੀਆਂ ਹਰੀਜਨਾਂ ਅਤੇ ਹੋਰ ਵੀਕਰ ਸੈਕਸ਼ਨ ਦੇ ਲੋਕਾਂ ਦੀਆਂ ਪੁੱਟ ਦਿੱਤੀਆਂ ਹਨ । ਉਹ ਜ਼ਮੀਨ ਇਨ੍ਹਾਂ ਨੇ ਖਹ ਕੇ ਆਪਣੇ ਕਾਲੀਆਂ ਅਤੇ ਨੀਲੀਆਂ ਪੱਗਾਂ ਵਾਲਿਆਂ ਨੂੰ ਦੇਣੀਆਂ ਸਨ । ਇਸ ਲਈ ਉਨ੍ਹਾਂ ਦੀਆਂ ਝੁੱਗੀਆਂ ਨੂੰ ਉਜਾੜਿਆ ਗਿਆ ਅਤੇ ਕਈ ਜਗ੍ਹਾ ਤਾਂ ਇਨ੍ਹਾਂ ਨੇ ਸਵੀਪਰਜ਼ ਦੀਆਂ ਝੁੱਗੀਆਂ ਨੂੰ ਅੱਗ ਲਾ ਦਿੱਤੀ । ਇਸ ਤਰ੍ਹਾਂ ਇਨ੍ਹਾਂ ਦੀ ਜੋ ਮਰਜ਼ੀ ਆਉਂਦੀ ਹੈ ਉਹ ਕਰਦੇ ਹਨ ਇਨ੍ਹਾਂ ਨੂੰ ਕੋਈ ਪੁੱਛਦਾ ਨਹੀਂ । (ਘੰਟੀ)

ਚੇਅਰਮੈਨ ਸਾਹਿਬ, ਇਕ ਗੱਲ ਮੈਂ ਰੇਟਸ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਬਿਜਲੀ ਦੀ ਤਾਰ ਦਾ ਗੁੱਛਾ ਪਹਿਲੇ ਜਿਹੜਾ 42 ਰੁਪਏ ਦਾ ਮਿਲਦਾ ਸੀ ਉਹ ਹੁਣ 113 ਰੁਪਏ ਦਾ ਮਿਲਦਾ ਹੈ। ਪਲੱਗ ਜਿਹੜਾ ਪਹਿਲਾਂ 10 ਆਨੇ ਦਾ ਮਿਲਦਾ ਸੀ ਉਹ ਹੁਣ 3 ਰੁਪਏ 10 ਪੈਸੇ ਦਾ ਮਿਲ ਰਿਹਾ ਹੈ। ਇਸੇ ਤਰ੍ਹਾਂ ਹੀ ਖਾਣ ਵਾਲੀਆਂ ਚੀਜ਼ਾਂ ਦਾ ਹਾਲ ਹੈ, ਇਨ੍ਹਾਂ ਸੱਭ ਚੀਜ਼ਾਂ ਦੇ ਭਾਅ ਵੱਧ ਗਏ ਹਨ। ਮੇਰੇ ਕੋਲ ਇਨ੍ਹਾਂ ਦੇ ਰੇਟਸ ਦੀ ਡਿਟੇਲ ਹੈ ਪਰ ਸਮੇਂ ਦੀ ਘਾਟ ਹੋਣ ਕਾਰਨ ਮੈਂ ਸਾਰਾ ਕੁਝ ਦੱਸ ਨਹੀਂ ਸਕਦਾ। ਜਿਹੜੇ ਇਨ੍ਹਾਂ ਦੇ ਚਾਪਲੂਸ ਲੋਕ ਹਨ ਉਹ ਸਾਰਾ ਫਾਇਦਾ ਉਠਾ ਰਹੇ ਹਨ ਅਤੇ ਗ਼ਰੀਬ ਨੂੰ ਕੁਝ ਨਹੀਂ ਮਿਲਦਾ। ਸਰਦਾਰ ਆਤਮਾ ਸਿੰਘ ਜੀ ਬੈਠੇ ਹਨ, ਇਨ੍ਹਾਂ ਦੇ ਚਾਪਲੂਸ ਵੀ ਬੈਠੇ ਹਨ।

ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਜੋ ਮਰਜ਼ੀ ਪਰਚਾਰ ਕਰੀ ਜਾਣ ਪਰ ਲੋਕਾਂ ਦੇ ਖਾਣ ਪੀਣ ਦੀਆਂ ਚੀਜ਼ਾਂ ਦਾ ਪ੍ਰਬੰਧ ਜ਼ਰੂਰ ਕਰਨ। (ਵਿਘਨ) ਅੱਜ ਤੁਸੀਂ ਕਿਸੇ ਵੀ ਚੀਜ਼ ਦਾ ਭਾਅ ਪਤਾ ਕਰ ਲਵੋ, ਕੋਈ ਵੀ ਚੀਜ਼ ਸਸਤੀ ਨਹੀਂ ਮਿਲਦੀ।

**Mr. Chairman**: Please wind up.

**ਸ੍ਰੀ ਚਮਨ ਲਾਲ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਚਾਇਤਾਂ ਦੇ ਨਾਲ ਜਿਹੜੇ ਵਾਇਦੇ ਪੰਜਾਬ ਸਰਕਾਰ ਨੇ ਕੀਤੇ ਸਨ ਉਹ ਵੀ ਪੂਰੇ ਨਹੀਂ ਕੀਤੇ ਗਏ ਹਨ। ਪੰਜਾਬ ਸਰਕਾਰ ਨੇ ਐਲਾਨ ਕੀਤਾ ਸੀ ਕਿ ਅਸੀਂ ਸਰਵ ਸੰਮਤੀ ਨਾਲ ਚੁਣੀ ਹੋਈ ਪੰਚਾਇਤ ਨੂੰ 5,000/ ਰੁਪਏ ਦੇਵਾਂਗੇ। ਹੁਣ ਸਰਕਾਰ ਕਹਿੰਦੀ ਹੈ ਕਿ ਪਹਿਲਾਂ ਸਾਨੂੰ 10,000/ ਰੁਪਿਆ ਦੇਵੋ ਤਾਂ ਅਸੀਂ ਤੁਹਾਨੂੰ 5,000- ਰੁਪਏ ਦੇਵਾਂਗੇ। ਜੇਕਰ, ਚੇਅਰਮੈਨ ਸਾਹਿਬ, ਉਨ੍ਹਾਂ ਪੰਚਾਇਤਾਂ ਕੋਲ 10,000/- ਰੁਪਿਆ ਹੋਵੇ ਤਾਂ ਉਹ ਪੰਚਾਇਤਾਂ ਤੁਹਾਡੇ ਕੋਲੋਂ 5,000/- ਰੁਪਿਆ ਕਿਉਂ ਮੰਗਣ। ਹਾਂ ਕਿਤੇ ਕਿਤੇ ਆਪਣੇ ਅਕਾਲੀ ਭਰਾ ਨੂੰ ਖੁਸ਼ ਕਰਨ ਲਈ ਪੈਸਾ ਦੇ ਦਿੱਤਾ ਜਾਂ ਉਨ੍ਹਾਂ ਪੰਚਾਇਤਾਂ ਨੂੰ ਪੈਸਾ ਦੇ ਦਿੱਤਾ ਹੈ ਜਿਨ੍ਹਾਂ ਨੇ ਇਨ੍ਹਾਂ ਨੂੰ ਪੈਸਾ ਦਿੱਤਾ ਹੈ।

ਲੋਹੇ ਅਤੇ ਸਰੀਏ ਦਾ ਕੀ ਹਾਲ ਹੈ ? ਇਸ ਬਾਰੇ ਚੇਅਰਮੈਨ ਸਾਹਿਬ, ਸਭ ਨੂੰ ਪਤਾ ਹੈ। ਸਰੀਏ ਦਾ ਪਹਿਲਾਂ ਭਾਅ 240/- ਰੁਪਏ ਕੁਇੰਟਲ ਸੀ ਪਰ ਹੁਣ ਇਹ 410 ਰੁਪਏ ਕੁਇੰਟਲ ਹੋ ਗਿਆ ਹੈ। ਇਸੇ ਤਰ੍ਹਾਂ ਹੀ ਕੋਲਾ ਬਾਲਣ ਲਈ ਵੀ ਨਹੀਂ ਮਿਲਦਾ। ਜੋ ਹਾਲ ਕੋਲੇ ਦਾ ਇਸ ਵੇਲੇ ਹੈ, ਉਹ ਸਭ ਨੂੰ ਪਤਾ ਹੈ। ਇਸੇ ਤਰ੍ਹਾਂ ਹੀ ਪਹਿਲਾਂ ਸੀਮਿੰਟ ਦੀ ਬੋਰੀ 19 ਰੁਪਏ ਦੀ ਮਿਲਦੀ ਸੀ ਪਰ ਹੁਣ ਸੀਮਿੰਟ ਦੀ ਬੋਰੀ ਦਾ ਭਾਅ 28.35 ਰੁਪਏ ਹੋ ਗਿਆ ਹੈ। ਇਸ ਤੋਂ ਇਲਾਵਾ ਬਲੈਕ ਸੀਮਿੰਟ ਦੀ ਚਲ ਰਹੀ ਹੈ। ਸਰਦਾਰ ਹਰਭਜਨ ਸਿੰਘ ਜੀ ਚਲੇ ਗਏ ਹਨ ਅਤੇ ਉਨ੍ਹਾਂ ਨੂੰ ਇਸ ਬਾਰੇ 35 ਦਫਾ ਕਿਹਾ ਗਿਆ ਹੈ। ਮੈਂ ਚੇਅਰਮੈਨ ਸਾਹਿਬ, ਕਹਿੰਦਾ ਹਾਂ ਕਿ ਡਿਸਟ੍ਰਿਕਟ ਲੈਵਲ ਤੇ ਰੁਪਏ ਦੀ ਕੁਲੈਕਸ਼ਨ ਹੋ ਰਹੀ ਹੈ। ਪਤਾ ਲੱਗਾ ਹੈ ਕਿ ਚਾਰ ਲੱਖ ਰੁਪਿਆ ਭੱਠਿਆਂ ਵਾਲਿਆਂ ਕੋਲੋਂ ਲਿਤਾ ਗਿਆ ਹੈ ਅਤੇ ਸੀਮਿੰਟ ਦੇ ਡੀਲਰਾਂ ਕੋਲੋਂ ਵੀ ਰੁਪਏ ਲੈ ਰਹੇ ਹਨ। ਮੈਨੂੰ ਸਮਝ ਨਹੀਂ ਆਉਂਦਾ ਕਿ ਉਹ ਰੁਪਿਆ ਜਾ ਕਿਥੇ ਰਿਹਾ ਹੈ? ਅਕਾਲੀ ਭਰਾ ਕਹਿੰਦੇ ਕੁਝ ਅਤੇ ਕਰਦੇ ਕੁਝ ਹਨ। ਮੈਂ ਚੇਅਰਮੈਨ ਸਾਹਿਬ, ਅਰਜ਼ ਕਰਾਂਗਾ ਕਿ ਕਿਤੇ ਵੀ ਕਿਸੇ ਦੁਕਾਨਦਾਰ ਨੇ ਪਰਾਈਸ ਲਿਸਟ ਨਹੀਂ ਲਾਈ ਹੋਈ ਹੈ। (ਵਿਘਨ)

**Mr. Chairman** : Please wind up.

ਸ੍ਰੀ **ਚਮਨ ਲਾਲ** : ਚੇਅਰਮੈਨ ਸਾਹਿਬ, ਮੈਂ ਵਾਈਂਡ ਅਪ ਹੀ ਕਰਦਾ ਹਾਂ । ਚੀਜ਼ਾਂ ਦੇ ਰੇਟ ਦੁਗਣੇ ਅਤੇ ਤਿਗਣੇ ਹੋ ਗਏ ਹਨ । ਜਿਤਨੇ ਵੀ ਗਰੀਬ ਮਜ਼ਦੂਰ, ਦਿਹਾੜੀਦਾਰ ਅਤੇ ਹਰੀਜਨ ਭਰਾ ਹਨ, ਉਨ੍ਹਾਂ ਦੀ ਹਾਲਤ ਬਾਰੇ ਮੈਂ ਦੱਸ ਨਹੀਂ ਸਕਦਾ । (ਘੰਟੀ) ਉਨ੍ਹਾਂ ਭਰਾਵਾਂ ਨੂੰ ਸ਼ਾਮ ਦੀ ਰੋਟੀ ਤਕ ਨਸੀਬ ਨਹੀਂ ਹੁੰਦੀ ।

ਹੁਣ ਮੈਂ, ਚੇਅਰਮੈਨ ਸਾਹਿਬ, ਕੁਝ ਫੋਕਲ ਪੁਆਇੰਟਾਂ ਬਾਰੇ ਦੱਸਣਾ ਚਾਹੁੰਦਾ ਹਾਂ । ਜਿਥੇ ਵੀ ਫੋਕਲ ਪੁਆਇੰਟ ਬਣਾਏ ਗਏ ਹਨ, ਉਥੇ ਕੁਝ ਵੀ ਨਹੀਂ ਕੀਤਾ ਗਿਆ । ਉਨ੍ਹਾਂ ਦੇ ਸਿਰਫ ਨੀਂਹ ਪੱਥਰ ਹੀ ਰੱਖੇ ਗਏ ਹਨ, ਪਰ ਕੰਮ ਬਿਲਕੁਲ ਹੀ ਬੰਦ ਪਿਆ ਹੋਇਆ ਹੈ । ਮੈਂ ਕਹਿੰਦਾ ਹਾਂ ਕਿ ਜਿਥੇ ਪੰਜਾਬ ਸਰਕਾਰ ਨੇ ਕਿਹਾ ਸੀ ਕਿ ਫੋਕਲ ਪੁਆਇੰਟਾਂ ਤੇ ਸਾਰੀਆਂ ਸਹੂਲਤਾਂ ਦੇਵਾਂਗੇ , ਉਹ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ, ਉਨ੍ਹਾਂ ਸਹੂਲਤਾਂ ਦਾ ਕੋਈ ਇੰਤਜ਼ਾਮ ਕਰੋ ।

**Mr. Chairman**: Please wind up.

ਸ੍ਰੀ **ਚਮਨ ਲਾਲ** : ਤੁਸੀਂ ਵਾਰ ਵਾਰ ਵਾਈਂਡ ਅਪ ਕਰਨ ਲਈ, ਚੇਅਰਮੈਨ ਸਾਹਿਬ ਕਹਿੰਦੇ ਹੋ । ਮੈਂ ਵਾਈਡੰ ਅਪ ਹੀ ਕਰਦਾ ਹਾਂ । (ਵਿਘਨ) (ਸ਼ੋਰ) (ਆਵਾਜ਼ਾਂ ; ਖਤਮ ਕਰਾਓ) ਚੇਅਰਮੈਨ ਸਾਹਿਬ, ਜੋ ਛੋਟੇ ਕਿਸਾਨ ਆਪਣੇ ਖੇਤਾਂ ਵਿਚ ਬਿਜਲੀ ਦੀਆਂ ਮੋਟਰਾਂ ਲਾਉਂਦੇ ਸਨ ਉਨ੍ਹਾਂ ਦੀ ਕੀਮਤ ਪਹਿਲਾਂ ਇਕ ਹਾਰਸ ਪਾਵਰ ਮੋਟਰ ਦੀ 500 ਰੁਪਏ ਸੀ ਪਰ ਹੁਣ 1100 ਰੁਪਏ ਹੋ ਗਈ ਹੈ ਅਤੇ ਵੱਡੀਆਂ ਮਸ਼ੀਨਾਂ ਜੋ ਵੱਡੇ ਜ਼ਿਮੀਦਾਰ ਰਖਦੇ ਸਨ, ਉਨ੍ਹਾਂ ਦੀ ਕੀਮਤ ਪਹਿਲਾਂ ਤਿੰਨ ਹਾਰਸ ਪਾਵਰ ਮੋਟਰ ਦੀ 1200 ਰੁਪਏ ਸੀ ਅਤੇ ਹੁਣ 2,700/-ਰੁਪਏ ਹੋ ਗਈ । ਬੱਸ ਜੀ ਇਤਨਾ ਕਹਿੰਦਾ ਹੋਇਆ ਮੈਂ ਬੈਠਦਾ ਹਾਂ ।

ਸ੍ਰੀ **ਰਮੇਸ਼ ਚੰਦਰ(ਜਲੰਧਰ ਉੱਤਰੀ)** : ਚੇਅਰਮੈਨ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਦੀ ਤਾਈਦ ਕਰਨ ਵਾਸਤੇ ਖੜਾ ਹੋਇਆ ਹਾਂ। ਮੈਂ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਬੜੀਆਂ ਅੱਛੀਆਂ ਸਕੀਮਾਂ ਬਣਾਈਆਂ ਹਨ। ਜਿਹੜੇ ਪਿੰਡ ਸਦੀਆਂ ਤੋਂ ਪਛੜੇ ਹੋਏ ਸਨ, ਉਨ੍ਹਾਂ ਦੀ ਹਾਲਤ ਨੂੰ ਹੁਣ ਬਿਹਤਰ ਬਣਾਇਆ ਜਾ ਰਿਹਾ ਹੈ। ਜੋ ਸਹੂਲਤਾਂ ਸ਼ਹਿਰਾਂ ਦੇ ਵਿਚ ਹੀ ਮਿਲਦੀਆਂ ਹਨ, ਉਹੀ ਸਹੂਲਤਾਂ ਹੁਣ ਪਿੰਡਾਂ ਦੇ ਵਿਚ ਵੀ ਮਿਲਿਆ ਕਰਨਗੀਆਂ । ਬਾਹਰਲੇ ਦੇਸ਼ਾਂ ਵਿਚ ਵੀ ਜਿਤਨੇ ਪਿੰਡ ਹਨ, ਉਥੇ ਪਿੰਡਾਂ ਦੀ ਹਾਲਤ ਸ਼ਹਿਰਾ ਦੀ ਹਾਲਤ ਨਾਲੋਂ ਚੰਗੀ ਹੈ। ਉਥੋਂ ਦਾ ਹਰ ਸ਼ਹਿਰੀ ਦੋ ਦਿਨ ਲਈ ਹਫਤੇ ਵਿਚ ਪਿੰਡ ਜਾਂਦਾ ਹੈ ਅਤੇ ਪਿੰਡਾਂ ਦਾ ਅਨੰਦ ਮਾਣ ਕੇ ਸ਼ਹਿਰ ਦੇ ਵਿਚ ਵਾਪਸ ਆਉਂਦਾ ਹੈ । ਹਫਤੇ ਦੇ ਵਿਚ ਦੋ ਦਿਨ ਜਿਹੜੇ ਉਹ ਲੋਕ ਪਿੰਡਾਂ ਦੇ ਵਿਚ ਗੁਜ਼ਾਰਦੇ ਹਨ, ਉਹ ਸਾਰੇ ਹਫਤੇ ਵਿਚੋਂ ਉਨ੍ਹਾਂ ਦੇ ਚੰਗੇ ਦਿਨ ਹੁੰਦੇ ਹਨ। ਪ੍ਰੰਤੂ ਸਾਡੇ ਪੰਜਾਬ ਦੇ ਵਿਚ ਪਿੰਡਾ ਦੇ ਲੋਕ ਸ਼ਹਿਰਾਂ ਵੱਲ ਦੌੜਦੇ ਹਨ । ਇਥੇ ਪੰਜਾਬ ਦੇ ਵਿਚ ਲੋਕ ਪਿੰਡਾਂ ਤੋਂ ਸ਼ਹਿਰਾ ਵਿਚ ਆ ਕੇ ਰਹਿੰਦੇ ਹਨ। ਸ਼ਹਿਰਾਂ ਵੱਲ ਪਕੜ ਵੱਧ ਰਹੀ ਹੈ। ਇਸ ਸਾਰੀ ਚੀਜ਼ ਨੂੰ ਖਤਮ ਕਰਨ ਵਾਸਤੇ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਬਣਾਇਆ ਗਿਆ ਹੈ। ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਪਿੰਡਾਂ ਦੀ ਕਾਇਆ ਪਲਟ ਜਾਵੇਗੀ । ਜਿਥੇ ਮੈਂ ਪੰਜਾਬ ਸਰਕਾਰ ਨੂੰ ਇਸ ਦੀ ਮੁਬਾਰਕਬਾਦ ਦਿੰਦਾ ਹਾਂ, ਉਥੇ ਮੈਂ ਕੁਝ

ਗੱਲਾਂ ਇਨ੍ਹਾਂ ਦੇ ਨੋਟਿਸ ਵਿਚ ਵੀ ਲਿਆਉਣਾ ਚਾਹੁੰਦਾ ਹਾਂ, ਫੋਕਲ ਪੁਆਇੰਟਾਂ ਦੀ ਜੋ ਰਫਤਾਰ ਇਸ ਵੇਲੇ ਚਲ ਰਹੀ ਹੈ ਅਤੇ ਜੇਕਰ ਉਸੇ ਤਰੀਕੇ ਦੇ ਨਾਲ ਚਲੇਗੀ ਤਾਂ ਜੋ ਪੰਜਾਬ ਸਰਕਾਰ ਦਾ ਦੋ ਸਾਲਾਂ ਦਾ ਨਿਸ਼ਾਨਾ ਹੈ, ਉਹ ਫੇਲ੍ਹ ਹੋ ਜਾਵੇਗਾ । ਇਸ ਤਰ੍ਹਾਂ ਤਾਂ ਫੋਕਲ ਪੁਆਇੰਟਾਂ ਦਾ ਸਿਸਟਮ ਪੰਜਾਬ ਦੇ ਵਿਚ ਪੰਜ ਸਾਲਾਂ ਤਕ ਵੀ ਪੂਰਾ ਨਹੀਂ ਹੋ ਸਕਦਾ । ਜਦੋਂ ਕਿ ਅਸੀਂ ਕਹਿੰਦੇ ਹਾਂ ਕਿ ਇਹ ਫੋਕਲ ਪੁਆਇੰਟਾਂ ਦਾ ਸਿਸਟਮ ਦੋ ਸਾਲਾਂ ਦੇ ਵਿਚ ਹੀ ਸਾਰੇ ਪਜਾਬ ਦੇ ਪਿੰਡਾਂ ਨੂੰ ਆਪਣੇ ਘੇਰੇ ਵਿਚ ਲੈ ਲਵੇ । ਜਿਥੇ ਵੀ ਫੋਕਲ ਪੁਆਇੰਟ ਚਾਲੂ ਕੀਤੇ ਗਏ ਹਨ, ਉਥੇ ਸਾਰੀਆਂ ਸਹੂਲਤਾਂ ਮੁਹੱਈਆ ਨਹੀਂ ਹੋਈਆਂ ਹਨ । ਮੈਨੂੰ ਆਪਣੇ ਜ਼ਿਲ੍ਹੇ ਜਲੰਧਰ ਦਾ ਪਤਾ ਹੈ । ਉਥੇ ਬਹੁਤ ਸਾਰੀਆਂ ਸਹੂਲਤਾਂ ਰਹਿੰਦੀਆਂ ਹਨ ਅਤੇ ਉਹ ਪੂਰੀਆਂ ਨਹੀਂ ਹੋਈਆਂ । ਇਸ ਦੀ ਕੀ ਵਜ੍ਹਾ ਹੈ? ਸਾਰੀਆਂ ਸਹੂਲਤਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ । ਮੇਰਾ ਖਿਆਲ ਹੈ ਕਿ ਜਿਹੜੇ ਫੋਕਲ ਪੁਆਇੰਟ ਬਣ ਰਹੇ ਹਨ, ਉਥੇ ਮਹਿਕਮਿਆਂ ਦਾ ਆਪਸ ਵਿਚ ਤਾਲਮੇਲ ਨਹੀਂ ਹੈ । ਜਿਥੇ ਪੀ. ਡਬਲਿਊ. ਡੀ. ਨੇ ਆਪਣਾ ਕੰਮ ਜਲਦੀ ਕਰਨਾ ਸੀ, ਉਥੇ ਉਹ ਮਹਿਕਮਾ 6 ਮਹੀਨਿਆਂ ਬਾਅਦ ਆਪਣਾ ਕੰਮ ਕਰਦਾ ਹੈ । ਇਸੇ ਤਰਾਂ ਹੀ ਕੋਆਪਰੇਟਿਵ ਡਿਪਾਰਟਮੈਂਟ ਆਪਣਾ ਕੰਮ ਲੇਟ ਕਰਦਾ ਹੈ ਅਤੇ ਐਗਰੀਕਲਚਰ ਦਾ ਮਹਿਕਮਾ ਵੀ ਇਸ ਤਰ੍ਹਾ ਹੀ ਕਰਦਾ ਹੈ । ਸਾਰੇ ਮਹਿਕਮਿਆਂ ਦੀ ਆਪਸ ਵਿਚ ਕੋਈ ਕੁਆਰਡੀਨੇਸ਼ਨ ਨਹੀਂ । ਜਿਸ ਕਰਕੇ ਫੋਕਲ ਪੁਆਇੰਟਾਂ ਦੀਆਂ ਸਕੀਮਾਂ ਜਲਦੀ ਸਿਰੇ ਨਹੀਂ ਚੜ੍ਹ ਰਹੀਆਂ ਹਨ । ਇਸ ਲਈ ਸਾਰੇ ਸਬੰਧਤ ਮਹਿਕਮਿਆਂ ਦੀ ਆਪਸ ਵਿਚ ਕੁਆਰਡੀਨੇਸ਼ਨ ਹੋਣੀ ਬਹੁਤ ਜ਼ਰੂਰੀ ਹੈ ।

ਦੂਸਰੀ ਗੱਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੱਜ ਬੜੀਆਂ ਸ਼ਿਕਾਇਤਾਂ ਫੋਕਲ ਪੁਆਇੰਟਾਂ ਬਾਰੇ ਆ ਰਹੀਆਂ ਹਨ । ਉਹ ਠੀਕ ਹਨ ਜਾਂ ਗਲਤ ਹਨ, ਇਸ ਬਾਰੇ ਮੈਨੂੰ ਨਹੀਂ ਪਤਾ, ਲੇਕਿਨ ਸ਼ਿਕਾਇਤਾਂ ਕਾਫੀ ਆ ਰਹੀਆਂ ਹਨ। ਇਨ੍ਹਾਂ ਇਲਜ਼ਾਮਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਸਾਡੇ ਰਾਜਪੁਰੇ ਦੇ ਐਮ.ਐਲ.ਏ., ਸ੍ਰੀ ਹਰਬੰਸ ਲਾਲ, ਨੇ ਵੀ 50 ਦਫਾ ਸ਼ਿਕਾਇਤ ਕੀਤੀ ਹੈ ਅਤੇ ਦੋ ਤਿੰਨ ਦਫਾ ਉਨ੍ਹਾਂ ਨੇ ਹਾਊਸ ਵਿਚ ਵੀ ਤਕਰੀਰ ਕਰਦੇ ਹੋਏ ਕਿਹਾ ਹੈ ਕਿ ਮੇਰੇ ਇਲਾਕੇ ਦੇ ਪਿੰਡ ਝਾਂਸਲੇ ਨੂੰ ਫਕਲ ਪੁਆਇੰਟ ਬਣਾਇਆ ਗਿਆ ਸੀ ਅਤੇ ਸਾਰੀਆਂ ਤਿਆਰੀਆਂ ਮੁਕੰਮਲ ਕਰ ਲਈਆਂ ਸਨ, ਉਸ ਦੇ ਲਈ ਜ਼ਮੀਨ ਵੀ 10 ਏਕੜ ਅਕਵਾਇਰ ਕਰ ਲਈ ਗਈ ਸੀ ਅਤੇ ਗੌਰਮਿੰਟ ਦੀ ਤਰਫੋਂ ਨਕਸ਼ਾ ਵੀ ਪਾਸ ਕਰਵਾ ਲਿਆ ਗਿਆ ਸੀ । ਬੋਰਡ ਵੀ ਲਗਾ ਦਿੱਤਾ ਗਿਆ ਸੀ ਪਰ ਬਾਅਦ ਵਿਚ ਉਹੀ ਬੋਰਡ ਜਲਾਲਪੁਰ ਵਿਖੇ ਬਦਲ ਦਿੱਤਾ ਗਿਆ । ਉਸ ਫੋਕਲ ਪੁਆਇੰਟ ਨੂੰ ਉਥੋਂ ਬਦਲ ਦਿੱਤਾ ਗਿਆ । ਜਦੋਂ ਕਿ ਝਾਂਸਲੇ ਵਿਚ ਵੇਟਰਨਰੀ ਡਿਸਪੈਂਸਰੀ ਵੀ ਹੈ ਅਤੇ ਸਕੂਲ ਵੀ ਹੈ ਅਤੇ ਬੈਂਕ ਵੀ ਹੈ । ਉਥੇ ਹਰ ਤਰ੍ਹਾਂ ਦੀਆਂ ਸਹੂਲਤਾਂ ਮੌਜੂਦ ਹਨ। ਬਾਵਜੂਦ ਇਤਨੀਆਂ ਸਹੂਲਤਾ ਹੋਣ ਦੇ ਉਥੋਂ ਫੋਕਲ ਪੁਆਇੰਟ ਬਦਲ ਕੇ ਜਲਾਲਪੁਰ ਕਰ ਦਿੱਤਾ ਗਿਆ। (ਵਿਘਨ) ਹਾਲਾਂ ਕਿ ਜਲਾਲਪੁਰ ਬਨੂੜ ਤੋਂ ਤਿੰਨ ਮੀਲ ਦੀ ਦੂਰੀ ਤੇ ਹੈ ਅਤੇ ਝਾਂਸਲਾ ਬਨੂੜ ਅਤੇ ਰਾਜਪੁਰਾ ਲਾਈਨ ਤੇ ਹੈ । (ਵਿਘਨ)

ਮੈਂ ਇਹ ਕਹਿਣਾ ਚਾਹੁੰਦਾ ਹਾਂ (ਵਿਘਨ) ਕਿ ਮੰਤਰੀ ਜੀ ਤਹਿਕੀਕਾਤ ਕਰਾ ਲੈਣ । ਕਿਉਂਕਿ ਇਕ ਪੁਆਇੰਟ ਆਫ ਵਿਯੂ ਇਹ ਦੇ ਰਹੇ ਹਨ ਔਰ ਇਕ ਪੁਆਇੰਟ ਆਫ ਵਿਯੂ

[ਸ਼੍ਰੀ ਰਮੇਸ਼ ਚੰਦਰ]

ਉਹ ਦੇ ਰਹੇ ਹਨ । ਇਸ ਚੀਜ਼ ਦੀ ਤਹਿਕੀਕਾਤ ਹੋ ਜਾਣੀ ਚਾਹੀਦੀ ਹੈ ਤਾਕਿ ਪਤਾ ਲਗ ਸਕੇ ਕਿ ਕੌਣ ਠੀਕ ਹੈ ?

ਦੂਸਰੀ ਗਲ ਮੈਂ ਇਹ ਕਹਿਣਾਂ ਚਾਹੁੰਦਾ ਹਾਂ ਕਿ ਥੋੜੇ ਦਿਨ ਹੋਏ ਹਨ ਚੰਡੀਗੜ੍ਹ ਤੋਂ ਇੰਡੀਅਨ ਐਕਸਪ੍ਰੈਸ ਨੇ ਇਹ ਖਬਰ ਛਾਪੀ ਹੈ ਕਿ ਚਵੰਦਾ ਦੇਵੀ ਤੋਂ ਫੋਕਲ ਪੁਆਇੰਟ ਬਦਲ ਦਿੱਤਾ ਗਿਆ ਹੈ । ਮੈਂ ਇਹ ਨਹੀਂ ਕਹਿੰਦਾ ਕਿ ਉਹ ਖਬਰ ਦਰੁਸਤ ਹੈ । ਉਹ ਖਬਰ ਗਲਤ ਵੀ ਹੋ ਸਕਦੀ ਹੈ । ਗੌਰਮਿੰਟ ਵਲੋਂ ਇਸ ਸਬੰਧ ਵਿਚ ਤਰਦੀਦੀ ਬਿਆਨ ਆ ਜਾਣਾ ਚਾਹੀਦਾ ਹੈ ਕਿ ਕਿਸ ਕਰਕੇ ਉਹ ਬਦਲਿਆ ਗਿਆ ਹੈ । ਗੌਰਮਿੰਟ ਨੂੰ ਇਸ ਬਾਰੇ ਆਪਣੀ ਵਜ਼ਾਹਤ ਕਰਨੀ ਚਾਹੀਦੀ ਹੈ ਕਿ ਇਹ ਫੋਕਲ ਪੁਆਇੰਟ ਕਿਉਂ ਬਦਲਿਆ ਗਿਆ ਹੈ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ਅਖਬਾਰੀ ਖਬਰਾਂ ਤੇ ਇਹ ਗੱਲਾਂ ਕਰੀ ਜਾਂਦੇ ਹਨ। ਜਿਸ ਪਿੰਡ ਵਿਚ ਫੋਕਲ ਪੁਆਇੰਟ ਪਹਿਲਾਂ ਬਣਾਇਆ ਗਿਆ ਸੀ, ਉਥੇ ਕੋਈ ਸਹੂਲਤ ਨਹੀਂ ਹੈ ਔਰ ਜਿੱਥੇ ਹੁਣ ਇਹ ਬਦਲਿਆ ਗਿਆ ਹੈ ਉਥੇ ਸਾਰੀਆਂ ਸਹੂਲਤਾਂ ਹਸਪਤਾਲ, ਸਕੂਲ ਵਗੈਰਾ ਹਨ ।

**ਸ਼੍ਰੀ ਰਮੇਸ਼ ਚੰਦਰ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਚਵੰਦਾ ਦੇਵੀ ਵਿਚ ਕੋਈ ਸਹੂਲਤ ਨਹੀਂ ਸੀ । ਪਰ ਜਿਸ ਤਰ੍ਹਾਂ ਕਿ ਹੁਣ ਮਜੀਠਾ ਸਾਹਿਬ ਨੇ ਕਿਹਾ ਹੈ, ਜੇ ਇਨ੍ਹਾਂ ਦੀ ਗਲ ਮੰਨ ਵੀ ਲਈ ਜਾਏ ਤਾਂ ਪਹਿਲਾਂ ਚਵੰਦਾ ਦੇਵੀ ਬਾਰੇ ਨੋਟੀਫਿਕੇਸ਼ਨ ਕਿਉਂ ਕੀਤੀ ਗਈ ਸੀ ਅਤੇ ਬਾਅਦ ਵਿਚ ਕਿਉਂ ਬਦਲਿਆ ਗਿਆ। ਲੋਕਾਂ ਨੂੰ ਇਸ ਬਾਰੇ ਗਲਾਂ ਕਰਨ ਦਾ ਮੌਕਾ ਕਿਉਂ ਦਿੱਤਾ ਗਿਆ । ਪਹਿਲਾਂ ਹੀ ਸੋਚ ਕੇ ਫੋਕਲ ਪੁਆਇੰਟ ਬਣਾਉਣਾ ਚਾਹੀਦਾ ਸੀ । ਇਸ ਦੇ ਨਾਲ ਸਾਡੀ ਸਰਕਾਰ ਖਾਹ ਮਖਾਹ ਬਦਨਾਮ ਹੋਈ ਹੈ । ਇਸ ਤਰ੍ਹਾਂ ਕਰਨ ਨਾਲ ਲੋਕਾਂ ਨੂੰ ਸਾਡੇ ਤੇ ਉਂਗਲੀਆਂ ਉਠਾਉਣ ਦਾ ਮੌਕਾ ਮਿਲਦਾ ਹੈ । ਇਹੋ ਜਿਹੀਆਂ ਖਾਮੀਆਂ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ ਤਾਕਿ ਸਾਡੀ ਸਰਕਾਰ ਤੇ ਇਲਜ਼ਾਮ ਨਾ ਲੱਗ ਸਕਣ । ਉਹ ਇਹ ਨਾ ਸਮਝਣ ਕਿ ਮਜ਼ਹਬ ਦੀ ਬਿਨਾ ਤੇ ਜਾਂ ਜ਼ਾਤ ਪਾਤ ਦੀ ਬਿਨਾਂ ਤੇ ਉਨ੍ਹਾਂ ਨਾਲ ਕੋਈ ਭੇਦ ਭਾਵ ਹੋ ਰਿਹਾ ਹੈ ।

ਇਸ ਰੈਜ਼ੋਲਿਊਸ਼ਨ ਦੀ ਮੈਂ ਤਾਈਦ ਕਰਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਤਨੀ ਜਲਦੀ ਇਹ ਫੋਕਲ ਪੁਆਇੰਟ ਮੁਕੰਮਲ ਕੀਤੇ ਜਾਣ ਉਤਨਾ ਹੀ ਇਹ ਪੰਜਾਬ ਦੇ ਬੇਹਤਰੀਨ ਮੁਫਾਦ ਵਿਚ ਹੋਏਗਾ ।

**ਸਰਦਾਰ ਨੱਥਾ ਸਿੰਘ ਦਾਲਮ** (ਸਿਰੀ ਹਰਗੋਬਿੰਦਪੁਰ).. ਚੇਅਰਮੈਨ ਸਾਹਿਬ, ਸਰਦਾਰ ਸਰੂਪ ਸਿੰਘ ਨੇ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਸਬੰਧੀ ਪੰਜਾਬ ਸਰਕਾਰ ਦਾ ਧੰਨਵਾਦ ਦਾ ਜੋ ਮਤਾ ਪੇਸ਼ ਕੀਤਾ ਹੈ, ਉਹ ਬਹੁਤ ਹੀ ਸ਼ਲਾਘਾਯੋਗ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਇਹ ਮਤਾ ਠੀਕ ਸਮੇਂ ਉਨ੍ਹਾਂ ਵਲੋਂ ਪੇਸ਼ ਕੀਤਾ ਗਿਆ ਹੈ । ਪੰਜਾਬ ਸਰਕਾਰ ਇਸ ਦੇ ਲਈ ਵਧਾਈ ਦੀ ਪਾਤਰ ਹੈ ਔਰ ਖਾਸ ਕਰਕੇ ਸਰਦਾਰ ਆਤਮਾ ਸਿੰਘ ਜੀ ਵਿਕਾਸ ਮੰਤਰੀ ਜੀ ਵਧਾਈ ਦੇ ਪਾਤਰ ਹਨ ਕਿਉਂਕਿ ਉਨ੍ਹਾਂ ਨੇ ਪੰਜਾਬ ਦੇ ਪੇਂਡੂ ਇਲਾਕਿਆਂ ਦੇ ਵਿਕਾਸ ਵਾਸਤੇ ਇਕ ਬਹੁਤ ਹੀ ਸ਼ਾਨਦਾਰ ਸਕੀਮ ਸ਼ੁਰੂ ਕੀਤੀ ਹੈ ।

ਚੇਅਰਮੈਨ ਸਾਹਿਬ, ਸਾਡਾ ਦੇਸ਼ ਪਿੰਡਾਂ ਦਾ ਦੇਸ਼ ਹੈ । ਸਾਡੇ ਦੇਸ਼ ਦੀ ਬਹੁਤ ਵੱਡੀ ਆਬਾਦੀ ਪਿੰਡਾਂ ਵਿਚ ਵਸਦੀ ਹੈ । 80% ਲੋਕ ਪਿੰਡਾਂ ਵਿਚ ਰਹਿੰਦੇ ਹਨ । ਮਹਾਤਮਾ ਗਾਂਧੀ ਜੀ ਨੇ ਕਿਹਾ ਸੀ ਕਿ ਅਸਲ ਹਿੰਦੁਸਤਾਨ ਪਿੰਡਾਂ ਵਿਚ ਵੱਸਦਾ ਹੈ । ਲੇਕਿਨ ਜੋ ਭਰਾ ਇਨ੍ਹਾਂ ਬੈਂਚਾਂ ਉਤੇ ਬੈਠੇ ਹੋਏ ਹਨ (ਅਪੋਜ਼ੀਸ਼ਨ ਵਲ ਇਸ਼ਾਰਾ) ਭਾਵੇਂ ਉਹ ਮਹਾਤਮਾ ਗਾਂਧੀ ਦੇ ਨਾਮਲੇਵਾ ਹਨ ਪਰ ਉਨ੍ਹਾਂ ਵਲੋਂ ਦਸੇ ਹੋਏ ਰਾਹ ਤੇ ਇਹ ਕਦੇ ਵੀ ਅਮਲ ਨਹੀਂ ਕਰਦੇ ਰਹੇ । ਮਹਾਤਮਾ ਜੀ ਨੇ ਇਹ ਕਿਹਾ ਸੀ ਕਿ ਅਸਲ ਹਿੰਦੁਸਤਾਨ ਪਿੰਡਾਂ ਵਿਚ ਵੱਸਦਾ ਹੈ ਅਤੇ ਜਦੋਂ ਤਕ ਪਿੰਡਾਂ ਦੇ ਪੇਂਡੂ ਲੋਕ ਤਰੱਕੀ ਨਹੀ ਕਰਦੇ ਉਦੋਂ ਤਕ ਬਾਕੀ ਦਾ ਦੇਸ਼ ਮਜਮੂਈ ਔਰ ਮੁਸਾਵੀ ਤੌਰ ਤੇ ਤਰੱਕੀ ਨਹੀਂ ਕਰ ਸਕਦਾ । ਇਹ ਗਲ ਜੋ ਉਨ੍ਹਾਂ ਨੇ ਕਹੀ ਸੀ ਉਸ ਤੇ ਇਨ੍ਹਾਂ ਨੇ ਉਕਾ ਹੀ ਅਮਲ ਨਹੀਂ ਕੀਤਾ । ਪੂਰੇ 30 ਸਾਲ ਇਨ੍ਹਾਂ ਲੋਕਾਂ ਦਾ ਸਾਡੇ ਦੇਸ਼ ਅੰਦਰ ਹੁਕਮ ਚਲਦਾ ਰਿਹਾ ਲੇਕਿਨ ਇਨ੍ਹਾਂ ਨੇ ਪਿੰਡਾਂ ਦੇ ਵਿਕਾਸ ਵੱਲ, ਇਨ੍ਹਾਂ ਪਿੰਡਾਂ ਦੀ ਤਰੱਕੀ ਵੱਲ ਇਨ੍ਹਾ ਨੇ ਬਿਲਕੁਲ ਤਵੱਜੋ ਨਹੀਂ ਦਿੱਤੀ । ਜੇਕਰ ਇਹ ਕਿਹਾ ਜਾਵੇ ਕਿ ਇਨ੍ਹਾਂ ਨੇ ਪਿੰਡਾਂ ਨੂੰ ਪੂਰੇ 30 ਸਾਲ ਨਜ਼ਰ ਅੰਦਾਜ਼ ਕੀਤਾ ਹੈ ਤਾਂ ਇਹ ਗਲ ਬਿਲਕੁਲ ਠੀਕ ਹੋਏਗੀ । ਮੈਂ ਅਰਜ਼ ਕਰਦਾ ਹਾਂ ਕਿ ਪਿੰਡਾਂ ਨੂੰ ਪਹਿਲੀ ਵੇਰ ਉਸ ਸਮੇਂ ਸਹੂਲਤਾਂ ਮਿਲਣੀਆਂ ਸ਼ੁਰੂ ਹੋਈਆਂ ਜਦੋਂ ਸਾਡੇ ਪੰਜਾਬ ਅੰਦਰ ਸਾਡੀ ਸਰਕਾਰ ਕਾਇਮ ਹੋਈ ਸੀ । ਉਸ ਤੋਂ ਪਹਿਲਾਂ ਪਿੰਡਾਂ ਦੇ ਜਿਹੜੇ ਵੀ ਪੜ੍ਹੇ ਲਿਖੇ ਲੋਕ ਹੁੰਦੇ ਸਨ ਜਾਂ ਜਿਨ੍ਹਾਂ ਲੋਕਾਂ ਦਾ ਜੀਵਨ ਪੱਧਰ ਉੱਚਾ ਹੁੰਦਾ ਸੀ ਜਾਂ ਉਥੋਂ ਦੇ ਜਦੋ ਸਰਕਾਰੀ ਮੁਲਾਜ਼ਮ ਰਿਟਾਇਰ ਹੁੰਦੇ ਸਨ ਤਾਂ ਉਹ ਬਜਾਏ ਪਿੰਡ ਵਿਚ ਵੱਸਣ ਦੇ ਸ਼ਹਿਰਾਂ ਵਿਚ ਵੱਸਣ ਨੂੰ ਤਰਜੀਹ ਦਿੰਦੇ ਸਨ । ਸ਼ਹਿਰ ਦੇ ਲੋਕਾਂ ਬਾਰੇ ਥੋੜਾ ਬਹੁਤ ਸਤਿਕਾਰਯੋਗ ਮੈਂਬਰ ਰਮੇਸ਼ ਚੰਦਰ ਜੀ ਨੇ ਕਿਹਾ ਹੈ ਲੇਕਿਨ ਪਹਿਲੀ ਵੇਰ ਅਕਾਲੀ ਸਰਕਾਰ ਜਦੋਂ ਪੰਜਾਬ ਅੰਦਰ ਬਣੀ ਤਾਂ ਪਿੰਡਾਂ ਦੀਆਂ ਤਰੱਕੀ ਦੀਆਂ ਸਕੀਮਾਂ ਉਦੋਂ ਪਹਿਲੀ ਵੇਰ ਇਥੇ ਸ਼ੁਰੂ ਕੀਤੀਆਂ ਗਈਆਂ । ਪਿੰਡਾਂ ਦੇ ਲੋਕਾਂ ਨੂੰ ਲਿੰਕ ਰੋਡਜ਼ ਦਿੱਤੀਆਂ ਗਈਆਂ ਅਤੇ ਹੋਰ ਵੀ ਪੇਂਡੂ ਲੋਕਾਂ ਨੂੰ ਬਹੁਤ ਸਾਰੀਆਂ ਸਹੂਲਤਾਂ ਉਸ ਸਰਕਾਰ ਦੇ ਸਮੇਂ ਤੋਂ ਮਿਲਣੀਆਂ ਸ਼ੁਰੂ ਹੋਈਆਂ ਸਨ । ਹੁਣ ਮੈਂ ਸਮਝਦਾ ਹਾਂ ਕਿ ਇਹ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਜੋ ਕਿ ਪੰਜਾਬ ਸਰਕਾਰ ਨੇ ਚਾਲੂ ਕੀਤੀ ਹੈ, ਇਸ ਦੇ ਨਾਲ ਪਿੰਡਾਂ ਦਾ ਬਹੁਤ ਵੱਡਾ ਵਿਕਾਸ ਹੋਏਗਾ । ਇਸ ਨਾਲ ਪਿੰਡਾਂ ਦੀ ਨੁਹਾਰ ਹੀ ਬਦਲ ਜਾਏਗੀ । ਪਿਛਲੇ ਛੇ ਸਾਲ ਇਨ੍ਹਾਂ ਦੋਸਤਾਂ (ਅਪੋਜ਼ੀਸ਼ਨ ਵਲ ਇਸ਼ਾਰਾ) ਦਾ ਇਥੇ ਰਾਜ ਰਿਹਾ ਪਰ ਪੇਂਡੂ ਇਲਾਕੇ ਨੂੰ ਇਨ੍ਹਾਂ ਨੇ ਨਜ਼ਰਅੰਦਾਜ਼ ਹੀ ਕੀਤਾ । ਇਨ੍ਹਾਂ ਛੇ ਸਾਲਾਂ ਵਿਚ ਪਿੰਡਾਂ ਅੰਦਰ ਨਾ ਕੋਈ ਨਵੀਂ ਸੜਕ ਬਣੀ ਔਰ ਨਾ ਹੀ ਕਿਸੇ ਸੜਕ ਦੀ ਰਿਪੇਅਰ ਹੋਈ । ਇਨ੍ਹਾਂ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਕਿਹਾ ਸੀ ਕਿ ਅਸੀਂ ਸਾਰੇ ਪੰਜਾਬ ਦੇ ਪਿੰਡਾਂ ਨੂੰ ਪੱਕੀਆਂ ਸੜਕਾਂ ਨਾਲ ਮਿਲਾ ਦਿੱਤਾ ਹੈ ਲੇਕਿਨ ਜਦੋਂ ਸਾਡੀ ਸਰਕਾਰ ਬਣੀ ਤਾਂ ਪਤਾ ਲਗਿਆ ਕਿ ਅਜੇ ਵੀ 4,000 ਪਿੰਡ ਪੰਜਾਬ ਅੰਦਰ ਅਜਿਹੇ ਹਨ ਜਿਥੇ ਪੱਕੀਆਂ ਸੜਕਾਂ ਨਹੀਂ ਹਨ । ਪਰ ਇਨ੍ਹਾਂ 20, 22 ਮਹੀਨਿਆਂ ਦੇ ਦੌਰਾਨ ਹੁਣ ਦੀ ਸਰਕਾਰ ਨੇ ਉਨ੍ਹਾਂ ਨੂੰ ਪੱਕੀਆਂ ਸੜਕਾਂ ਨਾਲ ਜੋੜ ਦਿੱਤਾ । ਇਨ੍ਹਾਂ ਭਰਾਵਾਂ ਨੇ ਛੇ ਸਾਲਾਂ ਦੇ ਦੌਰਾਨ ਕੋਈ ਸਕੂਲ ਅਪਗਰੇਡ ਨਹੀਂ ਕੀਤਾ ਅਤੇ ਕੋਈ ਹਸਪਤਾਲ ਨਹੀਂ ਬਣਾਇਆ ਔਰ ਹੋਰ ਵੀ ਕੋਈ ਸਹੂਲਤ ਜੋ ਕਿ ਪੇਂਡੂ ਲੋਕਾਂ ਨੂੰ ਮਿਲਣੀ ਚਾਹੀਦੀ ਸੀ ਉਹ ਉਨ੍ਹਾਂ ਨੂੰ ਬਿਲਕੁਲ ਮੁਹਈਆ ਨਹੀਂ ਕੀਤੀ (ਘੰਟੀ) ਮੈਂ ਸਮਝਦਾ ਹਾਂ ਕਿ ਹੁਣ ਪਿੰਡਾਂ ਵਿਚ ਨਵੇਂ ਸ਼ਹਿਰ ਉਸਾਰ ਜਾ ਰਹੇ ਹਨ । ਪਿੰਡਾਂ ਦੇ ਵਿਕਾਸ ਵਾਸਤੇ ਇਕ ਨਵਾਂ ਉਤਸ਼ਾਹ ਪੈਦਾ ਹੋਇਆ ਹੈ,

[ਸਰਦਾਰ ਨੱਥਾ ਸਿੰਘ ਦਾਲਮ]

ਔਰ ਹੁਣ ਜਦ ਵੀ ਮੈਂ ਪਿੰਡਾਂ ਵਿਚ ਜਾਂਦਾ ਹਾਂ ਤਾਂ ਲੋਕ ਇਸ ਗਲ ਦੀ ਮੰਗ ਕਰਦੇ ਹਨ ਕਿ ਉਨ੍ਹਾਂ ਦੇ ਪਿੰਡ ਵਿਚ ਹਸਪਤਾਲ ਦਿਉ, ਪਰਚੇਜ਼ ਸੈਂਟਰ ਦਿਉ। ਡੰਗਰਾਂ ਦਾ ਹਸਪਤਾਲ ਦਿਉ। ਮੈਂ ਸਮਝਦਾ ਹਾਂ ਕਿ ਸਾਨੂੰ ਇਹ ਮਤਾ ਇਤਫਾਕ ਰਾਏ ਨਾਲ ਪਾਸ ਕਰਕੇ ਪੰਜਾਬ ਸਰਕਾਰ ਨੂੰ ਵਧਾਈ ਦੇਣੀ ਚਾਹੀਦੀ ਹੈ ਕਿਉਂਕਿ ਇਸ ਸਰਕਾਰ ਨੇ ਪਿਛਲੇ 20,22 ਮਹੀਨਿਆਂ ਵਿਚ ਬਹੁਤ ਸਕੂਲਾਂ ਨੂੰ ਅਪਗਰੇਡ ਕੀਤਾ ਹੈ, ਬਹੁਤ ਸਾਰੇ ਹਸਪਤਾਲ ਅਪਗਰੇਡ ਕੀਤੇ ਹਨ, ਬਲਾਕ ਪੱਧਰ ਤੇ 25 ਬਿਸਤਰਿਆਂ ਦੇ ਹਸਪਤਾਲ ਬਣਾਏ ਜਾ ਰਹੇ ਹਨ, ਪਿੰਡਾਂ ਵਿਚ ਫੋਕਲ ਪੁਆਇੰਟਸ ਤੇ ਪਰਚੇਜ਼ ਸੈਂਟਰਜ਼ ਖੋਲ੍ਹੇ ਜਾ ਰਹੇ ਹਨ। ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਜਦੋਂ ਪਿੰਡਾਂ ਵਿਚ ਪਰਚੇਜ਼ ਸੈਂਟਰਜ਼ ਨਹੀਂ ਖੋਲ੍ਹੇ ਗਏ ਸਨ, ਉਦੋਂ ਪੰਜਾਬ ਦੀਆਂ ਮੰਡੀਆਂ ਤਕ ਕਿਸਾਨ ਦੀ ਜਿਣਸ ਪਹੁੰਚਣ ਵਿਚ ਬਹੁਤ ਮੁਸ਼ਕਿਲ ਆਉਂਦੀ ਸੀ ਔਰ ਉਨ੍ਹਾਂ ਨੂੰ ਉਨ੍ਹਾਂ ਦੀ ਜਿਣਸ ਦੇ ਭਾਅ ਵੀ ਬਹੁਤ ਘੱਟ ਮਿਲਦੇ ਸਨ। ਪਰ ਹੁਣ ਪਰਚੇਜ਼ ਸੈਂਟਰਜ਼ ਪਿੰਡਾਂ ਅੰਦਰ ਖੋਲੇ ਜਾ ਰਹੇ ਹਨ ਤਾਕਿ ਉਥੇ ਦੇ ਪੇਂਡੂ ਲੋਕਾਂ ਨੂੰ ਸਹੂਲਤ ਮਿਲ ਸਕੇ। ਪਿੰਡਾਂ ਵਿਚ ਬੰਦਿਆਂ ਦੇ ਹਸਪਤਾਲ ਖੋਲੇ ਜਾ ਰਹੇ ਹਨ ਔਰ ਡੰਗਰਾਂ ਦੇ ਹਸਪਤਾਲ ਉਥੇ ਖੋਲੇ ਜਾ ਰਹੇ ਹਨ। ਇਸ ਲਈ ਮੈਂ ਦਾਅਵੇਂ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਸਰਕਾਰ ਨੇ ਜਿਥੇ ਆਪਣੇ ਗਰੀਬ ਲੋਕਾਂ ਉਤੇ ਕੋਈ ਨਵਾਂ ਟੈਕਸ ਨਹੀਂ ਲਗਾਇਆ ਉਥੇ ਮੈਂ ਇਹ ਗਲ ਕਹੇ ਬਗੈਰ ਵੀ ਨਹੀਂ ਰਹਿ ਸਕਦਾ ਕਿ ਜਦੋਂ ਇਹ ਭਰਾ ਸਰਕਾਰ ਛਡ ਕੇ ਗਏ ਸਨ ਅਤੇ ਜੂਨ, 1977 ਵਿਚ ਹੁਣ ਦੀ ਨਵੀਂ ਸਰਕਾਰ ਬਣੀ ਸੀ ਤਾਂ ਪੰਜਾਬ ਦੇ ਖਜ਼ਾਨੇ ਵਿਚ ਬਹੁਤ ਵੱਡਾ ਘਾਟਾ, 97 ਕਰੋੜ ਰੁਪਏ ਦਾ ਘਾਟਾ ਇਹ ਲੋਕ ਛਡ ਗਏ ਸਨ। 55 ਕਰੋੜ ਰੁਪਏ ਦੀ ਤਾਂ ਇਨ੍ਹਾਂ ਭਰਾਵਾਂ ਨੇ ਓਵਰ-ਡਰਾਫਟਿੰਗ ਕੀਤੀ ਹੋਈ ਸੀ। ਇਨ੍ਹਾਂ ਸਾਰੀਆਂ ਗਲਾਂ ਦੇ ਬਾਵਜੂਦ ਇਨ੍ਹਾਂ ਨੇ ਪੰਜਾਬ ਦੇ ਪੇਂਡੂ ਲੋਕਾ ਦਾ ਡੱਕਾ ਭਰ ਵੀ ਕੰਮ ਨਹੀਂ ਕੀਤਾ ਔਰ ਉਨ੍ਹਾਂ ਦਾ ਕੋਈ ਵਿਕਾਸ ਦਾ ਕੰਮ ਨਹੀਂ ਕੀਤਾ।

**Mr. Chairman**: Please try to wind up.

**ਸਰਦਾਰ ਨੱਥਾ ਸਿੰਘ ਦਾਲਮ**: ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ ਕਿਉਂਕਿ ਉਸ ਨੇ ਕੋਈ ਟੈਕਸ ਨਹੀਂ ਲਾਇਆ। ਪੇਂਡੂ ਇਲਾਕਿਆਂ ਦੀ ਤਰੱਕੀ ਵਾਸਤੇ 302 ਕਰੋੜ ਰੁਪਏ ਖਰਚ ਕਰਨ ਦਾ ਨਿਸ਼ਾਨਾ ਬਣਾਇਆ ਹੈ। ਜਦੋਂ ਇਹ ਸਕੀਮ ਮੁਕੰਮਲ ਹੋ ਗਈ ਤਾਂ ਇਹ ਪਿੰਡ ਸ਼ਹਿਰਾਂ ਦਾ ਨਮੂਨਾ ਪੇਸ਼ ਕਰਨਗੇ ਅਤੇ ਸ਼ਹਿਰਾਂ ਦੇ ਲੋਕ ਪਿੰਡਾਂ ਵਿਚ ਵੱਸਣ ਨੂੰ ਤਰਜੀਹ ਦੇਣਗੇ। ਮੈਂ ਦੱਸਦਾ ਹਾਂ ਕਿ ਅੱਸੀਂ ਪਿਛੇ ਜਿਹੇ ਹਿੰਦੁਸਤਾਨ ਦੀਆਂ ਵੱਖ ਵੱਖ ਰਿਆਸਤਾਂ ਦੇ ਦੌਰੇ ਤੇ ਗਏ। ਉਨ੍ਹਾਂ ਨੇ ਪੰਜਾਬ ਸਰਕਾਰ ਦੀ ਇਸ ਸਕੀਮ ਨੂੰ ਬੜਾ ਸਰਾਹਿਆ ਹੈ। ਬੜੀ ਦਿਲਚਸਪੀ ਨਾਲ ਸਾਨੂੰ ਪੁੱਛਦੇ ਸਨ ਕਿ ਪੰਜਾਬ ਸਰਕਾਰ ਨੇ ਇਹ ਇਤਨੀ ਅੱਛੀ ਸਕੀਮ ਕਿਥੋਂ ਲਿਆਂਦੀ ਹੈ, ਇਸ ਸਕੀਮ ਨੂੰ ਕਿਵੇਂ ਸ਼ੁਰੂ ਕੀਤਾ ਗਿਆ ਹੈ ਅਤੇ ਇਸ ਵਾਸਤੇ ਪੈਸਾ ਕਿਥੋਂ ਲਿਆਂਦਾ ਗਿਆ ਹੈ ਅਤੇ ਸਰਕਾਰ ਪਿੰਡਾਂ ਦੇ ਲੋਕਾਂ ਵਾਸਤੇ ਇਹ ਪੈਸਾ ਕਿਵੇਂ ਖਰਚ ਕਰ ਰਹੀ ਹੈ ? ਮੈਂ ਨਿਸ਼ਚੇ ਨਾਲ ਕਹਿ ਸਕਦਾ ਹਾਂ ਕਿ ਜਦੋਂ ਇਹ ਸਕੀਮ ਸਿਰੇ ਚੜ੍ਹ ਗਈ ਤਾਂ ਪੰਜਾਬ ਦੇ ਪਿੰਡ ਹਿੰਦੁਸਤਾਨ ਵਿਚ ਸਭ ਤੋਂ ਅੱਛੇ ਤਰੱਕੀਯਾਫਤਾ ਹੋਣਗੇ। ਪੰਜਾਬ ਦੀ ਤਰੱਕੀ ਤੇ ਸਾਰਾ ਹਿੰਦੁਸਤਾਨ ਮਾਣ ਕਰੇਗਾ। ਪੰਜਾਬ ਹਿੰਦੁਸਤਾਨ ਦਾ ਕਨੇਡਾ ਬਣੇਗਾ। ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ

ਉਨ੍ਹਾਂ ਨੇ ਬੜਾ ਸ਼ਾਨਦਾਰ ਪ੍ਰੋਗਰਾਮ ਪਿੰਡ ਦੇ ਲੋਕਾਂ ਦੀ ਬਿਹਤਰੀ ਵਾਸਤੇ ਸ਼ੁਰੂ ਕੀਤਾ ਹੈ। ਅੱਜ ਪੰਜਾਬ ਦੇ ਲੋਕ ਇਸ ਪ੍ਰੋਗਰਾਮ ਨਾਲ ਪੂਰੀ ਤਰ੍ਹਾਂ ਸੰਤੁਸ਼ਟ ਹਨ, ਖ਼ੁਸ਼ ਹਨ। ਇਸ ਗੱਲ ਦਾ ਸਬੂਤ ਇਸ ਚੀਜ਼ ਤੋਂ ਮਿਲ ਸਕਦਾ ਹੈ ਕਿ ਹੁਣੇ ਜਿਹੇ ਗੁਰਦਵਾਰਾ ਇਲੈਕਸ਼ਨਜ਼ ਹੋਏ। ਇਹ ਜਿਹੜੇ ਸਾਡੇ ਸਾਹਮਣੇ ਬੈਠੇ ਵੀਰ ਹਨ (ਅਪੋਜੀਸ਼ਨ ਵੱਲ ਇਸ਼ਾਰਾ) ਇਹ ਸਾਰੇ ਇਨ੍ਹਾਂ ਗੁਰਦਵਾਰਾ ਚੋਣਾਂ ਵਿਚ ਇਕੱਠੇ ਹੋ ਗਏ ਅਤੇ ਸਾਡੇ ਆਦਮੀਆਂ ਦੇ ਖਿਲਾਫ਼ ਖੜੇ ਹੋਏ। ਇਹ ਜਿਹੜੇ ਅੱਜ ਦਮਗਜੇ ਮਾਰ ਰਹੇ ਹਨ ਇਨ੍ਹਾਂ ਨੇ ਦੇਖ ਲਿਆ ਹੈ ਕਿ ਲੋਕਾਂ ਨੇ ਕਿਸ ਤਰ੍ਹਾਂ ਇਨ੍ਹਾਂ ਨੂੰ ਪਛਾੜ ਦਿੱਤਾ ਹੈ। ਲੋਕਾਂ ਨੇ ਇਨ੍ਹਾਂ ਨੂੰ ਬੁਰੀ ਤਰ੍ਹਾਂ ਹਰਾਇਆ ਹੈ। (ਵਿਘਨ) ਇਹ ਦੁਬਾਰਾ ਜਿੱਤ ਕੇ ਇਥੇ ਆ ਕੇ ਮੁਲਕ ਨੂੰ ਤਬਾਹ ਕਰਨਾ ਚਾਹੁੰਦੇ ਸਨ। (ਘੰਟੀ) ਪੰਜਾਬ ਦੀਆਂ ਅਖਬਾਰਾਂ ਨੇ ਵੀ ਇਨ੍ਹਾਂ ਦਾ ਸਾਥ ਦਿੱਤਾ। ਉਹ ਅਖਬਾਰ ਜਿਹੜੇ ਅਕਾਲੀ ਦਲ ਅਤੇ ਪੰਜਾਬ ਦੇ ਹਿਤੈਸ਼ੀ ਲੋਕਾਂ ਦੇ ਦੁਸ਼ਮਣ ਰਹੇ ਹਨ ਉਨ੍ਹਾਂ ਨੇ ਇਨ੍ਹਾਂ ਦਾ ਸਾਥ ਦਿੱਤਾ ਅਤੇ ਇਨ੍ਹਾਂ ਦੇ ਹੱਕ ਵਿਚ ਸੁਰਖੀਆਂ ਛਾਪੀਆਂ। ਇਨ੍ਹਾਂ ਨੇ ਅਕਾਲੀ ਦਲ ਨੂੰ ਹਰਾਉਣ ਦੀ ਪੂਰੀ ਕੋਸ਼ਿਸ਼ ਕੀਤੀ। (ਵਿਘਨ) ਪਰ ਪੰਜਾਬ ਦੇ ਲੋਕ ਬਾਦਲ ਸਾਹਿਬ ਦੀ ਸਰਕਾਰ ਤੋਂ ਸੰਤੁਸ਼ਟ ਹਨ। ਇਹੀ ਕਾਰਨ ਹੈ ਕਿ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ (ਅਪੋਜ਼ੀਸ਼ਨ ਵੱਲ ਇਸ਼ਾਰਾ) ਲੱਕ ਤੋੜਵੀਂ ਹਾਰ ਦਿੱਤੀ। ਇਨ੍ਹਾਂ ਲੋਕਾਂ ਨੇ ਚੋਣਾਂ ਵਿਚ ਬੜਾ ਭਾਰੀ ਪੈਸਾ ਖਰਚ ਕੀਤਾ, ਝੂਠਾ ਪ੍ਰਚਾਰ ਵੀ ਕੀਤਾ, ਕੁਝ ਅਖਬਾਰਾਂ ਨੇ ਗਲਤ ਤੌਰ ਤੇ ਇਨ੍ਹਾਂ ਲੋਕਾਂ ਦਾ ਸਾਥ ਦਿਤਾ ਪਰ ਫਿਰ ਵੀ ਕਿਉਂਕਿ ਪੰਜਾਬ ਦੇ ਲੋਕ ਇਸ ਸਰਕਾਰ ਤੋਂ ਖ਼ੁਸ਼ ਹਨ ਅਤੇ ਸੰਤੁਸ਼ਟ ਹਨ ਇਸ ਲਈ ਉਨ੍ਹਾਂ ਨੇ ਇਨ੍ਹਾਂ ਲੋਕਾਂ ਨੂੰ ਲੱਕ ਤੋੜਵੀਂ ਹਾਰ ਦਿਤੀ। (ਘੰਟੀ)

**ਸ੍ਰੀ ਸਭਾਪਤੀ:** ਤੁਹਾਡਾ ਟਾਈਮ ਹੋ ਗਿਆ ਹੈ, ਤੁਸੀਂ ਬੈਠੋ।

**ਸਰਦਾਰ ਨੱਥਾ ਸਿੰਘ ਦਾਲਮ:** ਇਸ ਸਰਕਾਰ ਨੇ ਲੋਕ ਭਲਾਈ ਦੇ ਬਹੁਤ ਕੰਮ ਕੀਤੇ ਹਨ। ਪੰਜਾਬ ਦੇ ਲੋਕ ਇਸ ਸਰਕਾਰ ਦੀ ਨੀਤੀ ਤੋਂ ਸੰਤੁਸ਼ਟ ਹਨ। (ਘੰਟੀ) ਐਨਾ ਕੁਝ ਕਹਿੰਦਾ ਹੋਇਆ ਮੈਂ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਪਾਸ ਕਰਕੇ ਸਾਨੂੰ ਆਪਣਾ ਫਰਜ਼ ਪੂਰਾ ਕਰਨਾ ਚਾਹੀਦਾ ਹੈ।

**ਕਾਮਰੇਡ ਦਯਾ ਸਿੰਘ ਘਮਾਣੇਵਾਲ (ਕੁੰਮ ਕਲਾਂ, ਐਸ. ਸੀ.):** ਚੇਅਰਮੈਨ ਸਾਹਿਬ, ਇਹ ਜਿਹੜਾ ਮਤਾ ਲਿਆਂਦਾ ਗਿਆ ਹੈ, ਮੈਂ ਇਸ ਉਤੇ ਬੋਲਣ ਲਈ ਖੜਾ ਹੋਇਆ ਹਾਂ। ਜਦੋਂ ਇਸ ਕਿਸਮ ਦੀ ਕੋਈ ਸਕੀਮ ਸ਼ੁਰੂ ਕੀਤੀ ਜਾਂਦੀ ਹੈ ਤਾਂ ਉਸ ਵਿਚ ਬਹੁਤ ਕੁਝ ਕਿਹਾ ਜਾਂਦਾ ਹੈ। ਇਥੇ ਬੋਲਦੇ ਸਮੇਂ ਕਈ ਮਿਸਾਲਾਂ ਦਿੱਤੀਆਂ ਜਾਂਦੀਆਂ ਹਨ ਅਤੇ ਗੁਰੂਆਂ, ਲੀਡਰਾਂ ਅਤੇ ਮਹਾਤਮਾ ਗਾਂਧੀ ਦਾ ਨਾਮ ਲਿਆ ਜਾਂਦਾ ਹੈ। ਭਾਵੇਂ ਕੋਈ ਕਿਸੇ ਪਾਰਟੀ ਨਾਲ ਵੀ ਤੁਅੱਲਕ ਰੱਖਦਾ ਹੈ ਪਰ ਸਾਰੇ ਕਹਿੰਦੇ ਹਨ ਕਿ ਪਿੰਡਾਂ ਵਿਚ 90% ਵੱਸਣ ਵਾਲੇ ਜਿਹੜੇ ਲੋਕ ਹਨ ਉਨ੍ਹਾਂ ਦੀ ਤਰੱਕੀ ਹੋਣੀ ਚਾਹੀਦੀ ਹੈ, ਗਰੀਬ ਲੋਕਾਂ ਦੀ ਤਰੱਕੀ ਹੋਣੀ ਚਾਹੀਦੀ ਹੈ। ਕਿਹਾ ਇਹੀ ਜਾਂਦਾ ਹੈ ਪਰ ਮੈਂ ਕਹਿੰਦਾ ਹਾਂ ਕਿ ਜੇ ਅਮਲ ਵਿਚ ਇਹ ਗੱਲ ਲਾਗੂ ਹੋ ਜਾਵੇ ਤਾਂ ਬਹੁਤ ਅੱਛੀ ਗੱਲ ਹੋਵੇਗੀ ਤਾਂ ਹੀ ਲੋਕਾਂ ਦਾ ਭਲਾ ਹੋ ਸਕਦਾ ਹੈ। ਜਿਥੋਂ ਤੱਕ ਫੋਕਲ ਪੁਆਇੰਟਾਂ ਦੇ ਸ਼ੁਰੂ ਕਰਨ ਦਾ ਸਵਾਲ ਹੈ, ਇਸ ਨੂੰ ਤਕਰੀਬਨ ਇਕ ਸਾਲ ਹੋ ਗਿਆ ਹੈ। ਅਸੀਂ ਆਪਣੇ ਜ਼ਿਲ੍ਹੇ ਦੇ ਸਾਰੇ ਲੋਕਾਂ ਨੇ ਇਕੱਠੇ ਹੋਕੇ ਜ਼ਿਲੇ ਐਮ. ਐਲ. ਏਜ਼ ਨੇ ਅਤੇ ਅਫਸਰਾਂ ਨੇ ਇਕੱਠੇ

[ਕਾਮਰੇਡ ਦਯਾ ਸਿੰਘ ਘੁਮਾਣੇਵਾਲ]

ਹੋ ਕੇ ਮੀਟਿੰਗ ਸੱਦਕੇ ਫੈਸਲਾ ਕੀਤਾ ਕਿ ਫਲਾਣੇ-ਫਲਾਣੇ ਪਿੰਡ ਵਿਚ ਫੋਕਲ ਪੁਆਇੰਟ ਹੋਣੇ ਚਾਹੀਦੇ ਹਨ । ਪਰ ਮੈਂ ਦੱਸਦਾ ਹਾਂ ਕਿ ਜਿਨ੍ਹਾਂ ਥਾਵਾਂ ਤੇ ਫੋਕਲ ਪੁਆਇੰਟ ਬਣਾਉਣ ਬਾਰੇ ਫੈਸਲਾ ਹੋਇਆ ਸੀ ਉਨ੍ਹਾਂ ਵਿਚੋਂ ਬਹੁਤ ਸਾਰੀਆਂ ਥਾਵਾਂ ਤੇ ਤਬਦੀਲੀਆਂ ਹੋਣ ਦੀਆਂ ਖਬਰਾਂ ਆ ਰਹੀਆਂ ਹਨ । ਮੈਂ ਕਹਿੰਦਾ ਹਾਂ ਕਿ ਜੋ ਪਹਿਲੇ ਫੈਸਲਾ ਹੋਇਆ ਹੈ ਉਸ ਵਿਚ ਤਬਦੀਲੀ ਨਹੀਂ ਹੋਣੀ ਚਾਹੀਦੀ । ਜਦ ਜ਼ਿਲੇ ਦੇ ਐਮ. ਐਲ. ਏਜ਼. ਸਾਹਿਬਾਨ ਅਤੇ ਅਫਸਰਾਂ ਦੇ ਸਾਹਮਣੇ ਫੈਸਲਾ ਹੋ ਗਿਆ ਕਿ ਫਲਾਣੇ ਫਲਾਣੇ ਥਾਂ ਤੇ ਫੋਕਲ ਪੁਆਇੰਟ ਬਣਨਾ ਹੈ ਤਾਂ ਫਿਰ ਉਸ ਵਿਚ ਤਬਦੀਲੀ ਨਹੀਂ ਹੋਣੀ ਚਾਹੀਦੀ । ਮੈਂ ਆਪਣੇ ਹਲਕੇ ਵਿਚ ਜਾ ਕੇ ਲੋਕਾਂ ਕੋਲੋਂ ਪੁੱਛਕੇ ਇਹ ਫੈਸਲਾ ਕੀਤਾ ਹੈ, ਇਸ ਕਰਕੇ ਇਹ ਜਿਹੜਾ ਫੋਕਲ ਪੁਆਇੰਟਾਂ ਬਾਰੇ ਫੈਸਲਾ ਹੋਇਆ ਹੈ ਉਸ ਵਿਚ ਤਬਦੀਲੀ ਨਹੀਂ ਹੋਣੀ ਚਾਹੀਦੀ । ਮੈਂ ਆਪਣੇ ਹਲਕੇ ਬਾਰੇ ਅਰਜ਼ ਕਰਦਾ ਹਾਂ ਕਿ ਮੇਰਾ ਇਲਾਕਾ ਤਕਰੀਬਨ ਬੇਟ ਦਾ ਇਲਾਕਾ ਹੈ 1947 ਵਿਚ ਲੋਕ ਉਥੇ ਜਾਣ ਨੂੰ ਤਿਆਰ ਨਹੀਂ ਸਨ ਹੁੰਦੇ । ਉਥੇ ਗਰੀਬ ਲੋਕ ਜਾਂਦੇ ਸਨ । ਦੂਸਰੇ ਲੋਕ ਉਥੇ ਇਸ ਕਰਕੇ ਨਹੀਂ ਸਨ ਜਾਂਦੇ ਕਿਉਂਕਿ ਉਥੇ ਦੀ ਜ਼ਮੀਨ ਨਿਕੰਮੀ ਸੀ ਅਤੇ ਜੰਗਲਾਤ ਵਾਲੀ ਸੀ । ਫਿਰ ਉਥੇ ਹੜ੍ਹ ਆਉਂਦੇ ਰਹਿੰਦੇ ਹਨ । ਹੜ੍ਹਾਂ ਨਾਲ ਕਿਸਾਨ ਦੀ ਫਸਲ ਮਾਰੀ ਜਾਂਦੀ ਹੈ । ਜੇ ਕਿਸਾਨ ਦੀ ਫਸਲ ਮਾਰੀ ਜਾਵੇ ਤਾਂ ਕਈ ਸਾਲ ਉਹ ਉੱਠ ਨਹੀਂ ਸਕਦਾ । ਇਸ ਕਰਕੇ ਉਹ ਇਲਾਕਾ ਪਛੜਿਆ ਰਹਿ ਗਿਆ । ਜਿਥੋਂ ਤੱਕ ਸੜਕਾਂ ਦਾ ਸਵਾਲ ਹੈ, ਬਿਜਲੀ ਦਾ ਸਵਾਲ ਹੈ, ਹਸਪਤਾਲਾਂ ਦਾ ਸਵਾਲ ਹੈ, ਇਹੋ ਜਿਹੇ ਇਲਾਕਿਆਂ ਵਿਚ ਇਹ ਚੀਜ਼ਾਂ ਘੱਟ ਦਿੱਤੀਆਂ ਜਾਂਦੀਆਂ ਹਨ । ਸਾਡੇ ਉਥੇ ਇਹ ਸੜਕਾਂ, ਬਿਜਲੀ ਅਤੇ ਹਸਪਤਾਲ ਆਦਿ ਉਦੋਂ ਦੇਣ ਦੀ ਗੱਲ ਕਰਦੇ ਹਨ ਜਦੋਂ ਇਹ ਦੂਸਰੀਆਂ ਥਾਵਾਂ ਤੇ ਸਭ ਕੁਝ ਵੰਡ ਚੁਕੇ ਹੁੰਦੇ ਹਨ । ਸਾਡੇ ਕੋਲ ਆਉਂਦੇ ਆਉਂਦੇ ਇਹ ਸਾਰੀਆਂ ਚੀਜ਼ਾਂ ਖਤਮ ਹੋ ਜਾਂਦੀਆਂ ਹਨ । ਮੇਰੇ ਹਲਕੇ ਵਿਚ 6 ਫੋਕਲ ਪੁਆਇੰਟ ਮਿਲੇ ਹਨ । 3 ਫੋਕਲ ਪੁਆਇੰਟ ਬੇਟ ਏਰੀਆ ਵਿਚ ਅਤੇ 3 ਢਾਹੇ ਵਿਚ, ਉਚੀ ਥਾਂ ਵਿਚ ਮਿਲੇ ਹਨ। ਸਰਦਾਰ ਤਲਵੰਡੀ ਜੀ ਮਨਿਸਟਰ ਹਨ । ਇਨ੍ਹਾਂ ਦਾ ਇਲਾਕਾ ਮੇਰੇ ਨਾਲ ਲੱਗਦਾ ਹੈ । ਇਸ ਤੋਂ ਇਲਾਵਾ ਸਰਦਾਰ ਚਰਨਜੀਤ ਸਿੰਘ ਅਤੇ ਧੰਨਰਾਜ ਸਿੰਘ ਹਨ, ਇਨਾਂ ਦਾ ਇਲਾਕਾ ਉਥੇ ਪੈਂਦਾ ਹੈ । (ਵਿਘਨ) ਅਜਿਹੀਆਂ ਸਕੀਮਾਂ ਪਛੜੇ ਇਲਾਕਿਆਂ ਵਿਚ ਲਿਜਾਣੀਆਂ ਚਾਹੀਦੀਆਂ ਹਨ । (ਘੰਟੀ) ਫਿਰ ਬੁੱਢੇ ਨਾਲੇ ਪਿੰਡ ਦੇ ਫੋਕਲ ਪੁਆਇੰਟ ਨੂੰ ਬਦਲਿਆ ਜਾ ਰਿਹਾ ਹੈ । ਇਹ ਸਾਹਨੇਵਾਲ ਤੋਂ ਦੋ ਢਾਈ ਕਿਲੋ ਮੀਟਰ ਤੇ ਹੈ । ਉਹ ਮੇਰਾ ਪਿੰਡ ਹੈ ਪਰ ਹਲਕਾ ਦੂਸਰੇ ਪਾਸੇ ਪੈਂਦਾ ਹੈ । (ਵਿਘਨ) ਪਿਛੇ ਜਿਹੇ ਮਨਿਸਟਰ ਸਾਹਿਬ ਉਥੇ ਗਏ ਸਨ । ਉਨ੍ਹਾਂ ਨੇ ਕਿਹਾ ਸੀ ਕਿ ਜੈਕਾਰਾ ਬੋਲੋ । ਮੈਂ ਕਹਿੰਦਾ ਹਾਂ ਕਿ ਉਹ ਜੈਕਾਰਾ ਬੁਲੰਦ ਹੋਣਾ ਚਾਹੀਦਾ ਹੈ ਅਤੇ ਜੋ ਫੈਸਲਾ ਹੋਇਆ ਹੈ ਉਹ ਲਾਗੂ ਹੋਣਾ ਚਾਹੀਦਾ ਹੈ । (ਘੰਟੀ) ਦੂਸਰਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਉਸ ਹਲਕੇ ਵਿਚ ਪਿੰਡ ਹਨ ਇਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਸਾਰੇ ਦੇ ਸਾਰੇ ਪਿੰਡ ਫੋਕਲ ਪੁਆਇੰਟ ਵਿਚ ਕਵਰ ਕਰਨੇ ਚਾਹੀਦੇ ਹਨ। ਜਿਹੜਾ ਕੋਈ ਪਿੰਡ ਰਹਿ ਜਾਵੇ ਉਸ ਨੂੰ ਦੂਸਰੇ ਪਾਸੇ ਪਾਕੇ ਪੂਰੀਆਂ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ । ਸਾਰਿਆਂ ਪਿੰਡਾਂ ਨੂੰ ਫੋਕਲ ਪੁਆਇੰਟਾਂ ਨਾਲ ਜੋੜਿਆ ਜਾਵੇ ਅਤੇ ਉਨ੍ਹਾਂ ਪਿੰਡਾਂ ਨੂੰ ਸੜਕਾਂ ਨਾਲ ਜੋੜਿਆ ਜਾਵੇ । ਜਿਹੜੇ ਪਿੰਡ ਫੋਕਲ ਪੁਆਇੰਟਾਂ ਵਿਚ ਆਉਂਦੇ ਹਨ ਉਨ੍ਹਾਂ ਨੂੰ ਸੜਕਾਂ ਨਾਲ ਜ਼ਰੂਰ ਜੋੜਿਆ ਜਾਵੇ ਤਾਕਿ ਕਿਸਾਨਾਂ ਨੂੰ ਆਪਣੀ

ਜਿਣਸ ਮੰਡੀਆਂ ਆਦਿ ਵਿਚ ਲਿਆਉਣ ਲਈ ਕੋਈ ਮੁਸ਼ਕਲ ਪੇਸ਼ ਨਾ ਆਵੇ । ਦੂਸਰਾ ਪਿੰਡਾਂ ਦੀਆਂ ਗ਼ਲੀਆਂ, ਨਾਲੀਆਂ ਅਤੇ ਫਿਰਨੀਆਂ ਪੱਕੀਆਂ ਹੋਣੀਆਂ ਚਾਹੀਦੀਆਂ ਹਨ । ਹੁਣ ਇਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਦੱਸ ਦੱਸ ਪਿੰਡ ਇਕ ਫੋਕਲ ਪੁਆਇੰਟ ਵਿਚ ਲੈਣੇ ਹਨ । (ਘੰਟੀ)

ਸ੍ਰੀ ਸਭਾਪਤੀ ਤੁਸੀਂ ਵਾਈਂਡ ਅੱਪ ਕਰੋ ।

ਕਾਮਰੇਡ ਦਯਾ ਸਿੰਘ ਘਮਾਣੇ ਵਾਲ : ਜਿੱਥੇ ਫੋਕਲ ਪੁਆਇੰਟ ਬਣ ਜਾਵੇ ਉਥੇ ਹਰ ਕਿਸਮ ਦੇ ਮਹਿਕਮਿਆਂ ਦੇ ਦਫਤਰ ਖੁਲ ਜਾਣ ਤਾਕਿ ਲੋਕਾਂ ਨੂੰ ਹਰ ਕਿਸਮ ਦੀਆਂ ਉਥੇ ਸਹੂਲਤਾਂ ਮਿਲ ਸਕਣ । ਅੱਗੇ ਇਹ ਹੁੰਦਾ ਹੈ ਕਿ ਜੇ ਕਿਸਾਨ ਨੇ ਬਿਜਲੀ ਦੀ ਸ਼ਿਕਾਇਤ ਕਰਨੀ ਹੁੰਦੀ ਹੈ ਤਾਂ ਉਸ ਨੂੰ 20-20 ਮੀਲ ਦੂਰ ਜਾਣਾ ਪੈਂਦਾ ਹੈ ਹਰ ਕਿਸਮ ਦੇ ਦਫਤਰ ਉਥੇ ਹੋਣ । ਇਸ ਦਾ ਉਨ੍ਹਾਂ ਲੋਕਾਂ ਨੂੰ ਬੜਾ ਫਾਇਦਾ ਹੋਵੇਗਾ । (ਘੰਟੀ)

ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਪਿੰਡਾਂ ਵਿਚ ਬਹੁਤ ਸਾਰੀਆਂ ਦੁਕਾਨਾਂ ਪਨਸੱਪ ਦੀਆਂ ਖੋਲ੍ਹੀਆਂ ਗਈਆਂ ਹਨ । ਮੈਨੂੰ ਬੇਟ ਦੇ ਇਲਾਕੇ ਵਿਚ ਫਿਰਨ ਦਾ ਮੌਕਾ ਮਿਲਦਾ ਰਿਹਾ ਹੈ, ਮੈਂ ਉਥੇ ਜਾ ਕੇ ਦੇਖਿਆ ਹੈ ਕਿ ਇਨ੍ਹਾਂ ਦੁਕਾਨਾਂ ਵਿਚ ਕੋਈ ਚੀਜ਼ ਨਹੀਂ ਮਿਲਦੀ । ਪਿਛਲੇ 2-3 ਮਹੀਨਿਆਂ ਵਿਚ ਲੋਕਾਂ ਨੂੰ ਅਨਾਜ ਦੀ ਬੜੀ ਲੋੜ ਸੀ ਪਰ ਉਨ੍ਹਾਂ ਦੁਕਾਨਾਂ ਤੇ ਆਟਾ ਵੀ ਨਹੀਂ ਮਿਲਦਾ ਰਿਹਾ । ਇਨ੍ਹਾਂ ਦੁਕਾਨਾਂ ਤੇ ਦਾਲਾਂ ਵਗੈਰਾ ਵੀ ਨਹੀਂ ਮਿਲਦੀਆਂ । ਸੋ ਮੇਰੀ ਬੇਨਤੀ ਹੈ ਕਿ ਇਨ੍ਹਾਂ ਦੁਕਾਨਾਂ ਤੇ ਲੋਕਾਂ ਦੀਆਂ ਜ਼ਰੂਰਤ ਦੀਆਂ ਚੀਜ਼ਾਂ ਜਿਸ ਤਰ੍ਹਾਂ ਆਟਾ, ਦਾਲਾਂ ਅਤੇ ਘਿਉ ਵਗੈਰਾ ਸਾਰੀਆਂ ਚੀਜ਼ਾਂ ਮਿਲਣੀਆਂ ਚਾਹੀਦੀਆਂ ਹਨ ਤਾਕਿ ਲੋਕਾਂ ਨੂੰ ਇਨ੍ਹਾਂ ਦੁਕਾਨਾਂ ਦੀ ਕੋਈ ਸਹੂਲਤ ਮਿਲ ਸਕੇ । ਇਤਨਾ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਦਲੀਪ ਸਿੰਘ ਪਾਂਧੀ(ਅਮਲੋਹ, ਐਸ. ਸੀ.)** : ਚੇਅਰਮੈਨ ਸਾਹਿਬ, ਮੈਂ ਬਹੁਤਾ ਸਮਾਂ ਨਹੀਂ ਲੈਣਾ, ਮੈਂ ਤਾਂ ਇਕ ਦੋ ਗਲਾਂ ਹੀ ਕਰਨੀਆਂ ਹਨ । ਫੋਕਲ ਪੁਆਇੰਟਾਂ ਦਾ ਪ੍ਰੋਗਰਾਮ ਬੜਾ ਅੱਛਾ ਪ੍ਰੋਗਰਾਮ ਹੈ ਪਰ ਫੋਕਲ ਪੁਆਇੰਟਾਂ ਵਿਚ ਪਾਣੀ ਦੇ ਨਿਕਾਸ ਦਾ ਪ੍ਰਬੰਧ ਕਰਨ ਲਈ ਵੀ ਜੋ ਕਦਮ ਹਨ ਉਹ ਵੀ ਉਠਾਏ ਜਾਣੇ ਚਾਹੀਦੇ ਹਨ । ਇਹ ਚੀਜ਼ ਵੀ ਇਸ ਦੇ ਵਿਚ ਸ਼ਾਮਲ ਕਰਨੀ ਚਾਹੀਦੀ ਹੈ । ਜਿਹੜੇ ਬਲਾਕ ਹਨ ਉਹ ਵੀ ਇਸ ਦੇ ਵਿਚ ਟੇਕ-ਅੱਪ ਕਰਨੇ ਚਾਹੀਦੇ ਹਨ ਔਰ ਜਿਹੜੀਆਂ ਬਲਾਕਾਂ ਦੀਆਂ ਜੀਪਾਂ ਟੁੱਟੀਆਂ ਭੱਜੀਆਂ ਹਨ ਉਨ੍ਹਾਂ ਦੀ ਮੁਰੰਮਤ ਵਾਸਤੇ ਵੀ ਪ੍ਰਬੰਧ ਕਰਨਾ ਚਾਹੀਦਾ ਹੈ । ਜਿਹੜੀਆਂ ਫੋਕਲ ਪੁਆਇੰਟਾਂ ਤੇ ਸਹੂਲਤਾਂ ਦੇਣੀਆਂ ਹਨ ਉਹ ਲੋਕਾਂ ਨੂੰ ਹਾਲੀਂ ਪੂਰੀ ਤਰ੍ਹਾਂ ਨਹੀਂ ਮਿਲ ਸਕੀਆਂ । ਠੀਕ ਡੀਵੈਲਪਮੈਂਟ ਨਹੀਂ ਹੋ ਸਕੀ । ਫਿਰ ਜਿਹੜਾ ਮੈਟੀਰੀਅਲ ਇਨ੍ਹਾਂ ਫੋਕਲ ਪੁਆਇੰਟਾਂ ਵਿਚ ਲਾਇਆ ਜਾ ਰਿਹਾ ਹੈ ਉਹ ਵੀ ਠੀਕ ਨਹੀਂ ਲਾਇਆ ਜਾ ਰਿਹਾ । ਪਿਛਲੇ ਸਮਿਆਂ ਵਿਚ ਬਲਾਕਾਂ ਵਿਚ ਬਹੁਤ ਹੇਰਾ ਫੇਰੀ ਹੋਈ ਹੈ ਉਨ੍ਹਾਂ ਦੀਆਂ ਵੀ ਇਨਕੁਆਇਰੀਆਂ ਕਰਵਾਉਣੀਆਂ ਚਾਹੀਦੀਆਂ ਹਨ । ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਹਿੰਦ ਬਲਾਕ ਵਿਚ ਇਕ ਸਮਸਪੁਰ ਫੋਕਲ ਪੁਆਇੰਟ ਹੈ ਉਥੇ ਜਿਹੜੀ ਇੱਟ ਲਾਈ ਜਾ ਰਹੀ ਹੈ ਉਹ ਬੜੀ ਨਾਕਸ ਹੈ । (ਵਿਘਨ) ਇਹ ਇਕ ਮੈਂ ਇੱਟ ਦਿਖਾਉਣਾ ਚਾਹੁੰਦਾ ਹਾਂ ਜਿਸ ਦੀ ਲੰਬਾਈ ਵੀ ਘੱਟ ਹੈ ਅਤੇ ਚੌੜਾਈ ਵੀ

[ਸਰਦਾਰ ਦਲੀਪ ਸਿੰਘ ਪਾਂਧੀ]

ਘੱਟ ਹੈ ਅਤੇ ਫੋਰਥ ਕਲਾਸ ਇੱਟ ਹੈ । ਇਹ ਇੱਟ ਮੈਂ ਹਾਊਸ ਦੀ ਮੇਜ਼ ਤੇ ਰਖਦਾ ਹਾਂ । ਇਸ ਦੀ ਇਨਕੁਆਇਰੀ ਕਰਵਾਈ ਜਾਵੇ । ਇਸ ਤਰ੍ਹਾਂ ਜੋ ਸਰਕਾਰ ਦਾ ਮਨਸ਼ਾ ਹੈ ਉਹ ਪੂਰਾ ਨਹੀਂ ਹੋਣਾ । (ਇਹ ਇੱਟ ਸਦਨ ਦੀ ਮੇਜ਼ ਤੇ ਰੱਖੀ ਨਹੀਂ ਗਈ)

**ਵਿਕਾਸ ਮੰਤਰੀ** ਇਹ ਕਿਹੜੇ ਪਿੰਡ ਦੀ ਗਲ ਕਰ ਰਹੇ ਹੋ ?

**ਸਰਦਾਰ ਦਲੀਪ ਸਿੰਘ ਪਾਂਧੀ** ਸ਼ਮਸਪੁਰ, ਬਲਾਕ ਸਰਹਿੰਦ ਵਿਚ ਹੈ । ਇਸ ਕਰਕੇ ਮੇਰੀ ਬੇਨਤੀ ਹੈ ਕਿ ਇੱਟਾਂ ਵੱਲਿਓ, ਸੀਮਿੰਟ ਵੱਲਿਓ ਇਨ੍ਹਾਂ ਫੋਕਲ ਪੁਆਇੰਟਾਂ ਤੇ ਜੋ ਸਰਕਾਰ ਦਾ ਮਨਸ਼ਾ ਹੈ ਉਸ ਦੇ ਮੁਤਾਬਿਕ ਕੰਮ ਪੂਰਾ ਨਹੀਂ ਹੋ ਸਕਿਆ । ਇਸੇ ਤਰ੍ਹਾਂ ਚਨਾਰਥਲ ਦਾ ਵੀ ਇਹੀ ਹਾਲ ਹੈ । ਇਹ ਠੀਕ ਹੈ ਕਿ ਸਰਕਾਰ ਦਾ ਮਨਸ਼ਾ ਹੈ ਅਤੇ ਇਹ ਸਕੀਮ ਬਹੁਤ ਅੱਛੀ ਹੈ ਔਰ ਇਸ ਦੇ ਨਾਲ ਲੋਕਾਂ ਨੂੰ ਲਾਭ ਵੀ ਬਹੁਤ ਹੋਵੇਗਾ । ਫੋਕਲ ਪੁਆਇੰਟਸ ਤੇ ਹਰ ਤਰ੍ਹਾਂ ਦੀ ਲੋਕਾਂ ਨੂੰ ਸਹੂਲਤ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ । ਫੋਕਲ ਪੁਆਇੰਟਾਂ ਤੇ ਬੈਂਕ ਚਾਲੂ ਕੀਤੇ ਗਏ ਹਨ, ਐਨੀਮਲ ਹਸਬੈਂਡਰੀ ਦੇ ਹਸਪਤਾਲ ਖੋਲ੍ਹੇ ਗਏ ਹਨ ਅਤੇ ਹੋਰ ਹਰ ਤਰ੍ਹਾਂ ਦੀਆਂ ਸਹੂਲਤਾਂ ਦੇਣ ਦਾ ਇਸ ਸਰਕਾਰ ਨੇ ਉਪਰਾਲਾ ਕੀਤਾ ਹੈ । ਪਰ ਕੁਝ ਪੈਸੇ ਦੀ ਘਾਟ ਕਰਕੇ ਅਤੇ ਕੋਈ ਹੋਰ ਦਿੱਕਤਾਂ ਕਰਕੇ ਕਈ ਥਾਵਾਂ ਤੇ ਕੰਮ ਪੂਰਾ ਨਹੀਂ ਹੋ ਸਕਿਆ । ਇਕ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਫੋਕਲ ਪੁਆਇਟਾਂ ਤੇ ਲੋਕਾਂ ਨੂੰ ਹੋਰ ਸਹੂਲਤਾਂ ਦੇਣ ਵਾਸਤੇ ਕਾਨੂੰਨਗੋ ਪੱਧਰ ਦਾ ਦਫਤਰ ਉਥੇ ਹੋਵੇ, ਪਟਵਾਰੀ ਉਥੇ ਅਵੇਲੇਬਲ ਹੋਵੇ, ਬੀ.ਡੀ.ਪੀ..ਓ. ਦੇ ਦਫ਼ਤਰ ਦਾ ਕੋਈ ਨੁਮਾਇੰਦਾ ਉਥੇ ਹੋਵੇ । ਜੇ ਉਸ ਨੂੰ ਮਿਨੀ ਸੈਕਟਰੀਏਟ ਬਣਾਉਣਾ ਹੈ ਤਾਂ ਉਥੇ ਘੱਟੋ ਘੱਟ ਹਰ ਦਫਤਰ ਦੀ ਸਹੂਲਤ ਹੋਣੀ ਚਾਹੀਦੀ ਹੈ । ਫਿਰ ਇਸ ਕੰਮ ਦੀ ਕਿਸੇ ਮਹਿਕਮੇ ਦੀ ਜ਼ਿਮੇਵਾਰੀ ਹੋਣੀ ਚਾਹੀਦੀ ਹੈ । ਇਸ ਦੇ ਲਈ ਡੀ. ਸੀ. ਜਾਂ ਬੀ. ਡੀ. ਪੀ. ਓ. ਜਾਂ ਕਿਸੇ ਹੋਰ ਅਫ਼ਸਰ ਦੀ ਜ਼ਿਮੇਵਾਰੀ ਹੋਣੀ ਚਾਹੀਦੀ ਹੈ ਜਿਹੜਾ ਦੇਖੇ ਕਿ ਇਹ ਕੰਮ ਠੀਕ ਚਲ ਰਿਹਾ ਹੈ ਜਾਂ ਨਹੀਂ ਇਹ ਨਹੀਂ ਕਿ ਅਲਿਹਦਾ ਅਲਿਹਦਾ ਮਹਿਕਮੇ ਦਾ ਕੰਮ ਹੈ ਤੇ ਜ਼ਿਮੇਵਾਰੀ ਕਿਸੇ ਇਕ ਦੀ ਹੋਵੇ ਹੀ ਨਾ । ਇਸ ਦੇ ਵਿਚ ਕਈ ਕਮਜ਼ੋਰੀਆਂ ਹਨ ਜਿਸ ਤਰ੍ਹਾਂ ਮੈਂ ਪੀ. ਡਬਲਿਯੂ. ਡੀ. ਦੀ ਕਮਜ਼ੋਰੀ ਤੁਹਾਨੂੰ ਦੱਸੀ ਹੈ ਕਿ ਉਥੇ ਫੋਰਥ ਕਲਾਸ ਦੀਆਂ ਇੱਟਾਂ ਲਗਾਈਆਂ ਜਾ ਰਹੀਆਂ ਹਨ । ਇਹ ਤਾਂ ਮੈਂ ਇਕ ਮਿਸਾਲ ਦਿੱਤੀ ਹੈ, ਹੋਰ ਵੀ ਕਈ ਚੀਜ਼ਾਂ ਦੇਖੀਆਂ ਜਾ ਸਕਦੀਆਂ ਹਨ । ਸੋ ਇਸ ਸਾਰੇ ਕੰਮ ਦੇ ਲਈ ਕਿਸੇ ਨੂੰ ਜ਼ਿਮੇਵਾਰ ਬਣਾਉਣਾ ਚਾਹੀਦਾ ਹੈ ।

ਆਖਿਰ ਵਿਚ ਮੈਂ ਇਹੀ ਕਹਾਂਗਾ ਕਿ ਸਰਦਾਰ ਆਤਮਾ ਸਿੰਘ ਜੀ ਨੇ ਚੰਗਾ ਕੰਮ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਉਨ੍ਹਾਂ ਨੇ ਸੋਚਿਆ ਹੈ ਕਿ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਜਾਣ ਪਰ ਜਿਨੀਆਂ ਸਹੂਲਤਾਂ ਲੋਕਾਂ ਨੂੰ ਪਹੁੰਚਣੀਆਂ ਚਾਹੀਦੀਆਂ ਸਨ ਉਹ ਨਹੀਂ ਪਹੁੰਚ ਰਹੀਆਂ । ਸੋ ਇਸ ਪਾਸੇ ਵਲ ਉਹ ਆਪਣਾ ਹੋਰ ਧਿਆਨ ਦੇਣ । ਇਨ੍ਹਾਂ ਸ਼ਬਦਾਂ ਨਾਲ ਮੈਂ ਕਹਾਂਗਾ ਕਿ ਸਾਰੇ ਪੰਜਾਬ ਦੇ ਬਲਾਕਾਂ ਦਾ ਸਰਵੇ ਕਰਵਾ ਕੇ ਇਸ ਸਕੀਮ ਨੂੰ ਹੋਰ ਕਾਮਯਾਬ ਬਣਾਉਣ ਲਈ ਆਪਣਾ ਧਿਆਨ ਦੇਣ ਅਤੇ ਜਿਹੜੀਆਂ ਬਲਾਕਾਂ ਦੀਆਂ ਜੀਪਾਂ ਟੁੱਟੀਆਂ ਭੱਜੀਆਂ ਹਨ ਉਨ੍ਹਾਂ ਨੂੰ ਰਿਪਲੇਸ ਕਰਕੇ ਨਵੀਆਂ ਦੇਣ । ਵੈਸੇ ਇਹ ਕੰਮ ਚੰਗਾ ਹੋ ਰਿਹਾ ਹੈ ਔਰ ਇਹ ਵਧਾਈ ਦੇ ਪਾਤਰ ਹਨ ।

ਸਰਦਾਰ ਉਮਰਾਓ ਸਿੰਘ (ਨਕੋਦਰ): ਚੇਅਰਮੈਨ ਸਾਹਿਬ, ਇਹ ਜੋ ਮਤਾ ਸਰਦਾਰ ਸਰੂਪ ਸਿੰਘ ਨੇ ਪੇਸ਼ ਕੀਤਾ ਹੈ, ਹੋ ਸਕਦਾ ਹੈ ਕਿ ਇਨ੍ਹਾਂ ਦੇ ਹਲਕੇ ਵਿਚ ਥੋੜਾ ਜਿਹਾ ਕੰਮ ਹੋ ਗਿਆ ਹੋਵੇ ਜਾਂ ਇਨ੍ਹਾਂ ਨੂੰ ਫੋਕਲ ਪੁਆਇੰਟ ਜ਼ਿਆਦਾ ਮਿਲ ਗਏ ਹੋਣ ਪਰ ਜਿਥੋਂ ਤਕ ਆਮ ਜਨਤਾ ਦਾ ਤਲੱਕ ਹੈ ਉਨ੍ਹਾਂ ਵਲੋਂ ਇਸ ਗਲ ਦੀ ਕੋਈ ਪ੍ਰਸ਼ੰਸਾ ਨਹੀਂ ਕੀਤੀ ਗਈ। (ਵਿਘਨ) ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਦਾਰ ਆਤਮਾ ਸਿੰਘ ਨੇ ਨਾਮ ਤਾਂ ਇਸ ਦਾ ਐਸਾ ਰਖ ਦਿੱਤਾ ਕਿ ਇਹ ਫੋਕਲ ਪੁਆਇੰਟ ਹੈ ਪਰ ਇਹ ਫੂਲ ਪੁਆਇੰਟ ਕਿਹਾ ਜਾ ਸਕਦਾ ਹੈ, ਕਈ ਤਾਂ ਇਸ ਨੂੰ ਫੋਕਾ ਪੁਆਇੰਟ ਹੀ ਕਹੀ ਜਾਂਦੇ ਹਨ। ਲੋਕਾਂ ਨੂੰ ਤਾਂ ਇਸ ਦੀ ਸਮਝ ਹੀ ਨਹੀਂ ਆਈ.. (ਵਿਘਨ) ਇਹ ਕਾਮਯਾਬ ਨਹੀਂ ਹੋਏ।

**ਗਿਆਨੀ ਕੁੰਦਨ ਸਿੰਘ ਪਤੰਗ**: ** ** ** (ਵਿਘਨ)

**ਸ਼੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ**: ਇਹ ਕਾਮਯਾਬ ਕਿਉਂ ਨਹੀਂ ਹੋਏ। ਇਸ ਦੀ ਵਜ੍ਹਾ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਪਿੰਡ ਚੁਣੇ ਗਏ ਹਨ ਉਹ ਕਿਸੇ ਨਜ਼ਰੀਏ ਨਾਲ ਨਹੀਂ ਚੁਣੇ ਗਏ, ਕਿਸੇ ਕਰਾਈਟੇਰੀਏ ਨਾਲ ਨਹੀਂ ਚੁਣੇ ਗਏ। ਪਰਸੋਂ ਵੀ ਅਸੈਂਬਲੀ ਵਿਚ ਮੈਂ ਇਕ ਸਵਾਲ ਕੀਤਾ ਸੀ ਜਿਸ ਦੇ ਵਿਚ ਪੁੱਛਿਆ ਸੀ ਕਿ ਇਕ ਜ਼ਿਲ੍ਹੇ ਵਿਚ ਕਿਥੇ ਕਿਥੇ ਫੋਕਲ ਪੁਆਇੰਟ ਹਨ ਔਰ ਉਸ ਸਵਾਲ ਦੀ ਵੀ ਐਕਸਟੈਨਸ਼ਨ ਵਜ਼ੀਰ ਸਾਹਿਬ ਨੇ ਲੈ ਲਈ। ਸਿਰਫ ਇਕ ਜ਼ਿਲੇ ਬਾਰੇ ਪੁਛਿਆ ਸੀ ਕਿ ਕਿਥੇ ਕਿਥੇ ਫੋਕਲ ਪੁਆਇੰਟ ਹਨ ਪਰ ਉਹ ਇਹ ਵੀ ਨਹੀਂ ਦੱਸ ਸਕੇ। ਜੇ ਕੋਈ ਕੰਮ ਹੋਇਆ ਹੋਵੇ ਤਾਂ ਇਹ ਦੱਸਣ। ਕੰਮ ਤਾਂ ਕੋਈ ਹੋਇਆ ਹੀ ਨਹੀਂ। ਇਸ ਲਈ ਮੈਂ ਇਹ ਕਹਿ ਸਕਦਾ ਹਾਂ ਕਿ ਇਹ ਜਿਹੜੀ ਸਕੀਮ ਹੈ ਇਹ ਫੇਲ੍ਹ ਹੋਈ ਹੈ ਅਤੇ ਇਹ ਰੌਂਗ ਹੈ। ਸਰਦਾਰ ਆਤਮਾ ਸਿੰਘ ਜੀ ਕਹਿੰਦੇ ਹਨ ਕਿ ਪਿੰਡਾਂ ਨੂੰ ਚੁਣਨ ਵੇਲੇ ਮੈਂਬਰਜ਼ ਨੂੰ ਪੁੱਛਿਆ ਗਿਆ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਨੂੰ ਨਹੀਂ ਪੁਛਿਆ ਗਿਆ। (ਕਮਿਊਨਿਸਟ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਇਨ੍ਹਾਂ ਨੂੰ ਪੁੱਛ ਲਓ ਜਾਂ ਇਨ੍ਹਾਂ ਨੂੰ (ਵਿਰੋਧੀ ਪਾਰਟੀ ਵਲ ਇਸ਼ਾਰਾ) ਪੁਛ ਲਓ, ਕੋਈ ਨਹੀਂ ਕਹਿ ਸਕਦਾ ਕਿ ਸਾਨੂੰ ਪੁਛਿਆ ਗਿਆ ਹੈ। ਚੇਅਰਮੈਨ ਸਾਹਿਬ, ਜੇ ਉਧਰਲੇ ਪਾਸਿਓਂ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਕਿਸੇ ਨੂੰ ਨਹੀਂ ਪੁੱਛਿਆ ਗਿਆ। ਤੇ ਇਧਰਲੇ ਪਾਸਿਓ ਕਿਸ ਨੂੰ ਪੁੱਛਣਾ ਸੀ। ਜਦੋਂ ਕੋਈ ਜੱਥੇਦਾਰ ਇਨ੍ਹਾਂ ਕੋਲ ਗਿਆ ਅਤੇ ਉਸ ਨੇ ਕਿਹਾ ਕਿ ਜੇ ਵੋਟ ਲੈਣੀ ਹੈ ਤਾਂ ਇਥੇ ਫੋਕਲ ਪੁਆਇੰਟ ਬਣਾਓ। ਇਨ੍ਹਾਂ ਨੇ ਉਥੇ ਹੀ ਫੋਕਲ ਪੁਆਇੰਟ ਬਣਾ ਦਿੱਤਾ। ਨਾ ਉਥੇ ਕੋਈ ਕਰਾਈਟੇਰੀਆ ਦੇਖਿਆ ਅਤੇ ਨਾ ਹੀ ਇਹ ਦੇਖਿਆ ਕਿ ਉਥੇ ਲੋੜ ਵੀ ਹੈ ਜਾਂ ਨਹੀਂ।

**ਸਰਦਾਰ ਸਰੂਪ ਸਿੰਘ**: ** ** **

**ਸ਼੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਇਕ ਆਵਾਜ਼**: ਸ਼ਰਮ ਕਰ, ਇਹ ਕੋਈ ਐਮਰਜੈਂਸੀ ਹੈ।

---

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਮੈਂ ਤਾਂ ਕਹਿੰਦਾ ਹਾਂ ਕਿ ਇਹ ਜੱਥੇਦਾਰ ਪੁਆਇੰਟ ਹੈ, ਫੋਕਲ ਪੁਆਇੰਟ ਨਹੀਂ ਹੈ । ਜਿਥੇ ਜਥੇਦਾਰਾਂ ਨੇ ਕਿਹਾ ਬਣਾ ਦਿੱਤਾ । ਉਨ੍ਹਾਂ ਪਿੰਡਾਂ ਵਿਚ ਫੋਕਲ ਪੁਆਇੰਟ ਨਹੀਂ ਬਣਾਏ ਜਿਥੇ ਬਣਾਉਣੇ ਚਾਹੀਦੇ ਸਨ। ਖਾਸ ਤੌਰ ਤੇ ਅਪੋਜੀਸ਼ਨ ਦੇ ਹਲਕਿਆਂ ਨੂੰ ਬਿਲਕੁਲ ਇਗਨੋਰ ਹੀ ਕੀਤਾ ਗਿਆ ਹੈ । ਮੈਂ ਇਹ ਗਲ ਦਾਅਵੇ ਨਾਲ ਕਹਿ ਸਕਦਾ ਹਾਂ । ਇਹ ਸਾਨੂੰ ਅੰਕੜੇ ਦੱਸ ਦੇਣ ਕਿ ਕਿਹੜੇ ਕਿਹੜੇ ਅਪੋਜੀਸ਼ਨ ਦੇ ਮੈਂਬਰ ਨੂੰ ਇਹ ਫੋਕਲ ਪੁਆਇੰਟ ਬਣਾਉਣ ਵੇਲੇ ਪੁਛਿਆ ਗਿਆ ਜਾਂ ਉਸ ਦੇ ਹਲਕੇ ਵਿਚ ਕਿਥੇ ਕਿਥੇ ਫੋਕਲ ਪੁਆਇੰਟ ਬਣਾਏ ਗਏ ਹਨ । ਚੇਅਰਮੈਨ ਸਾਹਿਬ, ਇਹੀ ਵਜ੍ਹਾ ਹੈ ਕਿ ਸਕੀਮ ਫੇਲ੍ਹ ਹੋਈ ਹੈ ਕਿਉਂਕਿ ਇਸ ਦੀ ਪ੍ਰਾਪਰ ਸਿਲੈਕਸ਼ਨ ਨਹੀਂ ਹੋਈ । ਕੋਈ ਵੀ ਨਵੀਂ ਸਕੀਮ ਉਦੋਂ ਤਕ ਕਾਮਯਾਬ ਨਹੀਂ ਹੁੰਦੀ ਜਦੋਂ ਤਕ ਉਸ ਦੇ ਵਿਚ ਕੋਆਰਡੀਨੇਸ਼ਨ ਨਾ ਹੋਵੇ । ਇਹ ਦੱਸ ਦੇਣ ਕਿ ਜਿਹੜੀਆਂ ਇਨ੍ਹਾਂ ਨੇ ਏਜੰਸੀਆਂ ਬਣਾਈਆਂ ਹਨ ਕੀ ਇਨ੍ਹਾਂ ਨੂੰ ਮਿਲਵਰਤਣ ਦਿੱਤਾ ਹੈ ਇਹ ਕਹਿੰਦੇ ਹਨ ਕਿ ਫੋਕਲ ਪੁਆਇੰਟ ਕਿਸੇ ਇਕ ਪਿੰਡ ਦਾ ਹੈ ਨਹੀਂ ਉਨ੍ਹਾਂ ਦਾ ਇਕ ਕੇਂਦਰ ਬਣਾ ਕੇ ਇਹ ਸਿਸਟਮ ਬਣਾਇਆ ਹੈ । ਚੇਅਰਮੈਨ ਸਾਹਿਬ, ਇਨ੍ਹਾਂ ਪੰਜ ਸੱਤ ਪਿੰਡਾਂ ਵਿਚ ਕੋਈ ਕੋਆਰਡੀਨੇਸ਼ਨ ਨਹੀਂ ਹੈ । ਉਨ੍ਹਾਂ ਪਿੰਡਾਂ ਦੀ ਤਾਂ ਕੀ ਕੋਆਰਡੀਨੇਸ਼ਨ ਹੋਣੀ ਹੈ ਇਥੇ ਇਨ੍ਹਾਂ ਦੇ ਮਹਿਕਮਿਆਂ ਦੀ ਕੋਆਰਡੀਨੇਸ਼ਨ ਕੋਈ ਨਹੀਂ ਹੈ । ਚੇਅਰਮੈਨ ਸਾਹਿਬ, ਇਸ ਦੇ ਲਈ ਲੋਕਾਂ ਦੀ ਕੋਆਰਡੀਨੇਸ਼ਨ ਚਾਹੀਦੀ ਸੀ । ਇਹ ਨਾ ਹੋਣ ਕਾਰਨ ਜਿਹੜਾ ਇਸ ਸਕੀਮ ਦੇ ਵਿਚ ਥੋੜ੍ਹਾ ਬਹੁਤ ਕੰਮ ਹੋਣਾ ਸੀ, ਉਹ ਵੀ ਨਹੀਂ ਹੋਇਆ । ਫਿਰ ਇਸ ਸਕੀਮ ਨੇ ਕੀ ਸਿਰੇ ਚੜ੍ਹਨਾ ਹੈ ? ਇਨ੍ਹਾਂ ਨੇ ਹੁਣ ਤਕ ਨਾ ਸੰਮਿਤੀਆਂ, ਨਾ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਨਾ ਹੀ ਮਾਰਕਿਟ ਕਮੇਟੀਆਂ ਦੀਆਂ ਇਲੈਕਸ਼ਨਜ਼ ਕਾਰਵਾਈਆਂ ਹਨ । ਜੇਕਰ ਸਰਦਾਰ ਆਤਮਾ ਸਿੰਘ ਨੂੰ ਇਲੈਕਸ਼ਨ ਲਈ ਪੁਛਦੇ ਹਾਂ ਇਹ ਦਿੱਲੀ ਵੱਲ ਮੂੰਹ ਕਰਕੇ ਕਹਿ ਦਿੰਦੇ ਹਨ ਕਿ ਦਿੱਲੀ ਤੋਂ ਹੁਕਮ ਨਹੀਂ ਆਏ, ਜਦੋਂ ਦਿਲੀ ਤੋਂ ਹੁਕਮ ਆਵੇਗਾ ਉਦੋਂ ਕਰਾਂਗੇ । ਜਿਹੜਾ ਕੰਮ ਨਹੀਂ ਕਰਨਾ ਹੁੰਦਾ ਉਸ ਦਾ ਦਿੱਲੀ ਦੇ ਹੁਕਮ ਦਾ ਬਹਾਨਾ ਲਗਾ ਦਿੰਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਜ਼ ਕਰਾਉਣ ਲਈ ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਉਡੀਕਦੇ ਸਨ । ਪਰ ਮਾਰਕਿਟ ਕਮੇਟੀਆਂ ਦੀਆਂ ਇਲੈਕਸ਼ਨਾਂ ਲਈ ਕਿਸ ਦੀ ਉਡੀਕ ਕਰਦੇ ਹਨ ? ਹੁਣ ਤਾਂ ਅਸ਼ੋਕ ਮਹਿਤਾ ਕਮੇਟੀ ਦੀ ਰਿਪੋਰਟ ਵੀ ਆ ਗਈ ਹੈ, ਹੁਣ ਹੋਰ ਕਿਸ ਕਮੇਟੀ ਦੀ ਰਿਪੋਰਟ ਦੀ ਇਹ ਉਡੀਕ ਕਰ ਰਹੇ ਹਨ ? (ਵਿਘਨ) ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਸ ਸਦਨ ਦੇ ਕੁਝ ਮੈਂਬਰਾਂ ਨੂੰ ਨਾਲ ਲੈ ਕੇ ਜ਼ਿਲ੍ਹਾ ਪ੍ਰੀਸ਼ਦ ਦੇ ਢਾਂਚੇ ਬਾਰੇ ਕੋਈ ਪਾਲਿਸੀ ਬਣਾਉਣ । ਬਾਦਲ ਕਮੇਟੀ ਅਤੇ ਰਾਜਿੰਦਰ ਸਿੰਘ ਕਮੇਟੀ ਦੀਆਂ ਰਿਪੋਰਟਾਂ ਵੀ ਆ ਚੁਕੀਆਂ ਹਨ । ਪਤਾ ਨਹੀਂ ਸਰਦਾਰ ਆਤਮਾ ਸਿੰਘ ਜੀ ਇਲੈਕਸ਼ਨ ਦੇ ਬਾਰੇ ਕੀ ਸੋਚ ਰਹੇ ਹਨ ? (ਵਿਘਨ) ਮੈਂ ਕਹਿੰਦਾ ਹਾਂ ਕਿ ਉਨ੍ਹਾਂ ਰਿਪੋਰਟਾਂ ਨੂੰ ਵੇਖ ਕੇ ਜਲਦੀ ਤੋਂ ਜਲਦੀ ਇਲੈਕਸ਼ਨਾਂ ਕਰਾਉਣੀਆਂ ਚਾਹੀਦੀਆਂ ਹਨ । ਉਹ ਰਿਪੋਰਟਾਂ ਬੜੀਆਂ ਕੰਪਰੀਹੈਂਸਿਵ ਹਨ ।

**ਸਰਦਾਰ ਸ਼ਸ਼ਪਾਲ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਉਮਰਾਓ ਸਿੰਘ ਜੀ ਇਰਰੈਲੇਵੇਂਟ ਬੋਲ ਰਹੇ ਹਨ । ਮੱਤਾ ਤਾਂ 'ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਇਨ ਦੀ ਸਟੇਟ' ਬਾਰੇ ਹੈ ਪਰ ਇਨ੍ਹਾਂ ਨੂੰ ਚੋਣਾਂ ਦਾ

ਫਿਕਰ ਪੈ ਗਿਆ ਹੈ ਕਿ ਜ਼ਿਲ੍ਹਾ ਪ੍ਰੀਸ਼ਦਾਂ, ਸੰਮਤੀਆਂ ਅਤੇ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਕਦੋਂ ਹੋਣਗੀਆਂ । ਇਨ੍ਹਾਂ ਨੂੰ ਕਹੋ ਕਿ ਰੈਲੇਵੈਂਟ ਰਹਿਣ । (ਵਿਘਨ)

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਦੀ ਕੋਈ ਕੋਆਰਡੀਨੇਸ਼ਨ ਨਹੀਂ ਹੈ । ਜਿਹੜੀ ਨਾਨ-ਕੋਆਰਡੀਨੇਸ਼ਨ ਇਨ੍ਹਾਂ ਦੇ ਮਹਿਕਮਿਆਂ ਵਿਚ ਵੇਖੀ ਹੈ ਉਹ ਕਿੱਤੇ ਵੀ ਨਹੀਂ । ਪੀ. ਡਬਲਿਯੂ. ਡੀ. ਦਾ ਮਹਿਕਮਾ ਅਤੇ ਡਿਵੈਲਪਮੈਂਟ ਦਾ ਮਹਿਕਮਾ ਆਪਸ ਵਿਚ ਇਕ ਦੂਜੇ ਨਾਲ ਲੜੀ ਜਾਂਦੇ ਹਨ । ਇਹ ਹਾਲ ਹੈ ਕਿ ਇਕ ਇਕ ਸਾਈਡ ਨੂੰ ਖਿੱਚੀ ਜਾਂਦਾ ਹੈ ਅਤੇ ਦੂਜਾ ਦੂਜੀ ਸਾਈਡ ਨੂੰ । ਸਰਦਾਰ ਆਤਮਾ ਸਿੰਘ ਹੋਰੀਂ ਕਹਿੰਦੇ ਹਨ ਕਿ ਅਸੀਂ ਆਪਣਾ ਸੈਲ ਬਣਾਵਾਂਗੇ । ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਕਿਹੜਾ ਕਿਹੜਾ ਸੈਲ ਆਪਣਾ ਬਣਾਉਣਗੇ ? ਜਿੱਥੋਂ ਤਕ ਆਫ਼ੀਸ਼ੀਅਲ ਮਸ਼ੀਨਰੀ ਦਾ ਤੁਅੱਲਕ ਹੈ ਇਹ ਕਹਿੰਦੇ ਹਨ ਕਿ ਸਾਨੂੰ ਅਟਾਨੋਮੀ ਚਾਹੀਦੀ ਹੈ । ਇਨ੍ਹਾਂ ਨੂੰ ਮਿਲੀ ਹੈ ਜਾਂ ਨਹੀਂ ਮਿਲੀ, ਲੇਕਿਨ ਇਨ੍ਹਾਂ ਨੇ ਅਫ਼ਸਰਾਂ ਨੂੰ ਅਟਾਨੋਮੀ ਜ਼ਰੂਰ ਦੇ ਦਿੱਤੀ ਹੈ । ਸਾਰੇ ਕੰਮ ਅਫ਼ਸਰਾਂ ਨੂੰ ਦੇ ਦਿੱਤੇ ਹਨ । ਇਥੇ ਤਾਂ ਸੁਪਰੇਮੇਸੀ ਆਫ਼ ਬਿਉਰੋਕਰੇਸੀ ਹੋ ਗਈ ਹੈ । ਮੈਂ ਕਹਿੰਦਾ ਹਾਂ ਕਿ ਜਿਸ ਕੰਮ ਵਿਚ ਲੋਕਾਂ ਦਾ ਮਿਲਵਰਤਨ ਨਾ ਹੋਵੇ ਅਤੇ ਅਫ਼ਸਰਾਂ ਦੀ ਸੁਪਰੇਮੇਸੀ ਹੋਵੇ ਉਹ ਕੰਮ ਕਾਮਯਾਬ ਨਹੀਂ ਹੋ ਸਕਦਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਾਂ ਤਾਂ ਇਨ੍ਹਾਂ ਦੀ ਨਾ-ਸਮਝੀ ਹੈ ਤੇ ਜਾਂ ** ** ਹੈ ।

ਇਨ੍ਹਾਂ ਦੀ ਰਿਪੋਰਟ ਆਈ ਹੈ ਕਿ ਇੱਟਾਂ ਨਹੀਂ ਮਿਲਦੀਆਂ, ਸੀਮਿੰਟ ਨਹੀਂ ਮਿਲਦਾ, ਇਸ ਤਰ੍ਹਾਂ ਦੀਆਂ ਦਲੀਲਾਂ ਦੇ ਕੇ ਜਿਸ ਕੰਮ ਦਾ ਇਹ ਬੜਾ ਪ੍ਰਚਾਰ ਕਰਦੇ ਹਨ ਕਿ ਇਹ ਕਰ ਦਿੱਤਾ ਹੈ, ਉਹ ਕਰ ਦਿਆਂਗੇ, ਉਹ ਸਿਰੇ ਨਹੀਂ ਚੜ੍ਹ ਸਕਦਾ । ਇਹ ਕਹਿੰਦੇ ਹਨ ਕਿ ਖਾਦ ਜ਼ਿਆਦਾ ਪਾਈ ਹੈ ਇਸ ਲਈ ਉਪਜ ਜ਼ਿਆਦਾ ਹੋਈ ਹੈ, ਚਾਵਲ ਜ਼ਿਆਦਾ ਹੋਏ ਹਨ । ਮੈਂ ਤਾਂ ਆਪ ਇਹ ਕਹਿੰਦਾ ਹਾਂ ਕਿ ਪੰਜਾਬ ਦੇ ਲੋਕ ਬਹੁਤ ਜ਼ਿਆਦਾ ਮਿਹਨਤ ਕਰਦੇ ਹਨ । 1947 ਤੋਂ ਲੈ ਕੇ ਹੁਣ ਤਕ ਵੇਖ ਲਵੋ ਹਰ ਸਾਲ ਉਪਜ ਵੱਧਦੀ ਆ ਰਹੀ ਹੈ, ਸ਼ਾਇਦ ਕਿਸੇ ਸਾਲ ਕਿਸੇ ਔਕੜਾਂ ਕਰਕੇ ਘੱਟੀ ਹੋਵੇ । ਅਸੀਂ ਰੋਜ਼ ਕਹਿੰਦੇ ਹਾਂ ਕਿ ਡਾਈਵਰਸੀਫ਼ਿਕੇਸ਼ਨ ਆਫ਼ ਕਰਾਪਸ ਹੋਣੀ ਚਾਹੀਦੀ ਹੈ । ਇਸ ਦੇ ਬਾਰੇ ਸਰਦਾਰ ਆਤਮਾ ਸਿੰਘ ਜੀ ਦੱਸਣ ਕਿ ਕਿਤਨਾ ਵਾਧਾ ਹੋਇਆ ਹੈ । ਪੋਲਟਰੀ ਵਿਚ ਕਿੰਨਾ ਵਾਧਾ ਹੋਇਆ ਹੈ, ਕਾਟੇਜ ਇੰਡਸਟਰੀ ਕਿੰਨੀ ਵੱਧੀ ਹੈ ਅਤੇ ਮਿਲਕ ਦੀ ਪ੍ਰੋਡਕਸ਼ਨ ਕਿੰਨੀ ਵੱਧੀ ਹੈ ? ਫਿਰ ਇਹ ਫੋਕਲ ਪੁਆਇੰਟਸ ਦੀ ਜਸਟੀਫ਼ਿਕੇਸ਼ਨ ਦੇਣ । ਇਹ ਕਹੀ ਜਾਣਾ ਕਿ ਕਣਕ ਇੰਨੀ ਵੱਧੀ ਹੈ, ਚਾਵਲ ਇੰਨੇ ਵੱਧੇ ਹਨ, ਇਹ ਵਾਧਾ ਤਾਂ ਪੰਜਾਬ ਦੇ ਲੋਕਾਂ ਨੇ ਆਪਣੀ ਹਿੰਮਤ ਨਾਲ ਕੀਤਾ ਹੈ . . . . ।

**ਡਾਕਟਰ ਸਾਧੂ ਰਾਮ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਰਦਾਰ ਉਮਰਾਓ ਸਿੰਘ ਹੋਰੀਂ ਬੜੇ ਪੜ੍ਹੇ ਲਿਖੇ ਹਨ ਅਤੇ ਇਕ ਐਡਵੋਕੇਟ ਹਨ । ਇਹ ਇਕ ਗਲਤ ਲਫ਼ਜ਼ ਬੋਲ ਗਏ ਹਨ, ** **, ਉਹ ਐਕਸਪੰਜ ਕਰਾ ਦਿੱਤਾ ਜਾਏ ।

**ਸ੍ਰੀ ਸਭਾਪਤੀ :** ਲਫ਼ਜ਼ ** ** ਐਕਸਪੰਜ ਕਰ ਦਿੱਤਾ ਜਾਏ । ਸਰਦਾਰ ਉਮਰਾਓ ਸਿੰਘ ਜੀ ਤੁਸੀਂ 7 ਮਿੰਟ ਬੋਲ ਚੁਕੇ ਹੋ, ਇਸ ਲਈ ਵਾਈਂਡ ਅੱਪ ਕਰੋ ।

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਸਾਰੀਆਂ ਦਲੀਲਾਂ ਛੱਡਦਾ ਹੋਇਆ ਇਹ ਕਹਿੰਦਾ ਹਾਂ ਕਿ ਇਥੇ ਕਈ ਮੈਂਬਰ ਸਾਹਿਬਾਨ ਨੇ ਵਧਾਈਆਂ ਦਿੱਤੀਆਂ ਹਨ। ਸਰਦਾਰ ਆਤਮਾ ਸਿੰਘ ਹੋਰਾਂ ਨੇ ਐਗਰੀਕਲਚਰਲ ਯੂਨੀਵਰਸਿਟੀ ਦੀ ਇਕ ਸਟੱਡੀ ਟੀਮ ਬਣਾਈ ਸੀ ...... । (ਵਿਘਨ)

**ਵੈਦ ਕਰਤਾਰ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਉਮਰਾਓ ਸਿੰਘ ਜੀ, ਇਸ ਬਹੁਤ ਅੱਛੇ ਸਦਨ ਦੇ ਵਿਚ, ਜਿਸ ਨੂੰ ਅਸੀਂ ਉੱਚਾ ਅਤੇ ਪਵਿੱਤਰ ਕਹਿੰਦੇ ਹਾਂ ਉਥੇ ਵੀ ਇਹ ਝੂਠ ਬੋਲ ਰਹੇ ਹਨ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੀ ਐਡਵੋਕੇਸੀ ਇਥੇ ਨਹੀਂ ਚਲਣੀ ਇਹ ਅਦਾਲਤਾਂ ਵਿਚ ਹੀ ਚਲਾਉਣ (ਵਿਘਨ)

**ਸਰਦਾਰ ਉਮਰਾਓ ਸਿੰਘ** : ਮੈਂ ਕਿਹਾ ਹੈ ਕਿ ਕੰਮ ਦੀ ਨਾਲਾਇਕੀ ਹੈ, ਮੈਂ ਕਿਸੇ ਨੂੰ ਨਹੀਂ ਕਿਹਾ ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਐਗਰੀਕਲਚਰ ਸਟੱਡੀ ਟੀਮ ਨੇ ਆਪਣੀ ਰਿਪੋਰਟ ਵਿਚ ਕਿਹਾ ਹੈ.... ।

**ਸਰਦਾਰ ਸਰੂਪ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਾਡੀ (ਸਰਦਾਰ ਉਮਰਾਓ ਸਿੰਘ ਵੱਲ ਇਸ਼ਾਰਾ) ਨਾਲਾਇਕੀ ਨਾਲ....(ਵਿਘਨ)

**ਮਾਸਟਰ ਬਾਬੂ ਸਿੰਘ** : ਮੈਂ ਚੇਅਰਮੈਨ ਸਾਹਿਬ ਇਹ ਕਹਿਣਾ ਚਾਹੁੰਦਾ ਹਾਂ ਕਿ ਨਾਲਾਇਕੀ ਸ਼ਬਦ ਅਨ-ਪਾਰਲੀਆਮੈਂਟਰੀ ਨਹੀਂ ਹੈ, ਇਹ ਤਾਂ ਐਵੇਂ ਹੀ ਰੌਲਾ ਪਾਈ ਜਾ ਰਹੇ ਹਨ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਜਿਹੜਾ ਬੱਚਾ ਨਾਲਾਇਕ ਹੋਵੇ ਜਾਂ ਜਿਸ ਬਜ਼ੁਰਗ ਨੂੰ ਸਮਝ ਨਾ ਹੋਵੇ, ਉਸ ਨੂੰ ਕੀ ਕਿਹਾ ਜਾਂਦਾ ਹੈ ? (ਵਿਘਨ) ਚੇਅਰਮੈਨ ਸਾਹਿਬ, ਉਹ ਜਿਹੜੀ ਐਗਰੀਕਲਚਰ ਦੀ ਸਟੱਡੀ ਟੀਮ ਦੀ ਰਿਪੋਰਟ ਸੀ, ਗੌਰਮਿੰਟ ਉਸ ਦੀ ਪ੍ਰਸ਼ੰਸਾ ਕਰਨ ਦੀ ਬਜਾਏ ਉਸ ਦੇ.........(ਵਿਘਨ)

**ਸਰਦਾਰ ਸਵਰਣ ਸਿੰਘ** : ਚੇਅਰਮੈਨ ਸਾਹਿਬ, ਅਗਰ ਕਿਸੇ ਨੂੰ ਨਾਲਾਇਕ ਕਹਿਣਾ ਅੱਨ-ਪਾਰਲੀਆਮੈਂਟਰੀ ਸ਼ਬਦ ਨਹੀਂ ਤਾਂ ਕੀ ਇਹ ਆਪਣੇ ਆਪ ਨੂੰ ਰੋਜ਼ਾਨਾ ਇਹੀ ਅਖਵਾਉਣ ਲਈ ਤਿਆਰ ਹਨ, ਅਸੀਂ ਕਹਿ ਦਿਆ ਕਰੀਏ ?

**ਸਰਦਾਰ ਉਮਰਾਓ ਸਿੰਘ** : ਮੈਂ ਕਹਿੰਦਾ ਹਾ ਕਿ ਐਗਰੀਕਲਚਰਲ ਯੂਨੀਵਰਸਿਟੀ ਦੀ ਸਟੱਡੀ ਟੀਮ ਦੀ ਜੋ ਰਿਪੋਰਟ ਹੈ ਉਸ ਨੂੰ ਇਹ ਵੇਖਣ । ਉਸ ਵਿਚ ਇਹ ਲਿਖਿਆ ਹੈ ਕਿ ਲੋਕਾਂ ਦਾ ਸਹਿਯੋਗ ਨਾਲ ਲੈਣ, ਅਪੋਜ਼ੀਸ਼ਨ ਦੇ ਮੈਂਬਰਾਂ ਦਾ ਸਹਿਯੋਗ ਲੈਣ, ਫਿਰ ਤਾਂ ਇਹ ਚੀਜ਼ ਸਿਰੇ ਚੜ੍ਹ ਸਕਦੀ ਹੈ ਅਤੇ ਜੇਕਰ ਅਫ਼ਸਰਾਂ ਨੇ ਜੋ ਕੰਮ ਕੀਤਾ ਉਹੀ ਠੀਕ ਹੈ ਤਾਂ ਫਿਰ ਆਪਣੀ ਨਾਲਾਇਕੀ ਜ਼ਾਹਿਰ ਕਰਨ ਦੇ ਸਿਵਾਏ ਹੋਰ ਕੁਝ ਨਹੀਂ....

ਗਿਆਨੀ ਕੁੰਦਨ ਸਿੰਘ ਪਤੰਗ (ਭਦੌੜ, ਐਸ. ਸੀ.) : ਚੇਅਰਮੈਨ ਸਾਹਿਬ, ਇਸ ਵੇਲੇ ਫੋਕਲ ਪੁਆਇੰਟਸ ਦੀ ਡਿਵੈਲਪਮੈਂਟ ਦੀ ਗੱਲ ਹੋ ਰਹੀ ਹੈ। ਸਾਡੀ ਸਰਕਾਰ ਨੇ ਬੜੇ ਜ਼ੋਰ ਸ਼ੋਰ ਨਾਲ ਬੜੀ ਚੰਗੀ ਨੀਅਤ ਨਾਲ ਪਿੰਡਾਂ ਦੀ ਉਸਾਰੀ ਕਰਨ ਦਾ ਇਰਾਦਾ ਕੀਤਾ ਹੈ। ਪਰੰਤੂ ਇਥੇ ਹਾਊਸ ਵਿਚ ਕੁਝ ਐਸੀ ਗੱਲ ਹੋਈ ਜਿਵੇਂ ਕਿ ਕੋਈ ਆਦਮੀ ਮਕਾਨ ਬਣਾਉਂਦਾ ਹੈ, ਉਹ ਉਸ ਤੇ ਹਜ਼ਾਰਾਂ ਨਹੀਂ ਲੱਖਾਂ ਰੁਪਏ ਲਾਉਂਦਾ ਹੈ, ਮਿਸਤਰੀ ਉਸ ਤੇ ਆਪਣੀ ਪੂਰੀ ਕਾਰੀਗਰੀ ਕਰਦਾ ਹੈ ਪਰ ਕੀੜੀ ਉਸ ਵਿਚ ਤਰੇੜ ਭਾਲਦੀ ਹੈ ਕਿ ਮੈਂ ਵੀ ਕਿਤੇ ਲੁੱਕ ਸਕਾਂ। ਸੋ ਸਾਡੀ ਆਪੋਜ਼ੀਸ਼ਨ ਦੀ ਗੱਲ ਵੀ ਉਸ ਤਰ੍ਹਾਂ ਦੀ ਹੈ। ਅਸੀਂ ਲੱਖਾਂ ਰੁਪਏ ਲਾ ਕੇ ਇਹ ਕੰਮ ਕਰ ਰਹੇ ਹਾਂ, ਇਹ ਉਸ ਵਿਚ ਕੀੜੀ ਵਾਂਗ ਤਰੇੜ ਲੱਭਦੇ ਹਨ। ਇਨ੍ਹਾਂ ਨੇ (ਕਾਂਗਰਸ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਜੈਂਤੀ ਪਿੰਡ ਬਣਾਏ ਸਨ। ਮੈਨੂੰ ਵੀ ਪੁਛਿਆ ਕਿ ਤੁਹਾਡੀ ਕੰਸਟੀਚਿਊਐਂਸੀ ਵਿਚ ਕਿਹੜਾ ਪਿੰਡ ਬਣਾ ਦੇਈਏ ? ਪਿੰਡ ਦਿਲਵਾਂ ਚੁਣਿਆ ਗਿਆ। ਮੈਂ ਉਥੇ ਪਿੰਡ ਵਾਲਿਆਂ ਨੂੰ ਜਾ ਕੇ ਇਹ ਗੱਲ ਕਹੀ। 5 ਸਾਲ ਇਹ ਬੈਠੇ ਰਹੇ ਪਰ ਉਹ ਪਿੰਡ ਨਹੀਂ ਬਣਾ ਸਕੇ, ਹੁਣ ਇਹ ਉਧਰ ਆ ਗਏ ਹਨ। ਇਹ ਕਹਿੰਦੇ ਹਨ ਕਿ ਜਿਸ ਤਰ੍ਹਾਂ ਇਨ੍ਹਾਂ ਦੇ ਸਮੇਂ ਕੁਝ ਨਹੀਂ ਸੀ ਹੋਇਆ, ਇਸੇ ਤਰ੍ਹਾਂ ਹੁਣ ਵੀ ਨਹੀਂ ਹੋਣਾ। ਇਸ ਲਈ ਮੇਰੇ ਆਪੋਜ਼ੀਸ਼ਨ ਦੇ ਵੀਰ ਕਹੀ ਜਾਂਦੇ ਹਨ ਕਿ ਹਾਲੇ ਤੱਕ ਕੁਝ ਨਹੀਂ ਹੋਇਆ। ਹੱਥਾਂ ਤੇ ਸਰ੍ਹੋਂ ਤਾਂ ਨਹੀਂ ਜੰਮ ਸਕਦੀ। ਕੁਝ ਨਾ ਕੁਝ ਹੁਣ ਉਥੇ ਬਣਨ ਲਗਿਆ ਹੈ, ਲੋਕਾਂ ਨੂੰ ਸਹੂਲਤਾਂ ਮਿਲਣ ਲਗੀਆਂ ਹਨ। ਸੜਕਾਂ ਬਣਨੀਆਂ ਹਨ, ਕੁਝ ਬਣ ਚੁਕੀਆਂ ਹਨ, ਕੁਝ ਬਣ ਰਹੀਆਂ ਹਨ। ਸਾਲ 6 ਮਹੀਨੇ ਵਿਚ ਉਹ ਵੀ ਪੂਰੀਆਂ ਹੋ ਜਾਣਗੀਆਂ। ਪਰ ਇਹ ਕਹੀ ਜਾਂਦੇ ਹਨ ਕਿ ਕੁਝ ਨਹੀਂ ਹੋਇਆ, ਇਹ ਫੋਕੇ ਪੁਆਇੰਟ ਹਨ। ਇਹ ਤਾਂ ਉਹ ਗੱਲ ਹੋਈ :

'ਰੋਂਦੀ ਯਾਰਾਂ ਨੂੰ ਨਾਂ ਲੈ ਕੇ ਭਰਾਵਾਂ ਦਾ'

ਦੂਜੇ ਇਹ ਜੱਥੇਦਾਰ ਸ਼ਬਦ ਤੋਂ ਔਖੇ ਹਨ। ਕੀ ਉਹ ਧਰਤੀ ਤੇ ਨਹੀਂ ਵੱਸਦੇ ? ਤੁਸੀਂ ਕੋਈ ਸਪੀਚ ਕੱਢ ਕੇ ਵੇਖ ਲਵੋ, ਜਿਹੜਾ ਵੀ ਇਨ੍ਹਾਂ ਵਲੋਂ ਉਠਦਾ ਹੈ ਉਹ ਜੱਥੇਦਾਰਾਂ ਤੋਂ ਔਖਾ ਲਗਦਾ ਹੈ। ਅਸੀਂ ਤਾਂ ਕਦੇ ਨਹੀਂ ਕਿਹਾ ਕਿ ਕਾਂਗਰਸੀ ਕੀ ਕੰਮ ਕਰਦੇ ਹਨ ? ਮੈਂ ਕਹਿੰਦਾ ਹਾਂ ਕਿ ਇਹ ਰੌਲਾ ਪਾਈ ਜਾਂਦੇ ਹਨ, ਤੁਸੀਂ ਪੁੱਛੋ ਸਰਦਾਰ ਉਮਰਾਓ ਸਿੰਘ ਜੀ ਨੂੰ ਕੀ ਉਨ੍ਹਾਂ ਦੇ ਪਿਤਾ ਜੀ ਜੱਥੇਦਾਰ ਨਹੀਂ ਹਨ ? ਕੀ ਇਨ੍ਹਾਂ ਨੇ ਅੰਮ੍ਰਿਤ ਨਹੀਂ ਛੱਕਿਆ, ਕੀ ਇਹ ਅਕਾਲੀ ਨਹੀਂ ਰਹੇ ਹਨ, ਕੀ ਇਹ ਸ਼੍ਰੋਮਣੀ ਕਮੇਟੀ ਦੇ ਮੈਂਬਰ ਨਹੀਂ ਰਹੇ ਹਨ ? ਜਿਹੜੇ ਇਹ ਫੋਕਲ ਪੁਆਇੰਟ ਬਣਾਏ ਗਏ ਹਨ ਇਨ੍ਹਾਂ ਨੂੰ ਇਸ ਚੀਜ਼ ਦਾ ਕੋਈ ਫਰਕ ਨਹੀਂ ਪੈਂਦਾ ਕਿ ਇਹ ਬਣੇ ਹਨ ਜਾਂ ਨਹੀਂ ਬਣੇ ਲੇਕਿਨ ਇਨ੍ਹਾਂ ਨੇ ਜਾਂ ਤਾਂ ਅੰਮ੍ਰਿਤ ਛੱਕਣ ਦੀ ਵਿਰੋਧਤਾ ਕਰਨੀ ਹੈ ਜਾਂ ਫਿਰ ਜੱਥੇਦਾਰਾਂ ਦੇ ਖਿਲਾਫ ਕਹਿਣਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਜਿਥੇ ਵੀ ਫੋਕਲ ਪੁਆਇੰਟ ਬਣੇ ਹਨ ਉਨ੍ਹਾਂ ਪਿੰਡਾਂ ਨੂੰ ਇਕ ਚੰਗੀ ਆਸ ਬੱਝ ਗਈ ਹੈ। ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਇਨ੍ਹਾਂ ਫੋਕਲ ਪੁਆਇੰਟਾਂ ਤੇ ਕੰਮ ਤੇਜ਼ੀ ਨਾਲ ਕਰੇ। ਫੋਕਲ ਪੁਆਇੰਟਾਂ ਦੇ ਨਾਲ ਜਿਹੜੇ ਪੰਜ ਪੰਜ ਜਾਂ ਦੱਸ ਦੱਸ ਪਿੰਡ ਹੋਰ ਹਨ ਉਨ੍ਹਾਂ ਦੀ ਵੀ ਜੇ ਤੇਜ਼ੀ ਨਾਲ ਤਰੱਕੀ ਕੀਤੀ ਜਾਵੇ ਤਾਂ ਚੰਗੀ ਗੱਲ ਹੈ। ਕੋਈ ਸਮਾਂ ਸੀ ਜਦੋਂ ਲੋਕ ਕਹਿੰਦੇ ਸਨ ਕਿ 'ਖਾਈਏ

ਗਿਆਨੀ ਕੁੰਦਨ ਸਿੰਘ ਪਤੰਗ]
ਕਣਕ ਭਾਵੇਂ ਹੋਵੇ ਜ਼ਹਿਰ, ਵਸੀਏ ਸ਼ਹਿਰ ਭਾਵੇਂ ਹੋਵੇ ਕਹਿਰ'। ਪਰ ਹੁਣ ਇਹ ਕਹਾਵਤ ਬਦਲ ਗਈ ਹੈ। ਹੁਣ ਮੋਹਣ ਸਿੰਘ ਕਵੀ ਵੀ ਲਿਖਦਾ ਹੈ ਕਿ 'ਸਾਡੇ ਖੂਹ ਤੇ ਵੱਸਦਾ ਰੱਬ ਨੀਂ'। ਖੇਤਾਂ ਵਿਚ ਰੱਬ ਵਸਦਾ ਹੈ। ਇਸ ਲਈ ਪਿੰਡਾਂ ਦੇ ਲੋਕ ਦੇਵਤੇ ਹਨ। ਇਨ੍ਹਾਂ ਨੇ ਤਾਂ ਇਹੀ ਕਹਿਣਾ ਹੈ ਕਿ ਕੁਝ ਨਹੀਂ ਹੋਣਾ। ਖਾਲਾਂ ਪੱਕੀਆਂ ਹੋ ਰਹੀਆਂ ਹਨ, ਨਹਿਰਾਂ ਪੱਕੀਆਂ ਹੋ ਰਹੀਆਂ ਹਨ, ਸੜਕਾਂ ਬਣ ਰਹੀਆਂ ਹਨ। ਇਹ ਠੀਕ ਹੈ ਕਿ ਕਈ ਜਗ੍ਹਾ ਸੜਕਾਂ ਠੀਕ ਨਹੀਂ ਬਣੀਆਂ। ਪਰ ਜਿਥੇ ਲੁਕ ਨਹੀਂ ਪਈ ਉਥੇ ਛੇਤੀ ਤੋਂ ਛੇਤੀ ਲੁਕ ਪਾ ਦਿੱਤੀ ਜਾਵੇਗੀ ਅਤੇ ਜਿਥੇ ਰੋੜੀ ਨਹੀਂ ਪਈ ਉਥੇ ਰੋੜੀ ਪਾ ਦਿੱਤੀ ਜਾਵੇਗੀ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਆਪ ਇਥੇ 30 ਸਾਲ ਰਾਜ ਕੀਤਾ ਹੈ। ਜੋ ਇਨ੍ਹਾਂ ਨੇ ਕੰਮ ਪੂਰੇ ਨਹੀਂ ਕੀਤੇ ਇਸ ਲਈ ਹੀ ਇਹ ਸਾਨੂੰ ਕਹਿੰਦੇ ਹਨ ਕਿ ਤੁਸੀਂ ਕਰੋ। ਜੇ ਇਨ੍ਹਾਂ ਨੇ ਆਪ ਕੰਮ ਕੀਤੇ ਹੁੰਦੇ ਫਿਰ ਸਾਨੂੰ ਕਿਉਂ ਕਹਿੰਦੇ ਕਿ ਇਹ ਕੰਮ ਕਰੋ। ਇਨ੍ਹਾਂ ਤੋਂ ਆਪ ਕੁਝ ਹੁੰਦਾ ਨਹੀਂ। ਫਿੱਟੇ ਮੂੰਹ ਗੋਡਿਆਂ ਦੇ, ਉਠਿਆ ਇਨ੍ਹਾਂ ਤੋਂ ਆਪ ਨਹੀਂ ਜਾਂਦਾ।

ਬਾਕੀ, ਚੇਅਰਮੈਨ ਸਾਹਿਬ, ਪਨਸਪ ਦੀ ਦੁਕਾਨ ਮੇਰੇ ਹਲਕੇ ਵਿਚ ਪਿੰਡ ਜਲਾਲੇਕੀਵਾਲ ਵਿਚ ਖੁਲ੍ਹੀ ਹੈ। ਪਰ ਉਸ ਪਨਸਪ ਦੀ ਦੁਕਾਨ ਤੇ ਕਈ ਮਹੀਨੇ ਤੋਂ ਸਾਮਾਨ ਕੋਈ ਨਹੀਂ ਆਇਆ।

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਪਤੰਗ ਸਾਹਿਬ ਨੇ ਕਿਹਾ ਹੈ ਕਿ ਜਿਹੜੇ ਇਹ ਆਪੋਜ਼ੀਸ਼ਨ ਵਾਲੇ ਹਨ ਇਨ੍ਹਾਂ ਨੇ ਆਪ ਤਾਂ ਕੁਝ ਕੀਤਾ ਨਹੀਂ ਸਿਰਫ ਨੁਕਤਾਚੀਨੀ ਕਰੀ ਜਾਂਦੇ ਹਨ। ਅਸੀਂ ਆਪੋਜ਼ੀਸ਼ਨ ਵਿਚ ਨੁਕਤਾਚੀਨੀ ਕਰਨ ਵਾਸਤੇ ਹੀ ਬੈਠੇ ਹਾਂ। ਜੇ ਅਸੀਂ ਇਹ ਕਹੀ ਜਾਈਏ ਕਿ ਇਹ ਕੰਮ ਕਰ ਦਿੱਤਾ ਹੈ, ਉਹ ਕਰ ਦਿੱਤਾ ਹੈ, ਫਿਰ ਇਹ ਕੌਣ ਦਸੇਗਾ ਕਿ ਇਹ ਕੰਮ ਨਹੀਂ ਹੋਇਆ ?

**ਗਿਆਨੀ ਕੁੰਦਨ ਸਿੰਘ ਪਤੰਗ** : ਚੇਅਰਮੈਨ ਸਾਹਿਬ, ਇਨ੍ਹਾਂ ਦਾ ਕੰਮ ਹੀ ਨੁਕਤਾਚੀਨੀ ਕਰਨਾ ਹੈ। ਇਹ ਹੋਰ ਕਰ ਵੀ ਕੀ ਸਕਦੇ ਹਨ ? ਜਦੋਂ ਇਨ੍ਹਾਂ ਦੀ ਸਰਕਾਰ ਸੀ ਉਸ ਵੇਲੇ ਤਾਂ ਇਹ ਕੁਝ ਕਰ ਨਹੀਂ ਸਕੇ ਇਸ ਲਈ ਹੀ ਇਹ ਉਧਰ ਬੈਠੇ ਹਨ। ਮੇਰੇ ਤੇ ਟਿੱਕਾ ਟਿੱਪਣੀ ਜਾਂ ਤਾਂ ਸਰਦਾਰ ਉਮਰਾਓ ਸਿੰਘ ਕਰਦਾ ਜਾਂ ਫਿਰ ਸਰਦਾਰ ਬੇਅੰਤ ਸਿੰਘ ਕਰਦਾ। ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਪੁਆਇੰਟ ਆਫ ਆਰਡਰ ਨਹੀਂ ਕੀਤਾ ਪਰ ਇਨ੍ਹਾਂ ਨੇ ਹੁਣ ਚੌਧਰੀ ਸਾਹਿਬ ਤੋਂ ਕਰਵਾ ਦਿੱਤਾ ਹੈ।

ਚੇਅਰਮੈਨ ਸਾਹਿਬ, ਅੰਮ੍ਰਿਤਸਰ ਵਿਚ ਇਕ ਪਿੰਡ ਸੋਹਲ ਹੈ। ਉਸ ਪਿੰਡ ਦੇ ਆਲੇ ਦੁਆਲੇ ਪਾਣੀ ਹੀ ਖੜ੍ਹਾ ਰਹਿੰਦਾ ਹੈ। ਉਥੇ ਪਾਣੀ ਦੇ ਨਿਕਾਸ ਦਾ ਛੇਤੀ ਪ੍ਰਬੰਧ ਕਰਨਾ ਚਾਹੀਦਾ ਹੈ। ਬਾਕੀ ਵੀ ਪਿੰਡਾਂ ਵਿਚ ਜਿਥੇ ਫੋਕਲ ਪੁਆਇੰਟ ਬਣਾਏ ਗਏ ਹਨ, ਉਥੇ ਕਈ ਜਗ੍ਹਾ ਛੱਪੜ ਬਹੁਤ ਪੁਰਾਣੇ ਹਨ। ਹੁਣ ਉਹ ਕੋਈ ਕੰਮ ਨਹੀਂ ਦਿੰਦੇ। ਉਨ੍ਹਾਂ ਨੂੰ ਵੀ ਖਤਮ ਕਰਨਾ ਚਾਹੀਦਾ ਹੈ ਤਾਂ ਕਿ ਮੱਛਰ ਖਤਮ ਹੋਵੇ। ਇਸਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਪਿੰਡਾਂ ਦੇ ਲੋਕਾਂ ਨੂੰ ਪਟਵਾਰੀ ਤੱਕ ਬਹੁਤ ਕੰਮ ਪੈਂਦਾ ਹੈ। ਪਰ ਪਟਵਾਰੀ ਪਿੰਡ ਵਿਚ ਨਹੀਂ ਰਹਿੰਦਾ, ਸ਼ਹਿਰ ਵਿਚ ਰਹਿੰਦਾ ਹੈ। ਮੇਰੇ ਹਲਕੇ ਦੇ ਨੇੜੇ ਬਰਨਾਲਾ ਸ਼ਹਿਰ ਹੈ। ਜਿਤਨੇ ਵੀ ਪਟਵਾਰੀ ਹਨ ਇਹ ਉਥੇ ਹੀ ਦੌੜੀ ਜਾਂਦੇ ਹਨ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਗਿਆਨੀ ਕੁੰਦਨ ਸਿੰਘ ਪਤੰਗ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪਿੰਡਾਂ ਵਿਚ ਪਟਵਾਰੀ ਨਹੀਂ ਰਹਿੰਦੇ । ਇਸ ਲਈ ਪਿੰਡਾਂ ਵਿਚ ਪਟਵਾਰਖਾਨੇ ਜ਼ਰੂਰ ਬਣਾਉਣੇ ਚਾਹੀਦੇ ਹਨ । ਪੁਰਾਣੇ ਸਮੇਂ ਵਿਚ ਪਟਵਾਰੀ ਪਿੰਡਾਂ ਵਿਚ ਰਹਿੰਦੇ ਸਨ । ਕਿਸਾਨ ਉਨ੍ਹਾਂ ਤੋਂ ਕੰਮ ਲੈਂਦੇ ਸਨ । ਪਰ ਹੁਣ ਪਟਵਾਰੀ ਨੂੰ ਲੱਭਣ ਵਾਸਤੇ ਸ਼ਹਿਰ ਵਿਚ ਜਾਣਾ ਪੈਂਦਾ ਹੈ । ਫਿਰ ਪਤਾ ਨਹੀਂ ਉਹ ਕਿਥੇ ਹੋਵੇ । ਜਿਥੇ ਪਿੰਡਾਂ ਵਿਚ ਪਟਵਾਰਖਾਨੇ ਬਣਾਉਣੇ ਹਨ, ਉਥੇ ਕਬੀਰ ਜੀ ਦੀ ਤੁੱਕ ਵੀ ਯਾਦ ਕਰ ਲੈਣੀ ਚਾਹੀਦੀ ਹੈ :

'ਹਰਿ ਕੇ ਲੋਗਾ ਮੋਕੋ ਨੀ ਤ ਢਸੇ ਪਟਵਾਰੀ' ।

ਇਨ੍ਹਾਂ ਪਟਵਾਰੀਆਂ ਨੂੰ ਡੰਗ ਮਾਰਨ ਤੋਂ ਵੀ ਹਟਾਉਣਾ ਚਾਹੀਦਾ ਹੈ । ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਹਲਕੇ ਦੀ ਆਬਾਦੀ ਜ਼ਿਆਦਾ ਹੈ, ਉਥੇ ਇੱਕ ਦੀ ਥਾਂ ਦੋ ਫੋਕਲ ਪੁਆਇੰਟ ਹੋਰ ਬਣਾ ਦੇਣੇ ਚਾਹੀਦੇ ਹਨ ।

ਚੇਅਰਮੈਨ ਸਾਹਿਬ, ਹਰ ਇੱਕ ਪੰਚਾਇਤ ਘਰ ਵਿਚ ਇੱਕ ਟੈਲੀਫੂਨ ਜ਼ਰੂਰ ਲਗਣਾ ਚਾਹੀਦਾ ਹੈ ਤਾਂਕਿ ਪਿੰਡਾਂ ਦੇ ਲੋਕਾਂ ਨੂੰ ਵੀ ਇਹ ਸਹੂਲਤਾਂ ਮਿਲਣ । ਉਹ ਜ਼ਿਲ੍ਹੇ ਦੇ ਡੀ. ਸੀ. ਨਾਲ, ਡੀ.ਐਸ.ਪੀ. ਨਾਲ, ਬੀ.ਡੀ.ਓ. ਨਾਲ ਅਤੇ ਥਾਣੇ ਨਾਲ ਟੈਲੀਫੂਨ ਰਾਹੀਂ ਸੰਪਰਕ ਕਰ ਸਕਣਗੇ । ਦੂਜੀ ਗੱਲ ਇਹ ਹੈ ਕਿ ਹਰ ਪਿੰਡ ਦੀਆਂ ਫਿਰਨੀਆਂ ਪੱਕੀਆਂ ਕਰਨੀਆਂ ਚਾਹੀਦੀਆਂ ਹਨ । ਪਿੰਡਾਂ ਵਿਚ ਡਿਸਪੈਂਸਰੀਆਂ ਜ਼ਰੂਰ ਹੋਣੀਆਂ ਚਾਹੀਦੀਆਂ ਹਨ । ਆਦਮੀ ਜੇ ਕੋਈ ਬਿਮਾਰ ਹੋਵੇ ਤਾਂ ਉਸ ਨੂੰ ਚੁੱਕ ਕੇ ਵੀ ਲਿਜਾਇਆ ਜਾ ਸਕਦਾ ਹੈ । ਪਰ ਜਿਹੜੇ ਡੰਗਰ ਹਨ, ਇਹ ਬੇਜ਼ਬਾਨ ਹੁੰਦੇ ਹਨ, ਉਨ੍ਹਾਂ ਨੂੰ ਛੇਤੀ ਬਾਹਰ ਵੀ ਨਹੀਂ ਲਿਜਾਇਆ ਜਾ ਸਕਦਾ । ਹਰ ਪਿੰਡ ਦੇ ਨੇੜੇ ਤੇੜੇ ਡੰਗਰਾਂ ਦਾ ਹਸਪਤਾਲ ਜ਼ਰੂਰ ਖੋਲ੍ਹਣਾ ਚਾਹੀਦਾ ਹੈ । ਮੈਂ ਆਪਣੇ ਵਜ਼ੀਰ ਤਲਵੰਡੀ ਸਾਹਿਬ ਨੂੰ ਵੀ ਕਈ ਵਾਰੀ ਕਿਹਾ ਹੈ ਪਰ ਇਨ੍ਹਾਂ ਨੇ ਇੱਕ ਵੀ ਡੰਗਰਾਂ ਦਾ ਹਸਪਤਾਲ ਮੇਰੇ ਆਖੇ ਮੇਰੇ ਹਲਕੇ ਵਿਚ ਨਹੀਂ ਖੋਲ੍ਹਿਆ । ਪਤਾ ਨਹੀਂ ਇਨ੍ਹਾਂ ਨੇ ਹੋਰ ਕਿਥੇ ਖੋਲ੍ਹੇ ਹਨ । ਸਾਡੇ ਸਿਹਤ ਮੰਤਰੀ ਜੀ ਇਥੇ ਬੈਠੇ ਨਹੀਂ ਹਨ । ਚੇਅਰਮੈਨ ਸਾਹਿਬ, ਮੇਰੇ ਹਲਕੇ ਦੇ ਵਿਚ ਹਾਲ ਦੀ ਘੜੀ ਇੱਕ ਬਹੁਤ ਅੱਛਾ 25 ਬੈਡਾਂ ਦਾ ਹਸਪਤਾਲ ਖੋਲ੍ਹਿਆ ਗਿਆ ਹੈ ਜਿਸ ਤੇ 15 ਲੱਖ ਰੁਪਿਆ ਲਾਇਆ ਹੈ । ਇਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ (ਘੰਟੀ)

**ਸ੍ਰੀ ਸਭਾਪਤੀ** : ਤੁਸੀਂ ਹੁਣ ਵਾਈਂਡ ਅਪ ਕਰੋ ।

**ਗਿਆਨੀ ਕੁੰਦਨ ਸਿੰਘ ਪਤੰਗ** : ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਟਾਈਮ ਵੀ ਲੇਟ ਦਿੱਤਾ ਹੈ । ਮੈਂ ਫਿਰ ਵੀ ਤੁਹਾਡਾ ਧੰਨਵਾਦ ਕਰਦਾ ਹਾਂ । ਜਿਹੜੀਆਂ ਗਲਾਂ ਮੈਂ ਕਹੀਆਂ ਹਨ ਉਨ੍ਹਾਂ ਤੇ ਅਮਲ ਹੋਣਾ ਚਾਹੀਦਾ ਹੈ । ਸਾਰੇ ਵਜ਼ੀਰਾਂ ਨੂੰ ਅਤੇ ਅਫਸਰਾਂ ਨੂੰ ਆਪਸ ਵਿਚ

**Expunged as ordered by the Chair.

[ਗਿਆਨੀ ਕੁੰਦਨ ਸਿੰਘ ਪਤੰਗ]

ਤਾਲ-ਮੇਲ ਰਖਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਸਰਦਾਰ ਉਮਰਾਓ ਸਿੰਘ, ਐਡਵੋਕੇਟ ਨੇ ਕਿਹਾ ਹੈ । ਮਹਿਕਮਿਆਂ ਦਾ ਤਾਲਮੇਲ ਤਾਂ ਬਾਅਦ ਵਿਚ ਹੋਵੇਗਾ, ਇਨ੍ਹਾਂ ਦਾ ਆਪਣਾ ਹੀ ਕੋਈ ਤਾਲਮੇਲ ਨਹੀਂ ਹੈ । ਇਹ ਇਕੱਲੇ ਇੱਕ ਪਾਸੇ ਬੈਠੇ ਹਨ, ਬਾਕੀ ਦੂਜੇ ਪਾਸੇ ਬੈਠੇ ਹਨ । ਅਸੀਂ ਤਾਂ ਚਾਹੁੰਦੇ ਹਾਂ ਕਿ :

'ਐਸਾ ਚਾਹੂੰ ਰਾਜ ਮੈਂ, ਸਭ ਕੋ ਮਿਲੇ ਅੰਨ,
ਛੋਟੇ ਬੜੇ ਸਭ ਏਕ ਸਮ, ਰਵਿਦਾਸ ਰਹੇ ਪ੍ਰਸੰਨ ।'

**ਸ਼੍ਰੀ ਹੁਕਮ ਚੰਦ** (ਕਪੂਰਥਲਾ) : ਚੇਅਰਮੈਨ ਸਾਹਿਬ, ਮੈਂ ਆਪਣੇ ਅਕਾਲੀ ਪਾਰਟੀ ਦੇ ਅਤੇ ਜਨਤਾ ਪਾਰਟੀ ਦੇ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਕੁਝ ਬੋਲ ਲੈਣ ਦਿਓ । ਇਨ੍ਹਾਂ ਦੀ ਗੱਲ ਬਾਹਰ ਤਾਂ ਕੋਈ ਸੁਣਦਾ ਨਹੀਂ । ਇਨ੍ਹਾਂ ਨੂੰ ਪਿੰਡ ਵਿਚ ਕੋਈ ਖੜਨ ਨਹੀਂ ਦਿੰਦਾ, ਚੌਕ ਵਿਚ ਇਨ੍ਹਾਂ ਨੂੰ ਕੋਈ ਬੋਲਣ ਨਹੀਂ ਦਿੰਦਾ । ਇਸ ਲਈ ਇਹ ਆਪਣੇ ਮਨ ਦਾ ਗੁਬਾਰ ਇਥੇ ਹੀ ਕੱਢ ਲਿਆ ਕਰਨ । ਸਾਨੂੰ ਕੋਈ ਇਤਰਾਜ਼ ਨਹੀਂ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਚੇਅਰਮੈਨ ਸਾਹਿਬ, ਸੇਠ ਸਾਹਿਬ ਨੇ ਦਰੁੱਸਤ ਹੀ ਫੁਰਮਾਇਆ ਹੈ । ਅੱਜ ਰਾਜ ਨਰਾਇਣ ਔਰ ਚੌਧਰੀ ਚਰਨ ਸਿੰਘ ਆਰ.ਐਸ.ਐਸ. ਦੇ ਵਿਰੋਧੀ ਹਨ । ਹੁਣ ਇਨ੍ਹਾਂ ਨੂੰ ਕੋਈ ਸੁਣਨ ਵਾਸਤੇ ਤਿਆਰ ਨਹੀਂ ਹੈ । (ਹਾਸਾ)

**ਚੌਧਰੀ ਸੁੰਦਰ ਸਿੰਘ** : ** ** **

**ਸ਼੍ਰੀ ਸਭਾਪਤੀ** : ਚੌਧਰੀ ਸਾਹਿਬ ਤੁਹਾਨੂੰ ਬਹੁਤ ਅਕਾਲੀਆਂ ਤੋਂ ਡਰ ਲਗਦਾ ਹੈ । (ਹਾਸਾ) ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਗਿਆਨੀ ਕੁੰਦਨ ਸਿੰਘ ਪਤੰਗ** : ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਪਤਾ ਹੀ ਨਹੀਂ ਹੈ ਕਿ ਆਰ.ਐਸ.ਐਸ. ਕੌਣ ਹੈ, ਕੌਣ ਨਹੀਂ ਹੈ, ਇਹ ਐਵੇਂ ਹੀ ਗੱਲਾਂ ਕਰੀ ਜਾਂਦੇ ਹਨ । (ਹਾਸਾ)

**ਸ਼੍ਰੀ ਹੁਕਮ ਚੰਦ** : ਚੇਅਰਮੈਨ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਸੀ ਕਿ ਇਨ੍ਹਾਂ ਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) ਨੁਕਤਾਚੀਨੀ ਕਰਨੀ ਚਾਹੀਦੀ ਹੈ ਪਰ ਉਸ ਨੁਕਤਾਚੀਨੀ ਦੇ ਵਿਚ ਵੀ ਲੋਕਾਂ ਦੇ ਵਿਕਾਸ ਦੀ ਗੱਲ ਹੋਣੀ ਚਾਹੀਦੀ ਹੈ । ਪਰ ਇਨ੍ਹਾਂ ਨੇ ਸਹੀ ਮਾਅਨਿਆਂ ਦੇ ਵਿਚ ਕੋਈ ਨੁਕਤਾਚੀਨੀ ਨਹੀਂ ਕੀਤੀ । ਕਈ ਬਹੁਤ ਅੱਛੇ ਪੁਆਇੰਟ ਹਨ ਜਿਵੇਂ ਫੋਕਲ ਪੁਆਇੰਟ ਹਨ ਅਤੇ ਕਈ ਹੋਰ ਸਾਡੀ ਸਰਕਾਰ ਦੀਆਂ ਅੱਛੀਆਂ ਅੱਛੀਆਂ ਸਕੀਮਾਂ ਹਨ । ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਸਾਨੂੰ ਦੱਸਦੇ ਕਿ ਇਹ ਕੰਮ ਕਰੋ ਜਿਸ ਨਾਲ ਅਸੀਂ ਹੋਰ ਅੱਗੇ ਵਧ ਸਕਦੇ ਹਾਂ, ਹੋਰ ਜ਼ਿਆਦਾ ਕੰਮ ਕਰ ਸਕਦੇ ਹਾਂ ਪਰ ਇਹ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਕਰਦੇ । ਸਰਦਾਰ ਉਮਰਾਓ ਸਿੰਘ ਜੀ ਨੇ ਖੜੇ ਹੋ ਕੇ ਫੋਕਲ ਪੁਆਇੰਟਾਂ ਨੂੰ ਗਲਤ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਔਰ ਮੈਂ ਸਮਝਦਾ ਹਾਂ ਜਦੋਂ ਇਨ੍ਹਾਂ ਦੇ ਖਿਆਲਾਂ ਦਾ ਲੋਕਾਂ ਨੂੰ ਪਤਾ ਲਗੇਗਾ, ਜਦੋਂ ਇਨ੍ਹਾਂ ਦੇ ਆਪਣੇ ਹਲਕੇ

**Expunged as ordered by the Chair.

ਦੇ ਲੋਕਾਂ ਨੂੰ ਪਤਾ ਲਗੇਗਾ ਕਿ ਇਹ ਫੋਕਲ ਪੁਆਇੰਟਾਂ ਦਾ ਵਿਰੋਧ ਕਰਦੇ ਹਨ ਤਾਂ ਉਹ ਇਨ੍ਹਾਂ ਨੂੰ ਪਿੰਡਾਂ ਵਿਚ ਬਿਲਕੁਲ ਨਹੀਂ ਵੜਨ ਦੇਣਗੇ। (ਹਾਸਾ) ਕਿਉਂ ਨਹੀਂ ਵੜਨ ਦੇਣਗੇ ? ਕਿਉਂਕਿ ਅਸੀਂ ਇਥੇ ਲੋਕਾਂ ਦੇ ਵਿਕਾਸ ਵਾਸਤੇ, ਲੋਕਾਂ ਦੀ ਭਲਾਈ ਵਾਸਤੇ ਆਏ ਹਾਂ ।......(ਸਰਦਾਰ ਉਮਰਾਓ ਸਿੰਘ ਜੀ ਵੱਲੋਂ ਵਿਘਨ)

ਸਰਦਾਰ ਉਮਰਾਓ ਸਿੰਘ ਜੀ, ਸੁਣਨ ਦੀ ਕੋਸ਼ਿਸ਼ ਕਰੋ । ਇਸ ਫੋਕਲ ਪੁਆਇੰਟਸ ਦੀ ਸਕੀਮ ਨੇ ਪੰਜਾਬ ਦੇ ਅੰਦਰ ਲੋਕਾਂ ਨੂੰ ਇਕ ਨਵਾਂ ਰਾਹ ਵਿਖਾਇਆ ਹੈ, ਲੋਕਾਂ ਵਿਚ ਇਕ ਨਵਾਂ ਜੋਸ਼ ਪੈਦਾ ਕੀਤਾ ਹੈ ।..

**ਸਰਦਾਰ ਬੇਅੰਤ ਸਿੰਘ** (ਬੈਠੇ, ਬੈਠੇ) : ਕਿਉਂ ਝੂਠ ਬੋਲਣ ਤੇ ਲੱਕ ਬੰਨ੍ਹਿਆ ਹੋਇਆ ਹੈ ।

**ਸ੍ਰੀ ਹੁਕਮ ਚੰਦ** : ਇਸ ਸਕੀਮ ਨਾਲ ਗਰੀਬ ਮਜ਼ਦੂਰ ਨੂੰ ਮਜ਼ਬੂਤ ਕੀਤਾ ਗਿਆ ਹੈ । ਇਨ੍ਹਾਂ ਨੇ (ਵਿਰੋਧੀ ਧਿਰ ਵਲ ਇਸ਼ਾਰਾ) 30 ਸਾਲਾਂ ਵਿਚ ਉਸ ਗਰੀਬ ਮਜ਼ਦੂਰ ਦੇ ਭਵਿਖ ਦੀ ਕੋਈ ਗੱਲ ਨਹੀਂ ਕੀਤੀ । ਜਦੋਂ ਸਾਡੀ ਸਰਕਾਰ ਆਈ ਤਾਂ, ਚੇਅਰਮੈਨ ਸਾਹਿਬ, ਸਾਡੇ ਸਾਹਮਣੇ ਇਹ ਵੱਡੀ ਸਮਸਿਆ ਆ ਗਈ ਕਿਉਂਕਿ ਇਨ੍ਹਾਂ ਨੇ (ਵਿਰੋਧੀ ਧਿਰ ਵੱਲ ਇਸ਼ਾਰਾ) ਲੋਕਾਂ ਵਿਚੋਂ ਵਿਕਾਸ ਲਈ ਉਤਸ਼ਾਹ ਖਤਮ ਕਰ ਦਿੱਤਾ ਸੀ, ਉਨ੍ਹਾਂ ਦਾ ਜੋਸ਼ ਘੱਟ ਕਰ ਦਿੱਤਾ ਸੀ। ਸਾਡੀ ਸਰਕਾਰ ਨੇ ਸੋਚਿਆ ਕਿ ਇਹ ਜੋਸ਼, ਇਹ ਉਤਸ਼ਾਹ ਕਿਵੇਂ ਪੈਦਾ ਕੀਤਾ ਜਾ ਸਕਦਾ ਹੈ । ਸਰਦਾਰ ਉਮਰਾਓ ਸਿੰਘ ਜੀ, ਤੁਹਾਨੂੰ ਪੰਜਾਬ ਦੀ ਜਨਤਾ ਜਾਣਦੀ ਹੈ । ਤੁਸੀਂ ਉਨ੍ਹਾਂ ਦਾ ਜੋਸ਼ ਖ਼ਤਮ ਕਰ ਦਿੱਤਾ ਸੀ । ਅਸੀਂ ਮੁੜਕੇ ਲੋਕਾਂ ਵਿਚ ਉਹ ਜੋਸ਼, ਉਹ ਦੇਸ਼ ਭਗਤੀ, ਉਹ ਕੰਮ ਕਰਨ ਦੀ ਲਗਨ, ਉਹ ਮਿਹਨਤ ਕਰਨ ਦਾ ਹੌਸਲਾ, ਮੁੜ ਕੇ ਲਿਆਂਦਾ ਹੈ । ਤੀਹ ਸਾਲਾਂ ਵਿਚ ਉਸ ਮੇਹਨਤ ਕਰਨ ਵਾਲੇ ਮਜ਼ਦੂਰ ਨੂੰ ਆਪਣੀ ਮੇਂਹਨਤ ਦਾ ਮੁੱਲ ਨਹੀਂ ਸੀ ਮਿਲਿਆ ਪਰ ਅੱਜ ਪੰਜਾਬ ਦੇ ਅੰਦਰ ਆਮ ਆਦਮੀ ਇਹ ਮਹਿਸੂਸ ਕਰਨ ਲੱਗ ਪਿਆ ਹੈ ਕਿ ਉਸ ਦੀ ਮੇਹਨਤ ਦਾ ਪੂਰਾ ਮੁੱਲ ਉਸ ਨੂੰ ਮਿਲਣ ਲਗਾ ਹੈ । ਅੱਜ ਪਿੰਡ ਪਿੰਡ ਵਿਚੋਂ ਮੰਗ ਆ ਰਹੀ ਹੈ । ਠੀਕ ਹੈ, ਥੋੜ੍ਹੇ ਬਹੁਤ ਝਗੜੇ ਵੀ ਹੋਏ, ਮਨਿਸਟਰ ਸਾਹਿਬ ਤੇ ਇਲਜ਼ਾਮ ਵੀ ਲੱਗੇ । ਪਰ ਸਵਾਲ ਇਹ ਹੈ ਕਿ ਜੇਕਰ ਚੀਜ਼ ਕੋਈ ਚੰਗੀ ਹੋਵੇ, ਖਾਣ ਵਾਲੇ ਦੇ ਪਸੰਦ ਲੱਗੇ ਅਤੇ ਬਾਜ਼ਾਰ ਵਿਚ ਉਸ ਦੀ ਮੰਗ ਵੱਧ ਜਾਵੇ, ਤਾਂ ਹਰ ਕੋਈ ਚਾਹੁੰਦਾ ਹੈ ਕਿ ਮੈਨੂੰ ਉਹ ਚੀਜ਼ ਮਿਲ ਜਾਵੇ । ਇਹ ਇਕ ਐਸੀ ਸਕੀਮ ਹੈ ਜਿਸ ਨਾਲ ਲੋਕਾਂ ਦੇ ਅੰਦਰ ਜੋਸ਼ ਆ ਗਿਆ ਹੈ । ਉਹ ਅੱਗੇ ਆ ਕੇ ਕੰਮ ਕਰਨਾ ਚਾਹੁੰਦੇ ਹਨ, ਕਿਉਂਕਿ ਹਰ ਆਦਮੀ ਆਪਣੀ ਤਰੱਕੀ ਚਾਹੁੰਦਾ ਹੈ । ਆਮ ਆਦਮੀ ਤਰੱਕੀ ਦੇ ਰਸਤੇ ਜਾਣਾ ਚਾਹੁੰਦਾ ਹੈ । ਇਸ ਫੋਕਲ ਪੁਆਇੰਟਸ ਦੀ ਸਕੀਮ ਨਾਲ ਅਸੀਂ ਤਰੱਕੀ ਵੱਲ ਜਾ ਰਹੇ ਹਾਂ । ਇਸ ਨਾਲ ਲੋਕਾਂ ਵਿਚ ਨਵਾਂ ਜੋਸ਼ ਪੈਦਾ ਹੋਇਆ ਹੈ ।....

(ਇਸ ਸਮੇਂ ਚੌਧਰੀ ਸੁੰਦਰ ਸਿੰਘ ਜੀ ਸਦਨ ਵਿਚੋਂ ਉਠ ਕੇ ਬਾਹਰ ਜਾ ਰਹੇ ਸਨ)

**ਡਾਕਟਰ ਸਾਧੂ ਰਾਮ** : ਉਹ ਤੁਹਾਡਾ ਮੈਂਬਰ ਜਾ ਰਿਹਾ ਹੈ, ਉਸ ਨੂੰ ਮੋੜ ਲਵੋ । (ਹਾਸਾ)

ਇਕ ਆਵਾਜ਼ : ਉਹ ਸਾਂਝਾ ਆਦਮੀ ਹੈ ।

**Mr. Chairman** : Please do not interrupt.

**ਸ੍ਰੀ ਹੁਕਮ ਚੰਦ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਫੋਕਲ ਪੁਆਇੰਟਸ ਦੀ ਸਕੀਮ ਨੇ ਲੋਕਾਂ ਅੰਦਰ ਇਕ ਨਵਾਂ ਜੋਸ਼ ਲੈ ਆਂਦਾ ਹੈ.. ।

**ਸਰਦਾਰ ਉਮਰਾਓ ਸਿੰਘ** : ਫਿਰ ਕੀ ਗੱਲ ਹੋਈ, ਗੜੇ ਪੈ ਗਏ ? (ਹਾਸਾ)

**ਸ੍ਰੀ ਹੁਕਮ ਚੰਦ** : ਚੇਅਰਮੈਨ ਸਾਹਿਬ, ਗੜਿਆਂ ਦੀ ਵੀ ਗੱਲ ਸੁਣ ਲਵੋ । ਪਹਿਲਾਂ ਜਦੋਂ ਬਦਲ ਅਸਮਾਨ ਤੇ ਆਉਂਦੇ ਸੀ ਤਾਂ ਲੋਕਾਂ ਨੂੰ ਡਰ ਲਗਦਾ ਹੁੰਦਾ ਸੀ ਕਿ ਕਿਧਰੇ ਗੜੇ ਨਾ ਪੈ ਜਾਣ, ਸਾਡੀ ਫਸਲ ਦਾ ਨੁਕਸਾਨ ਨਾ ਹੋ ਜਾਵੇ ਪਰ ਹੁਣ ਪੰਜਾਬ ਦਾ ਕਿਸਾਨ ਡਰਦਾ ਨਹੀਂ ਹੈ ਕਿਉਂਕਿ ਉਸ ਨੂੰ ਪਤਾ ਹੈ ਕਿ ਜੇਕਰ ਭਗਵਾਨ ਨੇ ਗੜੇ ਪਾ ਵੀ ਦਿੱਤੇ ਤਾਂ ਅੱਜ ਦੀ ਸਰਕਾਰ ਉਸ ਨੂੰ ਮੁਆਵਜ਼ਾ ਦੇ ਦੇਵੇਗੀ, ਉਸ ਨੂੰ ਕੋਈ ਬਹੁਤੀ ਚਿੰਤਾ ਨਹੀਂ ਹੁੰਦੀ। (ਥੰਪਿੰਗ)

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮਾਨਯੋਗ ਮੈਂਬਰ ਸਾਹਿਬ ਗਲਤ ਬਿਆਨੀ ਕਰ ਰਹੇ ਹਨ । ਗੜੇ ਪੈਣ ਨਾਲ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਹੈ, ਉਨ੍ਹਾਂ ਨੂੰ ਮੁਆਵਜ਼ੇ ਵਜੋਂ ਸਰਕਾਰ ਨੇ ਇਕ ਪੈਸਾ ਨਹੀਂ ਦਿੱਤਾ । ਇਨ੍ਹਾਂ ਦੀ ਗਲਤ-ਬਿਆਨੀ ਬੰਦ ਕਰਵਾਉ ਜੀ ।

**ਸ੍ਰੀ ਹੁਕਮ ਚੰਦ** : ਚੇਅਰਮੈਨ ਸਾਹਿਬ, ਮੈਨੂੰ ਇਹ ਇਲਮ ਹੈ ਕਿ ਸਾਰੇ ਪੰਜਾਬ ਦੇ ਅੰਦਰ ਜਿੱਥੇ ਵੀ ਗੜੇ ਪਏ ਹਨ, ਹੜ੍ਹ ਆਇਆ ਹੈ, ਜਿਨ੍ਹਾਂ ਲੋਕਾਂ ਦਾ ਵੀ ਨੁਕਸਾਨ ਹੋਇਆ ਹੈ, ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਗਿਆ ਹੈ । ਇਹ ਰਿਕਾਰਡ ਵਿਚ ਹੈ, ਇਹ ਚੀਜ਼ ਕਿਤੇ ਚਲੀ ਨਹੀਂ ਜਾਣੀ । ਜੇਕਰ ਸਰਦਾਰ ਬੇਅੰਤ ਸਿੰਘ ਹੋਰਾਂ ਨੂੰ ਕੋਈ ਐਸਾ ਪਿੰਡ ਨਜ਼ਰ ਆਉਂਦਾ ਹੈ ਤਾਂ ਸਾਡੀ ਸਰਕਾਰ ਲੋਕਾਂ ਦੇ ਭਲੇ ਵਾਸਤੇ ਹੈ, ਇਹ ਸਾਨੂੰ ਦੱਸਣ, ਸਰਕਾਰ ਉਥੇ ਅੱਜ ਵੀ ਮੁਆਵਜ਼ਾ ਦੇਵੇਗੀ । ਸਾਨੂੰ ਦੱਸਣ ਕਿ ਇਥੇ ਵੀ ਗੜੇ ਪਏ ਹਨ ਔਰ ਮੁਆਵਜ਼ਾ ਨਹੀਂ ਮਿਲਿਆ ਪਰ ਸਵਾਲ ਇਹ ਹੈ ਕਿ ਇਨ੍ਹਾਂ ਨੇ ਤਾਂ ਗੱਲਾਂ ਹੀ ਕਰਨੀਆਂ ਹਨ, ਸਿਰਫ ਨੁਕਤਾਚੀਨੀ ਹੀ ਕਰਨੀ ਹੈ ।..

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਆਨ ਏ ਪੁਆਇੰਟ ਆਫ ਆਰਡਰ।

**ਸ੍ਰੀ ਸਭਾਪਤੀ** : ਉਹ ਬੋਲ ਰਹੇ ਹਨ, ਉਨ੍ਹਾਂ ਨੂੰ ਤੁਸੀਂ ਇੰਟਰਪਟ ਨਾ ਕਰੋ ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਹੁਕਮ ਚੰਦ**: ਚੇਅਰਮੈਨ ਸਾਹਿਬ, ਮੈਨੂੰ ਖੁਸ਼ੀ ਹੁੰਦੀ ਜੇਕਰ ਇਨ੍ਹਾਂ ਦਾ ਪੁਆਇੰਟ ਆਫ ਆਰਡਰ, ਜੋ ਲੋਕਾਂ ਦੇ ਭਲੇ ਵਾਸਤੇ ਗੱਲ ਚਲ ਰਹੀ ਸੀ, ਉਸ ਦੇ ਬਾਰੇ

**Expunged as ordered by the Chair.

ਹੁੰਦਾ । ਅੱਜ ਇਥੇ ਪੰਜਾਬ ਦੇ ਕਿਸਾਨ ਦੀ ਤਰੱਕੀ ਦੀ ਗੱਲ ਚਲ ਰਹੀ ਹੈ ਕਿ ਉਸ ਨੇ ਹੋਰ ਕਿਸ ਤਰ੍ਹਾਂ ਤਰੱਕੀ ਕਰਨੀ ਹੈ, ਉਸ ਨੂੰ ਹੋਰ ਕੀ ਸਹੂਲਤ ਦਿੱਤੀ ਜਾ ਸਕਦੀ ਹੈ । ਇਸ ਸਕੀਮ ਨੇ ਸਾਰੇ ਪੰਜਾਬ ਨੂੰ ਆਪਣੀ ਲਪੇਟ ਵਿਚ ਲੈ ਆਂਦਾ ਹੈ । ਇਨ੍ਹਾਂ ਨੇ (ਵਿਰੋਧੀ ਧਿਰ ਵੱਲ ਇਸ਼ਾਰਾ) ਯੂ. ਪੀ. ਦੀ ਗੱਲ ਔਰ ਹਰਿਆਣਾ ਦੀ ਗੱਲ ਕੀਤੀ ਹੈ ਪਰ ਮੈਂ ਕਹਿੰਦਾ ਹਾਂ ਕਿ ਤੁਸੀਂ ਕੋਈ ਲੋਕਾਂ ਦੇ ਭਲੇ ਦੀ ਗੱਲ ਕਰੋ । ਤੁਹਾਨੂੰ ਪਤਾ ਹੈ ਚੇਅਰਮੈਨ ਸਾਹਿਬ, ਕਿ ਪਹਿਲਾਂ ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਦੇ ਵੇਲੇ ਪਿੰਡਾਂ ਵਿਚ ਮਜ਼ਦੂਰ ਮਾਯੂਸ ਹੋਇਆ ਬੈਠਾ ਸੀ । ਉਸ ਨੂੰ ਕੰਮ ਨਹੀਂ ਸੀ ਮਿਲਦਾ । ਆਖਿਰ ਨੂੰ ਉਹ ਸ਼ਹਿਰਾਂ ਵਿਚ ਜਾ ਕੇ ਕੰਮ ਕਰਦਾ ਸੀ, ਰਿਕਸ਼ਾ ਵਗੈਰਾ ਚਲਾਉਂਦਾ ਸੀ, ਉਹ ਸ਼ਹਿਰਾਂ ਵਿਚ ਹੋਟਲਾਂ ਤੇ ਕੰਮ ਕਰਦਾ ਸੀ । ਪਰ ਹੁਣ ਸ਼ਹਿਰਾਂ ਵਿਚੋਂ ਪਿੰਡਾਂ ਨੂੰ ਲੋਕ ਵਾਪਿਸ ਆ ਰਹੇ ਹਨ । ਪਹਿਲਾਂ ਉਹ ਸ਼ਹਿਰਾਂ ਨੂੰ ਭੱਜਦੇ ਸਨ । ਹੁਣ ਅਸੀਂ ਇਹ ਨਾਹਰਾ ਲਗਾਇਆ ਹੈ ਕਿ ਤੁਸੀਂ ਸ਼ਹਿਰਾਂ ਵਿਚੋਂ ਪਿੰਡਾਂ ਨੂੰ ਜਾਓ ਔਰ ਉਹ ਨਾਹਰਾ ਸਾਡਾ ਕਾਮਯਾਬ ਹੋਇਆ ਹੈ । ਅੱਜ ਲੋਕ ਪਿੰਡਾਂ ਨੂੰ ਜਾ ਰਹੇ ਹਨ । ਅੱਜ ਉਸ ਗਰੀਬ ਮਜ਼ਦੂਰ ਨੂੰ ਸ਼ਹਿਰ ਵਿਚ ਆ ਕੇ ਰਿਕਸ਼ਾ ਨਹੀਂ ਚਲਾਉਣਾ ਪੈਂਦਾ । ਅੱਜ ਉਹ ਪਿੰਡਾਂ ਵਿਚ ਵਾਪਸ ਚਲਾ ਗਿਆ ਹੈ ਕਿਉਂਕਿ ਉਸ ਨੂੰ ਪਤਾ ਹੈ ਕਿ ਜੇਕਰ ਉਹ ਪਿੰਡਾਂ ਵਿਚ ਕੰਮ ਕਰੇਗਾ ਤਾਂ ਉਸ ਨੂੰ ਆਪਣੀ ਮਿਹਨਤ ਦਾ ਠੀਕ ਮੁੱਲ ਮਿਲੇਗਾ । ਇਨ੍ਹਾਂ ਦਾ (ਵਿਰੋਧੀ ਧਿਰ ਵੱਲ ਇਸ਼ਾਰਾ) ਤੀਹ ਸਾਲ ਰਾਜ ਰਿਹਾ ਹੈ ਇਨ੍ਹਾਂ ਨੇ ਲੋਕਾਂ ਦੇ ਭਲੇ ਦੀ ਕੋਈ ਗੱਲ ਨਹੀਂ ਸੋਚੀ । ਪਰ ਅੱਜ ਸਾਰੇ ਦੇਸ਼ ਵਿਚ ਲੋਕਾਂ ਦੇ ਭਲੇ ਦੀ ਸਰਕਾਰ ਆਈ ਹੈ ਔਰ ਖਾਸ ਤੌਰ ਤੇ ਇਹ ਪੰਜਾਬ ਵਿਚ ਆਈ ਹੈ । ਚੇਅਰਮੈਨ ਸਾਹਿਬ, ਹੁਣੇ ਹੁਣੇ ਹੀ ਗੁਰਦਵਾਰਾ ਚੋਣਾਂ ਹੋਈਆਂ । ਇਨ੍ਹਾਂ ਵਿਰੋਧੀ ਪਾਰਟੀਆਂ ਨੇ ਸਾਰਾ ਜ਼ੋਰ ਲਗਾ ਲਿਆ ਹੈ, ਏ ਤੋਂ ਜ਼ੈਡ ਤਕ ਇਹ ਸਾਡੀ ਮੁਖਾਲਫਤ ਕਰਦੇ ਰਹੇ ਹਨ ਪਰ ਪੰਜਾਬ ਦੇ ਲੋਕਾਂ ਨੇ ਸਾਬਤ ਕਰ ਦਿੱਤਾ ਹੈ ਕਿ ਮੌਜੂਦਾ ਸਰਕਾਰ ਹੀ ਸਾਡਾ ਭਲਾ ਕਰ ਸਕਦੀ ਹੈ (ਥੰਪਿੰਗ)

**ਸਰਦਾਰ ਉਮਰਾਓ ਸਿੰਘ:** ਅਕਾਲੀ ਪਾਰਟੀ ਜੁਆਇਨ ਕਰ ਲਵੋ (ਹਾਸਾ)

**ਡਾਕਟਰ ਸਾਧੂ ਰਾਮ:** ਜਨਤਾ ਪਾਰਟੀ ਵਿਚ ਤੁਸੀਂ ਆਉਣਾ ਹੈ ਤਾਂ ਆ ਜਾਓ।

**ਡਾਕਟਰ ਕੇਵਲ ਕ੍ਰਿਸ਼ਨ:** ਪਹਿਲਾਂ ਤਲਵੰਡੀ ਜੀ ਦਾ ਬਿਆਨ ਪੜ੍ਹ ਲਵੋ । (ਹਾਸਾ)

**ਸ੍ਰੀ ਹੁਕਮ ਚੰਦ:** ਜੇਕਰ ਅਕਾਲੀ ਦਲ ਵਿਚ ਸ਼ਾਮਲ ਹੋਣ ਨਾਲ ਲੋਕਾਂ ਦਾ ਭਲਾ ਹੁੰਦਾ ਹੋਵੇ, ਜੇਕਰ ਲੋਕਾਂ ਦੀ ਭਲਾਈ ਹੁੰਦੀ ਹੋਵੇਗੀ ਤਾਂ ਅਸੀਂ ਅਕਾਲੀ ਦਲ ਵਿਚ ਵੀ ਸ਼ਾਮਲ ਹੋ ਜਾਵਾਂਗੇ । (ਵਿਰੋਧੀ ਧਿਰ ਵਲੋਂ ਥੰਪਿਗ)

**ਡਾਕਟਰ ਕੇਵਲ ਕ੍ਰਿਸ਼ਨ:** ਬਹੁਰ ਅੱਛਾ, ਬਹੁਤ ਖੂਬ।

**ਸ੍ਰੀ ਹੁਕਮ ਚੰਦ:** ਚੇਅਰਮੈਨ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਲੋਕਾਂ ਦਾ ਭਲਾ ਹੋਵੇ । ਲੋਕਾਂ ਦੀ ਭਲਾਈ ਕਿਸੇ ਚੀਜ਼ ਵਿਚ ਹੁੰਦੀ ਹੋਵੇ, ਭਾਵੇਂ ਲੋਕਾਂ ਦੇ ਦੁਖ ਦਾ ਇਲਾਜ ਕਿਸੇ ਦਵਾਈ ਰਾਹੀਂ ਹੁੰਦਾ ਹੋਵੇ ਜਾਂ ਉਨ੍ਹਾਂ ਦੀ ਬਿਮਾਰੀ ਦਾ ਇਲਾਜ ਉਪਰੇਸ਼ਨ ਰਾਹੀਂ ਹੁੰਦਾ ਹੋਵੇ, ਲੋਕਾਂ ਦੀ ਭਲਾਈ ਜਿਸ ਕੰਮ ਨਾਲ ਵੀ ਹੁੰਦੀ ਹੋਵੇ, ਅਸੀਂ ਉਹ ਕੰਮ ਕਰਨ ਨੂੰ ਤਿਆਰ ਹਾਂ । (ਥੰਪਿੰਗ) (ਘੰਟੀ) ਅੱਜ ਸਾਰੇ ਦੇਸ਼ ਵਿਚ ਫੋਕਲ ਪੁਆਇੰਟਾਂ ਦੇ ਕੰਮ ਨੂੰ

[ਸ੍ਰੀ ਹੁਕਮ ਚੰਦ]

ਵੇਖਣ ਵਾਸਤੇ ਅਤੇ ਉਸ ਦੀ ਨਕਲ ਕਰਨ ਵਾਸਤੇ ਸਾਰੇ ਦੇਸ਼ ਵਿਚ ਕਿਉਂ ਯਤਨ ਹੋ ਰਹੇ ਹਨ । ਇਸ ਕਰਕੇ ਹੋ ਰਹੇ ਹਨ ਕਿਉਂਕਿ ਇਹ ਸਕੀਮ ਚੰਗੀ ਹੈ । ਅੱਜ ਦੂਸਰਿਆਂ ਸੂਬਿਆਂ ਤੋਂ ਡੈਪੂਟੇਸ਼ਨ, ਡੈਲੀਗੇਸ਼ਨ ਸਾਡੇ ਇਨ੍ਹਾਂ ਫੋਕਲ ਪੁਆਇੰਟਾਂ ਦਾ ਸਰਵੇ ਕਰਨ ਆ ਰਹੇ ਹਨ। ਤੀਹ ਸਾਲ ਤੁਸੀਂ (ਵਿਰੋਧੀ ਧਿਰ ਵੱਲ ਇਸ਼ਾਰਾ) ਸਰਕਾਰੀ ਬੈਂਚਾਂ ਤੇ ਬੈਠੇ ਸੀ ਪਰ ਤੁਸੀਂ ਕੋਈ ਲੋਕਾਂ ਦੇ ਭਲੇ ਦਾ ਕੰਮ ਨਹੀਂ ਕੀਤਾ । ਅਸੀਂ ਅੱਜ ਲੋਕਾਂ ਦੀ ਸੱਚੀ ਸੇਵਾ ਕਰ ਰਹੇ ਹਾਂ, ਉਨ੍ਹਾਂ ਦੇ ਭਲੇ ਦੀ ਗੱਲ ਸੋਚਦੇ ਹਾਂ ਔਰ ਲੋਕ ਵੀ ਇਸ ਸਰਕਾਰ ਨੂੰ ਦਿਲੋਂ ਚਾਹੁੰਦੇ ਹਨ, ਲੋਕ ਇਸ ਤਰ੍ਹਾਂ ਦੀਆਂ ਚੰਗੀਆਂ ਚੰਗੀਆਂ ਸਕੀਮਾਂ ਚਾਹੁੰਦੇ ਹਨ । ਅਸੀਂ ਲੋਕਾਂ ਦੀ ਸੇਵਾ ਸੱਚੇ ਦਿਲੋਂ ਕਰਦੇ ਹਾਂ ਪਰ ਤੁਸੀਂ ਜਨਤਾ ਦੀ ਸੇਵਾ ਵਿਸਕੀਆਂ ਤੇ ਸ਼ਰਾਬਾਂ ਨਾਲ ਕੀਤੀ । ਚੇਅਰਮੈਨ ਸਾਹਿਬ, ਅੱਜ ਲੋਕਾਂ ਦੇ ਭਲੇ ਵਾਸਤੇ ਅਸੀਂ ਖੜ੍ਹੇ ਹੋਏ ਹਾਂ, ਸਾਨੂੰ ਉਨ੍ਹਾਂ ਦੇ ਭਲੇ ਦੀ ਗੱਲ ਕਰਨੀ ਚਾਹੀਦੀ ਹੈ । ਇਨ੍ਹਾਂ ਨੇ ਤਾਂ ਅਪਣੇ ਰਾਜ ਦੇ ਵੇਲੇ ਨਾਹਰਾ ਲਾਇਆ ਸੀ ਨਸਬੰਦੀ ਦਾ ਪਰ ਅਸੀਂ ਸ਼ਰਾਬ-ਬੰਦੀ ਦਾ ਨਾਹਰਾ ਲਾਇਆ ਹੈ । ਅਸੀਂ ਕਿਹਾ ਹੈ ਕਿ ਸ਼ਰਾਬਬੰਦੀ ਹੋਣੀ ਚਾਹੀਦੀ ਹੈ ।

**ਡਾਕਟਰ ਕੇਵਲ ਕ੍ਰਿਸ਼ਨ:** ਚੇਅਰਮੈਨ ਸਾਹਿਬ, ਇਕ ਸਪੈਸਿਫਿਕ ਰੈਜ਼ੋਲਿਊਸ਼ਨ ਇਨ੍ਹਾਂ ਦੇ ਸਾਹਮਣੇ ਹੈ, ਇਨ੍ਹਾਂ ਨੂੰ ਉਸ ਤੇ ਬੋਲਣਾ ਚਾਹੀਦਾ ਹੈ । ਇਹ ਸਾਡੇ ਵੱਲ ਇਸ਼ਾਰੇ ਕਰਕੇ ਗੱਲਾਂ ਕਰ ਰਹੇ ਹਨ । ਇਹ ਠੀਕ ਨਹੀਂ । ਇਨ੍ਹਾਂ ਨੂੰ ਰੈਲੇਵੈਂਟ ਬੋਲਣਾ ਚਾਹੀਦਾ ਹੈ ।

**ਸ੍ਰੀ ਸਭਾਪਤੀ:** ਸ੍ਰੀ ਹੁਕਮ ਚੰਦ ਜੀ, ਤੁਸੀਂ ਰੇਲੇਵੈਂਟ ਬੋਲੋ ਅਤੇ ਜਲਦੀ ਖਤਮ ਕਰੋ। ਦਸ ਮਿੰਟ ਤੁਹਾਨੂੰ ਬੋਲਣ ਲਈ ਮਿਲੇ ਸਨ ਪਰ ਤੁਸੀਂ 16 ਮਿੰਟ ਲੈ ਚੁਕੇ ਹੋ ।

**ਸ੍ਰੀ ਹਕਮ ਚੰਦ:** ਚੇਅਰਮੈਨ ਸਾਹਿਬ, ਮੈਂ ਰੈਜ਼ੋਲਿਊਸ਼ਨ ਤੋਂ ਸਿਵਾਏ ਹੋਰ ਕੋਈ ਗੱਲ ਨਹੀਂ ਸੀ ਕਰਨਾ ਚਾਹੁੰਦਾ । ਇਸ ਹਾਊਸ ਵਿਚ ਬੈਠੇ ਮੈਂਬਰ ਸਾਹਿਬਾਨ ਅਤੇ ਗੈਲਰੀਆਂ ਵਿਚ ਬੈਠੇ ਲੋਕ ਇਸ ਗਲ ਦਾ ਸਬੂਤ ਦੇ ਸਕਦੇ ਹਨ ਕਿ ਇਨ੍ਹਾਂ ਨੇ ਮੈਨੂੰ ਇਹ ਗਲਾਂ ਕਰਨ ਲਈ ਮਜ਼ਬੂਰ ਕੀਤਾ ਹੈ । ਮੈਂ ਆਪ ਇਹ ਗਲ ਨਹੀਂ ਸ਼ੁਰੂ ਕੀਤੀ ।

**ਸਰਦਾਰ ਉਮਰਾਓ ਸਿੰਘ:** ਚੇਅਰਮੈਨ ਸਾਹਿਬ, ਰੂਲਜ਼ ਦੇ ਮੁਤਾਬਿਕ ਕੋਈ ਵੀ ਮੈਂਬਰ ਗੈਲਰੀਆਂ ਵਿਚ ਬੈਠੇ ਲੋਕਾਂ ਨੂੰ ਰੈਫਰ ਨਹੀਂ ਕਰ ਸਕਦਾ । ਇਹ ਰਿਮਾਰਕਸ ਐਕਸਪੰਜ ਹੋਣੇ ਚਾਹੀਦੇ ਹਨ ।

**ਸ੍ਰੀ ਸਭਾਪਤੀ:** ਹੁਕਮ ਚੰਦ ਜੀ, ਚੇਅਰ ਨੂੰ ਐਡਰੈਸ ਕਰੋ ।

**ਡਾਕਟਰ ਕੇਵਲ ਕ੍ਰਿਸ਼ਨ:** ਚੇਅਰਮੈਨ ਸਾਹਿਬ, ਗੈਲਰੀਆਂ ਨੂੰ ਐਡਰੈਸ ਕਰਕੇ ਕੋਈ ਵੀ ਮੈਂਬਰ ਨਹੀਂ ਬੋਲ ਸਕਦਾ । ਇਨ੍ਹਾਂ ਨੇ ਗੈਲਰੀਆਂ ਵਿਚ ਬੈਠੇ ਲੋਕਾਂ ਨੂੰ ਐਡਰੈਸ ਕੀਤਾ ਹੈ, ਇਹ ਰਿਮਾਰਕਸ ਐਕਸਪੰਜ ਹੋਣੇ ਚਾਹੀਦੇ ਹਨ ।

**ਸ੍ਰੀ ਸਭਾਪਤੀ:** ਸ੍ਰੀ ਹੁਕਮ ਚੰਦ ਜੀ, ਤੁਸੀਂ ਚੇਅਰ ਨੂੰ ਐਡਰਸ ਕਰੋ ।

12.55 ਬਅਦ ਦੁਪਹਿਰ

(ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਨੂੰ ਬੋਲਣ ਲਈ ਹੋਰ ਟਾਈਮ ਦੇਣਾ ਚਾਹੀਦਾ ਹੈ । ਇਥੋਂ ਹਰ ਇਕ ਪਾਰਟੀ ਦੇ 2-2 ਮੈਂਬਰ ਇਸ ਰੈਜ਼ੋਲਿਊਸ਼ਨ ਤੇ ਬੋਲੇ ਹਨ । ਇਸ ਲਈ ਸਾਨੂੰ ਬੋਲਣ ਲਈ ਹੋਰ ਟਾਈਮ ਮਿਲਣਾ ਚਾਹੀਦਾ ਹੈ ।

**ਸ੍ਰੀ ਹੁਕਮ ਚੰਦ**: ਡਿਪਟੀ ਸਪੀਕਰ ਸਾਹਿਬ, ਇਸ ਫੋਕਲ ਪੁਆਇੰਟ ਦੀ ਸਕੀਮ ਦੇ ਅਧੀਨ ਜਿਹੜੇ 10 ਪਿੰਡ ਲੈਣੇ ਹਨ, ਮੈਂ ਕਹਿੰਦਾ ਹਾਂ ਕਿ ਇਨ੍ਹਾਂ 10 ਪਿੰਡਾਂ ਦੀ ਤਾਲਮੇਲ ਲਈ ਇਕ ਕਮੇਟੀ ਬਣਾਉਣੀ ਚਾਹੀਦੀ ਹੈ ਤਾਕਿ ਉਸ ਸਕੀਮ ਵਾਸਤੇ ਸਾਰੇ ਪਿੰਡਾਂ ਦੇ ਵਿਚਾਰ ਆ ਜਾਣ । ਇਸ ਨਾਲ ਉਨ੍ਹਾਂ ਪਿੰਡਾਂ ਦੀ ਤਰੱਕੀ ਹੋ ਸਕੇਗੀ । ਪਿੰਡਾਂ ਦੇ ਲੋਕ ਵੀ ਆਪਸ ਦੇ ਲੜਾਈ ਝਗੜੇ ਛਡ ਕੇ ਵਿਕਾਸ ਦੇ ਕੰਮਾਂ ਵਲ ਧਿਆਨ ਦੇਣਗੇ ਅਤੇ ਸਾਰੀ ਗੱਲ ਇਕੱਠੇ ਬੈਠ ਕੇ ਵਿਚਾਰ ਲੈਣਗੇ । ਨਾਲ ਹੀ ਮੈਂ ਮਨਿਸਟਰ ਸਾਹਿਬ ਨੂੰ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਅੱਗੇ ਜਾ ਕੇ ਪਜਾਬ ਦੀ ਜਿਹੜੀ ਐਗਰੀਕਲਚਰਲ ਗਰੋਥ ਹੈ ਉਹ ਕਿਸੇ ਸਟੇਜ ਤੇ ਰੁੱਕਣ ਵਾਲੀ ਹੈ । ਮੈਂ ਸਮਝਦਾ ਹਾਂ ਕਿ ਪੰਜਾਬ ਦੀ ਤਰੱਕੀ ਦੀ ਰਫਤਾਰ ਰੁਕਣੀ ਨਹੀਂ ਚਾਹੀਦੀ, ਇਹ ਜਾਰੀ ਰਹਿਣੀ ਚਾਹੀਦੀ ਹੈ । ਇਸ ਲਈ ਸਾਨੂੰ ਇੰਡਸਟਰੀ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ । ਖਾਸ ਤੌਰ ਤੇ ਰੂਰਲ ਇੰਡਸਟਰੀ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ । ਇਸ ਲਈ ਸਾਨੂੰ ਇਹ ਕਹਿਣਾ ਚਾਹੀਦਾ ਹੈ ਕਿ ਜਿਹੜੇ ਲੋਕ ਫੋਕਲ ਪੁਆਇੰਟਾਂ ਤੇ ਜਾ ਕੇ ਇੰਡਸਟਰੀ ਲਾਉਣਗੇ ਉਨ੍ਹਾਂ ਨੂੰ ਬਿਜਲੀ ਦੇ ਕੁਨੈਕਸ਼ਨ ਵਿਚ ਜਾਂ ਹੋਰ ਸਹੂਲਤਾਂ ਵਿਚ ਪ੍ਰਾਇਰਟੀ ਦਿੱਤੀ ਜਾਵੇਗੀ । ਇਸ ਨਾਲ ਲੋਕ ਉਨ੍ਹਾਂ ਫੋਕਲ ਪੁਆਇੰਟਸ ਤੇ ਜਾਕੇ ਇੰਡਸਟਰੀ ਲਾਉਣਗੇ । ਮੈਂ ਮੰਤਰੀ ਸਾਹਿਬ ਨੂੰ ਇਹ ਗਲ ਵੀ ਕਹਿਣੀ ਚਾਹੁੰਦਾ ਹਾਂ ਕਿ ਇਸ ਨਾਲ ਇੰਡਸਟਰੀ ਸਾਰੇ ਪਿੰਡਾਂ ਵਿਚ ਤਰੱਕੀ ਕਰ ਸਕੇਗੀ ।

ਇਸ ਤੋਂ ਅੱਗੇ ਇਕ ਗੱਲ ਮੈਂ ਹੋਰ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਫੋਕਲ ਪੁਆਇੰਟਸ ਬਣਨੇ ਹਨ ਉਥੇ ਜਿਹੜੀ ਕੱਲਰ ਵਾਲੀ ਜ਼ਮੀਨ ਪਈ ਹੈ, ਉਨ੍ਹਾਂ ਨੂੰ ਸਬਸਿਡੀ ਜ਼ਿਆਦਾ ਦੇਣੀ ਚਾਹੀਦੀ ਹੈ । ਵੈਸੇ ਤਾਂ ਇਹ ਸਰਕਾਰ ਜਿਥੇ ਵੀ ਕੱਲਰ ਵਾਲੀ ਜ਼ਮੀਨ ਹੈ ਉਥੇ 75% ਸਬਸਿਡੀ ਦਿਦੀ ਹੈ ਪਰ ਮੈਂ ਇਹ ਕਹਿੰਦਾ ਹਾਂ ਕਿ ਜਿਥੇ ਫੋਕਲ ਪੁਆਇੰਟ ਬਣਾਉਣੇ ਹਨ ਉਥੇ ਇਸ ਤੋਂ ਜ਼ਿਆਦਾ ਸਬਸਿਡੀ ਦੇਣੀ ਚਾਹੀਦੀ ਹੈ ਤਾਕਿ ਉਥੋਂ ਦੀ ਜ਼ਮੀਨ ਵਾਹੀਯੋਗ ਹੋ ਸਕੇ । ਇਕ ਗੱਲ ਮੈਂ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਜਿੱਥੇ ਫੋਕਲ ਪੁਆਇੰਟ ਬਣਨਾ ਹੈ ਉਸ ਪਿੰਡ ਦੇ ਨਾਲ ਜਿਹੜੇ ਹੋਰ ਪਿੰਡ ਲਗਦੇ ਹਨ ਉਨ੍ਹਾਂ ਨੂੰ ਉਸ ਪਿੰਡ ਦੇ ਨਾਲ ਲਿੰਕ ਕਰਨਾ ਚਾਹੀਦਾ ਹੈ ਤਾਕਿ ਨਾਲ ਦੇ ਪਿੰਡਾਂ ਨੂੰ ਵੀ ਇਹ ਮਹਿਸੂਸ ਹੋਵੇ ਕਿ ਉਨ੍ਹਾਂ ਦੇ ਪਿੰਡਾਂ ਦੀ ਤਰੱਕੀ ਹੋਈ ਹੈ ਅਤੇ ਉਹ ਇਹ ਮਹਿਸੂਸ ਕਰਨ ਕਿ ਹੁਣ ਸ਼ਹਿਰਾਂ ਔਰ ਪਿੰਡਾਂ ਵਿਚ ਕੋਈ ਫਰਕ ਨਹੀਂ ਰਿਹਾ । ਜੋ ਚੀਜ਼ਾਂ ਸ਼ਹਿਰਾਂ ਵਿਚ ਮਿਲਦੀਆਂ ਹਨ ਉਹੀ ਪਿੰਡਾਂ ਵਿਚ ਵੀ ਮਿਲਣੀਆਂ ਚਾਹੀਦੀਆਂ ਹਨ । ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜਿਥੇ ਹਾਈ ਸਕੂਲ ਖੋਲ੍ਹਣੇ ਹਨ ਉਥੇ ਸਟੂਡੈਂਟਸ ਦੀ ਟੈਕਨੀਕਲ ਐਜੂਕੇਸ਼ਨ ਵਾਸਤੇ ਜ਼ਰੂਰ ਪ੍ਰਬੰਧ ਕਰਨਾ ਚਾਹੀਦਾ ਹੈ । ਮੈਂ ਤਾਂ ਇਹ ਸਮਝਦਾ ਹਾਂ ਕਿ ਉਨ੍ਹਾਂ ਲਈ ਇਕ ਪੀਰੀਅਡ ਟੈਕਨੀਕਲ ਐਜੂਕੇਸ਼ਨ ਦਾ ਮੁਕੱਰਰ ਕਰ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਸਾਲ ਸਾਡੇ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਦੇਸ਼ ਵਿਚ ਕਣਕ ਅਤੇ ਝੋਨਾ

[ਸ੍ਰੀ ਹੁਕਮ ਚੰਦ]

ਕਾਫ਼ੀ ਪੈਦਾ ਹੋਇਆ ਹੈ । ਇਸ ਤੋਂ ਇੰਜ ਜਾਪਦਾ ਹੈ ਕਿ ਇਕ ਦਿਨ ਇਸ ਨੂੰ ਰਖਣ ਦੀ ਸਮੱਸਿਆ ਖੜੀ ਹੋ ਜਾਵੇਗੀ । ਇਸ ਲਈ ਸਾਨੂੰ ਹੁਣ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਜਿਥੇ ਫੋਕਲ ਪੁਆਇੰਟ ਬਣਨੇ ਹਨ ਉਥੇ ਟੈਕਨੀਕਲ ਬੰਦੇ ਭੇਜਣੇ ਚਾਹੀਦੇ ਹਨ ਜਿਹੜੇ ਕਿ ਐਗਰੀਕਲਚਰ ਵਿਚ ਮਾਹਿਰ ਹੋਣ ਔਰ ਇਸ ਤਰ੍ਹਾਂ ਦਾਲਾਂ ਔਰ ਤੇਲ ਦੇ ਬੀਜਾਂ ਦੀ ਪ੍ਰੋਡਕਸ਼ਨ ਵਧਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਸਾਡੇ ਪੰਜਾਬ ਵਿਚ ਵੀ ਅਤੇ ਦੇਸ਼ ਵਿਚ ਵੀ ਇਨ੍ਹਾਂ ਦੀ ਬਹੁਤ ਥੁੜ ਹੈ । ਅਗਰ ਅਸੀਂ ਹੁਣ ਦਾਲਾਂ ਅਤੇ ਤੇਲ ਦੇ ਬੀਜਾਂ ਦੀ ਉਪਜ ਵਧਾਉਣ ਵਲ ਧਿਆਨ ਦੇਵਾਂਗੇ ਤਾਂ ਪੰਜਾਬ ਬਹੁਤ ਤਰੱਕੀ ਕਰ ਸਕੇਗਾ । ਇਸ ਲਈ ਸਾਨੂੰ ਇਸ ਦੀ ਪ੍ਰੋਡਕਸ਼ਨ ਵਧਾਉਣ ਲਈ ਲੋਕਾਂ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ ।

ਇਸ ਦੇ ਨਾਲ ਹੀ ਮੈਂ ਮੰਤਰੀ ਸਾਹਿਬ ਨੂੰ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਜਿਥੇ ਫੋਕਲ ਪੁਆਇੰਟ ਬਣੇ ਹਨ ਉਥੇ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਕਿਉਂਕਿ ਕਈ ਜਗ੍ਹਾ ਤੇ ਇੱਟਾਂ ਅਤੇ ਸੀਮਿੰਟ ਵਿਚ ਬੜੀ ਹੇਰਾਫੇਰੀ ਹੋਈ ਹੈ । ਇਸ ਵਾਸਤੇ ਇਹ ਵੇਖਣਾ ਚਾਹੀਦਾ ਹੈ ਕਿ ਜਿਥੇ ਫੋਕਲ ਪੁਆਇੰਟ ਬਣੇ ਹਨ ਉਥੇ ਸੀਮਿੰਟ ਠੀਕ ਲੱਗਾ ਹੈ, ਇੱਟਾਂ ਠੀਕ ਲੱਗੀਆਂ ਹਨ ਜਾਂ ਨਹੀਂ । ਜੇ ਠੀਕ ਨਹੀਂ ਲੱਗੀਆਂ ਤਾਂ ਜਿਸ ਦਾ ਕਸੂਰ ਹੈ ਉਸ ਨੂੰ ਸਜ਼ਾ ਦੇਣੀ ਚਾਹੀਦੀ ਹੈ । ਇਹ ਕਹਾਵਤ ਹੈ ਕਿ ਬੁਰਾਈ ਨੂੰ ਸ਼ੁਰੂ ਵਿਚ ਹੀ ਦਬਾਉਣਾ ਚਾਹੀਦਾ ਹੈ । ਇਸ ਲਈ ਜੇ ਅਸੀਂ ਇਨ੍ਹਾਂ ਬੁਰਾਈਆਂ ਨੂੰ ਸ਼ੁਰੂ ਵਿਚ ਹੀ ਦਬਾ ਦਿਆਂਗੇ ਤਾਂ ਆਉਣ ਵਾਲੇ ਸਮੇਂ ਵਿਚ ਸਾਨੂੰ ਮੁਸ਼ਕਲ ਨਹੀਂ ਹੋਵੇਗੀ । ਆਉਣ ਵਾਲੇ ਸਮੇਂ ਵਿਚ ਲੋਕ ਇਸ ਸਰਕਾਰ ਨੂੰ ਵਧਾਈ ਦਿੰਦੇ ਰਹਿਣਗੇ ਕਿ ਇਸ ਸਰਕਾਰ ਨੇ ਇਹ ਫੋਕਲ ਪੁਆਇੰਟਾਂ ਦੀ ਸਕੀਮ ਚਲਾਈ ਸੀ ਔਰ ਪੰਜਾਬ ਦੇ ਲੋਕ ਇਸ ਗੱਲ ਨੂੰ ਮਹਿਸੂਸ ਕਰਨਗੇ ਕਿ ਇਸ ਸਕੀਮ ਨਾਲ ਪੰਜਾਬ ਦੀ ਤਰੱਕੀ ਹੋਈ ਹੈ ।

ਅੱਜ ਸ਼ਹਿਰ ਦੇ ਲੋਕਾਂ ਦੇ ਮਨਾਂ ਵਿਚ ਇਹ ਗੱਲ ਆ ਰਹੀ ਹੈ ਕਿ ਬਜਟ ਦਾ 80% ਪੈਸਾ ਪਿੰਡਾਂ ਤੇ ਖਰਚ ਕੀਤਾ ਜਾ ਰਿਹਾ ਹੈ । 80% ਪੈਸੇ ਜੋ ਬਜਟ ਦੇ ਹਨ, ਉਹ ਅਸੀਂ ਪਿੰਡਾਂ ਦੀ ਭਲਾਈ ਵਾਸਤੇ ਖਰਚ ਕਰਨਾ ਚਾਹੁੰਦੇ ਹਾਂ । ਜੇਕਰ ਪਿੰਡਾਂ ਦੀ ਹਾਲਤ ਸੁਧਰੇਗੀ ਤਾਂ ਸ਼ਹਿਰਾਂ ਦੀ ਹਾਲਤ ਆਪਣੇ ਆਪ ਹੀ ਸੁਧਰ ਜਾਵੇਗੀ । ਅਸੀਂ ਪਿੰਡਾਂ ਤੋਂ ਸ਼ਹਿਰਾਂ ਵੱਲ ਆਉਂਦੇ ਹਾਂ । ਕਈ ਲੋਕ ਕਹਿੰਦੇ ਹਨ ਕਿ ਪੰਜਾਬ ਸਰਕਾਰ ਪਿੰਡਾਂ ਵੱਲ ਧਿਆਨ ਦੇ ਰਹੀ ਹੈ ਪਰ ਸ਼ਹਿਰਾਂ ਵੱਲ ਧਿਆਨ ਨਹੀਂ ਦੇ ਰਹੀ । ਮੈਂ ਕਹਿੰਦਾ ਹਾਂ ਕਿ ਜਦੋਂ ਕਿਸਾਨ ਕੋਲ ਅਤੇ ਪਿੰਡਾਂ ਦੇ ਲੋਕਾਂ ਕੋਲ ਪੈਸੇ ਹੋਣਗੇ ਤਾਂ ਪਿੰਡਾਂ ਦੇ ਲੋਕ ਸ਼ਹਿਰਾਂ ਵੱਲ ਆਉਣਗੇ ਅਤੇ ਸ਼ਹਿਰਾਂ ਦੇ ਵਿਚ ਆ ਕੇ ਉਹ ਰੇਡੀਓ, ਟੈਲੀਵੀਜ਼ਨ ਅਤੇ ਹੋਰ ਕੰਮ ਦੀਆਂ ਚੀਜ਼ਾਂ ਖਰੀਦਣਗੇ ? ਜੇਕਰ ਪਿੰਡਾਂ ਦੇ ਲੋਕ ਭੁੱਖੇ ਨੰਗੇ ਹੋਣਗੇ ਤਾਂ ਸ਼ਹਿਰਾਂ ਦੇ ਵਿਚ ਆ ਕੇ ਕੀ ਖਰੀਦਣਗੇ ? ਇਸ ਲਈ ਮੈਂ ਕਹਿੰਦਾ ਹਾਂ ਕਿ ਜੇਕਰ ਪਿੰਡਾਂ ਦਾ ਵਿਕਾਸ ਹੋਵੇਗਾ ਤਾਂ ਹੀ ਸਾਰੇ ਸ਼ਹਿਰਾਂ ਦਾ ਵਿਕਾਸ ਵੀ ਹੋਵੇਗਾ ਅਤੇ ਸਾਡੇ ਦੇਸ਼ ਦਾ ਵਿਕਾਸ ਵੀ ਹੋਵੇਗਾ ।

ਡਿਪਟੀ ਸਪੀਕਰ ਸਾਹਿਬ, ਸਾਡੇ ਦੇਸ਼ ਦੇ ਵਿਚ ਅਤੇ ਸਾਡੇ ਪੰਜਾਬ ਦੇ ਵਿਚ ਕੁਝ ਲੋਕ ਐਸੇ ਹਨ ਜੋ ਕਿ ਕੰਮ ਜ਼ਿਆਦਾ ਕਰਦੇ ਹਨ ਪਰ ਉਨ੍ਹਾਂ ਨੂੰ ਮੁਆਵਜ਼ਾ ਘੱਟ ਮਿਲਦਾ

ਹੈ । ਪਰ ਕਈ ਐਸੇ ਲੋਕ ਵੀ ਹਨ ਜੋ ਕੰਮ ਘੱਟ ਕਰਦੇ ਹਨ ਪਰ ਮੁਆਵਜ਼ਾ ਜ਼ਿਆਦਾ ਲੈਂਦੇ ਹਨ । ਅੱਜ ਪੰਜਾਬ ਦਾ ਜੋ ਕਿਸਾਨ ਹੈ, ਉਹ ਮਿਹਨਤ ਜ਼ਿਆਦਾ ਕਰਦਾ ਹੈ ਪਰ ਉਸ ਨੂੰ ਆਪਣੀ ਜਿਨਸ ਦੀ ਕੀਮਤ ਘੱਟ ਮਿਲਦੀ ਹੈ । ਦੂਜੇ ਪਾਸੇ ਕਈ ਲੋਕ ਕੰਮ ਘੱਟ ਕਰਦੇ ਹਨ ਪਰ ਪੈਸਾ ਜ਼ਿਆਦਾ ਲੈਂਦੇ ਹਨ । ਅੱਜ ਵੀ ਕੁਝ ਲੋਕ ਅਜਿਹੇ ਹਨ ਜੋ ਕਿ ਕੰਮ ਘੱਟ ਕਰਦੇ ਹਨ ਅਤੇ ਮੁਆਵਜ਼ਾ ਜ਼ਿਆਦਾ ਲੈਂਦੇ ਹਨ । ਮੈਂ ਤਾਂ ਕਹਾਂਗਾ ਕਿ ਇਸ ਲਈ ਇਕ ਕਮਿਸ਼ਨ ਮੁਕੱਰਰ ਕਰੋ ਜੋ ਕਿ ਲੋਕਾਂ ਦਾ ਕੰਮ ਦੇਖੇ ਅਤੇ ਉਸ ਅਨੁਸਾਰ ਮੁਆਵਜ਼ਾ ਦਿੱਤਾ ਜਾਵੇ । ਜਿਹੜੇ ਲੋਕ ਕੰਮ ਘੱਟ ਕਰਦੇ ਹਨ ਉਨ੍ਹਾਂ ਨੂੰ ਮੁਆਵਜ਼ਾ ਘੱਟ ਦੇਣਾ ਚਾਹੀਦਾ ਹੈ ਅਤੇ ਜ਼ਿਹੜੇ ਲੋਕ ਕੰਮ ਜ਼ਿਆਦਾ ਕਰਦੇ ਹਨ, ਉਨ੍ਹਾਂ ਨੂੰ ਜ਼ਿਆਦਾ ਮੁਆਵਜ਼ਾ ਦੇਣਾ ਚਾਹੀਦਾ ਹੈ । ਅੱਜ ਸਾਡੇ ਪੰਜਾਬ ਦੇ ਵਿਚ ਕਈ ਐਸੇ ਲੋਕ ਹਨ ਜੋ ਇਹ ਵੇਖ ਕੇ ਹੈਰਾਨ ਹੋ ਰਹੇ ਹਨ ਕਿ ਕੋਈ ਟੈਕਸ ਨਹੀਂ ਲਗਾਇਆ ਗਿਆ । ਸਾਡੇ ਫਾਇਨੈਂਸ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਅਸੀਂ ਕੋਈ ਟੈਕਸ ਨਹੀਂ ਲਗਾ ਰਹੇ ਹਾਂ । ਲੇਕਿਨ ਤਰੱਕੀ ਚਲ ਰਹੀ ਹੈ । ਇਹ ਪੈਸਾ ਕਿਥੋਂ ਆ ਰਿਹਾ ਹੈ । ਹੁਣ ਸਾਡੀ ਪੰਜਾਬ ਸਰਕਾਰ ਨੇ ਉਹ ਚੂਹੇ ਫੜ ਲਏ ਹਨ ਜੋ ਕਿ ਘੱਪਲਾ ਕਰਦੇ ਸਨ ਅਤੇ ਉਹ ਪਿੰਜਰਿਆਂ ਦੇ ਵਿਚ ਬੰਦ ਕਰ ਦਿੱਤੇ ਗਏ ਹਨ । ਹੁਣ ਕੋਈ ਵੀ ਸਾਡੇ ਨੋਟਾਂ ਨੂੰ ਹੱਥ ਨਹੀਂ ਲਗਾ ਸਕਦਾ । ਇਹ ਪੈਸੇ ਪੰਜਾਬ ਦੇ ਲੋਕਾਂ ਦੀ ਭਲਾਈ ਲਈ ਖਰਚ ਕੀਤੇ ਜਾਣਗੇ । ਅੱਜ ਕੋਈ ਵੀ ਆਦਮੀ ਹੇਰਾਫੇਰੀ ਨਹੀਂ ਕਰ ਸਕਦਾ । ਅੱਜ ਪੰਜਾਬ ਦੀ ਜਨਤਾ ਇਮਾਨਦਾਰੀ ਨਾਲ ਅਤੇ ਮਿਹਨਤ ਦੇ ਨਾਲ ਕੰਮ ਕਰਦੀ ਹੈ । ਲੇਕਿਨ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੱਜੇ ਵੀ ਅਜਿਹੇ ਬਹੁਤ ਸਾਰੇ ਲੋਕ ਅਤੇ ਅਫ਼ਸਰ ਹਨ ਜੋ ਉਸ ਰਾਜ਼ ਨੂੰ ਉਡੀਕਦੇ ਹਨ ਜਦੋਂ ਕਿ ਉਹ ਆਪਣੀ ਮਨਮਰਜ਼ੀ ਕਰਦੇ ਸਨ ਅਤੇ ਉਨ੍ਹਾਂ ਨੂੰ ਕੋਈ ਪੁੱਛਣ ਵਾਲਾ ਨਹੀਂ ਸੀ । ਉਨ੍ਹਾਂ ਨੂੰ ਪਹਿਲਾਂ ਕਿਸੇ ਦੀ ਪਰਵਾਹ ਨਹੀਂ ਸੀ । ਅੱਜ ਪੰਜਾਬ ਦੀ ਜਨਤਾ ਚਾਹੁੰਦੀ ਹੈ ਕਿ ਸਾਰੇ ਮਿਲ ਕੇ ਕੰਮ ਕਰਨ । ਜੇਕਰ ਕੋਈ ਵੀ ਅਫ਼ਸਰ ਜਨਤਾ ਦੇ ਨਾਲ ਨਹੀਂ ਚਲੇਗਾ ਤਾਂ ਸਾਨੂੰ ਉਨ੍ਹਾਂ ਅਫ਼ਸਰਾਂ ਦੀ ਕੋਈ ਲੋੜ ਨਹੀਂ ਅਤੇ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਅਫ਼ਸਰਾਂ ਤੇ ਚੈਕ ਰੱਖਿਆ ਜਾਵੇ (ਵਿਘਨ) ਇਸ ਤਰ੍ਹਾਂ ਤਾਂ ਸਾਨੂੰ ਆਪਣੀ ਤਰੱਕੀ ਦੇ ਰਸਤੇ ਵਿਚ ਬਹੁਤ ਮੁਸ਼ਕਲਾਂ ਆਉਣਗੀਆਂ ।

**ਸਰਦਾਰ ਉਜਾਗਰ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੈਂ ਬੇਨਤੀ ਕਰ ਚੁਕਾ ਹਾਂ ਕਿ ਤੁਸੀਂ ਪੁੱਛ ਨਹੀਂ ਸਕਦੇ । (ਵਿਘਨ)

**ਸ੍ਰੀ ਹੁਕਮ ਚੰਦ :** ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਸੀ ਕਿ ਕੋਈ ਵੀ ਹੋਵੇ, ਭਾਵੇਂ ਅਫ਼ਸਰ ਹੋਵੇ ਜਾਂ ਕੋਈ ਹੋਰ ਹੋਵੇ, ਜਿਹੜਾ ਸਾਡੀ ਰਫ਼ਤਾਰ ਨਾਲ ਨਹੀਂ ਚਲੇਗਾ, ਉਸ ਨਾਲ ਅਸੀਂ ਚਲ ਨਹੀਂ ਸਕਦੇ । ਪੰਜਾਬ ਦੀ ਜਨਤਾ ਤਰੱਕੀ ਕਰਨਾ ਚਾਹੁੰਦੀ ਹੈ । ਤਰੱਕੀ ਦੇ ਰਾਹ ਵਿਚ ਜਿਹੜੀ ਵੀ ਰੁਕਾਵਟ ਆਉਂਦੀ ਹੈ, ਉਹ ਭਾਵੇਂ ਅਫ਼ਸਰ ਵਲੋਂ ਆਉਂਦੀ ਹੈ ਜਾਂ ਰਾਜਨੀਤਕ ਆਦਮੀ ਵਲੋਂ ਆਉਂਦੀ ਹੈ, ਉਸ ਨੂੰ ਅਸੀਂ ਬਰਦਾਸ਼ਤ ਨਹੀਂ ਕਰਾਂਗੇ ।

** Expunged as ordered by the Chair.

**Mr. Deputy Speaker** : Please wind up.

**ਸ੍ਰੀ ਹੁਕਮ ਚੰਦ** : ਡਿਪਟੀ ਸਪੀਕਰ ਸਾਹਿਬ, ਮੈਂ ਵਾਈਂਡ ਅਪ ਹੀ ਕਰ ਰਿਹਾ ਹਾਂ। ਮੇਰਾ ਇਹੀ ਕਹਿਣਾ ਹੈ ਕਿ ਪਿੰਡਾਂ ਦੀਆਂ ਗਲੀਆਂ ਅਤੇ ਨਾਲੀਆਂ ਨੂੰ ਪਹਿਲਾਂ ਪਕਾ ਕਰਨਾ ਚਾਹੀਦਾ ਹੈ । ਪਿੰਡਾਂ ਦੇ ਵਿਚ ਸਾਰੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਪਿੰਡਾਂ ਦੇ ਲੋਕਾਂ ਦੀ ਸਿਹਤ ਦਾ ਖਿਆਲ ਰਖਣਾ ਬਹੁਤ ਜ਼ਰੂਰੀ ਹੈ । ਕਿਸੇ ਵੀ ਦੇਸ਼ ਦੀ ਤਰੱਕੀ ਦਾ ਅਨੁਮਾਨ ਪਿੰਡਾਂ ਦੇ ਲੋਕਾਂ ਦੀ ਸਿਹਤ ਤੋਂ ਲਗਾਇਆ ਜਾ ਸਕਦਾ ਹੈ । ਇਸ ਲਈ ਪਿੰਡਾਂ ਦੇ ਲੋਕਾਂ ਦੀ ਸਿਹਤ ਵੱਲ ਪੂਰਾ ਪੂਰਾ ਧਿਆਨ ਦੇਣਾ ਚਾਹੀਦਾ ਹੈ । ਹਰ ਪਿੰਡ ਦੇ ਵਿਚ ਇਕ ਸਿਹਤ ਕੇਂਦਰ ਖੋਲ੍ਹਿਆ ਜਾਵੇ ਜੋ ਕਿ ਪਿੰਡਾਂ ਦੇ ਵਿਚ ਹਰ ਬੀਮਾਰੀ ਦੇ ਆਉਣ ਦੀ ਖਬਰ ਪਹਿਲਾਂ ਦੇਵੇ ਅਤੇ ਜਿਹੜੀ ਵੀ ਬੀਮਾਰੀ ਪਿੰਡਾਂ ਦੇ ਵਿਚ ਆਵੇ ਉਸ ਦਾ ਇਲਾਜ਼ ਕਰੇ ਅਤੇ ਹਰ ਤਰ੍ਹਾਂ ਨਾਲ ਪਿੰਡਾਂ ਦੇ ਲੋਕਾਂ ਦੀ ਸਿਹਤ ਦਾ ਖਿਆਲ ਰਖੇ । ਡਿਪਟੀ ਸਪੀਕਰ ਸਾਹਿਬ, ਮੈਂ ਪੁਰਜ਼ੋਰ ਅਪੀਲ ਕਰਾਂਗਾ ਕਿ ਸਪੋਰਟਸ ਵੱਲ ਵੀ ਸਾਨੂੰ ਧਿਆਨ ਦੇਣਾ ਚਾਹੀਦਾ ਹੈ । ਦੂਸਰੇ ਮੁਲਕ ਸਾਡੇ ਮੁਲਕ ਨਾਲੋਂ ਖੇਡਾਂ ਵਿਚ ਕਿਤਨੇ ਅਗੇ ਵੱਧ ਗਏ ਹਨ । ਸਾਡੇ ਪਿੰਡਾਂ ਦੇ ਵਿਚ ਪਹਿਲਾਂ ਅਸੀਂ ਕਬੱਡੀ ਅਤੇ ਗੁਲੀ ਡੰਡਾ ਖੇਡਦੇ ਹੁੰਦੇ ਸੀ । ਖੇਲ ਵੀ ਖੁਸ਼ਹਾਲੀ ਦਾ ਇਕ ਰਾਜ਼ ਹੈ । ਇਸ ਲਈ ਪੰਜਾਬ ਸਰਕਾਰ ਨੂੰ ਖਿਡਾਰੀਆਂ ਵਾਸਤੇ ਕੋਈ ਉਤਸ਼ਾਹ ਦੇਣਾ ਚਾਹੀਦਾ ਹੈ । ਸਪੋਰਟਸ ਦੇ ਨਾਲ ਸਾਡੀ ਸਿਹਤ ਵੀ ਚੰਗੀ ਹੋਵੇਗੀ ।

**Mr. Deputy Speaker** : Please wind up.

**ਸ੍ਰੀ ਹੁਕਮ ਚੰਦ** : ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਕ ਗੱਲ ਕਹਿ ਕੇ ਵਾਈਂਡ ਅਪ ਕਰਦਾ ਹਾਂ ਅਸੀਂ ਖੇਲਾਂ ਦੇ ਮੈਦਾਨ ਵਿਚ ਦੂਜੇ ਮੁਲਕਾਂ ਦੇ ਨਾਲੋਂ ਕਾਫੀ ਪਿਛੇ ਹਾਂ । ਇਸ ਵਲ ਪੰਜਾਬ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਪੰਜਾਬ ਦਾ ਨਾਂ ਸਾਰੀ ਦੁਨੀਆਂ ਵਿਚ ਚਮਕ ਸਕੇ । ਇਹ ਗੱਲ ਕਹਿ ਕੇ ਮੈਂ ਆਪਣੀ ਜਗ੍ਹਾ ਲੈਂਦਾ ਹਾਂ । (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : (ਮੁਕੇਰੀਆਂ) ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਮਸ਼ਕੂਰ ਹਾਂ ਕਿ ਆਪ ਨੇ ਆਪੋਜ਼ੀਸ਼ਨ ਨੂੰ ਵੀ ਬੋਲਣ ਦਾ ਟਾਈਮ ਦਿੱਤਾ ਹੈ । ਸਰਦਾਰ ਸਰੂਪ ਸਿੰਘ ਹੋਰਾਂ ਨੇ ਜਿਹੜਾ ਮਤਾ ਰਖਿਆ ਹੈ ਕਿ ਦਿਹਾਤੀ ਸੰਗਠਿਤ ਵਿਕਾਸ ਪ੍ਰੋਗਰਾਮ ਸਕੀਮ ਦੋ ਸਾਲਾਂ ਦੇ ਅੰਦਰ ਅੰਦਰ ਸੰਪੂਰਨ ਰਾਜ ਵਿਚ ਲਾਗੂ ਹੋ ਜਾਵੇ । ਇਹ ਉਨ੍ਹਾਂ ਦੀ ਚੰਗੀ ਮਨਸ਼ਾ ਹੈ । ਅਗਰ, ਡਿਪਟੀ ਸਪੀਕਰ ਸਾਹਿਬ, ਦੋ ਸਾਲਾਂ ਦੇ ਵਿਚ ਇਹ ਸਕੀਮ ਲਾਗੂ ਹੋ ਜਾਵੇ ਤਾਂ ਇਹ ਬੜੀ ਅੱਛੀ ਅਤੇ ਸ਼ਲਾਘਾ ਯੋਗ ਗਲ ਹੈ ਔਰ ਮੈਂ ਵੀ ਇਸ ਲਈ ਮੁਬਾਰਿਕਬਾਦ ਦੇਵਾਂਗਾ ਜੇਕਰ ਇਹ ਸਕੀਮ ਦੋ ਸਾਲ ਦੇ ਵਿਚ ਪੂਰੀ ਕਰ ਲੈਣ ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਕੀ ਤੁਸੀਂ ਰੈਜ਼ੋਲਿਊਸ਼ਨ ਤੇ ਬੋਲ ਰਹੇ ਹੋ ?

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਰੈਜ਼ੋਲਿਊਸ਼ਨ ਤੇ ਹੀ ਬੋਲ ਰਿਹਾ ਹਾਂ, ਤੁਹਾਨੂੰ ਸ਼ਾਇਦ ਕੋਈ ਗਲਤੀ ਲਗੀ ਹੈ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਮੈਨੂੰ ਕੋਈ ਗਲਤੀ ਨਹੀਂ ਲਗੀ। ਤੁਹਾਡੀ ਇਕ ਅਮੈਂਡਮੈਂਟ ਵੀ ਆਈ ਸੀ।

**ਡਾਕਟਰ ਕੇਵਲ ਕ੍ਰਿਸ਼ਨ :** ਪਰ ਉਹ ਤਾਂ ਤੁਸੀਂ ਮੰਨੀ ਨਹੀਂ ਸੀ। ਮੈਂ ਅਰਜ਼ ਕਰ ਰਿਹਾ ਸੀ ਕਿ ਸਾਰੇ ਪੰਜਾਬ ਦੇ ਪਿੰਡਾਂ ਨੂੰ ਡਿਵੈਲਪ ਕਰਨ ਵਾਸਤੇ 302 ਕਰੋੜ ਰੁਪਏ ਪ੍ਰੋਪੋਜ਼ ਹੋਏ ਹਨ। ਇਨ੍ਹਾਂ ਨੇ ਕਿਹਾ ਕਿ ਸਾਰੇ ਰੂਰਲ ਏਰੀਆ ਨੂੰ ਡਿਵੈਲਪ ਕਰਾਂਗੇ। ਇਸ ਤੇ ਹਰ ਇਕ ਨੇ ਬੜੀ ਖੁਸ਼ੀ ਮਹਿਸੂਸ ਕੀਤੀ। ਅਗਰ ਇਹ ਸਕੀਮ ਸਿਰੇ ਚੜ੍ਹਾਈ ਜਾਏ ਤਾਂ ਅੱਛੀ ਗਲ ਹੈ। ਪਰ, ਡਿਪਟੀ ਸਪੀਕਰ ਸਾਹਿਬ, ਜੋ ਕੁਝ ਇਨ੍ਹਾਂ ਦੋ ਸਾਲਾਂ ਵਿਚ ਹੋਇਆ ਹੈ, ਉਸ ਦਾ ਨਤੀਜਾ ਜ਼ਰੂਰ ਦੇਖਣਾ ਚਾਹੀਦਾ ਹੈ। ਜੋ ਸਰਦਾਰ ਸਰੂਪ ਸਿੰਘ ਹੋਰਾਂ ਨੇ ਕਿਹਾ ਹੈ ਉਸ ਬਾਰੇ ਅਗਰ ਸਰਕਾਰ ਆਪਣਾ ਵਾਅਦਾ ਪੂਰਾ ਕਰੇ ਤਾਂ ਚੰਗੀ ਗਲ ਹੈ। ਉਹ ਕੀ ਹੈ ? 117 ਬਲਾਕ ਲਏ ਜਾਣਗੇ ਔਰ ਇੱਕੋ ਇਕ ਪਿੰਡ ਫੋਕਲ ਪੁਆਇੰਟ ਬਣਾਇਆ ਜਾਏਗਾ। ਉਸ ਤੋਂ ਬਾਅਦ ਕਿਹਾ ਗਿਆ ਕਿ ਹਰ ਇਕ ਫੋਕਲ ਪੁਆਇੰਟ ਨਾਲ ਪੰਜ ਪੰਜ ਪਿੰਡ ਜੋੜ ਦਿੱਤੇ ਜਾਣਗੇ। ਇਸ ਤਰ੍ਹਾਂ ਕਰਨ ਨਾਲ 585 ਪਿੰਡ ਇਕ ਸਾਲ ਵਿਚ ਕਵੱਰ ਹੋਣਗੇ। ਹੁਣ ਫਿਰ ਇਹ ਕਹਿ ਰਹੇ ਹਨ ਕਿ ਹਰ ਫੋਕਲ ਪੁਆਇੰਟ ਨਾਲ 10,10 ਪਿੰਡ ਜੋੜ ਦਿੱਤੇ ਜਾਣਗੇ ਅਤੇ ਟੋਟਲ 500 ਫੋਕਲ ਪੁਆਇੰਟ ਹੋਣਗੇ। ਇਕ ਸਾਧਾਰਣ ਵਿਅਕਤੀ ਵੀ ਇਹ ਗਲ ਦਸ ਸਕਦਾ ਹੈ ਕਿ ਜੇ ਦੱਸ, ਦੱਸ ਪਿੰਡ ਇਕ ਫੋਕਲ ਪੁਆਇੰਟ ਨਾਲ ਜੋੜੇ ਜਾਣ ਔਰ 500 ਫੋਕਲ ਪੁਆਇੰਟ ਹੋਣ ਤਾਂ 5,000 ਪਿੰਡ ਉਸ ਦੇ ਮੁਤਾਬਿਕ ਕਵਰ ਹੋ ਸਕਣਗੇ। ਪਰ ਇਸ ਸਕੀਮ ਦੇ ਨਾਲ 12,188 ਪਿੰਡਾਂ ਦਾ ਸੁਪਨਾ ਤਾਂ ਪੂਰਾ ਨਹੀਂ ਹੋ ਸਕੇਗਾ। ਮੈਂ ਸਮਝਦਾ ਹਾਂ ਕਿ ਹਾਲੇ ਸਾਡੇ ਮਨਿਸਟਰ ਸਾਹਿਬ ਨੇ ਬੋਲਣਾ ਹੈ। ਜੇ ਇਹ ਦਸ ਪਿੰਡਾਂ ਦੀ ਬਜਾਏ 20 ਜਾਂ 25 ਪਿੰਡ ਇਕ ਫੋਕਲ ਪੁਆਇੰਟ ਨਾਲ ਜੋੜ ਦੇਣ ਤਾਂ ਸਾਰੇ ਪਿੰਡ ਕਵੱਰ ਹੋ ਸਕਦੇ ਹਨ। ਪਰ ਦੋ ਸਾਲ ਦਾ ਸਮਾਂ ਨਿਕਲ ਗਿਆ ਹੈ ਅਤੇ ਸਾਰਿਆਂ ਨੂੰ ਪਤਾ ਹੈ ਕਿ ਕਿੰਨਾ ਕੰਮ ਹੋਇਆ ਹੈ। ਮੈਨੂੰ ਯਾਦ ਹੈ ਕਿ ਇੱਕ ਦਿਨ ਜ਼ਿਲ੍ਹਾ ਹੁਸ਼ਿਆਰਪੁਰ ਦੇ ਐਮ.ਐਲ.ਏਜ਼. ਦੀ ਮੀਟਿੰਗ ਹੋਈ ਸੀ ਅਤੇ ਚੀਫ ਮਨਿਸਟਰ ਸਾਹਿਬ ਨੇ ਉਹ ਮੀਟਿੰਗ ਪ੍ਰੀਜ਼ਾਈਡ ਕੀਤੀ ਸੀ। ਉਥੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਫੋਕਲ ਪੁਆਇੰਟਸ ਦੇ ਬਾਰੇ ਗਲ ਹੋਈ। ਨਾਲ ਹੀ ਇਹ ਵੀ ਪੁਛਿਆ ਗਿਆ ਕਿ ਸਾਰੇ ਪੰਜਾਬ ਵਿਚ ਜਿਹੜੇ ਫੋਕਲ ਪੁਆਇੰਟਸ ਬਣ ਰਹੇ ਹਨ ਉਨ੍ਹਾਂ ਵਿਚੋਂ ਕਿਤਨੇ ਹੁਣ ਤਕ 100% ਕੰਪਲੀਟ ਹੋਏ ਹਨ ? ਪਿਛਲੇ ਸਾਲ ਦਸੰਬਰ ਦੀ ਇਹ ਗਲ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਇਹ ਸੁਣ ਕੇ ਹੈਰਾਨਗੀ ਹੋਵੇਗੀ ਕਿ ਉਥੇ ਅਫ਼ਸਰਾਂ ਨੇ ਅਤੇ ਸੈਕਟਰੀ ਸਾਹਿਬ ਨੇ ਫਰਮਾਇਆ ਕਿ ਹੁਣ ਤਕ ਇਕ ਫੋਕਲ ਪੁਆਇੰਟ ਵੀ 100 ਫੀਸਦੀ ਮੁਕੰਮਲ ਨਹੀਂ ਹੋਇਆ ਹੈ। ਇਹ ਰਫਤਾਰ ਹੈ ਇਸ ਕੰਮ ਦੀ। ਇਨ੍ਹਾਂ ਫੋਕਲ ਪੁਆਇੰਟਸ ਬਾਰੇ ਅਸੀਂ ਵੀ ਮਹਿਸੂਸ ਕਰਦੇ ਹਾਂ ਅਤੇ ਪੰਜਾਬ ਦੀ ਜਨਤਾ ਵੀ ਮਹਿਸੂਸ ਕਰਦੀ ਹੈ ਕਿ ਦੋ ਸਾਲ ਤਾਂ ਕੀ ਪੰਜ ਸਾਲ ਵੀ ਬੀਤ ਜਾਣੇ ਹਨ ਪਰ ਇਹ ਕੰਮ ਪੂਰਾ ਨਹੀਂ ਹੋਣਾ ਹੈ। ਇਨ੍ਹਾਂ ਨੂੰ ਕਹਿਣਾ ਚਾਹੀਦਾ ਸੀ ਕਿ ਇਹ ਕੰਮ 10 ਸਾਲਾਂ ਵਿਚ ਪੂਰਾ ਕਰ ਦਿੱਤਾ ਜਾਏਗਾ। ਤਿਨ ਸਾਲ ਬੀਤ ਗਏ ਹਨ ਔਰ 7 ਸਾਲਾਂ ਦੀ ਹੋਰ ਗਲ ਕਰ ਲੈਣੀ ਸੀ। ਸੈਂਟਰ ਦੇ ਮਨਿਸਟਰ ਵੀ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਲੋਕਾਂ ਨਾਲ

[ਡਾਕਟਰ ਕੇਵਲ ਕ੍ਰਿਸ਼ਨ]

ਵਾਅਦਾ ਕਰਕੇ ਉਸ ਨੂੰ ਨਿਭਾਇਆ ਨਾ ਗਿਆ ਤਾਂ ਉਸ ਦਾ ਰੀਐਕਸ਼ਨ ਕੀ ਹੋਏਗਾ? ਇਨ੍ਹਾਂ ਨੇ ਕਿਹਾ ਸੀ ਕਿ 1 ਅਪਰੈਲ, 1979 ਤਕ 3,000 ਪਿੰਡਾਂ ਨੂੰ ਸੜਕਾਂ ਦਿਆਂਗੇ। ਇਹ ਤਾਰੀਖ ਲੰਘ ਵੀ ਗਈ ਹੈ ਪਰ ਦੇਖਣ ਵਿਚ ਇਹ ਆਉਂਦਾ ਹੈ ਕਿ ਕਿਤੇ ਲੁੱਕ ਨਹੀਂ ਪਈ ਹੋਈ, ਕਿਤੇ ਇੱਟਾਂ ਨਹੀਂ ਹਨ ਔਰ ਕਿਤੇ ਮਿੱਟੀ ਪਾਉਣ ਦੀ ਪਾਲਿਸੀ ਬਦਲ ਲਈ ਹੈ ਜਿਸ ਨਾਲ ਉਹ ਕੰਮ ਵਿਚੇ ਹੀ ਰਹਿ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਫੋਕਲ ਪੁਆਇੰਟਸ ਦੀ ਸਕੀਮ ਹੈ, ਇਹ ਜਿਹੜੀ ਰੂਰਲ ਇਟੈਗਰੇਟਿਡ ਡਿਵੈਲਪਮੈਂਟ ਸਕੀਮ ਹੈ, ਇਹ ਬੁਰੀ ਤਰ੍ਹਾਂ ਨਾਲ ਫੇਲ੍ਹ ਹੋ ਚੁਕੀ ਹੈ। ਸਰਕਾਰ ਇਸ ਪ੍ਰਾਜੈਕਟ ਵਿਚ ਫੱਸ ਗਈ ਔਰ ਨਿਕਲਣ ਨੂੰ ਇਨ੍ਹਾਂ ਨੂੰ ਰਸਤਾ ਨਹੀਂ ਮਿਲਦਾ ਹੈ। ਪਹਿਲਾਂ 5 ਪਿੰਡ ਇਕ ਫੋਕਲ ਪੁਆਇੰਟ ਨਾਲ ਜੋੜਦੇ ਸਨ ਅਤੇ ਹੁਣ ਸ਼ਾਇਦ ਇਹ ਉਸ ਨਾਲ ਦੱਸ ਜਾਂ ਵੀਹ ਪਿੰਡ ਜੋੜਣਗੇ। ਸਚਾਈ ਤਾਂ ਇਹ ਹੈ ਕਿ ਜਿਥੇ ਫੋਕਲ ਪੁਆਇੰਟਸ ਬਣ ਰਹੇ ਹਨ ਉਥੇ ਕਿਤੇ ਗਲੀਆਂ ਨਾਲੀਆਂ ਪੱਕੀਆਂ ਨਹੀਂ ਹੋਈਆਂ ਅਤੇ ਕੋਈ ਹੋਰ ਬਾਕੀ ਦੀਆਂ ਚੀਜ਼ਾਂ ਪੂਰੀਆਂ ਨਹੀਂ ਹੋਈਆਂ। ਇਨ੍ਹਾਂ ਪੰਜ ਪਿੰਡਾਂ ਦੇ ਨਾਲ ਦੇ ਪਿੰਡ ਵਾਲੇ ਕਹਿੰਦੇ ਹਨ ਕਿ ਉਥੇ ਤਾਂ ਮਠਾਈਆਂ ਵੰਡੀਆਂ ਜਾਂਦੀਆਂ ਹਨ, ਉਥੇ ਤਾ ਪੈਸੇ ਆਉਂਦੇ ਹਨ, ਪਰ ਸਾਨੂੰ ਕੁਝ ਵੀ ਨਹੀਂ ਦਿੱਤਾ ਜਾਂਦਾ ਹੈ। ਸ਼ਰਤਾਂ ਅਜੀਬ ਕਿਸਮ ਦੀਆਂ ਲਗਾਈਆਂ ਗਈਆਂ ਹਨ। ਇਹ ਕਹਿੰਦੇ ਹਨ ਕਿ ਮਿੱਟੀ ਪਾਉਣ ਦਾ ਕੰਮ ਪਿੰਡ ਵਾਲੇ ਕਰਨ, ਉਹ ਲੋਕ ਐਨਾ ਪੈਸਾ ਦੇਣ ਤਾਂ ਫਿਰ ਉਥੇ ਕੰਮ ਹੋਏਗਾ। ਡਿਵੈਲਪਮੈਂਟ ਦੇ ਕੰਮਾਂ ਲਈ ਇਹ ਸ਼ਰਤਾਂ ਲਗੀਆਂ ਹੋਈਆਂ ਹਨ। ਜਿਸ ਪਿੰਡ ਦੀ ਪੰਚਾਇਤ ਤਕੜੀ ਹੁੰਦੀ ਹੈ ਉਹ ਖਰਚ ਕਰ ਸਕਦੀ ਹੈ ਤਾਂ ਉਥੇ ਕੰਮ ਹੋ ਜਾਂਦਾ ਹੈ ਅਤੇ ਜਿਹੜੀ ਪੰਚਾਇਤ ਇਹ ਖਰਚਾ ਨਹੀਂ ਕਰ ਸਕਦੀ ਉਥੇ ਦਾ ਕੰਮ ਵਿਚ ਹੀ ਰਹਿ ਜਾਂਦਾ ਹੈ। ਸਾਰੀਆਂ ਪੰਜਾਬ ਦੀਆਂ ਪੰਚਾਇਤਾਂ ਇਸ ਪੁਜ਼ੀਸ਼ਨ ਵਿਚ ਨਹੀਂ ਹਨ ਕਿ ਉਹ ਬਰਾਬਰ ਦਾ ਪੈਸਾ ਦੇ ਸਕਣ ਜਾਂ ਆਪਣਾ ਹਿੱਸਾ ਪਾ ਸਕਣ। ਇਸ ਦੇ ਨਤੀਜੇ ਵਜੋਂ ਸਾਰੇ ਦੇ ਸਾਰੇ ਫੋਕਲ ਪੁਆਇੰਟ ਜਿਨ੍ਹਾਂ ਤੇ ਇਸ ਵੇਲੇ ਕੰਮ ਹੋ ਰਿਹਾ ਹੈ ਉਨ੍ਹਾਂ ਦੀ ਗਿਣਤੀ 230 ਦੱਸੀ ਗਈ ਹੈ। ਮੈਂ ਸਮਝਦਾ ਹਾ ਕਿ ਇਨ੍ਹਾਂ 230 ਫੋਕਲ ਪੁਆਇੰਟਸ ਵਿਚੋਂ ਵੀ ਸਿਰਫ 100 ਫੋਕਲ ਪੁਆਇੰਟਸ ਵਿਚ ਜ਼ਿਆਦਾ ਖ਼ਰਚ ਹੋਇਆ ਹੋਏਗਾ। ਬਜਟ ਸਪੀਚ ਵਿਚ ਇਸ ਬਾਰੇ ਕੋਈ ਨਹੀਂ ਦਸਿਆ ਗਿਆ ਹੈ ਕਿ ਇਸ ਤੇ ਕਿੰਨਾ ਖਰਚਾ ਹੋ ਰਿਹਾ ਹੈ। ਇਸ ਸਬੰਧ ਵਿਚ ਮੰਤਰੀ ਜੀ ਹੀ ਦਸ ਸਕਣਗੇ ਕਿ ਕਿੰਨਾ ਖਰਚਾ ਇਨ੍ਹਾਂ ਤੇ ਹੋ ਰਿਹਾ ਹੈ। ਇਨ੍ਹਾਂ ਨੇ ਕਿਹਾ ਕਿ 30 ਕਰੋੜ ਰੁਪਿਆ ਵਰਲਡ ਬੈਂਕ ਆਪਣਾ ਹਿੱਸਾ ਦੇਵੇਗਾ ਔਰ ਕੁਝ ਸੈਂਟਰ ਦੀ ਸਰਕਾਰ ਮਦਦ ਕਰੇਗੀ। ਪਰ ਪੰਜਾਬ ਦੇ ਲੋਕਾਂ ਨੂੰ ਇਹ ਬੜੀ ਭਾਰੀ ਕਨਫਿਊਜ਼ਨ ਹੈ ਕਿ 302 ਕਰੋੜ ਰੁਪਏ ਸਰਕਾਰ ਕਿਹੜੇ ਸਾਧਨਾਂ ਤੋਂ ਪ੍ਰਾਪਤ ਕਰੇਗੀ। ਵਰਲਡ ਬੈਂਕ ਤੋਂ ਸ਼ਾਇਦ ਜੋ ਰਕਮ ਆਉਣੀ ਹੈ ਉਹ ਪੰਜ ਸਾਲ ਬਾਅਦ ਹੀ ਆਵੇ। ਫਿਰ ਇਨ੍ਹਾਂ ਨੇ ਇਹ ਕਿਹਾ ਹੈ ਕਿ ਜੇ ਕਿਤੋਂ ਰੁਪਿਆ ਨਾ ਮਿਲਿਆ ਤਾਂ ਫਿਰ ਅਸੀਂ ਖਰਚਾ ਆਪਣੇ ਸਾਧਨਾਂ ਤੋਂ ਕਰਾਂਗੇ। 302 ਕਰੋੜ ਰੁਪਏ ਰਾਹੀਂ ਇਨ੍ਹਾਂ ਪਿੰਡਾਂ ਦੀ ਡਿਵੈਲਪਮੈਂਟ ਕਰਨ ਦੀ ਸਕੀਮ ਹੈ। ਜਿਹੜੀ ਚੀਜ਼ ਪੂਰੀ ਨਾ ਹੋ ਸਕੇ ਉਸ ਬਾਰੇ ਦੁਬਾਰਾ ਸੋਚਣਾ ਚਾਹੀਦਾ ਹੈ। ਹਾਲੇ ਤਕ ਕੁਝ ਨਹੀਂ ਵਿਗੜਿਆ ਹੈ। ਦੋ ਸਾਲ ਬੀਤ ਚੁਕੇ ਹਨ। ਖ਼ਰਚੇ ਦਾ ਅੰਦਾਜ਼ਾ ਲਗਾ ਲਿਆ ਜਾਏ। ਇਸ ਲਈ ਮੈਂ ਮੰਗ ਕਰਦਾ ਹਾਂ ਕਿ ਇਸ ਸਬੰਧੀ ਹਾਊਸ ਦੀ ਇੱਕ ਕਮੇਟੀ ਬਣਾ ਦਿੱਤੀ ਜਾਏ ਜਿਸ ਵਿਚ ਆਪੋਜ਼ੀਸ਼ਨ ਦੇ ਮੈਂਬਰ ਵੀ ਹੋਣ ਅਤੇ ਇਸ ਸਕੀਮ ਤੇ ਦੁਬਾਰਾ ਗ਼ੌਰ ਕੀਤੀ ਜਾਏ ਤਾਕਿ 5 ਸਾਲਾਂ ਵਿਚ

12,188 ਪਿੰਡਾਂ ਵਿਚ ਵਾਕਿਆ ਹੀ ਕੋਈ ਸਮੂਹਕ ਤਰੱਕੀ ਹੋ ਸਕੇ । ਅਗਰ ਇਨ੍ਹਾਂ ਪਿੰਡਾਂ ਵਿਚ ਤਰੱਕੀ ਨਾ ਹੋ ਸਕੀ ਤਾਂ ਲੋਕ ਕਹਿਣਗੇ ਕਿ ਸਾਡੇ ਨਾਲ ਮਜ਼ਾਕ ਹੋਇਆ ਹੈ । ਜਿਸ ਵੇਲੇ ਕੋਈ ਸਰਕਾਰ ਕੰਮ ਕਰਨਾ ਚਾਹੁੰਦੀ ਹੈ ਤਾਂ ਉਸ ਨੂੰ ਉਹ ਕੰਮ ਪੂਰਾ ਕਰਨਾ ਚਾਹੀਦਾ ਹੈ । ਪਿਛਲੀ ਸਰਕਾਰ ਵੇਲੇ ਸਾਰੇ ਪਿੰਡਾਂ ਵਿਚ ਕਿੰਨੇ ਪ੍ਰਾਇਮਰੀ ਸਕੂਲ ਖੋਲ੍ਹੇ ਗਏ, ਕਿੰਨੇ ਪਿੰਡਾਂ ਵਿਚ ਸੜਕਾਂ ਬਣਾਈਆਂ ਗਈਆਂ ਅਤੇ ਕਿੰਨੇ ਪਿੰਡਾਂ ਵਿਚ ਬਿਜਲੀ ਦਿੱਤੀ ਗਈ ? ਜੋ ਕੰਮ ਪਿਛਲੇ 30 ਸਾਲਾਂ ਵਿਚ ਹੋਏ ਹਨ, ਉਨ੍ਹਾਂ ਨਾਲ ਪਿੰਡਾਂ ਵਿਚ ਜਾਗਰਿਤੀ ਆਈ ਹੈ । ਬਲਕਿ ਮੈਂ ਤਾਂ ਇਹ ਸਮਝਦਾ ਹਾਂ ਕਿ ਜੋ ਕੰਮ ਕਾਂਗਰਸ ਸਰਕਾਰ ਦੇ ਪਿਛਲੇ ਪੰਜ ਸਾਲਾਂ ਵਿਚ ਦਿਹਾਤੀ ਲੋਕਾਂ ਲਈ ਹੋਏ, ਬਾਕੀ ਦੇ 25 ਸਾਲਾਂ ਵਿਚ ਉਤਨੇ ਕੰਮ ਨਹੀਂ ਹੋਏ । ਲੋਕ ਵੀ ਸਮਝਦੇ ਹਨ ਕਿ ਜੋ ਕੰਮ ਪਿਛਲੀ ਕਾਂਗਰਸ ਸਰਕਾਰ ਵੇਲੇ ਹੋਏ ਉਹ ਹੁਣ ਨਹੀਂ ਹੋ ਰਹੇ ਹਨ । ਜੋ ਕੁਝ ਇਹ ਕਹਿੰਦੇ ਹਨ ਉਹ ਇਨ੍ਹਾਂ ਨੂੰ ਕਰ ਕੇ ਦਸਣਾ ਚਾਹੀਦਾ ਹੈ ਨਹੀਂ ਤਾਂ ਵਾਅਦੇ ਉਸੇ ਤਰ੍ਹਾਂ ਹੀ ਰਹਿ ਜਾਣਗੇ ਅਤੇ ਲੋਕ ਇਨ੍ਹਾਂ ਨਾਲੋਂ ਨਾਰਾਜ਼ ਹੋ ਜਾਣਗੇ ।

ਬਜਟ ਵਿਚ ਮਾਡਲ ਸਕੂਲ ਖੋਲ੍ਹਣ ਦੀ ਸਕੀਮ ਹੈ । ਪਰ ਹੁਣ ਜਨਤਾ ਪਾਰਟੀ ਦੇ ਮੈਂਬਰ ਔਰ ਅਕਾਲੀ ਪਾਰਟੀ ਦੇ ਮੈਂਬਰ ਇਹ ਮਹਿਸੂਸ ਕਰ ਰਹੇ ਹਨ ਕਿ ਉਹ ਸਕੀਮ ਕਾਮਯਾਬ ਨਹੀਂ ਹੋਣੀ ਹੈ । ਇਹ ਸਕੀਮ ਇਸ ਕਰਕੇ ਕਾਮਯਾਬ ਨਹੀਂ ਹੋਣੀ ਕਿਉਂਕਿ ਲੋਕ ਨਾ 30 ਏਕੜ ਜ਼ਮੀਨ ਦੇਣ ਨੂੰ ਤਿਆਰ ਹਨ ਔਰ ਨਾ ਹੀ ਉਹ ਲੋਕ 2 ਲੱਖ ਰੁਪਿਆ ਦੇਣ ਨੂੰ ਤਿਆਰ ਹਨ (ਵਿਘਨ)

**ਸਰਦਾਰ ਸ਼ਸ਼ਪਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਇਰ-ਰੈਲੇਵੈਂਟ ਬੋਲ ਰਹੇ ਹਨ ਕਿਉਂਕਿ ਸਕੂਲਾਂ ਦਾ ਇਸ ਮਤੇ ਨਾਲ ਕੋਈ ਸਬੰਧ ਨਹੀਂ ਹੈ । ਇਨ੍ਹਾਂ ਨੂੰ ਰੈਲੇਵੈਂਟ ਬੋਲਣਾ ਚਾਹੀਦਾ ਹੈ ।

**ਡਾਕਟਰ ਕੇਵਲ ਕ੍ਰਿਸ਼ਨ :** ਜਦੋਂ ਤੁਹਾਡੀ ਸਾਈਡ ਵਲੋਂ ਅੱਧਾ ਘੰਟਾ ਮਾਨਯੋਗ ਮੈਂਬਰ ਇਰ-ਰੈਲੇਵੈਂਟ ਬੋਲ ਰਹੇ ਸਨ ਤਾਂ ਉਸ ਵੇਲੇ ਤੁਸੀਂ ਉਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਿਹਾ । ਤੁਹਾਨੂੰ ਉਨ੍ਹਾਂ ਨੂੰ ਵੀ ਇਹ ਬੇਨਤੀ ਕਰਨੀ ਚਾਹੀਦੀ ਸੀ। ਮੈਂ ਕਹਿ ਰਿਹਾ ਸੀ ਕਿ ਸਰਕਾਰ ਕਹਿੰਦੀ ਹੈ ਕਿ ਪ੍ਰਾਜੈਕਟ ਸ਼ੁਰੂ ਹੋ ਗਏ ਹਨ । ਪਰ ਬਾਅਦ ਵਿਚ ਪਤਾ ਲਗਦਾ ਹੈ ਕਿ ਪ੍ਰਾਜੈਕਟ ਸ਼ੁਰੂ ਹੀ ਨਹੀਂ ਹੋਏ ਹਨ। ਇਸ ਲਈ ਮੇਰਾ ਸੁਝਾਉ ਹੈ ਕਿ ਫੋਕਲ ਪੁਆਇੰਟਾਂ ਬਾਰੇ ਫੈਸਲਾ ਰੀ-ਕੰਸਿਡਰ ਕੀਤਾ ਜਾਏ । ਹਾਊਸ ਦੀ ਇੱਕ ਕਮੇਟੀ ਬਣਾਈ ਜਾਵੇ ਤਾਕਿ ਪੰਜਾਬ ਦੇ ਸਾਰੇ ਪਿੰਡਾਂ ਨੂੰ ਸਹੂਲਤਾਂ ਮਿਲ ਸਕਣ ਔਰ ਉਸ ਤੋਂ ਸਾਰੇ ਹੀ ਫਾਇਦਾ ਉਠਾ ਸਕਣ । ਫੋਕਲ ਪੁਆਇੰਟਸ ਦੀ ਸਿਲੈਕਸ਼ਨ ਵਿਚ ਜੋ ਘੱਪਲੇ ਹੋਏ ਹਨ ਉਸ ਦੀ ਕੋਈ ਇਨਤਹਾ ਹੀ ਨਹੀਂ ਹੈ । ਪਹਿਲਾਂ ਕਿਹਾ ਗਿਆ ਸੀ ਕਿ ਐਮ. ਐਲ. ਏਜ਼. ਫੋਕਲ ਪੁਆਇੰਟ ਬਾਰੇ ਲਿਖਕੇ ਦੇਣ ਅਤੇ ਉਨ੍ਹਾਂ ਦੀਆਂ ਸਿਫਾਰਸ਼ਾਂ ਦੇਖ ਕੇ ਇਹ ਕੰਮ ਕਰਾਂਗੇ । ਪਰ ਇਨ੍ਹਾਂ ਦੀ ਆਪਣੀ ਜਨਤਾ ਪਾਰਟੀ ਦੇ ਮਾਨਯੋਗ ਮੈਂਬਰ ਸ੍ਰੀ ਹਰਬੰਸ ਲਾਲ ਜੀ ਹੀ ਇਸ ਬਾਰੇ ਇਥੇ ਕਲਪਦੇ ਪਏ ਹਨ। ਸਾਡੇ ਕਾਂਗਰਸ ਐਮ.ਐਲ.ਏਜ਼. ਨੂੰ ਤਾਂ ਪੂਰੀ ਤਰ੍ਹਾਂ ਨਾਲ ਇਗਨੋਰ ਕੀਤਾ ਗਿਆ ਹੈ । ਕਈ ਜਗ੍ਹਾਂ ਤੇ ਫ਼ੈਸਲਾ ਕੀਤਾ ਗਿਆ ਸੀ ਕਿ ਫੋਕਲ ਪੁਆਇੰਟ ਉਥੇ ਬਣਾ ਦਿੱਤੇ ਜਾਣਗੇ ਪਰ ਰਾਤੋਂ ਰਾਤ ਉਹ ਬਦਲ ਦਿੱਤੇ ਗਏ ਹਨ । ਇਸ ਲਈ ਇਹ ਜਿਹੜੀ ਡਿਸਕ੍ਰਿਮਿਨੇਸ਼ਨ ਕੀਤੀ ਜਾ ਰਹੀ ਹੈ, ਇਸ ਨੂੰ ਰੋਕਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਡਾਕਟਰ ਕੇਵਲ ਕ੍ਰਿਸ਼ਨ ਜੀ. ਤੁਸੀਂ ਕਹਿੰਦੇ ਹੋ ਕਿ ਰਾਤੋ ਰਾਤ ਬਦਲ ਦਿਤਾ ਗਿਆ. are you sure ਕਿ ਰਾਤੋ ਰਾਤ ਬਦਲ ਦਿਤਾ ਗਿਆ ?

**ਡਾਕਟਰ ਕੇਵਲ ਕ੍ਰਿਸ਼ਨ:** ਡਿਪਟੀ ਸਪੀਕਰ ਸਾਹਿਬ, ਅੱਜ ਜੇ ਕੋਈ ਫੈਸਲਾ ਹੋ ਜਾਵੇ ਅਤੇ ਉਸ ਨੂੰ ਦੂਸਰੇ ਦਿਨ ਬਦਲਿਆ ਜਾਵੇ ਤਾਂ ਇਸ ਦਾ ਮਤਲਬ ਇਹ ਹੀ ਹੁੰਦਾ ਹੈ ਕਿ ਰਾਤੋ ਰਾਤ ਬਦਲ ਦਿਤਾ ਗਿਆ।

ਫੋਕਲ ਪੁਆਇੰਟਸ ਦੀ ਸਕੀਮ ਅਧੀਨ ਜਿਹੜੀਆਂ ਇੰਡਸਟਰੀਅਲ ਡਿਵੈਲਪਮੈਂਟ ਦੀਆਂ ਸਕੀਮਾਂ ਹਨ, ਮੈਂ ਬੜੇ ਜੋਰ ਨਾਲ ਕਹਿੰਦਾ ਹਾਂ ਕਿ ਉਨ੍ਹਾਂ ਉਤੇ ਦੁਬਾਰਾ ਸੋਚ ਲਵੋ, ਜਿਹੜੇ ਛੋਟੇ ਟਾਊਨ ਹਨ ਉਨ੍ਹਾਂ ਨੂੰ ਇੰਡਸਟਰੀਅਲੀ ਡਿਵੈਲਪ ਕਰੋ ਤਾਂ ਠੀਕ ਹੈ। ਜਿਹੜੇ ਕਸਬੇ ਸ਼ਹਿਰ ਤੋਂ ਦੂਰ ਹਨ ਉਹ ਜੇਕਰ ਉਥੇ ਇੰਡਸਟਰੀ ਦਾ ਵਿਕਾਸ ਕਰੋ ਤਾਂ ਠੀਕ ਹੈ ਪਰ ਜੇ ਸ਼ਹਿਰ ਤੋਂ ਸਿਰਫ ਇਕ ਦੋ ਕਿਲੋ ਮੀਟਰ ਦੀ ਦੂਰੀ ਤੇ ਫੋਕਲ ਪੁਆਇੰਟ ਬਣਾ ਕੇ ਇੰਡਸਟਰੀ ਉਥੇ ਲਿਜਾਉਗੇ ਤਾਂ ਇਸ ਨਾਲ ਨਾ ਸ਼ਹਿਰ ਦੀ ਇੰਡਸਟਰੀ ਚਲੇਗੀ ਅਤੇ ਨਾ ਹੀ ਪਿੰਡ ਦੀ ਇੰਡਸਟਰੀ ਚੱਲੇਗੀ। ਇਸੇ ਤਰ੍ਹਾਂ ਹੀ ਜਿਹੜੇ ਪਰਚੇਜ਼ ਸੈਂਟਰ ਜੀ. ਟੀ. ਰੋਡ ਤੇ ਹਨ ਜਾਂ ਇੰਪਾਰਟੈਂਟ ਪਲੇਸਿਜ਼ ਤੇ ਹਨ, ਉਨ੍ਹਾਂ ਨੂੰ ਵੀ ਨਾ ਬਦਲਿਆ ਜਾਵੇ। ਇਹ ਠੀਕ ਹੈ ਕਿ ਹਰ ਫੋਕਲ ਪੁਆਇੰਟ ਤੇ ਪਰਚੇਜ਼ ਸੈਂਟਰ ਹੋਣਾ ਚਾਹੀਦਾ ਹੈ ਪਰ ਨਾਲ ਦੀ ਨਾਲ ਇਹ ਵੀ ਹੋਣਾ ਚਾਹੀਦਾ ਹੈ ਕਿ ਜਿਥੇ ਅੱਗੇ ਪਰਚੇਜ਼ ਸੈਂਟਰ ਚੱਲ ਰਿਹਾ ਹੈ ਉਸ ਨੂੰ ਉਥੇ ਹੀ ਰਹਿਣ ਦਿਤਾ ਜਾਵੇ ਅਤੇ ਸਿਰਫ ਫੋਕਲ ਪੁਆਇੰਟ ਕਰਕੇ ਹੀ ਉਸ ਨੂੰ ਉਥੋਂ ਬਦਲਿਆ ਨਾ ਜਾਵੇ। ਉਸ ਨੂੰ ਪਹਿਲੀ ਜਗ੍ਹਾ ਤੇ ਹੀ ਰਹਿਣ ਦਿਤਾ ਜਾਵੇ ਤਾਂ ਠੀਕ ਹੈ। ਸ਼ਾਪਿੰਗ ਸੈਂਟਰ, ਬੈਂਕ ਅਤੇ ਬਿਲਡਿੰਗਾਂ ਬਣਾਉਣ ਦੀਆਂ ਗੱਲਾਂ ਵੱਲ ਵੀ ਧਿਆਨ ਦਿਤਾ ਜਾਵੇ ਕਿਉਂਕਿ ਮਾਲੂਮ ਹੁੰਦਾ ਹੈ ਕਿ ਸਾਰੇ ਫੋਕਲ ਪੁਆਇੰਟਾਂ ਤੇ ਕੋਈ ਕੰਮ ਨਹੀਂ ਹੋ ਰਿਹਾ। ਮੈਂ ਕਹਿੰਦਾ ਹਾਂ ਕਿ ਇਸ ਬਾਰੇ ਹਾਊਸ ਦੀ ਕਮੇਟੀ ਬਣਾਈ ਜਾਵੇ। ਮੈਂਬਰ ਇਸ ਤੇ ਦੁਬਾਰਾ ਗੌਰ ਕਰਨ ਅਤੇ ਇਨ੍ਹਾਂ ਫੋਕਲ ਪੁਆਇੰਟਾਂ ਦੀਆਂ ਜਿਹੜੀਆਂ ਕਮੀਆਂ ਰਹਿ ਗਈਆਂ ਹਨ ਉਸ ਬਾਰੇ ਕਮੇਟੀ ਦੀ ਰਿਕੂਮੈਂਡੇਸ਼ਨ ਲੈ ਕੇ ਉਸ ਤੇ ਅਮਲ ਕੀਤਾ ਜਾਵੇ ਤਾਂ ਹੀ ਪੰਜਾਬ ਦੇ ਲੋਕਾਂ ਦਾ ਇਸ ਸਕੀਮ ਨਾਲ ਫਾਇਦਾ ਹੋ ਸਕਦਾ ਹੈ। ਜਿਸ ਤਰ੍ਹਾਂ ਹੁਣ ਕੰਮ ਚੱਲ ਰਿਹਾ ਹੈ ਇਸ ਨਾਲ ਲੋਕਾਂ ਨੂੰ ਕੋਈ ਫਾਇਦਾ ਨਹੀਂ ਪਹੁੰਚਣਾ। ਮੈਂ ਸਰਦਾਰ ਸਰੂਪ ਸਿੰਘ ਨੂੰ ਕਹਾਂਗਾ ਕਿ ਇਸ ਰੈਜੋਲਿਊਸ਼ਨ ਨਾਲ ਕੋਈ ਪੂਰਤੀ ਨਹੀਂ ਹੋਣੀ। ਪੈਸਾ ਹੋਣ ਦੇ ਬਾਵਜੂਦ ਵੀ ਕੋਈ ਕੰਮ ਨਹੀਂ ਹੋਣਾ। ਇਸ ਕਰਕੇ ਹਾਊਸ ਦੀ ਕਮੇਟੀ ਬਣਾਈ ਜਾਵੇ। ਉਹ ਕਮੇਟੀ ਆਪਣੀ ਰਿਪੋਰਟ ਦੇਵੇ, ਉਸ ਰਿਪੋਰਟ ਤੇ ਵਿਚਾਰ ਕਰਕੇ ਫਿਰ ਉਹ ਲਾਗੂ ਕੀਤੀ ਜਾਵੇ।

**ਸਰਦਾਰ ਸ਼ਸ਼ਪਾਲ ਸਿੰਘ (ਅਜਨਾਲਾ) :** ਡਿਪਟੀ ਸਪੀਕਰ ਸਾਹਿਬ, ਸਰਦਾਰ ਸਰੂਪ ਸਿੰਘ ਦਾ ਮਤਾ ਹਾਊਸ ਸਾਹਮਣੇ ਪੇਸ਼ ਹੈ। ਉਸ ਉਤੇ ਅੱਜ ਬੜੀ ਬਹਿਸ ਹੋਈ ਹੈ। ਮੈਨੂੰ ਬੜਾ ਅਫਸੋਸ ਹੈ ਕਿ ਆਪੋਜ਼ੀਸ਼ਨ ਦੇ ਮੈਂਬਰਾਂ ਵੱਲੋਂ ਇਸ ਤੇ ਜੋ ਨੁਕਤਾਚੀਨੀ ਕੀਤੀ ਗਈ ਹੈ ਉਹ ਕੋਈ ਕੰਸਟਰੱਕਟਿਵ ਨਹੀਂ ਹੈ। ਕਿਸੇ ਨੇ ਕਿਹਾ ਕਿ ਇਹ ਫੋਕੇ ਪੁਆਇੰਟਸ ਹਨ, ਕਿਸੇ ਨੇ ਕਿਹਾ ਕਿ ਇਹ ਸਕੀਮ ਕਾਮਯਾਬ ਨਹੀਂ ਹੋਣੀ ਅਤੇ ਕਿਸੇ ਨੇ ਕੁਝ ਹੋਰ ਕਿਹਾ। ਪਰ ਡਿਪਟੀ ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਦੇ ਵਿਚਾਰ ਸੁਣਕੇ ਮੈਨੂੰ ਬੜਾ ਅਫਸੋਸ ਹੋਇਆ ਹੈ। ਇਕ ਪਾਸੇ ਤਾਂ ਉਨ੍ਹਾਂ ਨੇ ਵਧਾਈ ਦਿੱਤੀ ਹੈ ਕਿ ਇਹ ਕੰਮ ਬੜਾ ਚੰਗਾ ਹੈ ਪਰ ਨਾਲ ਦੀ ਨਾਲ ਹੀ ਇਹ ਕਿਹਾ ਕਿ ਇਹ ਸਕੀਮ ਚੱਲ ਨਹੀਂ ਸਕਦੀ, ਇਸ

ਕਰਕੇ ਇਸ ਨੂੰ ਡਰਾਪ ਕਰ ਦਿਓ । ਫਿਰ ਕਿਹਾ ਕਿ ਹਾਊਸ ਦੀ ਕਮੇਟੀ ਬਣਾ ਦਿਓ । ਮੈਂ ਬੇਨਤੀ ਕਰਾਂਗਾ ਕਿ ਡੈਮੋਕਰੇਸੀ ਵਿਚ ਇਹ ਬੜਾ ਜ਼ਰੂਰੀ ਹੈ ਕਿ ਚੰਗੇ ਕੰਮਾਂ ਵਾਸਤੇ ਕੰਸਟ-ਰੱਕਟਿਵ ਸੁਜੈਸ਼ਨਜ਼ ਆਪੋਜ਼ੀਸ਼ਨ ਵੱਲੋਂ ਆਉਣ ਤਾਕਿ ਉਹ ਸਕੀਮ ਸੋਹਣੇ ਢੰਗ ਨਾਲ ਚਲਾਈ ਜਾਵੇ । ਪਰ ਇਹ ਇਥੇ ਜੋ ਕੁਝ ਹੁੰਦਾ ਹੈ ਜਾਂ ਹੋ ਰਿਹਾ ਹੈ, ਇਹ ਸਿਰਫ ਨੁਕਤਾਚੀਨੀ ਕਰਨ ਦੀ ਖਾਤਰ ਹੀ ਕਿਹਾ ਜਾਂਦਾ ਹੈ, ਪੁਲਿਟੀਕੇਲਾਈਜ਼ ਕਰਕੇ ਹੀ ਗੱਲਾਂ ਕੀਤੀਆਂ ਜਾਂਦੀਆਂ ਹਨ । ਇਹ ਠੀਕ ਨਹੀਂ ਹੈ ।

ਮੈਂ ਬੇਨਤੀ ਕਰਾਂਗਾ ਕਿ ਇਹ ਸਕੀਮ ਐਨੀ ਚੰਗੀ ਹੈ ਕਿ ਇਸ ਦੀ ਕੇਵਲ ਪੰਜਾਬ ਵਿਚ ਹੀ ਪ੍ਰਸ਼ੰਸਾ ਨਹੀਂ ਹੋਈ ਬਲਕਿ ਸਾਰੀ ਦੁਨੀਆਂ ਵਿਚ ਇਸ ਸਕੀਮ ਦੀ ਸਰਾਹਣਾ ਹੋਈ ਹੈ । ਸਾਰੇ ਇਹੀ ਕਹਿੰਦੇ ਹਨ ਕਿ ਅਗਰ ਰੂਰਲ ਏਰੀਆ ਨੂੰ ਅੱਪ-ਲਿਫਟ ਕਰਨ ਵਾਸਤੇ ਕੋਈ ਸਕੀਮ ਬਣਾਈ ਹੈ ਤਾਂ ਉਹ ਪੰਜਾਬ ਸਰਕਾਰ ਨੇ ਬਣਾਈ ਹੈ । ਅਖਬਾਰਾਂ ਵਿਚ ਵੀ ਇਸ ਬਾਰੇ ਬਹੁਤ ਕੁਝ ਆਇਆ ਹੈ । ਬਾਹਿਰ ਦੇ ਵਿਅਕਤੀਆਂ ਨੇ ਵੀ ਇਸ ਰੂਰਲ ਇੰਟਗਰੇਟਿਡ ਡਿਵੈਲਪਮੈਂਟ ਸਕੀਮ ਦੀ ਸ਼ਲਾਘਾ ਕੀਤੀ ਹੈ । ਸਾਰਿਆਂ ਨੇ ਬੜੀ ਤਾਰੀਫ ਕੀਤੀ ਹੈ ਕਿ ਰੂਰਲ ਆਬਾਦੀ ਦੇ ਵਿਕਾਸ ਲਈ ਇਹ ਇਕ ਬੜਾ ਅੱਛਾ ਕਦਮ ਹੈ । ਆਪੋਜ਼ੀਸ਼ਨ ਦੇ ਮੈਂਬਰਾਂ ਨੇ ਕਿਹਾ ਕਿ ਫੋਕਲ ਪੁਆਇੰਟ ਇਥੇ ਨਹੀਂ, ਉਥੇ ਬਣਨਾ ਚਾਹੀਦਾ ਹੈ । ਅਜਿਹੀਆਂ ਗੱਲਾਂ ਸਾਬਤ ਕਰਦੀਆਂ ਹਨ ਕਿ ਉਹ ਇਸ ਸਕੀਮ ਨੂੰ ਚੰਗਾ ਸਮਝਦੇ ਹਨ । ਪਰ ਮਜਬੂਰ ਹਨ, ਉਹ ਸਰਾਹਣਾ ਨਹੀਂ ਕਰ ਸਕਦੇ । ਉਹ ਇਸ ਕਰਕੇ ਇਸ ਪ੍ਰੋਗਰਾਮ ਨੂੰ ਚੰਗਾ ਨਹੀਂ ਕਹਿੰਦੇ ਕਿਉਂਕਿ ਉਹ ਕਹਿੰਦੇ ਹਨ ਕਿ ਇਸ ਤਰ੍ਹਾਂ ਕਰਨ ਨਾਲ ਇਸ ਦਾ ਕਰੈਡਿਟ ਅਕਾਲੀ-ਜਨਤਾ ਸਰਕਾਰ ਨੂੰ ਮਿਲ ਜਾਵੇਗਾ ।

ਸ੍ਰੀ **ਡਿਪਟੀ ਸਪੀਕਰ** : ਸਰਦਾਰ ਸ਼ਸ਼ਪਾਲ ਸਿੰਘ ਜੀ, ਉਹ ਡਾਕਟਰ ਹਨ ਉਹ ਤਾਂ ਥਰਮਾਮੀਟਰ ਲਗਾਕੇ ਦੇਖ ਸਕਦੇ ਹਨ । ਤੁਸੀਂ ਇਸ ਦੀ ਅਸੈਸਮੈਂਟ ਕਿਸ ਤਰ੍ਹਾਂ ਕਰਦੇ ਹੋ ? (ਹਾਸਾ)

**ਸਰਦਾਰ ਸ਼ਸ਼ਪਾਲ ਸਿੰਘ** : ਇਹ ਉਹ ਡਾਕਟਰ ਨਹੀਂ ਹਨ । ਇਹ ਕਹਿੰਦੇ ਹਨ ਕਿ ਇਹ ਸਕੀਮ ਫੇਲ੍ਹ ਹੋ ਚੁੱਕੀ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ 118 ਸੈਂਟਰ ਪਿਛਲੇ ਸਾਲ ਮੁਕੰਮਲ ਹੋ ਚੁੱਕੇ ਹਨ । ਮੈਂ ਇਨ੍ਹਾਂ ਦੀ ਵਾਕਫ਼ੀਅਤ ਲਈ ਦੱਸਣਾ ਚਾਹੁੰਦਾ ਹਾਂ ਕਿ ਇਕ ਇਕ ਸੈਂਟਰ ਉਤੇ ਕਿਸ ਢੰਗ ਨਾਲ ਰਕਮ ਖ਼ਰਚ ਹੋਈ ਹੈ । ਇਕ ਇਕ ਸੈਂਟਰ ਉਤੇ ਤਕਰੀਬਨ ਡੇਢ ਲੱਖ ਰੁਪਿਆ ਸਬ ਯਾਰਡ ਵਾਸਤੇ ਖ਼ਰਚ ਹੋਇਆ ਹੈ । 55 ਹਜ਼ਾਰ ਰੁਪਿਆ ਵੈਟਰਨਰੀ ਹਸਪਤਾਲ ਵਾਸਤੇ ਉਥੇ ਖ਼ਰਚ ਹੋਇਆ ਹੈ । 20 ਹਜ਼ਾਰ ਰੁਪਿਆ ਬੈਂਕ ਦੀ ਬਿਲਡਿੰਗ ਵਾਸਤੇ ਖ਼ਰਚ ਹੋਇਆ ਹੈ । 36 ਹਜ਼ਾਰ ਰੁਪਿਆ ਦੁਕਾਨਾਂ ਬਣਾਉਣ ਵਾਸਤੇ ਖ਼ਰਚ ਹੋਇਆ ਹੈ । ਇਹ ਇਨੀਸ਼ੀਅਲ ਇਨਵੈਸਟਮੈਂਟ ਹੈ । ਇਹ ਪਹਿਲੀ ਕਿਸ਼ਤ ਹੈ । ਫਿਰ ਗੋਦਾਮ ਬਣਾਉਣੇ ਹਨ । ਇਹ ਸਾਰੀਆਂ ਸਕੀਮਾਂ ਸਰਕਾਰ ਦੇ ਧਿਆਨ ਵਿਚ ਹਨ ਅਤੇ ਇਹ ਪੂਰੀਆਂ ਕੀਤੀਆਂ ਜਾਣਗੀਆਂ । (ਵਿਘਨ) ਸਾਡੀ ਸਰਕਾਰ ਨੇ ਪਿੰਡਾਂ ਦੀ ਤਰੱਕੀ ਕਰਨੀ ਹੈ ਅਤੇ ਇਸ ਲਈ ਸਾਡੀ ਸਰਕਾਰ ਵਚਨਬੱਧ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਮਹਾਤਮਾ ਗਾਂਧੀ ਨੇ ਆਖਿਆ ਸੀ ਕਿ ਜੇ ਸ਼ਹਿਰ ਬਹੁਤ ਵੱਧ

[ਸਰਦਾਰ ਸ਼ਸ਼ਪਾਲ ਸਿਘ]

ਗਏ, ਇੰਡਸਟਰੀ ਬਹੁਤ ਵੱਧ ਗਈ ਤਾਂ ਫਿਰ ਪ੍ਰਾਬਲਮਜ਼ ਪੈਦਾ ਹੋ ਜਾਣਗੀਆਂ ਅਤੇ ਉਹ ਕੰਟਰੋਲ ਨਹੀਂ ਹੋ ਸਕਣਗੀਆਂ। ਮਹਾਤਮਾ ਗਾਂਧੀ ਜੀ ਨੇ ਪਿੰਡਾਂ ਦੇ ਵਿਕਾਸ ਬਾਰੇ ਕਿਹਾ ਸੀ। ਇਸ ਕਰਕੇ ਇਹ ਜਿਹੜੀ ਸਕੀਮ ਹੈ ਇਹ ਮਹਾਤਮਾ ਗਾਂਧੀ ਜੀ ਦੇ ਸੁਪਨੇ ਦੇ ਮੁਤਾਬਿਕ ਹੈ।

**ਸਰਦਾਰ ਬੇਅੰਤ ਸਿੰਘ** : ** ** **

**Mr. Deputy Speaker** : This is no point of order.

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਵਿਚ ਸਰਦਾਰ ਬੇਅੰਤ ਸਿੰਘ ਨੇ ਰਿਕਾਰਡ ਕਾਇਮ ਕੀਤਾ ਹੈ, ਤੁਸੀਂ ਇਨ੍ਹਾਂ ਦੇ ਦੋ ਸਾਲਾਂ ਦੇ, ਜਿੰਨੇ ਇਨ੍ਹਾਂ ਨੇ ਪੁਆਇੰਟਸ ਆਫ ਆਰਡਰ ਰੇਜ਼ ਕੀਤੇ ਹਨ ਉਹ ਦੇਖ ਲਵੋ। ਉਹ ਸਾਰੇ ਹੀ ਆਊਟ ਆਫ ਆਰਡਰ ਕਰਾਰ ਦਿੱਤੇ ਗਏ ਹਨ। ਇਨ੍ਹਾਂ ਦਾ ਇਕ ਵੀ ਪੁਆਇੰਟ ਆਫ ਆਰਡਰ ਚੇਅਰ ਵੱਲੋਂ ਨਹੀਂ ਮੰਨਿਆ ਗਿਆ। ਇਨ੍ਹਾਂ ਨੂੰ ਸਿਵਾਏ ਹਾਊਸ ਦਾ ਟਾਈਮ ਵੇਸਟ ਕਰਨ ਦੇ ਹੋਰ ਕੋਈ ਕੰਮ ਨਹੀਂ ਹੈ। ਇਨ੍ਹਾਂ ਨੂੰ ਧੀਰਜ ਨਾਲ ਮੇਰੀਆ ਗੱਲਾਂ ਸੁਣਨੀਆਂ ਚਾਹੀਦੀਆਂ ਹਨ। ਮੈਂ ਇਨ੍ਹਾਂ ਦੇ ਨੇਤਾ ਦਾ ਨਾਮ ਲੈ ਕੇ ਦੱਸ ਰਿਹਾ ਹਾਂ ਪਰ ਇਹ ਪੁਆਇੰਟ ਆਫ ਆਰਡਰ ਰੇਜ਼ ਕਰੀ ਜਾਂਦੇ ਹਨ। ਇਹ ਇਤਨੇ ਪੁਰਾਣੇ ਮੈਂਬਰ ਹੋ ਗਏ ਹਨ ਪਰ ਇਨ੍ਹਾਂ ਨੂੰ ਸਮਝ ਨਹੀਂ ਆਈ ਕਿ ਪੁਆਇੰਟ ਆਫ ਆਰਡਰ ਕੀ ਹੁੰਦਾ ਹੈ।

**ਸਰਦਾਰ ਸਰੂਪ ਸਿੰਘ** : ** ** **

**Mr. Deputy Speaker** : This is no point of order.

**ਸਰਦਾਰ ਸ਼ਸ਼ਪਾਲ ਸਿੰਘ** : ਮੈਂ ਬੇਨਤੀ ਕਰਦਾ ਹਾਂ ਕਿ ਇਕ ਦਿਨ ਇਨ੍ਹਾਂ (ਸਰਦਾਰ ਬੇਅੰਤ ਸਿੰਘ ਵੱਲ ਇਸ਼ਾਰਾ) ਨੂੰ ਆਪਣੇ ਚੈਂਬਰ ਵਿਚ ਬੁਲਾਓ ਅਤੇ ਸਮਝਾਓ ਕਿ ਪੁਆਇੰਟ ਆਫ ਆਰਡਰ ਕਿਸ ਤਰ੍ਹਾਂ ਰੇਜ਼ ਕਰੀ ਦਾ ਹੈ। ਮੈਂ ਅਰਜ਼ ਕਰ ਰਿਹਾ ਸੀ ਕਿ ਮਹਾਤਮਾ ਗਾਂਧੀ ਨੇ ਠੀਕ ਕਿਹਾ ਸੀ ਕਿ ਪਿੰਡਾਂ ਦਾ ਵਿਕਾਸ ਹੋਵੇ, ਸ਼ਹਿਰਾਂ ਨੂੰ ਵਧਾਇਆ ਨਾ ਜਾਵੇ। ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਖਰਾਬ ਨਾ ਹੋਵੇ। ਇਹ ਸਾਰੀਆਂ ਗੱਲਾਂ ਮਹਾਤਮਾ ਗਾਂਧੀ ਨੇ ਕਹੀਆਂ ਸਨ। ਮਹਾਤਮਾ ਗਾਂਧੀ ਦਾ ਇਹ ਸੁਪਨਾ ਇਸ ਸਕੀਮ ਦੇ ਕਾਮਯਾਬ ਹੋਣ ਨਾਲ ਸਾਕਾਰ ਹੋਵੇਗਾ। ਛੋਟੀ ਇੰਡਸਟਰੀ ਜੇ ਫੋਕਲ ਪੁਆਇੰਟ ਤੇ ਜਾਵੇਗੀ ਤਾਂ ਇਸ ਨਾਲ ਪਿੰਡ ਦੇ ਲੋਕਾਂ ਦੀ ਤਰੱਕੀ ਹੋਵੇਗੀ। ਇਸ ਸਕੀਮ ਨਾਲ ਪਿੰਡ ਦੇ ਲੋਕਾਂ ਨੂੰ ਸਾਰੀਆਂ ਚੀਜ਼ਾਂ ਉਥੋਂ ਹੀ ਮਿਲਣਗੀਆਂ। ਇਸ ਨਾਲ ਉਨ੍ਹਾਂ ਲੋਕਾਂ ਦਾ ਬੜਾ ਫਾਇਦਾ ਹੋਵੇਗਾ। (ਵਿਘਨ) ਇਹ ਆਪੋਜ਼ੀਸ਼ਨ ਦੇ ਮੈਂਬਰ ਕਹਿੰਦੇ ਹਨ ਕਿ ਹੋਇਆ ਹੀ ਕੁਝ ਨਹੀਂ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੰਗਰੇਜ਼ੀ ਦੀ ਇਕ ਫਰੇਜ਼ ਹੈ।

"Rome was not built in a day".

ਰੋਮ ਦਾ ਸ਼ਹਿਰ ਇਕ ਦਿਨ ਵਿਚ ਨਹੀਂ ਸੀ ਬਣਿਆ। ਇਹ ਇਤਨੀ ਵੱਡੀ ਸਕੀਮ ਹੈ ਅਤੇ ਇਸ ਤੇ ਐਨਾ ਰੁਪਿਆ ਖਰਚ ਹੋਣਾ ਹੈ, ਇਸ ਲਈ ਇਹ ਕੰਮ ਕੋਈ ਇਕ ਦਿਨ ਵਿਚ ਕੰਪਲੀਟ ਨਹੀਂ ਹੋ ਜਾਣਾ।

---

*Expunged as ordered by the Chair.

ਮੈਂ ਤਾਂ ਪਹਿਲਾਂ ਵੀ ਦੱਸਿਆ ਹੈ ਕਿ 118 ਸੈਂਟਰ ਹੁਣ ਤਕ ਕੰਪਲੀਟ ਹੋ ਚੁਕੇ ਹਨ। 118 ਸੈਂਟਰ ਇਸ ਸਾਲ ਹੋ ਜਾਣਗੇ। ਇਸ ਤਰ੍ਹਾਂ ਹਰ ਸਾਲ ਰੁਪਿਆ ਖਰਚ ਹੁੰਦਾ ਜਾਵੇਗਾ ਅਤੇ ਕੰਮ ਹੁੰਦਾ ਜਾਵੇਗਾ। 302 ਕਰੋੜ ਰੁਪਿਆ ਇਸ ਪਾਸੇ ਖਰਚ ਹੋਣਾ ਹੈ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਪਿੰਡਾਂ ਦੇ ਵਿਕਾਸ ਲਈ ਵਚਨਬੱਧ ਹੈ।

**ਡਾਕਟਰ ਕਵਲ ਕ੍ਰਿਸ਼ਨ :** ** ** **

**Mr. Deputy Speaker :** This is no point of order.

The House stands adjourned till 9-00 A.M. on Friday, the 20th April, 1979.

*

*1.30 P. M. — *(The Sabha then adjourned till 9-00 A.M. on Friday, the 20th April, 1979.)*

---

*Expunged as Ordered by the Chair.

## APPENDIX

to

## PUNJAB VIDHAN SABHA DEBATES

*Dated 19th April, 1979*

Vol. I No. 15

### STARRED QUESTION AND ANSWER

**ਪ੍ਰਾਈਵੇਟ ਬੈਂਕਾਂ ਵਿਚ ਆਪਣੇ ਖਾਤੇ ਰਖਣ ਲਈ ਰਾਜ ਵਿਚ ਮਿਊਂਸਪਲ ਕਾਰਪੋਰੇਸ਼ਨ ਨੂੰ ਦਿੱਤੀ ਗਈ ਇਜ਼ਾਜ਼ਤ।**

*1621. 1. **ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ**
2. **ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਵਿੱਤ ਮੰਤਰੀ ਕਿਰਪਾ ਕਰਕੇ
3. **ਕਾਮਰੇਡ ਸੱਤ ਪਾਲ ਡਾਂਗ**

ਦਸਣਗੇ ਕਿ :—

(ੳ) ਕੀ ਰਾਜ ਵਿਚ ਤਿੰਨ ਮਿਉਂਸਪਲ ਕਾਰਪੋਰਸ਼ਨਾਂ ਨੂੰ ਕੌਮੀਕ੍ਰਿਤ ਬੈਕਾਂ ਅਤੇ ਸਟੇਟ ਬੈਂਕਾਂ ਤੋਂ ਇਲਾਵਾ ਹੋਰਨਾਂ ਬੈਂਕਾਂ ਵਿਚ ਵੀ ਆਪਣੇ ਖਾਤੇ ਰੱਖਣ ਅਤੇ ਪੈਸਾ ਜਮ੍ਹਾਂ ਕਰਾਉਣ ਦੀ ਇਜ਼ਾਜ਼ਤ ਦਿੱਤੀ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਗੈਰ ਸਰਕਾਰੀ ਖੇਤਰ ਵਿਚ ਅਜਿਹੇ ਬੈਂਕਾਂ ਦੇ ਨਾਂ ਕੀ ਹਨ, ਜਿਨ੍ਹਾਂ ਦੇ ਸਬੰਧ ਵਿਚ ਅਜਿਹੀ ਇਜ਼ਾਜ਼ਤ ਦਿੱਤੀ ਗਈ ਹੈ, ਅਤੇ ਇਸ ਦੇ ਕੀ ਕਾਰਨ ਹਨ;

(ਅ) 1 ਮਾਰਚ, 1979 ਤਕ ਉਕਤ ਤਿੰਨ ਕਾਰਪੋਰੇਸ਼ਨਾਂ ਵਿਚੋਂ ਹਰ ਇਕ ਦੀ ਉਕਤ ਹਰ ਇਕ ਗੈਰ ਸਰਕਾਰੀ ਬੈਂਕ ਵਿਚ ਕੁਲ ਕਿੰਨੀ ਕਿੰਨੀ ਰਕਮ ਜਮ੍ਹਾਂ ਸੀ?

**ਸਰਦਾਰ ਬਲਵੰਤ ਸਿੰਘ:** (ੳ) ਹਾਂ ਜੀ, ਮਿਉਂਸਪਲ ਕਾਰਪੋਰੇਸ਼ਨਾਂ ਆਪਣੀ ਸਹੂਲਤ ਅਨੁਸਾਰ ਅਠ ਸੂਚਿਤ ਬੈਂਕਾਂ ਸਹਿਤ ਸਟੇਟ ਬੈਂਕ ਆਫ ਇੰਡੀਆ ਉਸਦੇ ਸੱਤ ਸਹਾਇਕ ਬੈਂਕਾਂ ਅਤੇ 14 ਕੌਮੀਕ੍ਰਿਤ ਬੈਂਕਾਂ ਜਿਨ੍ਹਾਂ ਦੀ ਸੂਚੀ ਨੱਥੀ ਹੈ, ਵਿਚ ਆਪਣੇ ਖਾਤੇ ਖੋਲ੍ਹ ਸਕਦੀਆਂ ਹਨ। ਰਾਜ ਸਰਕਾਰ ਦੇ ਵਿੱਤ ਵਿਭਾਗ ਦੁਆਰਾ ਆਪਣੇ ਪੱਤਰ ਨੰ: 683-ਐਸ. ਆਰ. ਓ. (ਈ. ਆਈ. ਯੂ.) ਐਫ. ਡੀ-76, ਮਿਤੀ 19 ਨਵੰਬਰ, 1976 ਰਾਹੀਂ ਜਾਰੀ ਕੀਤੀਆਂ ਗਈਆਂ ਅਗਵਾਹੀ ਲੀਹਾਂ ਅਨੁਸਾਰ ਇਸ ਤਰ੍ਹਾਂ ਕੀਤਾ ਗਿਆ ਹੈ।

| (ਅ) ਮਿਉਂਸੀਪਲ ਕਾਰਪੋਰੇਸ਼ਨ | ਬੈਂਕ ਦਾ ਨਾਂ | ਬੱਚਤ ਬੈਂਕ ਖਾਤਾ ਨੰਬਰ | ਰਕਮ |
|---|---|---|---|
| | | | ਰੁਪਏ |
| ਅੰਮ੍ਰਿਤਸਰ | ਨਿਊ ਬੈਂਕ ਆਫ ਇੰਡੀਆ ਲਿਮਟਿਡ | 3,558 | 50,85,393.75 |
| | | 3,103 | 10,07,500.00 |
| | ਥੋੜੇ ਸਮੇਂ ਲਈ ਮਿਆਦੀ ਜਮ੍ਹਾਂ | | 12,50,000.00 |
| ਜਲੰਧਰ | 1. ਦੀ ਨਿਊ ਬੈਂਕ ਆਫ ਇੰਡੀਆ ਲਿਮਟਿਡ | | 25,78,785.00 |
| | 2. ਦੀ ਓਰੀਐਂਟਲ ਬੈਂਕ ਆਫ ਕਾਮਰਸ ਲਿਮਟਿਡ | | 15,36,909.00 |
| ਲੁਧਿਆਣਾ | ਨਿਲ | ਨਿਲ | ਨਿਲ |

1. State Bank of India
2. State Bank of Bikaner and Jaipur
3. State Bank of Hyderabad
4. State Bank of Indore
5. State Bank of Mysore
6. State Bank of Patiala
7. State Bank of Saurashtra
8. State Bank of Travancore
9. Allahabad Bank
10. Bank of Baroda
11. Bank of India
12. Bank of Maharashtra
13. Canara Bank
14. Central Bank of India
15. Dena Bank
16. Indian Bank
17. Indian Overseas Bank

18. Punjab National Bank
19. Syndicate Bank
20. Union Bank of India
21. United Bank of India
22. United Commercial Bank
23. Punjab & Sind Bank
24. Oriental Bank of Commerce
25. New Bank of India
26. Vijaya Bank
27. Hindustan Commercial Bank Ltd. (added, vide F.D. No. 683—SRO (EIU)—76/36190, dated 9th December, 1976.
28, Central Co-operative Banks (Added vide F.D. No. 683—SRO—(EIU) FD—77, dated 1st February, 1977.
29. The Bank of Rajasthan Ltd. (Added vide F.D. No. 683—SRO—(EIU)—FD—77/10477 dated 21st April, 1977.
30. Bharat Overseas Bank, Ltd. Madras, (As per F.D.'s endst. No. FD—IF(III—2)—/78/255, dated 17th January, 1978.

1333—22-4-80—305 ਕਾਪੀ ਪੰਜਾਬ ਸਰਕਾਰ ਪਰੈਸ, ਪਟਿਆਲਾ ।

# Punjab Vidhan Sabha Debates

*20th April, 1979*

**Vol. I, No. 16**

**OFFICIAL REPORT**



## CONTENTS

*Friday, the 20th April*, 1979.




Punjab Vidhan Sabha, Secretariat, Chandigarh.

Price: Rs 25.0 P.

# PUNJAB VIDHAN SABHA

**Friday, the 20th April, 1979**

*The Vidhan Sabha met in the Punjab Vidhan Sabha Hall, Vidhan Bhavan, Chandigarh, at 9-00 A.M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### ਮੈਡੀਕਲ ਸਿੱਖਿਆ ਦੇ ਪਿਛਲੇ ਡਾਇਰੈਕਟਰ ਦੁਆਰਾ ਕੀਤੀ ਗਈ ਪੜਤਾਲ

*687. **ਸ੍ਰੀ ਹਰਬੰਸ ਲਾਲ ਖੰਨਾ** : ਕੀ ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮੈਡੀਕਲ ਸਿੱਖਿਆ ਦਾ ਪਿਛਲਾ ਡਾਇਰੈਕਟਰ ਕਿਸ ਤਰੀਕ ਨੂੰ ਰਿਟਾਇਰ ਹੋਇਆ ਸੀ ;

(ਅ) ਕੀ ਰਿਟਾਇਰ ਹੋਇਆ ਅਫਸਰ ਸਰਕਾਰ ਪਾਸ ਅਜੇ ਵੀ ਕਿਸੇ ਹੈਸੀਅਤ ਵਿੱਚ ਕੰਮ ਕਰ ਰਿਹਾ ਹੈ ;

(ੲ) ਕੀ ਸਰਕਾਰ ਨੇ ਜੂਨ/ਜੁਲਾਈ, 1978 ਦੇ ਮਹੀਨਿਆਂ ਦੇ ਦੌਰਾਨ ਉਕਤ ਅਫਸਰ ਨੂੰ ਰਾਜਿੰਦਰਾ ਹਸਪਤਾਲ, ਪਟਿਆਲਾ ਸਬੰਧੀ ਕਿਸੇ ਸ਼ਿਕਾਇਤ ਦੀ ਪੜਤਾਲ ਕਰਨ ਬਾਰੇ ਕਿਹਾ ਸੀ; ਜੇਕਰ ਅਜਿਹਾ ਹੋਵੇ, ਤਾਂ ਸ਼ਿਕਾਇਤ ਕਿਸ ਕਿਸਮ ਦੀ ਸੀ ਅਤੇ ਉਸ ਦੁਆਰਾ ਪੇਸ਼ ਕੀਤੀ ਗਈ ਰਿਪੋਰਟ ਦੇ ਵੇਰਵੇ ਕੀ ਹਨ ?

**ਸਰਦਾਰ ਆਤਮਾ ਸਿੰਘ** (ਵਿਕਾਸ ਅਤੇ ਪੰਚਾਇਤ ਮੰਤਰੀ ): (ੳ) ਡਾ: ਪ੍ਰੀਤਮ ਸਿੰਘ ਪਿਛਲੇ ਡਾਇਰੈਕਟਰ ਖੋਜ ਅਤੇ ਮੈਡੀਕਲ ਸਿੱਖਿਆ, ਪੰਜਾਬ ਮਿਤੀ 30 ਜੂਨ, 1978 ਨੂੰ ਸੁਪਰੈਨੂੰਏਸ਼ਨ ਦੀ ਉਮਰ ਤੇ ਪੁੱਜੇ ਸਨ ਪਰੰਤੂ ਉਨ੍ਹਾਂ ਨੂੰ ਮਿਤੀ 12 ਜੁਲਾਈ, 1978 ਤੱਕ ਸੇਵਾ ਵਿਚ ਹੋਰ ਰੱਖਿਆ ਸੀ।

(ਅ) ਨਹੀਂ ਜੀ।

(ੲ) ਹਾਂ ਜੀ, ਉਨ੍ਹਾਂ ਨੂੰ ਸ੍ਰੀ ਟੀ.ਸੀ. ਯਹਾਨਨ, ਏਸ਼ੀਅਨ ਲੌਂਗ ਜੰਪ ਚੈਂਪੀਅਨ ਦੇ ਇਲਾਜ ਅਤੇ ਦੇਖਭਾਲ ਵਿੱਚ ਅਣਗਹਿਲੀ ਦੇ ਦੂਸ਼ਣਾਂ ਦੀ ਪੁੱਛ-ਪੜਤਾਲ ਲਈ ਭੇਜਿਆ ਗਿਆ ਸੀ। ਇਸ ਸਮੇਂ ਰਿਪੋਰਟ ਦੇ ਵੇਰਵੇ ਦਸਣੇ ਵਾਜਬ ਨਹੀਂ ਹਨ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਅਤੇ ਉਨ੍ਹਾਂ ਦੇ ਧਿਆਨ ਵਿਚ ਹੈ ਕਿ ਇਹ ਜਿਹੜੇ ਪੁਰਾਣੇ ਡਾਇਰੈਕਟਰ, ਮੈਡੀਕਲ ਐਜੂਕੇਸ਼ਨ ਦੇ ਸੀ ਉਹ ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਪ੍ਰਿੰਸੀਪਲ ਸੀ ਔਰ ਜਦੋਂ ਉਹ ਉਥੇ ਪ੍ਰਿੰਸੀਪਲ ਸਨ ਤਾਂ ਉਨ੍ਹਾਂ ਦੇ ਖਿਲਾਫ਼ ਇਕ ਬੜੀ ਜ਼ਬਰਦਸਤ ਇਨਕੁਆਇਰੀ ਸੀ ਜਿਹੜੀ ਕਿ ਗਲਤ ਬਰਥ ਸਰਟੀ-ਫਿਕੇਟ ਦੇ ਬਾਰੇ ਸੀ ਕੀ ਇਹ ਵੀ ਠੀਕ ਹੈ ਕਿ ਇਨਕੁਆਇਰੀ ਜਿਹੜੀ ਚਲ ਰਹੀ ਸੀ ਉਸ ਦੌਰਾਨ ਉਸ ਦੀ ਪ੍ਰੋਮੋਸ਼ਨ ਕੀਤੀ ਗਈ ਜਿਹੜੀ ਕਿ ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਖਿਲਾਫ਼ ਗੱਲ ਹੈ ਔਰ ਇਸ ਦੇ ਨਾਲ ਹੀ ਕੀ ਇਹ ਗੱਲ ਵੀ ਠੀਕ ਹੈ ਕਿ ਅੱਜ ਜਿਹੜੇ ਸੈਕਟਰੀ, ਹੈਲਥ ਐਂਡ ਮੈਡੀਕਲ

[ਸ਼੍ਰੀ ਹਰਬੰਸ ਲਾਲ ਖੰਨਾ]

ਐਜੂਕੇਸ਼ਨ ਹਨ ਉਨ੍ਹਾਂ ਤੋਂ ਜਿਹੜੇ ਪਹਿਲੇ ਸੈਕਟਰੀ ਸਨ ਉਨ੍ਹਾਂ ਨੇ ਫਾਈਲ ਤੇ ਇਹ ਰਿਮਾਰਕਸ ਦਿੱਤੇ ਕਿ he should be terminated immediately because he has played a fraud with the Government in connection with the birth certificate. ਕਿ ਕੀ ਇਹ ਗੱਲ ਠੀਕ ਹੈ; ਜੇ ਠੀਕ ਹੈ ਤਾਂ ਉਸ ਦੇ ਬਾਰੇ ਸਰਕਾਰ ਆਪਣੀ ਪੋਜ਼ੀਸ਼ਨ ਵਾਜ਼ੇ ਕਰੇ ਔਰ ਕੀ ਇਸ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ਔਰ ਜੇ ਕੋਈ ਇਸ ਬਾਰੇ ਅਫ਼ਸਰ ਜ਼ਿੰਮੇਵਾਰ ਹੋਵੇ ਜਿਹੜੇ ਡੀਪਾਰਟਮੈਂਟ ਦੇ ਮੁੱਖੀਏ ਨੇ ਇਸ ਦੀ ਪ੍ਰੋਮੋਸ਼ਨ ਕੀਤੀ ਹੈ ਕੀ ਉਸ ਨੂੰ ਇਹ ਸਜ਼ਾ ਦੇਣ ਨੂੰ ਤਿਆਰ ਹਨ ?

**ਵਿਕਾਸ ਅਤੇ ਪੰਚਾਇਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਇਹ ਗੱਲ ਤਾਂ ਠੀਕ ਹੈ ਕਿ ਉਹ ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਪ੍ਰਿੰਸੀਪਲ ਰਹੇ ਔਰ ਉਸ ਦੇ ਬਾਦ ਡੀ.ਆਰ.ਐਮ.ਆਈ. ਅਪੁਆਇੰਟ ਕੀਤੇ ਗਏ। ਬਾਕੀ ਦੇ ਜੋ ਸਵਾਲ ਇਨ੍ਹਾਂ ਦੇ ਹਨ ਉਹ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦੇ। ਅਗਰ ਉਨ੍ਹਾਂ ਦੇ ਬਾਰੇ ਕੋਈ ਵਾਕਫੀਅਤ ਲੈਣਾ ਚਾਹੁੰਦੇ ਹਨ ਤਾਂ ਉਸ ਦੇ ਬਾਰੇ ਨੋਟਿਸ ਦੇ ਦੇਣ ਮੈਂ ਇਨ੍ਹਾਂ ਨੂੰ ਵਾਕਫੀਅਤ ਦੇ ਦੇਵਾਂਗਾ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਇਸ ਦੇ ਵਿਚ ਮੇਰੀ ਵਾਕਫੀਅਤ ਲੈਣ ਦਾ ਸਵਾਲ ਨਹੀਂ ਹੈ। ਡੀਪਾਰਟਮੈਂਟ ਵਿਚ ਅਗਰ ਇਸ ਤਰ੍ਹਾਂ ਦੀ ਕੋਈ ਇਨਕੁਆਇਰੀ ਚਲ ਰਹੀ ਹੋਵੇ ਅਤੇ ਉਸ ਦੇ ਵਿਚ ਅਗਰ ਕੋਈ ਆਮ ਸਾਧਾਰਣ ਫੋਰਥ ਕਲਾਸ ਦਾ ਇੰਪਲਾਈ ਵੀ ਹੋਵੇ ਅਤੇ ਉਹ ਅਗਰ ਇਸ ਢੰਗ ਨਾਲ ਗਲਤ ਸਰਟੀਫਿਕੇਟ ਦੇ ਕੇ ਗੌਰਮਿੰਟ ਨਾਲ ਫਰਾਡ ਕਰੇ ਤਾਂ ਉਸ ਨੂੰ ਅਸੀਂ ਫੌਰਨ ਚਾਰਜ ਸ਼ੀਟ ਕਰਕੇ ਨੌਕਰੀ ਤੋਂ ਉਸ ਦੀ ਛੁੱਟੀ ਕਰ ਦਿੰਦੇ ਹਾਂ ਲੇਕਿਨ ਇਸ ਦੇ ਖ਼ਿਲਾਫ਼ ਇਹ ਸਾਬਤ ਹੋ ਗਿਆ ਹੈ ਅਤੇ ਸਾਬਤ ਹੋਣ ਤੋਂ ਬਾਅਦ ਫਾਈਲ ਦੱਬੀ ਗਈ ਅਤੇ ਇਸ ਦੀ ਪ੍ਰੋਮੋਸ਼ਨ ਕੀਤੀ ਗਈ ਕਿਆ ਮਨਿਸਟਰ ਸਾਹਿਬ ਦੱਸਣਗੇ, ਇਸ ਦੀ ਕੋਈ ਇਨਕੁਆਇਰੀ ਕਰਾਉਣਗੇ ਅਤੇ ਹਾਊਸ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਅਗੋਂ ਇਸ ਤਰ੍ਹਾਂ ਦੀਆਂ ਵਾਰਦਾਤਾਂ ਨਹੀਂ ਹੋਣਗੀਆਂ ?

**ਮੰਤਰੀ**: ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਜਵਾਬ ਦੇ ਦਿੱਤਾ ਹੈ ਕਿ ਇਹ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੱਛਣਾ ਚਾਹੁੰਦਾ ਹਾਂ, ਸਵਾਲ ਵਿਚ ਪੁੱਛਿਆ ਗਿਆ ਸੀ ਕਿ ਸ਼ਿਕਾਇਤ ਕਿਸ ਕਿਸਮ ਦੀ ਸੀ। ਭਾਗ 'ੲ' ਵਿਚ ਕਲੀਅਰ ਲਿਖਿਆ ਹੋਇਆ ਹੈ ਕਿ 'ਸ਼ਿਕਾਇਤ ਕਿਸ ਕਿਸਮ ਦੀ ਸੀ ਅਤੇ ਉਸ ਦੁਆਰਾ ਪੇਸ਼ ਕੀਤੀ ਗਈ ਰਿਪੋਰਟ ਦੇ ਵੇਰਵੇ ਕੀ ਹਨ ? ਕੀ ਇਹ ਕਿਰਪਾ ਕਰਕੇ ਦੱਸਣਗੇ ਕਿ ਇਹ ਪੜਤਾਲ ਹੋ ਰਹੀ ਹੈ ਜਾਂ ਕਪਲੀਟ ਹੋ ਗਈ ਹੈ ਜਾਂ ਕਿਹੜੇ ਕਾਰਨ ਹਨ ਜਿਹੜੇ ਪਬਲਿਕ ਇੰਟਰੈਸਟ ਵਿਚ ਨਹੀਂ ਅਤੇ ਇਹ ਦੱਸਿਆ ਨਹੀਂ ਜਾ ਰਿਹਾ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇਨਕੁਆਇਰੀ ਤਾਂ ਹੋ ਗਈ ਹੈ। ਅਗਰ ਹੁਕਮ ਦਿਓ ਤਾਂ ਮੈਂ ਰਿਪੋਰਟ ਹਾਊਸ ਵਿਚ ਪੇਸ਼ ਵੀ ਕਰ ਦੇਵਾਂਗਾ ਲੇਕਿਨ ਮੇਰੀ ਬੇਨਤੀ ਹੈ ਕਿ ਉਹ ਹਾਊਸ ਵਿਚ ਨਹੀਂ ਆਉਣੀ ਚਾਹੀਦੀ।

**ਸ਼੍ਰੀ ਸਪੀਕਰ** : ਮੇਰੀ ਨੋਟਿਸ ਵਿਚ ਲਿਆ ਦੇਣਾ, ਜੇ ਮੈਂ ਮੁਨਾਸਿਬ ਸਮਝਿਆ ਤਾਂ ਹਾਊਸ ਵਿਚ ਲੇਅ ਕਰ ਦੇਵਾਂਗੇ।

I will examine it and decide whether it should be presented to the House or not.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਠੀਕ ਹੈ ਕਿ ਉਨ੍ਹਾਂ ਦੇ ਜ਼ਿੰਮੇ ਕਿਸੇ ਹੋਰ ਡਾਕਟਰ ਦੇ ਖ਼ਿਲਾਫ਼ ਇਨਕੁਆਇਰੀ ਲਾਈ ਗਈ ਸੀ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਹ ਵਾਜਬ ਸਮਝਦੇ ਹਨ ਕਿ ਜਿਸ ਦੇ ਆਪਣੇ ਖ਼ਿਲਾਫ਼ ਬੜੇ ਐਲੀਗੇਸ਼ਨਜ਼ ਹਨ, ਫਾਈਂਡਿਗਜ਼ ਸਨ ਜਦੋਂ ਉਹ ਸਰਵਿਸ ਵਿਚ ਸਨ ਤਾਂ ਕੀ ਉਨ੍ਹਾਂ ਨੂੰ ਕਿਸੇ ਹੋਰ ਦੇ ਖ਼ਿਲਾਫ਼ ਇਨਕੁਆਇਰੀ ਤੇ ਲਾਇਆ ਜਾਣਾ ਜਾਇਜ਼ ਸੀ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਉਹ ਡੀ.ਆਰ.ਐਮ.ਆਈ. ਸਨ ਤਾਂ ਇਹ ਉਸ ਵੇਲੇ ਦਾ ਵਾਕਿਆ ਹੈ ਔਰ ਐਜ਼ ਡੀ.ਆਰ.ਐਮ.ਆਈ. ਉਨ੍ਹਾਂ ਨੂੰ ਇਹ ਡਿਊਟੀ ਦਿੱਤੀ ਗਈ ਸੀ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਉਹ ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਪ੍ਰਿੰਸੀਪਲ ਸਨ ਅਤੇ ਬਾਦ ਵਿਚ ਉਨ੍ਹਾਂ ਨੂੰ ਡੀ.ਆਰ.ਐਮ.ਆਈ. ਬਣਾਇਆ ਗਿਆ। ਉਨ੍ਹਾਂ ਤੋਂ ਜਿਹੜੇ ਸੀਨੀਅਰ ਡਾਕਟਰ ਸਨ ਉਨ੍ਹਾਂ ਸੀਨੀਅਰ ਆਦਮੀਆਂ ਨੂੰ ਕਿਉਂ ਇਗਨੋਰ ਕੀਤਾ ਗਿਆ ?

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਕਿਸੇ ਆਦਮੀ ਦੇ ਖਿਲਾਫ਼ ਕੋਈ ਇਨ-ਕੁਆਇਰੀ ਚਲਦੀ ਹੋਵੇ ਤਾਂ ਉਹ ਕਈ ਵਾਰੀ ਮਨਿਸਟਰ ਵੀ ਬਣ ਜਾਂਦਾ ਹੈ ਅਤੇ ਕਈ ਵਾਰੀ ਕੁਝ ਹੋਰ ਵੀ ਬਣ ਜਾਂਦਾ ਹੈ। ਇਸ ਦੇ ਵਿਚ ਡਾਂਗ ਸਾਹਿਬ ਦਾ ਸਵਾਲ ਆ ਜਾਂਦਾ ਹੈ, ਕੀ ਉਨ੍ਹਾਂ ਦੇ ਕੋਲ ਕੋਈ ਅਖ਼ਤਿਆਰ ਨਹੀਂ ਰਹਿ ਜਾਂਦਾ ਕਿ ਜੇ ਉਨ੍ਹਾਂ ਦੀ ਕੋਈ ਆਪਣੀ ਇਨਕੁਆਇਰੀ ਚਲਦੀ ਹੋਵੇ ਤਾਂ ਉਹ ਕਿਸੇ ਹੋਰ ਕੰਮ ਕਰਨ ਤੋਂ ਡੀਬਾਰ ਹੋ ਜਾਂਦਾ ਹੈ, ਦੂਸਰਾ ਕੋਈ ਕੰਮ ਨਹੀਂ ਕਰ ਸਕਦਾ, ਕੀ ਸਰਕਾਰੀ ਤੌਰ ਤੇ ਕੋਈ ਐਸੀ ਗੱਲ ਹੈ ? ਇਨ੍ਹਾਂ ਦੋਨਾਂ ਗੱਲਾਂ ਦਾ ਜਵਾਬ ਮਨਿਸਟਰ ਸਾਹਿਬ ਦੇਣ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਡੀ.ਆਰ.ਐਮ.ਆਈ. ਦੀ ਐਪੁਆਇੰਟਮੈਂਟ ਹੈ ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਪੋਸਟ ਸਿਲੈਕਸ਼ਨ ਪੋਸਟ ਹੈ ਲੇਕਿਨ ਮੈਂ ਸੀਨੀਆਰਿਟੀ ਔਰ ਮੈਰਿਟ ਨੂੰ ਧਿਆਨ ਵਿਚ ਰੱਖਦੇ ਹੋਏ ਇਹ ਐਪੁਆਇੰਟਮੈਂਟ ਕੀਤੀ ਹੈ। ਜੋ ਡੀ.ਆਰ.ਐਮ. ਆਈ. ਦੀ ਪੋਸਟ ਵਾਸਤੇ ਪਹਿਲਾ ਕੈਂਡੀਡੇਟ ਸੀ ਉਹ ਸੀ ਸ੍ਰੀ ਲੀਲਾ ਰਾਮ ਕੁਮਾਰ, ਪ੍ਰਿੰਸੀਪਲ, ਮੈਡੀਕਲ ਕਾਲਜ, ਪਟਿਆਲਾ। ਉਨ੍ਹਾਂ ਨੂੰ ਕਿਹਾ ਗਿਆ ਤਾਂ ਉਨ੍ਹਾਂ ਨੇ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਮੈਂ ਨਹੀਂ ਬਣਨਾ। ਇਸ ਤੋਂ ਅਗੇ ਡਾਕਟਰ ਸੀ. ਫਿਲਿਪਸ, ਪ੍ਰਿੰਸੀਪਲ ਮੈਡੀਕਲ ਕਾਲਜ, ਅੰਮ੍ਰਿਤਸਰ, ਸਨ ਉਨ੍ਹਾਂ ਨੂੰ ਕਿਹਾ ਔਰ ਉਨ੍ਹਾਂ ਨੇ ਵੀ ਬਣਨ ਤੋਂ ਇਨਕਾਰ ਕਰ ਦਿਤਾ। ਇਸ ਤੋਂ ਅਗੇ ਡਾਕਟਰ ਐਮ.ਡੀ. ਅਗਰਵਾਲ, ਪ੍ਰੋਫੈਸਰ, ਮੈਡੀਕਲ ਕਾਲਜ, ਪਟਿਆਲਾ ਸਨ ਉਨ੍ਹਾਂ ਨੂੰ ਕਿਹਾ ਗਿਆ ਉਨ੍ਹਾਂ ਨੇ ਵੀ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਮੈਂ ਬਣਨ ਲਈ ਤਿਆਰ ਨਹੀਂ। ਇਸ ਤੋਂ ਬਾਦ ਡਾਕਟਰ ਭਾਟੀਆ, ਟੀ.ਬੀ. ਹਸਪਤਾਲ, ਅੰਮ੍ਰਿਤਸਰ, ਨੂੰ ਕਿਹਾ ਗਿਆ ਤਾਂ ਉਨ੍ਹਾਂ ਨੇ ਵੀ ਇਨਕਾਰ ਕਰ ਦਿੱਤਾ ਔਰ ਇਨ੍ਹਾਂ ਤੋਂ ਬਾਅਦ ਪੰਜਵੇਂ ਨੰਬਰ ਤੇ ਡਾਕਟਰ ਐਮ.ਐਸ. ਕੋਹਲੀ ਸਨ, ਉਨ੍ਹਾਂ ਨੂੰ ਕਿਹਾ ਗਿਆ ਤਾਂ ਉਨ੍ਹਾਂ ਨੇ ਜੁਆਇਨ ਕਰ ਲਿਆ। (ਵਿਘਨ) ।

## Memorandum Submitted by the Deputation of Chemists Association

***688. Shri Harbans Lal Khanna** : Will the Minister for Health and Urban Development be pleased to state weather a deputation of Chemists' Association met him in his room on the 10th July, 1978 and submitted a memorandum, if so, the action, if any, taken to redress their grievances ?

**ਸ਼੍ਰੀ ਦੇਸ ਰਾਜ**: ਹਾਂ, ਜੀ। ਕਮਿਸਟਾਂ ਦੀ ਮੁੱਖ ਸ਼ਿਕਾਇਤ ਇਹ ਸ਼ੀ ਕਿ ਕਾਨੂੰਨੀ ਰੋਕ ਅਨੁਸਾਰ ਪਹਿਲੀ ਸਤੰਬਰ, 1981 ਤੋਂ ਮਗਰੋਂ ਰਜਿਸਟਰਡ ਫਾਰਮਾਸਿਸਟਾਂ ਤੋਂ ਬਿਨਾਂ ਦੂਸਰੇ ਵਿਅਕਤੀ ਦਵਾਈਆਂ ਨਹੀਂ ਦੇ ਸਕਦੇ। ਇਹ ਮਾਮਲਾ ਅਕਤੂਬਰ, 1978 ਨੂੰ ਸੈਂਟਰਲ ਕੌਂਸਲ ਆਫ ਹੈਲਥ ਨਾਲ ਤੇ ਕੌਂਸਲ ਦੀ ਹੋਈ ਕਾਨਫਰੰਸ ਜਿਹੜੀ ਕਿ ਕੇਂਦਰੀ ਸਿਹਤ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਹੋਈ, ਵਿੱਚ ਉਠਾਇਆ ਗਿਆ ਅਤੇ ਇਸ ਤੇ ਵਿਚਾਰ ਕੀਤਾ ਗਿਆ। ਕੌਂਸਲ ਨੇ ਕੇਂਦਰੀ ਸਰਕਾਰ ਨੂੰ ਫਾਰਮੇਸੀ ਐਕਟ, 1948 ਅਤੇ ਡਰੱਗਜ਼ ਐਂਡ ਕਾਸਮੈਟਿਕਸ ਰੂਲਜ਼, 1945 ਵਿੱਚ ਢੁੱਕਵੀਆਂ ਸੋਧਾਂ ਕਰਨ ਦੀ ਸਿਫਾਰਸ਼ ਕੀਤੀ ਹੈ। ਮੈਂ ਦਵਾਈਆਂ ਦੇਣ ਵਾਲਿਆਂ ਵਿਅਕਤੀਆਂ ਨੂੰ ਤਜਰਬੇ ਦੇ ਆਧਾਰ ਤੇ ਥੋੜੇ ਸਮੇਂ ਦੇ ਟਰੇਨਿੰਗ ਕੋਰਸ ਦੇ ਵੇਰਵੇ ਨੂੰ ਅੰਤਮ ਰੂਪ ਦੇਣ ਦਾ ਮਸਲਾ, ਕੇਂਦਰੀ ਸਿਹਤ ਮੰਤਰੀ ਜੀ ਨਾਲ ਉਠਾਇਆ ਹੈ, ਜਿਸ ਕੋਰਸ ਦੇ ਪਾਸ ਕਰਨ ਉਪਰੰਤ, ਉਹ ਵਿਅਕਤੀ ਕਈ ਕਾਨੂੰਨੀ ਮਕਸਦਾਂ ਲਈ ਯੋਗਤਾ ਪ੍ਰਾਪਤ ਵਿਅਕਤੀ ਪ੍ਰਮਾਣਿਤ ਸਮਝੇ ਜਾਣਗੇ।

**ਮਾਸਟਰ ਬਾਬੂ ਸਿੰਘ**: ਕੀ ਮੰਤਰੀ ਜੀ ਦੇ ਗਿਆਤ ਵਿਚ ਹੈ ਕਿ ਰੈਡ ਕਰਾਸ ਤੇ ਜਿਹੜੀਆਂ ਦਵਾਈਆਂ ਦੀਆਂ ਦੁਕਾਨਾਂ ਹਨ ਉਥੇ ਜਿਹੜੇ ਬੰਦੇ ਹਨ ਉਨ੍ਹਾਂ ਨੇ ਫਾਰਮਾਸਿਸਟ ਦਾ ਕੋਰਸ ਨਹੀਂ ਕੀਤਾ ਹੋਇਆ ਅਤੇ ਬਿਲਕੁਲ ਰਾਅ ਹੈਂਡ ਬੰਦੇ ਕੰਮ ਕਰ ਰਹੇ ਹਨ। ਬਠਿੰਡੇ ਵਿਚ ਇਕ ਕੇਸ ਵੀ ਹੋਇਆ ਹੈ ਕਿ ਉਸ ਨੇ ਗਲਤ ਦਵਾਈ ਦੇ ਦਿੱਤੀ ਸੀ। ਇਸ ਤਰ੍ਹਾਂ ਹੋ ਸਕਦਾ ਹੈ ਕਿ ਕਈ ਮੌਤ ਦੇ ਘਾਟ ਉਤਰ ਜਾਣ। ਕੀ ਮਨਿਸਟਰ ਸਾਹਿਬ ਇਸ ਤਰ੍ਹਾਂ ਦੀ ਕੋਈ ਸ਼ਰਤ ਲਾਉਣ ਨੂੰ ਤਿਆਰ ਹਨ ਕਿ ਜਿਨ੍ਹਾਂ ਬੰਦਿਆਂ ਨੇ ਫਾਰਮਾਸਿਸ਼ਟ ਦਾ ਕੋਰਸ ਕੀਤਾ ਹੋਇਆ ਹੋਵੇ ਉਨ੍ਹਾਂ ਨੂੰ ਕੰਮ ਕਰਨ ਦਿੱਤਾ ਜਾਇਆ ਕਰੇਗਾ ?

**ਮੰਤਰੀ**: ਸਪੀਕਰ ਸਾਹਿਬ, ਹੁਣ ਕਾਨੂੰਨ ਵਿਚ ਸੋਧ ਕੀਤੀ ਗਈ ਹੈ ਕਿ ਰਜਿਸਟਰਡ ਫਾਰਮਾ-ਸਿਸਟਾਂ ਤੋਂ ਬਿਨਾਂ ਦੂਸਰਾ ਕੋਈ ਵਿਅਕਤੀ ਇਸ ਕਿਸਮ ਦੀ ਦੁਕਾਨ ਨਹੀਂ ਚਲਾ ਸਕਦਾ, ਦਵਾਈਆਂ ਨਹੀਂ ਦੇ ਸਕਦਾ। ਇਹ ਸਵਾਲ ਦਾ ਇਕ ਹਿੱਸਾ ਸੀ। ਦੂਸਰਾ ਜਿਹੜੇ ਪੁਰਾਣੇ ਕਾਫੀ ਅਰਸੇ ਤੋਂ ਇਹ ਕੰਮ ਕਰਦੇ ਆ ਰਹੇ ਹਨ ਉਨ੍ਹਾਂ ਦੇ ਵਾਸਤੇ ਇਹ ਵਿਚਾਰ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ ਕੋਈ ਕਿਸੇ ਕਿਸਮ ਦੀ ਟਰੇਨਿੰਗ ਦੇ ਦਿੱਤੀ ਜਾਵੇ ਤਾਂ ਕਿ ਉਹ ਵਿਅਕਤੀ ਕਾਨੂੰਨੀ ਮਕਸਦਾਂ ਲਈ ਯੋਗਤਾ ਪ੍ਰਾਪਤ ਵਿਅਕਤੀ ਪ੍ਰਮਾਣਿਤ ਸਮਝੇ ਜਾਣ। ਇਹ ਕੇਂਦਰੀ ਸਰਕਾਰ ਦਾ ਸਬਜੈਕਟ ਹੈ ਅਤੇ ਉਹ ਇਸ ਤੇ ਗੌਰ ਕਰ ਰਹੀ ਹੈ। (ਵਿਘਨ)

**ਸ਼੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਦੱਸਣਗੇ, ਉਨ੍ਹਾਂ ਦਸਿਆ ਹੈ ਕਿ ਅਕਤੂਬਰ, 1978 ਵਿਚ ਕੋਈ ਇਕ ਕਾਨਫਰੰਸ ਹੋਈ ਸੀ ਜਿਸ ਦੇ ਵਿਚ ਸਾਰੇ ਹਿੰਦੁਸਤਾਨ ਦੀਆਂ ਸਟੇਟਾਂ ਦੇ ਹੈਲਥ ਮਨਿਸਟਰ ਪਹੁੰਚੇ ਸੀ ਔਰ ਯੂਨੀਅਨ ਹੈਲਥ ਮਨਿਸਟਰ ਸਾਹਿਬ ਨੇ ਉਸ ਕਾਨਫਰੰਸ ਨੂੰ ਪ੍ਰੀਜ਼ਾਈਡ ਕੀਤਾ ਸੀ ਔਰ ਇਸ ਕਾਨਫਰੰਸ ਨੇ ਇਹ ਮਤਾ ਪਾਸ ਕੀਤਾ ਕਿ ਫਾਰਮਾਸਿਸਟ ਇਸ ਕਿਸਮ ਦੇ ਹੋਣੇ ਚਾਹੀਦੇ ਹਨ ਜਿਸ ਦੇ ਨਾਲ ਇਹ ਦਵਾਈਆਂ ਦੇ ਕੰਮ ਕਰਨ ਵਾਲੇ ਜਿਹੜੇ ਛੋਟੇ ਛੋਟੇ ਦੁਕਾਨਦਾਰ ਹਨ ਉਨ੍ਹਾਂ ਨੂੰ ਜਿਹੜੀਆਂ ਬੜੀਆਂ ਭਾਰੀ ਮੁਸ਼ਕਲਾਂ ਆਉਂ-ਦੀਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇ। ਸਪੀਕਰ ਸਾਹਿਬ, ਇਸ ਗੱਲ ਨੂੰ 6 ਮਹੀਨੇ ਹੋ ਗਏ ਹਨ but there is no progress ਸਿਰਫ ਕਾਗਜ਼ੀ ਕਾਰਵਾਈ ਹੀ ਹੈ। ਸਤੰਬਰ, 1981 ਤੋਂ ਬਾਦ ਪੰਜਾਬ ਵਿਚ ਲਗਭਗ 2200 ਕੈਮਿਸਟਸ ਜਿਹੜੇ ਪੰਜਾਬ ਵਿਚ ਕੰਮ ਕਰਦੇ ਹਨ ਉਨ੍ਹਾਂ ਵਿਚੋਂ ਇਕ ਹਜ਼ਾਰ ਸ਼ਾਪਲੈਸ ਅਤੇ ਹੈਲਪਲੈਸ ਹੋ ਜਾਣਗੇ। ਉਹ ਦੁਕਾਨਾਂ ਨਹੀਂ ਚਲਾ ਸਕਣਗੇ। ਹੁਣ ਚੂੰਕਿ ਉਸ ਐਕਟ ਲਈ ਬਹੁਤ ਥੋੜ੍ਹਾ ਸਮਾਂ ਬਾਕੀ ਰਹਿ ਗਿਆ ਹੈ, ਕੀ ਮੰਤਰੀ ਸਾਹਿਬ ਲੋਕਾਂ ਦੇ ਇੰਟਰੈਸਟਸ ਨੂੰ ਮੁੱਖ ਰੱਖਦੇ ਹੋਏ ਭਰੋਸਾ ਦਿਲਾਉਣ ਨੂੰ ਤਿਆਰ ਹਨ ਕਿ ਇਸ ਪਾਸੇ ਵੱਲ ਜਲਦੀ ਤੋਂ ਜਲਦੀ ਯਤਨ ਕੀਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਹੁਣੇ ਹੀ ਅਰਜ਼ ਕੀਤੀ ਸੀ ਕਿ ਇਹ ਫਾਰਮਸਿਸਟਸ ਪ੍ਰੈਕਟਿਸ, ਡਰੱਗਜ਼ ਐਂਡ ਕੌਸਮੈਟਿਕਸ ਐਕਟ ਕੇਂਦਰੀ ਸਰਕਾਰ ਦੀ ਜੂਰਿਸਡਿਕਸ਼ਨ ਵਿਚ ਆਉਂਦਾ ਹੈ ਔਰ ਨੈਸ਼ਨਲ ਕੌਂਸਲ ਆਫ਼ ਹੈਲਥ ਆਲਰੈਡੀ ਇਸ ਬਾਰੇ ਰਿਕਮੈਂਡ ਕਰ ਚੁਕੀ ਹੈ। ਅਜੇ ਦੋ ਸਾਲਾਂ ਦਾ ਵਕਫਾ ਪਿਆ ਹੈ, ਕੁਝ ਨਾ ਕੁਝ ਇਸ ਸਬੰਧ ਵਿਚ ਵਿਚਾਰ ਉਪਰੰਤ ਕੀਤਾ ਜਾਏਗਾ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੁੱਝ ਆਊਟ ਡੇਟਿਡ ਸੈਂਪਲਜ਼ ਅਤੇ ਹੋਰ ਇਸ ਤਰ੍ਹਾਂ ਦਾ ਕਈ ਕੁਝ ਨਕਲੀ ਮਾਲ ਮਾਰਕੀਟ ਵਿਚ ਆਉਂਦਾ ਹੈ। ਸਰਕਾਰ ਦੱਸੇ ਕਿ ਇਸ ਦੇ ਮੁਤਅੱਲਕ ਉਸ ਦਾ ਕੀ ਕਰਨ ਦਾ ਵਿਚਾਰ ਹੈ ? ਸਰਕਾਰ ਸੈਲਫ਼ ਕੰਟਰੋਲ ਕਰਾਉਂਦੀ ਹੈ ਪਰ ਫਿਰ ਵੀ ਜਿਹੜੀਆਂ ਨਸ਼ੇ ਦੀਆਂ ਗੋਲੀਆਂ, ਖਾਸ ਕਰਕੇ ਬਠਿੰਡਾ ਡਿਸ-ਟ੍ਰਿਕਟ ਵਿਚ, ਮਣਾਂ ਨਹੀਂ ਟਨਾਂ ਦੇ ਹਿਸਾਬ ਨਾਲ ਵਿਕਦੀਆਂ ਹਨ ਉਸ ਦੇ ਮੁਤੱਲਕ ਸਰਕਾਰ ਕੀ ਕਰ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਅੰਮ੍ਰਿਤਸਰ ਛੱਡ ਕੇ ਬਠਿੰਡੇ ਵਿਚ ਆ ਗਏ। (ਹਾਸਾ) ਇਸ ਸੁਆਲ ਨਾਲ ਤਾਂ ਇਸ ਸਪਲੀਮੈਂਟਰੀ ਦਾ ਸਬੰਧ ਨਹੀਂ ਹੈ। ਸਾਡੀ ਮਸ਼ੀਨਰੀ ਕੰਮ ਕਰ ਰਹੀ ਹੈ ਔਰ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਨ੍ਹਾਂ ਨੂੰ ਬੰਦ ਕੀਤਾ ਜਾਏ।

**ਸ਼੍ਰੀ ਹਰਬੰਸ ਲਾਲ ਖੰਨਾ**: ਕੀ ਵਜ਼ੀਰ ਸਾਹਿਬ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਇਸ ਸਾਲ ਦੇ ਸੈਂਟਰਲ ਬਜਟ ਵਿਚ 22 ਲਾਈਫ਼ ਸੇਵਿੰਗ ਡਰੱਗਜ਼ ਤੇ ਐਕਸਾਈਜ਼ ਡਿਊਟੀ ਬਦ ਕਰ ਦਿੱਤੀ ਹੈ ਉਨ੍ਹਾਂ ਨੇ ਮਹਿਸੂਸ ਕੀਤਾ ਹੈ ਕਿ ਵਰਲਡ ਵਿਚ ਐਸਾ ਕੋਈ ਕੰਟਰੀ ਨਹੀਂ ਜਿਥੇ ਦਵਾਈਆਂ ਤੇ ਐਕਸਾਈਜ਼ ਡਿਊਟੀ ਅਤੇ ਸੇਲਜ਼ ਟੈਕਸ ਹੋਵੇ। ਸਪੀਕਰ ਸਾਹਿਬ, ਜਦੋਂ ਕੋਈ ਕਪੜਾ ਲੈਣ ਜਾਂਦਾ ਹੈ ਤਾਂ ਖੁਸ਼ੀ ਨਾਲ ਜਾਂਦਾ ਹੈ ਅਤੇ ਜਦੋਂ ਕੋਈ ਮਠਿਆਈ ਲੈਣ ਜਾਂਦਾ ਹੈ ਤਾਂ ਵੀ ਖੁਸ਼ੀ ਨਾਲ ਜਾਂਦਾ ਹੈ ਪਰ ਜਦੋਂ ਕੋਈ ਦਵਾਈ ਲੈਣ ਜਾਂਦਾ ਹੈ ਤਾਂ ਅੰਡਰ ਕੰਪਲਸ਼ਨ ਜਾਂਦਾ ਹੈ ਔਰ ਮਜਬੂਰੀ ਦੀ ਹਾਲਤ ਵਿਚ ਜਾਂਦਾ ਹੈ। ਕੀ ਮੰਤਰੀ ਸਾਹਿਬ ਇਹ ਵਿਸ਼ਵਾਸ ਦਿਵਾਉਣਗੇ ਕਿ ਦਵਾਈਆਂ ਤੇ ਸੇਲਜ਼ ਟੈਕਸ ਅਤੇ ਔਕਟਰਾਏ ਆਦਿ ਹਟਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸੁਆਲ ਦਾ ਇਸ ਸਪਲੀਮੈਂਟਰੀ ਨਾਲ ਕੋਈ ਸਬੰਧ ਨਹੀਂ। ਮੈਂ ਯਕੀਨ ਦਿਲਾਉਂਦਾ ਹਾਂ ਕਿ ਅਸੀਂ ਇਸ ਤਰਫ਼ ਕਦਮ ਚੁਕਾਂਗੇ। ਮੈਂ ਖੰਨਾ ਸਾਹਿਬ ਨੂੰ ਕਹਾਂਗਾ ਕਿ ਉਹ ਆਪਣੀ ਐਸੋਸੀਏਸ਼ਨਜ਼ ਦੇ ਬੰਦਿਆਂ ਨੂੰ ਕਹਿਣ ਕਿ ਉਹ ਗਲਤ ਕੰਮ ਬੰਦ ਕਰਨ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਇਹ ਗਲ ਦਰੁਸਤ ਹੈ ਖੰਨਾ ਸਾਹਿਬ ਦੀ ਕਿ ਕੈਮਿਸਟਾਂ ਨੂੰ ਰਿਆਇਤ ਮਿਲਣੀ ਚਾਹੀਦੀ ਹੈ, ਪਰ ਕੀ ਵਜ਼ੀਰ ਸਾਹਿਬ ਇਸ ਗੱਲ ਲਈ ਤਿਆਰ ਹਨ ਕਿ ਜਿਹੜੇ ਕੈਮਿਸਟਸ ਕੋਲੋਂ ਜਾਲ੍ਹੀ ਦਵਾਈਆਂ ਜਾਂ ਗੋਲੀਆਂ ਨਸ਼ੇ ਦੀਆਂ ਮਿਲਦੀਆਂ ਹਨ ਉਨ੍ਹਾਂ ਦੇ ਲਸੰਸ ਕੈਂਸਲ ਕਰਨ ਲਈ ਤਿਆਰ ਹਨ ?

**ਮੰਤਰੀ** : ਕਾਨੂੰਨ ਦੇ ਮੁਤਾਬਕ ਲਸੰਸ ਕੈਂਸਲ ਕੀਤੇ ਜਾਂਦੇ ਹਨ।

**ਸ਼੍ਰੀ ਮਨਮੋਹਨ ਕਾਲੀਆ** : ਕੀ ਮੰਤਰੀ ਜੀ ਕੈਮਿਸਟਾਂ ਨੂੰ ਉਨ੍ਹਾਂ ਦੇ ਆਪਣੇ ਖਰਚੇ ਤੇ ਫਾਰਮੇ-ਸਿਸਟਾਂ ਦੀ ਟਰੇਨਿੰਗ ਦਿਲਾਉਣ ਲਈ ਤਿਆਰ ਹਨ ? ਖਰਚਾ ਉਹ ਲੋਕ ਆਪ ਕਰਨਗੇ ਅਤੇ ਸਰਕਾਰ ਤੇ ਕੋਈ ਬਰਡਨ ਨਹੀਂ ਪਵੇਗਾ; ਕੀ ਕੋਈ ਕਲਾਸਿਜ਼ ਖੋਲ੍ਹਣ ਨੂੰ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਖੰਨਾ ਸਾਹਿਬ, ਬਤੌਰ ਸਦਰ, ਮੈਡੀਕਲ ਐਸੋਸ਼ੀਏਸ਼ਨ ਮੇਰੇ ਕੋਲ ਆਏ ਸੀ, ਇਹ ਮਸਲਾ ਵੀ ਡਿਸਕਸ ਹੋਇਆ ਸੀ। ਉਸ ਵਕਤ ਇਹ ਤਜਵੀਜ਼ ਹੋਇਆ ਸੀ ਕਿ ਆਈ. ਟੀ.ਆਈ. ਵਿਚ ਸੀਟਾਂ ਬਤ੍ਹਾਈਆਂ ਜਾਣ ਤਾਕਿ ਉਹ ਉਥੇ ਦਾਖ਼ਲ ਹੋ ਸਕਣ। ਉਨ੍ਹਾਂ ਨੇ ਬਤੌਰ ਐਮ. ਐਲ.ਏ. ਇਹ ਵੀ ਕਿਹਾ ਸੀ ਕਿ ਉਹ ਇਸ ਸਬੰਧ ਵਿਚ ਇੰਡਸਟਰੀ ਮਨਿਸਟਰ ਸਾਹਿਬ ਨਾਲ ਗਲ ਕਰਨਗੇ। ਜਿਥੋਂ ਤੱਕ ਮੇਰਾ ਸੁਆਲ ਹੈ ਅਗਰ ਸੀਟਾਂ ਵੱਧ ਗਈਆਂ ਤਾਂ ਮੈਨੂੰ ਕੋਈ ਇਤਰਾਜ਼ ਨਹੀਂ।

---

**Production of cotton in the State**

***859. Chaudhri Balram Jakhar** (Put by Sardar Beant Singh) : Will the Minister for Agriculture and Forests be pleased to state:—

(a) the total quantity of cotton production in the State during the years 1976-77 and 1977-78 separately ;

(b) the total quantity of cotton purchased by the Government agencies during the said period year-wise;

(c) whether it is a fact that heaps of cotton were lying in the Mandis during the year 1977-78 and the Government agencies did not pay any heed towards the purchase and the product of Zimindars was allowed to rot, if so, the action taken by the Government to purchase the produce of the Farmers ?

**ਸਰਦਾਰ ਬਲਵਿੰਦਰ ਸਿੰਘ ਭੂੰਦੜ**:

| | 1776-77 | 1977-78 |
|---|---|---|
| (ੳ) | 1138000 ਗੰਢਾਂ (170 ਕਿਲੋ ਫੀ ਗੰਢ) | 1224000 ਗੰਢਾਂ |
| (ਅ) | 6,76,871 ਕੁਇੰਟਲ | 5,71,506 ਕੁਇੰਟਲ। |

(ੲ) ਭਾਰਤੀ ਕਪਾਹ ਨਿਗਮ ਅਤੇ ਮਾਰਕਿਟ ਕਮੇਟੀ ਦੇ ਕਰਮਚਾਰੀਆਂ ਦੇ ਦਰ- ਮਿਆਨ ਝਗੜੇ ਦੇ ਕਾਰਨ 1978 ਦੇ ਮੌਸਮ ਵਿਚ ਭਾਰਤੀ ਕਪਾਹ ਨਿਗਮ ਨੇ 21 ਤੋਂ 22 ਫਰਵਰੀ, 1978 ਤਕ ਬਠਿੰਡਾ ਮੰਡੀ ਵਿਚ ਕਪਾਹ ਖਰੀਦਣੀ ਬੰਦ ਕਰ ਦਿੱਤੀ। ਇਸ ਲਈ ਕਿਸਾਨਾਂ ਵਿਚ ਬੇਚੈਨੀ ਸੀ। ਡਿਪਟੀ ਕਮਿਸ਼ਨਰ, ਬਠਿੰਡਾ ਨੇ ਮਾਮਲੇ ਵਿਚ ਦਖਲ ਦਿੱਤਾ ਅਤੇ ਭਾਰਤੀ ਕਪਾਹ ਨਿਗਮ ਨੇ ਕਪਾਹ ਖਰੀਦਣੀ ਸ਼ੁਰੂ ਕਰ ਦਿੱਤੀ। ਇਨ੍ਹਾਂ 2-3 ਦਿਨਾਂ ਦੇ ਸਮੇਂ ਦੇ ਦੌਰਾਨ ਕਪਾਹ ਦੇ ਕੁਝ ਢੇਰ ਜਮ੍ਹਾਂ ਹੋ ਗਏ। ਲੇਕਿਨ ਮਾਮਲਾ ਛੇਤੀ ਹੀ ਨਾਰਮਲ ਹੋ ਗਿਆ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਆਂਕੜਿਆਂ ਤੋਂ ਮਾਲੂਮ ਹੁੰਦਾ ਹੈ ਕਿ 1976-77 ਵਿਚ ਘੱਟ ਪ੍ਰੋਡਕਸ਼ਨ ਹੋਈ ਅਤੇ 1977-78 ਵਿਚ ਜ਼ਿਆਦਾ ਪ੍ਰੋਡਕਸ਼ਨ ਹੋਈ, ਲੇਕਿਨ ਕਾਟਨ ਕਾਰਪੋਰੇਸ਼ਨ ਆਫ ਇੰਡੀਆ ਨੇ ਉਸ ਸਾਲ ਵੱਧ ਖਰੀਦ ਕੀਤੀ ਜਦੋਂ ਪ੍ਰੋਡਕਸ਼ਨ ਘੱਟ ਹੋਈ ਅਤੇ ਜਦੋਂ ਪ੍ਰੋਡਕਸ਼ਨ ਵੱਧ ਹੋਈ ਉਦੋਂ ਕਾਟਨ ਕਾਰਪੋਰੇਸ਼ਨ ਆਫ ਇੰਡੀਆ ਨੇ ਖਰੀਦ ਘੱਟ ਕੀਤੀ। ਮੈਂ ਕਹਿੰਦਾ ਹਾਂ ਕਿ ਕੀ ਇਸ ਦੇ ਵਾਸਤੇ ਮਨਿਸਟਰ ਸਾਹਿਬ ਕੋਈ ਸਟੈਪਸ ਚੁੱਕਣਗੇ ਜਾਂ ਕੋਈ ਪੰਜਾਬ ਦੀ ਕਾਟਨ ਕਾਰਪੋਰੇਸ਼ਨ ਖੜੀ ਕਰਨਗੇ ਜਾਂ ਕੋਈ ਐਸੇ ਸਟੈਪਸ ਚੁੱਕਣਗੇ ਜਿਸ ਨਾਲ ਜ਼ਿਮੀਂਦਾਰ ਨੂੰ ਠੀਕ ਭਾਅ ਮਿਲ ਸਕੇ ਅਤੇ ਉਸ ਦੀ ਫ਼ਸਲ ਨਾਲ ਦੀ ਨਾਲ ਚੁੱਕੀ ਜਾਵੇ ?

**ਮੰਤਰੀ**: ਇਹ ਡਿਫਰੈਂਸ ਥੋੜ੍ਹਾ ਜਿਹਾ ਹੀ ਹੈ ਜੀ। ਜਿਥੋਂ ਤਕ ਕਿਸਾਨਾਂ ਨੂੰ ਵਾਜਬ ਭਾਅ ਦਿਲਾਉਣ ਦਾ ਸੁਆਲ ਹੈ ਪੰਜਾਬ ਸਰਕਾਰ ਇਸ ਬਾਰੇ ਹਰ ਸਮੇਂ ਯਤਨਸ਼ੀਲ ਰਹਿੰਦੀ ਹੈ।

**ਕਾਮਰੇਡ ਸੱਤ ਪਾਲ ਡਾਂਗ**: ਤਜਰਬੇ ਦੇ ਆਧਾਰ ਤੇ ਇਹ ਕਲੀਅਰ ਹੋ ਗਿਆ ਹੈ ਕਿ ਮਨਾਪਲੀ ਪ੍ਰੋਕਿਉਰਮੈਂਟ ਸਿਸਟਮ ਤੋਂ ਬਿਨਾਂ ਕਿਸਾਨਾਂ ਨੂੰ ਠੀਕ ਭਾਅ ਨਹੀਂ ਦਿਲਾਏ ਜਾ ਸਕਦੇ। ਮਹਾਰਾਸ਼ਟਰਾ ਨੂੰ ਇਜਾਜ਼ਤ ਮਿਲ ਗਈ ਹੈ, ਕੀ ਇਹ ਵੀ ਮਨਾਪਲੀ ਪ੍ਰੋਕਿਉਰਮੈਂਟ ਸਿਸਟਮ ਲਾਗੂ ਕਰਨ ਲਈ ਸੋਚ ਰਹੇ ਹਨ ?

**ਮੰਤਰੀ**: ਇਹ ਸਾਰਾ ਮਾਮਲਾ ਅਸੀਂ ਵਿਚਾਰ ਰਹੇ ਹਾਂ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਮੈਂ ਸਪੈਸਿਫਿਕ ਸਵਾਲ ਪੁੱਛਿਆ ਸੀ ਕਿ ਕੀ ਪੰਜਾਬ ਗੌਰਮਿੰਟ ਕਾਟਨ ਕਾਰਪੋਰੇਸ਼ਨ ਬਣਾਏਗੀ, ਇਸ ਦਾ ਜਵਾਬ ਨਹੀਂ ਆਇਆ ?

**ਮੰਤਰੀ**: ਮੈਂ ਦੱਸਦਾ ਹਾਂ ਕਿ ਕਾਟਨ ਕਾਰਪੋਰੇਸ਼ਨ ਬਣਾਉਣ ਲਈ ਪਿਛਲੇ ਸਾਲ ਵੀ ਤਜਵੀਜ਼ ਕੀਤੀ ਸੀ। ਸੈਂਟਰਲ ਗੌਰਮਿੰਟ ਕਹਿੰਦੀ ਹੈ ਕਿ ਇਸ ਤਰ੍ਹਾਂ ਇਕ ਪੈਰਲਲ ਕਾਰਪੋਰੇਸ਼ਨ ਖੜੀ ਹੋ ਜਾਵੇਗੀ। ਮਨਾਪਲੀ ਪ੍ਰੋਕਿਉਰਮੈਂਟ ਬਾਰੇ ਡਾਂਗ ਸਾਹਿਬ ਨੇ ਪੁਛਿਆ ਸੀ ਕਿ ਅਲਾਓ ਕਰ ਦਿੱਤਾ ਜਾਵੇ ਔਰ ਮੈਂ ਕਿਹਾ ਹੈ ਕਿ ਵਿਚਾਰ ਕਰ ਲਿਆ ਜਾਵੇਗਾ। ਇਸ ਦੇ ਜੋ ਨਤੀਜੇ ਨਿਕਲਣਗੇ ਉਹ ਦੱਸ ਦਿੱਤੇ ਜਾਣਗੇ।

---

## Relief to the Farmers and Purchasers in the State

***860. Chaudhri Bal Ram Jakhar** (Put by Sardar Beant Singh) : Will the Minister for Agriculture and Forests be pleased to state:—

(a) the total amount spent by the Agriculture Department and its subsidiaries for providing relief to the farmers and purchasers in the State, during the period from June, 1976 to 31st July, 1978;

(b) the details of the relief facilities so provided ;

(c) whether any subsidy was given on any items, if so, on what items and how much amount was given during the said period ?

**ਸਰਦਾਰ ਬਲਵਿੰਦਰ ਸਿੰਘ ਭੂੰਦੜ**: (ੳ) 18,49,95,036 ਰੁਪਏ 73 ਪੈਸੇ।

(ਅ) ਅਤੇ (ੲ) ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

**ਸੂਚੀ**

(ਅ) ਖੇਤੀ ਬਾੜੀ ਵਿਭਾਗ ਅਤੇ ਇਸ ਦੇ ਸਹਾਇਕ ਦਫਤਰਾਂ ਵਲੋਂ ਦਿੱਤੀਆਂ ਗਈਆਂ ਰਾਹਤ ਦੀਆਂ ਸਹੂਲਤਾਂ, ਜੂਨ, 1976 ਤੋਂ 31 ਜੁਲਾਈ, 1978 ਤਕ ਹੇਠ ਲਿਖੇ ਅਨੁਸਾਰ :

| | | ਰੁਪਏ |
|---|---|---|
| 1. ਬੀਜ (ਕਣਕ, ਚਾਵਲ, ਦਾਲਾਂ ਅਤੇ ਕਮਾਦ) | ... | 48,09,383.00 |
| 2. ਪੌਦੇ ਸੁਰੱਖਿਆ ਉਪਾਅ-- | | |
| (i) ਕਪਾਹ ਤੇ ਹਵਾਈ ਛਿੜਕਾਓ | ... | 1,36,90,549.25 |
| (ii) ਕਮਾਦ ਤੇ ਹਵਾਈ ਛਿੜਕਾਓ ਅਤੇ ਕੀੜੇ ਮਾਰ ਦਵਾਈਆਂ ਦਾ ਖਰਚਾ | .. | 11,24,878.00 |

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

(iii) ਫਸਲਾਂ ਦੀ ਗਰਾਊਂਡ ਸਪਰੇਇੰਗ ਬਾਰਡਰ ਏਰੀਏ ਦੀ ਫਸਲਾਂ ਦੀ ਬਿਮਾਰੀ ਦੀ ਰੋਕਥਾਮ ਲਈ (ਅੰਤਰ ਰਾਸ਼ਟਰੀ ਹੱਦ ਤੇ ਵਸੋਂ ਫਿਰੋਜ਼ਪੁਰ ਗੁਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਦੇ ਕਿਸਾਨਾਂ ਲਈ) ... ਰੁਪਏ 22,92,358.35

(iv) ਚੂਹੇ ਮਾਰਨ ਲਈ ਪ੍ਰਬੰਧ ... 5,89,924.00

(v) ਵੀ ਡੀਸਾਈਡਜ਼ ... 17,10,288.00

(3) ਗੋਬਰ ਗੈਸ ਪਲਾਂਟ ਲਾਉਣ ਲਈ ... 24,79,000.00

ਹਥ ਠੇਲਿਆਂ ਲਈ ... 17,900.00

(4) ਰਸਾਇਣਿਕ ਖਾਦ ਅਤੇ ਜ਼ਿੰਕ ਸਲਫੇਟ ... 13,94,00,484.23

(5) ਜਿਪਸਮ ... 1,82,34,573.90

(6) ਤੇਲ ਬੀਜਾਂ ਉਤੇ ਮਿਨੀਕਿਟ ਟਰਾਈਲਜ਼ ... 4,34,775.00

(7) ਬਾਗਬਾਨੀ (ਫਲ ਪੌਦੇ) ... 1,60,823.00

(ੲ) ਕਿਸਾਨਾਂ ਅਤੇ ਖਰੀਦਦਾਰਾਂ ਨੂੰ ਦਿੱਤਾ ਗਿਆ ਉਪਦਾਨ-- ਰੁਪਏ

1. ਬੀਜ (ਕਣਕ, ਚਾਵਲ, ਕਮਾਦ ਅਤੇ ਦਾਲਾਂ) ... 48,09,383.00

2. ਕਪਾਹ ਉਤੇ ਹਵਾਈ ਛਿੜਕਾਓ ... 1,36,90,549.25

3. ਪੌਦੇ ਸੁਰੱਖਿਆ ਉਪਾਅ ਅਤੇ ਕੀੜੇ ਮਾਰ ਦਵਾਈਆਂ ਤੇ ਅੰਤਰਰਾਸ਼ਟਰੀ ਹੱਦ ਤੇ ਵੱਸੋਂ, ਫਿਰੋਜ਼ਪੁਰ, ਗਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਦੇ ਕਿਸਾਨਾਂ ਨੂੰ 22,92,359.35

(4) ਦਾਲਾਂ--
ਪੌਦੇ ਸੁਰੱਖਿਆ ਉਪਾਅ/ਸਦ ਅਤੇ ਰਿਜੇਬੀਅਮ ਕਲਚਰ ... 1,40,383.00

5. ਤੇਲ ਬੀਜ--
ਪੌਦੇ ਸੁਰਖਿਆ ਉਪਾਅ ... 1,82,437.00

6. ਕਮਾਦ (ਪੌਦੇ ਸੁਰੱਖਿਆ) ... 11,24,878.00

7. ਬਾਗ਼ਬਾਨੀ (ਫ਼ਲ ਪੌਦੇ) ... 1,60,823.00

8. ਗੋਬਰ ਗੈਸ ਪਲਾਂਟ ... 24,79,000.00

9. ਰਸਾਇਣਿਕ ਖਾਦ ਅਤੇ ਜ਼ਿੰਕ ਸਲਫੇਟ 13,94,00,484.23

10. ਜਿਪਸਮ ... 1,82,34,573.90

11. ਵੀਡੀਸਾਈਡਜ਼ ... 17,10,288.00
(ਮਿਤੀ 1 ਅਪ੍ਰੈਲ, 1978 ਤੋਂ 31 ਜੁਲਾਈ, 1978 ਤਕ ਕੋਈ ਉਪਦਾਨ ਨਹੀਂ ਦਿੱਤਾ ਗਿਆ)

**ਸਰਦਾਰ ਬੇਅੰਤ ਸਿੰਘ** : ਇਸ ਤੇ ਬੜਾ ਪੈਸਾ ਸਰਕਾਰ ਦਾ ਖਰਚ ਹੋਇਆ ਹੈ ਔਰ ਸਕੀਮ ਵੀ ਮੈਂ ਸਮਝਦਾ ਹਾਂ ਕਿ ਚੰਗੀ ਹੈ। ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜਾ ਪੈਸਾ ਖਰਚ ਹੋਇਆ ਹੈ ਕੀ ਉਹ ਜ਼ਿਮੀਂਦਾਰਾਂ ਦੀ ਬਹਿਬੂਦੀ ਵਾਸਤੇ ਖਰਚ ਹੁੰਦਾ ਹੈ ? ਕੀ ਕੋਈ ਇਨਕੁਆਇਰੀ ਵੀ ਚਲਦੀ ਹੈ ਕਿ ਇਹ ਪੈਸਾ ਮਿਸਯੂਜ਼ ਹੋਇਆ ਹੈ, ਜਾਂ ਨਹੀਂ ? ਜੇ ਅਸੀਂ ਕੋਈ ਕੇਸਿਜ਼ ਇਨ੍ਹਾਂ ਦੇ ਨੋਟਿਸ ਵਿਚ ਲਿਆਈਏ ਤਾਂ ਕੀ ਇਹ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਹੀ ਕਿਹਾ ਹੈ ਕਿ ਇਹ ਚੰਗੀਆਂ ਸਕੀਮਾਂ ਤੇ ਖਰਚ ਹੋਇਆ ਹੈ। ਹੋ ਸਕਦਾ ਹੈ ਅਤੇ ਇਹ ਕੁਦਰਤੀ ਹੈ ਕਿ ਇੰਨ੍ਹਾਂ ਬੜਾ ਕੰਮ ਹੈ ਕਿਸੇ ਤੋਂ ਕੋਈ ਗਲਤੀ ਵੀ ਹੋ ਗਈ ਹੋਵੇ। ਜੋ ਚੀਜ਼ ਸਾਡੇ ਨੋਟਿਸ ਵਿਚ ਆਈ ਹੈ ਅਸੀਂ ਉਸ ਦੀ ਇਨਕੁਆਇਰੀ ਕਰ ਰਹੇ ਹਾਂ ਔਰ ਉਹ ਇਨਕੁਆਇਰੀ 7,8 ਮਹੀਨਿਆਂ ਤੋਂ ਹੋ ਰਹੀ ਹੈ ਔਰ ਚੰਗੇ ਨਤੀਜੇ ਨਿਕਲਣ ਦੀ ਆਸ ਹੈ। ਜੇ ਇਹ ਹੋਰ ਕੇਸਿਜ਼ ਕੋਈ ਗੌਰਮਿੰਟ ਦੇ ਨੋਟਿਸ ਵਿਚ ਲਿਆਉਣਗੇ ਤਾਂ ਉਨ੍ਹਾਂ ਤੇ ਵੀ ਵਿਚਾਰ ਕਰ ਲਵਾਂਗੇ।

**ਸਰਦਾਰ ਉਮਰਾਓ ਸਿੰਘ** : ਇਨਸੈਕਟੀਸਾਈਡਜ਼ ਦੇ ਰਿਲੀਫ ਬਾਰੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਅਸੀਂ ਇਨਕੁਆਇਰੀ ਕਰਾ ਲਵਾਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਨ-ਕੁਆਇਰੀ ਹੋ ਗਈ ਹੈ ਜਾਂ ਨਹੀਂ ; ਜੇ ਹੋਈ ਹੈ ਤਾਂ ਉਸ ਦੇ ਕੀ ਸਿੱਟੇ ਨਿਕਲੇ ਹਨ ?

**ਸ੍ਰੀ ਸਪੀਕਰ** : ਇਹ ਰੈਲੇਵੇਂਟ ਤਾਂ ਨਹੀਂ ਹੈ, ਅਗਰ ਮਨਿਸਟਰ ਸਾਹਿਬ ਜਵਾਬ ਦੇਣਾ ਚਾਹੁਣ, ਤਾਂ ਦੇ ਸਕਦੇ ਹਨ।

**ਮੰਤਰੀ** : ਇਸ ਬਾਰੇ ਸੈਪਰੇਟ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦਿਆਂਗਾ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਐਗਰੀਕਲਚਰ ਮਨਿਸਟਰ ਸਾਹਿਬ ਨੇ ਸਪੇਸੇਫਿਕ ਕਿਹਾ ਹੈ ਕੁਝ ਮਾਮਲੇ ਉਨ੍ਹਾਂ ਦੇ ਜ਼ਾਤੀ ਤੌਰ ਤੇ ਨੋਟਿਸ ਵਿਚ ਆਏ ਹਨ ਅਤੇ ਉਨ੍ਹਾਂ ਦੀ ਇਨਕੁਆਇਰੀ ਚਲ ਰਹੀ ਹੈ; ਮੈਂ ਪੱਛਣਾ ਚਾਹੁੰਦਾ ਹਾਂ ਕਿ ਉਹ ਇਨਕੁਆਇਰੀ ਕਦੋਂ ਤਕ ਕੰਪਲੀਟ ਹੋ ਜਾਵੇਗੀ ? (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਪਿਛਲੇ ਸਾਲ ਜਦੋਂ ਸਬਸਿਡੀ ਫਰਟੇਲਾਈਜ਼ਰ ਬਾਰੇ ਦਿੱਤੀ ਗਈ ਸੀ ਤਾਂ ਉਸ ਵੇਲੇ ਜ਼ਾਤੀ ਤੌਰ ਤੇ ਮੇਰੇ ਧਿਆਨ ਵਿਚ ਕੁਝ ਮਾਮਲੇ ਆਏ ਸਨ ਪਰ ਲਿਖਕੇ ਕਿਸੇ ਨੇ ਨਹੀਂ ਸੀ ਦਿੱਤਾ। ਇਸ ਲਈ, ਸਪੀਕਰ ਸਾਹਿਬ, ਇੱਕ ਕਮੇਟੀ ਬਣਾ ਦਿੱਤੀ ਸੀ ਅਤੇ ਉਹ ਕਮੇਟੀ ਇਸ ਗੱਲ ਦੀ ਇਨਕੁਆਇਰੀ ਕਰ ਰਹੀ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ : 1450

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾਂ ਹੋਣ ਕਾਰਣ ਇਹ ਸਵਾਲ ਪੇਸ਼ ਨਹੀਂ ਹੋਇਆ)।

---

**Strikes and Lock outs in the State**

***938. Shri Hukam Chand :** Will the Minister of State for Labour and Employment be pleased to state :—

(a) the total number of strikes and lock outs which took place in the State during the period from June, 1977 to date ;

(b) whether any case of bonded labour was reported to the Government in 1975; if so, the action taken thereon?

**ਸਾਥੀ ਧਰਮ ਪਾਲ ਸੱਭਰਵਾਲ** : (ੳ) ਹੜਤਾਲਾਂ/ਤਾਲਾਬੰਦੀਆਂ ਜਿਹੜੀਆਂ ਰਾਜ ਵਿਚ ਜੂਨ 1977 ਤੋਂ ਮਾਰਚ, 1977 ਦੇ ਸਮੇਂ ਦੌਰਾਨ ਹੋਈਆਂ, ਦਾ ਵੇਰਵਾ ਇਸ ਪ੍ਰਕਾਰ ਹੈ:—

(i) ਹੜਤਾਲਾਂ...145

(ii) ਤਾਲਾਬੰਦੀਆਂ... 4

(ਅ) ਨਹੀਂ ਜੀ।

**ਸ੍ਰੀ ਹੁਕਮ ਚੰਦ** : ਮੈਂ, ਸਪੀਕਰ ਸਾਹਿਬ, ਸਮਝਦਾ ਹਾਂ ਕਿ ਮਜ਼ਦੂਰਾਂ ਅਤੇ ਇੰਪਲਾਈਅਰ ਦੇ ਆਪਸ ਵਿਚ ਸਬੰਧ ਠੀਕ ਰਹਿਣੇ ਚਾਹੀਦੇ ਹਨ। ਲੇਕਿਨ ਅੱਜ ਹਾਲਤ ਇਹ ਹੈ ਕਿ ਜਿਹੜਾ ਇੰਪਲਾਇਅਰ ਹੈ, ਉਹ ਮਜ਼ਦੂਰਾਂ ਨਾਲ ਲਗਾਤਾਰ ਬੇਇਨਸਾਫੀ ਕਰ ਰਿਹਾ ਹੈ। ਮਜ਼ਦੂਰ ਥੱਲੇ ਦੱਬਿਆ ਪਿਆ ਹੈ। ਮੈਂ ਕਹਿੰਦਾ ਹਾਂ ਕਿ 145 ਹੜਤਾਲਾਂ ਹੋਈਆਂ ਹਨ (ਵਿਘਨ), ਕੀ ਮਨਿਸਟਰ ਸਾਹਿਬ ਨੇ ਇਨਕੁਆਇਰੀ ਕੀਤੀ ਹੈ ਕਿ ਹੜਤਾਲਾਂ ਦੇ ਕੀ ਕਾਰਨ ਸਨ ? ਕੀ ਇਹ ਹੜਤਾਲਾਂ ਮਜ਼ਦੂਰਾਂ ਨਾਲ ਬੇਇਨਸਾਫੀ ਕਰਕੇ ਨਹੀਂ ਹੋ ਰਹੀਆਂ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ , ਹੜਤਾਲਾਂ ਅਤੇ ਤਾਲਾਬੰਦੀਆਂ ਜੋ ਹੋਈਆਂ ਹਨ, ਉਨ੍ਹਾਂ ਦੇ ਕੁਝ ਕਾਰਣ ਸਨ। ਇਕ ਤਾਂ ਕਾਰਨ ਇਹ ਸੀ ਕਿ ਮਜ਼ਦੂਰ ਆਪਣੀ ਤਨਖਾਹ ਵਿਚ ਬੜੌਤ੍ਰੀ ਚਾਹੁੰਦੇ ਸਨ। ਦੂਜਾ ਕਾਰਨ ਬੋਨਸ ਦੀ ਅਦਾਇਗੀ ਦਾ ਸੀ ਕੁਝ ਫਰਮਾਂ ਦੇ ਮਾਲਕ ਮਜ਼ਦੂਰ ਨੂੰ ਬੋਨਸ ਨਾ ਦੇਣ ਲਈ ਨੁਕਸਾਨ ਸ਼ੋ ਕਰਦੇ ਹਨ ਭਾਵੇਂ ਫਰਮ ਨੂੰ ਲਾਭ ਹੀ ਕਿਉਂ ਨਾ ਹੁੰਦਾ ਹੋਵੇ। ਇਸ ਤੋਂ ਇਲਾਵਾ ਕੁਝ ਜੱਥੇਬੰਦੀਆਂ ਦਾ ਆਪਸ ਵਿਚ ਝਗੜਾ ਸੀ। ਇਹ ਸਾਰੇ ਕਾਰਨ ਸਨ ਜਿਨ੍ਹਾਂ ਕਰਕੇ ਹੜਤਾਲਾਂ ਅਤੇ ਤਾਲਾਬੰਦੀਆਂ ਹੋਈਆਂ ਹਨ। ਸਪੀਕਰ ਸਾਹਿਬ, ਮਹਿਕਮਾ ਪੂਰੀ ਕੋਸ਼ਿਸ਼ ਨਾਲ ਫੈਸਲਾ ਕਰਵਾਉਣ ਦੀ ਕੋਸ਼ਿਸ਼ ਕਰਦਾ ਹੈ ਅਤੇ ਜੇਕਰ ਫੈਸਲਾ ਨਾ ਹੋਵੇ ਤਾਂ ਆਰਬੀਟ੍ਰੇਸ਼ਨ ਵਾਸਤੇ ਕੇਸ ਰੈਫਰ ਕੀਤਾ ਜਾਂਦਾ ਹੈ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਦੋ ਚਾਰ ਦਿਨ ਹੋਏ ਹਨ ਅਖਬਾਰ ਵਿਚ ਤਸਵੀਰ ਛਪੀ ਸੀ ਕਿ ਕਿਸਾਨ ਯੂ.ਪੀ. ਦੇ ਭਈਏ ਨੂੰ ਧੱਕੇ ਨਾਲ ਲਿਜਾ ਰਿਹਾ ਹੈ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਜਿਹੜੀ ਯੂ. ਪੀ. ਅਤੇ ਬਿਹਾਰ ਵਿਚੋਂ ਲੇਬਰ ਆਉਂਦੀ ਹੈ, ਉਸ ਨੂੰ ਅਸੀਂ ਪੰਜਾਬ ਦੀ ਲੇਬਰ ਵਾਂਗ ਨਹੀਂ ਗਿਣਦੇ। ਉਨ੍ਹਾਂ ਵਾਸਤੇ ਕੀ ਕਰਾਈਟੇਰੀਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਲੇਬਰ ਜਿਹੜੀ ਵੀ ਹੈ, ਚਾਹੇ ਉਹ ਪੰਜਾਬ ਦੀ ਲੇਬਰ ਹੈ ਜਾਂ ਸਾਰੇ ਵਰਲਡ ਵਿਚੋਂ ਕਿਸੇ ਥਾਂ ਦੀ ਵੀ ਲੇਬਰ ਹੈ, ਉਹ ਸਾਡੇ ਪੰਜਾਬ ਵਿਚ ਜੇਕਰ ਕੰਮ ਕਰਦੀ ਹੋਵੇ ਤਾਂ ਉਸ ਨਾਲ ਕੋਈ ਵਿਤਕਰਾ ਨਹੀਂ ਕੀਤਾ ਜਾਂਦਾ।

ਸਪੀਕਰ ਸਾਹਿਬ, ਜਿਥੋਂ ਤੱਕ ਅਖਬਾਰ ਵਿਚ ਤਸਵੀਰ ਦੀ ਗੱਲ ਹੈ ਉਹ ਅੰਗਰੇਜ਼ੀ ਦੇ ਅਖ਼ਬਾਰ ਵਿਚ ਤਸਵੀਰ ਸੀ ਅਤੇ ਉਸ ਦੇ ਥੱਲੇ ਕੁਝ ਲਿਖਿਆ ਹੋਇਆ ਸੀ, ਸ਼ਾਇਦ ਮੈਂਬਰ ਸਾਹਿਬਾਨ ਨੇ ਉਹ ਨਹੀਂ ਪੜ੍ਹਿਆ। ਕਾਫੀ ਲੇਬਰ ਬਗੈਰ ਟਿਕਟ ਤੋਂ ਇਥੇ ਪੰਜਾਬ ਵਿਚ ਕੁਝ ਕੰਮ ਕਰਨ ਲਈ ਆਉਂਦੀ ਹੈ ਅਤੇ ਉਨ੍ਹਾਂ ਨੂੰ ਕਾਨੂੰਨੀ ਉਲੰਘਣਾ ਕਰਨ ਦੇ ਦੋਸ਼ ਵਿਚ ਜੁਰਮਾਨਾ ਜਾਂ ਕੈਦ ਦੇ ਰੂਪ ਵਿਚ ਸਜ਼ਾ ਦਿੱਤੀ ਜਾਂਦੀ ਹੈ। ਪਰ ਅਖਬਾਰ ਵਿਚ ਦਿੱਤੀ ਫੋਟੋ ਤੋਂ ਇੰਜ ਜਾਪਦਾ ਸੀ ਕਿ ਯੂ.ਪੀ. ਦੇ ਭਈਏ ਨੂੰ ਇਕ ਪੰਜਾਬੀ ਇਹ ਕਹਿ ਰਿਹਾ ਹੋਵੇ ਕਿ ਤੂੰ ਸਾਡੇ ਨਾਲ ਚੱਲ ਅਤੇ ਰੋਟੀ ਖਾਹ। ਇਨ੍ਹਾਂ ਨੂੰ ਪੂਰੀ ਅਖ਼ਬਾਰ ਪੜ੍ਹ ਲੈਣੀ ਚਾਹੀਦੀ ਹੈ। (ਹਾਸਾ) (ਵਿਘਨ)।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਐਵੇਂ ਰੌਲਾ ਪਾਈ ਜਾਂਦੇ ਹਨ ਕਿਸਾਨ ਤਾਂ ਲੇਬਰ ਦੇ ਮਗਰ ਮਗਰ ਦੌੜਦੇ ਹਨ।

**ਕਾਮਰੇਡ ਸੱਤ ਪਾਲ ਡਾਂਗ** : ਬੌਂਡਿਡ ਲੇਬਰ ਦੇ ਕਈ ਕੇਸਿਜ਼ ਮੇਰੇ ਨੋਟਿਸ ਵਿਚ ਆਏ ਹਨ। ਟ੍ਰਿਬਿਊਨ ਅਖ਼ਬਾਰ ਵਿਚ ਜੋ ਲਿਖਿਆ ਅਤੇ ਛਪਿਆ ਹੈ ਮੈਂ ਕਹਿੰਦਾ ਹਾਂ ਕਿ ਉਸ ਵਿਚ ਫੈਕਚੁਅਲ ਪੋਜ਼ੀਸ਼ਨ ਦਿੱਤੀ ਗਈ ਸੀ। ਬੌਂਡਿਡ ਲੇਬਰ ਦੇ ਕੇਸ ਬਹੁਤ ਲਾਰਜ ਸਕੇਲ ਵਿਚ ਹੁੰਦੇ ਹਨ। ਇਸ ਬਾਰੇ ਪੈਟਰੀਆਟ ਅਖ਼ਬਾਰ ਵਿਚ ਵੀ ਆਇਆ ਸੀ। ਕੀ ਮਨਿਸਟਰ ਸਾਹਿਬ ਇਸ ਬਾਰੇ ਕੋਈ ਸਪੈਸ਼ਲ ਸੈਲ ਕਾਇਮ ਕਰਨਗੇ ਜਾਂ ਕਿਸੇ ਅਫ਼ਸਰ ਦੀ ਡਿਊਟੀ ਲਗਾਉਣਗੇ ਜੋ ਸਰਵੇ ਕਰਕੇ ਰਿਪੋਰਟ ਦੇਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੋਵੇਗੀ ਜੇਕਰ ਡਾਂਗ ਸਾਹਿਬ ਕੋਈ ਲਿਸਟ ਬੌਂਡਿਡ ਲੇਬਰ ਦੀ ਮੈਨੂੰ ਭੇਜਣ। ਮੈਂ ਉਸ ਦੀ ਜ਼ਰੂਰ ਪੜਤਾਲ ਕਰਾਂਗਾ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਵਜ਼ੀਰ ਸਾਹਿਬ ਨੇ ਹੜਤਾਲਾਂ ਅਤੇ ਤਾਲਾਬੰਦੀਆਂ ਦਾ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਹੜਤਾਲਾਂ ਕਰਨਾ ਮਜ਼ਦੂਰਾਂ ਦਾ ਰਾਈਟ ਹੈ। ਕੀ ਪੁਲਿਸ ਹੜਤਾਲਾਂ ਫੇਲ੍ਹ ਕਰਨ ਲਈ ਉਥੇ ਦਖਲ ਨਹੀਂ ਦਿੰਦੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੁਲਿਸ ਹੜਤਾਲਾਂ ਵਿਚ ਬਿਲਕੁਲ ਦਖਲ ਨਹੀਂ ਦਿੰਦੀ ਪ੍ਰੰਤੂ ਜਿਥੇ ਹਿੰਸਕ ਕਾਰਵਾਈਆਂ ਹੁੰਦੀਆਂ ਹਨ, ਉਥੇ ਪੁਲਿਸ ਦਾ ਦਖਲ ਦੇਣਾ ਵਾਜਬ ਹੈ।

---

**Educated Un-Employed Registered with the Employment Exchanges in the State**

***1399. Comrade Darshan Singh Jhabal :** Will the Minister of State for Labour and Employment be pleased to state:—

(a) the district-wise number of Matriculates, Higher Secondary and Graduates belonging to the Scheduled Castes who got their names registered with the District Employment Exchanges in the State during the year 1976, 1977, 1978 and 1979 (to date);

(b) the measures adopted by the Government to provide jobs to the persons referred to in part (a) above ;

(c) the number of persons out of those referred to in part (a) above who have got unemployement allowance from the Government uptil, now ?

**ਸਾਥੀ ਧਰਮ ਪਾਲ ਸੱਭਰਵਾਲ** : (ੳ) ਲੋੜੀਂਦੀ ਸੂਚਨਾ ਅਨੁਲੱਗ ਵਿੱਚ ਦਿੱਤੀ ਗਈ ਹੈ।

(ਅ) ਰੋਜ਼ਗਾਰ ਦੇ ਅਵਸਰ ਪੈਦਾ ਕਰਨਾ ਰੋਜ਼ਗਾਰ ਵਿਭਾਗ ਦਾ ਕੰਮ ਨਹੀਂ ਹੈ। ਰੋਜ਼ਗਾਰ ਦਫਤਰ ਅਨੁਸੂਚਿਤ ਜਾਤੀਆਂ ਦੇ ਬਿਨੈਕਾਰਾਂ ਨੂੰ ਕੇਵਲ ਰਾਖਵੀਆਂ ਆਸਾਮੀਆਂ ਵਿਰੁੱਧ ਹੀ ਨਹੀਂ ਭੇਜਦੇ ਬਲਕਿ ਉਨ੍ਹਾਂ ਨੂੰ ਅਣਰਾਖਵੀਆਂ ਆਸਾਮੀਆਂ ਵਿਰੁੱਧ ਭੀ ਭੇਜਿਆ ਜਾਂਦਾ ਹੈ। ਅਜਿਹਾ ਕਰਨ ਲਈ ਉਨ੍ਹਾਂ ਦੀ ਰਜਿਸਟ੍ਰੇਸ਼ਨ ਵਿਚ ਸੀਨੀਅਰਤਾ ਅਤੇ ਯੋਗਤਾ ਨੂੰ ਧਿਆਨ ਵਿੱਚ ਰਖਿਆ ਜਾਂਦਾ ਹੈ।

(ੲ) ਅਨੁਸੂਚਿਤ ਜਾਤੀਆਂ ਨਾਲ ਸਬੰਧਤ 46 ਉਮੀਦਵਾਰ ਜਿਹੜੇ ਕਿ ਰੋਜ਼ਗਾਰ ਦਫਤਰਾਂ ਦੇ ਚਾਲੂ ਰਜਿਸਟਰ ਤੇ 1 ਅਪ੍ਰੈਲ, 1978 ਨੂੰ ਜਾਂ ਉਸ ਤੋਂ ਪਹਿਲਾਂ ਪਿਛਲੇ ਪੰਜਾਂ ਸਾਲਾਂ ਤੋਂ ਚਲੇ ਆ ਰਹੇ ਸਨ ਉਨ੍ਹਾਂ ਨੂੰ 31 ਮਾਰਚ, 1979 ਤੱਕ ਬੇ-ਰੋਜ਼ਗਾਰੀ ਭੱਤਾ ਦਿੱਤਾ ਗਿਆ।

[Minister of State for Labour and Employment]

## ANNEXURE

| District | Matriculates | | | | Higher Seconary | | | | Graduates | | | | Post Graduates | | | |
|---|---|---|---|---|---|---|---|---|---|---|---|---|---|---|---|---|
| | 1976 | 1977 | 1978 | 1979 Jan. & Feb. | 1976 | 1977 | 1978 | 1979 Jan. & Feb.. | 1976 | 1977 | 1978 | 1979 Jan. & Feb | 1976 | 1977 | 1978 | 1979 Jan. & Feb. |
| | 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
| Amritsar | 522 | 375 | 652 | 136 | 160 | 126 | 157 | 9 | 150 | 69 | 116 | 19 | 8 | 9 | 8 | 1 |
| Gurdaspur | 763 | 535 | 1052 | 202 | 170 | 134 | 193 | 33 | 167 | 141 | 160 | 19 | .. | .. | .. | .. |
| Jullundur | 819 | 488 | 813 | 176 | 231 | 272 | 300 | 92 | 307 | 356 | 470 | 46 | .. | .. | .. | .. |
| Kapurthala | 600 | 249 | 212 | 46 | 70 | 82 | 76 | 11 | 138 | 161 | 71 | 17 | .. | .. | .. | .. |
| Hoshiarpur | 1412 | 691 | 1300 | 248 | 425 | 183 | 213 | 52 | 484 | 264 | 350 | 56 | .. | .. | .. | .. |
| Ludhiana | 1219 | 791 | 631 | 239 | 431 | 275 | 189 | 46 | 544 | 271 | 189 | 25 | 15 | 17 | 18 | 3 |
| Faridkot | 586 | 446 | 629 | 106 | 165 | 89 | 101 | 10 | 105 | 85 | 125 | 9 | .. | .. | .. | .. |
| Ferozepur | 248 | 559 | 337 | 32 | 101 | 191 | 99 | 20 | 91 | 76 | 123 | 14 | .. | .. | .. | .. |
| Ropar | 702 | 345 | 571 | 86 | 32 | 64 | 119 | 11 | 40 | 85 | 106 | 9 | .. | .. | .. | .. |
| Patiala | 599 | 480 | 612 | 157 | 151 | 147 | 117 | 29 | 224 | 174 | 211 | 35 | 17 | 9 | 18 | 3 |
| Sangrur | 394 | 143 | 553 | 122 | 32 | 60 | 79 | 15 | 120 | 63 | 119 | 23 | .. | .. | .. | .. |
| Bhatinda | 350 | 327 | 527 | 126 | 63 | 37 | 43 | 2 | 98 | 77 | 91 | 6 | .. | .. | .. | .. |

ANNEXURE

| District | Matriculates | | | | Higher Secondary | | | | Graduates | | | | Post Graduates | | | |
|---|---|---|---|---|---|---|---|---|---|---|---|---|---|---|---|---|
| | 1976 | 1977 | 1978 | 1979 Jan. & Feb. | 1976 | 1977 | 1978 | 1979 Jan. & Feb. | 1976 | 1977 | 1978 | 1979 Jan. & Feb. | 1976 | 1977 | 1978 | 1979 Jan. & Feb. |
| | 1 | 2 | 3 | 4 | 1 | 2 | 3 | 4 | 1 | 2 | 3 | 4 | 1 | 2 | 3 | 4 |
| **State Level Offices** | | | | | | | | | | | | | | | | |
| S.E.E. Mohali | 480 | 521 | 447 | 96 | 126 | 119 | 62 | 11 | 49 | 89 | 124 | 21 | .. | .. | .. | .. |
| P.H. Cell | 61 | 51 | 61 | 9 | 15 | 7 | 11 | 1 | 14 | 10 | 12 | 1 | .. | .. | .. | .. |
| Professional and Executive Cell | .. | .. | .. | .. | .. | .. | .. | .. | 40 | 38 | 20 | .. | 364 | 281 | 58 | 11 |

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਸ਼ਿਡਿਊਲਡ ਕਾਸਟਸ ਦੀ ਰਿਪੋਰਟ ਛਪੀ ਹੈ। ਸ਼ਿਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦਾ ਬੜਾ ਭਾਰੀ ਬੈਕਲਾਗ ਹੈ। ਜਦੋਂ ਤਕ ਉਨ੍ਹਾਂ ਨੂੰ ਨੌਕਰੀ ਨਾ ਮਿਲੇ ਤਦ ਤਕ ਅਨ-ਇੰਮਪਲਾਇਮੈਂਟ ਅਲਾਊਂਸ ਦਿੱਤਾ ਜਾਵੇ। ਕਈ ਅਫਸਰਾਂ ਨੇ ਹੇਰਾ-ਫੇਰੀਆਂ ਕੀਤੀਆਂ ਹਨ ਅਤੇ ਇੰਪਲਾਇਮੈਂਟ ਐਕਸਚੇਂਜਿਜ਼ ਵਿਚ ਆਪਣੇ ਬੰਦਿਆਂ ਦੇ ਨਾਂ ਕਢਾ ਕੇ ਨੌਕਰੀਆਂ ਦਿਵਾ ਦਿੱਤੀਆਂ ਗਈਆਂ ਹਨ। ਕੀ ਵਜ਼ੀਰ ਸਾਹਿਬ ਇਸ ਵਲ ਧਿਆਨ ਦੇਣਗੇ ਤਾਂਕਿ ਸ਼ਿਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਬੰਦਿਆਂ ਦਾ ਭਲਾ ਹੋ ਜਾਏ ਅਤੇ ਉਨ੍ਹਾਂ ਨੂੰ ਅਨ-ਇੰਪਲਾਇਮੈਂਟ ਅਲਾਊਂਸ ਮਿਲ ਜਾਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਰੋਜ਼ਗਾਰ ਵਿਭਾਗ ਨੌਕਰੀਆਂ ਉਪਲਬਧ ਨਹੀਂ ਕਰਦਾ ਬਲਕਿ ਨੌਕਰੀਆਂ ਦੇਣ ਵਾਲਿਆਂ ਅਤੇ ਨੌਕਰੀਆਂ ਲੈਣ ਵਾਲਿਆਂ ਵਿਚ ਵਿਚੋਲੇ ਦਾ ਕੰਮ ਕਰਦਾ ਹੈ। ਬਾਕੀ ਜੇ ਕਿਸੇ ਮੰਗ-ਪੱਤਰ ਵਿਚ ਇਹ ਲਿਖਿਆ ਜਾਂਦਾ ਹੈ ਕਿ 20 ਪੋਸਟਾਂ ਸ਼ਿਡਿਊਲਡ ਕਾਸਟਸ ਵਾਸਤੇ ਰਿਜ਼ਰਵ ਹਨ ਤਾਂ ਫਿਰ ਉਸ ਕੇਸ ਵਿਚ ਸ਼ਿਡਿਊਲਡ ਕਾਸਟਸ ਦੀ ਲਿਸਟ ਹੀ ਭੇਜੀ ਜਾਂਦੀ ਹੈ। ਮੈਂ ਆਪਣੇ ਲਿਖਤੀ ਜਵਾਬ ਵਿਚ ਇਹ ਵੀ ਦਸਿਆ ਹੈ ਕਿ ਜਨਰਲ ਪੋਸਟਾਂ ਜਿਹੜੀਆਂ ਹੁੰਦੀਆਂ ਹਨ ਉਨ੍ਹਾਂ ਦੇ ਵਿਚ ਵੀ ਜੇ ਕਿਸੇ ਸ਼ਿਡਿਊਲਡ ਕਾਸਟ ਦਾ ਲੜੀ ਨੰਬਰ ਆਉਂਦਾ ਹੈ, ਤਾਂ ਉਸਦਾ ਨਾਂ ਵੀ ਭੇਜਿਆ ਜਾਂਦਾ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਿਹੜੀ ਲਿਸਟ ਸਵਾਲ ਦੇ ਨਾਲ ਰੱਖੀ ਹੈ ਇਸ ਤੋਂ ਪਤਾ ਲਗਦਾ ਹੈ ਕਿ ਮੈਟ੍ਰਿਕ ਅਤੇ ਹਾਇਰ ਸੈਕੰਡਰੀ ਅਨਇੰਪਲਾਇਡ ਜਿਹੜੇ ਹਨ ਇਨ੍ਹਾਂ ਦੀ ਬੜੀ ਲੰਮੀ ਲਿਸਟ ਹੈ। ਜਦੋਂ ਅਸੀਂ ਇਹ ਪੁੱਛਦੇ ਹਾਂ ਇਥੇ ਵੀ ਅਤੇ ਕਮੇਟੀਆਂ ਵਿਚ ਵੀ ਤਾਂ ਜਵਾਬ ਦਿੱਤਾ ਜਾਂਦਾ ਹੈ ਕਿ ਅਜੇ ਜਿਤਨੀ ਪਰਸੈਂਟੇਜ ਰਿਜ਼ਰਵ ਰੱਖੀ ਹੈ ਉਹੀ ਪਰੀ ਨਹੀਂ ਹੋਈ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਨ੍ਹਾਂ ਨੂੰ ਕਦੋਂ ਤਕ ਰੋਜ਼ਗਾਰ ਦਿੱਤਾ ਜਾਵੇਗਾ ? ਬਾਕੀ ਇਨ੍ਹਾਂ ਨੇ ਦੱਸਿਆ ਹੈ ਕਿ ਕੇਵਲ 46 ਕੈਂਡੀਡੇਟਸ ਨੂੰ ਇਹ ਅਲਾਊਂਸ ਬੇਰੋਜ਼ਗਾਰੀ ਦਾ ਦਿੱਤਾ ਗਿਆ ਹੈ। ਇਹ ਜਿਹੜੀ ਲਿਸਟ ਹੈ ਇਹ ਸ਼ਿਡਿਊਲਡ ਕਾਸਟਾਂ ਦੀ ਹੈ। ਇਨ੍ਹਾਂ ਵਿਚਾਰਿਆਂ ਦਾ ਹੋਰ ਕੋਈ ਆਮਦਨ ਦਾ ਸਾਧਨ ਨਹੀਂ ਹੁੰਦਾ। ਕੀ ਮਨਿਸਟਰ ਸਾਹਿਬ ਇਸ ਗੱਲ ਨੂੰ ਮੁੱਖ ਰੱਖਦੇ ਹੋਏ ਉਨ੍ਹਾਂ ਦੇ ਅਲਾਊਂਸ ਵਿਚ ਬੜ੍ਹੋਤਰੀ ਕਰਨਗੇ ਅਤੇ ਕਦੋਂ ਤਕ ਇਨ੍ਹਾਂ ਨੂੰ ਨੌਕਰੀਆਂ ਦੇ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਉਨ੍ਹਾਂ ਦਾ ਅਲਾਊਂਸ ਵਧਾ ਦਿੱਤਾ ਜਾਵੇ ਕਿਉਂਕਿ ਉਨ੍ਹਾਂ ਗਰੀਬਾਂ ਦਾ ਹੋਰ ਕੋਈ ਚਾਰਾ ਨਹੀਂ ਹੁੰਦਾ। ਇਹ ਜਿਹੜੀ ਪਾਲਿਸੀ ਬਣਾਈ ਗਈ ਹੈ ਇਸ ਵਿਚ ਲਿਖਿਆ ਗਿਆ ਹੈ ਕਿ ਜਿਸ ਫੈਮਿਲੀ ਦੀ ਇਨਕਮ 500 ਰੁਪਏ ਤੋਂ ਉਪਰ ਹੈ ਉਸਨੂੰ ਇਹ ਅਲਾਊਂਸ ਨਹੀਂ ਮਿਲੇਗਾ । ਇਸ ਲਈ ਇਹ ਅਲਾਊਂਸ ਤਾਂ ਪਹਿਲਾਂ ਹੀ ਗਰੀਬਾਂ ਨੂੰ ਮਿਲਣਾ ਹੈ। ਬਾਕੀ ਜਿਹੜਾ ਇਨ੍ਹਾਂ ਨੇ ਅਲਾਊਂਸ਼ ਵਧਾਉਣ ਲਈ ਕਿਹਾ ਹੈ, ਇਸ ਤੇ ਵੀ ਜ਼ਰੂਰ ਵਿਚਾਰ ਕੀਤਾ ਜਾਵੇਗਾ। ਬਾਕੀ ਸਪੀਕਰ ਸਾਹਿਬ, ਸਵਾਲ ਵਿਚ ਕੇਵਲ ਸ਼ਿਡਿਊਲਡ ਕਾਸਟਸ਼ ਬੇਰੁਜ਼ਗਾਰ ਕੈਂਡੀਡੇਟਾਂ ਬਾਰੇ ਹੀ ਪੁਛਿਆ ਗਿਆ ਸੀ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਤਾਂ ਇਹ ਸੀ ਕਿ ਉਨ੍ਹਾਂ ਗਰੀਬਾਂ ਦਾ ਕੋਈ ਹੋਰ ਸਾਧਨ ਨਹੀਂ। ਇਨ੍ਹਾਂ ਨੇ ਆਮਦਨ ਦੀ ਗੱਲ ਕਰ ਦਿੱਤੀ ਹੈ ਕਿ ਇਤਨੀ ਆਮਦਨ ਤੋਂ ਉਪਰ ਵਾਲੇ ਨੂੰ ਨਹੀਂ ਮਿਲਣਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਕੋਈ ਉੱਦਮ ਕਰਨਗੇ ਕਿ ਜਿਨ੍ਹਾਂ ਵਿਚਾਰਿਆਂ ਦਾ ਕੋਈ ਸਾਧਨ ਨਹੀਂ ਉਨ੍ਹਾਂ ਦਾ ਅਲਾਊਂਸ ਵਧਾ ਦਿੱਤਾ ਜਾਵੇਗਾ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਸੁਝਾਓ ਚੰਗਾ ਹੈ। ਇਸ ਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ।

**ਸ੍ਰੀ ਚਮਨ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਇੱਕ ਦਰਖ਼ਾਸਤ ਦਿੱਤੀ ਸੀ ਕਿ ਪਠਾਨਕੋਟ ਜਾਲ੍ਹੀ ਕਾਰਡ ਫੜੇ ਗਏ ਸਨ ਅਤੇ ਜਦੋਂ ਉਥੋਂ ਦੀ ਪਬਲਿਕ ਨੇ ਕਿਹਾ ਤਾਂ ਉਨ੍ਹਾਂ ਨਾਲ ਮਿਸਬਿਹੇਵ ਕੀਤਾ ਗਿਆ ......

**ਸ੍ਰੀ ਸਪੀਕਰ** : ਕਿਸ ਨੇ ਮਿਸਬਿਹੇਵ ਕੀਤਾ ਹੈ ?

**ਸ੍ਰੀ ਚਮਨ ਲਾਲ** : ਪਠਾਨਕੋਟ ਦੀ ਇੰਮਪਲਾਇਮੈਂਟ ਐਕਸਚੇਂਜ ਵਾਲਿਆਂ ਨੇ ਮਿਸਬਿਹੇਵ ਕੀਤਾ। ਇਨ੍ਹਾਂ ਨੇ ਉਥੇ ਡਾਇਰੈਕਟਰ ਇਨਕੁਆਇਰੀ ਕਰਨ ਲਈ ਭੇਜਿਆ। ਉਸ ਨੇ ਉਨ੍ਹਾਂ ਕਰਮਚਾਰੀਆਂ ਦਾ ਫਾਲਟ ਕਰਾਰ ਦਿੱਤਾ ਪਰ ਹਾਲੇ ਤੱਕ ਉਸ ਕੇਸ ਦਾ ਕੁਝ ਨਹੀਂ ਬਣਿਆ।

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂਬਰ ਸਾਹਿਬ ਆਪ ਮੰਨਦੇ ਹਨ ਕਿ ਇਨਕੁਆਇਰੀ ਉਸਦੀ ਹੋਈ ਹੈ। ਜਿਥੋਂ ਤੱਕ ਮੇਰੇ ਨੋਟਿਸ ਵਿਚ ਆਇਆ ਹੈ ਇਨਕੁਆਇਰੀ ਹੋਣ ਤੋਂ ਬਾਅਦ ਕਿ ਉਥੇ ਟੈਲੀਫੋਨ ਤੇ ਮੈਂਬਰ ਸਾਹਿਬ ਨੇ ਬੜੇ ਅਯੋਗ ਸ਼ਬਦ ਵਰਤੇ ਸਨ। ਲੇਕਿਨ ਮੈਂ ਫਿਰ ਦੁਬਾਰਾ ਇਨਕੁਆਇਰੀ ਰੀ-ਓਪਨ ਕੀਤੀ ਹੈ। ਆਨਰੇਬਲ ਮੈਂਬਰ ਨੂੰ ਵੀ ਇਸ ਇਨਕੁਆਇਰੀ ਵਿਚ ਸ਼ਾਮਲ ਕੀਤਾ ਜਾਵੇਗਾ ਤਾਂ ਕਿ ਉਹ ਵੀ ਆਪਣਾ ਪੱਖ ਪੇਸ਼ ਕਰ ਸਕਣ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇੰਪਲਾਇਮੈਂਟ ਐਕਸਚੇਂਜ ਦੇ ਥਰੂ ਜਿਨ੍ਹਾਂ ਨੂੰ ਇੰਪਲਾਇਮੈਂਟ ਦਿੱਤੀ ਜਾਂਦੀ ਹੈ, ਕੁਝ ਦੇਰ ਬਾਅਦ ਉਨ੍ਹਾਂ ਨੂੰ ਰਿਟਰੈਂਚ ਕਰ ਦਿਤਾ ਜਾਂਦਾ ਹੈ ਕਿਉਂਕਿ ਐਸ. ਐਸ. ਐਸ. ਬੋਰਡ ਦੇ ਰਾਹੀਂ ਸਿਲੈਕਟ ਹੋਏ ਕਰਮਚਾਰੀ ਉਥੇ ਆ ਜਾਂਦੇ ਹਨ। ਕੀ ਮਨਿਸਟਰ ਸਾਹਿਬ ਇਸ ਤਰ੍ਹਾਂ ਆਰਡਰ ਕਰਨਗੇ ਕਿ ਇੰਪਲਾਇਮੈਂਟ ਐਕਸਚੇਂਜ ਤੋਂ ਕਿਸੇ ਵੀ ਆਦਮੀ ਦਾ ਨਾਂ ਜਾਣ ਤੋਂ ਪਹਿਲਾਂ ਸਬੰਧਤ ਮਹਿਕਮੇ ਨੂੰ ਇਹ ਆਦੇਸ਼ ਦਿਤਾ ਜਾਵੇ ਕਿ ਉਨ੍ਹਾਂ ਨੂੰ ਬਾਅਦ ਵਿਚ ਕੱਢਿਆ ਨਾ ਜਾਵੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇੰਪਲਾਇਮੈਂਟ ਐਕਸਚੇਂਜ ਤੋਂ ਤਾਂ ਐਡਹਾਕ ਬੇਸਿਜ਼ ਤੇ ਬੰਦੇ ਰਖਣ ਲਈ ਮੰਗ ਆਉਂਦੀ ਹੈ। ਪੱਕੀਆਂ ਅਤੇ ਰੈਗੂਲਰ ਨੌਕਰੀਆਂ ਤਾਂ ਐਸ. ਐਸ. ਐਸ. ਬੋਰਡ ਅਤੇ ਹੋਰ ਜਿਹੜੀਆਂ ਮਹਿਕਮਾਨਾ ਕਮੇਟੀਆਂ ਹਨ ਉਨ੍ਹਾਂ ਦੇ ਥਰੂ ਹੀ ਦਿਤੀਆਂ ਜਾਂਦੀਆਂ ਹਨ। ਇੰਪਲਾਇਮੈਂਟ ਐਕਸਚੇਂਜ ਤੋਂ ਤਾਂ ਦੋ ਤਿੰਨ ਮਹੀਨਿਆਂ ਲਈ ਬੰਦਾ ਰੱਖਣ ਲਈ ਮੰਗ ਆਉਂਦੀ ਹੈ।

**ਸਰਦਾਰ ਸਰਵਣ ਸਿੰਘ** : ਸਪੀਕਰ ਸਾਹਿਬ, ਜਿਹੜੇ ਆਦਮੀ ਇੰਪਲਾਇਮੈਂਟ ਐਕਸਚੇਂਜਾਂ ਵਿਚ ਨਾਂ ਲਿਖਾਉਂਦੇ ਹਨ ਕਈ ਵਾਰੀ ਉਨ੍ਹਾਂ ਨੂੰ ਨੌਕਰੀ ਮਿਲਦੀ ਨਹੀਂ ਅਤੇ ਉਹ ਓਵਰਏਜ ਹੋ ਜਾਂਦੇ ਹਨ। ਦੂਸਰਾ ਕਈ ਵਾਰੀ ਜਿਹੜੇ ਪਿਛੋਂ ਨਾਂ ਲਿਖਾਉਂਦੇ ਹਨ, ਉਨ੍ਹਾਂ ਦੇ ਨਾਂ ਪਹਿਲਾਂ ਭੇਜੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਸਰਵਿਸ ਮਿਲ ਜਾਂਦੀ ਹੈ। ਇਸ ਬਾਰੇ ਵਿਚ ਵਜ਼ੀਰ ਸਾਹਿਬ ਕੁਝ ਕਰਨਗੇ ?

**ਰਾਜ ਮੰਤਰੀ** : ਸਪੀਕਰ ਸ਼ਾਹਿਬ, ਜਿਥੋਂ ਤੱਕ ਆਨਰੇਬਲ ਮੈਂਬਰ ਨੇ ਇਹ ਕਿਹਾ ਹੈ ਕਿ ਕਿਸੇ ਕੈਂਡੀਡੇਟ ਦੀ ਸਿਨਿਆਰਟੀ ਤੋੜ ਕੇ ਦੂਸਰੇ ਆਦਮੀ ਦਾ ਨਾਂ ਨੌਕਰੀ ਲਈ ਚਲਾ ਜਾਂਦਾ ਹੈ, ਜੇ ਕੋਈ ਇਹੋ ਜਿਹਾ ਕੇਸ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਮੈਨੂੰ ਦੱਸਣ, ਜ਼ਰੂਰ ਯੋਗ ਕਾਰਵਾਈ ਕੀਤੀ ਜਾਵੇਗੀ।

---

**Lift Irrigation Scheme from River Chakki**

***1031. Shri Om Parkash Bhardwaj** (Put by Shri Harbans Lal Khanna) : Will the Chief Minister be pleased to state:—

(a) whether the Government have finalised the lift irrigation scheme from River Chakki to provide irrigational facilities to the villages Lehroon, Lanjera and Bhanguri Tehsil Pathankot;

(b) if the reply to part (a) above be in affirmative the period by which the scheme is likely to be completed?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਤਹਿਸੀਲ ਪਠਾਨਕੋਟ ਦੇ ਲੰਜੇਰਾ ਅਤੇ ਭੰਗੂਰੀ ਪਿੰਡਾਂ ਲਈ ਚੱਕੀ ਖੱਡ ਤੋਂ ਸਿੰਜਾਈ ਦੀਆਂ ਸਹੂਲਤਾਂ ਦੇਣ ਦੀ ਕੋਈ ਲਿਫਟ ਸਿੰਜਾਈ ਸ਼ਕੀਮ ਖੋਜ ਅਧੀਨ ਨਹੀਂ ਹੈ। ਜਿਥੋਂ ਤੱਕ ਪਿੰਡ ਲੇਹਰੋਂ (ਲੂਰਾਂ) ਦਾ ਸਬੰਧ ਹੈ ਉਸ ਲਈ ਲਿਫਟ ਸਿੰਜਾਈ ਸਕੀਮ ਪੜਤਾਲ ਅਧੀਨ ਹੈ। ਇਹ ਪੜਤਾਲ ਹਾਲੇ ਮਕੰਮਲ ਨਹੀਂ ਹੋਈ ਹੈ।

(ਅ) (ੳ) ਨੂੰ ਮੁੱਖ ਰੱਖਦੇ ਹੋਏ ਇਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

---

**Married Women Murdered/Driven to Commit Suicide in the State**

***1019. (1) Comrade Dana Ram**
**(2) Comrade Satya Pal Dang** : Will the Chief Minister be pleased to state the district-wise number of married women who were murdered/driven to commit suicide, within six years of their marriage because of the inability of their parents to meet the demands of their in-laws for dowry etc. during the years 1974, 1975, 1976, 1977 and 1978?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

ਸੂਚੀ

ਰਾਜ ਵਿੱਚ 1974 ਤੋਂ 1978 ਤੱਕ ਦੇ ਦੌਰਾਨ ਜ਼ਿਲ੍ਹਾ ਵਾਰ ਉਨ੍ਹਾਂ ਸ਼ਾਦੀਸ਼ੁਦਾ ਔਰਤਾਂ ਦੀ ਗਿਣਤੀ ਜਿਨ੍ਹਾਂ ਨੂੰ 6 ਸਾਲ ਦੇ ਅੰਦਰ ਕਤਲ ਕਰ ਦਿੱਤਾ ਗਿਆ/ ਆਤਮਘਾਤ ਕਰਨ ਲਈ ਮਜਬੂਰ ਕੀਤਾ ਗਿਆ

| | 1974 | | 1975 | | 1976 | | 1977 | | 1978 | | 1974 ਤੋਂ 1978 ਤੱਕ ਕੁਲ | | 1974 ਤੋਂ 1978 ਤਕ ਕੁਲ ਕਤਲ/ ਆਤਮਘਾਤ |
|---|---|---|---|---|---|---|---|---|---|---|---|---|---|
| ਜ਼ਿਲ੍ਹਾ | ਕਤਲ | ਆਤਮਘਾਤ | ਕਤਲ | ਆਤਮਘਾਤ | ਕਤਲ | ਆਤਮਘਾਤ | ਕਤਲ | ਆਤਮਘਾਤ | ਕਤਲ | ਆਤਮਘਾਤ | ਕਤਲ | ਆਤਮਘਾਤ | ਕਤਲ/ ਆਤਮਘਾਤ |
| ਅੰਮ੍ਰਿਤਸਰ | 1 | ... | 1 | ... | 2 | 1 | 2 | 1 | ... | 4 | 6 | 6 | 12 |
| ਬਠਿੰਡਾ | 1 | ... | 1 | 1 | 3 | 1 | 1 | 3 | 1 | 3 | 7 | 6 | 15 |
| ਫਿਰੋਜ਼ਪੁਰ | ... | ... | ... | ... | ... | ... | ... | 1 | ... | 1 | ... | 2 | 2 |
| ਗੁਰਦਾਸਪੁਰ | 1 | 1 | 2 | ... | 6 | ... | 1 | | 1 | ... | 11 | 1 | 12 |
| ਹੁਸ਼ਿਆਰਪੁਰ | ... | .. | ... | ... | ... | ... | ... | ... | ... | ... | ... | ... | ... |
| ਜਲੰਧਰ | ... | ... | ... | ... | ... | ... | ... | ... | ... | ... | ... | ... | ... |
| ਕਪੂਰਥਲਾ | ... | ... | ... | ... | ... | ... | 1 | ... | ... | 1 | 1 | 1 | 2 |
| ਲੁਧਿਆਣਾ | ... | ... | ... | ... | ... | ... | ... | 1 | ... | 1 | ... | 2 | 2 |
| ਪਟਿਆਲਾ | ... | ... | ... | ... | ... | 1 | ... | ... | 1 | ... | 1 | 1 | 2 |
| ਰੋਪੜ | ... | ... | ... | ... | ... | ... | ... | ... | ... | ... | ... | ... | ... |
| ਸੰਗਰੂਰ | 1 | ... | ... | ... | ... | 1 | 2 | 2 | 2 | 2 | 5 | 5 | 10 |
| ਫਰੀਦਕੋਟ | 1 | ... | 1 | ... | ... | ... | ... | ... | 2 | ... | 4 | ... | 4 |
| ਕੁਲ | 5 | 1 | 5 | 1 | 11 | 4 | 7 | 8 | 7 | 12 | 35 | 26 | 61 |

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਜਿਹੜੀ ਸੂਚੀ ਸਦਨ ਦੀ ਮੇਜ਼ ਤੇ ਚੀਫ਼ ਮਨਿਸਟਰ ਸਾਹਿਬ ਨੇ ਰੱਖੀ ਹੈ ਉਸ ਤੋਂ ਪਤਾ ਲਗਦਾ ਹੈ ਕਿ ਮਜ਼ਮੂਈ ਤੌਰ ਤੇ 1974 ਤੋਂ ਬਾਅਦ ਜਿਨ੍ਹਾਂ ਨੌਜਵਾਨ ਔਰਤਾਂ ਦੇ ਦਹੇਜ਼ ਵਗੈਰਾ ਦੇ ਝਗੜੇ ਹੁੰਦੇ ਹਨ, ਉਨ੍ਹਾਂ ਨੂੰ ਕਤਲ ਕਰ ਦਿਤਾ ਜਾਂਦਾ ਹੈ ਜਾਂ ਉਹ ਖੁਦਕਸ਼ੀ ਕਰ ਲੈਂਦੀਆਂ ਹਨ, ਉਨ੍ਹਾਂ ਦੀ ਗਿਣਤੀ ਵੱਧਦੀ ਹੀ ਗਈ ਹੈ। ਕੀ ਚੀਫ਼ ਮਨਿਸਟਰ ਸਾਹਿਬ ਨੇ ਇਨ੍ਹਾਂ ਕੇਸਾਂ ਨੂੰ ਰੋਕਣ ਲਈ ਕੋਈ ਉਚੇਚੇ ਕਦਮ ਚੁਕੇ ਹਨ ? ਜੇ ਚੁਕੇ ਹਨ ਤਾਂ ਕੀ ਕਦਮ ਚੁਕੇ ਹਨ?

**ਮੁੱਖ ਮੰਤਰੀ :** ਦੋ ਕਿਸਮ ਦੇ ਉਚੇਚੇ ਕਦਮ ਅਸੀਂ ਲੈ ਰਹੇ ਹਾਂ। ਜਿਥੇ ਵੀ ਕੋਈ ਇਸ ਤਰ੍ਹਾਂ ਦਾ ਐਕਸੀਡੈਂਟ ਹੁੰਦਾ ਹੈ ਉਥੇ ਗਜ਼ਟਿਡ ਅਫਸਰ ਨੂੰ ਮੌਕੇ ਤੇ ਜਾ ਕੇ ਖੁਦ ਤਫਤੀਸ਼ ਕਰਨ ਲਈ ਕਿਹਾ ਜਾਂਦਾ ਹੈ ਕਿ ਕੀ ਇਹ ਮਰਡਰ ਹੈ, ਸੁਈਸਾਇਡ ਹੈ ਜਾਂ ਐਕਸੀਡੈਂਟ ਹੈ । ਜੇ ਕੋਈ ਐਕਸੀਡੈਂਟ ਹੀ ਹੁੰਦਾ ਹੈ ਤਾਂ ਲੜਕੀ ਦੇ ਮਾਂ ਬਾਪ ਜਾਂ ਰਿਸ਼ਤੇਦਾਰਾਂ ਕੋਲੋਂ ਇਹ ਲਿਖ ਕੇ ਲਿਆ ਜਾਂਦਾ ਹੈ ਕਿ ਇਸ ਵਿਚ ਸਾਨੂੰ ਕੋਈ ਸ਼ੱਕ ਨਹੀਂ । ਵੈਸੇ ਜਿਹੜੇ ਇਹ ਇਨਸੀਡੈਂਟਸ ਹੁੰਦੇ ਹਨ ਇਹ ਇੱਕ ਸਮਾਜਿਕ ਬੁਰਾਈ ਹੈ । ਇਸ ਦੇ ਲਈ ਸਰਕਾਰ ਤਾਂ ਕੇਵਲ ਕਾਨੂੰਨੀ ਕਦਮ ਹੀ ਚੁੱਕ ਸਕਦੀ ਹੈ। ਪਰ ਇਸ ਦੇ ਵਾਸਤੇ ਪਬਲਿਕ ਓਪੀਨੀਅਨ ਬਣਾਉਣ ਦੀ ਬੜੀ ਲੋੜ ਹੈ । ਸਾਨੂੰ ਇਸ ਕੰਮ ਵਿਚ ਅਪੋਜ਼ੀਸ਼ਨ ਦੀ ਸਪੋਰਟ ਵੀ ਚਾਹੀਦੀ ਹੈ। ਜੇ ਸਾਨੂੰ ਇਨ੍ਹਾਂ ਤੋਂ ਸਪੋਰਟ ਮਿਲੇ ਅਤੇ ਸਖ਼ਤੀ ਨਾਲ ਸਰਕਾਰ ਕਦਮ ਚੁਕੇ ਤਾਂ ਇਹ ਬੁਰਾਈ ਜ਼ਰੂਰ ਦੂਰ ਹੋ ਸਕਦੀ ਹੈ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਜਵਾਬ ਦਿਤਾ ਹੈ। ਮੈਂ ਇਸ ਬਾਰੇ ਕਲੀਅਰ ਹੋਣਾ ਚਾਹੁੰਦਾ ਹਾਂ ਕਿ ਕੀ ਪੁਲਿਸ ਅਫਸਰਾਂ ਨੂੰ ਇਹ ਹਦਾਇਤਾਂ ਦਿਤੀਆਂ ਗਈਆਂ ਹਨ ਕਿ ਜੇ ਕਿਸੇ ਔਰਤ ਦੀ ਸ਼ਾਦੀ ਦੇ ਛੇ ਪਹਿਲੇ ਸਾਲਾਂ ਸਸਪੀਸ਼ੀਅਸ ਸਰਕਮਸਟਾਂਸਿਜ਼ ਵਿਚ ਮੌਤ ਹੋ ਜਾਂਦੀ ਹੈ ਤਾਂ ਬਿਨਾਂ ਲਾਸ਼ ਦੇ ਪੋਸਟ ਮਾਰਟਮ ਕਰਾਏ ਉਸ ਨੂੰ ਸਾੜਨ ਨਾ ਦਿਤਾ ਜਾਵੇ ਜਾਂ ਲੜਕੀ ਦੇ ਪੇਕਿਆਂ ਤੋਂ ਇਹ ਲਿਖ ਕੇ ਲਿਆ ਜਾਵੇ ? ਕੀ ਇਹ ਜ਼ਰੂਰੀ ਕੀਤਾ ਜਾਵੇਗਾ ?

**ਮੁੱਖ ਮੰਤਰੀ :** ਇਹ ਇਨਸਟਰਕਸ਼ਨਜ਼ ਪਹਿਲਾਂ ਹੀ ਹਨ ।

**ਸ੍ਰੀ ਹਰਬੰਸ ਲਾਲ ਖੰਨਾ :** ਸਪੀਕਰ ਸਾਹਿਬ, ਕੀ ਚੀਫ਼ ਮਨਿਸਟਰ ਸਾਹਿਬ ਦੇ ਗਿਆਤ ਵਿਚ ਇਹ ਆਇਆ ਹੈ ਕਿ ਪਿਛਲੇ ਦਿਨਾਂ ਵਿਚ ਅੰਮ੍ਰਿਤਸਰ ਵਿਚ 6, 7 ਕੇਸ ਐਸੇ ਹੋਏ ਹਨ ਜਿਨ੍ਹਾਂ ਵਿਚ ਨੀਊਲੀ ਮੈਰਿਡ ਲੜਕੀਆਂ ਨੇ ਇਸ ਕਰ ਕੇ ਸੁਈਸਾਈਡ ਕਮਿਟ ਕੀਤਾ ਜਾਂ ਉਹ ਮਾਰ ਦਿਤੀਆਂ ਗਈਆਂ ਕਿਉਂਕਿ ਉਹ ਦਹੇਜ਼ ਘੱਟ ਲਿਆਈਆਂ ਸਨ ਜਾਂ ਉਨ੍ਹਾਂ ਨੂੰ ਹੋਰ ਦਹੇਜ਼ ਲਿਆਉਣ ਲਈ ਕੰਪੈਲ ਕੀਤਾ ਜਾਂਦਾ ਸੀ । ਇਸ ਉਪਲਕਸ਼ ਵਿਚ ਮੇਰਾ ਸਪਲੀਮੈਂਟਰੀ ਇਹ ਹੈ ਕਿ ਡੌਅਰੀ ਸਿਸਟਮ ਨੂੰ ਖਤਮ ਕਰਨ ਵਾਸਤੇ ਕੋਈ ਲੀਗਲ ਕਾਰਵਾਈ ਕਰਨ ਨੂੰ ਇਹ ਤਿਆਰ ਹਨ ਜਿਸ ਨਾਲ ਇਹ ਬੁਰਾਈ ਹੀ ਖਤਮ ਹੋ ਜਾਵੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਗੱਲ ਤਾਂ ਬੜੀ ਚੰਗੀ ਹੈ, ਪਰ ਪਤਾ ਨਹੀਂ ਇਹ ਪਾਸੀਬਲ ਹੋਵੇ । ਜੇ ਕਾਨੂੰਨ ਵੀ ਬਣਾ ਦਿਤਾ ਜਾਵੇ ਤਾਂ ਵੀ ਲੋਕ ਅੰਡਰ-ਹੈਂਡ ਮੀਨਜ਼ ਵਰਤਣੇ ਸ਼ੁਰੂ ਕਰ ਦਿੰਦੇ ਹਨ । ਇਸ ਬਾਰ ਸੋਚ ਲਵਾਂਗ ਅਤੇ ਆਪੋਜ਼ੀਸ਼ਨ ਦੇ ਲੀਡਰਾਂ ਨੂੰ ਬੁਲਾ ਕੇ ਵਿਚਾਰ ਕਰ ਲਵਾਂਗੇ ।

**ਸਰਦਾਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜਬਰ-ਜਨਾਹ ਜਾਂ ਸਾੜ ਕੇ ਮਾਰਨ ਦੇ ਕੇਸਾਂ ਦੀ ਲਿਸਟ ਸਿਰਫ ਡਾਂਗ ਸਾਹਿਬ ਕੋਲ ਹੀ ਆਉਂਦੀ ਹੈ, ਕੀ ਡਾਂਗ ਜੀ ਜਬਰ-ਜਨਾਹ ਦੇ ਸਪੈਸ਼ਲਿਸਟ ਹਨ, ਜਾਂ ਹੋਰ ਵੀ ਕਿਸੇ

ਕੋਲ ਅਜਿਹੀਆਂ ਲਿਸਟਾਂ ਆਉਂਦੀਆਂ ਹਨ । ਬਾਕੀ ਮੁੱਖ ਮੰਤਰੀ ਸਾਹਿਬ ਨੇ ਬੜਾ ਚੰਗਾ ਕਰ ਦਿਤਾ ਹੈ ਕਿ ਪਹਿਲਾਂ ਹੀ ਬਿਆਨ ਦਿਤਾ ਹੈ ਕਿ ਸਾਰਿਆਂ ਦੀ ਰਾਏ ਲੈ ਕੇ ਇਹ ਬਿਮਾਰੀ ਖਤਮ ਕੀਤੀ ਜਾਵੇਗੀ ।

(ਕੋਈ ਉੱਤਰ ਨਹੀਂ ਆਇਆ।)

---

**Lecturers/Demonstrators/Instructors appointed during the Emergency on ad hoc basis in various Industrial Training Institutes/Polytechnics.**

***1030. Shri Om Parkash Bhardwaj** (put by Shri Harbans Lal Khanna): Will the Minister for Industries be pleased to state:—

(a) whether the Government is aware of the fact that some Lecturers/ Demonstrators/Instructors appointed during the Emergency purely on *ad hoc* basis are still working in various Industrial Training Institutes/Polytechnics, without obtaining the necessary sanction/extension from the Government ;

(b) if the reply to part (a) above be in the affirmative, the number of such Demonstrators/Instructors/Lecturers, Institution/ Polytechnic-wise ;

(c) whether the Government have made any inquiry in this regard; if so, the results thereof ;

(d) whether the Government propose taking any action against the officers, who allowed such Lecturers/Demonstrators/Instructors to continue in service, without the permission of the Government ?

**ਸ਼੍ਰੀ ਬਲਰਾਮਜੀ ਦਾਸ ਟੰਡਨ**: (ੳ) ਹਾਂ ਜੀ।

(ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਅਜੇ ਤਕ ਕੋਈ ਇਨਕੁਆਰੀ ਨਹੀਂ ਕੀਤੀ ਗਈ।

(ਸ) ਇਨਕੁਆਰੀ ਕਰਨ ਉਪਰੰਤ ਦੋਸ਼ੀ ਕਰਮਚਾਰੀਆਂ ਵਿਰੁੱਧ ਕਾਰਵਾਈ ਕੀਤੀ ਜਾਵੇਗੀ।

STATEMENT

| No. of the Instt./Poly. | Name of the Post with Scale | No. of Demonstrators/ Instructors/ Lecturers |
|---|---|---|
| 1 | 2 | 3 |
| Government Poly. (W), Jullundur | Lecturer Lib. Sc. 400—1100 | 1 |
| Government Institute of Garment Tech., Amritsar | Lecturer Garment Technology 300—600 | 1 |
| Govt. A&C. Teachers Trg. Instt., Amritsar | Jr. Instructors 140—300 | 1 |
| I.T.C. Garshankar/Fatehgarh Churian | Instructors 160—400 | 2 |
| I.T.Is. | Instructors 225—500 | 54 |
| I.T.I.s. for Girls | Jr. Mistresses 160—400 | 6 |
| Ditto | Drawing Masters 200—450 | 1 |
| Ditto | Pb. Stenography Instructors, 225—500 | 2 |

**Cooks/Kahars working in the Government Medical College, Amritsar**

***1638. (1) Shri Om Parkash Gupta**
**(2) Comrade Satya Pal Dang** : Will the Minister for Development be pleased to state:—

(a) the number of Cooks/Kahars working in the Government Medical College, Amritsar and/or its hostels, as on 1st March, 1979 together with the terms and conditions of their service;

(b) whether it is a fact that they are not being treated as regular employees; if so, the reasons therefor ?

**ਸਰਦਾਰ ਆਤਮਾ ਸਿੰਘ :** (ੳ) ਮਿਤੀ 1 ਮਾਰਚ, 1979 ਨੂੰ ਕੁਲ 67 ਲਾਂਗਰੀ/ਕਹਾਰ (51 ਮੁੰਡਿਆਂ ਦੇ ਹੋਸਟਲ ਲਈ ਅਤੇ 16 ਲੜਕੀਆਂ ਦੇ ਹੋਸਟਲ ਲਈ) ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਹੋਸਟਲਾਂ ਵਿਚ ਕੰਮ ਕਰਦੇ ਸਨ। ਹਰ 25 ਹੋਸਟਲ ਵਿਚ ਰਹਿਣ ਵਾਲੇ ਵਿਦਿਆਰਥੀਆਂ ਲਈ 3 ਲਾਂਗਰੀ/ਕਹਾਰ ਮਨਜ਼ੂਰ ਸ਼ੁਦਾ ਹਨ। ਹਰ ਲਾਂਗਰੀ/ਕਹਾਰ ਨੂੰ ਵਿਦਿਆਰਥੀਆਂ ਦੇ ਅਮੈਲਗਾਮੇਟਿਡ ਫੰਡ ਵਿਚੋਂ 100 ਰੁਪਏ ਪ੍ਰਤੀ ਮਹੀਨਾ ਦਿੱਤਾ ਜਾਂਦਾ ਹੈ।

(ਅ) ਹਾਂ ਜੀ। ਲਾਂਗਰੀ/ਕਹਾਰ ਰੈਗੂਲਰ ਸਰਕਾਰੀ ਕਰਮਚਾਰੀ ਨਹੀਂ ਗਿਣੇ ਜਾਂਦੇ ਕਿਉਂਕਿ ਇਨ੍ਹਾਂ ਨੂੰ ਤਨਖਾਹ ਰਾਜ ਦੇ ਸੰਚਤ ਫੰਡ ਵਿਚੋਂ ਨਹੀਂ ਦਿੱਤੀ ਜਾਂਦੀ ਬਲਕਿ ਵਿਦਿਆਰਥੀਆਂ ਦੇ ਅਮੈਲਗਾਮੇਟਿਡ ਫੰਡ ਵਿਚੋਂ ਦਿੱਤੀ ਜਾਂਦੀ ਹੈ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਆਇਆ ਇਹ ਗੱਲ ਇਨ੍ਹਾਂ ਦੇ ਗਿਆਤ ਵਿਚ ਹੈ ਕਿ ਕੁਕ ਜਾਂ ਕਹਾਰ ਜਿਹੜੇ ਮੈਡੀਕਲ ਕਾਲਿਜ ਅੰਮ੍ਰਿਤਸਰ ਦੇ ਹੋਸਟਲ ਵਿਚ ਕੰਮ ਕਰਦੇ ਹਨ, ਉਨ੍ਹਾਂ ਦਾ ਕੰਮ ਮੁਸਤਕਿਲ ਹੈ, ਉਨ੍ਹਾਂ ਨੇ ਉਹ ਕੰਮ ਨਹੀਂ ਛੱਡਣਾ। ਸਪੀਕਰ ਸਾਹਿਬ, ਉਨ੍ਹਾਂ ਨੂੰ ਤਨਖਾਹ ਸਟੂਡੈਂਟਸ ਫੰਡ ਵਿਚੋਂ ਮਿਲਦੀ ਹੈ। ਉਨ੍ਹਾਂ ਲੋਕਾਂ ਦੀ ਇਹ ਮੰਗ ਹੈ ਕਿ ਉਨ੍ਹਾਂ ਨੂੰ ਤਨਖਾਹ ਸਟੂਡੈਂਟਸ ਫੰਡ ਦੀ ਬਜਾਏ ਸਟੇਟ ਦੇ ਕਨਸਾਲੀਡੇਟਿਡ ਫੰਡ ਵਿਚੋਂ ਦਿੱਤੀ ਜਾਵੇ ਔਰ ਉਨ੍ਹਾਂ ਨੂੰ ਕਲਾਸ ਫੋਰ ਡਿਕਲੇਅਰ ਕਰਕੇ ਉਨ੍ਹਾਂ ਨੂੰ ਦੂਸਰੇ ਸਰਕਾਰੀ ਕਰਮਚਾਰੀਆਂ ਦੀ ਤਰ੍ਹਾਂ ਸਹੂਲਤਾਂ ਦਿਤੀਆਂ ਜਾਣ। ਕੀ ਮਨਿਸਟਰ ਸਾਹਿਬ ਉਨ੍ਹਾਂ ਦੀ ਇਸ ਮੰਗ ਤੇ ਹਮਦਰਦੀ ਨਾਲ ਗੌਰ ਕਰ ਕੇ ਇਸ ਮੰਗ ਨੂੰ ਮੰਨਣ ਨੂੰ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਨੂੰ ਕਲਾਸ ਫੋਰ ਡਿਕਲੇਅਰ ਨਹੀਂ ਕੀਤਾ ਜਾ ਸਕਦਾ। ਉਹ ਇਕ ਘਰ ਵਾਲੇ ਨੌਕਰ ਦੀ ਤਰ੍ਹਾਂ ਕੰਮ ਕਰਦੇ ਹਨ, ਜਦ ਮਰਜ਼ੀ ਚਲੇ ਜਾਣ ਜਦ ਮਰਜ਼ੀ ਹੋਵੇ ਆ ਜਾਣ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਉਹ ਇਕ ਘਰ ਵਾਲੇ ਨੌਕਰ ਦੀ ਤਰ੍ਹਾਂ ਹਨ ਪਰ ਅੱਜ ਕਲ੍ਹ ਤਾਂ ਘਰ ਵਾਲੇ ਮੁਲਾਜ਼ਮ ਆਪਣੇ ਹੱਕ ਮੰਗਦੇ ਹਨ। ਇਹ ਕਹਿੰਦੇ ਹਨ ਕਿ ਉਹ ਜਦ ਮਰਜ਼ੀ ਹੋਵੇ ਆ ਜਾਂਦੇ ਹਨ ਜਦ ਮਰਜ਼ੀ ਹੋਵੇ ਚਲੇ ਜਾਂਦੇ ਹਨ। ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਇਸ ਗੱਲ ਦਾ ਇਲਮ ਹੈ ਕਿ ਜਿਹੜੇ ਅੰਮ੍ਰਿਤਸਰ ਦੇ ਕਾਲਜ ਵਿਚ ਕੁਕ ਔਰ ਕਹਾਰ ਲੱਗੇ ਹੋਏ ਹਨ ਉਹ ਹੀ ਵੀਹ ਵੀਹ ਸਾਲਾਂ ਤੋਂ ਚਲੇ ਆ ਰਹੇ ਹਨ ? ਸਪੀਕਰ ਸਾਹਿਬ, ਉਥੇ ਜਦੋਂ ਕੰਮ ਮੁਸਤਕਿਲ ਨੇਚਰ ਦਾ ਹੈ ਔਰ ਫਿਰ ਜਦੋਂ ਉਹ ਕੰਮ ਤੇ ਨਹੀਂ ਆਉਣਗੇ ਤਾਂ ਇਹ ਕੱਢ ਵੀ ਸਕਦੇ ਹਨ। ਕਈ ਸਾਲਾਂ ਦੇ ਉਹ

ਹੀ ਕੁਕ ਔਰ ਉਹ ਹੀ ਕਹਾਰ ਲੱਗੇ ਹੋਏ ਹਨ। ਉਹ 16-16 ਔਰ 18-18 ਘੰਟੇ ਕੰਮ ਕਰਦੇ ਹਨ, ਤਾਂ ਕੀ ਵਜ਼ੀਰ ਸਾਹਿਬ ਉਨ੍ਹਾਂ ਦੀਆਂ ਮੰਗਾਂ ਮੰਨਣ ਨੂੰ ਤਿਆਰ ਹਨ ਤਾਕਿ ਉਨ੍ਹਾਂ ਨਾਲ ਇਨਸਾਫ ਹੋ ਸਕੇ ? ਕੀ ਉਨ੍ਹਾਂ ਨੂੰ ਕਲਾਸ ਫੋਰ ਕਰਨ ਨੂੰ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਉਨ੍ਹਾਂ ਨੂੰ ਸਟੇਟ ਦੇ ਕਨਸਾਲੀਡੇਟਿਡ ਫੰਡ ਵਿਚੋਂ ਤਨਖਾਹ ਨਹੀਂ ਦਿੱਤੀ ਜਾ ਸਕਦੀ । ਉਨ੍ਹਾਂ ਨੂੰ ਅਮੇਲਗਾਮੇਟਿਡ ਫੰਡ ਵਿਚੋਂ ਤਨਖਾਹ ਦਿੰਦੇ ਹਾਂ, ਇਸ ਲਈ ਉਨ੍ਹਾਂ ਨੂੰ ਕਲਾਸ ਫੋਰ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਥੇ ਘਰੇਲੂ ਮੁਲਾਜ਼ਮਾਂ ਦੀ ਗਲ ਹੋਈ ਹੈ ਕਿ ਜਦੋਂ ਮਰਜ਼ੀ ਹੈ ਉਨ੍ਹਾਂ ਨੂੰ ਕੱਢ ਦਿੱਤਾ ਜਾ ਸਕਦਾ ਹੈ । ਸਪੀਕਰ ਸਾਹਿਬ, ਜਨਤਾ ਸਰਕਾਰ ਵਿਚ ਵਜ਼ੀਰਾਂ ਨੂੰ ਬਗੈਰ ਨੋਟਿਸ ਦੇ ਕੱਢ ਦਿਤਾ ਜਾਂਦਾ ਹੈ ਤਾਂ ਘਰੇਲੂ ਮੁਲਾਜ਼ਮ ਦੀ ਕੀ ਹਾਲਤ ਹੋਵੇਗੀ, ਇਸ ਦਾ ਅੰਦਾਜ਼ਾ ਤੁਸੀਂ ਆਪ ਲਗਾ ਲਵੋ । (ਹਾਸਾ)

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਹਸਪਤਾਲਾਂ ਵਿਚ ਵੀ ਮਰੀਜ਼ਾਂ ਦੇ ਖਾਣ ਪੀਣ ਦਾ ਪ੍ਰਬੰਧ ਠੀਕ ਨਹੀਂ ਹੈ । ਵਜ਼ੀਰ ਸਾਹਿਬ ਨੇ ਪਿਛਲੇ ਦਿਨਾਂ ਵਿਚ ਰਾਜਿੰਦਰਾ ਹਸਪਤਾਲ, ਪਟਿਆਲਾ ਵਿਖੇ ਛਾਪਾ ਮਾਰਿਆ ਸੀ ਔਰ ਇਹ ਚੀਜ਼ ਉਨ੍ਹਾਂ ਦੇ ਵੀ ਨੋਟਿਸ ਵਿਚ ਆਈ ਸੀ। ਪਤਾ ਨਹੀਂ ਹੈ ਉਸ ਅਣਗਹਿਲੀ ਵਾਸਤੇ ਕੋਈ ਅਫਸਰ ਦੀ ਜ਼ਿਮੇਵਾਰੀ ਸੀ ਜਾਂ ਕੋਈ ਮੁਲਾਜ਼ਮ ਜ਼ਿਮੇਵਾਰ ਸੀ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਕਾਲਜਾਂ ਦਾ ਮਾਮਲਾ ਟੇਕ ਅੱਪ ਕਰਨ ਤਾਂ ਇਹ ਮਾਮਲਾ ਵੀ ਨਾਲ ਹੀ ਟੇਕ ਅੱਪ ਕਰਨ ਨੂੰ ਤਿਆਰ ਹਨ ਤਾ ਕਿ ਮਰੀਜ਼ਾਂ ਨੂੰ ਤਕਲੀਫ ਨਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਸ਼ਿਕਾਇਤਾਂ ਮੇਰੇ ਪਾਸ ਆਈਆਂ ਸਨ ਕਿ ਮੈਡੀਕਲ ਕਾਲਜਾਂ ਦੇ ਮਰੀਜ਼ਾਂ ਨੂੰ ਜਾਂ ਉਥੇ ਰਹਿ ਰਹੇ ਵਿਦਿਆਰਥੀਆਂ ਨੂੰ ਰੋਟੀ ਚੰਗੀ ਨਹੀਂ ਮਿਲਦੀ। ਮੈਂ ਗਾਹੇ ਬਗਾਹੇ ਵੇਲੇ ਕੁਵੇਲੇ ਛਾਪੇ ਮਾਰੇ ਹਨ ਹੋਰ ਜੇਕਰ ਕਿਸੇ ਇੰਪਲਾਈ ਦੀ ਗਲਤੀ ਪਤਾ ਲਗੀ ਹੈ ਤਾਂ ਉਸ ਦੇ ਖਿਲਾਫ ਔਰ ਜੇਕਰ ਕਿਸੇ ਡਾਕਟਰ ਦੀ ਗਲਤੀ ਸੀ ਤਾਂ ਉਸ ਦੇ ਖਿਲਾਫ ਕਾਰਵਾਈ ਕੀਤੀ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਹੁਣ ਅੱਗੇ ਨਾਲੋਂ ਪ੍ਰਬੰਧ ਚੰਗਾ ਹੈ। ਇਥੋਂ ਤਕ ਕਿ ਮੈਂ ਇਕ ਅਖਬਾਰ ਵਿਚ ਖਬਰ ਪੜ੍ਹੀ ਕਿ ਪਟਿਆਲੇ ਦੇ ਮੈਡੀਕਲ ਕਾਲਜ ਵਿਚ ਕਿਚਨ ਦਾ ਧੂਆਂ ਮਰੀਜ਼ਾਂ ਨੂੰ ਛਾਂਦਾ ਹੈ। ਮੈਂ ਅਫਸਰਾਂ ਨੂੰ ਨਾਲ ਲਿਆ ਔਰ ਉਥੇ ਜਾ ਕੇ ਵੇਖਿਆ ਔਰ ਹਦਾਇਤ ਕੀਤੀ ਕਿ ਇਕ ਹਫਤੇ ਦੇ ਅੰਦਰ ਅੰਦਰ ਕਿਚਨ ਦਾ ਪ੍ਰਬੰਧ ਠੀਕ ਕੀਤਾ ਜਾਵੇ। ਹੁਣ ਉਥੇ ਕਿਚਨ ਦਾ ਪ੍ਰਬੰਧ ਠੀਕ ਕਰ ਦਿਤਾ ਹੈ।

**ਸਰਦਾਰ ਮਨਮੋਹਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਡੀਕਲ ਕਾਲਜ, ਅੰਮ੍ਰਿਤਸਰ ਦੀ ਤਰ੍ਹਾਂ ਮੈਡੀਕਲ ਕਾਲਜ, ਫਰੀਦਕੋਟ ਵੀ ਚਲ ਰਿਹਾ ਹੈ। ਉਥੇ ਦੇ ਕਲਾਸ ਫੋਰ ਦੇ ਸਾਰੇ ਇੰਪਲਾਈਜ਼ ਦੀਆਂ ਸਰਵਿਸਿਜ਼ ਟਰਮੀਨੇਟ ਕਰ ਦਿੱਤੀਆਂ ਹਨ । ਕੀ ਸਰਕਾਰ ਉਨ੍ਹਾਂ ਦੀਆਂ ਮੰਗਾਂ ਤੇ ਵੀ ਗੌਰ ਕਰੇਗੀ ?

**ਮੰਤਰੀ** : ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ । ਇਹ ਵਖਰਾ ਨੋਟਿਸ ਦੇ ਦੇਣ ।

---

**Embezzlement Detected in the Tarn Taran Central Co-operative Bank**

***1344. Master Chand Singh :** Will the Minister for Cooperation be pleased to state:—

(a) whether any case of embezzlement was detected in the Tarn Taran Co-operative Bank in the year 1978; If so, the names and full addresses of the persons found guilty ;

(b) the action so far taken or being taken against the persons held gulity ?

**ਸਰਦਾਰ ਜਸਵਿੰਦਰ ਸਿੰਘ ਬਰਾੜ :** (ੳ) ਨਹੀਂ ਜੀ।

(ਅ) (ੳ) ਨੂੰ ਧਿਆਨ ਵਿਚ ਰਖਦੇ ਹੋਏ ਉੱਤਰ ਦੇਣ ਦਾ ਪ੍ਰਸ਼ਨ ਨਹੀਂ ਉਠਦਾ ਜੀ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਤਰਨ ਤਾਰਨ ਵਿਚ ਜਾਂ ਹੋਰ ਵੀ ਇਸ ਤਰ੍ਹਾਂ ਦੀਆਂ ਸੋਸਾਇਟੀਆਂ ਅੰਮ੍ਰਿਤਸਰ ਜ਼ਿਲ੍ਹੇ ਵਿਚ ਹਨ ਉਨ੍ਹਾਂ ਵਿਚ ਵੱਡੇ ਵੱਡੇ ਗਬਨ ਦੇ ਕੇਸ ਹੋਏ ਹਨ, ਕੀ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਇਹ ਗੱਲ ਠੀਕ ਹੈ ਕਿ ਗਬਨ ਬਹੁਤ ਹੋਏ ਹਨ ਔਰ ਕੁਝ ਕੇਸ ਰਜਿਸਟਰ ਵੀ ਕਰਵਾਏ ਗਏ ਹਨ ਔਰ ਕੁਝ ਕੇਸ ਅਦਾਲਤ ਵਿਚ ਵੀ ਚਲਦੇ ਹਨ, ਕੁਝ ਕੇਸਾਂ ਦੀ ਮਹਿਕਮਾਂ ਇਨਕੁਆਇਰੀ ਕਰ ਰਿਹਾ ਹੈ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ ਗਬਨ ਤਾਂ ਕਈ ਜਗਾਹ ਤੇ ਹੋਏ ਹਨ ਪਰ ਇਕ ਗਬਨ ਹੁਸ਼ਿਆਰਪੁਰ ਵਿਚ ਬੜਾ ਭਾਰੀ ਹੋਇਆ ਹੈ । ਉਥੇ ਦਾ ਮੈਨੇਜਿੰਗ ਡਾਇਰੈਕਟਰ ਗੌਰ-ਮਿੰਟ ਦੀ ਇਤਲਾਹ ਹੋਣ ਤੋਂ ਬਾਅਦ ਵੀ ਬਾਹਰਲੇ ਮੁਲਕ ਵਿਚ ਚਲਾ ਗਿਆ ਹੈ । ਉਹ ਅਮਰੀਕਾ ਵਿਚ ਕਾਨੂੰਨ ਦੀ ਅਣ ਗਹਿਲੀ ਕਰਦਾ ਹੋਇਆ ਫੜਿਆ ਗਿਆ ਹੈ। ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਉਪਰਾਲੇ ਕਰ ਕੇ ਉਸ ਨੂੰ ਭਾਰਤ ਵਿਚ ਲਿਆਉਣ ਦਾ ਯਤਨ ਕਰਨਗੇ ?

**ਮੰਤਰੀ :** ਇਸ ਵਿਚੋਂ ਤਾਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦਾ, ਇਹ ਨਵਾਂ ਨੋਟਿਸ ਦੇ ਦੇਣ ।

**ਗਿਆਨੀ ਅਰਜਣ ਸਿੰਘ ਲਿੱਟ :** ਸਪੀਕਰ ਸਾਹਿਬ, ਕੋਆਪਰੇਟਿਵ ਮਹਿਕਮੇ ਵਿਚ ਤਾਂ ਬੇਇੰਤਹਾ ਗਬਨ ਹੋਏ ਹਨ । ਕਈ ਤਾਂ ਦਸ ਦਸ ਸਾਲਾਂ ਤੋਂ ਮੁਤਵਾਤਰ ਮੁਕਦਮੇਂ ਚਲ ਰਹੇ ਹਨ। ਇਸ ਲਈ ਕੀ ਸਰਕਾਰ ਕੋਈ ਸਪੈਸ਼ਲ ਅਫਸਰ ਲਗਾ ਕੇ ਏ. ਆਰ. ਜਾਂ ਡੀ. ਆਰ. ਲਗਾਕੇ ਉਨ੍ਹਾਂ ਕੇਸਾਂ ਦਾ ਨਿਪਟਾਰਾ ਕਰਾਏਗੀ ?

ਦੂਸਰਾ ਇਹ ਕਿ ਜਿਹੜੇ ਗਬਨ ਕਰਦੇ ਹਨ ਕੀ ਸਰਕਾਰ ਪਾਸ ਉਨ੍ਹਾਂ ਤੋਂ ਕਿਤਾਬਾਂ ਲੈਣ ਦਾ ਅਧਿਕਾਰ ਨਹੀਂ ਹੈ; ਜੇਕਰ ਨਹੀਂ ਹੈ ਤਾਂ ਕੀ ਕੋਈ ਐਸਾ ਇੰਤਜ਼ਾਮ ਕਰਨਗੇ ਜਿਸ ਰਾਹੀਂ ਕਿ ਕਾਨੂੰਨਨ ਉਨ੍ਹਾਂ ਤੋਂ ਕਿਤਾਬਾਂ ਲਈਆਂ ਜਾ ਸਕਣ ? ਜੇਕਰ ਐਕਟ ਵਿਚ ਪ੍ਰੋਵੀਜ਼ਨ ਨਹੀਂ ਹੈ ਤਾਂ ਕੀ ਇਹ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਦੀ ਇਹ ਗੱਲ ਠੀਕ ਹੈ ਕਿ ਕਈ ਥਾਈਂ ਗਬਨ ਹੋਏ, ਕਾਫੀ ਵੱਡੇ ਵੱਡੇ ਗਬਨ ਹੋਏ। .ਉਨ੍ਹਾਂ ਦੀ ਇਹ ਗੱਲ ਵੀ ਠੀਕ ਹੈ ਕਿ ਕਿਤਾਬਾਂ ਦੀ ਵਸੂਲੀ ਦਾ ਅਧਿਕਾਰ ਨਹੀਂ ਹੈ। ਅਸੀਂ ਯਤਨ ਕਰਾਂਗੇ ਕਿ ਕੋਈ ਅਜਿਹੀ ਪ੍ਰੋਵੀਜਨ ਹੋ ਜਾਵੇ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਪਹਿਲਾਂ ਕਾਂਗਰਸ ਦੇ ਵੇਲੇ ਗਬਨ ਹੋਏ ਹਨ ਕੀ ਵਜ਼ੀਰ ਸਾਹਿਬ ਇਸ ਗੱਲ ਦੀ ਕੋਸ਼ਿਸ਼ ਕਰਨਗੇ ਕਿ ਆਇੰਦਾ ਇਸ ਤਰ੍ਹਾਂ ਦੇ ਗਬਨ ਨਾ ਹੋ ਸਕਣ ਔਰ ਕੀ ਕੋਈ ਟਾਰਗੇਟ ਫਿਕਸ ਕਰਨਗੇ ਕਿ ਇਤਨੇ ਚਿਰ ਵਿਚ ਇਤਨੀਆਂ ਸ਼ਿਕਾਇਤਾਂ ਦਾ ਨਿਪਟਾਰਾ ਕਰ ਦਿਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਪਹਿਲਾਂ ਵੱਡੇ ਵੱਡੇ ਗਬਨ ਹੁੰਦੇ ਸਨ। ਹੁਣ ਅਸੀਂ ਸੋਸਾਇਟੀਆਂ ਨੂੰ ਰੀਆਰਗੇਨਾਈਜ਼ ਕਰ ਲਿਆ ਹੈ। ਬਾਕੀ ਇਕ ਸੈਲ ਵੀ ਕਰੀਏਟ ਕੀਤਾ ਗਿਆ ਹੈ ਔਰ ਬਾਦਲ ਸਾਹਿਬ ਦੀ ਆਗਿਆ ਨਾਲ ਕੁਝ ਕਰਮਚਾਰੀ ਅਸੀਂ ਪੁਲਿਸ ਦੇ ਮਹਿਕਮੇਂ ਵਿਚੋਂ ਲਏ ਹਨ ਤਾਕਿ ਕੋਈ ਗਬਨ ਨਾ ਹੋਵੇ। ਲੇਕਿਨ ਇਹ ਜ਼ਰੂਰੀ ਹੈ ਕਿ ਕਈ ਕਾਨੂੰਨੀ ਅੜਚਣਾਂ ਵੀ ਆਉਂਦੀਆਂ ਰਹਿੰਦੀਆਂ ਹਨ, ਇਸ ਲਈ ਦੇਰ ਵੀ ਹੋ ਜਾਂਦੀ ਹੈ। ਇਹ ਮੈਂ ਯਕੀਨ ਦਿਵਾਉਂਦਾ ਹਾਂ ਕਿ ਚਾਹੇ ਉਹ ਗਬਨ ਕਾਂਗਰਸ ਰਾਜ ਵਿਚ ਹੋਏ ਹੋਣ, ਜਾਂ ਕਦੋਂ ਵੀ ਹੋਏ ਹੋਣ, ਕਿਸੇ ਵੇਲੇ ਵੀ ਹੋਏ ਹੋਣ, ਗਬਨ ਕਰਨ ਵਾਲੇ ਕਿਸੇ ਵਿਅਕਤੀ ਨਾਲ ਕਿਸੇ ਤਰ੍ਹਾਂ ਦੀ ਵੀ ਰਿਆਇਤ ਨਹੀਂ ਕੀਤੀ ਜਾਵੇਗੀ।

---

**ਰਾਜ ਵਿਚ ਵਾਜਬ ਕੀਮਤਾਂ ਦੀਆਂ ਦੁਕਾਨਾਂ ਅਤੇ ਪਨਸਪ ਦੀਆਂ ਦੁਕਾਨਾਂ**

*1026. (1) **ਕਾਮਰੇਡ ਦਾਸ਼ਾ ਰਾਮ**
(2) **ਕਾਮਰੇਡ ਸੱਤ ਪਾਲ ਡਾਂਗ** } : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ :—

(ੳ) 1 ਜਨਵਰੀ, 1979 ਨੂੰ ਰਾਜ ਵਿਚ ਜ਼ਿਲ੍ਹਾ-ਵਾਰ ਵਾਜਬ ਕੀਮਤ ਦੀਆਂ ਕੁਲ ਕਿੰਨੀਆਂ ਦੁਕਾਨਾਂ ਸਨ ਜੋ ਆਟਾ ਅਤੇ ਖੰਡ, ਜਿਥੇ ਕਿ ਇਨ੍ਹਾਂ ਤੇ ਕੰਟਰੋਲ ਸੀ, ਸਪਲਾਈ ਕਰਦੀਆਂ ਸਨ ;

(ਅ) ਕੀ ਉਕਤ ਦੁਕਾਨਾਂ ਨੂੰ ਦਸੰਬਰ, 1978 ਅਤੇ ਜਨਵਰੀ, 1979 ਵਿਚ ਆਟਾ ਸਪਲਾਈ ਕੀਤਾ ਗਿਆ ਸੀ; ਜੇਕਰ ਕੀਤਾ ਗਿਆ ਸੀ, ਤਾਂ ਕਿਸ ਦਰ ਤੇ ਅਤੇ ਖਪਤਕਾਰਾਂ ਨੂੰ ਇਹ ਕਿਸ ਦਰ ਤੇ ਸਪਲਾਈ ਕੀਤਾ ਜਾਣਾ ਸੀ ;

(ੲ) 1 ਜਨਵਰੀ, 1979 ਨੂੰ ਰਾਜ ਵਿਚ ਜ਼ਿਲ੍ਹਾਵਾਰ ਪਨਸਪ ਦੀਆਂ ਕੁਲ ਕਿਨੀਆਂ ਦੁਕਾਨਾਂ ਸਨ ;

(ਸ) ਪਨਸਪ ਦੀਆਂ ਦੁਕਾਨਾਂ ਤੇ ਖਪਤਕਾਰਾਂ ਨੂੰ ਕਿਸ਼ ਦਰ ਤੇ ਆਟਾ ਵੇਚਣਾ ਹੁੰਦਾ ਹੈ ?

**ਸਰਦਾਰ ਹਰਭਜਨ ਸਿੰਘ :** ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੳ) 11,394 ਸਿਵਾਏ 504 ਪਨਸਪ ਦੀਆਂ ਦੁਕਾਨਾਂ ਦੇ । ਜ਼ਿਲ੍ਹੇਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਵਾਜਬ ਭਾਅ ਦੀਆਂ ਦੁਕਾਨਾਂ ਦੀ ਗਿਣਤੀ |
|---|---|---|
| 1 | ਅੰਮ੍ਰਿਤਸਰ | 1,411 |
| 2 | ਗੁਰਦਾਸ ਪੁਰ | 1,109 |
| 3 | ਜਲੰਧਰ | 1,309 |
| 4 | ਕਪੂਰਥਲਾ | 356 |
| 5 | ਹੁਸ਼ਿਆਰਪੁਰ | 1,040 |
| 6 | ਰੋਪੜ | 829 |
| 7 | ਪਟਿਆਲਾ | 1,267 |
| 8 | ਸੰਗਰੂਰ | 735 |
| 9 | ਬਠਿੰਡਾ | 622 |
| 10 | ਫਰੀਦਕੋਟ | 705 |
| 11 | ਫਿਰੋਜ਼ਪੁਰ | 807 |
| 12 | ਲੁਧਿਆਣਾ | 1,204 |
| | ਜੋੜ | 11,394 |

ਇਹ ਵਾਜਬ ਭਾਅ ਦੀਆਂ ਦੁਕਾਨਾਂ ਲੋਕ ਵੰਡ ਪ੍ਰਣਾਲੀ ਅਧੀਨ ਰਾਜ ਵਿਚ ਖਪਤਕਾਰਾਂ ਨੂੰ ਕਣਕ/ਆਟਾ ਤੇ ਖੰਡ ਵੰਡਦੀਆਂ ਰਹੀਆਂ ਹਨ । ਖੰਡ ਦੀ ਵੰਡ ਮਿਤੀ 16 ਅਗਸਤ, 1978 ਤੋਂ ਬੰਦ ਹੋ ਗਈ ਸੀ ।

(ਅ) ਹਾਂ ਜੀ। ਰੋਲਰ ਫਲੋਰ ਮਿੱਲਾਂ ਵਲੋਂ ਆਟਾ ਉਨ੍ਹਾਂ ਨੂੰ ਦਸੰਬਰ, 1978 ਦੇ ਮਹੀਨੇ ਵਿੱਚ 135.50 ਰੁਪਏ ਪ੍ਰਤੀ ਕੁਇੰਟਲ ਅਤੇ ਜਨਵਰੀ, 1979 ਦੇ ਮਹੀਨੇ ਵਿਚ 136.75 ਰੁਪਏ ਪ੍ਰਤੀ ਕਇੰਟਲ ਦੇ ਹਿਸਾਬ ਨਾਲ ਸਪਲਾਈ ਕੀਤਾ ਗਿਆ। ਖਪਤਕਾਰਾਂ ਨੂੰ ਜਾਰੀ ਕਰਨ ਲਈ ਪ੍ਰਚੂਨ ਕੀਮਤ ਕ੍ਰਮਵਾਰ 143.00 ਰੁਪਏ ਅਤੇ 144.50 ਰੁਪਏ ਪ੍ਰਤੀ ਕੁਇੰਟਲ ਸੀ ਜਿਸ ਵਿਚ ਕ੍ਰਮਵਾਰ ਵਿਕਰੀ ਕਰ ਅਤੇ ਸਿਖਿਆ ਉਪ-ਕਰ 5.70 ਰੁਪਏ ਅਤੇ 5.76 ਰੁਪਏ ਸੀ ਅਤੇ ਪ੍ਰਚੂਨੀਏ ਦਾ ਮੁਨਾਫਾ 1.80 ਰੁਪਏ ਅਤੇ 2.00 ਰੁਪਏ ਪ੍ਰਤੀ ਕੁਇੰਟਲ ਸ਼ਾਮਲ ਸੀ।

(ੲ) 504, ਵੇਰਵਾ ਹੇਠ ਲਿਖੇ ਅਨੁਸਾਰ ਹੈ:—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਿਤੀ 1 ਜਨਵਰੀ, 1979 ਨੂੰ ਮੌਜਦਾ ਪਨਸਪ ਦੀਆਂ ਦੁਕਾਨਾਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 62 |
| 2. | ਬਠਿੰਡਾ | 45 |
| 3. | ਫਰੀਦਕੋਟ | 33 |
| 4. | ਫਿਰੋਜ਼ਪੁਰ | 38 |
| 5. | ਗੁਰਦਾਸਪੁਰ | 47 |
| 6. | ਹੁਸ਼ਿਆਰਪੁਰ | 39 |
| 7. | ਜਲੰਧਰ | 54 |
| 8. | ਕਪੂਰਥਲਾ | 21 |
| 9. | ਲੁਧਿਆਣਾ | 51 |
| 10. | ਪਟਿਆਲਾ | 45 |
| 11. | ਰੋਪੜ | 31 |
| 12. | ਸੰਗਰੂਰ | 38 |
| | ਜੋੜ | 504 |

(ਸ) 1.30 ਰੁਪਏ ਪ੍ਰਤੀ ਕਿਲੋ-ਗਰਾਮ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਸੂਚਨਾ ਦਿੱਤੀ ਹੈ ਕਿ 11,394 ਫੇਅਰ-ਪ੍ਰਾਈਸ ਸ਼ਾਪਸ ਹਨ ਜਿਹੜੀਆਂ ਕਿ ਖੰਡ ਔਰ ਆਟਾ ਵੰਡਦੀਆਂ ਰਹੀਆਂ ਹਨ ਔਰ ਖੰਡ ਹੁਣ ਵੰਡਣੋਂ ਬੰਦ ਕਰ ਦਿੱਤੀ ਹੈ। ਫਿਰ ਇਨ੍ਹਾਂ ਨੇ ਪਨਸਪ ਦੀਆਂ 504 ਦੁਕਾਨਾਂ ਦਸੀਆਂ ਹਨ ਸਾਰੇ ਹੀ ਪੰਜਾਬ ਵਿਚ। ਇਨ੍ਹਾਂ ਨੇ ਇਹ ਗੱਲ ਪਹਿਲਾਂ ਹੀ ਮੰਨੀ ਹੈ ਕਿ ਫੇਅਰ ਪ੍ਰਾਈਸ ਸ਼ਾਪਸ ਤੋਂ ਪਨਸਪ ਦੀਆਂ ਦੁਕਾਨਾਂ ਤੇ ਚੀਜ਼ਾਂ ਰਿਆਇਤੀ ਦਰਾਂ ਤੇ ਮਿਲਦੀਆਂ ਹਨ। ਫੇਅਰ ਪ੍ਰਾਈਸ ਸ਼ਾਪਸ ਤੇ ਇਸ਼ੂ ਪ੍ਰਾਈਸ ਪਨਸਪ ਦੀਆਂ ਦੁਕਾਨਾਂ ਤੋਂ ਜ਼ਿਆਦਾ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੰਦਾ ਹਾਂ ਕਿ ਪਨਸਪ ਸ਼ਾਪਸ ਤਾਂ ਥੋਹੜੀਆਂ ਹੀ ਹਨ ਜ਼ਿਆਦਾ ਲੋਕਾਂ ਨੇ ਤਾਂ ਫੇਅਰ ਪ੍ਰਾਈਸ ਸ਼ਾਪਸ ਤੋਂ ਹੀ ਸਾਮਾਨ ਲੈਣਾ ਹੁੰਦਾ ਹੈ ਇਸ ਲਈ ਕਿ ਇਹ ਫੇਅਰ ਪ੍ਰਾਈਸ ਸ਼ਾਪਸ ਤੇ ਵੀ ਪਨਸਪ ਵਾਲੇ ਹੀ ਰੇਟ ਚੀਜ਼ਾਂ ਦੇ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਸਬਸਿਡਾਈਜ਼ਡ ਚੀਜ਼ਾਂ ਦੀ ਗੱਲ ਕੀਤੀ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ 504 ਪਨਸਪ ਦੀਆਂ ਦੁਕਾਨਾਂ ਹਨ ਔਰ ਸੰਨ 1978 ਤਕ 1850 ਸਿਲੈਕਟਿਡ ਸੋਸਾਇਟੀਆਂ ਸਨ, ਪਨਸਪ ਦੀ ਸਕੀਮ ਤਹਿਤ ਉਥੋਂ ਵੀ ਆਟਾ ਮਿਲਦਾ ਹੈ। ਇਸ ਤਰ੍ਹਾਂ ਇਨ੍ਹਾਂ ਦਾ ਹੁਣ ਦਾ ਟੋਟਲ 2711 ਹੋ ਚੁਕਾ ਹੈ ਔਰ ਹਰ ਆਦਮੀ ਨੂੰ ਖੁਲ੍ਹ ਹੈ ਕਿ ਉਹ ਕਿਸੇ ਵੀ ਦੁਕਾਨ ਤੇ ਆਪਣਾ ਕਾਰਡ ਦਰਜ ਕਰਵਾ ਸਕਦਾ ਹੈ ਔਰ ਜਿਥੋਂ ਚਾਹੇ ਮਾਲ ਲੈ ਸਕਦਾ ਹੈ। ਹਰ ਕਾਰਡ ਕਿਸੇ ਨਾ ਕਿਸੇ ਐਸੀ ਦੁਕਾਨ ਤੇ ਦਰਜ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਕੀ ਇਸ ਗੱਲ ਦੀ ਹਕੀਕਤ ਨਹੀਂ ਕਿ ਜਿਹੜੇ ਉਨ੍ਹਾਂ ਲੋਕਾਂ ਦੇ ਪਨਸਪ ਦੀਆਂ ਦੁਕਾਨਾਂ ਦੇ ਰਾਸ਼ਨ ਕਾਰਡ ਬਣੇ ਹੋਏ ਹਨ, ਉਥੇ ਪਨਸਪ ਦੀਆਂ ਦੁਕਾਨਾਂ ਤੇ ਉਨ੍ਹਾਂ ਨੂੰ ਚੀਜ਼ਾਂ ਵੇਲੇ ਸਿਰ ਨਾ ਮਿਲਣ ਕਰਕੇ ਉਹ ਇਹ ਚੀਜ਼ਾਂ ਫੇਅਰ ਪ੍ਰਾਈਸ ਸ਼ਾਪਸ ਜਾਂ ਕੋਆਪ੍ਰੇਟਿਵ ਸੋਸਾਇਟੀ ਦੀ ਦੁਕਾਨਾਂ ਤੋਂ ਖਰੀਦਦੇ ਹਨ ਜਿਥੋਂ ਕਿ ਉਨ੍ਹਾਂ ਨੂੰ ਆਪਣੇ ਰਾਸ਼ਨ ਕਾਰਡ ਜਮ੍ਹਾ ਕਰਵਾਉਣੇ ਪੈਂਦੇ ਹਨ। ਪਰ ਉਨ੍ਹਾਂ ਲੋਕਾਂ ਨੂੰ ਉਥੇ ਦਾਲਾਂ ਵਗੈਰਾ ਸਸਤੀਆਂ ਨਹੀਂ ਮਿਲ ਸਕਦੀਆਂ ਜਿਹੜੀਆਂ ਕਿ ਪਨਸਪ ਦੀਆਂ ਦੁਕਾਨਾਂ ਤੇ ਮਿਲਦੀਆਂ ਹਨ। ਇਸ ਲਈ ਕੀ ਇਹ ਉਨ੍ਹਾਂ ਫੇਅਰ ਪ੍ਰਾਈਸ ਸ਼ਾਪਸ ਤੇ ਵੀ ਦਾਲਾਂ ਵਗੈਰਾ ਲੋਕਾਂ ਨੂੰ ਦੇਣ ਵਾਸਤੇ ਤਿਆਰ ਹਨ ਤਾ ਕਿ ਉਨ੍ਹਾਂ ਲੋਕਾਂ ਨੂੰ ਉਥੇ ਮੁਸ਼ਕਲ ਨਾ ਆਵੇ, ਕੀ ਇਸ ਤੇ ਵਿਚਾਰ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਸਬਸਿਡੀ ਦੀਆਂ ਚੀਜ਼ਾਂ ਤਾਂ ਸਿਰਫ਼ ਸਰਕਾਰੀ ਦੁਕਾਨਾਂ ਤੇ ਹੀ ਦਿੱਤੀਆਂ ਜਾਂਦੀਆਂ ਹਨ ਜਾਂ ਚੁਣੀਆਂ ਹੋਈਆਂ ਕੋਆਪਰੇਟਿਵ ਸੋਸਾਇਟੀਆਂ ਉਪਰ। ਪ੍ਰਾਈ-ਵੇਟ ਦੁਕਾਨਾਂ ਨੂੰ ਇਹ ਸਬਸਿਡੀ ਦੀਆਂ ਚੀਜ਼ਾਂ ਨਹੀਂ ਦਿੱਤੀਆਂ ਜਾ ਸਕਦੀਆਂ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਜਾਣਨਾ ਚਾਹਵਾਂਗਾ ਕਿ ਇਨ੍ਹਾਂ ਨੇ ਕਿਹਾ ਹੈ ਕਿ ਸਿਰਫ਼ ਪਨਸਪ ਦੀਆਂ ਦੁਕਾਨਾਂ ਤੇ ਸਬਸਿਡੀ ਦੀਆਂ ਚੀਜ਼ਾਂ ਮਿਲ-ਦੀਆਂ ਹਨ। ਮੇਰੇ ਪਿਛਲੇ ਇਕ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਕਿਹਾ ਸੀ ਕਿ 10 ਹਜ਼ਾਰ ਰੁਪਏ ਦਾ ਘਾਟਾ ਇਕ ਦੁਕਾਨ ਤੇ ਪੈਂਦਾ ਹੈ। ਇਸ ਲਈ ਮੈਂ ਇਹ ਪੁਛਦਾ ਹਾਂ ਕਿ ਕੀ ਇਹ ਜਿਹੜੀ ਸਬਸਿਡੀ ਇਨ੍ਹਾਂ ਦੁਕਾਨਾਂ ਤੇ ਦੇ ਰਹੇ ਹਨ, ਦਿੰਦੇ ਰਹਿੰਣਗੇ ਅਤੇ ਅੱਗੇ ਵਾਸਤੇ ਜਾਰੀ ਰੱਖਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਘਾਟਾ ਨਹੀਂ। ਇਹ ਤਾਂ ਐਸਟੈਬਲਿਸ਼ਮੈਂਟ ਦੇ ਚਾਰਜਿਜ਼ ਹਨ। ਅਸੀਂ ਤਾਂ ਲੋਕਾਂ ਨੂੰ ਘੱਟ ਰੇਟ ਤੇ ਚੀਜ਼ਾਂ ਦੇਣੀਆਂ ਹਨ ਤਾ ਕਿ ਲੋਕਾਂ ਨੂੰ ਸਹੂਲਤ ਮਿਲ ਸਕੇ ਅਤੇ ਰੇਟ ਨਾ ਵੱਧਣ ਇਹ ਫੈਸਲਾ ਸੋਚ ਸਮਝ ਕੇ ਕੀਤਾ ਹੈ। ਬਾਕੀ ਜਿਹੜੀ ਸਬਸਿਡੀ ਹੈ ਇਹ ਜਿਤਨਾ ਵੀ ਮਾਲ ਵਿਕਦਾ ਹੈ ਉਸ ਤੇ ਸਬਸਿਡੀ ਗੌਰਮਿੰਟ ਵਲੋਂ ਮਿਲ ਜਾਂਦੀ ਹੈ।

———

## ਰਾਜ ਵਿਚ ਪਨਸਪ ਦੀਆਂ ਦੁਕਾਨਾਂ

*1527. **ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਕੀ ਖੁਰਾਕ ਤੇ ਸਪਲਾਈਜ਼ ਮੰਤਰੀ ਹੁਣ ਤਾਈਂ ਜ਼ਿਲ੍ਹਾ-ਵਾਰ ਪਨਸਪ ਵਲੋਂ ਖੋਲ੍ਹੀਆਂ ਗਈਆਂ ਦੁਕਾਨਾਂ ਦਾ ਨੰਬਰ ਅਤੇ ਉਨ੍ਹਾਂ ਉਤੇ ਕਰਾਏ, ਕਾਮਿਆਂ ਅਤੇ ਇੰਸੀਡੈਂਟਲ ਖਰਚ ਅਤੇ ਅਨਾਜ, ਦਾਲਾਂ ਅਤੇ ਦੂਜਾ ਮੈਟੀਰੀਅਲ ਜਿਨ੍ਹਾਂ ਦੀਆਂ ਦੁਕਾਨਾਂ ਰਾਹੀਂ ਸਪਲਾਈ ਕੀਤਾ ਜਾਂਦਾ ਹੈ, ਦਾ ਕੁਲ ਹੁਣ ਤੱਕ ਆਇਆ ਖਰਚਾ ਨਾਲ ਉਨ੍ਹਾਂ ਵਿਅਕਤੀਆਂ ਦਾ ਨੰਬਰ ਜਿਨ੍ਹਾਂ ਨੇ ਇਨ੍ਹਾਂ ਦੁਕਾਨਾਂ ਤੋਂ ਅਨਾਜ ਹਾਸਲ ਕੀਤਾ ਦਸਣ ਦੀ ਕ੍ਰਿਪਾਲਤਾ ਕਰਨਗੇ ?

**ਸਰਦਾਰ ਹਰਭਜਨ ਸਿੰਘ** : ਲੋੜੀਂਦਾ ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ।

The requisite information is as below :

**(i) Number of Punsup Shops opened district-wise so far.**

| Serial No. | District | No. of shops |
|---|---|---|
| 1 | Amritsar | 62 |
| 2 | Bhatinda | 45 |
| 3 | Faridkot | 33 |
| 4 | Ferozepur | 38 |
| 5 | Gurdaspur | 47 |
| 6 | Hoshiarpur | 39 (Plus 1 shop opened on 11-1-1979) |
| 7 | Jullundur | 54 |
| 8 | Kapurthala | 21 |
| 9 | Ludhiana | 51 |
| 10 | Patiala | 45 |
| 11 | Rupar | 31 |
| 12 | Sangrur | 38 |
| | Total | 504+1=505 |

**(ii) Total Expenditure incurred on shops by way of rent, salary of attendants and other incidental expenses (upto 31st December, 1978).**

| Salaries of Attendants | Rent of Shops | Other incidental Expenses |
|---|---|---|
| Rs. | Rs. | Rs. |
| 65,93,098 | 11,98,336 | 10,02,990 |

[ ਖੁਰਾਕ ਅਤੇ ਸਪਲਾਈਜ਼ ਮੰਤਰੀ ]

**(iii) Names of Foodgrains, Pulses, and other Material Supplies Through PUNSUP Shops**

Sugar, Wheat, Wheat-atta, Urd-whole, Urd-washed, Moog-whole, Moong-washed, Rajmash, Gramdal, Blackgram, Masri, Moth, Malka-massar, Washing-soaps, Toilet-Soaps, Vanaspati Ghee, Controlled & Non-controlled cloth, Safety matches, Tea, Tooth-Pastes and Tooth Brushes, Rice, Salt, Cycle Tyres, Cycle Tubes and Soda Ash.

**(iv) Number of Persons who obtained foodgrains from these Shops.**

25,24,537 Units per month.

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਸਰਕਾਰ ਨੇ ਆਪਣੇ ਜਵਾਬ ਵਿਚ ਇਹ ਲਿਖਿਆ ਹੈ ਕਿ :—

"Total expenditure incurred on shops by way of rent, salary of attendants and other incidental expenses up to 31-12-1978"

ਪਰ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੁਕਾਨਾਂ ਕਿਹੜੀ ਤਾਰੀਖ ਤੋਂ ਸ਼ੁਰੂ ਹੋਈਆਂ ਅਤੇ ਐਵਰੇਜ ਦੁਕਾਨ ਦਾ ਕਿਰਾਇਆ ਕਿੰਨਾ ਹੈ ਅਤੇ ਜਿਹੜੇ ਇਨ੍ਹਾਂ ਦੁਕਾਨਾਂ ਤੇ ਆਦਮੀ ਰਖੇ ਗਏ ਹਨ ਉਨ੍ਹਾਂ ਨੂੰ ਐਵਰੇਜ ਇਕ ਆਦਮੀ ਨੂੰ ਕਿੰਨੀ ਤਨਖਾਹ ਦਿੱਤੀ ਜਾਂਦੀ ਹੈ ਅਤੇ ਉਨ੍ਹਾਂ ਦੀ ਕੁਆਲੀਫੀਕੇਸ਼ਨ ਕੀ ਹੈ ?

**ਮੰਤਰੀ :** ਸਪੀਕਰ ਸਾਹਿਬ, ਪਨਸਪ ਦੀ ਸਕੀਮ ਤਾਂ ਇਨ੍ਹਾਂ ਨੇ ਸ਼ੁਰੂ ਕੀਤੀ ਸੀ ਅਸੀਂ ਤਾਂ ਇਸ ਨੂੰ ਹੋਰ ਜ਼ਿਆਦਾ ਵਧਾਇਆ ਹੈ। ਦੂਜਾ ਇਹ ਜਿਹੜੇ ਇੰਡੀਵਿਜੁਅਲ ਵੇਰਵੇ ਮੰਗਦੇ ਹਨ ਇਹ ਤਾਂ ਇਸ ਵੇਲੇ ਮੇਰੇ ਕੋਲ ਨਹੀਂ। ਟੋਟਲ ਮੈਂ ਦੱਸ ਸਕਦਾ ਹਾਂ। ਜੇ ਇਹ ਚਾਹੁੰਦੇ ਹਨ ਤਾਂ ਮੈਨੂੰ ਲਿਖ ਕੇ ਦੇਣ, ਮੈਂ ਇਨ੍ਹਾਂ ਨੂੰ ਫਿਰ ਦੱਸ ਦੇਵਾਂਗਾ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਮੁਲਾਜ਼ਮ ਦੀ ਤਨਖਾਹ 300 ਰੁਪਏ ਰੱਖੀ ਹੈ ਅਤੇ ਇਕ ਦੁਕਾਨ ਦਾ ਕਿਰਾਇਆ 300 ਰੁਪਿਆ ਹੈ ਜਿਹੜਾ ਕਿ ਮਲਾਜ਼ਮ 100 ਰੁਪਏ ਵਿਚ ਅਤੇ ਦੁਕਾਨ 50 ਰੁਪਏ ਵਿਚ ਮਿਲ ਸਕਦੀ ਸੀ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਦਾ ਹਾਂ ਕਿ ਕੀ ਇਸ ਵਿਚ ਨੈਪੋਟਿਜ਼ਮ ਨਹੀਂ ਹੋਇਆ ਇਸ ਵਿਚ ਜੱਥੇਦਾਰਾਂ ਦੇ ਔਰ ਜਨਸੰਘ ਦੇ ਆਦਮੀ ਰਖੇ ਗਏ ਹਨ ਜਿਨ੍ਹਾਂ ਦੀ ਕੋਈ ਕੁਆਲੀਫੀਕੇਸ਼ਨ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਦੋਸਤਾਂ ਨੇ ਆਪ ਹੀ ਇਸ ਵਿਚ ਕਈ ਆਦਮੀ ਰਖੇ ਹੋਏ ਹਨ ਜਿਨ੍ਹਾਂ ਦਾ ਇਨ੍ਹਾਂ ਨੇ ਫਾਇਦਾ ਉਠਾਇਆ ਹੋਣਾ ਹੈ। ਅਸੀਂ ਤਾਂ ਇਸ ਵਾਸਤੇ ਮੈਟਰਿਕ ਸੈਕੰਡ ਕਲਾਸ ਕੁਆਲੀਫਿਕੇਸ਼ਨ ਮੁਕਰਰ ਕੀਤੀ ਹੋਈ ਹੈ ਔਰ ਉਸ ਨੂੰ 300 ਰੁਪਏ ਦਿੱਤੇ ਜਾਂਦੇ ਹਨ ਪਲੱਸ ਮਾਲ ਵੇਚਣ ਤੇ ਇਨਸੈਂਟਿਵ ਵੀ ਦਿੱਤਾ ਜਾਂਦਾ ਹੈ।

**ਮਾਸਟਰ ਬਾਬੂ ਸਿੰਘ :** ਮੈਂ ਇਹ ਪੁਛਣਾ ਚਾਹੰਦਾ ਹਾਂ ਕਿ ਇਸ ਵਿਚ ਜਿਹੜੇ ਗਰੇਡ ਸੈਕਿੰਡ ਦੇ ਆਦਮੀ ਰਖੇ ਹਨ ਉਨ੍ਹਾਂ ਨੂੰ ਪੀਅਨ ਦੇ ਬਰਾਬਰ ਕੰਸਿਡਰ ਕੀਤਾ ਜਾਂਦਾ ਹੈ। ਉਹ ਮੈਟਰਿਕ ਹੁੰਦੇ ਹਨ ਪਰ ਉਨ੍ਹਾਂ ਦੇ ਗਰੇਡ ਬਹੁਤ ਘੱਟ ਹਨ। ਕੀ ਇਹ ਵਧਾਉਣ ਲਈ ਤਿਆਰ ਹਨ ?

**ਮੰਤਰੀ :** ਗਰੇਡ ਸੈਕਿੰਡ ਵਾਸਤੇ ਅਸੀਂ ਮਿਡਲ ਪਾਸ ਰਖਦੇ ਹਾਂ ਪਰ ਕਈ ਮੈਟਰਿਕ ਵੀ ਆ ਜਾਂਦੇ ਹਨ। ਤਨਖਾਹ ਦੇ ਇਲਾਵਾ ਉਨ੍ਹਾਂ ਦੀ ਜਿਹੜੀ ਸੇਲ ਹੁੰਦੀ ਹੈ ਉਸ ਤੇ ਉਨ੍ਹਾਂ ਨੂੰ ਕੁਝ ਇਨਸੈਂਟਿਵ ਦਿੱਤਾ ਜਾਂਦਾ ਹੈ।

**ਸਰਦਾਰ ਗੁਰਦਰਸ਼ਨ ਸਿੰਘ** : ਸਪੀਕਰ ਸਾਹਿਬ, ਪਿਛਲੇ ਬਜਟ ਸੈਸ਼ਨ ਵਿਚ ਉਨ੍ਹਾਂ ਨੇ ਸਬਸਿਡੀ ਵਾਸਤੇ 3 ਕਰੋੜ ਰੁਪਿਆ ਰਖਿਆ ਸੀ। ਕੀ ਇਹ ਉਸ ਤੋਂ ਅੱਧਾ ਪੈਸਾ ਵੀ ਖਰਚ ਕਰ ਸਕੇ ਹਨ ਜਾਂ ਇਨਐਫੀਸ਼ੈਂਟ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਸਕੀਮ ਜਦੋਂ ਚੱਲੀ ਸੀ ਉਸ ਤੋਂ ਬਾਅਦ 31 ਮਾਰਚ, 1979 ਤੱਕ ਇਸ ਤੇ 1,58,90,062 ਰੁਪਏ ਅਸੀਂ ਸਬਸਿਡੀ ਤੇ ਤੌਰ ਤੇ ਖਰਚ ਕਰ ਦਿੱਤੇ ਹਨ।

**ਮਾਸਟਰ ਚੰਦ ਸਿੰਘ** : ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਜ਼ਿਲ੍ਹਾ ਫਰੀਦਕੋਟ ਵਿਚ ਪਨਸਪ ਦੀਆਂ 10 ਦੁਕਾਨਾਂ ਹਨ ਪਰ ਉਨ੍ਹਾਂ ਕਰਮਚਾਰੀਆਂ ਨੂੰ ਕਿਸੇ ਵ ਜ੍ਹਾ ਕਾਰਣ ਕੱਢ ਦਿੱਤਾ ਹੈ ਜਿਸ ਕਰ ਕੇ ਉਹ ਦੁਕਾਨਾਂ ਬੰਦ ਪਈਆਂ ਹਨ। ਕੀ ਵਜ਼ੀਰ ਸਾਹਿਬ ਉਨ੍ਹਾਂ ਕਰਮਚਾਰੀਆਂ ਨੂੰ ਮੁੜ ਬਹਾਲ ਕਰ ਕੇ ਉਹ ਦੁਕਾਨਾਂ ਖੋਲ੍ਹਣ ਨੂੰ ਤਿਆਰ ਹਨ ?

**ਮੰਤਰੀ** : ਇਸ ਬਾਰੇ ਮੈਨੂੰ ਪੂਰੀ ਇਤਲਾਹ ਨਹੀਂ ਮਿਲੀ। ਮੈਨੇਜਿੰਗ ਡਾਇਰੈਕਟਰ ਕੋਲ ਇਹ ਕੇਸ ਹੋਣਾ ਹੈ। ਜੇ ਇਹ ਚਾਹੁੰਦੇ ਹਨ ਤਾਂ ਇਹ ਮੈਨੇਜਿੰਗ ਡਾਇਰੈਕਟਰ ਨੂੰ ਮਿਲ ਲੈਣ, ਇਨ੍ਹਾਂ ਨੂੰ ਪੂਰੀ ਇਤਲਾਹ ਮਿਲ ਜਾਵੇਗੀ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਨੇ ਹੁਣ ਤਕ 1 ਕਰੋੜ 58 ਲੱਖ ਦੇ ਕਰੀਬ ਰੁਪਿਆ ਇਸ ਤੇ ਸਬਸਿਡੀ ਦੇ ਤੌਰ ਤੇ ਖਰਚ ਕੀਤਾ ਹੈ। ਪਰ ਪਨਸਪ ਦੀਆਂ ਦੁਕਾਨਾਂ ਤੇ ਹਾਹਾ ਕਾਰ ਮਚੀ ਹੋਈ ਹੈ ਕਿ ਉਥੇ ਚੀਜ਼ਾਂ ਨਹੀਂ ਮਿਲਦੀਆਂ। ਕੀ ਇਹ ਯਕੀਨ ਦਿਵਾਉਣਗੇ ਕਿ ਕਰੰਟ ਈਅਰ ਵਿਚ ਜਿੰਨਾ ਰੁਪਿਆ ਰਖਿਆ ਹੈ ਇਹ ਸਾਰਾ ਖਰਚ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਤਾਂ ਬਾਦਲ ਸਰਕਾਰ ਨੂੰ ਮੁਬਾਰਕਬਾਦ ਦੇਣੀ ਚਾਹੀਦੀ ਹੈ ਕਿਉਂਕਿ ਅਸੀਂ ਇਸ ਸਕੀਮ ਨੂੰ ਬੜੀ ਤੇਜ਼ੀ ਨਾਲ ਵਧਾਇਆ ਹੈ। ਹੁਣ ਤਕ 14 ਕਰੋੜ 52 ਲੱਖ 39 ਹਜ਼ਾਰ ਦੀਆਂ ਵਸਤਾਂ ਲੋਕਾਂ ਨੂੰ ਵੰਡੀਆਂ ਜਾ ਚੁਕੀਆਂ ਹਨ। ਇਹ ਸਕੀਮ ਚਾਲੂ ਕਰਨ ਨਾਲ ਪੰਜਾਬ ਵਿਚ ਰੇਟ ਬਾਕੀ ਹਿੰਦੁਸਤਾਨ ਨਾਲੋਂ ਘਟ ਹਨ। ਹਿੰਦੁਸਤਾਨ ਵਿਚ ਜਿੰਨਾ ਮਹਿੰਗਾਈ ਦਾ ਇੰਡੈਕਸ ਵਧਿਆ ਹੈ ਉਸ ਦੇ ਮੁਕਾਬਲੇ ਪੰਜਾਬ ਵਿਚ ਸਿਰਫ 1.3 ਵਧਿਆ ਹੈ ਜਦ ਕਿ ਹਿੰਦੁਸਤਾਨ ਵਿਚ ਇਹ 4.1 ਹੈ। ਇਸ ਦੇ ਨਾਲ ਵੈਸਟਿਡ ਇੰਟਰੈਸਟ ਨੂੰ ਜ਼ਰੂਰ ਨੁਕਸਾਨ ਹੋਇਆ ਹੈ ਕਿਉਂਕਿ ਚੀਜ਼ਾਂ ਦੇ ਰੇਟ ਵਧ ਨਹੀਂ ਸਕੇ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਕਾਂਗਰਸ ਵਾਲਿਆਂ ਨੇ ਇਸ ਸਕੀਮ ਵਿਚ ਆਪਣੇ ਆਦਮੀ ਰੱਖ ਕੇ ਕਾਫੀ ਫਾਇਦਾ ਉਠਾਇਆ ਹੈ ਹੁਣ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਇਹ ਵੀ ਉਨ੍ਹਾਂ ਦੀ ਤਰ੍ਹਾਂ ਅਜਿਹਾ ਫਾਇਦਾ ਉਠਾ ਰਹੇ ਹਨ ?

**ਮੰਤਰੀ** : ਨਹੀਂ ਜੀ, ਅਸੀਂ ਫਾਇਦਾ ਨਹੀਂ ਉਠਾਉਣਾ। ਸਾਨੂੰ ਇਹ ਫਾਇਦਾ ਉਠਾਉਣ ਦਾ ਤਜ਼ਰਬਾ ਨਹੀਂ ਹੈ। ਇਨ੍ਹਾਂ ਨੂੰ ਤਾਂ ਪਿਛਲੇ 30 ਸਾਲ ਦਾ ਐਕਸਪੀਰੀਅੰਸ ਹੈ।

**Mr. Speaker** : The Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

**ਰਾਜ ਵਿਚ ਜ਼ਮੀਨ ਰਹਿਤ ਕਾਸ਼ਤਕਾਰਾਂ ਨੂੰ ਵੰਡੀ ਗਈ ਵਾਧੂ ਜ਼ਮੀਨ**

*933. **ਸ੍ਰੀ ਹੁਕਮ ਚੰਦ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੂਨ, 1977 ਤੋਂ ਰਾਜ ਵਿਚ ਜ਼ਮੀਨ ਰਹਿਤ ਕਾਸ਼ਤਕਾਰਾਂ ਨੂੰ ਕਿੰਨੀ ਵਾਧੂ ਜ਼ਮੀਨ ਵੰਡੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ) : ਜੂਨ, 1977 ਤੋਂ 31 ਦਸੰਬਰ, 1978 ਤੱਕ ਦੇ ਸਮੇਂ ਦੌਰਾਨ ਪੰਜਾਬ ਰਾਜ ਵਿੱਚ ਜ਼ਮੀਨ ਰਹਿਤ ਕਾਸ਼ਤਕਾਰਾਂ ਨੂੰ 455.5971 ਹੈਕਟੇਅਰ ਵਾਧੂ ਜ਼ਮੀਨ ਵੰਡੀ ਗਈ ਹੈ।

---

**ਰਾਜ ਵਿਚ ਕਿਸਾਨਾਂ ਨੂੰ ਪਾਸਬੁਕਸ ਸਪਲਾਈ ਕਰਨਾ**

*968. **ਹਾਜੀ ਅਨਵਰ ਅਹਿਮਦ ਖਾਨ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਸਾਲ 1976-77 ਅਤੇ ਅਪ੍ਰੈਲ, 1977 ਤੋਂ 30 ਨਵੰਬਰ 1978 ਦੇ ਦੌਰਾਨ ਕਿਤਨੇ ਕਿਸਾਨਾਂ ਨੂੰ ਪਾਸ ਬੁਕਸ ਸਪਲਾਈ ਕੀਤੀਆਂ ਗਈਆਂ ਸਨ, ਜਿਨ੍ਹਾਂ ਵਿਚ ਉਨ੍ਹਾਂ ਦੀਆਂ ਜੋਤਾਂ ਦਾ ਪੂਰਾ ਰਿਕਾਰਡ ਸੀ ;

(ਅ) ਕਿੰਨੇ ਕਿਸਾਨਾਂ ਨੂੰ ਅਜਿਹੀਆਂ ਪਾਸ ਬੁਕਸ ਅਜੇ ਤਕ ਸਪਲਾਈ ਨਹੀਂ ਕੀਤੀਆਂ ਗਈਆਂ ਅਤੇ ਲੱਗ ਭਗ ਕਦੋਂ ਤਕ ਸਾਰੇ ਕਿਸਾਨਾਂ ਨੂੰ ਮਾਲ ਅਮਲੇ ਦੁਆਰਾ ਅਜਿਹੀਆਂ ਪਾਸ ਬੁਕਸ ਸਪਲਾਈ ਕੀਤੇ ਜਾਣ ਦੀ ਸੰਭਾਵਨਾ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਸਾਲ 1976-77 ਦੇ ਦੌਰਾਨ 49,454 ਪਾਸ ਬੁਕਾਂ ਅਤੇ ਮਿਤੀ 1 ਅਪ੍ਰੈਲ, 1977 ਤੋਂ ਮਿਤੀ 30 ਨਵੰਬਰ, 1978 ਤਕ 23,607 ਪਾਸ ਬੁਕਾਂ ਕਿਸਾਨਾਂ ਨੂੰ ਸਪਲਾਈ ਕੀਤੀਆਂ ਗਈਆਂ ਸਨ।

(ਅ) ਕਿਸਾਨਾਂ ਨੂੰ ਪਾਸ ਬੁੱਕਾਂ ਮੁੱਹਈਆ ਕਰਨ ਦਾ ਕੰਮ ਸਾਲ 1975 ਵਿਚ ਰਾਜ ਦੀਆਂ ਹੇਠ ਲਿਖੀਆਂ ਤਹਿਸੀਲਾਂ ਵਿਚ ਸ਼ੁਰੂ ਕੀਤਾ ਗਿਆ ਸੀ :—

(1) ਨਵਾਂ ਸ਼ਹਿਰ
(2) ਅਜਨਾਲਾ
(3) ਮਲੇਰ ਕੋਟਲਾ
(4) ਨਾਭਾ
(5) ਮੋਗਾ।

ਇਨ੍ਹਾਂ ਪੰਜਾਂ ਤਹਿਸੀਲਾਂ ਵਿਚੋਂ ਨਵਾਂ ਸ਼ਹਿਰ, ਅਜਨਾਲਾ ਅਤੇ ਨਾਭਾ ਵਿਚ ਕੰਮ ਖਤਮ ਹੋਣ ਉਪਰੰਤ ਇਨ੍ਹਾਂ ਤਹਿਸੀਲਾਂ ਦੇ ਸਟਾਫ ਨੂੰ ਨਕੋਦਰ, ਅੰਮ੍ਰਿਤਸਰ ਅਤੇ ਪਟਿਆਲਾ ਵਿਚ ਭੇਜਿਆ ਗਿਆ ਸੀ ਜਿਥੇ ਕਿ ਹੁਣ ਇਹ ਕੰਮ ਚਲ ਰਿਹਾ ਹੈ। ਹਾਲਾਂ, ਮੋਗਾ ਤੇ ਮਲੇਰਕੋਟਲਾ ਤਹਿਸੀਲਾਂ ਵਿਚ ਵੀ ਕੰਮ ਚਲ ਰਿਹਾ ਹੈ। ਇਕੋ ਸਮੇਂ ਕੇਵਲ ਪੰਜ ਤਹਿਸੀਲਾਂ ਵਿਚ ਕੰਮ ਜਾਰੀ ਰਹਿੰਦਾ ਹੈ ਅਤੇ ਜਿਸ ਕਿਸੇ ਤਹਿਸੀਲ ਵਿਚ ਕੰਮ ਖਤਮ ਹੋ ਜਾਵੇ ਉਸ ਦਾ ਸਟਾਫ ਉਸੇ ਜ਼ਿਲ੍ਹੇ ਦੀ ਕਿਸੇ ਦੂਜੀ ਤਹਿਸੀਲ ਵਿਚ ਭੇਜ ਦਿੱਤਾ ਜਾਂਦਾ ਹੈ। ਇਨ੍ਹਾਂ ਉਪਰੋਕਤ 8 ਤਹਿਸੀਲਾਂ ਵਿਚ ਜਿਨ੍ਹਾਂ ਕਿਸਾਨਾਂ ਨੂੰ ਪਾਸ ਬੁੱਕਾਂ ਸਪਲਾਈ ਕੀਤੀਆਂ ਜਾਣੀਆਂ ਸਨ, ਉਨ੍ਹਾਂ ਦੀ ਗਿਣਤੀ, 2,96,619 ਹੈ, ਇਨ੍ਹਾਂ ਵਿਚੋਂ, 1,89,707 ਕਿਸਾਨਾਂ ਨੂੰ ਪਾਸ ਬੁਕਾਂ ਦਿਤੀਆਂ ਜਾ ਚੁੱਕੀਆਂ ਹਨ ਅਤੇ 1,06,912 ਕਿਸਾਨਾਂ ਨੂੰ ਪਾਸ ਬੁਕਾਂ ਦੇਣੀਆਂ ਰਹਿੰਦੀਆਂ ਹਨ। ਇਹ ਕੰਮ ਅਗਲੇ ਮਾਲੀ ਸਾਲ ਵਿਚ ਖਤਮ ਹੋ ਜਾਣ ਦੀ ਸੰਭਾਵਨਾ ਹੈ।

ਇਥੇ ਇਹ ਦੱਸਣਾ ਵੀ ਉਚਿਤ ਹੋਵੇਗਾ ਕਿ ਪਾਸ ਬੁੱਕਾਂ ਵੰਡਣ ਦਾ ਕੰਮ ਸਾਰੇ ਰਾਜ ਵਿਚ ਇਕੋ ਸਮੇਂ ਲਾਗੂ ਨਹੀਂ ਕੀਤਾ ਗਿਆ। ਇਸ ਲਈ ਹਾਲਾਂ ਇਹ ਦੱਸਿਆ ਨਹੀਂ ਜਾ ਸਕਦਾ ਕਿ ਰਾਜ ਵਿਚ ਸਾਰੇ ਕਿਸਾਨਾਂ ਨੂੰ ਪਾਸ ਬੁੱਕਾਂ ਕਿਤਨੇ ਸਮੇਂ ਵਿਚ ਸਪਲਾਈ ਕੀਤੀਆਂ ਜਾਣਗੀਆਂ।

---

### ਪਿੰਡ ਜੰਡਾਲੀ ਬਲਾਕ ਡੇਰਾਬਸੀ ਵਿਚ ਪੁਲ ਬਣਾਉਣਾ

*1343. ਮਾਸਟਰ ਚੰਦ ਸਿੰਘ : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਸਾਲ 1975-76 ਦੇ ਦੌਰਾਨ ਪਿੰਡ ਜੰਡਾਲੀ, ਬਲਾਕ ਡੇਰਾ ਬਸੀ ਵਿਚ ਕੋਈ ਪੁਲ ਬਣਇਆ ਗਿਆ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਪੁਲ ਹੁਣ ਆਵਾਜਾਈ ਲਈ ਖੋਲ੍ਹ ਦਿਤਾ ਗਿਆ ਹੈ ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਜੀ ਹਾਂ।

(ਅ) ਇਸ ਪੁਲ ਦੀ ਉਸਾਰੀ ਅਕਤੂਬਰ, 1978 ਵਿਚ ਪੂਰੀ ਹੋ ਗਈ ਸੀ ਲੇਕਿਨ ਇਸ ਨੂੰ ਆਵਾਜਾਈ ਲਈ ਨਹੀਂ ਖੋਲ੍ਹਿਆ ਜਾ ਸਕਿਆ ਕਿਉਂਕਿ ਇਸ ਦੀਆਂ ਪਹੁੰਚ ਸੜਕਾਂ ਨਹੀਂ ਬਣੀਆਂ। ਪਹੁੰਚ ਸੜਕਾਂ ਇਸ ਕਰਕੇ ਨਹੀਂ ਬਣ ਸਕੀਆਂ ਕਿਉਂਕਿ ਮਿੱਟੀ ਪਾਉਣ ਦਾ ਕੰਮ ਜਿਹੜਾ ਕਿ ਪਿੰਡ ਵਾਲਿਆਂ ਨੇ ਕਰਨਾ ਸੀ ਨਹੀਂ ਕੀਤਾ।

---

### Starred Question No. 1398.

(Extension has been asked for in respect of Starred Question No. 1398)

---

### Shortage of Labour for the Development of Farming

*967. **Haji Anwar Ahmed Khan** : Will the Minister of State for Labour and Employment be pleased to state:—

(a) whether the Government is aware that the shortage of Labour has affected the development of farming during the last two financial years ;

(b) if reply to part (a) above be in the affirmative, whether the Government propose to construct Jhuggis in the State for accommodating the Labour coming from the neighbouring States like U.P. and Rajasthan ?

**ਸਾਥੀ ਧਰਮਪਾਲ ਸੱਭਰਵਾਲ** : (ੳ) ਪਿਛਲੇ ਦੋ ਵਿਤੀ ਸਾਲਾਂ ਵਿਚ ਕਿਰਤੀਆਂ ਦੀ ਘਾਟ ਹੋਣ ਕਾਰਣ ਖੇਤੀ ਦੇ ਵਿਕਾਸ ਤੇ ਕੋਈ ਅਸਰ ਨਹੀਂ ਪਿਆ।

(ਅ) ਗੁਆਂਢੀ ਰਾਜਾਂ ਵਿੱਚੋਂ ਆਏ ਕਿਰਤੀਆਂ ਦੇ ਵਸੇਵੇ ਲਈ ਝੁੱਗੀਆਂ ਉਸਾਰਣ ਖਾਤਰ ਸਰਕਾਰ ਪਾਸ ਕੋਈ ਯੋਜਨਾਂ ਵਿਚਾਰ ਅਧੀਨ ਨਹੀਂ ਹੈ।

---

*For Starred Question No. 1398 and reply thereto, please see Appendix to this Debate.

ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਦੀਆਂ ਸਰਕਾਰੀ ਤਕਨੀਕੀ ਸੰਸਥਾਵਾਂ ਵਿਚ ਪੜ੍ਹਾਏ ਜਾ ਰਹੇ ਵਿਸ਼ੇ ।

*1451. ਸ਼੍ਰੀ ਅ. ਵਿਸ਼ਵਾਨਾਥਨ : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ :-

(ੳ) ਗੌਰਮਿੰਟ ਇੰਸਟੀਚਿਊਟ ਆਫ਼ ਟੈਕਸਟਾਈਲ, ਕੈਮਿਸਟਰੀ ਐਂਡ ਨਿਟਿੰਗ ਟੈਕਨਾਲੋਜੀ, ਲੁਧਿਆਣਾ, ਗੌਰਮਿੰਟ ਪਾਲੀਟੈਕਨਿਕ, ਜਲੰਧਰ ਅਤੇ ਪੰਜਾਬ ਇੰਸਟੀਚਿਊਟ ਆਫ ਟੈਕਸਟਾਈਲ ਟੈਕਨਾਲੋਜੀ, ਅੰਮ੍ਰਿਤਸਰ ਵਿਚ ਕਿਹੜੇ ਕਿਹੜੇ ਵਿਸ਼ੇ ਪੜ੍ਹਾਏ ਜਾ ਰਹੇ ਹਨ ;

(ਅ) ਉਪਰੋਕਤ ਸੰਸਥਾਵਾਂ ਦੇ ਪ੍ਰਿਸੀਪਲਾਂ ਦੇ ਨਾਂ ਅਤੇ ਉਨ੍ਹਾਂ ਦੀਆਂ ਯੋਗਤਾਵਾਂ ਕੀ ਕੀ ਹਨ ;

(ੲ) ਕੀ ਉਕਤ ਭਾਗ (ਅ) ਵਿਚ ਵਰਣਿਤ ਪ੍ਰਿੰਸੀਪਲਾਂ ਵਿਚੋਂ ਕੋਈ ਕਿਸੇ ਫੌਜਦਾਰੀ ਮੁਕਦਮੇ ਵਿਚ ਫਸਿਆ ਹੋਇਆ ਹੈ; ਜੇਕਰ ਅਜਿਹਾ ਹੈ ਤਾਂ ਉਸ ਦੇ ਵੇਰਵੇ ਕੀ ਹਨ ?

ਸ਼੍ਰੀ ਬਲਰਾਮਜੀਦਾਸ ਟੰਡਨ (ਉਦਯੋਗ ਮੰਤਰੀ) : (ੳ ਅਤੇ ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ

(ੲ) ਨਹੀਂ ਜੀ ।

(ੳ) ਇਨ੍ਹਾਂ ਸੰਸਥਾਵਾਂ ਵਿਚ ਹੇਠਾਂ ਦਰਸਾਏ ਵਿਸ਼ੇ ਪੜ੍ਹਾਏ ਜਾਂਦੇ ਹਨ :—

1. ਗੌਰਮਿੰਟ ਇੰਸਟੀਚਿਊਟ ਆਫ ਟੈਕਸਟਾਈਲ ਕੈਮਿਸਟਰੀ ਅਤੇ ਨਿਟਿੰਗ ਟੈਕਨਾਲੋਜੀ, ਲੁਧਿਆਣਾ

| | | |
|---|---|---|
| (1) ਡਿਪਲੋਮਾ ਇਨ ਟੈਕਸਟਾਈਲ ਕੈਮਿਸਟਰੀ | ... | (ਤਿੰਨ ਸਾਲਾ ਕੋਰਸ) |
| (2) ਡਿਪਲੋਮਾ ਇਨ ਨਿਟਿੰਗ ਟੈਕਨਾਲੋਜੀ | ... | ਉਹੀ |
| (3) ਸਰਟੀਫਿਕੇਟ ਇਨ ਡਾਇੰਗ ਅਤੇ ਕੈਲੀਕੋਪ੍ਰਿੰਟਿੰਗ | ... | (ਇਕ ਸਾਲਾ ਕੋਰਸ) |
| (4) ਸਰਟੀਫਿਕੇਟ ਇਨ ਨਿਟਿੰਗ (ਸਮੇਤ ਹੱਥ ਅਤੇ ਮਸ਼ੀਨ) | | ਉਹੀ |

2. ਗੌਰਮਿੰਟ ਪਾਲੀਟੈਨਿਕ ਫ਼ਾਰ ਵਿਮੈਨ, ਜਲੰਧਰ

| | | |
|---|---|---|
| (1) ਡਿਪਲੋਮਾ ਇਨ ਕਮਰਸ਼ੀਅਲ ਪ੍ਰੈਕਟਿਸ ਅਤੇ ਸਟੈਨੋਗ੍ਰਾਫੀ | | (ਦੋ ਸਾਲਾ ਕੋਰਸ) |
| (2) ਡਿਪਲੋਮਾ ਇਨ ਲਾਇਬਰੇਰੀ ਸਾਇੰਸ | ... | ਉਹੀ |
| (3) ਡਿਪਲੋਮਾ ਇਨ ਫਾਰਮੇਸੀ ਅਤੇ ਡਰੇਸਰ | ... | ਉਹੀ |

3. ਗੌਰਮਿੰਟ ਇੰਸਟੀਚਿਊਟ ਆਫ ਟੈਕਸਟਾਈਲ ਟੈਕਨਾਲੋਜੀ, ਅੰਮਿਤਸਰ

| | | |
|---|---|---|
| (1) ਡਿਪਲੋਮਾ ਇਨ ਟੈਕਸਟਾਈਲ ਟੈਕਨਾਲੋਜੀ | ... | (ਤਿੰਨ ਸਾਲਾ ਕੋਰਸ) |

(ਅ) ਗੌਰਮਿੰਟ ਇੰਸਟੀਚਿਊਟ ਆਫ ਟੈਕਸਟਾਈਲ ਕੈਮਿਸਟਰੀ ਅਤੇ ਨਿਟਿੰਗ ਟੈਕਨਾਲੋਜੀ, ਲੁਧਿਆਣਾ

| | |
|---|---|
| (1) ਪ੍ਰਿੰਸੀਪਲ ਦਾ ਨਾਂ | ਸ਼੍ਰੀ ਆਰ. ਐਸ. ਸ਼ਰਮਾ |
| (2) ਯੋਗਤਾਂਵਾਂ | ਮਾਸਟਰ ਡਿਗਰੀ ਇਨ ਲਾਇਬਰੇਰੀ ਸਾਇੰਸ |

2. ਗੌਰਮਿੰਟ ਪਾਲੀਟੈਕਨਿਕ ਫਾਰ ਵਿਮੈਨ, ਜਲੰਧਰ

(1) ਪ੍ਰਿੰਸੀਪਲ ਦਾ ਨਾਂ ... ਸ੍ਰੀ ਭਾਰਤ ਭੂਸ਼ਨ

(2) ਯੋਗਤਾਵਾਂ ... ਐਫ. ਐਸ. ਸੀ.
ਡਿਪਲੋਮਾ ਇਨ ਟੈਕਸਟਾਈਲ ਟੈਕਨਾਲੋਜੀ
ਤੇ ਬੀ ਟੈਕਸਟਾਈਲ

3. ਗੌਰਮਿੰਟ ਇੰਸਟੀਚਿਊਟ ਆਫ ਟੈਕਸਟਾਈਲ ਟੈਕਨਾਲੋਜੀ, ਅੰਮ੍ਰਿਤਸਰ

(1) ਪ੍ਰਿੰਸੀਪਲ ਦਾ ਨਾਂ ਸ੍ਰੀ ਜੋਗਿੰਦਰ ਪਾਲ

(2) ਯੋਗਤਾਵਾਂ
1. ਬੀ. ਏ. ਸਮੇਤ ਇਕਨਾਮਿਕਸ
2. ਡਿਪਲੋਮਾ ਗੌ: ਸਕੂਲ ਤੋਂ ਮਾਡਰਨ ਟੇਲਰਿੰਗ ਅੰਮ੍ਰਿਤਸਰ
3. ਡਿਪਲੋਮਾ ਇਨ ਜੈਂਟਸ ਅਤੇ ਲੇਡੀਜ਼ ਪਤਸਕਰ ਅਕੈਡਮੀ ਤੋਂ ।

---

## UNSTARRED QUESTIONS AND ANSWERS

### Unstarred Question No. 320*

(Extension has been asked for in respect of Un-starred Question No. 320)

### Disputes over the allotment of free House sites to Rural Village Workers

335. **Comrade Satya Pal Dang** : Will the Minister for Public Works be pleased to state :—

(a) whether any dispute arose over house-sites allotted free to the rural wage workers during the years 1975-76 and 1976-77;

(b) the number of cases in which the allottees were disposessed of the allotted land during the years 1977-78 and 1978-79 (to-date);

(c) the steps taken to resolve the disputes and restore plots to the Allottees ?

**ਸਰਦਾਰ ਰਣਧੀਰ ਸਿੰਘ ਚੀਮਾ**: (ੳ) ਹਾਂ ਜੀ। ਅਜਿਹੇ ਝਗੜੇ ਕੁਝ ਕੇਸਾਂ ਵਿਚ ਦਸੇ ਗਏ ਸਾਲਾਂ ਵਿਚ ਉਠੇ ਸਨ ।

(ਅ) ਅਤੇ (ੲ) 4 ਕੇਸ, ਅਜਿਹੇ ਇਕ ਕੇਸ ਦਾ ਝਗੜਾ, ਜੋ ਜ਼ਿਲ੍ਹਾ ਜਲੰਧਰ ਵਿਚ ਹੋਇਆ ਸੀ, ਨਿਪਟਾਇਆ ਜਾ ਚੁੱਕਾ ਹੈ। ਬਾਕੀ ਦੇ ਤਿੰਨ ਕੇਸਾਂ ਦੀ ਸਥਿਤੀ ਨਿਮਨ-ਲਿਖਤ ਹੈ:—

(i) ਪਿੰਡ ਕੋਟ ਖਾਲਸਾ : ਇਸ ਕੇਸ ਵਿਚ ਭੋਂ ਮਾਲਕਾਂ ਦਾ ਅਦਾਲਤ ਤੋਂ ਪ੍ਰਾਪਤ ਕੀਤਾ ਸਟੇਅ ਵੇਕੇਟ ਹੋ ਗਿਆ ਹੈ ਅਤੇ ਅਸਲੀ ਅਲਾਟੀਆਂ ਨੂੰ ਕਬਜ਼ੇ ਦਿਤੇ ਜਾ ਰਹੇ ਹਨ ।

(ii ਅਤੇ iii) ਪਿੰਡ ਠੱਠੀਆਂ ਅਤੇ ਪਿੰਡ ਲੱਖੂਵਾਲ : ਅਲਾਟੀਆਂ ਨੂੰ ਕਬਜ਼ੇ ਦਿੱਤੇ ਜਾ ਰਹੇ ਹਨ ।

---

*For Unstarred Question No. 320 and reply thereto, please see Appendix to this Debate.

**Revenue Receipt from the Passenger Tax**

**336. Comrade Satya Pal Dang:** Will the Minister for Excise and Taxation be pleased to state the revenue receipt of the Government from the passenger tax in the case of the (i) Punjab Roadways (ii) Pepsu Road Transport Corporation and (iii) Private Transport Companies and firms for each of the last 5 financial years ?

**ਸ਼੍ਰੀ ਹਿੱਤ ਅਭਿਲਾਸ਼ੀ :** ਯਾਤਰੀ ਕਰ ਵਜੋਂ ਮਾਲੀਏ ਦੀ ਪ੍ਰਾਪਤੀ ਨਿਮਨ ਲਿਖਤ ਅਨੁਸਾਰ ਹੈ:--

| ਸਾਲ | | ਪੰਜਾਬ ਰੋਡਵੇਜ਼ | ਪੀ.ਆਰ.ਟੀ.ਸੀ. | ਪ੍ਰਾਈਵੇਟ ਟਰਾਂਸ-ਪੋਰਟ ਕੰਪਨੀਆਂ |
|---|---|---|---|---|
| 1973-74 | ... | 3,72,99,763 | 1,63,29,305 | 3,85,19,971 |
| 1974-75 | ... | 4,48,55,806 | 2,35,78,420 | 4,67,09,170 |
| 1975-76 | ... | 5,54,31,401 | 2,42,06,296 | 4,92,20,764 |
| 1976-77 | ... | 6,77,79,818 | 2,30,53,425 | 5,34,85,787 |
| 1977-78 | ... | 8,02,65,514 | 2,82,34,649 | 6,22,71,722 |

**Murder Cases which took place in 1978 and remained untraced**

**339. Comrade Satya Pal Dang :** Will the Chief Minister be pleased to state the number of murder cases which took place in 1978 and which have so far remained untraced together with the name and address of the person murdered and date and the place of the murder in each case ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** 1978 ਵਿਚ 560 ਕਤਲ ਕੇਸ ਹੋਏ, ਜਿਨ੍ਹਾਂ ਵਿਚੋਂ 517 ਲੱਭੇ ਗਏ, 18 ਤਫਤੀਸ਼ ਅਧੀਨ ਹਨ, 6 ਖਾਰਜ ਕਰ ਦਿੱਤੇ ਗਏ ਅਤੇ 19 ਕੇਸ ਲੱਭੇ ਨਹੀਂ ਗਏ। ਕਤਲ ਹੋਇਆਂ ਦੇ ਨਾਂ ਅਤੇ ਪਤੇ, ਤਾਰੀਖ ਅਤੇ ਥਾਂ ਦੀ ਸਚੀ ਸਦਨ ਦੀ *ਮੇਜ਼ ਤੇ ਰੱਖੀ ਜਾਂਦੀ ਹੈ।

---

**Allotment of Housing plots to the Landless persons in village Ganda Singh-wala, District Amritsar**

**454. Shri Harbans Lal Khanna :** Will the Minister for Revenue be pleased to state:—

(a) whether any enquiry was held into the irregularities with regard to the allotment of housing plots to the landless persons in village Ganda Singhwala, district Amritsar during the Emergency, if so, the irregularities, if any, detected as a result thereof ;

(b) the action taken so far against the officers/officials who committed the aforesaid irregularities ?

*Placed in the Library.

**ਸਰਦਾਰ ਰਣਧੀਰ ਸਿੰਘ ਚੀਮਾ** (ਲੋਕ ਕਾਰਜ ਮੰਤਰੀ) : (ੳ) ਸਰਕਾਰ ਨੇ ਸਾਰੇ ਰਾਜ ਵਿਚ ਇਹੋ ਜਿਹੀਆਂ ਸ਼ਿਕਾਇਤਾਂ ਦੇ ਆਧਾਰ ਤੇ ਪਲਾਟਾਂ ਦੀ ਅਲਾਟਮੈਂਟ ਵਿਚ ਹੋਈ ਹੇਰਾਫੇਰੀ ਦੀ ਜਾਂਚ ਕਰਨ ਲਈ ਸੋਸ਼ਲ ਵੈਲਫੇਅਰ ਵਿਭਾਗ ਵਿਚ ਸਰਦਾਰ ਗੁਰਦੇਵ ਸਿੰਘ ਬਾਦਲ ਐਮ.ਐਲ.ਏ. ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ ਹੈ । ਇਸ ਕਮੇਟੀ ਨੇ ਹਾਲੇ ਤਕ ਆਪਣੀ ਰਿਪੋਰਟ ਨਹੀਂ ਦਿੱਤੀ।

(ਅ) ਦੋਸ਼ੀ ਅਫ਼ਸਰਾਂ ਅਤੇ ਕਰਮਚਾਰੀਆਂ ਵਿਰੁੱਧ ਕਾਰਵਾਈ ਉਸ ਸੂਰਤ ਵਿਚ ਕੀਤੀ ਜਾਵੇਗੀ ਜੇਕਰ ਕਮੇਟੀ ਦੀ ਰਿਪੋਰਟ ਤੋਂ ਉਨ੍ਹਾਂ ਦੀਆਂ ਬੇਕਾਇਦਗੀਆਂ ਨਜ਼ਰ ਆਉਣਗੀਆਂ।

---

**ਸਰਕਾਰੀ ਕਾਲਜਾਂ ਵਿਚ ਲੈਕਚਰਾਰਾਂ ਦੀ ਕੁਲ ਗਿਣਤੀ**

455. **ਸ਼੍ਰੀ ਹਰਬੰਸ ਲਾਲ ਖੰਨਾ** : ਕੀ ਮੁੱਖ ਮੰਤਰੀ ਕਿਰਕੇ ਦੱਸਣਗੇ ਕਿ :—

(ੳ) ਰਾਜ ਵਿਚ ਸਰਕਾਰੀ ਕਾਲਜਾਂ ਵਿਚ ਲੈਕਚਰਾਰਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਪੱਕੀਆਂ ਆਸਾਮੀਆਂ ਵਿਰੁੱਧ ਲੱਗੇ ਹੋਏ ਲੈਕਚਰਾਰਾਂ ਦੀ ਗਿਣਤੀ ਕਿੰਨੀ ਹੈ ;

(ੲ) ਉਕਤ ਭਾਗ (ਅ) ਵਿਚ ਵਰਣਿਤ ਲੈਕਚਰਾਰਾਂ ਵਿਚੋਂ ਕਿੰਨਿਆਂ ਨੂੰ ਪੱਕਾ ਕਰ ਦਿੱਤਾ ਗਿਆ ਹੈ ;

(ਸ) ਬਾਕੀ ਦੇ ਲੈਕਚਰਾਰਾਂ ਨੂੰ, ਜਿਹੜੇ ਕਿ ਪੱਕੀਆਂ ਆਸਾਮੀਆਂ ਤੇ ਲੱਗੇ ਹੋਏ ਹਨ ਪਰ ਜਿਨ੍ਹਾਂ ਨੂੰ ਅਜੇ ਤੱਕ ਪੱਕਾ ਨਹੀਂ ਕੀਤਾ ਗਿਆ, ਪੱਕਾ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ ਸਿਖਿਆ)** : (ੳ) 1757

(ਅ) 819

(ੲ) 536

(ਸ) ਮਾਮਲਾ ਸਰਕਾਰ ਦੇ ਜ਼ੇਰੇਗ਼ੌਰ ਹੈ ।

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗਲ ਕਰ ਲੈਣਾ । ਇਹ ਕੋਈ ਪਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਗੁਰਦਰਸ਼ਨ ਸਿੰਘ** : ** * **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਸਪੀਕਰ** : ਅਖਬਾਰ ਦੀ ਖਬਰ ਕੋਈ ਪੁਆਇੰਟ ਆਫ਼ ਆਰਡਰ ਨਹੀਂ ਬਣਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

---

**Expunged as ordered by the Chair.

ਸਰਦਾਰ ਉਮਰਾਓ ਸਿੰਘ : ** ** **

ਸ੍ਰੀ ਸਪੀਕਰ: ਇਹ ਤਾਂ ਤੁਹਾਡੇ ਔਰ ਚੇਅਰ ਦੇ ਦਰਮਿਆਨ ਦੀ ਗੱਲ ਹੈ।

ਸਰਦਾਰ ਉਮਰਾਓ ਸਿੰਘ : ** ** **

ਸ੍ਰੀ ਸਪੀਕਰ: ਇਸ ਬਾਰੇ ਕਿਤਨੇ ਦਿਨ ਦਾ ਨੋਟਿਸ ਦੇਣ ਦੀ ਲੋੜ ਹੈ?

ਸਰਦਾਰ ਉਮਰਾਓ ਸਿੰਘ : ** ** **

ਸ੍ਰੀ ਸਪੀਕਰ: ਪਰ ਇਹ ਉਦੋਂ ਤਕ ਹੀ ਹੈ ਜਦੋਂ ਚੇਅਰ ਅਲਾਓ ਕਰੇ।

ਸਰਦਾਰ ਉਮਰਾਓ ਸਿੰਘ : ** ** **

Mr. Speaker : I exercise my authority to do so.

ਸਰਦਾਰ ਉਮਰਾਓ ਸਿੰਘ : ** ** **

ਸ੍ਰੀ ਸਪੀਕਰ: ਚੈਂਬਰ ਵਿਚ ਆ ਕੇ ਮੇਰੇ ਨਾਲ ਗਲ ਕਰ ਲੈਣਾ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

ਡਾਕਟਰ ਕੇਵਲ ਕ੍ਰਿਸ਼ਨ : ** ** **

ਸ੍ਰੀ ਸਪੀਕਰ: ਉਹ ਡਿਸਅਲਾਓ ਹੋ ਚੁਕੀ ਹੈ। ਇਹ ਕੋਈ ਪਆਇੰਟ ਆਫ਼ ਆਰਡਰ ਨਹੀਂ ਹੈ।

ਕਾਮਰੇਡ ਸਰਵਣ ਸਿੰਘ ਚੀਮਾ : ** ** **

ਸ੍ਰੀ ਸਪੀਕਰ: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਤੁਸੀਂ ਚੈਂਬਰ ਵਿਚ ਆ ਕੇ ਮੇਰੇ ਨਾਲ ਗੱਲ ਕਰ ਲੈਣਾ।

ਮਾਸਟਰ ਚੰਦ ਸਿੰਘ : ** ** **

ਸ੍ਰੀ ਸਪੀਕਰ: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

Sardar Prehlad Singh : On a point of personal explanation, Sir.

ਸ੍ਰੀ ਸਪੀਕਰ: ਕਿਸੇ ਨੇ ਤੁਹਾਡਾ ਨਾਂ ਤਾਂ ਨਹੀਂ ਲਿਆ। ਫਿਰ ਤੁਹਾਡੇ ਪਰਸਨਲ ਐਕਸ-ਪਲੇਨੇਸ਼ਨ ਦੀ ਕੀ ਲੋੜ ਹੈ।

ਸਰਦਾਰ ਬੇਅੰਤ ਸਿੰਘ: ** ** **

ਸ੍ਰੀ ਸਪੀਕਰ: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਡਾਂਗ ਸਾਹਿਬ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

ਸਰਦਾਰ ਗੁਰਦਰਸ਼ਨ ਸਿੰਘ: ਬੜੀ ਗਲਤ ਪਰੰਪਰਾ ਸੈੱਟ ਅੱਪ ਹੋ ਰਹੀ ਹੈ ...............
(ਵਿਘਨ)

---

**Expunged as ordered by the Chair.

**Mr. Speaker :** I am sorry, I cannot allow you. You should address me.

**Sardar Gurdarshan Singh :** Through You I am addressing the Leader of the House. This is a very important matter. Let us not set bad precedents.

**Mr. Speaker:** I am sorry, I am not allowing you. You can only speak with the permission of the Chair. I have already given you ample opportunity.

**ਸਰਦਾਰ ਉਮਰਾਓ ਸਿੰਘ :** ਚਾਰ ਆਦਮੀ ਪੁਲਿਸ ਨੇ ਪਕੜ ਕੇ ਮਾਰ ਦਿੱਤੇ। ਇਸ ਨਾਲ ਤੁਸੀਂ ਐਗਰੀ ਕਰੋਗੇ ਕਿ ਮਸਲਾ ਬੜਾ ਇੰਪਾਰਟੈਂਟ ਹੈ।

ਸ੍ਰੀ ਸਪੀਕਰ : ਮੈਂ ਆਪਣੀ ਜਜਮੈਂਟ ਤੁਹਾਡੇ ਜਜ਼ਬਾਤ ਤੇ ਨਹੀਂ ਜ਼ਾਹਿਰ ਕਰਨਾ ਚਾਹੁੰਦਾ। ਇਹ ਪ੍ਰੋਸੀਜ਼ਰਲ ਮੈਟਰ ਹੈ। ਮੈਂ ਡਾਂਗ ਸਾਹਿਬ ਨੂੰ ਕਾਲ ਅਟੈਂਨਸ਼ਨ ਮੋਸ਼ਨ ਪੜ੍ਹਣ ਵਾਸਤੇ ਕਾਲ ਅਪਾਨ ਕਰ ਚੁੱਕਾ ਹਾਂ।

**Dr. Kewal Krishan :** You should ask the Chief Minister to make a statement.

**Mr. Speaker:** Sorry, I will not ask him to make a statement.

---

## WALK-OUT

**Dr. Kewal Krishan** : As a protest, we walk-out

*(At this stage all the Members of the Congress (I) and Congress present in the House, staged a walk-out.)*

(While going out of the Chamber hon. Members raised slogans)

** ** **

**Mr. Speaker :** The slogans raised should not form part of the proceedings.

---

## CALL ATTENTION NOTICES UNDER RULE 66

*(Serial No. 132)*

**Comrade Satya Pal Dang :** Sir, I beg to draw the attention of the House towards a matter of definite and urgent importance, namely, some 9,000 cusecs of water which otherwise would have been used for Punjab and Rajasthan is going to Pakistan from the head works located at Madhopur in Pathankot sub-division because of some alleged difference of opinion among the high-officials of the Punjab Irrigation Department (Canals). In view of the obvious and urgent importance of the matter the Government may please be asked to make a statement in the House.

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਮਾਧੋਪੁਰ ਬਿਆਸ ਲਿੰਕ ਰਾਜਸਥਾਨ ਸਰਕਾਰ ਦੇ ਖਰਚੇ ਤੇ ਉਹਨਾਂ ਦੇ ਹਿੱਸੇ ਦਾ ਰਾਵੀ ਦਾ ਪਾਣੀ ਹਰੀਕੇ ਤੱਕ ਲਿਜਾਣ ਲਈ ਬਣਾਇਆ ਗਿਆ ਸੀ। ਪੰਜਾਬ ਆਪਣਾ ਰਾਵੀ ਦੇ ਪਾਣੀ ਦਾ ਹਿੱਸਾ ਅਪਰ ਬਾਰੀ ਦੁਆਬ ਨਹਿਰ ਪ੍ਰਣਾਲੀ ਤੋ ਲੈਂਦਾ ਹੈ।

ਮਾਧੋਪੁਰ ਬਿਆਸ ਲਿੰਕ ਆਮ ਕਰਕੇ ਨਵੰਬਰ ਤੋ ਲੈ ਕੇ ਅਪ੍ਰੈਲ ਤਕ ਹਰ ਸਾਲ ਬੰਦ ਰਹਿੰਦਾ ਹੈ ਕਿਉਂਕਿ ਪਾਣੀ ਦੀ ਮਿਕਦਾਰ ਸਰਦੀਆਂ ਵਿਚ ਘੱਟ ਹੁੰਦੀ ਹੈ। ਇਹ ਬੰਦੀ ਸਮਾਂ ਮੁਰੰਮਤ ਲਈ ਵਰਤਿਆ ਜਾਂਦਾ ਹੈ। ਹਰ ਸਾਲ ਇਸ ਲਿੰਕ ਨੂੰ ਮੁਰੰਮਤ ਕਰਨਾ ਪੈਂਦਾ ਹੈ ਕਿਉਂਕਿ ਪਾਣੀ ਦੀ

**Expunged as ordered by the Chair.

[ਮੁੱਖ ਮੰਤਰੀ]

ਰਫ਼ਤਾਰ ਬਹੁਤ ਜ਼ਿਆਦਾ ਹੈ ਤੇ ਇਸ ਵਿਚ ਛੋਟੇ ਪੱਥਰ ਰੁੜ੍ਹ ਕੇ ਆ ਜਾਂਦੇ ਹਨ ਜਿਸ ਨਾਲ ਡੈਮੇਜ ਹੁੰਦੀ ਹੈ । ਇਸ ਸਾਲ ਇਸ ਇਲਾਕੇ ਵਿਚ ਸਰਦੀਆਂ ਵਿਚ ਬਾਰਸ਼ ਜ਼ਿਆਦਾ ਹੋਣ ਦੇ ਕਾਰਨ ਦਰਿਆ ਰਾਵੀ ਵਿੱਚ ਪਾਣੀ ਦੀ ਮਿਕਦਾਰ 19 ਫਰਵਰੀ, 1979 ਤੋਂ ਕਾਫ਼ੀ ਵੱਧ ਗਈ ਸੀ । ਇਸੇ ਸਮੇਂ ਯੂ. ਬੀ.ਡੀ ਸੀ. ਪ੍ਰਣਾਲੀ ਦੀ ਮੰਗ ਪਿਛਲੇ ਸਾਲਾਂ ਦੇ ਮੁਕਾਬਲੇ ਵਿਚ ਬਹੁਤ ਘੱਟ ਗਈ ਸੀ ਤੇ ਤਕਰੀਬਨ ਇਕ ਮਹੀਨਾ ਨਹਿਰ ਬੰਦ ਰਹੀ ਤੇ ਇਸ ਕਾਰਨ ਪਾਣੀ ਮਾਧੋਪੁਰ ਹੈਡ ਵਰਕਸ ਤੋ ਥੱਲੇ ਸੁਟਣਾ ਪਿਆ । ਇਸ ਸਾਲ ਲਿੰਕ ਦੇ ਕੰਮਾਂ ਨੂੰ ਨੁਕਸਾਨ ਜ਼ਿਆਦਾ ਸੀ ਫਿਰ ਵੀ ਇਸ ਦੀ ਸਾਰੀ ਮੁਰੰਮਤ ਮੁਤਾਬਕ ਵਕਤ ਦੇ ਮਿਤੀ 31 ਮਾਰਚ, 1979 ਤੱਕ ਮੁਕੰਮਲ ਕਰ ਦਿਤੀ ਗਈ ਸੀ ਤੇ ਲਿੰਕ 10 ਅਪ੍ਰੈਲ ਤੋਂ ਚਾਲੂ ਕਰ ਦਿਤੀ ਗਈ ਸੀ। ਇਸ ਸਮੇ ਵਿਚ ਹਰੀਕੇ ਹੈਡ ਵਰਕਸ ਤੋਂ ਵੀ ਪਾਣੀ ਛੱਡਿਆ ਜਾ ਰਿਹਾ ਸੀ ਅਤੇ ਇਹ ਪਾਣੀ ਹਰੀਕੇ ਤੋਂ ਵੀ ਵਰਤਿਆ ਨਹੀ ਜਾ ਸਕਦਾ ਸੀ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨਾ ਪਾਣੀ ਪਾਕਿਸਤਾਨ ਨੂੰ ਗਿਆ ਹੈ ਜਿਸ ਪਾਣੀ ਨੂੰ ਅਸੀਂ ਵਰਤ ਸਕਦੇ ਸੀ ਕਿਉਂਕਿ ਇਸ ਸਬੰਧ ਵਿਚ ਪ੍ਰੈਸ ਵਿਚ ਬਹੁਤ ਕੁਝ ਆਇਆ ਸੀ ਕਿ ਅਫ਼ਸਰਾਂ ਵਿਚ ਇਸ ਸਬੰਧ ਵਿਚ ਬਹੁਤ ਮੱਤ ਭੇਦ ਹਨ। ਇਸ ਵਿਚ ਕੀ ਸਚਾਈ ਹੈ ਇਹ ਦੱਸ ਦੇਣ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਦਾ ਬੰਦੋਬਸਤ ਤਾਂ ਟਾਈਮ ਸਿਰ ਹੀ ਕਰ ਲਿਆ ਸੀ । ਪਾਣੀ ਬਹੁਤ ਜ਼ਿਆਦਾ ਮਿਕਦਾਰ ਵਿਚ ਆ ਗਿਆ ਸੀ ਜਿਸ ਨੂੰ ਯੂਟੇਲਾਈਜ਼ ਪੂਰਾ ਨਹੀਂ ਕੀਤਾ ਜਾ ਸਕਦਾ ਸੀ ਕਿਉਂਕਿ ਬਾਰਸ਼ਾਂ ਦਾ ਪਾਣੀ ਬਹੁਤ ਜ਼ਿਆਦਾ ਆ ਗਿਆ ਸੀ।

(*Serial No. 143*)

**Shri Harbans Lal Khanna :** Sir, I beg to draw the attention of the Government towards a matter of urgent public importance, namely, that the price of steel and Iron in the market has shot up so high that it has become a serious hazard for the existence and functioning of small industries. The difference in the price a couple of months ago and the present one varies from Rs. 1,000 to Rs. 1,200 per ton, and thus tempting to destroy the very roots of the Small Scale Industries.

The Government is requested to make a statement in this connection and to clear its position in the House.

**Industries Minister (Shri Balramji Dass Tandon) :** Sir, there are about 10,000 industrial units using iron and steel material in the State. Their demand is met from the stock yards of the producers and the balance through the Re-rolling Mills.

The prices of iron and steel supplied from the Steel Plants is fixed by the joint Plant Committee of the producers constituted bv the Government of India. The State Government has no hand in the fixation of such prices. There is, however, no control over the prices of material produced by the re-Rolling Mills.

There has, of late, been a decline in the productions of steel resulting in supplies running short of the demand. This has resulted in the rising prices even in case of materials produced by the Re-rolling Mills. The Joint Plant Committee have also announced revision in the price with effect from 7th April, 1979, increasing the price of pig iron by Rs. 100 per tone and that of finishing steel material by 15 percent. (Interruption by Sardar Sardara Singh Kohli)

The State Government is pursuing the matter with the concerned authorities of the Government of India to arrange additional allocation of finished products as well as re-rollables to meet the demand. The material received through the Punjab Small Scale Industries Corporation against State allocation is being released to the S.S.I. units at comparatively lower rates (Rs. 40 per metric tonne.)

---

## WALK-OUT

**ਸਰਦਾਰ ਸਰਦਾਰਾ ਸਿੰਘ ਕੋਹਲੀ**: ਸਪੀਕਰ ਸਾਹਿਬ, ਕਾਲ ਅਟੈਨਸ਼ਨ ਨੋਟਿਸ ਵੀ ਅੰਗ੍ਰੇਜ਼ੀ ਵਿਚ ਸੀ ਅਤੇ ਹੁਣ ਉਸ ਦਾ ਜਵਾਬ ਵੀ ਅੰਗ੍ਰੇਜ਼ੀ ਵਿਚ ਵੀ ਪੜ੍ਹਿਆ ਜਾ ਰਿਹਾ ਹੈ ਜਦ ਕਿ ਮੈਂ ਕਈ ਵਾਰ ਇਸ ਹਾਊਸ ਵਿਚ ਕਹਿ ਚੁੱਕਾ ਹਾਂ ਕਿ ਪੰਜਾਬੀ ਵਿਚ ਜਵਾਬ ਆਉਣਾ ਚਾਹੀਦਾ ਹੈ। ਮੈਂ ਇਸ ਦੇ ਵਿਰੋਧ ਵਿਚ ਵਾਕ-ਆਊਟ ਕਰਦਾ ਹਾਂ।

(ਇਸ ਸਮੇਂ ਸਰਦਾਰ ਸਰਦਾਰਾ ਸਿੰਘ ਕੋਹਲੀ ਸਦਨ ਵਿਚੋਂ ਵਾਕ ਆਊਟ ਕਰ ਗਏ)

---

## CALL ATTENTION NOTICES UNDER RULE 66 (*Resumption*)

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਇੰਡਸਟਰੀ ਮਨਿਸਟਰ ਸਾਹਿਬ ਨੇ ਹੁਣੇ ਹੀ ਕਿਹਾ ਹੈ ਕਿ ਸਮਾਲ ਸਕੇਲ ਇੰਡਸਟਰੀਜ਼ ਦੇ 10 ਹਜ਼ਾਰ ਯੂਨਿਟ ਪੰਜਾਬ ਦੇ ਵਿਚ ਚੱਲ ਰਹੇ ਹਨ। ਪਿਛਲੇ 8--9 ਮਹੀਨੇ ਪਹਿਲਾਂ ਆਇਰਨ ਦੀ ਕੀਮਤ ਵੱਧਣ ਦੇ ਕੋਈ ਚਾਂਸ ਨਹੀਂ ਸਨ, ਪਹਿਲੇ ਇਸ ਦੀ ਕੀਮਤ 2200/2300 ਰੁਪਏ ਪਰ ਟਨ ਸੀ ਲੇਕਿਨ ਹੁਣ 2--4 ਮਹੀਨਿਆਂ ਵਿੱਚ ਇਸ ਦੀ ਕੀਮਤ ਵੱਧ ਕੇ 3500 ਰੁਪਏ ਦੇ ਕਰੀਬ ਪਰ ਟਨ ਹੋ ਗਈ ਹੈ। ਇਸ ਸਬੰਧ ਵਿਚ ਇਹ ਕਿਹਾ ਗਿਆ ਹੈ ਕਿ ਇਸ ਤੇ ਕੋਈ ਕੰਟਰੋਲ ਨਹੀਂ ਹੈ, ਇਸ ਉਤੇ ਕੋਈ ਚੈਕ ਹੋਣਾ ਚਾਹੀਦਾ ਹੈ, ਇਸ ਦੀਆਂ ਕੀਮਤਾਂ ਨੂੰ ਵੱਧਣ ਨਹੀਂ ਦੇਣਾ ਚਾਹੀਦਾ। ਇਸ ਦਾ ਜ਼ਿਆਦਾ ਅਸਰ ਸਮਾਲ ਸਕੇਲ ਇੰਡਸਟਰੀਜ਼ ਤੇ ਪੈਣਾ ਹੈ ਤੇ ਉਨ੍ਹਾਂ ਵਿਚ ਬੜੀ ਘਬਰਾਹਟ ਹੈ। ਆਇਆ ਮਨਿਸਟਰ ਸਾਹਿਬ ਇਸ ਸਬੰਧ ਵਿਚ ਵਿਸ਼ਵਾਸ ਦਿਵਾਉਣ ਲਈ ਤਿਆਰ ਹਨ ਕਿ ਇਸ ਦੀਆਂ ਕੀਮਤਾਂ ਤੇ ਚੈਕ ਰਖਿਆ ਜਾਵੇਗਾ ਤਾਕਿ ਇਸ ਦੇ ਭਾਅ ਹੋਰ ਨਾ ਵਧ ਸਕਣ ?

**ਉਦਯੋਗ ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਇਸ ਵਿਚ ਸਟੇਟ ਗੌਰਮਿੰਟ ਦਾ ਕੋਈ ਹੱਥ ਨਹੀਂ ਹੈ। ਇਸ ਸਬੰਧ ਵਿਚ ਗੌਰਮਿੰਟ ਆਫ ਇੰਡੀਆ ਨੇ ਇਕ ਜੁਆਇੰਟ ਪਲਾਂਟ ਕਮੇਟੀ ਬਣਾਈ ਹੋਈ ਹੈ ਜਿਸ ਵਿਚ ਸਟੇਟ ਗੌਰਮਿੰਟ ਦਾ ਕੋਈ ਹੱਥ ਨਹੀਂ ਹੁੰਦਾ। ਇਸ ਦੇ ਬਾਵਜੂਦ ਵੀ ਅਸੀਂ ਇਹ ਮਾਮਲਾ ਗੌਰਮਿੰਟ ਆਫ਼ ਇੰਡੀਆ ਨਾਲ ਟੇਕ ਅੱਪ ਕੀਤਾ ਹੈ ਅਤੇ ਦਬਾਓ ਪਾਇਆ ਜਾ ਰਿਹਾ ਹੈ ਤਾਕਿ ਕੀਮਤਾਂ ਨਾ ਵੱਧ ਸਕਣ। ਮੈਂ ਇਸ ਸਬੰਧ ਵਿਚ ਸਟੀਲ ਮਨਿਸਟਰ, ਗੌਰਮਿੰਟ ਆਫ ਇੰਡੀਆ ਨੂੰ ਮਿਲਿਆ ਹਾਂ। ਸਪੀਕਰ ਸਾਹਿਬ, ਤੁਸੀਂ ਜਾਣ ਕੇ ਖੁਸ਼ੀ ਮਹਿਸੂਸ ਕਰੋਗੇ ਕਿ ਅਸੀਂ ਸਮਾਲ ਸਕੇਲ ਇੰਡਸਟਰੀਜ਼ ਨੂੰ ਰਾਅ ਮੈਟੀਰੀਅਲ ਅਤੇ ਆਇਰਨ ਸਟੀਲ ਵਿਚ ਕੰਟਰੋਲ ਰੇਟ ਤੋਂ 40 ਰੁਪਏ ਪਰ ਮੀਟ੍ਰਕ ਟਨ ਦੇ ਹਿਸਾਬ ਨਾਲ ਘੱਟ ਰੇਟ ਤੇ ਦੇ ਰਹੇ ਹਾਂ।

(ਕ੍ਰਮ ਨੰ: 151)

**ਸ੍ਰੀ ਹਰਬੰਸ ਲਾਲ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਨਿਯਮਾਂ ਅਨੁਸਾਰ ਕਿਸੇ ਵੀ ਸਰਕਾਰੀ ਕਰਮਚਾਰੀ ਨੂੰ ਸਰਕਾਰ ਦੀ ਪੂਰਵ ਪਰਵਾਨਗੀ ਤੋਂ ਬਿਨਾਂ ਕਿਸੇ ਤਰ੍ਹਾਂ ਦੀ ਕਿਤਾਬ ਜਾਂ ਉਸ ਦਾ ਕੋਈ ਹਿੱਸਾ ਲਿਖਣ ਦੀ ਆਗਿਆ ਨਹੀਂ। ਇਸ ਦੇ ਬਾਵਜੂਦ ਪੰਜਾਬ ਵਿਚ ਸਰਕਾਰੀ ਕਰਮਚਾਰੀਆਂ ਵਲੋਂ ਨਾ ਸਿਰਫ ਕਿਤਾਬਾਂ ਹੀ ਲਿਖੀਆਂ/ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਹਨ, ਬਲਕਿ ਇਸ ਤੋਂ ਇਲਾਵਾ ਅਜਿਹੇ ਕਰਮਚਾਰੀ ਆਪਣੇ ਸਰਕਾਰੀ ਅਹੁਦੇ ਦੀ ਨਜਾਇਜ਼ ਵਰਤੋਂ ਕਰਕੇ ਸਰਕਾਰੀ ਵਿਭਾਗਾਂ ਵਿੱਚ ਇਨ੍ਹਾਂ ਕਿਤਾਬਾਂ ਦੀ ਖਰੀਦ ਕਰਵਾ ਰਹੇ ਹਨ, ਜਿਹੜਾ ਕਿਸੇ ਤਰ੍ਹਾਂ ਵੀ ਯੋਗ ਨਹੀਂ ਸਮਝਿਆ ਜਾ ਸਕਦਾ। ਮਾਨਯੋਗ ਮੁੱਖ ਮੰਤਰੀ ਜੀ ਇਸ ਮਸਲੇ ਬਾਰੇ ਸਰਕਾਰ ਦੀ ਪਾਲਿਸੀ ਸਪੱਸ਼ਟ ਕਰਦੇ ਹੋਏ ਸਦਨ ਵਿਚ ਜਵਾਬ ਦੇਣ ਦੀ ਕਿਰਪਾਲਤਾ ਕਰਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ): ਸ਼ਰਕਾਰੀ ਕਰਮਚਾਰੀ ਨੂੰ ਕਿਸੇ ਵੀ ਆਰ-ਟਿਸਟਿਕ, ਸਾਹਿਤਕ ਅਤੇ ਸਾਈਂਟਿਫਿਕ ਵਿਸ਼ੇ ਤੇ ਕਿਤਾਬ ਲਿਖਣ ਲਈ ਸਰਕਾਰ ਦੀ ਆਗਿਆ ਨਹੀਂ ਲੈਣੀ ਪੈਂਦੀ। ਇਨ੍ਹਾਂ ਤੋਂ ਇਲਾਵਾ ਅਗਰ ਕਿਸੇ ਵਿਸ਼ੇ ਤੇ ਕਿਤਾਬ ਲਿਖਣੀ ਹੋਵੇ ਤਾਂ ਕਰਮ-ਚਾਰੀ ਨੂੰ ਆਚਰਣ ਨਿਯਮਾਂ, 1966, ਦੇ ਮੁਤਾਬਿਕ ਸਰਕਾਰ ਦੀ ਇਜਾਜ਼ਤ ਲੈਣੀ ਪੈਂਦੀ ਹੈ। ਅਗਰ ਲਿਖੀ ਗਈ ਕਿਤਾਬ ਕੇਵਲ ਸਰਕਾਰੀ ਨਿਯਮਾਂ, ਹਦਾਇਤਾਂ ਦਾ ਸੰਗ੍ਰਹਿ ਹੀ ਹੋਵੇ ਤਾਂ ਕਰਮਚਾਰੀ ਨੂੰ ਇਸ ਤੋਂ ਹੋਈ ਵਿਕਰੀ ਦੀ ਆਮਦਨੀ ਦਾ ਇਕ ਤਿਹਾਈ ਹਿੱਸਾ ਸਰਕਾਰ ਨੂੰ ਦੇਣਾ ਪੈਂਦਾ ਹੈ। ਅਗਰ ਲਿਖੀ ਗਈ ਕਿਤਾਬ ਕਰਮਚਾਰੀ ਦੇ ਸੇਵਾ ਦੌਰਾਨ ਪ੍ਰਾਪਤ ਕੀਤੇ ਗਏ ਗਿਆਨ ਤੇ ਆਧਾਰਤ ਹੋਵੇ ਪਰ ਉਸ ਦੀ ਵਿਦਵਾਣਿਕ ਸਟੱਡੀ ਜ਼ਾਹਿਰ ਕਰਦੀ ਹੀ ਹੋਵੇ ਤਾਂ ਉਸ ਨੂੰ ਉਸ ਤੋਂ ਹੋਈ ਆਮਦਨੀ ਦਾ ਹਿੱਸਾ ਸਰਕਾਰ ਨੂੰ ਨਹੀਂ ਦੇਣਾ ਪੈਂਦਾ। ਪੰਜਾਬ ਸਰਕਾਰ ਦੇ ਇਸ ਵਿਸ਼ੇ ਤੇ ਨਿਯਮ ਕੇਂਦਰੀ ਸਰਕਾਰ ਦੇ ਨਿਯਮਾਂ ਦੇ ਮੁਤਾਬਿਕ ਹਨ।

2. ਜਿਥੋਂ ਤਕ ਸਰਕਾਰੀ ਕਰਮਚਾਰੀਆਂ ਦਆਰਾ ਲਿਖੀਆਂ ਕਿਤਾਬਾਂ ਦੀ ਵਿਕਰੀ ਦਾ ਸਬੰਧ ਹੈ, ਇਹ ਸਰਕਾਰੀ ਕਰਮਚਾਰੀ ਆਚਰਣ ਨਿਯਮਾਂ ਦੀ ਉਲੰਘਣਾ ਹੋਵੇਗੀ ਜੇਕਰ ਉਹ ਕਿਤਾਬਾਂ ਦੀ ਵਿਕਰੀ ਲਈ ਆਪਣੇ ਸਰਕਾਰੀ ਅਹੁਦੇ ਦੀ ਨਾਜਾਇਜ਼ ਵਰਤੋਂ ਕਰਦੇ ਹਨ। ਜੇਕਰ ਅਜਿਹਾ ਕੋਈ ਕੇਸ ਸਰਕਾਰ ਦੇ ਨੋਟਿਸ ਵਿਚ ਆਇਆ ਤਾਂ ਉਸ ਦੀ ਪੜਤਾਲ ਕੀਤੀ ਜਾਵੇਗੀ। ਇਸ ਵੇਲੇ ਅਜਿਹਾ ਕੋਈ ਕੇਸ ਸਰਕਾਰ ਦੇ ਨੋਟਿਸ਼ ਵਿਚ ਨਹੀਂ ਹੈ।

**ਸ੍ਰੀ ਹਰਬੰਸ ਲਾਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਆਮ ਤੌਰ ਤੇ ਐਸੀ ਮਨਜ਼ੂਰੀ ਨਹੀਂ ਦਿੱਤੀ ਜਾਂਦੀ। ਸਿਰਫ਼ ਇਕ ਮਨਜ਼ੂਰੀ ਦਿੱਤੀ ਹੈ ਸੈਕਟਰੀਏਟ ਵਿਚ ਇਕ ਸੁਪਰਡੈਂਟ ਨੂੰ ਜਿਸ ਨੇ ਪਨਿਸ਼ਮੈਂਟ ਐਂਡ ਅਪੀਲ ਰੂਲਜ਼ ਕਿਤਾਬ ਲਿਖੀ ਹੈ ਅਤੇ ਜਿਸ ਨੂੰ ਚੀਫ਼ ਮਨਿਸਟਰ ਸਾਹਿਬ ਨੇ ਰਿਲੀਜ਼ ਕੀਤਾ। ਮਾਨਯੋਗ ਮੁੱਖ ਮੰਤਰੀ ਜੀ ਕਹਿੰਦੇ ਹਨ ਕਿ ਸਰਕਾਰੀ ਅਹੁਦੇ ਦਾ ਇਸਤੇਮਾਲ ਕੋਈ ਸ਼ਖ਼ਸ਼ ਨਹੀਂ ਕਰਦਾ ਅਤੇ ਨਾ ਹੀ ਮੈਨੂੰ ਕੋਈ ਸ਼ਿਕਾਇਤ ਆਈ ਹੈ। ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਬਾਰੇ ਲਿਖਤੀ ਰੂਪ ਵਿਚ ਸ਼ਿਕਾਇਤਾਂ ਪੰਜਾਬ ਗੌਰਮਿੰਟ ਨੂੰ ਆਈਆਂ ਹਨ। ਇਹ ਹੋ ਸਕਦਾ ਹੈ ਕਿ ਉਹ ਸ਼ਿਕਾਇਤਾਂ ਮੁੱਖ ਮੰਤਰੀ ਸਾਹਿਬ ਤੱਕ ਨਾ ਪਹੁੰਚੀਆਂ ਹੋਣ ਕਿਉਂਕਿ ਉਹ ਗਜ਼ਟਿਡ ਅਫਸਰ ਉਸੇ ਵਿਭਾਗ ਵਿਚ ਹੈ ਜਿਸ ਦੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਸ਼ਿਕਾਇਤਾਂ ਪਹੁੰਚਾਈਆਂ ਜਾਂਦੀਆਂ ਹਨ ਲੇਕਿਨ ਉਹ ਸ਼ਿਕਾਇਤਾਂ ਉਨ੍ਹਾਂ ਤੱਕ ਨਹੀਂ ਪਹੁੰਚੀਆਂ। ਉਹ ਗਜ਼ਿਟਡ ਅਫਸਰ 10 ਸਾਲਾਂ ਤੋਂ ਇਕ ਜਗ੍ਹਾ ਤੇ ਬੈਠਾ ਹੈ ਅਤੇ ਆਪਣੇ ਸਰਕਾਰੀ ਅਹੁਦੇ ਨੂੰ ਇਸਤੇਮਾਲ ਕਰਦੇ ਹੋਏ ਉਸ ਨੇ ਇਹ ਕਿਤਾਬ ਲਿਖੀ। ਉਸ ਕਿਤਾਬ ਦੀ ਕੀਮਤ

25 ਰੁਪਏ ਰੱਖੀ ਹੈ। ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਸ ਦਾ ਇਤਨਾ ਹਿਸਾ ਸਰਕਾਰ ਨੂੰ ਜਾਂਦਾ ਹੈ, ਪਤਾ ਨਹੀਂ ਜਾਂਦਾ ਹੈ ਜਾਂ ਨਹੀਂ ਲੇਕਿਨ ਇਹ ਮੈਨੂੰ ਪਤਾ ਹੈ ਕਿ ਸਰਕਾਰੀ ਅਹੁਦੇ ਦਾ ਇਸਤੇਮਾਲ ਹੋਇਆ ਹੈ। ਇਸ ਬਾਰੇ ਲਿਖਤੀ ਰੂਪ ਵਿਚ ਸ਼ਿਕਾਇਤਾਂ ਭੇਜੀਆਂ ਪਰ ਚੀਫ਼ ਮਨਿਸਟਰ ਸਾਹਿਬ ਪਾਸ ਨਹੀਂ ਪਹੁੰਚੀਆਂ। ਮਿਸਾਲ ਦੇ ਤੌਰ ਤੇ ਪੰਜਾਬ ਇੰਜੀਨੀਅਰਿੰਗ ਕਲਾਸ I ਅਤੇ II ਦੀ ਐਸੋਸੀਏਸ਼ਨ ਨੇ ਲਿਖਤੀ ਰੂਪ ਵਿਚ ਸ਼ਿਕਾਇਤ ਕੀਤੀ ਪਰ ਉਹ ਚੀਫ਼ ਮਨਿਸਟਰ ਸਾਹਿਬ ਤੱਕ ਨਹੀਂ ਪਹੁੰਚੀ। ਕੀ ਚੀਫ਼ ਮਨਿਸਟਰ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਉਹ ਇਸ ਬਾਰੇ ਫਲਾਣੀ ਤਾਰੀਖ ਤੱਕ ਇਨਕੁਆਇਰੀ ਕਰਕੇ ਦੱਸਣਗੇ ਕਿ ਉਨ੍ਹਾਂ ਪਾਸ ਸ਼ਿਕਾਇਤ ਕਿਉਂ ਨਹੀਂ ਪਹੁੰਚੀ ? ਇਤਨੀਆਂ ਸ਼ਿਕਾਇਤਾਂ ਆਈਆਂ ਪਰ ਇਨ੍ਹਾਂ ਪਾਸ ਇਹ ਕਹਿੰਦੇ ਹਨ ਕਿ ਕੋਈ ਨਹੀਂ ਪਹੁੰਚੀ।

**ਮੁੱਖ ਮੰਤਰੀ** : ਇਹ ਇਨ੍ਹਾਂ ਨੇ ਮੇਰੇ ਨੋਟਿਸ ਵਿਚ ਲਿਆਂਦੀ ਹੈ, ਮੈਂ ਇਸ ਦੀ ਇਨਕੁਆਇਰੀ ਕਰ ਲਵਾਂਗਾ।

## RESUMPTION OF GENERAL DISCUSSION ON THE BUDGET ESTIMATES FOR THE YEAR 1979-80

**Mr. Speaker :** Resumption of general discussion on the Budget Estimates for the years 1979-80. Behl Sahib.

(At this stage Shri Khushhal Behl rose to speak).

(ਇਸ ਸਮੇਂ ਕਾਮਰੇਡ ਸਰਵਣ ਸਿੰਘ ਚੀਮਾ ਵੀ ਬੋਲਣ ਲਈ ਖੜ੍ਹੇ ਹੋਏ।)

**ਮਾਸਟਰ ਚੰਦ ਸਿੰਘ** : ਚੀਮਾ ਜੀ ਨੇ ਹਾਲਾਂ ਬੋਲਣਾ ਹੈ।

**ਸ਼੍ਰੀ ਸਪੀਕਰ** : ਇਹ ਮੇਰੇ ਰਿਕਾਰਡ ਵਿਚ ਨਹੀਂ ਹੈ। ਚੀਮਾ ਜੀ, ਤੁਹਾਡੀ ਸਪੀਚ ਕੰਪਲੀਟ ਹੋ ਗਈ ਸੀ। (ਵਿਘਨ)

**Comrade Satya Pal Dang** : He was on his feet when the House was adjourned.

**ਸ਼੍ਰੀ ਸਪੀਕਰ** : ਸਾਡੇ ਰਿਕਾਰਡ ਦੇ ਮੁਤਾਬਿਕ ਚੇਅਰਮੈਨ ਸਾਹਿਬ ਨੇ ਉਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਕਨਕਲੂਡ ਕਰੋ।

**ਕਾਮਰੇਡ ਸੱਤ ਪਾਲ ਡਾਂਗ** : ਉਹ ਕੰਟੀਨਿਊ ਕਰ ਰਹੇ ਸਨ।

**ਸ਼੍ਰੀ ਸਪੀਕਰ** : ਚੀਮਾ ਜੀ, ਤੁਸੀਂ 26 ਮਿੰਟ ਬੋਲੇ ਸੀ। ਦੂਸਰੀ ਗੱਲ ਇਹ ਹੈ ਕਿ ਸੀ.ਪੀ.ਐਮ. ਵਾਸਤੇ 52 ਮਿੰਟ ਟਾਈਮ ਅਲਾਟਡ ਸੀ ਲੇਕਿਨ ਤੁਸੀਂ 1 ਘੰਟਾ 7 ਮਿੰਟ ਬੋਲ ਚੁੱਕੇ ਹੋ।

**ਕਾਮਰੇਡ ਸਰਵਣ ਸਿੰਘ ਚੀਮਾ** : ਹੁਣ ਤੱਕ ਮੈਂ ਅੱਧੀ ਗੱਲ ਕਰ ਵੀ ਲੈਣੀ ਸੀ।

**ਸ਼੍ਰੀ ਸਪੀਕਰ** : ਪਰੋਸੀਜਰ ਇਹ ਹੈ ਕਿ ਜਿਹੜਾ ਵੀ ਆਦਮੀ ਚੇਅਰ ਤੇ ਹੁੰਦਾ ਹੈ ਉਸ ਦਾ ਫੈਸਲਾ ਜੇ ਦੂਸਰਾ ਆਦਮੀ ਬਦਲੇ ਤਾਂ ਫਿਰ ਠੀਕ ਨਹੀਂ ਰਹਿੰਦਾ।

**ਕਾਮਰੇਡ ਸੱਤ ਪਾਲ ਡਾਂਗ:** ਪੁਆਇੰਟ ਆਫ ਆਰਡਰ, ਸਰ। ਇਸ ਵਿਚ ਕਾਫ਼ੀ ਇੰਪਾਰਟੈਂਟ ਪੁਆਇੰਟ ਇਨਵਾਲਵਡ ਹੈ। ਇਹ ਉਸ ਵੇਲੇ ਬੋਲ ਰਹੇ ਸਨ ਪਰ ਚੇਅਰ ਨੇ ਇਨ੍ਹਾਂ ਨੂੰ ਕਿਹਾ ਕਿ ਤੁਸੀਂ ਬੈਠੋ। ਇਨ੍ਹਾਂ ਨੇ ਕਿਹਾ ਕਿ ਮੈਂ 5--7 ਮਿੰਟ ਹੋਰ ਲੈਣੇ ਹਨ ਅਤੇ ਇਸ ਤਰ੍ਹਾਂ ਇਹ ਬੋਲਦੇ ਰਹੇ। (ਵਿਘਨ) ਤੁਹਾਡਾ ਰਿਕਾਰਡ ਠੀਕ ਨਹੀਂ ਹੈ ਫੈਕਟਸ ਇਹ ਹਨ ਕਿ ਜਿਸ ਵੇਲੇ ਚੇਅਰ ਨੇ ਕਿਹਾ ਕਿ ਤੁਸੀਂ ਵਾਈਂਡ ਅੱਪ ਕਰੋ ਤਾਂ ਉਸ ਵੇਲੇ ਹਾਊਸ ਐਡਜਰਨ ਹੋਣ ਵਿਚ ਮਿੰਟ, ਡੇਢ ਮਿੰਟ ਰਹਿੰਦਾ

[ਕਾਮਰੇਡ ਸੱਤ ਪਾਲ ਡਾਂਗ]

ਸੀ। ਉਹ ਹਾਲਾਂ ਬੋਲ ਰਹੇ ਸਨ ਕਿ ਚੇਅਰ ਨੇ ਹਾਊਸ ਐਡਜਰਨ ਕਰ ਦਿੱਤਾ। ਰਲਜ਼ ਦੇ ਮੁਤਾਬਿਕ ਉਨ੍ਹਾਂ ਨੂੰ ਟਾਈਮ ਦੇਣਾ ਚਾਹੀਦਾ ਹੈ ਭਾਵੇਂ ਤੁਸੀਂ 2 ਮਿੰਟ ਦਿਓ, ਭਾਵੇਂ 4 ਮਿੰਟ ਦਿਓ।

**ਸ਼੍ਰੀ ਸਪੀਕਰ** : ਜਦ ਚੇਅਰ ਕਹੇ ਕਿ ਵਾਈਂਡ ਅੱਪ ਕਰੋ ਤਾਂ ਆਨਰੇਬਲ ਮੈਂਬਰ ਨੂੰ ਚੇਅਰ ਦਾ ਸਹਿਯੋਗ ਦੇਣਾ ਚਾਹੀਦਾ ਹੈ ਨਹੀਂ ਤਾਂ ਹਾਊਸ ਦੀਆਂ ਪ੍ਰੋਸੀਡਿੰਗਜ਼ ਸਿਵੇਲਾਈਜ਼ਡ ਤਰੀਕੇ ਨਾਲ ਨਹੀਂ ਚੱਲ ਸਕਦੀਆਂ। ਜੇ ਮੈਂ ਪਹਿਲੇ ਫੈਸਲੇ ਨੂੰ ਬਦਲਾਂ ਜਾਂ ਕੰਡੋਨ ਕਰਾਂ ਫਿਰ ਨਵਾਂ ਪਰੈਸੀਡੈਂਟ ਸੈਟ ਹੋ ਜਾਵੇਗਾ, ਸਾਰੇ ਫਿਰ ਬੋਲਦੇ ਰਹਿਣਗੇ ਅਤੇ ਬੜੀ ਮੁਸ਼ਕਲ ਹੋ ਜਾਵੇਗੀ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਹੁਣ ਵੀ ਉਨ੍ਹਾਂ ਨੇ ਵਾਈਂਡ ਅੱਪ ਹੀ ਕਰਨਾ ਹੈ।

**ਕਾਮਰੇਡ ਸਰਵਣ ਸਿੰਘ ਚੀਮਾ** : ਤੁਸੀਂ ਇਹ ਕਾਨੂੰਨ ਮੇਰੇ ਤੇ ਕਿਉਂ ਲਾਗੂ ਕਰਦੇ ਹੋ। ਮੈਂ ਤਾਂ ਵਾਈਂਡ ਅੱਪ ਹੀ ਕਰਨਾ ਹੈ।

**ਸ਼੍ਰੀ ਸਪੀਕਰ** : ਮੈਂ ਪਤਾ ਕਰ ਲਵਾਂਗਾ। (ਵਿਘਨ) ਮੈਂ ਚੇਅਰਮੈਨ ਸਾਹਿਬ ਤੋਂ ਪਤਾ ਕਰ ਲਵਾਂਗਾ। ਤੁਸੀਂ ਬੈਠੋ। ਬਹਿਲ ਸਾਹਿਬ, ਤੁਸੀਂ ਬੋਲੋ।

**ਕਾਮਰੇਡ ਸੱਤ ਪਾਲ ਡਾਂਗ** : ਵਾਈਂਡ ਅੱਪ ਕਰਨ ਲਈ 3-4 ਮਿੰਟ ਤਾਂ ਚਾਹੀਦੇ ਹਨ।

**ਸ਼੍ਰੀ ਸਪੀਕਰ** : ਵਾਈਂਡ ਅੱਪ ਕਰਨ ਵਾਸਤੇ ਮਿੰਟ ਡੇਢ ਮਿੰਟ ਹੁੰਦਾ ਹੈ। ਵੈਸੇ ਮੈਂ ਚੇਅਰਮੈਨ ਸਾਹਿਬ ਨਾਲ ਗੱਲ ਕਰਕੇ ਪਤਾ ਕਰ ਲਵਾਂਗਾ। (ਵਿਘਨ) ਮੈਂ ਉਨ੍ਹਾਂ ਨਾਲ ਗੱਲ ਕਰਾਂਗਾ ਅਤੇ ਜੇ ਠੀਕ ਹੋਇਆ ਤਾਂ ਮੈਂ ਤੁਹਾਨੂੰ ਟਾਈਮ ਦੇ ਦਿਆਂਗਾ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਸਪੀਕਰ ਸਾਹਿਬ, ਡਬਲ ਸਟੈਂਡਰਡ ਨਹੀਂ ਹੋਣਾ ਚਾਹੀਦਾ।

**ਸ਼੍ਰੀ ਸਪੀਕਰ** : ਡਬਲ ਸਟੈਂਡਰਡ ਵਾਲੀ ਕੋਈ ਗੱਲ ਨਹੀਂ ਹੈ। ਇਹ ਮੇਰੇ ਰਿਕਾਰਡ ਵਿਚ ਨਹੀਂ ਹੈ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਤੁਸੀਂ ਰਿਕਾਰਡ ਦੇਖ ਲਵੋ ਕਿ ਉਸ ਦਿਨ ਕੌਣ ਬੋਲ ਰਿਹਾ ਸੀ।

**Comrade Dalip Singh Tapiala :** He was on his feet when the House was adjourned.

**ਸ਼੍ਰੀ ਸਪੀਕਰ** : ਮੈਂ ਚੇਅਰਮੈਨ ਸਾਹਿਬ ਨਾਲ ਗੱਲਬਾਤ ਕਰ ਲਵਾਂਗਾ। ਮੈਂ ਗਾਰਟੀ ਕਰਦਾ ਹਾਂ ਕਿ ਜੇ ਟਾਈਮ ਬਣਦਾ ਹੋਇਆ ਤਾਂ ਮੈਂ ਦੇ ਦਿਆਂਗਾ। (ਵਿਘਨ)। I will give him time.

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ ਨੇ ਉਨ੍ਹਾਂ ਨੂੰ ਕਿਹਾ ਸੀ ਕਿ ਪਲੀਜ਼ ਵਾਈਂਡ ਅੱਪ।

**ਸ਼੍ਰੀ ਸਪੀਕਰ** : ਤੁਹਾਡੇ ਲੀਡਰ ਨੇ ਗੱਲ ਕਰ ਲਈ ਹੈ, ਮੈਨੂੰ ਉਨ੍ਹਾਂ ਦਾ ਬੜਾ ਸਤਿਕਾਰ ਹੈ। ਮੈਂ ਰਿਕਾਰਡ ਦੇਖ ਲਵਾਂਗਾ ਅਤੇ ਜੇ ਟਾਈਮ ਬਣਦਾ ਹੋਇਆ ਤਾਂ ਮੈਂ ਦੇ ਦਿਆਂਗਾ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਇਹ ਪਰੋਸੀਜਰਲ ਮੈਟਰ ਹੈ;, ਇਸ ਲਈ ਤੁਸੀਂ ਉਨ੍ਹਾਂ ਨੂੰ ਬੋਲ ਲੈਣ ਦਿਓ।

**ਸ਼੍ਰੀ ਸਪੀਕਰ** : ਮੈਂ ਕੀ ਕਰ ਸਕਦਾ ਹਾਂ। ਬਦਕਿਸਮਤੀ ਇਹ ਹੈ ਕਿ ਮੇਰੇ ਰਿਕਾਰਡ ਦੇ ਮੁਤਾਬਿਕ ਉਹ ਸਪੀਚ ਕਨਕਲਡ ਕਰ ਚੁੱਕੇ ਸਨ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਤੁਸੀਂ ਰਿਕਾਰਡ ਦੇਖ ਲਵੋ ਕਿ ਉਸ ਦਿਨ ਕੌਣ ਬੋਲ ਰਿਹਾ ਸੀ।

**ਸ਼੍ਰੀ ਸਪੀਕਰ** : ਮੈਂ ਚੇਅਰਮੈਨ ਸਾਹਿਬ ਨਾਲ ਗੱਲ ਕਰ ਲਵਾਂਗਾ ਅਤੇ ਜੇ ਤੁਹਾਡਾ ਟਾਈਮ ਬਣਦਾ ਹੋਇਆ ਤਾਂ ਮੈਂ ਦੇ ਦਿਆਂਗਾ। ਬਹਿਲ ਜੀ, ਤੁਸੀਂ ਬੋਲੋ।

**ਸ਼੍ਰੀ ਖੁਸ਼ਹਾਲ ਬਹਿਲ (ਗੁਰਦਾਸਪੁਰ)** : ਸਪੀਕਰ ਸਾਹਿਬ, ਮੈਂ ਬਜਟ ਤੇ .....................

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਬਹੁਤ ਟਾਈਮ ਦੇ ਦਿੱਤਾ ਹੈ ਅੱਜ ਸਾਨੂੰ ਟਾਈਮ ਮਿਲਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਬੱਗਾ ਜੀ, ਤੁਸੀਂ ਬੈਠੋ। ਇਸ ਦਾ ਫੈਸਲਾ ਮੈਂ ਕਰਨਾ ਹੈ।

**ਸ੍ਰੀ ਖੁਸ਼ਹਾਲ ਬਹਿਲ**: ਇਹ ਜਿਹੜਾ ਬਜਟ ਹੁੰਦਾ ਹੈ ਇਹ ਨਿਰਾ ਅੰਕੜਿਆਂ ਦਾ ਹੀ ਨਹੀਂ ਹੁੰਦਾ, ਇਹ ਪੁਲਿਟੀਕਲ ਡਾਕੂਮੈਂਟ ਹੁੰਦਾ ਹੈ। ਹਜ਼ਾਰਾਂ, ਲੱਖਾਂ ਆਦਮੀਆਂ ਦੀਆਂ ਇਸ ਤੇ ਉਮੀਦਾਂ ਹੁੰਦੀਆਂ ਹਨ। ਲੋਕਾਂ ਦੀਆਂ ਬਹੁਤ ਉਮੀਦਾਂ ਸਨ ਕਿ ਇਹ ਸਰਕਾਰ ਸਾਡੀ ਭਲਾਈ ਵਾਸਤੇ ਕੁਝ ਕਰੇਗੀ। ਲੇਕਿਨ, ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਬਜਟ ਹੈ ਇਸ ਵਿਚ ਸਾਰੀਆਂ ਤਲਖ ਹਕੀਕਤਾਂ ਹੀ ਹਨ। ਮੈਂ ਇਸ ਬਜਟ ਨੂੰ ਦੇਖਿਆ ਹੈ। ਮੈਂ ਇਸ ਬਾਰੇ ਸਿਰਫ ਇਕ ਲਫਜ਼ ਕਹਿ ਸਕਦਾ ਹਾਂ ਕਿ ਇਹ ਡਿਸਅਪਾਇੰਟਿੰਗ ਹੈ। ਇਸ ਵਿਚ ਕੋਈ ਡਾਇਰੈਕਸ਼ਨ ਨਹੀਂ ਹੈ, ਕੋਈ ਆਸ ਨਹੀਂ। ਸਪੀਕਰ ਸਾਹਿਬ, ਕਿਸੇ ਦੇਸ਼ ਦੀ ਇਕਾਨੋਮੀ ਦੋ ਚੀਜ਼ਾਂ ਤੇ ਡਿਪੈਂਡ ਕਰਦੀ ਹੈ, ਇਕ ਪਰੋਡਕਸ਼ਨ ਅਤੇ ਉਸ ਦੀ ਮਿਕਦਾਰ ਕੀ ਹੈ। ਦੂਸਰਾ ਲੋਕਾਂ ਦੀ ਪਰਚੇਜ਼ਿੰਗ ਪਾਵਰ ਕੀ ਹੈ? ਇਹ ਠੀਕ ਹੈ ਕਿ ਪੰਜਾਬ ਸਟੇਟ ਉਪਰ ਨੂੰ ਜਾ ਰਹੀ ਹੈ, ਤਰੱਕੀ ਕਰ ਰਹੀ ਹੈ। ਐਗਰੀਕਲਚਰ ਵਿਚ ਕਾਫੀ ਤਰੱਕੀ ਕੀਤੀ ਹੈ, ਕਣਕ ਦੀ ਪਰੋਡਕਸ਼ਨ ਕਾਫੀ ਵਧੀ ਹੈ। ਗੰਨੇ, ਕਪਾਹ ਅਤੇ ਆਲੂਆਂ ਦੀ ਉਪਜ ਵਿਚ ਕਾਫੀ ਵਾਧਾ ਹੋਇਆ ਹੈ। ਇਹ ਇਕ ਬੜੀ ਕਰੈਡਿਟੇਬਲ ਚੀਜ਼ ਹੈ।

10.32 ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸਵਾਲ ਇਹ ਹੈ ਕਿ ਇਤਨੀ ਉਪਜ ਹੋਣ ਨਾਲ ਕਿਸਾਨ ਦੀ ਹਾਲਤ ਚੰਗੀ ਹੋਈ ਹੈ ਜਾਂ ਨਹੀਂ ਇਥੇ ਹਾਊਸ ਵਿਚ ਕਾਫੀ ਕੁਝ ਕਿਹਾ ਗਿਆ ਹੈ ਇਥੇ ਕਿਹਾ ਗਿਆ ਕਿ ਕਰੈਸ਼ ਰੇਟ ਹੋਏ ਹਨ। ਰੇਟ ਗਿਰ ਗਏ ਹਨ ਅਤੇ ਉਸ ਦੇ ਨਾਲ ਕਿਸਾਨ ਦੀ ਪਰਚੇਜ਼ਿੰਗ ਪਾਵਰ ਘਟੀ ਹੈ। ਇਹ ਠੀਕ ਹੈ ਕਿ ਕਣਕ ਇਨ੍ਹਾਂ ਥੋੜ੍ਹੀ ਬਹੁਤ ਚੁੱਕੀ ਹੈ ਲੇਕਿਨ ਜੋ ਇਸ ਵੇਲੇ ਸਬਜ਼ੀਆਂ ਦਾ ਹਾਲ ਹੈ, ਆਲੂਆਂ ਦਾ ਹਾਲ ਹੈ ਉਸ ਦੇ ਲਈ ਮੈਂ ਸਮਝਦਾ ਹਾਂ ਕਿ ਕਿਸਾਨ ਨੂੰ ਬੜੀ ਮੋਟੀ ਸੱਟ ਵੱਜੀ ਹੈ ਔਰ ਉਹ ਕਿਸਾਨ ਜਿਸ ਦਾ ਕੋਈ ਸਰਪਲੱਸ ਜ਼ਿਆਦਾ ਹੈ ਉਹ ਤਾਂ ਸ਼ਾਇਦ ਇਸ ਗੱਲ ਨੂੰ ਝਲ ਲਵੇਗਾ ਪਰ ਜਿਹੜਾ ਕਿਸਾਨ ਛੋਟਾ ਹੈ ਜਿਸ ਦਾ ਕੋਈ ਸਰਪਲੱਸ ਨਹੀਂ ਉਸ ਦੀ ਹਾਲਤ ਇਸ ਵੇਲੇ ਇਹ ਹੈ ਕਿ ਉਹ ਗਰੀਬੀ ਦੀ ਲਕੀਰ ਤੋਂ ਵੀ ਥੱਲੇ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਪ੍ਰੋਡਕਸ਼ਨ ਇਨਕਰੀਜ਼ ਹੋਈ ਪਰ ਉਸ ਤੇ ਕਿਸਾਨ ਨੇ ਇਨਪੁੱਟਸ ਦੀ ਜ਼ਿਆਦਾ ਇਸਤੇਮਾਲ ਕੀਤਾ ਹੈ, ਉਸ ਨੇ ਪੈਸੇ ਵੀ ਜ਼ਿਆਦਾ ਖਰਚ ਕੀਤੇ ਹਨ, ਆਪਣੀ ਜ਼ਮੀਨ ਵੀ ਵਾਹੀ ਥੱਲੇ ਜ਼ਿਆਦਾ ਲਿਆਂਦੀ ਹੈ ਅਤੇ ਉਸ ਨੇ ਇਰੀਗੇਸ਼ਨ ਵੀ ਜ਼ਿਆਦਾ ਕੀਤੀ ਹੈ ਅਤੇ ਹੋਰ ਖਰਚਾ ਵੀ ਜ਼ਿਆਦਾ ਕੀਤਾ ਹੈ। ਪਰ ਜੇ ਤੁਸੀਂ ਅੰਕੜੇ ਲੈ ਕੇ ਦੇਖੋ ਤਾਂ ਤੁਹਾਨੂੰ ਪਤਾ ਲਗੇਗਾ ਕਿ 16% ਗੰਨਾਂ ਸਿਰਫ ਸ਼ੂਗਰ ਮਿਲਾਂ ਨੇ ਚੁੱਕਿਆ ਹੈ ਔਰ ਗੁੜ ਦੀ ਹਾਲਤ ਦੇਖੋ ਤਾਂ 5 ਰੁਪਏ ਕੁਇੰਟਲ ਵੀ ਕਿਸਾਨ ਨੂੰ ਰੇਟ ਨਹੀਂ ਮਿਲਿਆ ਔਰ ਆਲੂਆਂ ਦਾ ਤਾਂ ਕੋਈ ਹਿਸਾਬ ਹੀ ਨਹੀਂ ਕਿ ਕਿੰਨਾਂ ਸੜ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਹਾਲ ਇਹ ਹੈ ਕਿ ਕਿਸਾਨ ਨੂੰ ਆਲੂਆਂ ਦੀ ਪੁਟਾਈ ਦਾ ਰੇਟ ਵੀ ਨਹੀਂ ਮਿਲਿਆ। ਕਪਾਹ ਦੀ ਹਾਲਤ ਇਹ ਹੈ ਕਿ ਬੇਸ਼ਕ ਇਸ ਦੀ ਪ੍ਰੋਡਕਸ਼ਨ ਵਧੀ ਹੈ ਪਰ ਜੋ ਕਿਸਾਨ ਨੂੰ ਇਸ ਦਾ ਭਾਅ ਮਿਲਿਆ ਹੈ ਉਹ ਤਹਾਡੇ ਸਾਹਮਣੇ ਹੀ ਹੈ। ਪਿਛਲੇ ਸਾਲਾਂ ਦੇ ਅੰਕੜੇ ਦੇਖ ਲਓ ਉਸ ਦੇ ਮੁਕਾਬਲੇ ਵਿਚ ਕਿਸਾਨ ਨੂੰ ਇਸ ਦਾ ਕੀ ਭਾਅ ਮਿਲਿਆ ਹੈ। ਹਾਲਤ ਇਸ ਵੇਲੇ ਇਹ ਹੈ ਕਿ ਕਿਸਾਨ ਨੂੰ ਆਪਣੀ ਲਾਗਤ ਦੇ ਪੈਸੇ ਵੀ ਪੂਰੇ ਨਹੀਂ ਮਿਲ ਸਕੇ। ਇਸ ਦੇ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਦੀ ਜੋ ਕੈਪੀਟਲ ਇਨਵੈਸਟ ਕਰਨ ਦੀ ਸ਼ਕਤੀ ਹੈ ਉਹ

[ਸ੍ਰੀ ਖੁਸ਼ਹਾਲ ਬਹਿਲ]

ਵੀ ਘਟੀ ਹੈ। ਇੰਨੀ ਇਨਵੈਸਟਮੈਂਟ ਕਰਕੇ ਅੱਜ ਕਿਸਾਨ ਉਸ ਪੱਧਰ ਤੇ ਨਹੀਂ ਜਾ ਸਕਿਆ। ਇਹ ਹਕੀਕਤ ਹੈ ਕਿ ਜਿਹੜੀ ਡਾਈਵਰਸੀਫੀਕੇਸ਼ਨ ਹੈ ਉਹ ਹੋਣੀ ਚਾਹੀਦੀ ਹੈ ਔਰ ਨਿਰਾ ਕਣਕ ਤੇ ਅਤੇ ਝੋਨੇ ਤੇ ਹੀ ਭਾਰ ਨਾ ਪਵੇ, ਦੂਜੀਆਂ ਖੇਤੀਆਂ ਵੀ ਹੋਣੀਆਂ ਚਾਹੀਦੀਆਂ ਹਨ। ਪਰ ਇਸ ਡਾਈਵਰਸੀ-ਫੀਕੇਸ਼ਨ ਲਈ ਕੋਈ ਕਿਸਾਨ ਨੂੰ ਇਨਸੈਂਟਿਵ ਨਹੀਂ ਦਿਤਾ ਜਾ ਰਿਹਾ। ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਪੰਜਾਬ ਦੇ ਕਿਸਾਨ ਨੂੰ ਘਾਟਾ ਪੈ ਰਿਹਾ ਹੈ। ਇਸ ਵੇਲੇ ਹਾਲਤ ਇਹ ਹੈ ਕਿ ਕਿਸਾਨ ਨੂੰ ਸਪੋਰਟ ਪ੍ਰਾਈਸ ਵੀ ਨਹੀਂ ਮਿਲ ਸਕੀ। ਇਸ ਦੀ ਵਜ੍ਹਾ ਇਹ ਹੈ ਕਿ ਸਟੇਟ ਟ੍ਰੇਡਿੰਗ ਨਹੀਂ ਹੈ। ਇਹ ਕਹਿੰਦੇ ਹਨ ਕਿ ਸਟੇਟ ਟ੍ਰੇਡਿੰਗ ਕਰਨੀ ਹੈ। ਇਸ ਦੇ ਵਿਚ ਸ਼ੱਕ ਨਹੀਂ ਕਿ ਪ੍ਰੋਡਕਸ਼ਨ ਬਹੁਤ ਵਧੀ ਹੈ। ਪ੍ਰੋਡਕਸ਼ਨ ਤਾਂ ਆਰਗੇਨਾਈਜ਼ ਹੋ ਜਾਂਦੀ ਹੈ ਲੇਕਿਨ ਪ੍ਰੋਡਕਸ਼ਨ ਨੂੰ ਵੇਚਣ ਦਾ ਜਿਹੜਾ ਮਾਮਲਾ ਹੈ ਉਹ ਮਿਡਲ ਮੈਨ ਦੇ ਹੱਥਾਂ ਵਿਚ ਹੈ। ਅੱਜ ਹਾਲਤ ਇਹ ਹੈ ਕਿ ਬੇਸਿਕ ਪ੍ਰੋਡਿਊਸਰ ਦੀ ਜਿਹੜੀ ਚੀਜ਼ ਹੈ ਉਹ ਕਨਜ਼ਿਊਮਰ ਤੱਕ ਪਹੁੰਚਣ ਲਈ ਦੁਗਣੇ, ਤਿੱਗੁਣੇ, ਚੌਗਣੇ ਰੇਟ ਤੇ ਪਹੁੰਚਦੀ ਹੈ ਅਤੇ ਬੇਸਿਕ ਪ੍ਰੋਡਿਊਸਰ ਨੂੰ ਉਸ ਦਾ ਸਹੀ ਮੁੱਲ ਨਹੀਂ ਮਿਲਦਾ। ਨਤੀਜਾ ਇਹ ਹੈ ਕਿ ਕਨਜ਼ਿਊਮਰ ਵੀ ਮਰ ਰਿਹਾ ਹੈ ਅਤੇ ਬੇਸਿਕ ਪ੍ਰੋਡਿਊਸਰ ਵੀ ਮਾਰਿਆ ਜਾ ਰਿਹਾ ਹੈ। ਮੈਨੂੰ ਆਸ ਤਾਂ ਇਹ ਸੀ ਕਿ ਇਹ ਕੋਈ ਸਟੇਟ ਟਰੇਡਿੰਗ ਦਾ ਪ੍ਰਬੰਧ ਕਰਨਗੇ ਅਤੇ ਖਾਸ ਤੌਰ ਤੇ ਵਪਾਰੀਆਂ ਦੇ ਹੱਥਾਂ ਵਿਚ ਤਾਂ ਕਿਸਾਨ ਨੂੰ ਨਹੀਂ ਛੱਡਿਆ ਜਾਵੇਗਾ। ਜੇ ਵਪਾਰੀਆਂ ਤੇ ਹੀ ਨਿਰਾ ਛੱਡਿਆ ਗਿਆ ਤਾਂ ਉਸ ਨੇ ਕਿਸਾਨ ਨੂੰ ਅੱਗੇ ਹੀ ਮਾਰਿਆ ਹੈ ਅਤੇ ਹੋਰ ਵੀ ਉਸ ਨੂੰ ਮਾਰਨਗੇ। ਇਸ ਲਈ ਇਹ ਸਰਕਾਰ ਨੂੰ ਚਾਹੀਦਾ ਹੈ ਕਿ ਕਿਸਾਨ ਦੀ ਜਿਹੜੀ ਪ੍ਰੋਡਕਸ਼ਨ ਹੈ ਉਸ ਦੀ ਖਰੀਦ ਸਰਕਾਰ ਆਪ ਕਰੇ ਅਤੇ ਕਿਸਾਨ ਨੂੰ ਚੰਗੇ ਭਾਅ ਦੇਵੇ ਤਾ ਕਿ ਜਿਹੜਾ ਕਿਸਾਨ ਇਸ ਵੇਲੇ ਪਿਸ ਰਿਹਾ ਹੈ ਉਸ ਨੂੰ ਰਾਹਤ ਮਿਲ ਸਕੇ। ਡਿਪਟੀ ਸਪੀਕਰ ਸਾਹਿਬ, ਟਾਈਮਜ਼ ਆਫ਼ ਇੰਡੀਆ ਵਿਚ ਇਕ ਸਰਵੇ ਨਿਕਲਿਆ ਹੈ। ਉਸ ਦੇ ਵਿਚ 1939 ਤੋਂ ਲੈ ਕੇ ਸਾਰੇ ਭਾਅ ਦੱਸੇ ਗਏ ਹਨ ਅਤੇ ਨਾਲ ਹੀ ਵੇਜਿਜ਼ ਦੱਸੀਆਂ ਗਈਆਂ ਹਨ। ਉਸ ਦੇ ਵਿਚ ਦੱਸਿਆ ਗਿਆ ਹੈ ਕਿ 1939 ਵਿਚ ਜੋ ਭਾਅ ਸਨ ਅੱਜ ਉਹ ਭਾਅ 16 ਗੁਣਾਂ ਤੋਂ 20 ਗੁਣਾਂ ਤਕ ਹੋ ਗਏ ਹਨ। ਜਿਨਸਾਂ ਦੇ ਭਾਅ 18 ਗੁਣਾ ਹੋ ਗਏ ਹਨ ਅਤੇ ਕਪੜੇ ਦਾ ਭਾਅ 20 ਗੁਣਾਂ ਚੜ੍ਹਿਆ ਹੈ। 1939 ਵਿਚ ਜੋ ਵੇਜਿਜ਼ ਅਨਸਕਿਲਡ ਲੇਬਰ ਦੇ ਖਾਸ ਤੌਰ ਤੇ ਇਹ ਲੇਬਰ ਪਿੰਡਾਂ ਵਿਚ ਕੰਮ ਕਰਦੀ ਹੈ, ਉਸ ਨੂੰ 1939 ਵਿਚ 8 ਆਨੇ ਦਿਹਾੜੀ ਮਿਲਦੀ ਸੀ ਔਰ ਉਸ ਦੇ ਮੁਤਾਬਿਕ ਜੇ ਉਹ ਉਸ ਵੇਲੇ 8 ਆਨੇ ਲੈਂਦਾ ਸੀ ਤਾਂ ਜੇ ਉਹ ਅੱਜ ਲਵੇ ਤਾਂ ਉਸ ਦੇ ਵਾਸਤੇ 10 ਰੁਪਏ ਚਾਹੀਦੇ ਹਨ। ਜੇ ਇਹ ਹਕੀਕਤ ਹੋਵੇ ਤਾਂ ਅਸੀਂ ਇਹੀ ਕਹੀਏ ਕਿ ਇਹ ਠੀਕ ਹੈ ਕਿ ਪ੍ਰੋਡਕਸ਼ਨ ਤਾਂ ਵਧੀ ਹੈ, ਇੰਡਸਟਰੀਅਲ ਪ੍ਰੋਡਕਸ਼ਨ ਵੀ ਵਧੀ ਹੈ ਪਰ ਜੋ ਹਾਲਤ ਪਹਿਲਾਂ ਸੀ ਉਹ ਪਹਿਲਾਂ ਵਾਲੀ ਹਾਲਤ ਨਹੀਂ ਰਹੀ। ਜੋ 1947 ਵਿਚ ਮੁੱਲ ਸੀ ਉਸ ਦੇ ਨਾਲੋਂ ਵੀ ਅੱਜ ਫਰਕ ਹੈ। ਵੇਜਿਜ਼ ਲੋਕਾਂ ਦੇ ਬਹੁਤ ਘਟੇ ਹਨ। ਵਰਕਰਜ਼ ਦੀ, ਲੇਬਰ ਦੀ ਦਿਹਾੜੀ ਤਾਂ ਅਗੇ ਹੀ ਘੱਟ ਸੀ ਅਤੇ ਹੁਣ ਹੋਰ ਜ਼ਿਆਦਾ ਘਟੀ ਹੈ। ਇਹ ਹੋਰ ਵੀ ਬੜੇ ਦੁਖ ਦੀ ਗੱਲ ਹੈ ਕਿ ਪੰਜਾਬ ਦੇ ਵਿਚ ਜੋ ਲੇਬਰ ਦੀ ਦਿਹਾੜੀ ਹੈ ਉਹ ਘੱਟ ਮਿਲਦੀ ਹੈ ਅਤੇ ਔਰਤਾਂ ਨੂੰ ਦਿਹਾੜੀ ਮਰਦਾਂ ਤੋਂ ਬਹੁਤ ਘਟ ਮਿਲਦੀ ਹੈ। ਇਹ ਠੀਕ ਹੈ ਕਿ ਪੀਕ ਸੀਜ਼ਨ ਵਿਚ ਉਹ ਵਿਚਾਰੇ ਚਾਰ ਪੈਸੇ ਕਮਾ ਲੈਂਦੇ ਹਨ ਪਰ ਗਰਮੀ, ਸਰਦੀ ਵਿਚ ਉਨ੍ਹਾਂ ਦੀਆਂ ਮਹੀਨੇ ਵਿਚ 15-20 ਦਿਹਾੜੀਆਂ ਮਸਾਂ ਹੀ ਲਗਦੀਆਂ ਹਨ ਔਰ ਉਨ੍ਹਾਂ ਨੂੰ ਦਿਹਾੜੀ ਮਿਲਦੀ ਵੀ ਬਹੁਤ ਘੱਟ ਹੈ। ਮੇਰੇ ਹਲਕੇ ਵਿਚ, ਗੁਰਦਾਸਪੁਰ ਜ਼ਿਲ੍ਹੇ ਵਿਚ, ਹੁਸ਼ਿਆਰਪੁਰ ਜ਼ਿਲ੍ਹੇ ਵਿਚ ਔਰ ਰੋਪੜ ਦੇ ਜ਼ਿਲ੍ਹੇ ਵਿਚ ਅੱਜ ਕੱਲ੍ਹ ਦਿਹਾੜੀ ਮਜ਼ਦੂਰ ਦੀ 4-5 ਰੁਪਏ ਚਲਦੀ ਹੈ ਔਰ ਔਰਤਾਂ ਦੀ ਦਿਹਾੜੀ 2-3 ਰੁਪਏ ਚਲਦੀ ਹੈ। (ਵਿਘਨ) ਮੈਂ ਇਹ ਦੱਸਦਾ ਹਾਂ ਕਿ 1939 ਨਾਲੋਂ ਅੱਜ ਪਰਚੇਜ਼ਿੰਗ ਪਾਵਰ ਜੋ ਹੈ ਉਹ ਘਟੀ ਹੈ। ਮੈਂ ਇਹ ਗਲ ਮੰਨਦਾ ਹਾਂ ਕਿ ਪ੍ਰੋਡਕਸ਼ਨ ਵੱਧੀ ਹੈ ਪਰ ਪਰਚੇਜ਼ਿੰਗ ਪਾਵਰ ਜਿਹੜੀ ਹੈ ਉਹ ਘੱਟੀ ਹੈ। (ਵਿਘਨ) ਅੱਜ ਪੰਜਾਬ ਵਿਚ ਬਹੁਤ ਸਾਰੇ ਲੋਕ ਐਸੇ

ਹਨ, ਪੰਜਾਬ ਵਿਚ ਇਕ ਸੈਕਸ਼ਨ ਐਸਾ ਹੈ ਜਿਹੜੇ ਅਗੇ ਹੀ ਪਾਵਰਟੀ ਲਾਇਨ ਤੋਂ ਥਲੇ ਸੀ ਹੁਣ ਉਹ ਹੋਰ ਥਲੇ ਹੋ ਗਏ ਹਨ । ਇਨ੍ਹਾਂ ਦੀ ਗਿਣਤੀ ਪਹਿਲਾਂ 30 ਫੀਸਦੀ ਸੀ ਜਿਹੜੀ ਕਿ ਹੁਣ 30 ਫੀ ਸਦੀ ਤੋਂ ਵੱਧ ਕੇ 60 ਫੀ ਸਦੀ ਹੋ ਗਈ ਹੈ । ਮੈਂ ਚਾਹੁੰਦਾ ਸੀ ਕਿ ਬਜਟ ਵਿਚ ਕੋਈ ਐਸੇ ਕਦਮ ਉਠਾਏ ਜਾਂਦੇ ਜਿਨ੍ਹਾਂ ਦੇ ਨਾਲ ਇਹ ਜਿਹੜੀ ਮਾੜੀ ਹਾਲਤ ਹੈ ਉਸ ਨੂੰ ਠੀਕ ਕਰਨ ਵਾਸਤੇ ਕੋਈ ਕਦਮ ਉਠਾਏ ਜਾਂਦੇ ਪਰ ਮੈਨੂੰ ਇਸ ਗੱਲ ਦਾ ਬੜਾ ਦੁੱਖ ਹੈ ਕਿ ਕੋਈ ਇਸ ਤਰ੍ਹਾਂ ਦੇ ਸਟੈਪਸ ਨਹੀਂ ਲਏ ਗਏ ਜਿਨ੍ਹਾਂ ਦੇ ਨਾਲ ਆਮ ਆਦਮੀ ਨੂੰ ਫਾਇਦਾ ਹੁੰਦਾ ਹੋਵੇ। ਫਿਊਡਲ ਇਨਟਰੈਸਟ ਨੂੰ ਹੀ ਦੇਖਿਆ ਗਿਆ ਹੈ। ਗਰੀਬ ਅੱਜ ਵੀ ਭੁਖਾ ਤੇ ਨੰਗਾ ਹੀ ਹੈ। ਗਰੀਬ ਹੋਰ ਗਰੀਬ ਹੁੰਦਾ ਜਾ ਰਿਹਾ ਹੈ ਅਤੇ ਇਸ ਵਲ ਇਸ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਬੜੇ ਪ੍ਰੋਗਰੈਸਿਵ ਹਨ, ਹੁਸ਼ਿਆਰ ਹਨ ਪਰ, ਉਹ ਇਹ ਮਸਲਾ ਬਜਟ ਵਿਚ ਟੈਕਲ ਨਹੀਂ ਕਰ ਸਕੇ। ਮੇਰੀ ਬੇਨਤੀ ਹੈ ਕਿ ਹੁਣ ਉਨ੍ਹਾਂ ਨੂੰ ਇਹ ਰਿਵਾਈਜ਼ ਕਰ ਕੇ ਟੈਕਲ ਕਰਨਾ ਚਾਹੀਦਾ ਹੈ। ਇਹ ਟੈਕਲ ਕਿਸ ਤਰ੍ਹਾਂ ਹੋ ਸਕਦਾ ਹੈ ? ਡਿਪਟੀ ਸਪੀਕਰ ਸਾਹਿਬ, ਇਹ ਟੈਕਲ 2 ਢੰਗਾਂ ਨਾਲ ਹੋ ਸਕਦਾ ਹੈ। ਪਹਿਲਾ ਢੰਗ ਤਾਂ ਇਹ ਹੈ ਕਿ ਜਿਹੜੇ ਐਗਰੇਰੀਅਨ ਰਿਫਾਰਮਜ਼ ਆਫ਼ ਲੈਂਡਜ਼ ਹਨ ਉਨ੍ਹਾਂ ਨੂੰ ਇਹ ਇਮਪਲੀਮੈਂਟ ਕਰਨ। ਫਿਰੋਜ਼ਪੁਰ ਜ਼ਿਲ੍ਹਾ ਹੈ, ਸੰਗਰੂਰ ਜ਼ਿਲ੍ਹਾ ਹੈ ਜਾਂ ਬਠਿੰਡਾ ਜ਼ਿਲ੍ਹਾ ਹੈ ਜਿਥੇ ਬੜੇ ਤਗੜੇ ਤਗੜੇ ਜ਼ਿਮੀਦਾਰ ਬੈਠੇ ਹਨ ਅਤੇ ਉਨ੍ਹਾਂ ਕੋਲ ਹਜ਼ਾਰਾਂ ਏਕੜ ਜ਼ਮੀਨ ਹੈ ਔਰ ਕਈ ਕਈ ਦੇ ਨਾਮ ਕਰਵਾਈ ਹੋਈ ਹੈ ਉਸ ਦੇ ਲਈ ਇਹ ਕਦਮ ਉਠਾਏ ਜਾਣ ਕਿ ਉਹ ਐਗਰੇਰੀਅਨ ਰਿਫਾਰਮਜ਼ ਵਿਚ ਲਿਆਣ ਔਰ ਮੈਂ ਖਾਸ ਤੌਰ ਤੇ ਇਕ ਹੋਰ ਗੱਲ ਵੀ ਕਹਾਂਗਾ ਕਿ ਜਿਹੜੀ ਮਾਰਜਨਲ ਫਾਰਮਰਜ਼ ਦੀ ਗਿਣਤੀ ਵੱਧ ਰਹੀ ਹੈ ਜਿਨ੍ਹਾਂ ਦੀ ਗਰੀਬੀ ਦੀ ਹਾਲਤ ਇਸ ਤਰ੍ਹਾਂ ਦੀ ਹੈ ਕਿ ਉਹ ਬੀਲੋਅ ਪਾਵਰਟੀ ਲਾਈਨ ਦੇ ਕਰੀਬ ਕਰੀਬ ਆਉਂਦੀ ਹੈ ਉਨ੍ਹਾਂ ਵਲ ਧਿਆਨ ਦੇਣ। (ਵਿਘਨ) ਇਸ ਸਰਕਾਰ ਨੂੰ ਫਰਟੀਲਿਟੀ ਆਫ਼ ਸਾਇਲ ਆਪਣੇ ਹੱਥਾਂ ਵਿਚ ਲੈਣੀ ਚਾਹੀਦੀ ਹੈ ਜਿਸ ਤਰ੍ਹਾਂ ਵੱਡੇ ਵੱਡੇ ਮੁਲਕਾਂ ਵਿਚ ਹੈ। ਸਰਕਾਰ ਆਪ ਇਹ ਚੀਜ਼ਾਂ ਦੇਵੇ ਜਿੰਨੀਆਂ ਜ਼ਮੀਨ ਨੂੰ ਫਰਟਾਈਲ ਕਰਨ ਵਾਸਤੇ ਜ਼ਰੂਰਤ ਹੈ। ਸਰਕਾਰ ਦੇਖੇ ਕਿ ਇਹ ਦੇ ਲਈ ਖਾਦ ਦੀ ਕਿੰਨੀ ਜ਼ਰੂਰਤ ਹੈ ਜਾਂ ਕਿਸੀ ਹੋਰ ਚੀਜ਼ ਦੀ ਕਿੰਨੀ ਜ਼ਰੂਰਤ ਹੈ, ਇਹ ਜ਼ਮੀਨ ਕਿੰਨੀ ਕਨਜ਼ਿਊਮ ਕਰਦੀ ਹੈ। ਇਸ ਦਾ ਸਰਕਾਰ ਇੰਤਜ਼ਾਮ ਕਰੇ ਅਤੇ ਗਰੀਬ ਕਿਸਾਨ ਨੂੰ ਚੀਜ਼ਾਂ ਸਸਤੀਆਂ ਮਿਲਣੀਆਂ ਚਾਹੀਦੀਆਂ ਹਨ (ਵਿਘਨ) ਜ਼ਮੀਨ ਪੱਧਰ ਕਰਨ ਲਈ ਵੀ ਸਰਕਾਰ ਨੂੰ ਛੋਟੇ ਕਿਸਾਨ ਨੂੰ ਮਦਦ ਦੇਣੀ ਚਾਹੀਦੀ ਹੈ। ਬਲਾਕ ਲੈਵਲ ਤੇ ਜ਼ਮੀਨ ਪੱਧਰ ਕਰਨ ਲਈ ਛੋਟੇ ਕਿਸਾਨ ਕੋਲ ਮਸ਼ੀਨਰੀ ਵਗੈਰਾ ਨਹੀਂ ਹੁੰਦੀ, ਉਹ ਮਸ਼ੀਨਰੀ ਛੋਟੇ ਕਿਸਾਨ ਨੂੰ ਦੇਣੀ ਚਾਹੀਦੀ ਹੈ। ਉਸ ਨੂੰ ਸਸਤੇ ਭਾਅ ਤੇ ਇਨ-ਪੁਟਸ ਦੇਣ। ਇਸ ਕੰਮ ਵਿਚ ਤਗੜੇ ਹੋ ਕੇ ਇਹ ਆਪਣਾ ਹਿੱਸਾ ਪਾਉਣ ਤਾਂ ਹੀ ਕੋਈ ਇਹ ਮਸਲਾ ਹੱਲ ਹੋ ਸਕਦਾ ਹੈ।

ਦੂਸਰਾ ਹੱਲ ਹੈ, ਡਿਪਟੀ ਸਪੀਕਰ ਸਾਹਿਬ, ਇੰਡਸਟਰੀਆਲਾਈਜ਼ੇਸ਼ਨ ਦਾ । ਮੈਂ ਅੰਕੜੇ ਦੇਖ ਰਿਹਾ ਹਾਂ ਔਰ ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਇਸ ਦੇ ਲਈ ਜਿਨੀ ਫੰਡਜ਼ ਦੀ ਐਲੋਕੇਸ਼ਨ ਕੀਤੀ ਹੈ ਇਹ ਮਾਰਜਨਲ ਹੈ। ਚਾਹੀਦਾ ਤਾਂ ਇਹ ਸੀ ਕਿ ਰੂਰਲ ਏਰੀਏ ਵਲ ਜ਼ਿਆਦਾ ਧਿਆਨ ਦਿੰਦੇ। ਰੂਰਲ ਏਰੀਏ ਵਿਚ ਇੰਡਸਟਰੀ ਅਗੇ ਹੀ ਬਹੁਤ ਪਿਛੇ ਹੈ ਪਰ ਇਨ੍ਹਾਂ ਨੇ 30--35 ਫੀ ਸਦੀ ਦੀ ਗੱਲ ਕੀਤੀ ਹੈ ਉਸ ਦੇ ਨਾਲ ਤਾਂ 100 ਸਾਲ ਹੋਰ ਲਗ ਜਾਣਗੇ। ਇਨ੍ਹਾਂ ਨੇ ਕਿਹਾ ਹੈ ਕਿ ਕਾਟੇਜ ਇੰਡਸਟਰੀ ਦੇ ਫੋਕਲ ਪੁਆਇੰਟ ਬਣਾਉਣੇ ਹਨ ਜਿਥੇ ਇੰਡਸਟਰੀਅਲ ਪ੍ਰੋਡਕਸ਼ਨ ਕਰਨੀ ਹੈ। ਉਥੇ ਕਿਸ ਕਿਸਮ ਦੀ ਇੰਡਸਟਰੀਅਲ ਪ੍ਰੋਡਕਸ਼ਨ ਕਰਨੀ ਹੈ ? ਇਹ ਨਹੀਂ ਦੱਸਿਆ ਗਿਆ। ਕਾਟੇਜ ਇੰਡਸਟਰੀ ਦੀ ਹਿੰਦੁਸਤਾਨ ਵਿਚ ਐਸੀ ਹਾਲਤ ਕਿਉਂ ਹੋ ਰਹੀ ਹੈ ? ਅੱਜ ਇਕ ਆਦਮੀ ਜੋ ਕਪੜਾ

[ਸ੍ਰੀ ਖੁਸ਼ਹਾਲ ਬਹਿਲ]

ਬਣਾਉਂਦਾ ਹੈ ਉਹ ਆਪਣੇ ਮੋਢੇ ਤੇ ਪਾਈ ਵੇਚਦਾ ਫਿਰਦਾ ਹੈ ਪਰ ਉਹ ਲੈਂਦਾ ਕੋਈ ਨਹੀਂ । ਸਰਕਾਰ ਨੂੰ ਇਹ ਕਹਿਣਾ ਚਾਹੀਦਾ ਹੈ ਕਿ ਜੋ ਕੋਈ ਕਪੜਾ ਬਣਾਵੇਗਾ ਉਹ ਅਸੀਂ ਲਵਾਂਗੇ। ਲੇਕਿਨ ਇਹ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਕਰਦੇ। ਇਸ ਵੇਲੇ ਹਾਲਤ ਇਹ ਹੈ ਕਿ ਇਨਫਰਾਸਟ੍ਰਕਚਰ ਆਦਿ ਨੂੰ ਬਦਲਣਾ ਪਵੇਗਾ ਤਾਂ ਹੀ ਅਸੀਂ ਕੁਝ ਕਰ ਸਕਾਂਗੇ । ਪਰ ਇਨ੍ਹਾਂ ਦੇ ਵੱਸ ਦੀ ਵੀ ਇਹ ਗਲ ਨਹੀਂ ਹੈ । ਇੰਡਸ-ਟਰੀਅਲ ਗਰੋਥ ਅੰਗਰ ਇਨ੍ਹਾਂ ਨੇ ਕਰਨੀ ਹੈ ਤਾਂ ਫਿਰ ਜਿੰਨਾਂ ਚਿਰ ਤਕ ਮਾਰਕੀਟਿੰਗ ਆਪਣੇ ਹੱਥ ਵਿਚ ਸਰਕਾਰ ਨਹੀਂ ਲੈਂਦੀ, ਨਾ ਸਮਾਲ ਸਕੇਲ ਇੰਡਸਟਰੀ ਬੱਚ ਸਕਦੀ ਹੈ, ਨਾ ਹੇਠਲਾ ਤਬਕਾ, ਨਾ ਵਰਕਿੰਗ ਕਲਾਸ ਬਚ ਸਕਦੀ ਹੈ । ਛੋਟਾ ਬੰਦਾ ਜਿਸ ਨੂੰ ਕਹਿੰਦੇ ਹਨ ਕਿ ਉਹ ਇੰਡਸਟਰੀਅਲ ਪ੍ਰੋਡਕਸ਼ਨ ਵਿਚ ਆਵੇ ਉਸ ਨੇ ਬਿਲਕੁਲ ਨਹੀਂ ਆਉਣਾ ਔਰ ਇਨ੍ਹਾਂ ਦੀ ਸਕੀਮ ਫੇਲ੍ਹ ਹੋ ਜਾਵੇਗੀ।

ਡਿਪਟੀ ਸਪੀਕਰ ਸਾਹਿਬ, ਅਨ-ਇੰਪਲਾਇਮੈਂਟ ਇਸ ਵੇਲੇ ਚੋਖੀ ਵੱਧ ਰਹੀ ਹੈ । ਵੈਸੇ ਮੈਂ ਸਮਝਦਾ ਹਾਂ ਕਿ ਲੌਂਗ ਟਰਮ ਅਤੇ ਸ਼ਾਰਟ ਟਰਮ ਦੋਨਾਂ ਪਾਲੀਸੀਆਂ ਨਾਲ ਇਹ ਮਸਲਾ ਹਲ ਹੋ ਸਕਦਾ ਹੈ । ਲੇਕਿਨ ਇਸ ਚੀਜ਼ ਲਈ ਜਿੰਨਾਂ ਐਡਮਨਿਸਟਰੇਸ਼ਨ ਤੇ ਪੈਸਾ ਖਰਚ ਕਰਦੇ ਹਨ ਉਸ ਦੇ ਮੁਤਾਬਕ ਇਹ ਮਸਲਾ ਹਲ ਕਰਨਾ ਮੁਸ਼ਕਲ ਨਹੀਂ ਹੈ । ਮੈਂ ਕਹਿੰਦਾ ਹਾਂ ਕਿ ਇੰਨਾਂ ਪੈਸਾ ਖਰਚ ਕਰਨ ਦੇ ਬਾਵਜੂਦ ਅਗਰ ਸਿਕਿਉਰਟੀ ਆਫ਼ ਲਾਈਫ਼ ਨਹੀਂ ਹੈ ਤਾਂ ਫਿਰ ਕੀ ਗਲ ਬਣੀ। ਇਨ੍ਹਾਂ ਕੋਲ ਪੁਲਿਸ ਹੈ, ਪਾਵਰ ਹੈ ਸਭ ਕੁਝ ਹੈ, ਇਹ ਸੱਭ ਕੁਝ ਕਰ ਸਕਦੇ ਹਨ, ਪਰ ਕਰਨਾ ਨਹੀਂ ਚਾਹੁੰਦੇ । ਕਿਉਂਕਿ ਇਸ ਵੇਲੇ ਇਕ ਬਹੁਤ ਵੱਡਾ ਵਿਸ਼ੀਅਸ ਸਰਕਲ ਹੈ ਜਿਸ ਨੇ ਦੇਹਸ਼ਿਤ ਫੈਲਾਈ ਹੋਈ ਹੈ । ਕਾਸਟ ਵਾਰ ਪਿੰਡਾਂ ਵਿਚ ਵੀ ਸ਼ੁਰੂ ਹੋ ਗਈ ਹੈ ਅਤੇ ਸ਼ਹਿਰਾਂ ਵਿਚ ਵੀ । ਇਹ ਦੇਖਣ ਨਾਲ ਕਿਹਾ ਜਾ ਸਕਦਾ ਹੈ ਕਿ ਕਿਤੇ ਨਰੰ-ਕਾਰੀਆਂ ਦੇ ਝਗੜੇ ਹਨ ਅਤੇ ਕਿਤੇ ਕੋਈ ਹੋਰ । ਮੇਰੇ ਗੁਰਦਾਸਪੁਰ ਵਿਚ ਇਕ ਆਦਮੀ ਕਾਰ ਵਿਚ ਬੈਠਾ ਹੋਇਆ ਸੀ ਉਸ ਨੂੰ ਪੁਛਿਆ ਗਿਆ ਕਿ ਤੂੰ ਕੌਣ ਹੈ, ਉਹ ਕਹਿਣ ਲਗਾ ਕਿ ਮੈਂ ਨਿਰੰਕਾਰੀ ਹਾਂ ਤਾਂ ਉਸ ਆਦਮੀ ਨੇ ਉਸ ਦੀ ਕਾਰ ਦੇ ਸੀਸ਼ੇ ਭੰਨ ਦਿੱਤੇ। ਇਕ ਹੋਰ ਮੁੰਡਾ ਸੀ ਜਿਸ ਨੇ ਇਸ ਗਲੋਂ ਰੋਕਣ ਲਈ ਕਿਹਾ ਤਾਂ ਉਸ ਨੂੰ ਕੁੱਟ ਛੱਡਿਆ। ਜਿਸ ਵੇਲੇ ਇਸ ਕਿਸਮ ਦੀ ਸਰੇ ਬਾਜ਼ਾਰ ਹੈਪਨਿੰਗ ਹੋਵੇ ਉਸ ਸਰਕਾਰ ਤੋਂ ਕਿਸੇ ਕਿਸਮ ਦੀ ਕੀ ਤਵੱਕੋ ਕੀਤੀ ਜਾ ਸਕਦੀ ਹੈ।

ਇਸ ਸਰਕਾਰ ਦੇ ਰੇਜੀਮ ਦੌਰਾਨ, ਡਿਪਟੀ ਸਪੀਕਰ ਸਾਹਿਬ, ਇੰਸੀਡੈਂਟਸ ਆਫ਼ ਕਰਾਈਮਜ਼ ਵੱਧ ਹਨ। ਮੈਂ ਇਥੇ ਹਾਊਸ ਵਿਚ ਫੈਕਟਸ ਐਂਡ ਫਿਗਰਜ਼ ਦਿੰਦਾ ਅੱਕ ਗਿਆ। ਕਿਸ ਤਰ੍ਹਾਂ ਪਿੰਡਾਂ ਵਿਚ ਟੇਨੈਂਟਸ ਨਾਲ ਕੀਤਾ ਜਾਂਦਾ ਹੈ, ਘਰ ਫੂਕ ਦਿਤੇ ਜਾਂਦੇ ਹਨ। ਇਹ ਚੀਜ਼ਾਂ 2, 3 ਸਾਲਾਂ ਤੋਂ ਵੱਧ ਗਈਆਂ ਹਨ। ਸਾਡੀ ਸਬ ਡਿਵੀਜ਼ਨ ਗੁਰਦਾਸਪੁਰ ਵਿਚ ਗਾਲੜ ਵਿਚ ਬਾਬਾ ਸ੍ਰੀ ਚੰਦ ਜੀ ਦਾ ਮੰਦਰ ਹੈ। ਉਥੇ ਕਿਸੇ ਕੇਸ ਵਿਚ ਲੜਾਈ ਹੋ ਗਈ। ਕੇਸ ਕੋਰਟ ਵਿਚ ਚਲਾ ਗਿਆ, ਕੋਰਟ ਨੇ ਫੈਸਲਾ ਕਰ ਦਿਤਾ ਪਰ ਫਿਰ ਵੀ ਅਕਾਲੀ ਅਤੇ ਨਿਹੰਗਾਂ ਨੇ ਕਬਜ਼ਾ ਕਰ ਲਿਆ । ਉਥੇ ਦਾ ਚੜ੍ਹਾਵਾ ਲੁੱਟ ਲਿਆ, ਬਾਜ਼ਾਰ ਲੁੱਟ ਲਿਆ । 6 ਮਹੀਨੇ ਬਾਅਦ ਕੁਝ ਬੰਦੇ ਫੜੇ ਗਏ, ਲੇਕਿਨ ਹਾਲੇ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ । ਇਸ ਤਰ੍ਹਾਂ ਪਿੰਡ ਚੱਕ ਸ਼ਰੀਫ ਕਾਹਨਵਾਂ ਦਾ ਮੰਦਰ ਹੈ । ਉਸ ਦੀਆਂ ਦੁਕਾਨਾਂ ਦੇ ਕਬਜ਼ਾ ਕਰ ਲਿਆ। ਪੁਲਿਸ ਆਈ ਉਸ ਨੇ ਦਫਾ 145 ਲਗਾ ਦਿਤੀ ਕਿ ਦੇਖਾਂਗੇ ਕਿ ਇਹ ਮੰਦਰ ਕਿਸ ਦਾ ਹੈ। ਜਿਥੇ ਬੁਨਿਆਦੀ ਚੀਜ਼ਾਂ ਦੀ ਇਹ ਹਾਲਤ ਹੋਵੇ, ਕਿਸੇ ਦੀ ਲਾਈਫ਼ ਦੀ ਸਿਕਿਉਰਟੀ ਨਾ ਹੋਵੇ, ਵਰਸ਼ਿਪ ਦੀ ਸਿਕਿਉਰਟੀ ਨਾ ਹੋਵੇ ਉਥੇ ਕੀ ਤਰੱਕੀ ਹੋ ਸਕਦੀ ਹੈ ਅਤੇ ਬਾਕੀ ਕਿਸ ਚੀਜ਼ ਦੀ ਸਿਕਿਉਰਟੀ ਰਹਿ ਜਾਂਦੀ ਹੈ।

ਡਿਪਟੀ ਸਪੀਕਰ ਸਾਹਿਬ, ਜੋ ਸਿਲਸਿਲਾ ਚੱਲ ਰਿਹਾ ਹੈ ਉਸ ਦੇ ਮੁਤਾਬਕ ਅਕਾਲੀ ਪਾਰਟੀ ਵਿਚ ਕੁਝ ਧੜੇਬੰਦੀਆਂ ਹਨ। ਠੀਕ ਹੈ ਕਿ ਪਾਰਟੀ ਵਿਚ ਹੁੰਦੀਆਂ ਹਨ ਮੈਂ ਇਸ ਵਿਚ ਨਹੀਂ ਜਾਣਾ ਚਾਹੁੰਦਾ

ਲੇਕਿਨ ਇਸ ਦੀਆਂ ਕੁਝ ਇੰਸਟੀਊਚਿਸ਼ਨਜ਼ ਬੜੀਆਂ ਤਕੜੀਆਂ ਹਨ। ਗੁਰ ਨਾਨਕ ਕਾਲਜ, ਗੁਰ-ਦਾਸ ਪੁਰ ਵਿਚ ਬਾਬਾ ਨਾਨਕ ਦੇ ਨਾਮ ਤੇ ਹੈ। ਉਹ ਰੂਰਲ ਏਰੀਆਜ਼ ਨੂੰ ਫੀਡ ਕਰਦਾ ਹੈ। ਪਰ 8 ਮਹੀਨੇ ਹੋ ਗਏ ਹਨ ਉਥੇ ਰੋਜ਼ ਪੁਲਿਸ ਬੈਠੀ ਹੈ, ਰੋਜ਼ ਗੋਲੀ ਚਲਦੀ ਹੈ। ਇਨ੍ਹਾਂ ਨੇ ਇਹ ਨਹੀਂ ਵੇਖਿਆ ਕਿ ਬੱਚਿਆਂ ਦਾ ਕੀ ਬਣੇਗਾ ? ਗੌਰਮੈਂਟ ਆਪਣੇ ਪਾਲੀਟਿਕਸ ਨੂੰ ਲੈ ਕੇ ਅੜੀ ਹੋਈ ਹੈ ਕਿਸੇ ਦਾ ਕੋਈ ਧਿਆਨ ਨਹੀਂ ਇਸ ਤਰ੍ਹਾਂ ਇਕ ਸਕੂਲ ਦੀ ਗਲ ਹੈ। ਖਾਲਸਾ ਸ਼ਕੂਲ ਬਟਾਲਾ ਦਾ ਇਕ ਹੈਡਮਾਸਟਰ ਸੀ। ਉਨ੍ਹਾਂ ਨੇ ਪੈਸੇ ਖਾ ਲਏ ਸਨ, ਔਰ ਉਹ ਵੈਭਚਾਰੀ ਵੀ ਸੀ। ਉਥੇ ਦੀ ਮੈਨੇਜਮੈਂਟ ਨੇ ਉਸ ਨੂੰ ਕੱਢ ਦਿਤਾ। ਜਿਸ ਵੇਲੇ ਇਹ ਸਰਕਾਰ ਆਈ ਤਾਂ ਜਿਹੜਾ ਮੁਕਦਮਾ ਸੀ ਉਸ ਦੇ ਵਿਰੁਧ ਉਹ ਵਿਦਡਰਾ ਹੋ ਗਿਆ। ਉਸ ਨੇ ਹਰੀਜਨ ਮੁੰਡਿਆਂ ਦੇ ਵਜ਼ੀਫਿਆਂ ਦੇ 35 ਹਜ਼ਾਰ ਰੁਪਏ ਖਾ ਲਏ ਸਨ। ਉਥੇ ਸਕੂਲ ਵਿਚ ਆ ਕੇ ਉਸ ਨੇ ਜਿੰਦੇ ਭੰਨ ਦਿੱਤੇ ਅਤੇ ਆਪਣੇ ਨਾਲ ਕੁਝ ਆਦਮੀ ਲਿਆਂਇਆ ਸੀ ਉਨ੍ਹਾਂ ਨੇ ਉਥੇ ਮੈਨੇਜਮੈਂਟ ਵਾਲਿਆਂ ਨੂੰ ਕੁਟਣਾ ਸ਼ੁਰੂ ਕਰ ਦਿੱਤਾ। ਪਲੀਸ ਆ ਗਈ ਉਸ ਤੇ 107/151 ਦਾ ਕੇਸ ਬਣਾ ਦਿਤਾ। ਕੇਸ ਜਦੋਂ ਐਸ. ਡੀ. ਐਮ. ਕੋਲ ਗਿਆ ਤਾਂ ਉਸ ਨੇ ਉਸ ਨੂੰ ਇਹ ਕਹਿ ਕੇ ਛੱਡ ਦਿਤਾ ਕਿ ਇਸ ਦੀ ਤਾਂ ਲੱਤ ਟੁੱਟੀ ਹੋਈ ਹੈ ਇਸ ਤੇ ਕਿਸ ਤਰ੍ਹਾਂ 107/51 ਲਗਾਈ ਹੈ। ਇਹ ਲਾਅ ਐਂਡ ਆਰਡਰ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਪੰਜਾਬ ਨੂੰ ਅਕਨਾਮੀਕਲੀ ਡਿਵੈਲਪ ਕਰਾਂਗੇ। ਇਹ ਕਿਸ ਤਰ੍ਹਾਂ ਕਰਨਗੇ ? ਮੈਂ ਦੱਸਦਾ ਹਾਂ ਕਿ ਇਤਨੀ ਕੁਰੱਪਸ਼ਨ ਤੇ ਵੇਰਵੇ-ਟਿਜ਼ਮ ਵਧ ਗਈ ਹੈ ਜਿਸ ਦਾ ਕੋਈ ਹਿਸਾਬ ਤਕ ਨਹੀਂ। ਮੈਂ ਅਰਜ਼ ਕਰਾਂ ਕਿ ਗੁਰਦਾਸਪੁਰ ਵਿਚ ਕਿਸੇ ਗਰੀਬ ਦੀਆਂ ਦੋ ਲੜਕੀਆਂ ਐਬਡਕਟ ਕਰ ਲਈਆਂ। ਇਕ ਨੂੰ 10 ਮਹੀਨੇ ਹੋ ਗਏ ਹਨ ਅਤੇ ਦੂਜੀ ਨੂੰ 2 ਮਹੀਨੇ ਹੋ ਗਏ ਹਨ। ਉਨ੍ਹਾਂ ਦੇ ਘਰ ਵਾਲੇ ਰੋਂਦੇ ਹਨ, ਪਿਟਦੇ ਹਨ। ਉਨ੍ਹਾਂ ਵਿਚੋਂ ਇਕ ਸਕੂਲ ਜਾਣ ਵਾਲੀ ਬੱਚੀ ਸੀ ਤੇ ਦੂਜੀ ਕਾਲਜ ਵਿਚ ਪੜ੍ਹਦੀ ਸੀ। ਉਨ੍ਹਾਂ ਨੂੰ ਰਸਤੇ ਵਿਚ ਹੀ ਐਬਡਕਟ ਕਰ ਕੇ ਲੈ ਗਏ। ਉਨ੍ਹਾਂ ਦੇ ਘਰ ਵਾਲੇ ਇੰਡੀਕੇਸ਼ਨਜ਼ ਦਿੰਦੇ ਹਨ ਕਿ ਕੌਣ ਕੌਣ ਇਨਵਾਲਵਡ ਹੈ ਪਰ ਕੋਈ ਸੁਣਦਾ ਤਕ ਨਹੀਂ। ਅਜਿਹੇ ਹਾਲਾਤ ਵਿਚ ਇਹ ਕੀ ਕੋਈ ਸਮਾਜਿਕ ਤਬਦੀਲੀ ਜਾਂ ਇਨਕਲਾਬ ਲਿਆਉਣਗੇ ? ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਵਾਸਤੇ ਬੜਾ ਮੁਸ਼ਕਲ ਹੈ। ਮੈਂ ਅਪੀਲ ਕਰਾਂਗਾ ਕਿ ਇਸ ਵਕਤ ਸਮਾਜਿਕ ਇਨਕਲਾਬ ਦੀ ਬੜੀ ਜ਼ਰੂਰਤ ਹੈ। ਪਿੰਡਾਂ ਵਿਚ ਉਹ ਬੰਦੇ ਬੈਠੇ ਹਨ ਜਿਹੜੇ ਕਿ ਬਹੁਤ ਹੀ ਪਛੜ ਗਏ ਹਨ। ਇਸੀ ਤਰ੍ਹਾਂ ਸ਼ਹਿਰਾਂ ਵਿਚ ਜਿਹੜੀ ਵਰਕਿੰਗ ਕਲਾਸ ਹੈ ਉਨ੍ਹਾਂ ਲਈ ਕੁਝ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਸਿਕਿਓਰਟੀ ਦਿਓ। ਉਨ੍ਹਾਂ ਲਈ ਕੋਈ ਪ੍ਰੋਗਰਾਮ ਬਣਾਓ ਪਰ ਇਹ ਕੁਝ ਨਹੀਂ ਕਰ ਸਕਦੇ, ਕਿਉਂਕਿ ਇਨ੍ਹਾਂ ਦੀ ਆਪਣੀ ਪਾਰਟੀ ਦੀ ਪਾਵਰ ਸਟਰਕਚਰ ਐਸੀ ਹੈ। ਇਨ੍ਹਾਂ ਨੇ ਜਿਹੜਾ ਇਨਕਲਾਬ ਲਿਆਉਣਾ ਸੀ ਉਹ ਨਹੀਂ ਲਿਆ ਸਕੇ। ਇਥੇ ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਦੀ ਸਰਕਾਰ ਹੈ। ਜਨਤਾ ਪਾਰਟੀ ਵਿਚ ਇਕ ਤਬਕਾ ਬੈਠਾ ਹੈ ਔਰ ਉਹ ਹੈ ਪੁਰਾਣਾ ਜੰਨ ਸੰਘ ਜਿਸ ਦਾ ਬੇਸ ਹੈ ਆਰ. ਐਸ ਐਸ. ਪਾਕਿਸਤਾਨ ਬਣਨ ਤੋਂ ਪਹਿਲਾ ਜਿਸ ਤਰ੍ਹਾਂ ਮੁਸਲਮਲੀਗ ਸੀ ਉਸ ਤਰ੍ਹਾਂ ਜੰਨ ਸੰਘ ਔਰ ਆਰ. ਐਸ. ਐਸ. ਹੈ। ਕਿਤੇ 100 ਬੰਦੇ ਮਾਰੇ ਗਏ ਜਮਸ਼ੇਦਪੁਰ ਵਿਚ, ਕਦੇ ਅਲੀ ਗੜ੍ਹ ਵਿਚ ਫਸਾਦ ਹੋ ਗਏ, ਇਸੇ ਤਰ੍ਹਾਂ ਬਨਾਰਸ ਵਿਚ ਦੰਗੇ ਹੋ ਗਏ। ਇਨਕੁਆਇਰੀ ਹੋਈ ਔਰ ਉਸ ਵਿਚ ਕਿਹਾ ਗਿਆ ਕਿ ਇਹ ਚੀਜ਼ ਜਨ ਸੰਘ ਵਾਲੇ ਕਰਦੇ ਹਨ ਔਰ ਉਹ ਉਪਰ ਸਰਕਾਰ ਵਿਚ ਹਨ। ਸਰਕਾਰ ਕਹਿੰਦੀ ਹੈ ਕਿ ਅਸੀਂ ਨਿਰਪੱਖਤਾ ਨਾਲ ਕੰਮ ਕਰਦੇ ਹਾਂ। ਮੈਂ ਕਹਿੰਦਾ ਹਾਂ ਕਿ ਕਿੰਨੀ ਸ਼ਰਮ ਦੀ ਗਲ ਹੈ, ਸ਼ਰਮ ਨਾਲ ਸਿਰ ਝੁਕ ਜਾਂਦਾ ਹੈ। ਅਸੀਂ ਪਾਕਿਸਤਾਨ ਜਾਂ ਈਰਾਨ ਦੀਆਂ ਗੱਲਾਂ ਕਰਦੇ ਹਾਂ। ਇਥੇ ਇਨ੍ਹਾਂ ਦੇ ਰਾਜ ਵਿਚ ਕੀ ਹੋ ਰਿਹਾ ਹੈ। ਇਹ ਇਕ ਖਾਸ ਵਪਾਰੀ ਤਬਕਾ ਹੈ

[ਸ੍ਰੀ ਖੁਸ਼ਹਾਲ ਬਹਿਲ]

ਇਹ ਬੜਾ ਕਮਿਊਨਲ ਤਬਕਾ ਹੈ ਔਰ ਇਹ ਵੱਡੇ ਸਰਮਾਇਆਦਾਰਾਂ ਦੀ ਤਰਜਮਾਨੀ ਕਰਦਾ ਹੈ। ਇਹ ਵੋਕਲ ਐਲੀਮੈਂਟ ਹੈ ਜਿਸ ਦਾ ਪੈਰੋਕੀਆ ਨੈਸ਼ਨੇਲਿਜ਼ਮ ਹੈ। ਇਸ ਨੈਸ਼ਨਲਿਜ਼ਮ ਤੇ ਚਲ ਕੇ ਇਨ੍ਹਾਂ ਨੇ ਹਿੰਦੁਸਤਾਨ ਦੇ ਟੁਕੜੇ ਟੁਕੜੇ ਕਰ ਦੇਣੇ ਹਨ। ਮੈਂ ਆਸ ਕਰਾਂਗਾ ਕਿ ਜਿਹੜੇ ਇਥੇ ਲੋਕ ਕਿਸਾਨਾਂ ਦੀ ਨੁਮਾਇੰਦਗੀ ਕਰਦੇ ਹਨ ਉਹ ਉਨ੍ਹਾਂ ਦੇ ਨਾਲ ਕਿਸ ਤਰ੍ਹਾਂ ਚਲ ਸਕਦੇ ਹਨ। ਉਨ੍ਹਾਂ ਦਾ ਤਾਂ ਬੇਸ ਹੀ ਸਾਰਾ ਕਮਿਊਨਲਿਜ਼ਮ ਤੇ ਹੈ ਔਰ ਉਨ੍ਹਾਂ ਦਾ ਨਾਅਰਾ ਵੀ ਕਮਿਊਨਿਲਿਜ਼ਮ ਹੈ।
(ਘੰਟੀ)।

ਬੱਸ ਜੀ, ਮੈਂ ਜਲਦੀ ਖਤਮ ਕਰ ਦਿਆਂਗਾ। ਡਿਪਟੀ ਸਪੀਕਰ ਸ਼ਾਹਿਬ, ਇਹ ਜਿਹੜੇ ਸੋਸ਼ਲਿਸਟਸ ਸਨ ਹੁਣ ਇਸ ਗੌਰਮਿੰਟ ਵਿਚ ਆ ਕੇ ਉਹ ਨਾਮ ਨਿਹਾਦ ਸੋਸ਼ਲਿਜ਼ਮ ਰਹਿ ਗਏ ਹਨ। ਉਹ ਥੋੜ੍ਹਾ ਬਹੁਤਾ ਸੋਚਦੇ ਤਾਂ ਹਨ ਕਿ ਕਿਹੜੀ ਥਾਂ ਤੇ ਫਸ ਗਏ ਪਰ ਇਹ ਆਪਣੇ ਬੇਸ ਨੂੰ ਭਲ ਗਏ ਹਨ। ਇਹ ਕਦੇ ਕਿਤੇ ਜਾਂਦੇ ਹਨ ਕਦੇ ਕਿਤੇ (ਵਿਘਨ) ਤੀਸਰੇ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਵਿਚ ਸੀ. ਐਫ. ਡੀ. ਦੇ ਮੈਂਬਰ ਹਨ। ਜਿਹੜੇ ਕਿ ਇਸ ਵੇਲੇ ਭੁਲੇ ਭਟਕੇ ਹੋਏ ਅਤੇ ਰੂਟ ਲੈਸ ਫਿਨਾਮਿਨਾ ਹਨ। ਉਸ ਵੇਲੇ ਜਿਹੜੀ ਕਾਂਗਰਸ ਜਨਤਾ ਵਿਚ ਗਈ ਸੀ ਉਹ ਉਨ੍ਹਾਂ ਨੂੰ ਰਿਪਰੈਜ਼ੈਂਟ ਕਰ ਦੇ ਹਨ ਉਹ ਕਦੇ ਕਿਸੇ ਦੇ ਮਗਰ ਫਿਰਦੇ ਹਨ ਕਦੇ ਕਿਸੇ ਦੇ। ਉਨ੍ਹਾਂ ਦੀ ਕੋਈ ਰੂਟ ਨਹੀਂ। ਮੈਂ ਕਹਿੰਦਾ ਹਾਂ ਕਿ ਇਸ ਸਾਡੀ ਗੌਰਮਿੰਟ ਨੇ ਕਿਥੋਂ ਤਾਕਤ ਲਿਆਉਣੀ ਹੈ ਅਤੇ ਕਿਥੋਂ ਇਨਕਲਾਬ ਲਿਆਉਣਾ ਹੈ ?
ਜਿਸ ਵੇਲੇ ਚੌਧਰੀ ਚਰਨ ਸਿੰਘ ਜੀ ਨੇ ਬਜਟ ਪੇਸ਼ ਕੀਤਾ ਤਾਂ ਉਨ੍ਹਾਂ ਨੇ ਕੋਈ ਚੰਗਾ ਕਦਮ ਨਹੀਂ ਉਠਾਇਆ ਜਿਸ ਨਾਲ ਕਿ ਤਰੱਕੀ ਹੋ ਸਕੇ। ਕਈ ਵਾਰ ਮੈਂ ਸੋਚਦਾ ਹਾਂ ਕਿ ਬਿਰਲਾ ਵੀ ਹਿੰਦੂ ਅਤੇ ਰਿਕਸ਼ੇ ਵਾਲਾ ਵੀ ਹਿੰਦੂ। ਇਨ੍ਹਾਂ ਦਾ ਆਪਸ ਵਿਚ ਸਾਂਝ ਕਾਹਦਾ। ਇਕ ਪਾਸੇ ਬਹੁਤ ਵੱਡੇ ਜਾਗੀਰਦਾਰ ਅਤੇ ਦੂਜੇ ਪਾਸੇ ਛੋਟੇ ਕਿਸਾਨਾਂ ਦੀ ਨੁਮਾਇੰਦਗੀ ਕਰਦੇ ਹਨ। ਇਸ ਵੇਲੇ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਡਿਵੈਲਪਮੈਂਟ ਨਹੀਂ ਹੋ ਰਹੀ, ਹਿੰਦਸਤਾਨ ਦੀ ਡਿਵੈਲਪਮੈਂਟ ਨਹੀਂ ਹੋ ਰਹੀ ਅਤੇ ਹਿੰਦੁਸਤਾਨ ਹੇਠ ਨੂੰ ਪਿਸਿਆ ਜਾ ਰਿਹਾ ਹੈ। ਪੰਜਾਬ ਵਿਚ ਵੀ ਕੋਈ ਬੇਸ ਨਹੀਂ ਹੈ ਅਤੇ ਪੰਜਾਬ ਦੇ ਗਰੀਬ ਲੋਕ ਪਿਸੇ ਜਾ ਰਹੇ ਹਨ। ਸਰਦਾਰ ਬਲ ਵੰਤ ਸਿੰਘ ਜੀ ਸਿਧੇ ਰਾਹ ਤੇ ਤੁਰ ਪੈਣ ਅਤੇ ਪਰੋਗਰੈਸਿਵ ਕੰਮ ਕਰਨ। ਮੇਰੀ ਆਪਣੀ ਰਾਏ ਹੈ, ਡਿਪਟੀ ਸਪੀਕਰ ਸਾਹਿਬ, ਕਿ ਇਹ ਵੱਡੀ ਕਲਾਸ ਵਿਚੋਂ ਆਏ ਹਨ ਅਤੇ ਜਿਸ ਢੰਗ ਨਾਲ ਪੰਜਾਬ ਵਿਚ ਕੰਮ ਕਰ ਰਹੇ ਹਨ, ਉਸ ਦਾ ਫਾਇਦਾ ਵੱਡੇ ਵੱਡੇ ਜਾਗੀਰਦਾਰ ਅਤੇ ਲੈਂਡ ਲਾਰਡਜ਼ ਨੂੰ ਹੀ ਹੈ। ਸਮਾਜਿਕ ਇਨਕਲਾਬ ਕੀ ਲਿਆਉਣਾ ਹੈ ? ਸਮਾਜਿਕ ਇਨਕਲਾਬ ਡੀ. ਸੀ. ਨੇ ਲਿਆਉਣਾ ਹੈ ਜਾਂ ਕਿਸੇ ਹੋਰ ਅਫਸਰ ਨੇ ਲਿਆਉਣਾ ਹੈ ? ਇਹ ਗਲਤ ਗੱਲਾਂ ਕਹਿੰਦੇ ਹਨ। ਇਸ ਲਈ ਇਸ ਬਜਟ ਨੂੰ ਪ੍ਰੋਗਰੈਸਿਵ ਬਜਟ ਨਹੀਂ ਕਿਹਾ ਜਾ ਸਕਦਾ। ਇਨ੍ਹਾਂ ਨੂੰ (ਸਰਦਾਰ ਬਲਵੰਤ ਸਿੰਘ ਜੀ ਵੱਲ ਇਸ਼ਾਰਾ ਕਰ ਕੇ) ਹਾਉਸ ਵਿਚ ਅਸ਼ੋਰੇਂਸ ਦੇਣੀ ਚਾਹੀਦੀ ਹੈ ਕਿ ਗਰੀਬ ਹਰੀਜਨਾਂ ਤੇ, ਗਰੀਬਾਂ ਤੇ ਅਤੇ ਮਿਡਲ ਮੈਨ ਤੇ ਕੋਈ ਕਿਸੇ ਕਿਸਮ ਦਾ ਟੈਕਸ ਨਹੀਂ ਲਗੇਗਾ। ਐਸੇ ਕੰਮ ਕਰਨ ਜਿਸ ਨੂੰ ਕਿ ਲੋਕ ਅੱਛਾ ਕਹਿਣ। (ਵਿਘਨ)। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪਿਛੇ ਐਲਾਨ ਕੀਤਾ ਸੀ, ਅਸੈਂਬਲੀ ਵਿਚ ਵੀ ਅਤੇ ਬਾਹਰ ਲੋਕਾਂ ਵਿਚ ਵੀ ਕਿ ਕੁਰੱਪਸ਼ਨ ਨਹੀਂ ਹੋਣ ਦਿਆਂਗੇ। ਪਰ, ਡਿਪਟੀ ਸਪੀਕਰ ਸਾਹਿਬ, ਅੱਜ ਵੀ ਲੁਟ ਘਸੁਟ ਜਾਰੀ ਹੈ। ਅਕਾਲੀ-ਜਨਤਾ ਸਰਕਾਰ ਕੁਰੱਪਸ਼ਨ ਬੰਦ ਕਰਨਾ ਚਾਹੁੰਦੀ ਹੈ ਪਰ ਕੁਰੱਪਸ਼ਨ ਨਹੀਂ ਰੁਕਦੀ ਕਿਉਂਕਿ ਇਨ੍ਹਾਂ ਦਾ ਸਿਸਟਮ ਗਲਤ ਹੈ। ਮੈਂ ਕਹਿੰਦਾ ਹਾਂ ਕਿ ਇਸ ਸਿਸਟਮ ਨੂੰ ਬਦਲੋ। ਸਿਸਟਮ ਤੁਹਾਡੇ ਵੱਸ ਵਿਚ ਨਹੀਂ ਹੈ। ਮੈਂ ਤਾਂ ਸਰਦਾਰ ਬਲਵੰਤ ਸਿੰਘ ਜੀ ਨੂੰ ਕਹਾਂਗਾ ਕਿ ਛੱਡੋ ਇਸ ਬਜਟ ਦੇ ਸਿਆਪੇ ਨੂੰ। (ਵਿਘਨ)

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ) : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਜੀ ਹੋਰਾਂ ਨੇ ਹਰੀਜਨਾਂ ਵਾਸਤੇ ਜੋ ਬਜਟ ਰਖਿਆ ਹੈ ......

**ਸ੍ਰੀ ਡਿਪਟੀ ਸਪੀਕਰ :** ਮੈਂ, ਚੀਮਾ ਸਾਹਿਬ, ਬੇਨਤੀ ਕਰਾਂਗਾ ਕਿ ਤੁਸੀਂ ਪੰਜ ਮਿੰਟ ਵਿਚ ਹੀ ਖਤਮ ਕਰ ਦਿਓ ।

**ਕਾਮਰੇਡ ਸਰਵਣ ਸਿੰਘ ਚੀਮਾ :** ਮੈਂ ਪੰਜ ਮਿੰਟ ਵਿਚ ਹੀ ਖਤਮ ਕਰ ਦਿਆਂਗਾ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਸਰਦਾਰ ਬਲਵੰਤ ਸਿੰਘ ਜੀ ਨੇ ਹਰੀਜਨਾਂ ਵਾਸਤੇ ਅਤੇ ਦਿਹਾਤੀ ਮਜ਼ਦੂਰਾਂ ਵਾਸਤੇ ਕੁਝ ਰਕਮ ਰਖੀ ਹੈ। ਇਹ ਰਕਮ ਰਖਣ ਦੀ ਮੈਨੂੰ ਬੜੀ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ ਗਰੀਬਾਂ ਦਾ ਵੀ ਧਿਆਨ ਰਖਿਆ ਹੈ। ਕਾਂਗਰਸ ਵਾਲਿਆਂ ਵਾਂਗ ਨਹੀਂ ਕਿ ਪਿਛਲੇ 30 ਸਾਲ ਰਾਜ ਕਰਦੇ ਰਹੇ ਪਰ ਗਰੀਬਾਂ ਵਾਸਤੇ ਉਨ੍ਹਾਂ ਨੇ ਕੁਝ ਨਹੀਂ ਕੀਤਾ। ਸਾਡੀ ਸਰਕਾਰ ਨੇ ਉਨ੍ਹਾਂ ਗਰੀਬਾਂ ਵਾਸਤੇ ਕੁਝ ਕੀਤਾ ਹੈ । (ਥੰਪਿੰਗ) ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਰਕਮ ਹਰੀਜਨਾਂ ਅਤੇ ਗਰੀਬਾਂ ਵਾਸਤੇ ਰਖੀ ਗਈ ਹੈ, ਉਹ ਬਹੁਤ ਥੋੜ੍ਹੀ ਹੈ ਅਤੇ ਇਹ ਰਕਮ ਜ਼ਿਆਦਾ ਰਖਣੀ ਚਾਹੀਦੀ ਸੀ । ਕਾਂਗਰਸ ਵਾਂਗ ਨਹੀਂ ਕਿ ਲਾਰੇ ਹੀ ਲਾਈ ਜਾਓ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕਾਮਰੇਡ ਸਰਵਣ ਸਿੰਘ ਚੀਮਾ :** ਡਿਪਟੀ ਸਪੀਕਰ ਸਾਹਿਬ, ਮੈਂ ਲਾਰੇ ਲਫ਼ਜ਼ ਵਰਤਿਆ ਹੈ । ਬਹੁ ਗਿਣਤੀ ਵਿਚ ਹਰੀਜਨਾਂ ਨੂੰ ਪਲਾਟ ਨਹੀਂ ਦਿਤੇ ਗਏ। ਲੋਕੀਂ ਮਕਾਨ ਬਣਾਉਣ ਵਾਸਤੇ ਭਜੇ ਫਿਰਦੇ ਹਨ। ਉਨ੍ਹਾਂ ਨੂੰ ਪੈਸਾ ਮਿਲਣਾ ਚਾਹੀਦਾ ਹੈ । ਪਹਿਲਾਂ ਮੁਰੱਬਾ ਬੰਦੀ ਵੀ ਨਹੀਂ ਕੀਤੀ ਗਈ ਅਤੇ ਬਾਅਦ ਵਿਚ ਕੀਤੀ ਗਈ। ਉਨ੍ਹਾਂ ਗਰੀਬ ਹਰੀਜਨਾਂ ਨੂੰ ਗੰਦ ਸੁਟਣ ਲਈ ਵੀ ਜਗ੍ਹਾ ਨਹੀਂ ਦਿਤੀ ਗਈ। ਮੈਂ ਤਹਿਸੀਲ ਫਿਲੌਰ ਦੀ ਗਲ ਕਰਦਾ ਹਾਂ, ਉਥੇ ਮੁਰੱਬੇ ਬੰਦੀ ਹੋਈ ਪਰ ਗਰੀਬ ਹਰੀਜਨਾਂ ਨੂੰ ਕੂੜਾ ਸੁਟਣ ਵਾਸਤੇ ਵੀ ਜਗ੍ਹਾ ਨਹੀਂ ਦਿਤੀ ਗਈ। ਉਹ ਵਿਚਾਰੇ ਗਰੀਬ ਹਰੀਜਨ ਸੜਕਾਂ ਤੇ, ਕਿਸੇ ਹੋਰ ਥਾਂ ਤੇ ਜਾਂ ਫਿਰਨੀਆਂ ਤੇ ਆਪਣਾ ਕੂੜਾ ਸੁਟਦੇ ਹਨ। ਪਰ ਇਥੇ ਪੰਜਾਬ ਸਰਕਾਰ ਕਹਿੰਦੀ ਹੈ ਕਿ ਪੰਜਾਬ ਨੂੰ ਕੈਲੇਫੋਰਨੀਆਂ ਬਣਾ ਦੇਵਾਂਗੇ ਜਾਂ ਕਨੇਡਾ ਬਣਾ ਦੇਵਾਂਗੇ । ਸੜਕਾਂ ਤੇ ਇਸ ਤਰ੍ਹਾਂ ਕੂੜੇ ਦੇ ਢੇਰ ਪਏ ਹੋਏ ਹਨ ਕਿ ਕੋਈ ਵੀ ਅੱਜ ਕੱਲ ਮਛਰ ਤੋਂ ਬਚ ਨਹੀਂ ਸਕਦਾ । ਪਹਿਲਾਂ ਡਿਪਟੀ ਸਪੀਕਰ ਸਾਹਿਬ, ਚੰਡੀਗੜ੍ਹ ਵਿਚ ਬਿਲਕੁਲ ਮੱਛਰ ਨਹੀਂ ਸੀ, ਪਰ ਉਸ ਕੂੜੇ ਦਾ ਅਸਰ ਇਥੇ ਵੀ ਪੈ ਗਿਆ ਹੈ।

**ਸ੍ਰੀ ਡਿਪਟੀ ਸਪੀਕਰ :** ਤੁਸੀਂ, ਚੀਮਾ ਸਾਹਿਬ, ਜੇਬ ਵਿਚ ਤਾਂ ਮਛਰ ਬੰਦ ਕਰ ਕੇ ਨਹੀਂ ਲੇ ਆਏ । (ਹਾਸਾ)

**ਕਾਮਰੇਡ ਸਰਵਣ ਸਿੰਘ ਚੀਮਾ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਉਨ੍ਹਾਂ ਨੂੰ ਕੂੜਾ ਸੁੱਟਣ ਲਈ ਕੋਈ ਜਗ੍ਹਾ ਦਿਓ । ਇਹ ਉਨ੍ਹਾਂ ਦਾ ਬੜਾ ਅਹਿਮ ਮਸਲਾ ਹੈ। ਇਸ ਵੱਲ ਧਿਆਨ ਦੇਣਾ ਚਾਹੀਦਾ ਹੈ ।

ਤਹਿਸੀਲ ਫਿਲੌਰ ਵਿਚ ਗੋਇੰਦਵਾਲ ਪਿੰਡ ਵਿਚ ਰਤਨਾ ਰਾਮ ਇਕ ਗਰੀਬ ਹਰੀਜਨ ਹੈ। ਉਸ ਦਾ ਪਿਛਲੇ ਸਾਲ ਝੋਨਾ ਬਦਮਾਸ਼ਾਂ ਅਤੇ ਗੁੰਡਿਆਂ ਨੇ ਚੁੱਕ ਲਿਆ । ਉਸ ਬਾਰੇ ਸੀ. ਐਮ. ਸਾਹਿਬ ਅਤੇ ਹੋਰ ਅਧਿਕਾਰੀਆਂ ਨੂੰ ਵੀ ਅਪੀਲਾਂ ਕੀਤੀਆਂ ਗਈਆਂ ਪਰ ਕਿਸੇ ਵੱਲੋਂ ਕੋਈ ਕਾਰਵਾਈ ਨਹੀਂ ਕੀਤੀ ਗਈ । ਅੱਜ ਵੀ, ਡਿਪਟੀ ਸਪੀਕਰ ਸਾਹਿਬ, ਉਸ ਨੂੰ ਤੰਗ ਕੀਤਾ ਜਾ ਰਿਹਾ ਹੈ। ਕਣਕ ਦੀ ਵਢਾਈ ਵੀ ਉਸ ਨੂੰ ਬਦਮਾਸ਼ ਨਹੀਂ ਕਰਨ ਦਿੰਦੇ ਪਰ ਉਸ ਵਿਚਾਰੇ ਗਰੀਬ ਦੀ ਕੋਈ ਸੁਣਦਾ ਹੀ ਨਹੀਂ ।

**Expunged as ordered by the Chair.

Mr. Deputy Speaker. Please wind up.

**ਕਾਮਰੇਡ ਸਰਵਣ ਸਿੰਘ ਚੀਮਾ** : ਸਰਦਾਰ ਬਲਵੰਤ ਸਿੰਘ ਜੀ ਟੈਕਸ ਨਹੀਂ ਲਗਾ ਰਹੇ ਹਨ । ਮੈਂ ਤਾਂ ਕਹਿੰਦਾ ਹਾਂ ਕਿ ਗਰੀਬਾਂ ਤੇ ਟੈਕਸ ਹੋਰ ਵੀ ਘਟਾ ਦੇਣੇ ਚਾਹੀਦੇ ਹਨ। ਮੈਨੂੰ ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਲਗਦਾ ਕਿ ਗੌਰਮਿੰਟ ਕਿਸ ਤਰ੍ਹਾਂ ਬਗੈਰ ਟੈਕਸ ਤੋਂ ਚਲੇਗੀ। ਮੈਂ ਕਹਿੰਦਾ ਹਾਂ ਕਿ ਟੈਕਸ ਤੋਂ ਬਗੈਰ ਗੌਰਮਿੰਟ ਚੱਲ ਨਹੀਂ ਸਕਦੀ। ਇਸ ਲਈ ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਕਹਾਂਗਾ ਕਿ ਤੁਸੀਂ ਸਰਮਾਇਦਾਰਾਂ ਤੇ ਅਤੇ ਵੱਡੇ ਵੱਡੇ ਲੋਕਾਂ ਤੇ ਟੈਕਸ ਲਾਉ ਅਸੀਂ ਤੁਹਾਡ ਨਾਲ ਹਾਂ ਟੈਕਸ ਬਗੈਰ ਸਾਡਾ ਗੁਜ਼ਾਰਾ ਨਹੀਂ ਹੋ ਸਕਦਾ। ਮੈਂ ਕਹਿੰਦਾ ਹਾਂ ਕਿ ਗਰੀਬਾਂ ਤੇ ਟੈਕਸ ਨਾ ਲਗਾਓ ਪਰ ਅਮੀਰਾਂ ਤੇ ਟੈਕਸ ਜ਼ਰੂਰ ਲਗਾਓ ਤਾ ਕਿ ਲੋਕਾਂ ਨੂੰ ਪਤਾ ਲਗ ਸਕੇ ਕਿ ਅਮੀਰ ਅਤੇ ਗਰੀਬ ਕੀ ਹੁੰਦੇ ਹਨ, ਅਮੀਰ ਅਤੇ ਗਰੀਬ ਵਿਚ ਕੀ ਫਰਕ ਹੈ।

ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਡੀਜ਼ਲ ਦੀ ਬੜੀ ਘਾਟ ਹੈ । ਅੱਜ ਵੀ ਕਤਾਰਾਂ ਵਿਚ ਲੋਕ ਡੀਜ਼ਲ ਲੈਣ ਵਾਸਤੇ ਖੜੇ ਹਨ। ਅੱਜ ਵੀ ਲੋਕ ਡੀਜ਼ਲ ਲੈਣ ਵਾਸਤੇ ਪੈਟਰੋਲ ਪੰਪਾਂ ਤੇ ਕਈ ਕਈ ਦਿਨ ਖੜੇ ਰਹਿੰਦੇ ਹਨ ਅਤੇ ਰੋਟੀ ਵੀ ਆਪਣੀ ਉਥੇ ਹੀ ਖਾਣ ਲਈ ਮੰਗਾਉਂਦੇ ਹਨ। ਦੂਜੇ ਪਾਸੇ ਕਣਕ ਦੀ ਗਹਾਈ ਸ਼ੁਰੂ ਹੋਣ ਵਾਲੀ ਹੈ। ਜੇਕਰ ਡੀਜ਼ਲ ਨ ਮਿਲਿਆ ਤਾਂ ਕਿਸਾਨ ਮੁਸ਼ਕਲ ਵਿਚ ਪੈ ਜਾਣਗੇ। ਡੀਜ਼ਲ ਨੂੰ ਸਟੋਰ ਕਰਨ ਵਾਸਤੇ ਕੋਈ ਪ੍ਰਬੰਧ ਨਹੀਂ ਇਸ ਲਈ ਡੀਜ਼ਲ ਨੂੰ ਸਟੋਰ ਕਰਨ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾ ਕਿ ਕਿਸਾਨਾਂ ਨੂੰ ਕੋਈ ਮੁਸ਼ਕਲ ਨਾ ਆਵੇ। ਮੈਂ ਇਹ ਕਹਿੰਦਾ ਹਾਂ ਕਿ ਜੇਕਰ ਡੀਜ਼ਲ ਨਹੀਂ ਮਿਲੇਗਾ ਤਾਂ ਬੜੀ ਮੁਸ਼ਕਲ ਪੈਦਾ ਹੋ ਜਾਵੇਗੀ ।

ਡਿਪਟੀ ਸਪੀਕਰ ਸਾਹਿਬ, ਮੈਂ ਅੰਤ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਸਤਲੁਜ ਦਰਿਆ ਦਾ ਬੰਨ੍ਹ ਟੁੱਟ ਗਿਆ ਸੀ। ਇਸ ਵਾਰੀ ਦੋ ਢਾਈ ਮਹੀਨੇ ਤਕ ਫਿਰ ਇਹ ਟਟ ਜਾਣਾ ਹੈ। ਇਸ ਲਈ ਹੁਣੇ ਤੋਂ ਇਸ ਦਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ । ਜਦੋਂ ਬਾਰਸ਼ਾਂ ਆਉਂਦੀਆਂ ਹਨ, ਹੜ੍ਹ ਆਉਂਦੇ ਹਨ, ਉਦੋਂ ਇਹ ਪੱਥਰ ਸਟਣੇ ਸ਼ੁਰੂ ਕਰ ਦਿੰਦੇ ਹਨ। ਇਸ ਤਰ੍ਹਾਂ ਕਰੋੜਾਂ ਰੁਪਏ ਦੀ ਬਰਬਾਦੀ ਹੁੰਦੀ ਹੈ । (ਘੰਟੀ) ਇਨ੍ਹਾਂ ਨੂੰ ਹੁਣੇ ਤੋਂ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

**ਹਾਜੀ ਅਨਵਰ ਅਹਿਮਦ ਖਾਨ** (ਮਾਲੇਰਕੋਟਲਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਫ. ਐਮ. ਸਾਹਿਬ ਨੂੰ ਇਹ ਬਜਟ ਪੇਸ਼ ਕਰਨ ਤੇ ਵਧਾਈ ਦਿੰਦਾ ਹਾਂ। ਉਨ੍ਹਾਂ ਨੇ ਬੜਾ ਸ਼ਾਨਦਾਰ ਬਜਟ ਪੇਸ਼ ਕੀਤਾ ਹੈ । ਜਿਸ ਤਰ੍ਹਾਂ ਪਹਿਲਾਂ ਸ੍ਰੀ ਹੰਸ ਰਾਜ ਸ਼ਰਮਾ ਇਥੇ ਝੂਠੇ ਸਮਾਜਵਾਦ ਦੀ ਤਸਵੀਰ ਲਿਆਉਂਦੇ ਸਨ ਉਨ੍ਹਾਂ ਵਾਂਗ ਇਨ੍ਹਾਂ ਨੇ ਨਹੀਂ ਕੀਤਾ। ਮੈਂ ਤੁਹਾਡੇ ਰਾਹੀਂ ਹਾਊਸ ਵਿਚ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਨਾਲ ਸਾਡੀ ਇਕਾਨੋਮੀ ਅਤੇ ਸਾਡੀ ਸਮਾਜੀ ਹਾਲਤ ਸੁਧਰੇਗੀ । ਤਾਅਜੁਬ ਹੈ ਕਿ ਇਹ 97 ਕਰੋੜ ਰੁਪਏ ਦਾ ਘਾਟਾ ਇਥੇ ਛੱਡ ਗਏ ਸਨ ਪਰ ਇਸ ਦੇ ਬਾਵਜੂਦ ਵੀ ਸਰਦਾਰ ਬਲਵੰਤ ਸਿੰਘ ਨੇ ਇਸ ਤਰੀਕੇ ਨਾਲ ਆਪਣੇ ਪੈਰਾਂ ਤੇ ਇਸ ਸੂਬੇ ਨੂੰ ਖੜਾ ਕੀਤਾ ਹੈ। ਇਹ ਬੜੇ ਤਾਅਜੁਬ ਦੀ ਗੱਲ ਹੈ ।

**ਚੌਧਰੀ ਸੁੰਦਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। Please take your seat.

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਟੰਡਨ ਸਾਹਿਬ ਨੇ ਇੰਡਸਟਰੀਅਲ ਪਾਲਿਸੀ ਦਾ ਜਿਹੜਾ ਬਲਿਊ ਪ੍ਰਿੰਟ ਇਥੇ ਸ਼ਾਇਆ ਕੀਤਾ ਸੀ, ਉਸ ਦੇ ਵਿਚ ਦੱਸਿਆ ਸੀ ਕਿ 10 ਫੀ ਸਦੀ

**Expunged as Ordered by the Chair.

ਇੰਡਸਟਰੀਅਲ ਗਰੋਥ ਇਥੇ ਹੋਵੇਗੀ । ਇਸ ਨਾਲ ਬੜਾ ਫਰਕ ਪੈਣਾ ਹੈ। 8 ਨਵੇਂ ਪ੍ਰਾਜੈਕਟਾਂ ਦੀਆਂ ਸਕੀਮਾਂ ਤਿਆਰ ਹਨ । 4 ਪ੍ਰਜੈਕਟ ਬਣ ਗਏ ਹਨ। ਬਾਕੀ ਚਾਰ ਅਜੇ ਅੰਡਰ ਕੰਸਿਡਰੇਸ਼ਨ ਹਨ। ਪਰ ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਵਿਚ ਕੁਝ ਇਹ ਵੀ ਗੱਲ ਹੈ ਕਿ ਗੋਬਿੰਦ-ਗੜ੍ਹ ਵਿਚ ਜਿਹੜਾ ਸਟੀਲ ਯਾਰਡ ਹੈ, ਇਹ ਕਿਸੇ ਗਲਤ ਆਦਮੀ ਨੂੰ ਦਿਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਬਜਟ ਵਿਚ ਹਰੀਜਨ ਭਰਾਵਾਂ ਅਤੇ ਬੈਕਵਰਡ ਕਲਾਸਾਂ ਦੀ ਅਪਲਿਫਟਮੈਂਟ ਬਾਰੇ ਗੱਲ ਆਈ ਹੈ । ਜੇ ਥੋੜ੍ਹਾ ਜਿਹਾ ਕ੍ਰਿਸ਼ਚੀਅਨ ਅਤੇ ਮੁਸਲਮਾਨਾਂ ਦੀ ਅਪਲਿਫਟ-ਮੈਂਟ ਬਾਰੇ ਵੀ ਜ਼ਿਕਰ ਹੋ ਜਾਂਦਾ ਤਾਂ ਮੈਂ ਸਮਝਦਾ ਹਾਂ ਕਿ ਇਹ ਸੈਕੂਲਰਜ਼ਿਮ ਦੀ ਇਕ ਜ਼ਿੰਦਾ ਮਿਸਾਲ ਕਾਇਮ ਹੋ ਜਾਣੀ ਸੀ। ਇਹ ਮਸ਼ਰ ਇਸ ਹਾਊਸ ਵਿਚੋਂ ਸਾਰੇ ਹਿੰਦੁਸਤਾਨ ਵਿਚ ਜਾਂਦੀ।

ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀ ਗੁਲੂਕੋਸ ਦੀ ਫੈਕਟਰੀ ਮਲੇਰਕੋਟਲੇ ਲਗਣੀ ਸੀ ਉਹ ਪਤਾ ਨਹੀਂ ਕਿਥੇ ਪੁੱਟ ਕੇ ਲੈ ਗਏ ਹਨ, ਇਹ ਮਲੇਰਕੋਟਲੇ ਹੀ ਲਗਣੀ ਚਾਹੀਦੀ ਸੀ। ਮੈਂ ਨਹੀਂ ਸਮਝਦਾ ਕਿ ਮੌਜੂਦਾ ਗੌਰਮਿੰਟ ਵੀ ਉਸੇ ਤਰ੍ਹਾਂ ਸੋਚਦੀ ਹੈ ਜਿਸ ਤਰ੍ਹਾਂ ਸਾਬਕਾ ਕਾਂਗਰਸ ਸਰਕਾਰ ਸੋਚਦੀ ਸੀ। ਹਰ ਤਰ੍ਹਾਂ ਦੇ ਹਰਬੇ ਇਸਤੇਮਾਲ ਕੀਤੇ ਗਏ ਸਨ ਤਾਕਿ ਇਹ ਮੁਸਲਮਾਨ ਮਾਇਨਾਰਟੀ ਕਮਿਊਨਿਟੀ ਆਪਣੇ ਪੈਰਾਂ ਤੇ ਨਾ ਖੜ੍ਹੀ ਹੋ ਸਕੇ। ਤਮਾਮ ਹਿੰਦੁਸਤਾਨ ਵਿਚ 10 ਕਰੋੜ ਅਵਾਮ ਹੈ, ਪੰਜ ਲੱਖ ਮੁਸਲਮਾਨ ਤਾਂ ਪੰਜਾਬ ਵਿਚ ਹੀ ਹਨ। ਤੁਹਾਨੂੰ ਪਤਾ ਹੈ ਕਿ ਕੀ ਹਾਲਤ ਹੋ ਰਹੀ ਹੈ । ਬਟਾਲੇ ਵਿਚ ਉਨ੍ਹਾਂ ਦੀ ਮਸਜਿਦ ਤੇ ਇਨ੍ਹਾਂ ਨੇ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਕਬਜ਼ਾ ਕੀਤਾ ਹੋਇਆ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਇਹ ਕੰਮ ਨਹੀਂ ਚਲਣਾ। ਸਾਡੀ ਸਰਕਾਰ ਨੂੰ ਮਜ਼ਬੂਤੀ ਨਾਲ ਕਦਮ ਚੁਕਣੇ ਚਾਹੀਦੇ ਹਨ ਅਤੇ ਇਨ੍ਹਾਂ ਨੇ ਜਿਹੜੀ ਕੁਰੱਪਸ਼ਨ ਕੀਤੀ ਹੈ ਉਸ ਤੇ ਪੜਦਾ ਨਹੀਂ ਪਾਉਣਾ ਚਾਹੀਦਾ ...........

**ਕਾਮਰੇਡ ਦਾਨਾ ਰਾਮ** : ** ** **

**ਸ੍ਰੀ ਡਿਪਟੀ ਸਪੀਕਰ**: ਹਾਂ ਜੀ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਹਾਜੀ ਅਨਵਰ ਅਹਿਮਦ ਖਾਨ**: ਡਿਪਟੀ ਸਪੀਕਰ ਸਾਹਿਬ, ਗੁਲੂਕੋਸ ਦੀ ਫੈਕਟਰੀ ਮਲੇਰਕੋਟਲੇ ਵਿਚ ਲਗਣੀ ਸੀ। ਸਾਡੇ ਲੀਡਰ ਆਫ ਦੀ ਹਾਊਸ ਨੇ ਐਲਾਨ ਕੀਤਾ ਸੀ ਕਿ ਸਪਿਨਿੰਗ ਮਿਲ ਅਤੇ ਵੈਜੀ-ਟੇਬਲ ਦੀ ਕੇਨਿੰਗ ਦੀ ਫੈਕਟਰੀ ਵੀ ਉਥੇ ਲਗੇਗੀ । ਮੈਨੂੰ ਡਰ ਹੈ ਕਿ ਇਹ ਵੀ ਨਾਂ ਉਥੋਂ ਕਿਤੇ ਪੁੱਟੀਆਂ ਜਾਣ । ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਪੈਗਾਮ ਪਹੁੰਚਾਣਾ ਚਾਹੁੰਦਾ ਹਾਂ ਕਿ 117 ਹਲਕਿਆਂ ਵਿਚੋਂ ਵਾਹਦ ਇੱਕ ਮਲੇਰਕੋਟਲਾ ਦਾ ਹਲਕਾ ਹੈ ਜਿਥੇ ਇਹ ਕੌਮ ਰਹਿੰਦੀ ਹੈ । ਉਥੇ ਇੰਡਸਟਰੀ ਲਾਉਣੀ ਚਾਹੀਦੀ ਹੈ । ਮੈਂ ਐਫ. ਐਮ. ਸਾਹਿਬ ਨੂੰ ਵੀ ਕਹਾਂਗਾ ਕਿ ਦੋ ਸਾਲ ਸਾਡੀ ਸਰਕਾਰ ਦੀ ਹਕੂਮਤ ਨੂੰ ਹੋ ਗਏ ਹਨ। ਸਾਡੀ ਕੌਮ ਨਾਲ ਇਨ੍ਹਾਂ ਨੂੰ ਮੁਹਬਤ ਹੋਣੀ ਚਾਹੀਦੀ ਹੈ, ਪਿਆਰ ਹੋਣਾ ਚਾਹੀਦਾ ਹੈ। ਮੈਨੂੰ ਇਹ ਕਹਿੰਦੇ ਹੋਏ ਦੁੱਖ ਹੁੰਦਾ ਹੈ ਕਿ ਦੋ ਸਾਲਾਂ ਵਿਚ ਇਕ ਨਵਾਂ ਪੈਸਾ ਵੀ ਉਥੋਂ ਦੀ ਮਿਊਨਿਸਪਲ ਕਮੇਟੀ ਨੂੰ ਨਹੀਂ ਭੇਜਿਆ ਗਿਆ। ਫਾਈਲ ਇਨ੍ਹਾਂ ਕੋਲ ਮੌਜੂਦ ਹੈ। ਮੈਂ ਤੁਹਾਡੇ ਰਾਹੀਂ ਐਫ. ਐਮ. ਸਾਹਿਬ ਨੂੰ ਪ੍ਰਾਰਥਨਾ ਕਰਾਂਗਾ ਕਿ ਉਹ ਜਲਦੀ ਹੀ ਆਪਣੇ ਦਸਤੇ ਮੁਬਾਰਕ ਨਾਲ ਇਹ ਕੰਮ ਕਰ ਦੇਣ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ 12 ਕਰੋੜ ਰੁਪਏ ਦੀ ਇੰਡਸਟਰੀ ਲਾਉਣ ਦੀ ਤਜਵੀਜ਼ ਕੀਤੀ ਗਈ ਸੀ ਲੇਕਿਨ ਅਜੇ ਤਕ ਇਸ ਤੇ ਕੋਈ ਅਮਲ ਨਹੀਂ ਹੋਇਆ। ਮੈਂ ਚੀਫ਼ ਮਨਿਸਟਰ

**Expunged as ordered by the Chair.

[ਹਾਜ਼ੀ ਅਨਵਰ ਅਹਿਮਦ ਖਾਨ]

ਸਾਹਿਬ ਨੂੰ ਇਸ ਗਲ ਦੀ ਮੁਬਾਰਕਬਾਦ ਦੇਂਦਾ ਹਾਂ ਕਿ ਉਨ੍ਹਾਂ ਨੇ ਬੜੀ ਮਜ਼ਬੂਤੀ ਨਾਲ ਫਿਰਕਾ ਪ੍ਰਸਤੀ ਦਾ ਆਪਣੀ ਗੈਰ ਫਿਰਕੇਦਾਰਾਨਾ ਪਾਲਿਸੀ ਨਾਲ ਮੁਕਾਬਲਾ ਕੀਤਾ ਹੈ। ਜੋ ਕੋਈ ਨਿਰੰਕਾਰੀਆਂ ਦਾ ਇਸ਼ੂ ਹੋਇਆ ਤਾਂ ਇਨ੍ਹਾਂ ਦੀ ਗੈਰ ਫਿਰਕੇਦਾਰਾਨਾ ਪਾਲਿਸੀ ਨੇ ਉਸ ਵਬਾ ਨੂੰ ਕੁਚਲ ਕੇ ਰੱਖ ਦਿਤਾ। ਮੈਂ ਇਸ ਲਈ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ । ਉਨ੍ਹਾਂ ਨੇ ਪੰਜਾਬ ਦੀ ਸਮਾਜੀ ਅਤੇ ਇਕਤਸਾਦੀ ਹਾਲਤ ਨੂੰ ਬਰਕਰਾਰ ਰਖਣ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਨੇ ਫਿਰਕਾਪ੍ਰਸਤੀ ਨੂੰ ਬੜੀ ਮਜ਼ਬੂਤੀ ਨਾਲ ਕੁਚਲਿਆ ਹੈ । ਇਸ ਲਈ ਉਹ ਮੁਬਾਰਕਬਾਦ ਦੇ ਮੁਸਤਹਿਕ ਹਨ। ਇਥੇ ਕਿਹਾ ਜਾਂਦਾ ਹੈ ਕਿ ਅਕਾਲੀ ਜ਼ਬਾਨ ਦੇ ਕੜਵੇ ਹਨ ਲੇਕਿਨ ਮੈਂ ਇਹ ਕਹਾਂਗਾ ਕਿ ਇਹ ਦਿਲ ਦੇ ਮਿੱਠੇ ਜ਼ਰੂਰ ਹਨ। ਅਕਾਲੀਆਂ ਦਾ ਦਿਲ ਮਿੱਠਾ ਹੈ । ਬਾਕੀ ਕਈ ਐਸੇ ਲੋਕ ਵੀ ਹੁੰਦੇ ਹਨ ਜਿਹੜੇ ਮੂੰਹ ਦੇ ਮਿੱਠੇ ਹੁੰਦੇ ਹਨ ਪਰ ਦਿਲ ਦੇ ਕੜਵੇ ਹੁੰਦੇ ਹਨ ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਰਕਾਰ ਨੂੰ ਇਸ ਗੱਲ ਲਈ ਵੀ ਮੁਬਾਰਕਬਾਦ ਪੇਸ਼ ਕਰਦਾ ਹਾਂ ਕਿ 25 ਫੀ ਸਦੀ ਰੂਟ ਪਰਮਿਟ ਇਨ੍ਹਾਂ ਨੇ ਸ਼ਡਿਊਲਡ ਕਾਸਟਾਂ ਨੂੰ ਅਤੇ 25 ਫੀ ਸਦੀ ਐਕਸ-ਸਰਵਿਸ ਮੈਨ, ਐਜੂਕੇਟਿਡ ਅਨਇੰਮਪਲਾਇਡ, ਪੁਲਿਟੀਕਲ ਸਫਰਰਜ਼ ਅਤੇ ਇਨ੍ਹਾਂ ਦੀਆਂ ਕੋਆਪਰਟਿਵਜ਼ ਨੂੰ ਦੇਣ ਦਾ ਐਲਾਨ ਕੀਤਾ ਹੈ । ਮੈਂ ਇਸ ਲਈ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਮੈਂ ਕਈ ਵਾਰੀ ਬੇਨਤੀ ਕੀਤੀ ਹੈ ਕਿ ਤੁਸੀਂ ਪੁਆਇੰਟ ਆਫ਼ ਆਰਡਰ ਤੇ ਕੁਝ ਪੁੱਛ ਨਹੀਂ ਸਕਦੇ । ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਹਾਜ਼ੀ ਅਨਵਰ ਅਹਿਮਦ ਖਾਨ :** ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਹੀ ਅਜ਼ੀਮ ਅਤੇ ਖ਼ੂਬਸੂਰਤ ਬੱਜਟ ਹੋਣਾ ਸੀ ਅਗਰ ਕ੍ਰਿਸ਼ਚੀਅਨ ਅਤੇ ਮੁਸਲਮਾਨਾਂ ਲਈ ਵੀ 25 ਫੀਸਦੀ ਰੂਟ ਪਰਮਿਟ ਰਿਜ਼ਰਵ ਕਰ ਦੇਂਦੇ । ਇਹ ਸੈਕੂਲਰ ਗਲ ਹੋਣੀ ਸੀ। ਮੈਂ ਪ੍ਰਾਰਥਨਾ ਕਰਾਂਗਾ ਕਿ ਅੱਗੇ ਤੋਂ ਬਜਟ ਬਣਾਉਣ ਵੇਲੇ ਇਸ ਗਲ ਦਾ ਜ਼ਰੂਰ ਖਿਆਲ ਰਖਿਆ ਜਾਵੇ। ਬਾਕੀ ਮੈਂ ਇੰਪਲੀਮਿੰਟ ਦੀ ਗਲ ਕਰਦਾ ਹਾਂ। ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ ਤਮਾਮ ਸਕੱਤਰੇਤ ਵਿਚ ਮੇਰਾ ਖਿਆਲ ਹੈ ਕਿ ਦੋ ਚਪੜਾਸੀਆਂ ਤੋਂ ਇਲਾਵਾ ਕੋਈ ਮੁਲਾਜ਼ਮ ਮੁਸਲਮਾਨ ਨਹੀਂ ਹੈ । ਤੁਸੀਂ ਇਕ ਚਪੜਾਸੀ ਤੋਂ ਲੈ ਕੇ ਆਈ.ਏ.ਐਸ., ਆਈ. ਪੀ. ਐਸ. ਤੱਕ ਲੈ ਲਵੋ, ਤੁਹਾਨੂੰ ਕੋਈ ਮੁਸਲਮਾਨ ਪੰਜਾਬ ਵਿਚ ਨਹੀਂ ਮਿਲੇਗਾ । ਕੋਈ ਏ. ਐਸ. ਆਈ. ਮੁਸਲਮਾਨ ਨਹੀਂ ਹੈ । ਸਾਰੇ ਪੰਜਾਬ ਵਿਚ ਸਿਰਫ ਤਿੰਨ ਸਿਪਾਹੀ ਮੁਸਲਮਾਨ ਹਨ । ਬਾਕੀ ਜੋ ਕਾਂਗਰਸੀਆਂ ਨੇ ਸਿਲਸਿਲਾ ਕੀਤਾ ਹੈ ਜਾਂ ਅੰਗਰੇਜ਼ਾਂ ਤੋਂ ਜੋ ਸਾਨੂੰ ਵਿਰਸੇ ਵਿਚ ਮਿਲਿਆ ਹੈ, ਇਸ ਚੀਜ਼ ਨੂੰ ਖਤਮ ਕਰਨਾ ਚਾਹੀਦਾ ਹੈ ਅਤੇ ਫਿਰਕਾਪ੍ਰਸਤੀ ਦੀ ਵਬਾ ਨੂੰ ਖਤਮ ਕਰਨਾ ਚਾਹੀਦਾ ਹੈ । ਮੈਂ ਕਰੱਪਸ਼ਨ ਦੀ ਗੱਲ ਕਰਦਾ ਹਾਂ । ਸਾਹਮਣੇ ਬੈਂਚਾਂ ਤੇ ਬੈਠੇ ਆਨਰੇਬਲ ਮੈਂਬਰਜ਼ ਇਹ ਕਹਿੰਦੇ ਸਨ ਕਿ ਕੁਰੱਪਸ਼ਨ ਦਾ ਇਲਾਜ ਕੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਕੁਰੱਪਸ਼ਨ ਦਾ ਇਲਾਜ ਇਹ ਹੈ ਕਿ ਕਰੱਪਸ਼ਨ ਦਬਾ ਕੇ ਕਰੋ । ਇਨ੍ਹਾਂ ਪਾਸ ਤਾਂ ਇਹ ਇਲਾਜ ਸੀ । ਮੈਂ ਇਹ ਸੋਚਦਾ ਹਾਂ ਕਿ ਜਦੋਂ ਵੀ ਕਿਸੇ ਆਦਮੀ ਉਤੇ ਕੁਰੱਪਸ਼ਨ ਦਾ ਇਲਜ਼ਾਮ ਲਗਾਈਏ ਤਾਂ ਉਹ ਬਰਦਾਸ਼ਤ ਨਹੀਂ ਕਰਦਾ। ਅੱਜ ਕੱਲ੍ਹ ਦੇ ਸਮਾਜ ਵਿਚ ਕਿਸੇ ਨੂੰ ਗਾਲੀ ਕੱਢ ਲਵੋ ਤਾਂ ਉਹ ਬਰਦਾਸ਼ਤ ਕਰ ਲੈਂਦਾ ਹੈ ਜੇਕਰ ਕਹੋ ਕਿ ਉਹ ਕੁਰੱਪਸ਼ਨ ਕਰਦਾ ਹੈ, ਤਾਂ ਉਹ ਬਰਦਾਸ਼ਤ ਨਹੀਂ ਕਰਦਾ। ਇਹ ਬਹੁਤ ਵੱਡੀ ਵਬਾ ਹੈ। ਪਰ ਮੈਂ ਇਹ ਕਹਾਂਗਾ ਕਿ ਕੁਰੱਪਸ਼ਨ ਚਾਹੇ ਬਿਊਰੋਕ੍ਰੇਸੀ ਵਿਚ ਹੈ ਜਾਂ ਥੱਲੇ ਹੈ, ਉਸ ਨੂੰ ਦੂਰ ਕਰਨਾ ਚਾਹੀਦਾ ਹੈ। ਪਰ ਇਹ ਤਦ

**Expunged as ordered by the Chair.

ਹੀ ਗੱਲ ਹੋ ਸਕਦੀ ਹੈ ਜਦ ਕਿ ਇਸ ਪਾਸੇ ਵੱਲ ਖਾਸ ਤਵੱਜੋ ਦਿੱਤੀ ਜਾਵੇ। ਸ੍ਰੀ ਆਨੰਦਪੁਰ ਸਾਹਿਬ ਵਿਚ ਜਾ ਕੇ ਆਪਣੇ ਵਜ਼ੀਰ ਸਾਹਿਬਾਨ ਨੂੰ ਕਸਮਾਂ ਖਵਾਈਆਂ ਹਨ ਇਸ ਤਰ੍ਹਾਂ ਹੀ ਮੈਂ ਇਹ ਸੁਝਾਓ ਦਿੰਦਾ ਹਾਂ ਕਿ ਅਫਸਰਾਂ ਤੋਂ ਵੀ ਹਲਫਨਾਮੇ ਲਏ ਜਾਣ, ਉਹ ਕਹਿਣ ਕਿ ਮੈਂ ਹਲਫੀਆ ਤਸਦੀਕ ਕਰਦਾ ਹਾਂ ਕਿ ਮੈਂ ਰਿਸ਼ਵਤ ਨਹੀਂ ਲਵਾਂਗਾ ਔਰ ਇਸ ਗੱਲ ਦੀ ਪਬਲਿਸਿਟੀ ਕੀਤੀ ਜਾਣੀ ਚਾਹੀਦੀ ਹੈ। ਕੁਰਾਨ ਸ਼ਰੀਫ ਹੈ, ਜਾਂ ਹੋਰ ਕੋਈ ਵੀ ਹਿੰਦੂ ਧਰਮ ਦੀ ਕਿਤਾਬ ਹੈ, ਜਾਂ ਹੋਰ ਕਿਸੇ ਧਰਮ ਵਿਚ ਵਿਸ਼ਵਾਸ ਰੱਖਣ ਵਾਲਾ ਮੈਂਬਰ ਹੈ ਉਨ੍ਹਾਂ ਸਭ ਨੂੰ ਮਜ਼ਬੀ ਕਿਤਾਬਾਂ ਦੀਆਂ ਕਸਮਾਂ ਖਵਾਈਆਂ ਜਾਣ ਕਿ ਕੁਰਪਸ਼ਨ ਨਹੀਂ ਕਰਨੀ ਤਾਂ ਮੇਰਾ ਖਿਆਲ ਹੈ ਕਿ ਇਸ ਤਰ੍ਹਾਂ ਵੀ ਕੁਰੱਪਸ਼ਨ ਦੂਰ ਹੋ ਸਕਦੀ ਹੈ। (ਵਿਰੋਧੀ ਧਿਰ ਵਲੋਂ ਵਿਘਨ)

ਬਾਕੀ ਸਾਨੂੰ ਕੁਝ ਐਮ. ਐਲ. ਏ. ਸਾਹਿਬਾਨ ਦੀਆਂ ਕਮੇਟੀਆਂ ਵੀ ਬਣਾ ਦੇਣੀਆਂ ਚਾਹੀਦੀਆਂ ਹਨ ਜਿਹੜੀਆਂ ਕਿ ਸਰਕਾਰ ਨੂੰ ਦੱਸਣ ਕਿ ਕਿਸ ਢੰਗ ਨਾਲ ਕੁਰੱਪਸ਼ਨ ਦੂਰ ਹੋ ਸਕਦੀ ਹੈ। ਅਸੀਂ ਗੱਲਾਂ ਤਾਂ ਕਰਦੇ ਹਾਂ ਲੇਕਿਨ ਸੁਝਾਓ ਨਹੀਂ ਦਿੰਦੇ। ਇਸ ਲਈ ਸਰਕਾਰ ਸੁਝਾਓ ਮੰਗੇ ਕਿ ਤੁਹਾਡੇ ਕੀ ਸੁਝਾਓ ਹਨ? ਇਕ ਗੱਲ ਹੋਰ ਹੈ ਕਿ ਕੋਈ ਇਸ ਤਰ੍ਹਾਂ ਦਾ ਤਰੀਕਾ ਕੱਢ ਲਿਆ ਜਾਵੇ ਜਿਸ ਨਾਲ ਕਿ ਅਸੀਂ ਇਸ ਬਿਮਾਰੀ ਦਾ ਇਲਾਜ ਕਰ ਸਕੀਏ।

**ਸ੍ਰੀ ਡਿਪਟੀ ਸਪੀਕਰ**: ਹਾਜੀ ਸਾਹਿਬ, ਹੁਣ ਅਖੀਰਲੀ ਆਈਟਮ ਤੇ ਆ ਜਾਓ।

**ਹਾਜੀ ਅਨਵਰ ਅਹਿਮਦ ਖਾਨ**: ਠੀਕ ਹੈ ਜੀ। ਮੈਂ ਇਤਨਾਂ ਹੀ ਕਹਿੰਦਾ ਹਾਂ ਕਿ ਕਰੱਪਸ਼ਨ ਦੀਆਂ ਮਿਸਾਲਾਂ ਤਾਂ ਬਹੁਤ ਦਿੱਤੀਆਂ ਹਨ, ਵੱਡੀਆਂ ਵੱਡੀਆਂ ਤਸਵੀਰਾਂ ਪੇਸ਼ ਕੀਤੀਆਂ ਹਨ, ਪਰ ਮੈਂ ਇਕ ਗੱਲ ਕਰਾਂਗਾ ਕਿ ਸਰਕਾਰ ਨੂੰ ਤੇਜ਼ੀ ਕਰਨੀ ਪਵੇਗੀ, ਜਦੋਂ ਤਕ ਅਸੀਂ ਇਸ ਕੰਮ ਵਿਚ ਢਿੱਲੇ ਰਹਾਂਗੇ, ਚੰਗੇ ਢੰਗ ਨਾਲ ਐਕਸ਼ਨ ਨਹੀਂ ਲਵਾਂਗੇ, ਸੁਧਾਰ ਨਹੀਂ ਆ ਸਕੇਗਾ। ਮੈਂ ਸਰਕਾਰ ਨੂੰ ਕਹਾਂਗਾ ਕਿ ਉਨ੍ਹਾਂ ਲੋਕਾਂ ਦੇ ਜਿਨ੍ਹਾਂ ਨੇ ਪਹਿਲਾਂ ਕੁਰੱਪਸ਼ਨ ਕੀਤੀ ਹੈ ਉਨ੍ਹਾਂ ਦੇ ਅੱਜ ਵੀ ਬਿਊਰੋਕ੍ਰੇਸੀ ਨਾਲ ਐਸੇ ਤੁਅੱਲਕਾਤ ਹਨ ਕਿ ਜਿਹੜੀਆਂ ਫਾਈਲਾਂ ਤੇ ਵਜ਼ੀਰ ਸਾਹਿਬ ਦਸਖਤ ਕਰਕੇ ਭੇਜਦੇ ਹਨ ਉਹ ਉਸੇ ਤਰ੍ਹਾਂ ਹੀ ਪਈਆਂ ਰਹਿੰਦੀਆਂ ਹਨ ਕਿਉਂਕਿ ਬਿਊਰੋਕ੍ਰੇਸੀ ਚਾਹੁੰਦੀ ਹੈ ਕਿ ਇਸ ਹਕੂਮਤ ਨੂੰ ਕਿਸੇ ਢੰਗ ਨਾਲ ਨਾ-ਕਾਮਯਾਬ ਬਣਾਉਣ ਦੀ ਕੋਸ਼ਿਸ਼ ਕਰੀਏ ਔਰ ਉਹ ਹਰ ਤਰੀਕੇ ਨਾਲ, ਹਰ ਹਰਬਾ ਇਸਤੇਮਾਲ ਕਰ ਰਹੇ ਹਨ ਤਾਕਿ ਇਹ ਮੌਜੂਦਾ ਹਕੂਮਤ ਚੰਗੇ ਢੰਗ ਨਾਲ ਨਾ ਚਲ ਸਕੇ। ਇਸ ਲਈ ਇਸ ਪਾਸੇ ਖਾਸ ਧਿਆਨ ਦੇਣਾ ਪਵੇਗਾ। ਮੈਂ ਸਮਝਦਾ ਹਾਂ ਕਿ ਬਹੁਤ ਜ਼ਰੂਰੀ ਹੈ ਕਿ ਬਿਊਰੋਕ੍ਰੇਸੀ ਜਿਹੜੀ ਹੈ, ਜਿਹੜੀ ਕਿ ਗੱਡੀ ਦਾ ਇਕ ਪਹੀਆ ਹੈ, ਉਸ ਨੂੰ ਠੀਕ ਕਰਨਾ ਜ਼ਰੂਰੀ ਹੈ। ਡਿਪਟੀ ਸਪੀਕਰ ਸਾਹਿਬ, ਗੱਡੀ ਦੇ ਦੋ ਪਹੀਏ ਹੁੰਦੇ ਹਨ ਜਦੋਂ ਤਕ ਦੋਨੋਂ ਹੀ ਪਹੀਏ ਠੀਕ ਢੰਗ ਨਾਲ ਨਾ ਚੱਲਣ, ਗੱਡੀ ਠੀਕ ਢੰਗ ਨਾਲ ਨਹੀਂ ਚਲ ਸਕਦੀ। ਅੱਜ ਬਿਊਰੋਕ੍ਰੇਸੀ ਦਾ ਪਹੀਆ ਜਾਮ ਹੋ ਕੇ ਰਹਿ ਗਿਆ ਹੈ ਇਸ ਲਈ ਇਸ ਨੂੰ ਲਾਜ਼ਮੀ ਤੌਰ ਤੇ ਗਰੀਸ ਦੇਣੀ ਪਵੇਗੀ ਤਾਕਿ ਇਹ ਠੀਕ ਹੋ ਕੇ ਚਲੇ। ਬਸ, ਜੀ ਇਤਨਾਂ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। (ਇਸ ਸਮੇਂ ਕੁਝ ਮਾਨਯੋਗ ਮੈਂਬਰਜ਼ ਬੋਲਣ ਲਈ ਖੜ੍ਹੇ ਹੋਏ ਪਰ ਸ੍ਰੀ ਡਿਪਟੀ ਸਪੀਕਰ ਨੇ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਨੂੰ ਬੋਲਣ ਦੀ ਆਗਿਆ ਦਿੱਤੀ)।

**ਚੌਧਰੀ ਸੁੰਦਰ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਨੂੰ ਵੀ ਟਾਈਮ ਦਿਓ ਜੀ।

**ਸ੍ਰੀ ਡਿਪਟੀ ਸਪੀਕਰ**: ਚੌਧਰੀ ਸਾਹਿਬ, ਤੁਹਾਡੀ ਪਾਰਟੀ ਨੂੰ ਪਹਿਲਾਂ ਹੀ ਜਿਤਨਾ ਟਾਈਮ ਬਣ-ਦਾ ਸੀ ਉਸ ਤੋਂ ਵੀ ਜ਼ਿਆਦਾ ਟਾਈਮ ਦਿੱਤਾ ਗਿਆ ਹੈ। ਤੁਹਾਡੀ ਪਾਰਟੀ ਵਾਸਤੇ ਇਕ ਘਟਾ 27 ਮਿੰਟ ਬਣਦੇ ਸਨ ਜਿੱਥੇ ਕਿ ਦੋ ਘੰਟੇ 37 ਮਿੰਟ ਤੁਸੀਂ ਲੈ ਚੁੱਕੇ ਹੋ।

**ਸਰਦਾਰ ਬਲਵੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਮੇਨ ਅਪੋਜ਼ੀਸ਼ਨ ਹੈ। ਇਸ ਲਈ ਇਸ ਨੂੰ ਹੋਰ ਟਾਈਮ ਦੇਣਾ ਚਾਹੀਦਾ ਹੈ। ਸਾਡੇ ਕਈ ਮੈਂਬਰ ਸਾਹਿਬਾਨ ਬੋਲੇ ਹੀ ਨਹੀਂ ਹਨ ਜੀ।

**प्रिंसिपल ओम प्रकाश बग्गा** (होशियारपुर) : डिप्टी स्पीकर साहिब, मैं वित्त मंत्री महोदय को मुबारिकबाद देता हूं कि उन्होंने ने ऐसा बजट पेश किया जो पिछले सारे वर्षों से बहुत बेहतर है। बेहतर ही नहीं है बल्कि बहुत अच्छा है मैं तो कहता हूं कि यह कण्डी के इलाके के लिए बजट है। कण्डी के इलाके में पीने को पानी नहीं मिलता था, सिंचाई के लिए पानी नहीं मिलता था, अब सरकार ने उस के लिए एक कण्डी कैनाल निकालने का प्रयोजन बनाया है। वास्तव में यह कण्डी का बजट है, और इसके लिए वित्त मंत्री जी बधाई के पात्र हैं। इन्होंने ऐसा बजट पेश किया है जो "हैव नाटस" का बजट है। दुनियां में जिन के पास कुछ भी नहीं है उन को "हैव नाटस" कहते हैं और जिन के पास हैं उन को "हैवज" कहते हैं। यह "हैव नाटस" का बजट कहलाता है, इस में हरिजनों के लिए एक प्रोवीजन रखा है कि जो पैदावार जमीन से करना चाहे, जमीन लेना चाहे, ऐसे कामों के लिए 25 करोड़ रुपये रखे गये हैं। जो हरिजन हैं, जिनके पास मकान नहीं हैं वह अपने मकान बना सकेंगे। किसी दूसरे देश में ऐसी प्रवधान नहीं है और इन्होंने ने इस का संचालन आरम्भ किया है। यद्यपि कोई हरिजन विदेश जाना चाहे, अपने कारोबार के लिए तो पंजाब के प्रगतिशील सूबे की यह नीति है कि सरकारी खज़ाने से उस व्यक्ति को आने जाने का किराया मिलेगा और उस पर इन्ट्रैस्ट भी थोड़ा लगेगा। हरिजनों की आबादी जो है वह 25 प्रतिशत हमारे प्रदेश में है लेकिन उन के लिए जो साधन जुटाए हैं वह उतने हैं जितने कि 35 प्रतिशत के हों। 25 प्रतिशत को 35 प्रतिशत के साधन मिलेंगे।

इसी तरह ही पहले धर्मशाला के लिए सात हजार रुपया दिया जाता था अब 10 हज़ार रुपया देने का ऐलान किया है। इसी तरह ही ओल्ड एज पैनशन की बात है अब आठ हजार विधवाओं को सरकारी खज़ाने से पैनशन मिला करेगी। और इस के लिए 3.15 करोड़ रुपया निश्चित किया गया है। इस से ज्यादा प्रोग्रैसिव कदम क्या हो सकता है। यह सोशलिस्टक कदम है और मैं इस लिए इन को बधाई दिए बग़ैर नहीं रह सकता। जिस तरह ओल्ड एज के लिए प्रोवीजन किया है इसी तरह ही एक और स्कीम बनाई गई है कि हरिजनों को प्लाट दिए जाएंगे। उन को मकान दिये जाएंगे। चार हज़ार का एक मकान उन को मिलेगा जिस में से तीन हज़ार ग्रांट होगी और एक हज़ार सिर्फ उसको खर्च करना पड़ेगा। इस से ज्यादा प्रोगैसिव कदम और क्या हो सकता है। इससे ज्यादा प्रोगैसिव बजट और क्या हो सकता है। इसके साथ ही इन्होंने ने हमारे होशियारपुर ज़िले में जो चो थे उन को ठीक करने का प्रयास किया है। होशियारपुर ज़िले में जो भंगी चो है जो कि इस ज़िले का बहुत बड़ा चो है उस के ऊपर पुल बनवाने का काम शुरु कर दिया है। इसके लिए मैं वित्त मंत्री साहिब और मुख्य मंत्री साहिब का धन्यवाद करता हूं। मैं समझता हूं कि अगर इसी तरीके से कण्डी के एरिया के लिए गरीबों के लिए यह सोचते रहे तो वह दिन दूर नहीं जब यहां पर सोशलिस्टक राज्य कायम हो जायेगा।

लेकिन जैसे सूर्य और चांद में भी कभी कभी ग्रहण लग जाता है इसी तरह हमारी सरकार को भी एक ग्रहण लगा हुआ है और वह है कुरप्शन का ग्रहण। इस के लिए मैं वित्त मंत्री साहिब से यह कहूंगा कि इस कुरप्शन को खत्म करने के लिए जितना स्टाफ मुकरर्र कर सकते हैं करें और विजीलैंस की ऐक्टीविटीज इतनी तेज करें कि जिस से इस किस्म का चाहे कोई हो M.L.A. हो, वजीर हो या इस मन्त्री मंडल का कोई आदमी हो उसको सजा दिलाने के लिए उन्हें पूरी कोशिश करनी चाहिए और इस के लिए बजट में पैसा रखना चाहिए। इस से हमारे राज्य में साफ सुथरी सरकार चलेगी। मैं समझता हूं कि इस कुरपशन को दूर करने के लिए एक सूत्री प्रोग्राम बनाना चाहिए।

उपाध्यक्ष महोदय, मैं आप के जरिए सरकार के नोटिस में कुछ बातें लाना चाहता हूं। मैं समझता हूं कि यदि यह बातें मैं आप के नोटिस में न लाऊं तो मैं अपनी पार्टी के डिसिपलन का उल्लंघन कर रहा हूंगा और पार्टी का विरोध कर रहा हूंगा। सचाई जरूर कहनी चाहिए। महात्मा गांधी जी ने कहा था कि जुल्म करना भी पाप है और जुल्म सहना भी पाप है इसी तरह रिश्वत लेना भी पाप है और रिश्वत देख कर चुप रहना भी पाप है। इस असूल के ऊपर मैं आप से प्रार्थना करता हूं कि अगर मैं आप के सामने यह बातें न लाऊं तो मैं कोताही कर रहा हूंगा।

उपाध्यक्ष महोदय, सारा इन्डस्ट्री डिपार्टमैन्ट एक आदमी के कन्ट्रोल में है और वह आदमी मिनिस्टर को अपने पीछे पीछे लगाये जा रहा है। ज्ञानी जैल सिंह के राज्य में भी उस आदमी ने पंजाब स्कूटर नाभा का ठेका लिया था। उस आदमी के बारे में मैं आप को बताता हूं कि वह आदमी शुरु में एक सरकारी मुलाजिम था परन्तु बाद में उस ने सरकारी नौकरी को छोड़ा और M.E.S. का कांट्रेक्टर बन गया। उस में उस ने एक ठेका लिया और उस ठेके में उस ने इतनी हेराफेरी की कि जब इस का भेद खुला तो एक भूचाल सा आ गया और उस आदमी को M.E.S. की हाई कमांड ने यह सर्टीफिकेट दिया कि इस का काम सैटिसफैक्टरी नहीं है और आगे से इसको कोई काम ना दिया जाये। M.E.S. से ब्लैकलिस्ट होने के बाद वह पंजाब में आ गया। इसको पिछली कांग्रेस सरकार ने पंजाब स्कूटर नाभा का ठेका दिया। यह कोई 35 लाख रुपये का ठेका था। पहले तो उस सरकार ने ठेका दिया परन्तु बाद में उस में कुछ हेराफेरी देखने पर उसी सरकार ने ही उसके खिलाफ इंक्वायरी आरम्भ कर दी। इंक्वायरी शुरु हो गई। कुछ समय के बाद कांग्रेस राज्य का अन्त हो गया और हमारी जानता पार्टी का राज्य आ गया। कांग्रेस राज्य हट गया और हमारी पार्टी का राज्य आ गया। हमारे इंडस्ट्री मिनिस्टर बन गये। उपाध्यक्ष महोदय, मुझे शर्म आती है यह बात कहते हुए कि जिस के खिलाफ इंक्वायरी चल रही थी वह ठप हो गई और जो 35 लाख रुपये का ऐस्टीमेट था वह 54 लाख का हो गया। उस में कई बोगस और नान-शडियूल में बिल बन गये और फाईनल बिलिंग 54 लाख रुपये की हुई। (शेम शेम) इस के बाद उसी प्लानर्ज ग्रुप को 21 लाख रुपये का ठेका दिया गया और यह ठेका देने के बाद, इस महानुभाव को, जोकि डिस्कुआलीफाई हुआ था, P.S.I.D.C. का डायरेक्टर बना दिया गया और पंजाब डिस्पले

[प्रिंसिपल ओम प्रकाश बग्गा]

डिवाईस, मोहाली में भी उस महानुभाव को काम दिया गया जिनकी उस पुराने ठेकेदार के साथ साज़ बाज़ थी। इस तरह से यह वह इंडस्ट्री डिपार्टमैन्ट को लुटता रहा। फिर मेरी सरकार ने पंजाब निट विअर हौज़री कार्पोरेशन बनाई। उस में भी इस आदमी के पुराने ठेकेदारों और उन कानन्ट्रैक्टरों को लिया गया। इस में मुझे कोई इतराज नहीं कि सियासी आदमी लिये जायें लेकिन जो सरकार की नजर में इमानदार नहीं है उस को डायरैक्टर बना दिया गया और इसके प्लानर्ज ग्रुप ने यहां भी काम किया। उपाध्यक्ष महोदय, जो आदमी डिसकुआलीफाई हुआ था जिस पर, बोगस बिलों का इलज़ाम था इस के बाद उस को P. S. I. D. C. का डायरैक्टर बना दिया गया। इन्होंने ने कहा इस महकमा में हमारी मर्ज़ी है, हमारा राज्य है हम जो मर्ज़ी चाहें करें।

दूध की राखी बिल्ली को बैठा दिया। उस डायरैक्टर ने सारे महिकमें में मनमानीं की।

उपाध्यक्ष महोदय, यह जो आज की मौजूदा सरकार है जिस दिन हमारा यह मंत्री मंडल बनना था तो मैं आप को बताता हूं कि उस दिन मंत्री चुनने के लिए यह उसी आदमी की कोठी पर बैठे थे जो डिस्कुआलीफाई हुआ हुआ था, जिस ने इंडस्ट्री को लूटने की एक योजना बनाई हुई थी। उसको इन्होंने ने डायरैक्टर बना दिया। जिस का काम था बेईमानी करना और माल अपनी जेब में डालना।

उपाध्यक्ष महोदय, Punjab Bio-Medical of Mohali जो, Electronics Corporation का एक अंग है, इस में भी उस Planners Group का हाथ है और उन की Suri और Surya के साथ साज बाज़ थी इसके साथ साथ जब prices increase हुई तो इन्होंने ने Punjab Bio-Medical का काम करना छोड़ दिया। एक ठेकेदार को जब कोई काम मिले तो उसे वह काम पूरा करना चाहिए। पर यह उस काम को छोड़ कर भाग गए क्योंकि उस में इनको फायदा नजर नहीं आता था।

ऐसे ही Punjab Digital of Mohali है। यह भी Punjab Electronics Corporation का अंग है-और उस का काम भी इन के पास है।

Punjab Recorders में सात अप्रैल को 18 Architects को interview के लिए बुलाया गया लेकिन इस के बारे result अभी तक undecided है। लेकिन उस का Planners Group को ठेका नहीं मिला। उसको आशा थी कि उस Architect का ठेका उस को मिलेगा, पर उसको मिला नहीं। पर वह आदमी जहां भी apply करता है यहीं कहता है कि Punjab recorders में उस को ठेका मिला हुआ है। इस बारे में मेरे पास फोटोस्टैट कापी है।

Punjab Tractors के बारे में आप Industries Department से Files मंगवा कर देख लें तो आप को पता चल जाएगा और एक एक कागज़ से रिश्वत खोरी की खुशबू आएगी। खुशबू तो नहीं मैं तो इसको बदबू ही कहूंगा।

पंजाब सैरामैक्स में एक आदमी Architect है,.ठेका अभी देना है और एक आदमी Director है। इन्होंने ने वहां पर अपनी monoply बनाई हुई है ।

आज से तीन दिन पहले मैंने यहां पर खड़ा हो कर कहा था कि पंजाब लूटा जा रहा है। एक spinning Mill का 6 करोड़ रुपए का estimates था। उस में से Architects का 30 प्रतिशत के हिसाब से कितना बनता है कुछ 18 लाख रुपया। उस दिन हाऊस में थोड़ा सा ऊधम मचा था। यह कहां गया था कि पंजाब लूटा जा रहा है। मुख्य मंत्री साहिब ने शायद ऐक्शन लिया और ठेका किस rate पर मिला, इस सम्बन्ध में मुझे पक्की इत्तलाह तो नहीं है पर फिर भी जो कुछ मुझे पता है, उस हिसाब से मैं कह सकता हूं कि वह 3 प्रतिशत की बजाए $\frac{1}{2}\%$ प्रतिशत पर गया है।

यह तीनों organisations, P. S. I. D. C, P.S.S.I.D.C. and Punjab electronics Corporation, की अगर Industries Departmant से files मंगवा कर देख लें तो आप को पता चल जाएगा कि वहां पर कितनी कुरपशन है। इस सिलसिले में enquiry करने आप को काफी मसौदा मिलेगा।

उपाध्यक्ष महोदय, एक आदमी emergency में छुपा रहा और फिर बाहर आया है। सैक्टर-17 में आपको पता है कि उसकी कितनी दुकानें हैं। लिस्ट नम्बर-2 में उसकी 7 दुकानें हैं। लिस्ट नम्बर 3 में 6 दुकानें हैं और एक और लिस्ट में 2 दुकानें हैं। इस तरह से उसने सारी 15 दुकानें बनाई हैं। इन की estimated कीमत एक करोड़ से कम नहीं होगी। किसी मनिस्टर साहिब के साथ इनका सम्बन्ध होने से यह अभी तक बचा हुआ है। मैं यह चाहता हूं कि इस सिलसिले में enquiry होनी चाहिए। यह वही शख्स है जिसने सकलेचे को बदनाम किया है। उस के लड़के को साथ लेकर के बोली दे दी। उस का लड़का इसके चुंगल में आ गया। बोली उस के लड़के ने दी पर पैसे इस के थे। क्या मिनिस्टर साहिबान, ऐसे लोगों से बच कर रहेंगे? अगर ऐसे लोगों से यह नहीं बचेंगे तो इन के साथ हम भी मरेंगे।

Industrial sheds, Ludhiana, unemployed graduates को दिए गए।

ਸ੍ਰੀ ਡਿਪਟੀ ਸਪੀਕਰ : ਬੱਗਾ ਸਾਹਿਬ, ਹੋਰ ਕਿੰਨਾ ਟਾਈਮ ਤੁਸੀਂ ਲਵੋਗੇ ?

प्रिंसिपल ओम प्रकाश बग्गा आप की मर्जी है आप जितना मर्जी मुझे समय दे दें मैं उसी में ही खत्म कर दूंगा।

डिप्टी स्पीकर : आप की पार्टी ने आपके लिए 15 मिन्टों के लिए कहा है। इस लिए मैं पूछ रहा हूं।

प्रिंसिपल ओम प्रकाश बग्गा : मुझे 10 मिन्ट और दे दें। un-employed graduates Ludhiana में sheds खरीद बैठे। sheds की अगर एक दीवार को हाथ लगाया जाए तो सारी building ही गिर जाती है। हमारे

[ प्रिंसिपल ओम प्रकाश बग्गा ]

M.Ps. भी वहां पर जा कर उन buildings को देख आए हैं और अपने आंसू बहा आए हैं। Punjab के Chief Minister साहिब ने उन shed वालों को कहा है कि उन के साथ धोखा हुआ है। लेकिन Industries Department ने अभी तक भी इस मामले को हल नहीं किया है। उपाध्यक्ष महोदय, मैं प्रार्थना करूंगा कि इस बारे में enqiry होनी चाहिए और enquiry करने में जो खर्चा आए उसके लिए अगर और रुपया भी इस बजट में डालना पड़े तो डाला जाए। Enquiry करने से लोगों को विश्वास हो जाएगा कि हमारी सरकार अच्छे काम कर रही है। corruption हमारे माथे पर एक कलंक का टीका है। अगर इस सम्बन्ध में कोई enquiry न कराई गई तो जनता यह समझने लगेगी कि अकाली-जनता की मिली जुली सरकार कांग्रेस से बेहतर नहीं है। जिन्होंने ने वह sheds लिए थे उन को नोटिसज़ दिए जा रहे हैं। पहली किश्त 8,000 रुपए की थी। फिर दूसरी किश्त 8,000 रुपए की थी और Notice आया है कि 50,000 रुपया और दो। टोटल 66,000 रुपया यह उनसे लेना चाहते हैं। Department ने वहां पर enquiry की और कहा कि उन की कीमत 50,000 से ज्यादा नहीं है। इस तरफ ध्यान देना चाहिए और जरूरी कार्यवाई करनी चाहिए।

अपना प्यारा अच्छा महकमा जो महात्मा गांधी के नाम पर चल रहा है, खादी बोर्ड, अब मैं उसके बारे में कहना चाहता हूं। खादी बोर्ड की कहानियां उन लोगों की ज़बानी सुनी जिन्होंने ने कहा था कि खादी बोर्ड लूटा जा रहा है। जिन्होंने आवाज उठाई, थोड़ी सी whispering भी की तो उन को बदल दिया गया। एक आदमी को Bhatinda बदल दिया गया पर उसको कहा गया कि रोज हाजरी लगानी है Amritsar पुराने राज्य में आप लोग जेल में थे और हम भी जेल में थे, उस वक्त कहानियां सुना करते थे परन्तु अब की बातें तो उन कहानियों को भी मात कर रही हैं। Vigilance Deptt. के द्वारा enquiries की गई लेकिन Vigilance वालों पर भी सरकार की ओर से दबाव पड़ा। Vigilance वालों ने कहा है कि यह बात सही है।

Vigilance Deptt. वाले कहते हैं कि मुकदमें दायर किये जाने चाहियें। वे कहते हैं कि सब बातें ठीक हैं और साथ यह भी लिखा है कि इस की जांच गहराई से होनी चाहिये। लेकिन पुलिस वालों की बात है कि वह चाहते हैं कि शेख भी राजी रहे और शैतान भी नाराज न हो। एक तरफ कहते हैं कि मुकदमें दायर कर दो पर साथ ही कहते हैं कि इस की जांच गहराई से करवाने की जरूरत है। अब कहते हैं कि हम interrogate नहीं कर सकते, हम कागज़ भी छीन नहीं सकते थे और ना ही छीनने का हमें अधिकार था। इस तरह की बातें Vigilance वालों की ओर से की जा रही हैं। इस के साथ ही मैं बताता हूं कि एक आदमी का रिश्तेदार अपनी फर्म चला रहा था उसने Ropar की एक firm को अपना 2-3 लाख का माल बेच दिया मगर वही माल फिर खादी बोर्ड ने Ropar की firm से खरीद लिया। इस में जो बीच वाला आदमी था उसको कमीशन मिल गई। इस तरीके से खादी बोर्ड में लाखों रुपये की हेरा-फेरी हुई है और इसमें काफी धांधली हुई है। अगर इस धांधली को ना बन्द किया गया तो

फिर हमें सरकार चलाने का कोई अधिकार नहीं है। सरकार को इस धांधली को बन्द करना चाहिये। ( Congress-I, Congress मैम्बरों की तरफ से प्रशंसा) सरकारें Law and order के सिर पर चलती हैं। बादल साहिब को इस की ओर ध्यान देना चाहिये। बेईमान आदमी के खिलाफ सख्त कार्यवाई होनी चाहिये चाहें बे ईमान कोई मनिस्टर हो, चाहें कोई किसी फर्म का डायरैक्टर हो या इंचार्ज हो उस के खिलाफ कार्यवाही होनी चाहियें। इन चीजों की इंक्वायरी होनी चाहिये और इंक्वायरी की रिपोर्ट पर कार्यवाई होनी चाहिये। यह नहीं कि इंक्वायरी की रिपोर्ट को 2 महीने रख छोड़ो और कार्यवाई को रोके रखो। इस से बेईमान लोगों को उत्साह मिलता है। अगर राज करना है तो दलेरी से करें डर कर ना करो। मैं मुख्य मन्त्री साहिब को बता देना चाहता हूं कि अगर खादी बोर्ड पर हुई इंक्वायरी पर कारंवाई ना हुई तो फिर मैं इस सदन में कहता हूं कि मैं मुख्य मन्त्री जी की कोठी के आगे इस बात को मनवाने के लिये धरना दूंगा।

**Mr. Deputy Speaker**: Please wind up now.

**Principal Om Parkash Bagga**: Sir, I am a disciplined soldier. खादी बोर्ड इंक्वायरी अभी Vigilance Department के पास पड़ी है। मैं जनता पार्टी का एक अंग हूं अगर जनता पार्टी का कोई जनता पार्टी के image को खराब करता है तो उस को रोकने के लिये ही मैं कह रहा हूं कि जनता पार्टी की बदनामी इस खादी बार्ड और Sewerage Board से हो रही हैं। इस Sewerage Board में नौकर वाले का कब्जा है। अभी तक इस Sewerage Board के rules नहीं बने हैं पर उस का Chairman Sewerage Board के पैसों से America हो आया है अगर यहां तक कि advance payment भी ठेकेदारों को की जा रही है।

इस के साथ ही इन्होंने इंडस्ट्री महकमा में एक Adviser को लगाया है उस का पता है C/o D.C. Road, Ludhiana लेकिन वह रहता कहीं और है। उस का पता Confirm करने के लिये मुझे मेरे रिश्तेदार ने लिखा है कि उस का पता है 1/3, West Patel Nager, New Delhi. हमें इस में कोई इतराज नहीं है कि बाहर से क्यों adviser लगाया गया है लेकिन एड्रैस गलत देने की क्या जरूरत थी। C/O address लिखने की क्या जरूरत थी उसका नाम * * * * है।

**Mr. Deputy Speaker**: You should not name anybody. The name is expunged.

**प्रिंसिपल ओम प्रकाश बग्गा**. सर, मैं नाम वापिस लेता हूं।

---

**Expunged as ordered by the Chair.

ਸਰਦਾਰ ਦਲਬੀਰ ਸਿੰਘ : ** ** **

**Mr. Deputy Speaker** : This is no Point of order.

ਸਾਥੀ ਰੂਪ ਲਾਲ : ** ** **

**Mr. Deputy Speaker**: This is no point of order.

**प्रिंसिपल ओम प्रकाश बग्गा** : मैं कोई नौकर वालों के खिलाफ नहीं हूं । नौकर वालों में कुछ अच्छे आदमी भी हैं, कुछ बुरे भी हैं, हम तो बेईमान नौकर वालों के खिलाफ हैं जो बेईमानी कर रहे हैं। जो बेईमान हैं उन के खिलाफ आवाज उठा रहे हैं। हम जेलों में इकट्ठे रहे हैं और सुबह को चाय इकट्ठी जेल में पीते थे और जेलों में काफी समय इनके साथ गुजारा है ।

**ਸ੍ਰੀ ਹੁਕਮ ਚੰਦ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਹੁਣ ਬੱਗਾ ਸਾਹਿਬ ਨੇ ਕਿਹਾ ਹੈ ਕਿ ਅਸੀਂ ਇਕੱਠੇ ਜੇਲ੍ਹ ਵਿਚ ਚਾਹ ਪੀਂਦੇ ਹੁੰਦੇ ਸੀ ਕੀ ਇਹ ਦਸ ਸਕਦੇ ਹਨ ਕਿ ਇਹ ਕਿਹੜੀ ਜੇਲ੍ਹ ਵਿਚ ਰਹੇ ਹਨ ?

**प्रिंसिपल ओम प्रकाश बग्गा** : सेठ साहिब तो खुद माफी मांग कर आये थे । मैं तो श्री हित अभिलाषी और बादल साहिब के साथ जेल में रहा हूं । मैं इन की तरह माफी मांग कर नहीं आया था ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਕੀ ਇਹ ਦੱਸ ਸਕਦੇ ਹਨ ਕਿ ਕਿੰਨਿਆਂ ਨੇ ਮਾਫੀ ਮੰਗੀ ਸੀ ?

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਸ ਦੀ ਲਿਸਟ ਤਾਂ ਨਹੀਂ ਦੇ ਸਕਦਾ । ਇਹ ਰਿਕਾਰਡ ਵਿਚ ਹੈ ਕਿ ਕਿੰਨਿਆਂ ਨੇ ਮਾਫੀ ਮੰਗੀ ਸੀ।

**ਸ੍ਰੀ ਹੁਕਮ ਚੰਦ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ।

**ਸ੍ਰੀ ਡਿਪਟੀ ਸਪੀਕਰ** : ਸੇਠ ਸਾਹਿਬ, ਤੁਹਾਨੂੰ ਬੋਲਣ ਦਾ ਟਾਈਮ ਦਿੱਤਾ ਜਾਵੇਗਾ । ਬੱਗਾ ਸਾਹਿਬ ਨੂੰ ਸਪੀਚ ਖਤਮ ਕਰ ਲੈਣ ਦਿਓ ।

**प्रिंसिपल ओम प्रकाश बग्गा** : बात यह है कि आज कल बड़े बड़े मसले खत्म कर दिये हैं। खादी बोर्ड के मुलाजमों का मसला खत्म कर दिया है। दूसरे मुलाजमों का मसला खत्म कर दिया है।

अब मैं Kandi Area में सड़कों की बात करता हूं। इस इलाके की ओर विशेष ध्यान देने की जरूरत है। हमारे, होशियारपुर में काफी चोज आते हैं। ऊना से होशियारपुर सड़क पर लगभग 6 चोज रास्ते में पड़ते हैं। मैं सरकार से कहूंगा कि आने वाले तीन सालों में इन चोज पर पुल बनवाने का प्रबन्ध कर दें ताकि लोगों को मुश्कलों का सामना कम करना पड़े। दूसरी तरफ साथ हिमाचल प्रदेश ने काफी तरक्की कर ली है। पर

**Expunged as ordered by the Chair.

हमारी होशियारपुर सड़क का तो भट्ठा बैठा हुआ है। चीफ मिनिस्टर साहिब ने एक मीटिंग बुलाई थी उसमें कहा था कि jamaiwala पुल को बना दिया जायेगा। मैं कहता हूं कि एक दो और छोटे छोटे पुलों को बना दें ताकि वहां के लोग यह महसूस कर सकें कि बरसात में हम भी आजाद हैं और एक दूसरी तरफ जा सकते हैं। क्योंकि बरसात के दिनों में वे लोग बाहर नहीं जा सकते। इन शब्दों के साथ ही मैं उपाध्यक्ष महोदय, आप का धन्यवाद करता हूं कि मुझे पिछले दो सालों में इस बार बोलने का मौका आपने दिया है।

**ਸ੍ਰੀ ਡਿਪਟੀ ਸਪੀਕਰ :** ਹਾਂ ਜੀ, ਮਾਨ ਸਾਹਿਬ।

---

## PERSONAL EXPLANATION BY SHRI HUKAM CHAND

**ਸ੍ਰੀ ਹੁਕਮ ਚੰਦ :** ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਮੇਰਾ ਨਾਮ ਲੈ ਕੇ ਕਿਹਾ ਗਿਆ ਕਿ ਮੈਂ ਮੁਆਫੀ ਮੰਗ ਕੇ ਆਇਆ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ 11-12 ਵਾਰ ਜੇਲ੍ਹ ਗਿਆ ਹਾਂ। ਜੇਕਰ ਬੱਗਾ ਜੀ ਇਹ ਸਾਬਤ ਕਰ ਦੇਣ ਕਿ ਮੈਂ ਇਕ ਵਾਰ ਵੀ ਅਪਾਲੋਜੀ ਮੰਗ ਕੇ ਆਇਆ ਹੋਵਾਂ ਤਾਂ ਮੈਂ ਅੱਜ ਤੋਂ ਲੈ ਕੇ ਆਪਣੀ ਸਿਆਸੀ ਜ਼ਿੰਦਗੀ, ਐਮ. ਐਲ. ਏ. ਸ਼ਿਪ ਛੱਡ ਦਿਆਂਗਾ। ਜੇ ਇਹ ਸਾਬਤ ਨਾ ਕਰ ਸਕਣ ਤਾਂ ਇਹ ਐਮ. ਐਲ. ਏ ਸ਼ਿਪ ਛੱਡਣ ਲਈ ਤਿਆਰ ਹੋਣ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਨਾਮ ਲਿਆ ਹੈ। ਮੈਨੂੰ ਵੀ ਬੋਲਣ ਲਈ ਟਾਈਮ ਦਿਓ। (ਵਿਘਨ)

**Mr Deputy Speaker :** Please take your seat.

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** : ਉਨ੍ਹਾਂ ਨੇ ਕਿਹਾ ਹੈ ਕਿ ਉਹ 11-12 ਵਾਰ ਜੇਲ੍ਹ ਗਏ ਹਨ ...

**Mr Deputy Speaker :** I have not allowed you.
ਮਾਨ ਸਾਹਿਬ, ਤੁਸੀਂ ਬੋਲੋ।

**ਡਾਕਟਰ ਕੇਵਲ ਕ੍ਰਿਸ਼ਨ :** ** ** **

**Mr. Deputy Speaker :** This is no point of order. It is over-ruled.

**ਸਾਥੀ ਰੂਪ ਲਾਲ :** : ** ** **

**ਸ੍ਰੀ ਡਿਪਟੀ ਸਪੀਕਰ** ਉਨ੍ਹਾਂ ਨੇ ਤਾਂ ਆਪਣੀ ਪਰਸਨਲ ਐਕਸਪਲੇਨੇਸ਼ਨ ਦਿੱਤੀ ਸੀ। ਇਸ ਲਈ this is no Point of order.

**ਸ੍ਰੀ ਓਮ ਪ੍ਰਕਾਸ਼ ਗੁਪਤਾ :** ** ** **

**Mr. Deputy Speaker :** This is no point of order.

**ਸਰਦਾਰ ਉਮਰਾਓ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਰੂਲਜ਼ ਵਿਚ ਐਸੀ ਕੋਈ ਪ੍ਰੋਵੀਜ਼ਨ ਨਹੀਂ ਹੈ।

**ਸਰਦਾਰ ਉਮਰਾਓ ਸਿੰਘ :** ** ** **

---

**Expunged as ordered by the Chair.

**Mr. Deputy Speqker :** This is no point of order.

**ਸਰਦਾਰ ਬੇਅੰਤ ਸਿਘ :** ** ** **

**Mr. Deputy Speaker :** I am sorry, this is no point of order.

**ਸਰਦਾਰ ਦਲਬੀਰ ਸਿੰਘ :** ** ** **

**Mr. Deputy Speaker :** This is no point of order.

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋਏ)

**ਡਾਕਟਰ ਕੇਵਲ ਕ੍ਰਿਸ਼ਨ :** ** ** **

**Mr. Deputy Speaker :** This is no point of order.

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ** ** **

**ਸ੍ਰੀ ਡਿਪਟੀ ਸਪੀਕਰ :** ਮੈਂ ਬਹੁਤ ਵਾਰੀ ਕਿਹਾ ਹੈ ਕਿ ਹਰ ਇਕ ਮਾਨਯੋਗ ਮੈਂਬਰ ਬੜੀ ਆਜ਼ਾਦੀ ਨਾਲ ਆਪਣੀ ਗੱਲ ਕਹਿ ਸਕਦਾ ਹੈ। (ਵਿਘਨ) ਇਹ ਤੁਹਾਡਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ** ** **

**ਸ੍ਰੀ ਡਿਪਟੀ ਸਪੀਕਰ ::** ਤੁਸੀਂ ਕਮੇਟੀ ਬਣਾਉਣ ਬਾਰੇ ਮੋਸ਼ਨ ਲੈ ਆਓ, ਉਸ ਉਤੇ ਵਿਚਾਰ ਕਰਕੇ ਫੈਸਲਾ ਹੋ ਸਕਦਾ ਹੈ। This is no point of order.

**ਸਾਥੀ ਰੂਪ ਲਾਲ :** ** ** **

**Mr. Deputy Speaker :** This is no point of order.

ਇਸ ਬਾਰੇ ਰੂਲਜ਼ ਬੜੇ ਕਲੀਅਰ ਹਨ।

(ਇਸ ਸਮੇਂ ਆਪੋਜ਼ੀਸ਼ਨ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋਏ।)

**ਡਾਕਟਰ ਕੇਵਲ ਕ੍ਰਿਸ਼ਨ :** ** ** **

**ਸ੍ਰੀ ਡਿਪਟੀ ਸਪੀਕਰ :** ਤੁਸੀਂ ਕਮੇਟੀ ਬਣਾਉਣ ਬਾਰੇ ਮੋਸ਼ਨ ਲਿਆਓ। (ਵਿਘਨ) ਇਸ ਤਰਾਂ ਕੋਈ ਕਮੇਟੀ ਨਹੀਂ ਬਣ ਸਕਦੀ। ਇਹ ਤੁਹਾਡਾ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

(ਇਸ ਵਕਤ ਸਰਦਾਰ ਬੇਅੰਤ ਸਿੰਘ ਅਤੇ ਆਪੋਜ਼ੀਸ਼ਨ ਪਾਰਟੀ ਦੇ ਹੋਰ ਕਈ ਮੈਂਬਰ ਸ਼ਾਹਿਬਾਨ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ)

**ਸਰਦਾਰ ਬੇਅੰਤ ਸਿੰਘ::** ** ** **

**ਸ੍ਰੀ ਡਿਪਟੀ ਸਪੀਕਰ :** ਅਗੇ ਹੀ ਕਾਫੀ ਸਮਾਂ ਤੁਸੀਂ ਲੈ ਲਿਆ ਹੈ ...... (ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਤੁਸੀਂ ਪ੍ਰਾਪਰ ਮੋਸ਼ਨ ਲੈ ਆਓ। ਪੁਆਇੰਟ ਆਫ਼ ਆਰਡਰ ਤੇ ਇਸ ਤਰ੍ਹਾਂ ਕਮੇਟੀ ਨਹੀਂ ਬਣ ਸਕਦੀ। Sorry, this is no point of order.

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਤੁਸੀਂ ਇਸ ਤਰ੍ਹਾਂ ਗੱਲ ਕਰੀ ਜਾਉਗੇ, ਮੈਂ ਐਕਸਪੰਜ ਕਰੀ ਜਾਵਾਂਗਾ, ਇਸ ਦਾ ਕੋਈ ਫਾਇਦਾ ਨਹੀਂ। ਤੁਸੀਂ ਹਾਊਸ ਦਾ ਸਮਾਂ ਕਿਉਂ ਜ਼ਾਇਆ ਕਰ ਰਹੇ ਹੋ ? (ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**Expunged not recorded as ordered by the Chair.

**Mr. Deputy Speaker** : I am sorry, this is not the way. It should not be recorded.

## WALK-OUTS

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਜੇ ਇਹੀ ਗੱਲ ਹੈ ਤਾਂ ਅਸੀਂ ਵਾਕ-ਆਊਟ ਕਰਦੇ ਹਾਂ। (ਵਿਘਨ) (ਸ਼ੋਰ)

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਵਾਕ ਆਊਟ ਕਿਉਂ ਕਰੀਏ ਅਸੀਂ ਹਾਊਸ ਨਹੀਂ ਚੱਲਣ ਦੇਵਾਂਗੇ। (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਇਨਟੈਨਸ਼ਲੀ ਹਾਊਸ ਦੀ ਕਾਰਵਾਈ ਵਿਚ ਵਿਘਨ ਪਾਉਣਾ ਚਾਹੁੰਦੇ ਹੋ। (ਵਿਘਨ) ਮੈਨੂੰ ਅਫ਼ਸੋਸ ਹੈ ਕਿ ਤੁਸੀਂ ਸਦਨ ਦਾ ਸਮਾਂ ਜ਼ਾਇਆ ਕਰ ਰਹੇ ਹੋ।

**ਡਾਕਟਰ ਕੇਵਲ ਕ੍ਰਿਸ਼ਨ** : ਹਾਊਸ ਦੀ ਕਮੇਟੀ ਬਣਾਈ ਜਾਵੇ ਜਿਹੜੀ ਇਨਕੁਆਇਰੀ ਕਰੇ ਅਤੇ ਜੇ ਇਲਜ਼ਾਮ ਸਾਬਤ ਹੋ ਜਾਣ ਤਾਂ ਇੰਡਸਟਰੀਜ਼ ਮਨਿਸਟਰ ਨੂੰ ਰਿਜ਼ਾਈਨ ਕਰਨਾ ਚਾਹੀਦਾ ਹੈ (ਵਿਘਨ) (ਸ਼ੋਰ)

**ਸਰਦਾਰ ਬਲਦੇਵ ਸਿੰਘ ਮਾਨ (ਦਿੜ੍ਹਬਾ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ ...... (ਵਿਘਨ) (ਸ਼ੋਰ)

(ਇਸ ਵਕਤ ਆਪੋਜ਼ੀਸ਼ਨ ਪਾਰਟੀ ਵਲੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਦੀ ਮੰਗ ਕਰ ਰਹੇ ਸਨ।)

**ਸਰਦਾਰ ਬੇਅੰਤ ਸਿੰਘ** : ਅਸੀਂ ਇਸ ਦੇ ਖ਼ਿਲਾਫ਼ ਪ੍ਰੋਟੈਸਟ ਕਰਦੇ ਹਾਂ ਅਤੇ ਵਾਕ-ਆਊਟ ਕਰਦੇ ਹਾਂ।

ਸਰਕਾਰੀ ਬੈਂਚਾਂ ਵਲੋਂ ਆਵਾਜ਼ਾਂ : ਪਹਿਲਾਂ ਸਲਾਹ ਕਰ ਲਓ। ਤੁਹਾਡੇ ਮੈਂਬਰਜ਼ ਵਾਕ-ਆਊਟ ਨਹੀਂ ਕਰਨਾ ਚਾਹੁੰਦੇ।

**ਸਰਦਾਰ ਬੇਅੰਤ ਸਿੰਘ** : ਕੀ ਗੱਲ ਹੈ, ਤੁਸੀਂ ਵਾਕ-ਆਊਟ ਕਿਉਂ ਨਹੀਂ ਕਰਦੇ ?

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰਿਆਂ ਦੀ ਗੱਲ ਸੁਣੀ ਹੈ ਔਰ ਬੜਾ ਲਿਬਰਲ ਵਿਊ ਲਿਆ ਹੈ। ਇਸ ਦਾ ਮਤਲਬ ਇਹ ਨਹੀਂ ਕਿ ਸਦਨ ਦੀ ਕਾਰਵਾਈ ਨੂੰ ਰੋਕਿਆ ਜਾਵੇ। ਮੈਂ ਸਮਝਦਾ ਹਾਂ ਕਿ ਹੁਣ ਜਾਣ ਬੁਝ ਕੇ ਸਦਨ ਦੀ ਕਾਰਵਾਈ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਜੇ ਹੁਣ ਜਾਣ ਬੁੱਝ ਕੇ ਸਦਨ ਦੀ ਕਾਰਵਾਈ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਗਈ ਤਾਂ ਫਿਰ ਮਜਬੂਰਨ I will have to name.

**ਡਾਕਟਰ ਕੇਵਲ ਕ੍ਰਿਸ਼ਨ** : ਤੁਸੀਂ ਸਾਡੀ ਜ਼ਬਾਨ ਬਦ ਕਰਨਾ ਚਾਹੁੰਦੇ ਹੋ।

**Sardar Beant Singh** : As a protest we walk-out.

(At this stage all the members of Congress (I), present in the House, staged a walk-out.)

**ਮਾਸਟਰ ਬਾਬੂ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਨਹੀਂ ਜੀ, no point of order.

**ਮਾਸਟਰ ਬਾਬੂ ਸਿੰਘ** : ** ** **

---

**Expunged/not recorded as ordered by the Chair.

**ਸ਼੍ਰੀ ਡਿਪਟੀ ਸਪੀਕਰ :** ਮਾਸਟਰ ਜੀ, ਤੁਸੀਂ ਜਾਣ ਬੁੱਝ ਕੇ ਹਾਊਸ ਦੀਆਂ ਪ੍ਰੋਸੀਡਿੰਗਜ਼ ਓਬਸਟਰੱਕਟ ਕਰ ਰਹੇ ਹੋ । Whatever Master Babu Singh is saying should not be recorded.

**ਮਾਸਟਰ ਬਾਬੂ ਸਿੰਘ :** ਕੀ ਇਹ ਹਾਊਸ ਦੀ ਕਾਰਵਾਈ ਚੱਲ ਰਹੀ ਹੈ ? ਅਸੀਂ ਇਸ ਵਤੀਰੇ ਦੇ ਖਿਲਾਫ਼ ਵਾਕ-ਆਊਟ ਕਰਦੇ ਹਾਂ ।

(ਇਸ ਵਕਤ ਭਾਰਤੀ ਕਮਿਊਨਿਸਟ ਪਾਰਟੀ ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਵਾਕ-ਆਊਟ ਕਰ ਗਏ ।)

---

## GENERAL DISCUSSION ON THE BUDGET ESTIMATES FOR THE YEAR 1979-80

(*Resumption*)

**ਸਰਦਾਰ ਬਲਦੇਵ ਸਿੰਘ ਮਾਨ :** ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਪਿੰਡਾਂ ਵਿਚ ਲੋਕਾਂ ਵਾਸਤੇ ਸੜਕਾਂ ਬਣਾਉਣ ਦੀ ਬਜਾਏ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਤੇ ਸਾਰਾ ਪੈਸਾ ਲਾ ਦਿੱਤਾ ਗਿਆ । ਉਸ ਸਰਕਾਰ ਦਾ ਜ਼ਿਕਰ ਡਾਕਟਰ ਕੇਵਲ ਕ੍ਰਿਸ਼ਨ ਜੀ ਕਰ ਰਹੇ ਸਨ ਪਰ ਉਸ ਸਰਕਾਰ ਨੇ ਸੜਕਾਂ ਤਾਂ ਬਣਾਈਆਂ ਨਹੀਂ ਔਰ ਪੈਸਾ ਇਸ ਤਰ੍ਹਾਂ ਹੀ ਜ਼ਾਇਆ ਕਰ ਦਿੱਤਾ । ਹੁਣ ਮਾਰਕਿਟ ਕਮੇਟੀਆਂ ਲਈ ਜਾਂ ਮਾਰਕੀਟਿੰਗ ਬੋਰਡ ਲਈ ਮੁਸ਼ਕਲ ਹੈ । ਮੈਂ ਡਿਵੈਲਪਮੈਂਟ ਮਨਿਸਟਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਜਿਹੜਾ ਪਹਿਲਾਂ ਪੈਸਾ ਗਲਤ ਹੈਡ ਵਿਚ ਜਮ੍ਹਾਂ ਹੋਇਆ ਹੈ ਜਿਹੜਾ ਕਿ ਕਰੋੜਾਂ ਦੀ ਤਾਦਾਦ ਵਿਚ ਰੁਪਿਆ ਹੈ ਜਿਸ ਦੇ ਨਾਲ ਕਿ ਪੰਜਾਬ ਦੇ ਪਿੰਡਾਂ ਦੀਆਂ ਬੜੀਆਂ ਅਹਿਮ ਸੜਕਾਂ ਬਣਨੀਆਂ ਸਨ ਉਹ ਇਹ ਪੈਸਾ ਰਿਲੀਜ਼ ਕਰਨ ਦਾ ਯਤਨ ਕਰਨ । ਮੇਰੇ ਦੋਸਤ ਲੂੰਬਾ ਸਾਹਿਬ ਨੇ ਕਿਹਾ ਹੈ ਕਿ ਪਰ ਕੈਪੀਟਾ ਇਨਕਮ ਵਧੀ ਹੈ ਪਰ ਪ੍ਰਾਈਸ ਵੀ ਵਧੀ ਹੈ । ਉਨ੍ਹਾਂ ਨੇ ਮੇਰਾ ਖਿਆਲ ਹੈ ਕਿ ਪ੍ਰਾਈਸ ਇੰਡੈਕਸ ਨਹੀਂ ਦੇਖਿਆ । ਜੇ ਉਹ ਪ੍ਰਾਈਸ ਇੰਡੈਕਸ ਦੇਖਦੇ ਤਾਂ ਉਨ੍ਹਾਂ ਨੂੰ ਪਤਾ ਲਗਦਾ ਕਿ ਪ੍ਰਾਈਸ ਇੰਡੈਕਸ ਸ਼ੂਟ ਅੱਪ ਹੋਇਆ ਹੈ । 1974-75 ਵਿਚ 171 ਪੁਆਇੰਟ ਤੋਂ ਵੱਧ ਕੇ 217 ਪੁਆਇੰਟ ਹੋਇਆ ਯਾਨੀ 46 ਪੁਆਇੰਟ ਵਧਿਆ ਹੈ ਲੇਕਿਨ 1977-78 ਅਤੇ 1978-79 ਵਿੱਚ ਇਹ 3 ਪੁਆਇੰਟ ਹੀ ਵਧਿਆ ਹੈ । ਜੇ ਇਨ੍ਹਾਂ ਵਿਚਾਰਿਆਂ ਨੂੰ ਪਤਾ ਹੁੰਦਾ ਕਿ ਆਪੋਜ਼ੀਸ਼ਨ ਦਾ ਰੋਲ ਕੀ ਹੈ ਤਾਂ ਸਾਡੇ ਦੋਸਤ ਬੱਗਾ ਸਾਹਿਬ ਨੇ ਜੋ ਕਿਹਾ ਹੈ ਉਨ੍ਹਾਂ ਨੂੰ ਕਸ਼ਟ ਨਾ ਉਠਾਉਣਾ ਪੈਂਦਾ । ਮੈਨੂੰ ਇਸ ਗੱਲ ਦੀ ਹੈਰਾਨੀ ਹੋਈ ਇਹ ਦੇਖ ਕੇ ਕਿ ਕਈਆਂ ਦੀ ਯਾਦਾਸ਼ਤ ਕਿੰਨੀ ਕਮਜ਼ੋਰ ਹੈ । ਇਹ ਦੋਹਰਾ ਦੋਹਰਾ ਸਟੈਂਡਰਡ ਰਖਦੇ ਹਨ । (ਵਿਘਨ) ਜੇ ਕੇਸ ਫੜਿਆ ਜਾਵੇ ਤਾਂ ਕਹਿੰਦੇ ਹਨ ਕਿ ਪੁਲਿਸ ਨੇ ਧੱਕਾ ਕੀਤਾ ਹੈ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 1973-74 ਵਿਚ ਨਾਭੇ ਦੇ ਨੇੜੇ ਇਕ ਪਿੰਡ ਗੋਬਿੰਦਗੜ੍ਹ ਚੰਨਾ ਹੈ, ਉਥੇ 2 ਲੜਕੀਆਂ ਦਾ ਰੇਪ ਕਰਕੇ ਉਨ੍ਹਾਂ ਨੂੰ ਖੂਹ ਵਿਚ ਸੁੱਟਿਆ ਗਿਆ ਪਰ ਉਹ ਕੇਸ ਟਰੇਸ ਨਹੀਂ ਹੋਇਆ । ਮੈਂ ਆਪਣੀ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਸ ਕੇਸ ਨੂੰ ਟਰੇਸ ਕਰਾਉਣ, ਮੁਲਜ਼ਮਾਂ ਨੂੰ ਲਭਣ ਦੀ ਕੋਸ਼ਿਸ਼ ਕਰਨ ਅਤੇ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਵੇ । ਡਿਪਟੀ ਸਪੀਕਰ ਸਾਹਿਬ, ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਕਿਹਾ ਹੈ ਕਿ ਇਕ ਹੈਡ ਕੰਸਟੇਬਲ ਦੇ ਥੱਪੜ ਮਾਰਿਆ ਗਿਆ ਹੈ । ਇਕ ਪਾਸੇ ਇਹ ਪੁਲਿਸ ਦੀ ਮੁਖਾਲਫਤ ਕਰਦੇ ਹਨ ਅਤੇ ਦੂਸਰੇ ਪਾਸੇ ਉਸ ਦੀ ਹਮਾਇਤ ਕਰਦੇ ਹਨ । ਇਹ ਕਹਿੰਦੇ ਹਨ ਕਿ ਦੋਸ਼ੀ ਨੂੰ ਸਜ਼ਾ ਮਿਲਣੀ ਚਾਹੀਦੀ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਅਤੇ ਇਨ੍ਹਾਂ ਦੀ ਪਾਰਟੀ ਦੇ ਇਕ ਐਮ.ਐਲ.ਏ. ਨੇ ਮਿਤੀ 12 ਜੂਨ, 1975 ਨੂੰ ਜਦੋਂ ਐਮਰਜੈਂਸੀ ਲਗੀ ਹੋਈ ਸੀ ਇਕ ਕੰਸਟੇਬਲ ਉਸ ਨੂੰ ਇਤਲਾਹ ਦੇਣ ਗਿਆ ਤਾਂ ਉਸ ਨੂੰ ਕੁੱਟਿਆ ਗਿਆ । ਮਿਤੀ 26 ਜੂਨ, 1976 ਨੂੰ ਥਾਣਾ ਪਾਇਲ ਵਿਚ

ਇਕ ਐਫ. ਆਈ.ਆਰ. ਨੰਬਰ 128 ਦਰਜ ਕਰਵਾਈ ਗਈ ਪਰ ਕੋਈ ਪੜਤਾਲ ਨਹੀਂ ਹੋਈ। ਉਹ ਸੱਜਣ ਇਸ ਸਦਨ ਦਾ ਮੈਂਬਰ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਐਫ. ਆਈ. ਆਰ. ਨੂੰ ਕਢਾ ਕੇ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਵੇ। ਇਥੇ ਇਹ ਹਵਾਲਦਾਰ ਦੀ ਗਲ ਕਰਦੇ ਹਨ ਕਿ ਉਸ ਨੂੰ ਕੁੱਟਿਆ ਗਿਆ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਟਿਆਲੇ ਵਿਚ ਜਦੋਂ ਸਾਬਕਾ ਪ੍ਰਾਈਮ ਮਨਿਸਟਰ ਦਾ ਲੜਕਾ ਆਇਆ ਸੀ ਤਾਂ ਉਥੇ ਸਿਕਿਉਰਿਟੀ ਨੂੰ ਮੁੱਖ ਰੱਖਦਿਆਂ ਨੂੰ ਇਕ ਏ.ਐਸ.ਆਈ. ਦੇ ਕਿਸੇ ਨੂੰ ਅਗੇ ਆਉਣ ਤੇ ਨਾ ਰੋਕਣ ਕਰਕੇ ਥੱਪੜ ਹੀ ਨਹੀਂ ਮਾਰਿਆ ਗਿਆ ਸਗੋਂ ਉਸ ਨੂੰ ਡਿਸਮਿਸਲ ਆਰਡਰ ਵੀ ਲੈਣੇ ਪਏ। ਇਹ ਅੱਜ ਲੋਕਾਂ ਦੀ ਆਹ ਦਾ ਨਾਹਰਾ ਲਾਉਂਦੇ ਹਨ।

ਆਖ਼ਰ ਵਿਚ ਮੈਂ ਇਹ ਕਹਾਂਗਾ ਕਿ ਜੋ ਕੁਝ ਇਨ੍ਹਾਂ ਨੇ ਕੀਤਾ ਹੈ ਉਹ ਇਨ੍ਹਾਂ ਨੂੰ ਭੁਗਤਣਾ ਪਏਗਾ। ਮੈਂ ਸਰਕਾਰ ਪਾਸ ਇਹ ਵੀ ਬੇਨਤੀ ਕਰਦਾ ਹਾਂ ਕਿ ਜਿਹੜੇ ਕੇਸਿਜ਼ ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਂਦੇ ਹਨ ਉਨ੍ਹਾਂ ਦੀ ਪੜਤਾਲ ਕਰਾਕੇ ਦੋਸ਼ੀਆਂ ਨੂੰ ਜ਼ਰੂਰ ਸਜ਼ਾ ਦੇਣ।

**ਡਿਪਟੀ ਸਪੀਕਰ ਸਾਹਿਬ,** ਮੇਰਾ ਸੂਬਾ ਖੇਤੀਬਾੜੀ ਪ੍ਰਧਾਨ ਸੂਬਾ ਹੈ। ਇਸ ਦੇ ਬਾਰੇ ਮੇਰੀ ਸਰਕਾਰ ਨੇ ਜੋ ਕੁਝ ਕੀਤਾ ਹੈ ਔਰ ਜੋ ਕੁਝ ਇਸ ਵਕਤ ਉੱਨਤੀ ਹੋਈ ਉਸ ਦੇ ਲਈ ਪੰਜਾਬ ਸਰਕਾਰ ਮੁਬਾਰਕਬਾਦ ਦੀ ਹੱਕਦਾਰ ਹੈ। ਨਾਲ ਹੀ ਮੈਂ ਸਰਕਾਰ ਪਾਸ ਇਹ ਵੀ ਅਪੀਲ ਕਰਾਂਗਾ ਕਿ ਭਾਵੇਂ ਅਸੀਂ ਕੁਝ ਫ਼ਸਲਾਂ ਦੀਆਂ ਕੀਮਤਾਂ ਬਹੁਤ ਦਿਵਾਉਣ ਦੇ ਯਤਨ ਕੀਤੇ ਹਨ, ਪਰ ਕੁਝ ਕਾਰਨਾਂ ਕਰਕੇ ਕੁਝ ਫਸਲਾਂ ਦੀਆਂ ਕੀਮਤਾਂ ਠੀਕ ਨਹੀਂ ਮਿਲੀਆਂ ਤੇ ਸਰਕਾਰ ਨੇ ਕਿਹਾ ਹੈ ਕਿ ਅਸੀਂ ਉਨ੍ਹਾਂ ਜ਼ਮੀਂ-ਦਾਰਾਂ ਨੂੰ ਸਬਸਿਡੀ ਦੇ ਤੌਰ ਤੇ ਕੁਝ ਰਾਹਤ ਦਿਆਂਗੇ ਜਿਸ ਤਰ੍ਹਾਂ ਆਲੂ ਦੀ ਫਸਲ ਹੈ, ਕਪਾਹ ਦੀ ਫਸਲ ਹੈ, ਗੰਨੇ ਦੀ ਫਸਲ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਸਾਡੇ ਕਪਾਹ ਦਾ ਮਸਲਾ ਹੈ। ਸਾਨੂੰ ਮਨਾਪਲੀ ਪ੍ਰੋਕਿਉਰਮੈਂਟ ਵੱਲ ਤੁਰਨਾ ਚਾਹੀਦਾ ਹੈ ਅਤੇ ਇਸ ਬਾਰੇ ਸੀਰੀਅੱਸਲੀ ਵਿਚਾਰ ਕਰਨਾ ਚਾਹੀਦਾ ਹੈ। ਦੂਸਰੀ ਪ੍ਰਾਬਲਮ ਸਰਕਾਰ ਵਾਸਤੇ ਆ ਗਈ ਹੈ ਸਟੋਰਾਂ ਦੀ, ਸਟੋਰ ਬਹੁਤ ਘੱਟ ਹਨ। ਭਾਵੇਂ ਐਫ. ਸੀ. ਆਈ. ਆਪਣੇ ਤੌਰ ਤੇ ਸਟੋਰ ਬਣਾ ਰਹੀ ਹੈ, ਪਰ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪਿੰਡਾਂ ਵਿਚ, ਮੰਡੀਆਂ ਵਿਚ, ਸਟੋਰ ਖੜ੍ਹੇ ਕਰੇ ਤਾਂ ਕਿ ਆਉਣ ਵਾਲੀ ਫ਼ਸਲ ਸਟੋਰ ਹੋ ਸਕੇ।

ਪਿੰਡਾਂ ਵਿਚ ਸਰਬਸੰਮਤੀ ਨਾਲ ਚੁਣੇ ਜਾਣ ਦੇ ਕਾਰਣ ਗਰਾਂਟਾਂ ਦੇਣ ਵਾਸਤੇ ਬਜਟ ਵਿਚ ਕੁਝ ਪੈਸੇ ਰਖੇ ਹਨ। ਮੈਂ ਇਸ ਦੀ ਸ਼ਲਾਘਾ ਕਰਦਾ ਹਾਂ। ਇਸ ਦੇ ਨਾਲ ਜਿਹੜੇ ਪਛੜੇ ਲੋਕ ਹਨ ਉਨ੍ਹਾਂ ਦੀ ਸਹਾਇਤਾ ਹੋਵੇਗੀ ਉਹ ਪ੍ਰਸੰਸਾ ਕਰਨਗ। ਮੈਂ ਕਹਿੰਦਾ ਹਾਂ ਕਿ ਪੰਚਾਇਤਾਂ ਨੂੰ ਆਰਥਿਕ ਤੌਰ ਤੇ ਹੋਰ ਮਜ਼ਬੂਤ ਬਣਾਉਣ ਵਾਸਤੇ ਸਾਨੂੰ ਸੋਚਣਾ ਚਾਹੀਦਾ ਹੈ। ਮੈਂ ਇਕ ਸੁਝਾ ਦਿੰਦਾ ਹਾਂ ਕਿ ਪਿੰਡਾਂ ਵਿਚ ਜਿਹੜੀ ਜੁਮਲਾ ਮਾਲਕਾਨ ਜ਼ਮੀਨ ਹੈ ਉਹ ਬਹੁਤ ਸਾਰੀ ਪਈ ਹੈ। ਉਹ ਝਗੜੇ ਦੇ ਕਾਰਣ ਬਣੀ ਹੋਈ ਹੈ ਅਤੇ ਜਗ੍ਹਾ ਜਗ੍ਹਾ ਤੇ ਝਗੜੇ, ਲੜਾਈਆਂ ਹੁੰਦੀਆਂ ਹਨ। ਜਿਹੜੇ ਤਕੜੇ ਮਾਲਕ ਹੁੰਦੇ ਹਨ ਉਹ ਜ਼ਮੀਨ ਦੱਬ ਲੈਂਦੇ ਹਨ। ਮੇਰੇ ਹਲਕੇ ਵਿਚ ਖਨਾਲ ਪਿੰਡ ਵਿਚ 600 ਵਿਘੇ ਜ਼ਮੀਨ ਇਸ ਤਰ੍ਹਾਂ ਦੀ ਹੈ ਜਿਸ ਨੂੰ ਲੋਕ ਦਬਾਈ ਬੈਠੇ ਹਨ। ਮੈਂ ਪੰਜਾਬ ਸਰਕਾਰ ਨੂੰ ਇਹ ਸਿਫ਼ਾਰਸ਼ ਕਰਾਂਗਾ ਕਿ ਜੁਮਲਾ ਮਾਲਕਾਨ ਜ਼ਮੀਨ ਕਾਨੂੰਨ ਬਣਾ ਕੇ ਪੰਚਾਇਤਾਂ ਦੇ ਕਬਜ਼ੇ ਵਿਚ ਦੇਣੀ ਚਾਹੀਦੀ ਹੈ। ਕਿਉਂਕਿ ਬਿਨਾਂ ਕਾਨੂੰਨ ਦੇ ਉਹ ਜ਼ਮੀਨ ਪੰਚਾਇਤਾਂ ਦੇ ਕੋਲ ਨਹੀਂ ਜਾ ਸਕਦੀ। ਜੇਕਰ ਉਹ ਜ਼ਮੀਨ ਪੰਚਾਇਤਾਂ ਨੂੰ ਮਿਲ ਜਾਏਗੀ ਤਾਂ ਪੰਚਾਇਤਾਂ ਆਪਣੀ ਤਰੱਕੀ ਦੇ ਕੰਮ ਤੇ ਪੈਸਾ ਖਰਚ ਕਰ ਸਕਣਗੀਆਂ।

[ਸਰਦਾਰ ਬਲਦੇਵ ਸਿੰਘ ਮਾਨ]

ਡਿਪਟੀ ਸਪੀਕਰ ਸਾਹਿਬ, ਕੋਆਪ੍ਰੇਟਿਵ ਦੇ ਮਹਿਕਮੇ ਵਿਚ ਜੋ ਧਾਂਧਲੀ ਮਚੀ ਹੋਈ ਸੀ ਉਸ ਦਾ ਇਸ ਹਾਊਸ ਵਿਚ ਬੜਾ ਜ਼ਿਕਰ ਹੋਇਆ । ਮੈਂ ਪੰਜਾਬ ਸਰਕਾਰ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ 11000 ਸੋਸਾਇਟੀਆਂ ਦੀ ਥਾਂ ਤੇ 2581 ਮਲਟੀ ਪਰਪਜ਼ ਸੋਸਾਇਟੀਆਂ ਬਣਾ ਦਿੱਤੀਆਂ । ਪਹਿਲੀ ਵਾਰ ਕਿਸਾਨਾਂ ਨੂੰ ਕਾਰਖਾਨੇਦਾਰਾਂ ਵਾਂਗ ਕੈਸ਼ ਕਰੈਡਿਟ ਲਿਫਟ ਦਿੱਤੀ ਜਾਏਗੀ । ਪਹਿਲਾਂ ਇਹ ਖੇਤੀ ਕਰਨ ਵਾਲੇ ਨੂੰ ਨਹੀਂ ਸੀ ਮਿਲਦੀ। ਮੈਂ ਇਸ ਦੇ ਲਈ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਨੂੰ ਕੈਸ਼ ਕਰੈਡਿਟ ਲਿਫ਼ਟ ਦੇ ਦਿੱਤੀ ਹੈ। ਹੁਣ ਕਿਸਾਨ ਆਪਣੀ ਮਰਜ਼ੀ ਨਾਲ ਜਿਥੋਂ ਚਾਹੁੰਣਗੇ, ਚੀਜ਼ ਖਰੀਦ ਸਕਣਗੇ।

ਹੁਣ ਮੈਂ ਅਰਜ਼ ਕਰਦਾ ਹਾਂ ਕਿ ਲੈਂਡ ਮਾਰਟਗੇਜ ਬੈਂਕਾਂ ਦੇ ਕੋਲ ਬੜੇ ਪੁਰਾਣੇ ਸਮੇਂ ਤੋਂ ਜ਼ਮੀਨਾਂ ਦੀ ਕੀਮਤ ਮਿਥੀ ਹੋਈ ਹੈ। ਅੱਜ ਜ਼ਮੀਨ ਦੀਆਂ ਕੀਮਤਾਂ ਉਸ ਸਮੇਂ ਤੋਂ ਬਹੁਤ ਵੱਧ ਗਈਆਂ ਹਨ। ਪਰ ਜੇਕਰ ਅੱਜ ਕਿਸੇ ਨੇ ਪੁਰਾਣੀਆਂ ਕੀਮਤਾਂ ਮੁਤਾਬਕ ਕਰਜ਼ਾ ਲੈਣਾ ਹੋਵੇ ਤਾਂ ਬਹੁਤ ਘੱਟ ਮਿਲਦਾ ਹੈ। ਲੈਂਡ ਮਾਰਟਗੇਜ ਬੈਂਕ ਨੂੰ ਕਿਹਾ ਜਾਵੇ ਕਿ ਜ਼ਮੀਨਾਂ ਦੀ ਕੀਮਤ ਠੀਕ ਕਰਨ ਤਾਕਿ ਲੋਕਾਂ ਨੂੰ ਸਹੀ ਕਰਜ਼ਾ ਮਿਲ ਸਕੇ। ਸਾਡੇ ਖਨਾਲ ਕਲਾ ਕੋਆਪ੍ਰੇਟਿਵ ਸੋਸਾਇਟੀ ਹੈ ਉਸ ਦੇ ਮੈਂਬਰਾਂ ਨੇ ਰਜਿਸਟਰਾਰ ਕੋਆਪ੍ਰੇਟਿਵ ਸੋਸ਼ਾਇਟੀਜ਼ ਨੂੰ ਲਿਖ ਕੇ ਦਿੱਤਾ ਹੈ ਕਿ ਉਸ ਪਿੰਡ ਦੇ ਪੁਰਾਣੇ ਪ੍ਰਬੰਧਕ ਜੋ ਕਾਂਗਰਸੀ ਹਨ, ਦੇ ਖਿਲਾਫ ਇਹ ਚਾਰਜਿਜ਼ ਹਨ, ਇਨ੍ਹਾਂ ਚਾਰਜਿਜ਼ ਦੀ ਪੜਤਾਲ ਕਰਾਈ ਜਾਵੇ।

ਇੰਡਸਟਰੀਅਲ ਪਾਲਿਸੀ ਪੰਜਾਬ ਦੀ ਮੌਜੂਦਾ ਸਰਕਾਰ ਨੇ ਬਹੁਤ ਸੋਹਣੀ ਬਣਾਈ ਹੈ ਪਰ ਪੰਜਾਬ ਦੀ ਇੰਡਸਟਰੀ ਦੀ ਪਾਲੀਸੀ ਦੇ ਰੂਲਜ਼ ਨਹੀਂ ਬਣ ਸਕੇ। ਉਹ ਰੂਲਜ਼ ਜਲਦੀ ਬਣਾਉਣੇ ਚਾਹੀਦੇ ਹਨ ਤਾਕਿ ਲੋਕਾਂ ਨੂੰ ਫਾਇਦਾ ਹੋ ਸਕੇ। ਮੈਂ ਇਹ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਦਾ ਜ਼ਿਕਰ ਬੱਗਾ ਸਾਹਿਬ ਨੇ ਕੀਤਾ ਹੈ ਉਸ ਦੇ ਮੁਤਾਬਕ ਇੰਨਕੁਆਇਰੀ ਕੀਤੀ ਜਾਏ ਅਤੇ ਐਕਸ਼ਨ ਲਿਆ ਜਾਵੇ। ਅਗਰ ਬੱਗਾ ਸਾਹਿਬ ਗਲਤ ਬੋਲੇ ਹੋਣਗੇ ਤਾਂ ਉਹ ਭੁਗਤਣਗੇ ਜਾਂ ਜਿਨਾਂ ਦੇ ਖਿਲਾਫ਼ ਦੋਸ਼ ਲਾਏ ਹਨ, ਸਾਬਤ ਹੋਣ ਦੀ ਸੂਰਤ ਵਿਚ ਉਹ ਭੁਗਤਣਗੇ ।

ਹੁਣ ਟਰਾਂਸਪੋਰਟ ਦੇ ਬਾਰੇ ਵਿਚ ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਨੇ ਟਰਾਂਸ-ਪੋਰਟ ਦੀ ਨਵੀਂ ਪਾਲੀਸੀ ਬਣਾਉਣੀ ਹੈ। ਨਵੀਂ ਪਾਲੀਸੀ ਦੇ ਅਧੀਨ 50 ਪ੍ਰਤੀਸ਼ਤ ਰੂਟਸ ਪੜ੍ਹੇ ਲਿਖੇ ਨੌਜਵਾਨਾਂ ਨੂੰ, ਕੋਆਪ੍ਰੇਟਿਵ ਸੋਸਾਇਟੀਆਂ ਨੂੰ, ਪਛੜੇ ਵਰਗ ਦੇ ਲੋਕਾਂ ਨੂੰ ਦੇਣੇ ਹਨ ਅਤੇ ਬਾਕੀ 50 ਪ੍ਰਤੀਸ਼ਤ ਪੁਰਾਣੇ ਟਰਾਂਸਪੋਰਟਰਜ਼ ਨੂੰ ਦੇਣੇ ਹਨ । ਮੈਂ ਟਰਾਂਸਪੋਰਟ ਦੀ ਨੈਸ਼ਨਾਲਾਈਜ਼ੇਸ਼ਨ ਦੇ ਖਿਲਾਫ਼ ਨਹੀਂ, ਪਰ ਜੋ ਤਜੱਰਬਾ ਹੈ ਉਸ ਦੇ ਮੁਤਾਬਕ ਠੀਕ ਨਹੀਂ ਜਾਪਦਾ। ਉਸ ਦਾ ਫ਼ਾਇਦਾ ਭਾਵੇਂ ਡਾਂਗ ਸਾਹਿਬ ਪੁਲੀਟੀਕਲੀ ਉਠਾਉਂਦੇ ਹਨ ਉਹ ਇਕ ਤਲਖ ਤਜਰਬਾ ਹੈ ਜਿਸ ਤੇ ਸਾਡੀ ਸਰਕਾਰ ਨੂੰ ਜ਼ਰੂਰ ਸੋਚਣਾ ਚਾਹੀਦਾ ਹੈ। ਨਾਲ ਹੀ ਜੋ ਪੜ੍ਹੇ ਲਿਖੇ ਬੇਰੋਜ਼ਗਾਰਾਂ ਨੂੰ ਰੂਟ ਪਰਮਿਟਸ ਦੇਣੇ ਹਨ ਤਾਂ ਉਥੇ ਉਨ੍ਹਾਂ ਨੂੰ ਸੀਡ ਮਨੀ ਵੀ ਦਿੱਤੀ ਜਾਵੇ ਅਤੇ ਨਾਲ ਹੀ ਉਨ੍ਹਾਂ ਨੂੰ ਕਰਜ਼ਾ ਦਿੱਤਾ ਜਾਵੇ, ਨਹੀਂ ਤਾਂ ਉਹ ਰੂਟ ਪਰਮਿਟਸ ਬੇਨਾਮੀ ਹੋ ਜਾਣਗੇ ਜਾਂ ਉਹ ਪਰਮਿਟਸ ਵਿਚ ਦਿਤੇ ਜਾਣਗੇ। ਇਸ ਲਈ ਇਨ੍ਹਾਂ ਨੂੰ ਜੋ ਪਰਮਿਟਸ ਦੇਣੇ ਹਨ ਤਾਂ ਕਿਸੇ ਕਾਰਪੋਰੇਸ਼ਨ ਤੋਂ ਉਨ੍ਹਾਂ ਨੂੰ ਕਰਜ਼ ਤੇ ਪੈਸੇ ਵੀ ਦਿਲਾਓ।

ਹੁਣ ਮੈਂ ਅਰਜ਼ ਕਰਾਂ ਕਿ ਇਥੇ ਸਦਨ ਵਿਚ ਹਰੀਜਨਾਂ ਬਾਰੇ ਬੜੀ ਚਰਚਾ ਹੁੰਦੀ ਰਹੀ ਹੈ । ਪਿਛਲੀਆਂ ਸਰਕਾਰਾਂ ਕਹਿੰਦੀਆਂ ਸਨ ਕਿ ਅਸੀਂ ਇਨ੍ਹਾਂ ਦੇ ਲਈ ਇਹ ਕਰ ਦਿਆਂਗੇ ਉਹ ਕਰ ਦਿਆਂਗੇ ਤੇ ਕੀਤਾ ਕੱਖ ਨਹੀਂ । ਹੁਣ ਮੈਂ ਕਹਿੰਦਾ ਹਾਂ ਕਿ ਇਹ ਜਿਹੜੀ ਸਰਕਾਰ ਹੈ ਇਹ ਬਾਬਾ ਗੁਰੂ ਨਾਨਕ ਦੀ ਨਾਮ ਲੇਵਾ ਸਰਕਾਰ ਹੈ ਜਿਹੜੀ ਇਸ ਗਲ ਵਿਚ ਵਿਸ਼ਵਾਸ ਕਰਦੀ ਹੈ ਕਿ:

'ਮਾਨਸ ਕੀ ਜਾਤ ਸਭੈ ਏਕ ਹੀ ਪਹਿਚਾਨ ਬੋ'

ਸੋ ਇਨ੍ਹਾਂ ਗਰੀਬ ਵਰਗ ਦੇ ਲੋਕਾਂ ਲਈ ਸਾਡੀ ਸਰਕਾਰ ਨੇ 25 ਕਰੋੜ ਰੁਪਏ ਦਾ ਇਕ ਫੰਡ ਕਰੀਏਟ ਕੀਤਾ ਹੈ ਕਿ ਇਨ੍ਹਾਂ ਵਿਚੋਂ ਅਗਰ ਕੋਈ ਵਿਦੇਸ਼ ਵੀ ਜਾਣਾ ਚਾਹੇ ਤਾਂ ਇਨ੍ਹਾਂ ਨੂੰ ਬਿਨਾਂ ਸਦ ਕਰਜ਼ਾ ਦਿਤਾ ਜਾਏ। ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਵਿਚ ਜਿਹੜੇ ਆਈ. ਏ. ਐਸ. ਜਾਂ ਆਈ. ਪੀ. ਐਸ. ਅਤੇ ਪੀ. ਸੀ. ਐਸ. ਜਾਂ ਦੂਸਰੀਆਂ ਗਜ਼ਟਿਡ ਪੋਸਟਾਂ ਤੇ ਹੋ ਜਾਂਦੇ ਹਨ ਉਨ੍ਹਾਂ ਪਾਸੋਂ ਇਹ ਰਿਆਇਤਾਂ ਖੋਹ ਲੈਣੀਆਂ ਚਾਹੀਦੀਆਂ ਹਨ। ਇਨ੍ਹਾਂ ਵਿਚ ਇਕ ਸੈਕਸ਼ਨ ਬਹੁਤ ਅਮੀਰ ਹੁੰਦਾ ਜਾਂਦਾ ਹੈ ਅਤੇ ਜਿਹੜਾ ਗਰੀਬ ਹੈ ਉਹ ਗਰੀਬ ਹੁੰਦਾ ਜਾਂਦਾ ਹੈ। ਇਕ ਨਵਾਂ ਸੈਕਸ਼ਨ ਇਨ੍ਹਾਂ ਵਿਚ ਬਣ ਗਿਆ ਹੈ ਉਹ ਦੂਜੀ ਕਲਾਸ ਦੇ ਵਰਗ ਨਾਲੋਂ ਵੀ ਅੱਗੇ ਹੋ ਗਿਆ ਹੈ। ਸਰਕਾਰ ਨੂੰ ਹਰੀਜਨਾਂ ਦੀ ਆਮਦਨੀ ਲਿਮਿਟ ਲਗਾ ਦੇਣੀ ਚਾਹੀਦੀ ਹੈ ਜਦੋਂ ਕੋਈ ਉਹ ਲਿਮਿਟ ਆਮਦਨ ਕਰਾਸ ਕਰੇ ਤਾਂ ਉਸ ਤੋਂ ਇਹ ਰਿਆਇਤਾਂ ਖੋਹ ਲੈਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਗਰੀਬਾਂ ਨੂੰ ਫ਼ਾਇਦਾ ਹੋ ਸਕੇਗਾ ਤੇ ਉਹ ਤਰੱਕੀ ਕਰਨਗੇ।

ਅਗੇ ਇਸ ਬਜਟ ਵਿਚ ਡੀਸੈਂਟਰੇਲਾਈਜ਼ੇਸ਼ਨ ਆਫ਼ ਪਾਵਰਜ਼ ਬਾਰੇ ਕਿਹਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਡੀਸੈਂਟਰੇਲਾਈਜ਼ੇਸ਼ਨ ਆਫ਼ ਪਾਵਰਜ਼ ਹੋਣੀ ਚਾਹੀਦੀ ਹੈ। ਇਹ ਬਹੁਤ ਜ਼ਰੂਰੀ ਹੈ। ਪਰ ਮੈਂ ਸਰਕਾਰ ਪਾਸ ਅਪੀਲ ਕਰਾਂਗਾ ਕਿ ਅੱਜ ਤੁਸੀਂ ਡੀਸੈਂਟਰਾਲਾਈਜ਼ੇਸ਼ਨ ਵੱਲ ਤੁਰ ਰਹੇ ਹੋ, ਉਧਰ ਬਿਉਰੋਕਰੇਸੀ ਨੇ ਸਾਰੀ ਪਾਵਰ ਸੈਂਟਰੇਲਾਈਜ਼ ਕਰ ਲਈ ਹੈ। ਕਾਰਪੋਰੇਸ਼ਨ ਦੇ ਚੇਅਰਮੈਨ ਤਾਂ ਵਿਹਲੇ ਬੈਠੇ ਹਨ ਅਤੇ ਐਮ. ਡੀ. ਸਾਰੀਆਂ ਪਾਵਰਾਂ ਸੰਭਾਲੀ ਬੈਠਾ ਹੈ। ਮੈਂ ਕਹਿੰਦਾ ਹਾਂ ਕਿ ਜੇਕਰ ਤੁਸੀਂ ਚੇਅਰਮੈਨ ਬਣਾਏ ਹਨ ਤਾਂ ਉਨ੍ਹਾਂ ਨੂੰ ਤਾਕਤ ਵੀ ਦੇਣੀ ਚਾਹੀਦੀ ਹੈ। ਅੱਜ ਕੁਰੱਪਸ਼ਨ ਬਹੁਤ ਜ਼ਿਆਦਾ ਵੱਧ ਗਈ ਹੈ। ਇਸ ਨੂੰ ਰੋਕਣ ਵਾਸਤੇ ਯਤਨ ਕਰਨੇ ਚਾਹੀਦੇ ਹਨ। ਮੈਂ ਇਸ ਦਾ ਕਾਰਣ ਇਹ ਸਮਝਦਾ ਹਾਂ ਕਿ ਜਿਹੜੇ ਅਫ਼ਸਰ ਹਨ ਉਹ ਲਕੀਰ ਦੇ ਫਕੀਰ ਹੋ ਗਏ ਹਨ, ਜੋ ਕੁਝ ਥੱਲਿਉਂ ਲਿਖ ਕੇ ਆ ਜਾਂਦਾ ਹੈ, ਆਪ ਕੁਝ ਨਹੀਂ ਕਰਦੇ ਹਨ ਅਗੇ ਦਸਤਖਤ ਕਰ ਕੇ ਭੇਜ ਦਿੰਦੇ ਹਨ। ਮੈਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਸੈਕਰੀਟੇਰੀਏਟ ਵਿਚ ਜੋ ਫਾਈਲ ਡੀਲ ਹੁੰਦੀ ਹੈ ਉਹ ਅੰਡਰ ਸੈਕਟਰੀ ਦੇ ਲੈਵਲ ਤੋਂ ਘਟ ਨਾ ਹੋਵੇ। ਜਦੋਂ ਹੈਡ ਆਫ਼ ਦੀ ਡਿਪਾਰਟਮੈਂਟ ਕੁਝ ਲਿਖ ਕੇ ਭੇਜਦਾ ਹੈ ਤਾਂ ਇਕ ਅਸਿਸਟੈਂਟ ਉਸ ਨੂੰ ਕੰਟਰਾਡਿਕਟ ਕਰ ਦਿੰਦਾ ਹੈ। ਇਸ ਲਈ ਸੈਕਰੀਟੇਰੀਏਟ ਦੀ ਫ਼ਾਈਲ ਅੰਡਰ ਸੈਕਟਰੀ ਤੋਂ ਘਟ ਡੀਲ ਨਹੀਂ ਹੋਣੀ ਚਾਹੀਦੀ। ਥਲੇ ਸਿਰਫ਼ ਫਾਈਲ ਪੁਟ-ਅੱਪ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ।

ਹੁਣ ਮੈਂ ਸਰਕਾਰ ਦਾ ਧਿਆਨ ਲਾਅ ਐਂਡ ਆਰਡਰ ਵਲ ਦਿਲਾਉਣਾ ਚਾਹੁੰਦਾ ਹਾਂ। ਲਾਅ ਐਂਡ ਆਰਡਰ ਦੀ ਸਥਿਤੀ ਇੰਨੀ ਤਸੱਲੀ ਬਖਸ਼ ਨਹੀਂ ਜਿੰਨੀ ਅਸੀਂ ਚਾਹੁੰਦੇ ਸੀ। ਰੋਜ਼ ਹੀ ਕੋਈ ਨਾ ਕੋਈ ਘਟਨਾ ਹੋ ਜਾਂਦੀ ਹੈ। ਸਰਕਾਰ ਨੂੰ ਆਪਣੀ ਪੁਲਿਸ ਨੂੰ ਖਿੱਚਣਾ ਚਾਹੀਦਾ ਹੈ। ਸੁਨਾਮ ਵਿਚੋਂ ਬੱਚਾ ਚੁੱਕਿਆ ਗਿਆ, ਸਮਾਣਾ ਵਿਚੋਂ ਬੱਚਾ ਚੁੱਕਿਆ ਗਿਆ, ਕਿਸੇ ਹੋਰ ਥਾਂ ਇਸ ਤਰ੍ਹਾਂ ਹੋ ਗਿਆ। ਸੁਨਾਮ ਇਕ ਰਾਤ ਵਿਚ 7 ਭਠਿਆਂ ਵਾਲਿਆਂ ਦੀ ਲੇਬਰ ਨੂੰ ਰਾਤ ਨੂੰ ਡਾਕ ਲੁਟ ਕੇ ਲਏ ਗਏ। ਆਮ ਜਨਤਾ ਵਿਚ ਦਹਿਸ਼ਤ ਫੈਲੀ ਹੋਈ ਹੈ। ਸਰਕਾਰ ਨੂੰ ਅਪੀਲ ਕਰਾਂਗਾ ਕਿ ਇਸ ਪਾਸੇ ਵੱਲ ਉਚੇਚਾ ਧਿਆਨ ਦੇਵੇ। ਜਿਹੜੇ ਸੱਜਣ ਸਾਹਮਣੇ ਬੈਂਚਾਂ ਤੇ ਬੈਠੇ ਹਨ ਇਸ ਵਿਚ ਉਨ੍ਹਾਂ ਦੀ ਸਾਜ਼ਿਸ਼ ਹੋ ਸਕਦੀ ਹੈ ਇਨ੍ਹਾਂ ਨੇ ਨਾ ਉਸ ਅਨਸਰ ਨੂੰ ਛੁਪਾ ਕੇ ਰੱਖਿਆ ਹੋਵੇ ਨਹੀਂ ਤਾਂ ਇਕ ਨਾ ਇਕ ਸੁਰਾਗ ਜ਼ਰੂਰ ਮਿਲ ਜਾਣਾ ਸੀ।

ਡਿਪਟੀ ਸਪੀਕਰ, ਸਾਹਿਬ ਰੋਜ਼ ਰੋਜ਼ ਵਾਰਦਾਤਾਂ ਹੁੰਦੀਆਂ ਹਨ। ਕਾਰਾਂ ਅਤੇ ਮੋਟਰ ਸਾਈਕਲ ਖੋਹ ਲਏ ਜਾਂਦੇ ਹਨ।

[ਸਰਦਾਰ ਬਲਦੇਵ ਸਿੰਘ ਮਾਨ]

**Mr. Deputy Speaker :** Please wind up.

**ਸਰਦਾਰ ਬਲਦੇਵ ਸਿੰਘ ਮਾਨ :** ਡਿਪਟੀ ਸਪੀਕਰ ਸਾਹਿਬ, ਇਸ ਗਲ ਦੀ ਪੜਤਾਲ ਹੋਣੀ ਚਾਹੀਦੀ ਹੈ ਕਿ ਇਸ ਵਿਚ ਕਿਸੇ ਪੁਲਿਟੀਕਲ ਆਦਮੀ ਦਾ ਹੱਥ ਤਾਂ ਨਹੀਂ । ਅੰਤ ਵਿਚ ਮੈਂ ਤੁਹਾਡਾ ਅਤੇ ਸਰਦਾਰ ਬਲਵੰਤ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ।

**ਸ੍ਰੀ ਰਾਮ ਕਿਸ਼ਨ ਕਟਾਰੀਆ** (ਬਲਾਚੌਰ) : ਡਿਪਟੀ ਸਪੀਕਰ ਸਾਹਿਬ...........

**ਸ੍ਰੀ ਡਿਪਟੀ ਸਪੀਕਰ :** ਕਟਾਰੀਆ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਐਫ. ਐਮ. ਸਾਹਿਬ ਨੇ ਬੋਲਣਾ ਹੈ ਅਤੇ ਤੁਸੀਂ ਘੱਟ ਤੋਂ ਘੱਟ ਸਮੇਂ ਵਿਚ ਖਤਮ ਕਰੋ ਅਤੇ 10 ਮਿੰਟ ਤੋਂ ਜ਼ਿਆਦਾ ਟਾਈਮ ਨਾ ਲਓ।

**Finance Minister :** I will also need about an hour.

**ਸ੍ਰੀ ਰਾਮ ਕਿਸ਼ਨ ਕਟਾਰੀਆ :** ਮੈਂ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਪਛੜੇ ਹੋਏ ਇਲਾਕੇ ਨਾਲ ਸਬੰਧ ਰਖਦਾ ਹਾਂ ਅਤੇ ਇਸ ਲਈ ਮੈਨੂੰ 10-15 ਮਿੰਟ ਟਾਈਮ ਜ਼ਰੂਰ ਬੋਲਣ ਦਾ ਮਿਲਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਮੈਂ ਪਹਿਲਾਂ ਹੀ ਕਟਾਰੀਆ ਜੀ ਬੇਨਤੀ ਕਰ ਦਿਤੀ ਹੈ ਕਿ ਤੁਸੀਂ ਜੋ ਕੁਝ ਬੋਲਣਾ ਚਾਹੁੰਦੇ ਹੋ, ਉਹ 10 ਮਿੰਟ ਵਿਚ ਕਹਿ ਦਿਓ।

**ਸ੍ਰੀ ਰਾਮ ਕਿਸ਼ਨ ਕਟਾਰੀਆ :** ਡਿਪਟੀ ਸਪੀਕਰ ਸਾਹਿਬ, ਇਹ ਬਜਟ ਜੋ ਸਰਦਾਰ ਬਲਵੰਤ ਸਿੰਘ ਜੀ ਨੇ ਪੇਸ਼ ਕੀਤਾ ਹੈ ਔਰ ਮੈਂ ਸਮਝਦਾ ਹਾਂ ਕਿ ਇਹ ਬੜਾ ਹੀ ਅੱਛਾ ਬਜਟ ਹੈ ਜਿਸ ਵਿਚ ਕਿ ਗਰੀਬਾਂ ਦੇ ਲਈ ਬਹੁਤ ਕੁਝ ਰਖਿਆ ਗਿਆ ਹੈ ਅਤੇ ਬੈਕਵਰਡ ਏਰੀਏ ਵਲ ਵੀ ਧਿਆਨ ਦਿਤਾ ਗਿਆ ਹੈ। ਕਾਂਗਰਸ ਰਾਜ ਨੇ ਪਿਛਲੇ 30 ਸਾਲਾਂ ਵਿਚ ਕੋਈ ਵੀ ਧਿਆਨ ਨਹੀਂ ਦਿਤਾ। ਜੇਕਰ ਇਸ ਦਾ ਦੂਜੇ ਢੰਗ ਨਾਲ ਮੁਕਾਬਲਾ ਕਰੀਏ ਤਾਂ ਕਾਂਗਰਸ ਨੇ ਮੇਰੇ ਇਲਾਕੇ ਨੂੰ ਗੁਰਬਤ ਦੀ ਸਟੇਜ ਤੇ ਖੜ੍ਹਾ ਕਰ ਦਿਤਾ ਹੈ । ਇਸ ਦੇ ਨਾਲ ਬੜੀ ਨਿਰਾਸ਼ਾ ਹੁੰਦੀ ਹੈ। ਇਸ ਬਜਟ ਨੂੰ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਅਧੂਰਾ ਆਖਿਆ ਹੈ ਅਤੇ ਆਪੋਜ਼ੀਸ਼ਨ ਦੇ ਲੀਡਰ ਨੇ ਇਸ ਬਜਟ ਨੂੰ ਲੰਗੜਾ, ਲੂਲਾ ਅਤੇ ਬਲਾਂਈਡ ਆਖਿਆ ਹੈ ਅਤੇ ਜੋ ਵੀ ਉਨ੍ਹਾਂ ਦੇ ਮਨ ਵਿਚ ਆਇਆ, ਉਨ੍ਹਾਂ ਨੇ ਕਿਹਾ ਹੈ । ਪਰ, ਡਿਪਟੀ ਸਪੀਕਰ ਸਾਹਿਬ, ਅਸਲੀਅਤ ਨੂੰ ਅੱਖੋਂ ਉਹਲੇ ਨਹੀਂ ਕਰਨਾ ਚਾਹੀਦਾ। ਅਜ ਕਲ ਲੋਕ ਬੜੇ ਹੁਸ਼ਿਆਰ ਹੋ ਚੁੱਕੇ ਹਨ ਅਤੇ ਉਹ ਗੁਮਰਾਹ ਨਹੀਂ ਹੋ ਸਕਦੇ । ਇਹ ਐਕਟਿੰਗ ਕਰ ਕੇ ਅਤੇ ਲੱਛੇਦਾਰ ਗੱਲਾਂ ਕਰ ਕੇ ਪਬਲਿਕ ਨੂੰ ਬਹਿਕਾ ਨਹੀਂ ਸਕਦੇ । ਮੈਂ ਤੁਹਾਨੂੰ ਇਕ ਉਦਾਹਰਣ ਦਿੰਦਾ ਹਾਂ। ਬਨਾਰਸੀ ਪੰਡਿਤ ਪੜ੍ਹਿਆ ਹੋਇਆ ਸੀ ਅਤੇ ਕਾਂਗਰਸੀ ਭਰਾ ਆਪਣੇ ਪੰਡਿਤ ਨੂੰ ਮੁਕਾਬਲਾ ਕਰਨ ਵਾਸਤੇ ਲੈ ਗਏ । ਕਾਂਗਰਸੀ ਪੰਡਿਤ ਨੇ ਕਿਹਾ, ਉਚਰੋ ਅਤੇ ਬਨਾਰਸੀ ਪੰਡਿਤ ਅਜੇ ਚੁੱਪ ਹੀ ਸੀ ਕਿ ਕਾਂਗਰਸੀ ਪੰਡਿਤ ਬੋਲ ਉਠਿਆ ਕਿ ਉਚਰੋ, ਬੁਚਰੋ ਅਤੇ ਟਚਰੋ, ਤਾਂ ਕਾਂਗਰਸੀ ਕਹਿਣ ਲਗੇ ਕਿ ਸਾਡਾ ਪੰਡਿਤ ਜਿੱਤ ਗਿਆ। ਡਿਪਟੀ ਸਪੀਕਰ ਸਾਹਿਬ, ਇਹ ਇਨ੍ਹਾਂ ਕਾਂਗਰਸੀਆਂ ਦਾ ਹਾਲ ਹੈ । ਲੱਛੇਦਾਰ ਗੱਲਾਂ ਕਰ ਕੇ ਕਝ ਨਹੀਂ ਬਣਦਾ । ਲੋਕਾਂ ਨੂੰ ਅੰਕੜੇ ਦੱਸਣ ਤਾਂ ਲੋਕ ਮਹਿਸੂਸ ਕਰਨਗੇ। ਅਸੀਂ ਤਾਂ ਬੜੇ ਹੈਰਾਨ ਹਾਂ ਕਿ ਸੀਨੀਅਰ ਲੈਜਿਸਲੇਟਰਜ਼ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਤਾਂ ਸਾਡਾ ਨਵੇਂ ਲੈਜਿਸਲੇਟਰਾਂ ਦਾ ਕੀ ਹਾਲ ਹੋਵੇਗਾ ? ਗੌਰਮਿੰਟ ਨੇ ਜੋ ਵੀ ਚੰਗੇ ਕੰਮ ਕੀਤੇ ਹਨ, ਉਸ ਲਈ ਅਸੀਂ ਪ੍ਰਸ਼ੰਸਾ ਕਰਦੇ

ਹਾਂ। ਪਹਿਲਾਂ ਕਾਂਗਰਸ ਗੌਰਮਿੰਟ ਨੇ ਕੰਡੀ ਏਰੀਏ ਦੀ ਡਿਵੈਲਪਮੈਂਟ ਵਾਸਤੇ ਕੁਝ ਨਹੀਂ ਕੀਤਾ ਔਰ ਇਹ ਪਹਿਲੀ ਗੌਰਮਿੰਟ ਹੈ ਜਿਸ ਨੇ ਕੰਡੀ ਏਰੀਏ ਵੱਲ ਧਿਆਨ ਦਿਤਾ ਹੈ। 41 ਕਰੋੜ ਰੁਪਿਆ ਫਾਰਸਟ ਡਿਵੈਪਮੈਂਟ ਵਾਸਤੇ ਰੱਖਿਆ ਗਿਆ ਹੈ ਅਤੇ ਕੰਡੀ ਏਰੀਏ ਦੇ ਲਾਭ ਲਈ 19 ਕਰੋੜ ਰੁਪਿਆ ਰਖਿਆ ਹੈ। ਇਸ ਤੋਂ ਇਲਾਵਾ 302 ਕਰੋੜ ਰੁਪਿਆ ਆਈ. ਆਰ. ਡੀ. ਪੀ. ਸਕੀਮ ਅਧੀਨ ਹੈ। ਇਸ ਨਾਲ ਪਿੰਡਾਂ ਦੀ ਪੂਰੀ ਨੁਹਾਰ ਬਦਲ ਜਾਏਗੀ।

ਦਸਮੇਸ਼ ਅਕੈਡਮੀ ਜੋ ਅਨੰਦ ਪੁਰ ਸਾਹਿਬ ਵਿਖੇ ਖੋਲ੍ਹੀ ਜਾ ਰਹੀ ਹੈ, ਉਸ ਵਿਚ 80 ਫੀ ਸਦੀ ਪਿੰਡਾਂ ਦੇ ਬੱਚਿਆਂ ਨੂੰ ਲਿਆ ਜਾਏਗਾ। 50 ਫੀ ਸਦੀ ਐਕਸ-ਸਰਵਿਸਮੈਨ ਦੇ ਬੱਚਿਆਂ ਨੂੰ ਲਿਆ ਜਾਏਗਾ।

ਇਸ ਤੋਂ ਇਲਾਵਾ ਟਿਊਬਵੈਲਾਂ ਦੀਆਂ ਮੋਟਰਾਂ ਦਾ ਫਲੈਟ ਰੇਟ 19 ਰਪਏ ਪ੍ਰਤੀ ਹਾਰਸ ਪਾਵਰ ਤੋਂ ਘਟਾ ਕੇ 11.30 ਰਪਏ ਲੈ ਆਂਦਾ ਹੈ। ਇਸ ਨਾਲ ਹਰ ਕਿਸਾਨ ਨੂੰ 100 ਰੁਪਏ ਤੋਂ ਲੈ ਕੇ 150 ਰੁਪਏ ਤਕ ਪੈਨਸ਼ਨ ਲਗ ਗਈ ਹੈ। ਮੀਟਰ ਕਨਜਪਸ਼ਨ ਵਾਲਿਆਂ ਨੂੰ ਵੀ ਰਿਆਇਤ ਦਿਤੀ ਗਈ ਹੈ। 19 ਰੁਪਏ ਤੋਂ 12.30 ਰੁਪਏ ਰੇਟ ਕਰ ਦਿਤਾ ਗਿਆ ਹੈ। ਜਿਸ ਨਾਲ ਹਰ ਘਰ ਨੂੰ 75 ਰੁਪਏ ਫਾਇਦਾ ਹੋਇਆ ਹੈ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਸ਼ਾਰਟ ਟਰਮ ਅਤੇ ਮੀਡੀਅਮ ਟਰਮ ਦੇ ਲੋਨਜ਼ ਦਾ ਰੇਟ ਆਫ ਇਨਟਰੱਸਟ 12 ਫੀ ਸਦੀ ਤੋਂ ਘਟ ਕੇ $10\frac{1}{2}$ ਫੀ ਸਦੀ ਕਰ ਦਿਤਾ ਗਿਆ ਹੈ। ਜਿਥੋਂ ਤੱਕ ਕੋਆਪਰੇਟਿਵ ਸੁਸਾਇਟੀਆਂ ਤੋਂ ਲੋਨਜ਼ ਦਾ ਤੁਅੱਲਕ ਹੈ ਸਾਰੇ ਇੰਡੀਆ ਵਿਚ ਇਹ ਸਭ ਤੋਂ ਘੱਟ ਰੇਟ ਹੈ। ਇਸੇ ਤਰ੍ਹਾਂ ਫਲੱਡਜ਼ ਦੇ ਨਾਲ ਜੋ ਨੁਕਸਾਨ ਹੋਇਆ ਹੈ, ਉਸ ਲਈ ਵੀ ਪੰਜਾਬ ਸਰਕਾਰ ਨੇ ਕੰਪਨਸੇਸ਼ਨ ਦਿੱਤੀ ਹੈ। ਜੇ ਕਿਸੇ ਦਾ ਕੱਚਾ ਘਰ ਢਹਿ ਗਿਆ ਤਾਂ ਅਸੀਂ ਉਸ ਨੂੰ 400 ਰੁਪਏ ਦਿਤਾ ਹੈ ਜਿਥੇ ਕਿ ਪਹਿਲਾਂ 200 ਰੁਪਏ ਮਿਲਦੇ ਸੀ ਅਤੇ ਇਸੇ ਤਰਾਂ ਹੀ ਜੇ ਕਿਸੇ ਦਾ ਪੱਕਾ ਘਰ ਢਹਿ ਗਿਆ ਤਾਂ ਉਸ ਨੂੰ 800 ਰਪਏ ਮਿਲਣਗੇ ਜਦੋਂ ਕਿ ਪਹਿਲਾਂ 400 ਰੁਪਏ ਮਿਲਦੇ ਸਨ। ਇਸ ਤਰ੍ਹਾਂ ਨਾਲ, ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਰਿਲੀਫ ਡਬਲ ਕਰ ਦਿਤਾ ਹੈ। ਗੋਬਰ ਗੈਸ ਤੇ ਟੈਕਸ 6 ਫੀ ਸਦੀ ਤੋਂ ਘਟਾ ਕੇ 1 ਫੀ ਸਦੀ ਕੀਤਾ ਹੈ।

ਫਲੱਡਜ਼ ਨੂੰ ਰੋਕਣ ਵਾਸਤੇ 9 ਕਰੋੜ ਰੁਪਏ ਰਖੇ ਗਏ ਹਨ। ਗੌਰਮਿੰਟ ਇੰਪਲਾਈਜ਼ ਨੂੰ 8 ਕਰੋੜ ਰੁਪਏ ਦੇ ਕਨਸੇਸ਼ਨਜ਼ ਦਿਤੇ ਹਨ। ਕਾਲਜਿਜ਼ ਦੇ ਡੈਫੀਸਿਟ ਨੂੰ ਪੂਰਾ ਕਰਨ ਵਾਸਤੇ 2.5 ਕਰੋੜ ਰੁਪਿਆ ਦਿੱਤਾ ਹੈ। 15,000 ਟੈਂਪਰੇਰੀ ਇੰਪਲਾਈਜ਼ ਨੂੰ ਪੱਕਾ ਕੀਤਾ ਗਿਆ ਹੈ। ਇਨ੍ਹਾਂ ਸਾਰੀਆਂ ਗੱਲਾਂ ਤੋਂ ਸਬੂਤ ਮਿਲਦਾ ਹੈ ਕਿ ਹਰ ਵਰਗ ਨੂੰ ਮੱਦਦ ਦਿਤੀ ਗਈ ਹੈ। ਭਾਵੇਂ ਉਹ ਗੌਰਮਿੰਟ ਇੰਪਲਾਈਜ਼ ਹਨ, ਟੀਚਰਜ਼ ਹਨ, ਹਰੀਜਨ ਹਨ, ਗਰੀਬ ਮਜ਼ਦੂਰ ਹਨ ਜਾਂ ਕੋਈ ਹੋਰ ਗਰੀਬ ਹਨ, ਹਰ ਵਰਗ ਨੂੰ ਸਹੂਲਤਾਂ ਦਿਤੀਆਂ ਗਈਆਂ ਹਨ।

ਮੇਰੇ ਹਲਕੇ ਵਿਚ ਜਦੋਂ ਹੜ੍ਹ ਆਏ ਸਨ ਤਾਂ 53 ਲੱਖ ਰੁਪਏ ਫਲੱਡ ਰਿਲੀਫ ਦੇ ਮਿਲੇ ਸਨ। ਗੌਰਮਿੰਟ ਨੇ 1500 ਬੋਰੀਆਂ ਕਣਕ ਦੀਆਂ ਪਹੁੰਚਾਈਆਂ ਸਨ। ਇਨ੍ਹਾਂ ਸਾਰੀਆਂ ਗੱਲਾਂ ਕਰ ਕੇ ਮੈਂ ਪੰਜਾਬ ਸਰਕਾਰ ਦੀ ਸ਼ਲਾਘਾ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਪੰਜ ਮਿੰਟ ਹੋਰ ਲਵਾਂਗਾ। ਕਾਂਗਰਸ ਸਰਕਾਰ ਪਿਛਲੇ 30 ਸਾਲ ਗਾਲਬ ਰਹੀ ਪਰ ਮੇਰੇ ਹਲਕੇ ਦੇ ਗਰੀਬ ਲੋਕਾਂ ਵਾਸਤੇ ਬੈਕਵਰਡ ਏਰੀਏ ਵਾਸਤੇ, ਕੁਝ ਨਹੀਂ ਕੀਤਾ। ਮੇਰੀ ਕੰਸਟੀਚੂਐਂਸੀ ਦੇ ਵਿਚ 65 ਫੀ ਸਦੀ ਤੋਂ 70 ਫੀ ਸਦੀ ਤੱਕ

[ਸ਼੍ਰੀ ਰਾਮ ਕਿਸ਼ਨ ਕਟਾਰੀਆ]

ਸ਼ੈਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀ ਪਾਪੂਲੇਸ਼ਨ ਹੈ । ਮੈਂ ਤੁਹਾਨੂੰ ਦੱਸਦਾ ਹਾਂ ਕਿ ਸਾਰੇ ਪੰਜਾਬ ਵਿਚ 42 ਤਹਿਸੀਲਾਂ ਹਨ। ਇਨ੍ਹਾਂ 42 ਤਹਿਸੀਲਾਂ ਵਿਚੋਂ ਬਲਾਚੌਰ ਦੀ ਤਹਿਸੀਲ ਕੋਈ ਛੋਟੀ ਤਹਿਸੀਲ ਨਹੀਂ ਹੈ ਆਬਾਦੀ ਦੇ ਲਿਹਾਜ਼ ਨਾਲ, ਪਾਪੂਲੇਸ਼ਨ ਦੇ ਲਿਹਾਜ਼ ਨਾਲ (ਵਿਘਨ)। ਡਿਪਟੀ ਸਪੀਕਰ ਸਾਹਿਬ, ਰੋਪੜ ਤੋਂ ਚਲ ਕੇ 165 ਕਿਲੋ ਮੀਟਰ ਫਾਸਲਾ ਤਹਿ ਕਰਨਾ ਪੈਂਦਾ ਹੈ । ਇਸ ਇਲਾਕੇ ਵਿਚੋਂ ਜੋ ਨਹਿਰ ਲੰਘਦੀ ਹੈ ਅਸੀਂ ਉਥੋਂ ਪਾਣੀ ਨਹੀਂ ਲੈ ਸਕਦੇ। ਮੇਰੀ ਤਹਿਸੀਲ ਨੂੰ ਛੱਡ ਕੇ ਬਾਕੀ ਤਹਿਸੀਲਾਂ ਦੇ ਵਿਚ 144 ਹਸਪਤਾਲ ਹਨ। ਪਰ ਮੇਰੇ ਹਲਕੇ ਵਿਚ ਕੋਈ ਹਸਪਤਾਲ ਨਹੀਂ। ਆਰਟ ਅਤੇ ਸਾਇੰਸ ਦੇ ਕਾਲਜ ਬਾਕੀ ਤਹਿਸੀਲਾਂ ਵਿਚ 157 ਹਨ ਪਰ ਮੇਰੇ ਹਲਕੇ ਵਿਚ ਕੋਈ ਨਹੀਂ। ਮੈਡੀਕਲ ਕਾਲਜ 5 ਅਤੇ ਇੰਜੀਨੀਅਰਿੰਗ ਕਾਲਜ 2 ਹਨ ਪਰ ਮੇਰੇ ਹਲਕੇ ਵਿਚ ਇਨ੍ਹਾਂ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਹਾਇਰ ਸੈਕੰਡਰੀ ਸਕੂਲ ਸਾਰੀਆਂ ਤਹਿਸੀਲਾਂ ਵਿਚ 243 ਹਨ ਪਰ ਮੇਰੇ ਹਲਕੇ ਵਿਚ ਕੋਈ ਵੀ ਹਾਇਰ ਸੈਕੰਡਰੀ ਸਕੂਲ ਨਹੀਂ ਹੈ। ਟਰੈਕਟਰ ਸਾਰੀਆਂ ਤਹਿਸੀਲਾਂ ਵਿਚ 61,000 ਹਨ ਪਰ ਮੇਰੇ ਹਲਕੇ ਵਿਚ 20-21 ਤੋਂ ਵੱਧ ਨਹੀਂ ਹਨ, ਬੇਸ਼ਕ ਗਿਣਤੀ ਕਰ ਲਓ । ਡਿਪਟੀ ਸਪੀਕਰ ਸਾਹਿਬ, ਟਿਊਬਵੈਲ ਸਾਰੇ ਪੰਜਾਬ ਵਿਚ 5 ਲੱਖ ਹਨ ਪਰ ਸਾਡੇ ਕੋਲ ਕਿੰਨੇ ਹਨ (ਵਿਘਨ)।

**Mr. Deputy Speaker** : Please wind up.

**ਸ਼੍ਰੀ ਰਾਮ ਕਿਸ਼ਨ ਕਟਾਰੀਆ** : ਡਿਪਟੀ ਸਪੀਕਰ ਸਾਹਿਬ, ਮੈਂ ਦੋ ਮਿੰਟ ਵਿਚ ਹੀ ਖਤਮ ਕਰ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਦੇ ਨਾਲ ਸਟੈਪ ਮਦਰਲੀ ਸਲਕ ਕੀਤਾ ਜਾਂਦਾ ਹੈ। ਪੀ. ਡਬਲਿਊ. ਡੀ. ਦੀ ਗੱਲ ਲੈ ਲਓ। ਕੁਝ ਏਰੀਆ ਬਲਾਚੌਰ ਐਸ. ਡੀ. ਓ. ਦੇ ਕੋਲ ਹੈ ਅਤੇ ਕੁਝ ਏਰੀਆ ਗੜ੍ਹ ਸ਼ੰਕਰ ਦੇ ਐਸ. ਡੀ. ਓ. ਕੋਲ ਹੈ। ਐਕਸੀਅਨ ਨਵਾਂ ਸ਼ਹਿਰ ਬੈਠਾ ਹੈ। ਮੈਂ ਇਸ ਬਾਰੇ ਰਿਕੁਐਸਟ ਵੀ ਕੀਤੀ ਸੀ ਕਿ ਬਲਾਚੌਰ ਅਤੇ ਗੜ੍ਹਸ਼ੰਕਰ ਨੂੰ ਇੱਕ ਪਾਸੇ ਲੈ ਲਓ। ਹੁਣ, ਡਿਪਟੀ ਸਪੀਕਰ ਸਾਹਿਬ, ਮੈਨੂੰ ਪਤਾ ਲੱਗਾ ਹੈ ਕਿ ਇਹ ਹੁਸ਼ਿਆਰਪੁਰ ਦੇ ਨਾਲ ਅਟੈਚ ਕੀਤਾ ਜਾ ਰਿਹਾ ਹੈ ਜੋ ਕਿ ਠੀਕ ਨਹੀਂ ਹੈ। ਇਸ ਦੇ ਨਾਲ ਸਾਨੂੰ ਬੜੀ ਭਾਰੀ ਦਿਕਤ ਆਉਂਦੀ ਹੈ। ਮੇਰੇ ਹਲਕੇ ਵਿਚ ਆਰ. ਈ. ਸੀ. ਦਾ ਡਿਵੀਜ਼ਨ ਨਵਾਂ ਸ਼ਹਿਰ ਨਾਲ ਅਟੈਚ ਕੀਤਾ ਗਿਆ ਹੈ। ਕੁਝ ਹਿੱਸਾ ਗੜ੍ਹ ਸ਼ੰਕਰ ਨਾਲ ਹੈ ਅਤੇ ਕੁਝ ਬਲਾਚੌਰ ਨਾਲ ਹੈ । ਡਰੇਨੇਜ ਡਿਪਾਰਟਮੈਂਟ ਦਾ ਇਕ ਐਸ. ਡੀ. ਓ. ਗੜ੍ਹ ਸ਼ੰਕਰ ਬੈਠਦਾ ਹੈ ਅਤੇ ਇੱਕ ਨਵੇਂ ਸ਼ਹਿਰ ਬੈਠਦਾ ਹੈ। ਐਕਸਈਅਨ ਇਕ ਹੁਸ਼ਿਆਰਪੁਰ ਵਿੱਚ ਹੈ ਅਤੇ ਇੱਕ ਜਲੰਧਰ ਵਿਚ ਹੈ। ਮੈਂ ਕਿਸ ਕਿਸ ਜਗ੍ਹਾ ਦੌੜਿਆ ਫਿਰਾਂਗਾ । ਜਿਤਨਾ ਮੇਰੇ ਹਲਕੇ ਦਾ ਏਰੀਆ ਹੈ ਉਹ ਹੁਸ਼ਿਆਰਪਰ ਦੇ ਐਕਸਈਐਨ ਦੇ ਅੰਡਰ ਹੈ। ਐਸ. ਡੀ. ਓ. ਕਿਧਰੇ ਹੋਰ ਬੈਠਦਾ ਹੈ। ਮੈਂ ਕਦੇ ਜਲੰਧਰ ਅਤੇ ਕਦੇ ਨਵਾਂ ਸ਼ਹਿਰ ਭਜਿਆ ਫਿਰਦਾ ਹਾਂ। ਇਸੇ ਤਰ੍ਹਾਂ ਫਾਰਸਟ ਡਿਪਾਰਟਮੈਂਟ ਦਾ ਹਾਲ ਹੈ। ਮੇਰੇ ਹਲਕੇ ਦਾ ਕੁਝ ਹਿੱਸਾ ਡੀ. ਐਫ. ਓ. ਰੋਪੜ ਦੇ ਥੱਲੇ ਹੈ ਅਤੇ ਕੁਝ ਹਿਸਾ ਡੀ. ਐਫ. ਓ. ਹੁਸ਼ਿਆਰਪੁਰ ਦੇ ਥੱਲੇ ਹੈ। ਪਬਲਿਕ ਹੈਲਥ ਲਈ ਕੁਝ ਹਿੱਸਾ ਗੜ੍ਹ ਸ਼ੰਕਰ ਦੇ ਐਸ. ਡੀ. ਓ. ਕੋਲ ਹੈ ਅਤੇ ਕੁਝ ਬਲਾਚੌਰ ਦੇ ਐਸ. ਡੀ. ਓ. ਕੋਲ ਹੈ ।

ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਦੀਆਂ ਦੋਨਾਂ ਤਹਿਸੀਲਾਂ ਵਿਚ ਕੋਈ ਟੈਲੀਫੂਨ ਐਕਸ-ਚੇਂਜ ਨਹੀਂ ਅਤੇ ਨਾ ਹੀ ਕੋਈ ਟੈਲੀਫੂਨ ਦੀ ਸਹੂਲਤ ਹੈ । ਬਲਾਚੌਰ ਦਾ ਕੋਈ ਬੀ. ਡੀ. ਓ. ਨਹੀਂ ਹੈ। ਗੜ੍ਹਸ਼ੰਕਰ ਦਾ ਬੀ. ਡੀ. ਓ. ਆ ਕੇ ਉਥੇ ਲੁਕ ਆਫਟਰ ਕਰਦਾ ਹੈ। ਮੇਰੇ ਹਲਕੇ ਦੇ ਨਾਲ ਦੂਜਾ ਬਲਾਕ ਸੜਆ ਹੈ। ਉਥੇ ਦੇ ਬੀ. ਡੀ. ਓ. ਨਾਲ ਅਟੈਚ ਕਰਨ ਦੀ ਥਾਂ ਗੜ੍ਹ ਸ਼ੰਕਰ ਦੇ ਬੀ. ਡੀ. ਓ. ਨੂੰ ਇਹ ਚਾਰਜ ਦੇ ਦਿਤਾ । ਇਨ੍ਹਾਂ ਗੱਲਾਂ ਕਾਰਨ ਮੈਨੂੰ ਅਤੇ ਹਲਕੇ ਦੇ ਲੋਕਾਂ ਨੂੰ ਬਹੁਤ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ । ਹੁਣੇ ਇਨ੍ਹਾਂ ਨੇ ਬਲਾਚੌਰ ਨੋਟੀਫਾਈਡ ਏਰੀਆ ਕਮੇਟੀ ਬਣਾ ਦਿਤੀ

ਹੈ ਅਤੇ ਇਸ ਨੂੰ ਰਾਹੋਂ ਨਾਲ ਅਟੈਚ ਕਰ ਦਿਤਾ ਹੈ। ਰਾਹੋਂ ਨਾ ਸਾਡੇ ਰਸਤੇ ਵਿਚ ਆਉਂਦਾ ਹੈ ਅਤੇ ਨਾ ਹੀ ਸਾਡਾ ਵਾਸਤਾ ਕੋਈ ਪੈਂਦਾ ਹੈ। ਜਲੰਧਰ ਵੱਲ ਨੂੰ ਜਾਈਏ ਤਾਂ ਵੀ ਇਹ ਰਸਤੇ ਵਿਚ ਨਹੀਂ ਆਉਂਦਾ। ਕੋਈ ਇੱਕ ਲਾਈਨ ਤੇ ਤਾਂ ਸਟੇਸ਼ਨ ਹੋਵੇ ਜਿਸ ਦੇ ਨਾਲ ਅਟੈਚ ਕੀਤਾ ਜਾਵੇ।

**ਸ੍ਰੀ ਡਿਪਟੀ ਸਪੀਕਰ** : ਕਟਾਰੀਆ ਸਾਹਿਬ, ਦੋ ਮਿੰਟਾਂ ਦੀ ਥਾਂ ਤੁਹਾਨੂੰ ਤਿੰਨ ਮਿੰਟ ਮਿਲ ਗਏ ਹਨ। ਹੁਣ ਤੁਸੀਂ ਇਕ ਮਿੰਟ ਵਿਚ ਵਾਈਂਡ ਅਪ ਕਰੋ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਤਿੰਨ ਮਹੀਨਿਆਂ ਤੋਂ ਉਥੇ ਕੋਈ ਤਹਿਸੀਲਦਾਰ ਨਹੀਂ ਲਾ-ਇਆ। ਇਸ ਗਲ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ। ਰੋਪੜ ਤੋਂ ਦਰਿਆ ਕਰਾਸ ਕਰ ਕੇ ਮੇਰਾ ਹਲਕਾ ਸ਼ੁਰੂ ਹੋ ਜਾਂਦਾ ਹੈ। ਰੋਪੜ ਦੇ ਨੇੜੇ ਇੰਡਸਟਰੀ ਲਗਾ ਰਹੇ ਹਨ। ਜੇ ਇਹ ਇੰਡਸਟਰੀ ਮੇਰੇ ਹਲਕੇ ਬਲਾਚੌਰ ਵਿਚ ਲਗਾਉਂਦੇ ਤਾਂ ਉਥੇ ਦੇ ਲੋਕਾਂ ਨੂੰ ਕੁਝ ਸਹੂਲਤ ਹੋ ਸਕਦੀ ਸੀ। ਇਹ ਨੋਟ ਕਰਨ ਵਾਲੀ ਗਲ ਹੈ ਕਿ ਜਿਹੜੀ ਵੀ ਕੋਈ ਸਹੂਲਤ ਮੇਰੇ ਹਲਕੇ ਨੂੰ ਮਿਲਣੀ ਹੁੰਦੀ ਹੈ ਉਹ ਵੀ ਖਿਚ ਕੇ ਦੂਸਰੇ ਪਾਸੇ ਦੇ ਦਿੱਤੀ ਜਾਂਦੀ ਹੈ। ਰੋਪੜ ਦੀ ਟਰੱਕ ਓਪਰੇਟਰਜ਼ ਯੂਨੀਅਨ ਮੇਰੇ ਬਲਾਚੌਰ ਦੇ ਹਲਕੇ ਵਿਚ ਉਪਰੇਟ ਕਰਦੀ ਹੈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਹ ਜਿਹੜਾ ਵਿਤਕਰਾ ਸਾਡੇ ਨਾਲ ਹੁੰਦਾ ਹੈ ਇਹ ਨਹੀਂ ਹੋਣਾ ਚਾਹੀਦਾ। ਅਗਰ ਕੋਈ ਇਲਾਕਾ ਐਜੀਟੇਸ਼ਨ, ਦੰਗ ਫਸਾਦ ਜਾਂ ਸ਼ੋਰ ਸ਼ਰਾਬੇ ਰਾਹੀਂ ਆਪਣੀ ਅਵਾਜ਼ ਨਹੀਂ ਚੁੱਕਦਾ ਤਾਂ ਉਨ੍ਹਾਂ ਦੀ ਤਰਫ ਸਰਕਾਰ ਨੂੰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇਹ ਮੈਨੂੰ ਪੂਰਾ ਵਿਸ਼ਵਾਸ ਹੈ ਕਿ ਜਿਤਨਾ ਧਿਆਨ ਮੁੱਖ ਮੰਤਰੀ ਜੀ ਦਾ ਮੇਰੇ ਹਲਕੇ ਵੱਲ ਹੈ, ਇਤਨਾ ਹਰ ਕਿਸੇ ਵੀ ਹਲਕੇ ਵੱਲ ਨਹੀਂ ਹੈ। ਲੇਕਿਨ ਇਹ ਜਿਹੜੇ ਵਿਤਕਰੇ ਸਾਡੇ ਨਾਲ ਹੁੰਦੇ ਹਨ ਇਹ ਦੂਰ ਜ਼ਰੂਰ ਕਰਨੇ ਚਾਹੀਦੇ ਹਨ।

**ਸ੍ਰੀ ਡਿਪਟੀ ਸਪੀਕਰ** : ਹੁਣ ਵਾਈਂਡ ਅੱਪ ਕਰੋ ਜੀ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਡਿਪਟੀ ਸਪੀਕਰ ਸਾਹਿਬ, ਜੇ ਮੇਰੇ ਹਲਕੇ ਵਿਚ ਕੋਈ ਇੰਡਸ-ਟਰੀ ਖੋਲ੍ਹੀ ਜਾਵੇ ਤਾਂ ਬੈਕਵਰਡ ਏਰੀਆ ਹੋਣ ਕਾਰਣ ਉਥੇ 15, 20 ਫੀ ਸਦੀ ਸਬਸਿਡੀ ਮਿਲਦੀ ਹੈ ਲੇਕਿਨ ਹੁਣ ਜਿਹੜੀ ਇੰਡਸਟਰੀ ਲਾਈ ਜਾ ਰਹੀ ਹੈ ਇਸ ਦਾ ਮੇਰੇ ਹਲਕੇ ਨੂੰ ਕੋਈ ਫਾਇਦਾ ਨਹੀਂ ਹੁੰਦਾ। ਜਦੋਂ ਮੈਂ ਇਹ ਲਫਜ਼ ਕਹਿ ਰਿਹਾ ਹਾਂ ਤਾਂ ਮੈਨੂੰ ਦੁੱਖ ਹੋ ਰਿਹਾ ਹੈ ਅਤੇ ਪ੍ਰੇਸ਼ਾਨੀ ਵੀ ਹੋ ਰਹੀ ਹੈ। ਜੇ ਇਹ ਇੰਡਸਟਰੀ ਪ੍ਰਾਪਰ ਬਲਾਚੌਰ ਲਗੇ ਤਾਂ ਮੇਰੇ ਹਲਕੇ ਦੀ ਡਿਵੇਲਪਮੈਂਟ ਵੀ ਹੋ ਸਕਦੀ ਹੈ ਅਤੇ ਲੋਕਾਂ ਦਾ ਫਾਇਦਾ ਵੀ ਹੋ ਸਕਦਾ ਹੈ। ਲੇਕਿਨ ਜਿਤਨੀ ਇੰਡਸਟਰੀ ਹੈ ਉਹ ਰੋਪੜ ਦੀ ਕੁੱਛੜ ਵਿਚ ਲਗਾ ਰਹੇ ਹਨ। ਇਸ ਨਾਲ ਸਾਡੇ ਇਲਾਕੇ ਦੇ ਲੋਕਾਂ ਨੂੰ ਕੋਈ ਮੁਲਾਜ਼ਮਤ ਵੀ ਨਹੀਂ ਮਿਲਣੀ। ਇਹ ਮੁਲਾਜ਼ਮਤ ਰੋਪੜ ਦੇ ਲੋਕਾਂ ਨੂੰ ਮਿਲਣੀ ਹੈ। ਮੈਂ ਮੁੱਖ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਡਿਸਪੈਰਿਟੀ ਨੂੰ ਜ਼ਰੂਰ ਰਿਮੂਵ ਕਰਨਾ ਚਾਹੀਦਾ ਹੈ। ਇਨ੍ਹਾਂ ਲਫਜ਼ਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : ਡਿਪਟੀ ਸਪੀਕਰ ਸਾਹਿਬ, ਚਾਰ ਦਿਨ ਤੋਂ ਬਜਟ ਤੇ ਜਨਰਲ ਡਿਸਕਸ਼ਨ ਹੋ ਰਹੀ ਹੈ। ਮੈਂ ਬੜੇ ਧਿਆਨ ਨਾਲ ਸਾਰੇ ਮੈਂਬਰਾਂ ਦੀਆਂ ਗੱਲਾਂ ਸੁਣੀਆਂ ਹਨ। ਮੈਨੂੰ ਬੜਾ ਦੁੱਖ ਹੈ ਕਿ ਅਪੋਜ਼ੀਸ਼ਨ ਦੇ ਮੈਂਬਰ ਬਹਾਨਾ ਬਣਾ ਕੇ ਇਥੋਂ ਚਲੇ ਗਏ ਹਨ। ਇਹ ਮੈਨੂੰ ਵਿਸ਼ਵਾਸ ਹੈ ਕਿ ਉਹ ਇਸ ਕਰ ਕੇ ਬਾਹਰ ਨਿਕਲ ਗਏ ਹਨ ਕਿਉਂਕਿ ਉਨ੍ਹਾਂ ਕੋਲ ਮੇਰੀਆਂ ਗੱਲਾਂ ਦਾ ਕੋਈ ਜਵਾਬ ਨਹੀਂ ਸੀ। ਮੈਨੂੰ ਇਕ ਹੋਰ ਚੀਜ਼ ਦਾ ਕੇਵਲ ਦੁੱਖ ਹੀ ਨਹੀਂ ਬਲਕਿ ਬੜਾ ਅਫਸੋਸ ਹੈ ਕਿ

[ਵਿੱਤ ਮੰਤਰੀ]

ਆਪੋਜ਼ੀਸ਼ਨ ਦੇ ਮੈਂਬਰਾਂ ਨੇ ਬਜਟ ਵਿਚ ਜੋ ਬੁਨਿਆਦੀ ਆਰਥਿਕ ਪਾਲਿਸੀ ਰਖੀ ਸੀ, ਜੋ ਬੁਨਿਆਦੀ ਸਿਧਾਂਤ ਸਨ, ਉਨ੍ਹਾਂ ਤੇ ਕੋਈ ਬਹਿਸ ਨਹੀਂ ਕੀਤੀ, ਕੋਈ ਵਾਦ ਵਿਵਾਦ ਨਹੀਂ ਕੀਤਾ। ਮੈਨੂੰ ਬੜੀ ਖੁਸ਼ੀ ਹੁੰਦੀ ਜੇ ਬੁਨਿਆਦੀ ਆਰਥਿਕ ਪਾਲਿਸੀ ਉਤੇ, ਇਕਨਾਮਿਕ ਪਾਲਿਸੀ ਉਤੇ ਜੋ ਅਕਾਲੀ ਅਤੇ ਜਨਤਾ ਪਾਰਟੀ ਦੀ ਸਰਕਾਰ ਦੇ ਬਜਟ ਦੇ ਰੂਪ ਵਿਚ ਆਈ ਹੈ, ਉਸ ਤੇ ਇਹ ਟੀਕਾ ਟਿਪਣੀ ਕਰ ਦੇ। ਪਰ ਇਹ ਲਾਂਭੇ ਦੀਆਂ ਗਲਾਂ ਕਰਦੇ ਰਹੇ ਹਨ, ਤਾਹਨੇ ਮੇਹਣੇ ਹੀ ਦੇਂਦੇ ਰਹੇ। ਇਸ ਤੋਂ ਸਿਵਾਏ ਆਪੋਜ਼ੀਸ਼ਨ ਦੇ ਮੈਂਬਰਾਂ ਨੇ ਹੋਰ ਕੋਈ ਗਲ ਨਹੀਂ ਕੀਤੀ। ਟਰੈਜ਼ਰੀ ਬੈਂਚਿਜ਼ ਦੇ ਮੈਂਬਰਾਂ ਨੇ ਬੜੇ ਅੱਛੇ ਸੁਝਾਓ ਦਿੱਤੇ ਹਨ। ਜੇ ਆਪੋਜ਼ੀਸ਼ਨ ਦੇ ਮੈਂਬਰਾਂ ਵਲੋਂ ਕੋਈ ਠੋਸ ਪ੍ਰਪੋਜ਼ਲਜ਼ ਆਉਂਦੀਆਂ ਤਾਂ ਅਸੀਂ ਆਉਣ ਵਾਲੇ ਸਾਲ ਦੀ ਪਲਾਨ ਵਿਚ ਉਸ ਨੂੰ ਏਡ ਕਰ ਦਿੰਦੇ। ਪਰ ਇਨ੍ਹਾਂ ਦਾ ਰਵੱਈਆ ਸਿਰਫ ਨੁਕਤਾਚੀਨੀ ਕਰਨ ਵਾਲਾ ਹੀ ਰਿਹਾ ਹੈ। ਇਹ ਨੁਕਤਾਚੀਨੀ ਬਜਟ ਤੋਂ ਬਿਲਕੁਲ ਬਾਹਰ ਹੀ ਕਰਦੇ ਰਹੇ ਹਨ। ਇਸ ਦਾ ਕੋਈ ਲਾਭ ਨਹੀਂ ਹੋਇਆ। ਮੈਂ ਸਮਝਦਾ ਹਾਂ ਹਾਊਸ ਦਾ ਕੀਮਤੀ ਸਮਾਂ ਇਨ੍ਹਾਂ ਨੇ ਜ਼ਾਇਆ ਕੀਤਾ ਹੈ। ਸਾਡੇ ਬਜਟ ਦੀ ਪਾਲਿਸੀ ਮੈਂ ਨਵੇਂ ਸਿਰਿਉਂ ਸਦਨ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਬਜਟ ਸਪੀਚ ਦੇ ਸਫਾ ਚਾਰ ਅਤੇ ਪੰਜ ਤੇ ਲਿਖਿਆ ਹੈ:

'Basic philosophy of our budgetary policy would continue to be the diversification of our economy; modernisation of the fiscal, financial and the productive structures of the economy; mobilisation of additional resources without significantly adding to the tax burdens and accelerating the pace of economic growth. Our budgetary and fiscal policies will be aimed at affording not only economic relief to the weaker sections, but also expanding the economic opportunities for them so as to enable them to have larger share in the general economic prosperity of the State'.

ਇਨ੍ਹਾਂ ਚਾਰ ਫਿਕਰਿਆਂ ਵਿਚ ਜਿਹੜੀ ਸਾਡੀ ਆਰਥਿਕ ਨੀਤੀ ਹੈ, ਉਹ ਲਿਖੀ ਹੋਈ ਹੈ। ਮੈਂ ਆਪਣੀ ਸਾਰੀ ਬਹਿਸ ਇਸ ਸਿਲਸਿਲੇ ਵਿਚ ਹੀ ਕਰਾਂਗਾ। ਡਿਪਟੀ ਸਪੀਕਰ ਸਾਹਿਬ, ਬਹਿਲ ਸਾਹਿਬ ਇਥੇ ਮਨਿਸਟਰ ਰਹੇ ਹਨ। ਉਨ੍ਹਾਂ ਨੇ ਬੜੀ ਅੱਛੀ ਗਲ ਕੀਤੀ ਹੈ। ਮੈਨੂੰ ਇਸ ਗਲ ਦੀ ਖੁਸ਼ੀ ਹੈ। ਉਨ੍ਹਾਂ ਨੇ ਕਿਹਾ ਸੀ ਕਿ ਬਜਟ ਦਾ ਸਭ ਤੋਂ ਅਸਲੀ ਨਚੋੜ ਇਸ ਚੀਜ਼ ਤੋਂ ਪਤਾ ਲਗਦਾ ਹੈ ਕਿ ਪ੍ਰੋਡਕਸ਼ਨ ਕਿਤਨੀ ਵੱਧੀ ਹੈ ਅਤੇ ਲੋਕਾਂ ਦੀ ਪਰਚੇਜ਼ਿੰਗ ਕਪੈਸਿਟੀ ਕਿਤਨੀ ਵਧੀ ਹੈ। ਇਹ ਚੀਜ਼ ਮੈਂ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ। ਇਸ ਦੇ ਬਾਵਜੂਦ ਕਿ ਜਦੋਂ ਅਸੀਂ ਇਥੇ ਆਏ ਤਾਂ ਇਥੇ ਫਾਇਨਾਂਸਿਜ਼ ਦਾ ਬੜਾ ਬੁਰਾ ਹਾਲ ਸੀ ਅਤੇ ਗਰੋਥ ਰੇਟ 2.5 ਫੀ ਸੀ। ਪਰ ਉਸ ਤੋਂ ਬਾਅਦ ਕਿਸ ਢੰਗ ਨਾਲ ਸਾਡੀ ਆਰਥਿਕਤਾ ਅਗੇ ਵਧੀ ਹੈ, ਕਿਸ ਢੰਗ ਨਾਲ ਸਾਡੀ ਪ੍ਰੋਡਕਸ਼ਨ ਅਗੇ ਵਧੀ ਹੈ ਅਤੇ ਕਿਸ ਢੰਗ ਨਾਲ ਲੋਕਾਂ ਦੀ ਪਰਚੇਜ਼ਿੰਗ ਕਪੈਸਿਟੀ ਵਧੀ ਹੈ। ਲੀਡਰ ਆਫ ਦੀ ਆਪੋਜ਼ੀਸ਼ਨ ਨੇ ਜੋ ਗਲ ਇਥੇ ਕਹੀ ਸੀ ਮੈਂ ਉਸ ਨੂੰ ਇਥੇ ਲੈਣਾ ਚਾਹੁੰਦਾ ਹਾਂ। ਇਹ ਠੀਕ ਹੈ ਕਿ ਪਲਾਨ ਐਕਸਪੈਂਡੀਚਰ ਜੀ ਪ੍ਰਤੀ ਸਾਡਾ ਪਹਿਲੇ ਸਾਲ ਘੱਟਿਆ ਹੈ। ਸਾਡੇ ਆਉਣ ਤੋਂ ਪਹਿਲਾਂ ਇਥੇ ਜੀ ਪ੍ਰਤੀ ਪਲਾਨ ਐਕਸਪੈਂਡੀਚਰ 164 ਸੀ। ਸਾਡੇ ਵੇਲੇ ਪਹਿਲੇ ਸਾਲ ਇਹ 151 ਰਿਹਾ ਪਰ ਹੁਣ ਅਸੀਂ ਫਿਰ ਵਧਾ ਕੇ 175 ਕਰ ਦਿਤਾ ਹੈ। ਜਿਹੜਾ ਜੀ ਪ੍ਰਤੀ ਪਲਾਨ ਐਕਸਪੈਂਡੀਚਰ ਹੁੰਦਾ ਹੈ ਉਹ ਤਰੱਕੀ ਦਾ ਕੋਈ ਜ਼ਰੂਰੀ ਇੰਡੀਕੇਟਰ ਨਹੀਂ ਹੁੰਦਾ। ਜਦੋਂ 1971-72 ਵਿਚ ਬਾਦਲ ਸਾਹਿਬ ਦੀ ਸਰਕਾਰ ਸੀ ਤਾਂ ਸਾਡਾ ਪਲਾਨ ਐਕਸਪੈਂਡੀਚਰ ਜੀ ਪ੍ਰਤੀ 58 ਰੁਪਏ ਸੀ ਪਰ ਸਾਡਾ ਗਰੋਥ ਰੇਟ 8.5 ਫੀ ਸਦੀ ਸੀ। ਫਿਰ ਉਸ ਤੋਂ ਬਾਅਦ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਆ ਗਈ। ਉਨ੍ਹਾਂ ਨੇ ਇਹ 58 ਤੋਂ ਵਧਾ ਕੇ 74 ਰੁਪਏ ਕਰ ਦਿਤਾ ਪਰ ਗਰੋਥ ਰੇਟ 8.5 ਫੀ ਸਦੀ ਤੋਂ ਘੱਟ ਕੇ 3 ਫੀਸਦੀ ਮਾਈਨਸ ਹੋ ਗਿਆ। ਇਹ ਪਿਛੇ ਕਿਉਂ ਜਾਣ ਲਗ ਪਿਆ। ਫੂਡ ਗਰੇਨਜ਼ ਦੀ ਪ੍ਰੋਡਕਸ਼ਨ ਘੱਟ ਕੇ 76.5 ਲਖ ਟਨ ਹੋ ਗਈ। ਅਸੀਂ 58 ਰੁਪਏ ਜੀ ਪ੍ਰਤੀ ਪਲਾਨ ਐਕਸਪੈਂਡੀਚਰ ਕੀਤਾ ਸੀ ਪਰ ਇਨ੍ਹਾਂ ਨੇ ਪਹਿਲੇ ਸਾਲ ਇਸ ਨੂੰ

ਵਧਾ ਕੇ 74 ਕਰ ਦਿਤਾ ਅਤੇ ਉਸ ਤੋਂ ਅਗਲੇ ਸਾਲ 91 ਰੁਪਏ ਕਰ ਦਿਤਾ ਪਰ ਗਰੋਥ ਰੇਟ ਉਸ ਸਾਲ ਮਾਈਨਸ 0.17 ਹੋ ਗਿਆ। ਇਹ ਸਾਡੇ ਕੋਲੋਂ ਪੈਸੇ ਜ਼ਿਆਦਾ ਖਰਚਦੇ ਸੀ ਪਰ ਗਰੋਥ ਰੇਟ ਇਨ੍ਹਾਂ ਦਾ ਪਿਛੇ ਜਾਂਦਾ ਸੀ। ਜੇ ਉਹ ਇਥੇ ਬੈਠੇ ਹੁੰਦੇ ਤਾਂ ਮੈਂ ਉਨ੍ਹਾਂ ਤੋਂ ਇਸ ਦੀ ਵਜ੍ਹਾ ਪੁੱਛਦਾ। ਇਹ ਜੋ ਗੌਰਮਿੰਟ ਦੇ ਆਂਕੜੇ ਛਪੇ ਹਨ ਮੈਂ ਉਨ੍ਹਾਂ ਤੋਂ ਹੀ ਕੋਟ ਕਰ ਰਿਹਾ ਹਾਂ। ਸਾਡੀ ਗੌਰਮਿੰਟ ਨੇ ਠੀਕ ਹੈ ਪਹਿਲੇ ਸਾਲ ਜੀ ਪ੍ਰਤੀ ਪਲਾਨ ਐਕਸਪੈਂਡੀਚਰ ਘਟਾ ਕੇ 151 ਰੁਪਏ ਕੀਤਾ ਪਰ ਸਾਡਾ ਗਰੋਥ ਰੇਟ ਉਲਟਾ ਇਨ੍ਹਾਂ ਕੋਲੋਂ ਵੱਧਿਆ ਹੈ। ਜਦੋਂ ਇਨ੍ਹਾਂ ਨੇ 164 ਰੁਪਏ ਕੀਤਾ ਤਾਂ ਐਗਰੀਕਲਚਰ ਦਾ ਗਰੋਥ ਰੇਟ ਢਾਈ ਫੀ ਸਦੀ ਸੀ ਅਤੇ ਜਦੋਂ ਅਸੀਂ 151 ਰੁਪਏ ਕੀਤਾ ਤਾਂ ਸਾਡਾ ਗਰੋਥ ਰੇਟ ਫਿਰ 11 ਫੀ ਸਦੀ ਹੋ ਗਿਆ। ਅਗਲੇ ਸਾਲ ਸਾਡਾ ਜੀ ਪ੍ਰਤੀ ਪਲਾਨ ਐਕਸਪੈਂਡੀਚਰ ਵੱਧ ਕੇ 175 ਹੋ ਗਿਆ ਅਤੇ ਸਾਡਾ ਗਰੋਥ ਰੇਟ ਸਾਢੇ ਅੱਠ ਫੀ ਸਦੀ ਹੋਰ ਵੱਧ ਗਿਆ। ਦੋ ਸਾਲਾਂ ਵਿਚ 16 ਫੀ ਸਦੀ ਟੋਟਲ ਇਨਕਮ ਇਸ ਸੂਬੇ ਦੀ ਵਧੀ ਹੈ। ਇਨਾਂ ਦੇ ਵੇਲੇ ਦੇ ਢਾਈ ਫੀ ਸਦੀ ਗਰੋਥ ਰੇਟ ਨੂੰ ਵਧਾ ਕੇ ਅਸੀਂ 8 ਫੀ ਸਦੀ ਤੱਕ ਲੈ ਗਏ। ਇਨ੍ਹਾਂ ਦੇ ਵੇਲੇ ਪੈਸੇ ਬਹੁਤ ਖਰਚੇ ਜਾਂਦੇ ਸਨ ਪਰ ਗਰੋਥ ਰੇਟ ਘੱਟ ਹੁੰਦਾ ਸੀ। ਇਸ ਦਾ ਕਾਰਣ ਇਹ ਸੀ ਕਿ ਇਨ੍ਹਾਂ ਦੀ ਇਕਾਨੋਮੀ ਇਨਫਲੇਸ਼ਨਰੀ ਸੀ, ਪ੍ਰਾਈਸਿਜ਼ ਵੱਧ ਜਾਂਦੀਆਂ ਸਨ, ਸਾਰਾ ਪੈਸਾ ਗਲਤ ਅਤੇ ਅਨਪ੍ਰੋਡਕਟਿਵ ਸਕੀਮਾਂ ਤੇ ਖਰਚ ਕੀਤਾ ਜਾਂਦਾ ਸੀ ਅਤੇ ਆਪਣੇ ਬੰਦਿਆਂ ਦੀਆਂ ਜੇਬਾਂ ਵਿਚ ਪੈਸਾ ਪਾਉਣ ਲਈ ਇਹ ਪੈਸਾ ਖਰਚ ਕੀਤਾ ਜਾਂਦਾ ਸੀ। ਇਨ੍ਹਾਂ ਦੀ ਕੋਈ ਠੋਸ ਪਾਲਿਸੀ ਨਹੀਂ ਸੀ, ਕੋਈ ਆਰਥਿਕ ਪ੍ਰਾਇਟੀ ਨਹੀਂ ਸੀ। ਇਸ ਕਰ ਕੇ ਤਰੱਕੀ ਨਹੀਂ ਸੀ ਹੁੰਦੀ। ਸਰ, ਜੇਕਰ ਪਲਾਨ ਦਾ ਰਿਜ਼ਲਟ ਵੇਖੀਏ ਤਾਂ ਪਤਾ ਲਗਦਾ ਹੈ ਕਿ ਕਾਂਗਰਸ ਸਰਕਾਰ ਨੇ ਤੀਹ ਸਾਲਾਂ ਵਿਚ 315 ਕਿਲੋ-ਮੀਟਰ ਚੈਨਲਜ਼ ਪੱਕੀਆਂ ਕੀਤੀਆਂ ਸਨ ਔਰ ਅਸੀਂ ਸਿਰਫ ਦੋ ਸਾਲਾਂ ਵਿਚ ਹੀ 615 ਕਿਲੋ ਮੀਟਰ ਚੈਨਲਜ਼ ਪੱਕੀਆਂ ਕੀਤੀਆਂ ਹਨ। ਮਤਲਬ ਇਹ ਹੈ ਕਿ ਦੋ ਸਾਲਾਂ ਵਿਚ ਦੋ ਗੁਣਾ ਕੰਮ ਜ਼ਿਆਦਾ ਕੀਤਾ ਹੈ। (ਥੰਪਿੰਗ) ਫਿਰ ਵਾਟਰ ਚੈਨਲਜ਼ ਲੈ ਲਵੋ। ਇਨ੍ਹਾਂ ਨੇ (ਵਿਰੋਧੀ ਧਿਰ ਵੱਲ ਇਸ਼ਾਰਾ) 30 ਸਾਲਾਂ ਵਿਚ 1965 ਕਿਲੋ ਮੀਟਰ ਵਾਟਰ ਚੈਨਲਜ਼ ਬਣਾਏ ਸਨ ਔਰ ਅਸੀਂ ਸਿਰਫ ਦੋ ਸਾਲਾਂ ਵਿਚ ਸੱਤ ਹਜ਼ਾਰ ਕਿਲੋ ਮੀਟਰ ਵਾਟਰ ਚੈਨਲਜ਼ ਬਣਾਏ ਹਨ। ਅਸੀਂ ਇਸ ਤਰ੍ਹਾਂ ਇਨ੍ਹਾਂ ਤੋਂ ਤਿੰਨ ਗੁਣਾ ਜ਼ਿਆਦਾ ਕੰਮ ਕੀਤਾ ਹੈ। (ਥੰਪਿੰਗ) ਫਿਰ ਮੈਂ ਕੱਲਰ ਲੈਂਡ ਦਾ ਜ਼ਿਕਰ ਕਰਦਾ ਹਾਂ। ਇਨ੍ਹਾਂ ਨੇ ਛੇ ਹਜ਼ਾਰ ਹੈਕਟੇਅਰ ਕੱਲਰ ਲੈਂਡ ਠੀਕ ਕੀਤੀ ਸੀ ਔਰ ਅਸੀਂ ਸਿਰਫ ਦੋ ਸਾਲਾਂ ਵਿਚ ਹੀ 27 ਹਜ਼ਾਰ ਹੈਕਟੇਅਰ ਜ਼ਮੀਨ ਨੂੰ ਰੀਕਲੇਮ ਕੀਤਾ ਹੈ। ਕੋਆਪਰੇਟਿਵ ਸੋਸਾਇਟੀਆਂ ਨੂੰ ਇਹ 70 ਕਰੋੜ ਰੁਪਿਆ ਹਰ ਸਾਲ ਕ੍ਰੇਡਿਟ ਦਿੰਦੇ ਹੁੰਦੇ ਸੀ ਔਰ ਅਸੀਂ, ਸਰ, ਡੇਡ ਸਾਲ ਵਿਚ 70 ਕਰੋੜ ਦੀ ਬਜਾਏ 120 ਕਰੋੜ ਤੇ ਲੈ ਗਏ ਹਾਂ। ਇਹ ਕਹਿੰਦੇ ਸਨ ਕਿ ਕਰੈਡਿਟ ਡਿਪਾਜ਼ਿਟ ਦੀ ਰੇਸ਼ੋ ਨਹੀਂ ਵਧੀ। ਪਰ ਪਤਾ ਨਹੀਂ ਹੈ ਕਿ ਇਹ ਕਿਸ ਤਰ੍ਹਾਂ ਹਿਸਾਬ ਕਿਤਾਬ ਲਗਾਉਂਦੇ ਹਨ। ਸਰ, ਜਦੋਂ 70 ਕਰੋੜ ਤੋਂ 120 ਕਰੋੜ ਰੁਪਿਆ ਕ੍ਰੇਡਿਟ ਦਾ ਹੋ ਗਿਆ ਹੈ ਤਾਂ ਫਿਰ ਕ੍ਰੇਡਿਟ ਡਿਪਾਜ਼ਿਟ ਕਿਉਂ ਨਹੀਂ ਵਧਿਆ? ਪਹਿਲਾਂ ਕ੍ਰੇਡਿਟ ਡਿਪਾਜ਼ਿਟ ਰੇਸ਼ੋ 37 ਸੀ ਔਰ ਹੁਣ ਇਹ ਵਧ ਕੇ 45 ਹੋ ਗਈ ਹੈ।

ਇੰਡਸਟਰੀ ਨੂੰ ਵੇਖੀਏ ਤਾਂ ਪਤਾ ਲਗਦਾ ਹੈ ਕਿ ਕਿਤਨੀ ਤਰੱਕੀ ਹੋਈ ਹੈ। ਕੁਝ ਸਾਥੀਆਂ ਨੇ ਕਿਹਾ ਹੈ ਕਿ ਇੰਡਸਟਰੀ ਨੇ ਤਰੱਕੀ ਨਹੀਂ ਕੀਤੀ। ਇਹ ਬੈਠੇ ਨਹੀਂ ਹਨ, ਨਹੀਂ ਤਾਂ ਮੈਂ ਇਨ੍ਹਾਂ ਤੋਂ ਪੁੱਛਦਾ ਕਿ ਇੰਡੀਕੇਟਰ ਤਰੱਕੀ ਦਾ ਇਨ੍ਹਾਂ ਦਾ ਕੀ ਹੈ? ਤਰੱਕੀ ਦਾ ਇੰਡੀਕੇਟਰ, ਸਰ, ਇਹ ਹੁੰਦਾ ਹੈ ਕਿ ਬਿਜਲੀ ਦੀ ਕੰਜ਼ੰਪਸ਼ਨ ਕਿਤਨੀ ਹੋਈ ਹੈ। ਸਰ, ਤੁਸੀਂ ਹੈਰਾਨ ਹੋਵੋਗੇ ਕਿ ਜਦੋਂ ਅਸੀਂ ਆਏ ਸੀ ਸੰਨ 1976-77 ਵਿਚ ਜੋ ਕਿ ਕਾਂਗਰਸ ਦਾ ਆਖੀਰੀ ਸਾਲ ਸੀ, ਤਾਂ ਉਸ ਸਾਲ 792 ਮਿਲੀਅਨ ਯੂਨਿਟਸ ਬਿਜਲੀ ਹੀ ਫੁਕਦੀ ਸੀ। ਪਿਛਲੇ ਸਾਲ ਨੂੰ ਵੇਖ ਲਵੋ, ਪਿਛਲੇ ਸਾਲ, ਸਰ, 792 ਮਿਲੀਅਨ

[ਵਿੱਤ ਮੰਤਰੀ]

ਨਹੀਂ, 1000 ਮਿਲੀਅਨ ਵੀ ਨਹੀਂ, ਬਲਕਿ 1345 ਮਿਲੀਅਨ ਯੂਨਿਟਸ ਬਿਜਲੀ ਦੀ ਵਰਤੋਂ ਹੋਈ ਹੈ। ਪਹਿਲਾਂ ਨਾਲੋਂ 70 ਫੀ ਸਦੀ ਬਿਜਲੀ ਇੰਡਸਟਰੀ ਤੇ ਜ਼ਿਆਦਾ ਖਰਚ ਆਈ ਹੈ। ਜੇਕਰ ਇੰਡਸਟਰੀ ਨੇ 70 ਫੀ ਸਦੀ ਬਿਜਲੀ ਵਾਧੂ ਯੂਜ਼ ਕੀਤੀ ਹੈ ਤਾਂ ਫਿਰ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਇੰਡਸਟਰੀ ਨੇ ਤਰੱਕੀ ਨਹੀਂ ਕੀਤੀ। ਇਹ ਇੰਡੀਕੇਟਰਜ਼ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਇੰਡਸਟਰੀ ਨੇ ਕਿੰਨੀ ਤਰੱਕੀ ਕੀਤੀ ਹੈ। ਸਰ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਪਿਛਲੇ ਸਾਲ ਵਿਚ 230 ਕਰੋੜ ਰੁਪਏ ਦਾ ਫਾਇਦਾ ਹੋਇਆ ਹੈ। ਕਣਕ ਦੀ ਕੀਮਤ ਪਹਿਲਾਂ 105 ਰੁਪਏ ਸੀ, ਅੱਜ 115 ਰੁਪਏ ਪ੍ਰਤੀ ਕੁਇੰਟਲ ਕੀਤੀ ਹੈ, ਇਸ ਤਰ੍ਹਾਂ ਪੈਡੀ ਦੀ ਪਹਿਲਾਂ ਕੀਮਤ 74 ਰੁਪਏ ਸੀ ਹੁਣ 87 ਰੁਪਏ ਕੀਤੀ ਗਈ ਹੈ। ਯੂਰੀਆ ਦੀ ਕੀਮਤ ਘੱਟ ਕੀਤੀ ਹੈ, ਖਾਦ ਦੀ 30 ਰੁਪਏ ਕੀਮਤ ਘੱਟ ਕੀਤੀ ਹੈ। ਇਸ ਤਰ੍ਹਾਂ ਸਾਰਾ ਪਾ ਕੇ ਪੰਜਾਬ ਦੇ ਕਿਸਾਨ ਨੂੰ 230 ਕਰੋੜ ਰੁਪਿਆ ਫਾਇਦਾ ਹੋਇਆ ਹੈ। ਇਸ ਤਰ੍ਹਾਂ ਹੀ ਉਸ ਦੀ ਪ੍ਰਚੇਜ਼ਿੰਗ ਪਾਵਰ ਵੀ ਵਧੀ ਹੈ। ਪਰ ਮੈਨੂੰ ਅਫਸੋਸ ਹੈ ਕਿ ਇਨ੍ਹਾਂ ਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) ਇਕਨਾਮਿਕਸ ਦੀ ਬੇਸਿਕ ਪਾਲਿਸੀ ਦਾ ਪਤਾ ਨਹੀਂ ਹੈ। ਆਰਥਿਕਤਾ ਦੇ ਬੁਨਿਆਦੀ ਪਹਿਲੂ ਬਾਰੇ ਇਨ੍ਹਾਂ ਨੇ ਕੋਈ ਗੱਲ ਨਹੀਂ ਕੀਤੀ। ਇਹ ਸਾਡੀਆਂ ਚੰਗੀਆਂ ਪਲਾਨਾਂ ਦਾ ਨਤੀਜਾ ਸੀ ਕਿ ਜਦੋਂ ਸ਼੍ਰੋਮਣੀ ਅਕਾਲੀ ਦਲ, ਐਸ. ਜੀ. ਪੀ. ਸੀ. ਦੀਆਂ ਇਲੈਕਸ਼ਨਾਂ ਤੇ ਗਿਆ ਤਾਂ ਲੋਕਾਂ ਨੇ ਇਕ ਨਵਾਂ ਮੈਨਡੇਟ ਦਿਤਾ। ਲੋਕਾਂ ਨੇ ਇਕ ਮੈਨਡੇਟ ਦਿਤਾ ਕਿ ਅਕਾਲੀ ਦਲ ਦੇ ਖਿਲਾਫ ਜੋ ਫੋਰ-ਸਿਜ਼ ਕੰਮ ਕਰਦੀਆਂ ਸਨ ਉਨ੍ਹਾਂ ਨੂੰ ਪਿੱਛੇ ਸੁੱਟ ਦਿਤਾ। ਅਕਾਲੀ ਦਲ ਦੇ ਖਿਲਾਫ ਕਿਹੜੀਆਂ ਫੋਰਸਿਜ਼ ਸਨ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ। ਸਾਡੇ ਖਿਲਾਫ ਇਕ ਪੰਥ ਖਾਲਸਾ ਸੀ ਉਸ ਨੂੰ 10.4 ਪਰਸੈਂਟ ਵੋਟਾਂ ਮਿਲੀਆਂ, ਇਸ ਤਰ੍ਹਾਂ ਸੰਤ ਭਿੰਡਰਾਂ ਵਾਲੇ ਨੂੰ 2 ਪੁਆਇੰਟ ਕੁੱਛ ਪਰਸੈਂਟ ਵੋਟਾਂ ਮਿਲੀਆਂ ਔਰ ਫਿਰ ਤੁਸੀਂ ਅਕਾਲੀ ਦਲ ਦੀ ਪੁਜ਼ੀਸ਼ਨ ਵੀ ਵੇਖ ਲਵੋ। ਇਕਲੇ ਅਕਾਲੀ ਦਲ ਦੇ 97 ਫੀ ਸਦੀ ਕੈਂਡੀਡੇਟ ਜਿਤੇ ਔਰ ਤਿੰਨ ਪਰਸੈਂਟ ਦੇ ਕਰੀਬ ਦੂਸਰੇ ਜਿੱਤੇ।

ਇਸ ਇਲੈਕਸ਼ਨ ਨਾਲ, ਸਰ, ਦੋ ਚੀਜ਼ਾਂ ਨੰਗੀਆਂ ਹੋਈਆਂ ਹਨ। ਇਕ ਗੱਲ ਅਮਰੀਕਾ ਦੇ ਮਿਸਟਰ ਮੋਹੀਆਨ ਨੇ ਨੰਗੀ ਕੀਤੀ ਹੈ। ਇਸ ਗੱਲ ਦਾ ਜ਼ਿਕਰ ਮੈਂ ਖਾਸ ਤੌਰ ਤੇ ਕਰਨਾ ਚਾਹੁੰਦਾ ਹਾਂ। ਉਸ ਨੇ ਆਪਣੀ ਕਿਤਾਬ "ਡੇਂਜਰਸ ਪਲੇਸ" ਲਿਖੀ ਹੈ ਅਤੇ ਉਸ ਨੇ ਇਹ ਗੱਲ ਨੰਗੀ ਕੀਤੀ ਹੈ ਕਿ ਕਿਸ ਤਰ੍ਹਾਂ ਸਾਡੇ ਦੇਸ਼ ਵਿਚ ਬਾਹਰਲੇ ਮੁਲਕਾਂ ਦਾ ਰੁਪਿਆ ਜਮਹੂਰੀ ਤਾਕਤਾਂ ਨੂੰ ਖਤਮ ਕਰਨ ਲਈ, ਡਿਕਟੇ-ਟਰਸ਼ਿਪ ਨੂੰ ਤਕੜਾ ਕਰਨ ਲਈ ਇਸਤੇਮਾਲ ਕੀਤਾ ਗਿਆ ਹੈ। ਇਹ ਵੀ ਚੀਜ਼ ਨੰਗੀ ਹੋ ਗਈ ਹੈ ਕਿ ਐਕਸਟ੍ਰੀਮਿਸਟ ਫੋਰਸਿਜ਼ ਕਿਹੜੀਆਂ ਹਨ। ਕੌਣ ਚਾਹੁੰਦਾ ਹੈ ਕਿ ਸਿੱਖ ਸਟੇਟ ਬਣੇ, ਕਿਹੜੇ ਲੋਕ ਹਨ ਜਿਹੜੇ ਚਾਹੁੰਦੇ ਹਨ ਕਿ ਯੂ. ਐਨ. ਓ. ਤੇ ਸਿੱਖਾਂ ਦਾ ਝੰਡਾ ਲੱਗੇ ਔਰ ਉਨ੍ਹਾਂ ਐਕਸਟ੍ਰੀਮਿਸਟਾਂ ਦੇ ਸਪੋਰ-ਟਰਜ਼ ਕੌਣ ਹਨ? ਇਸ ਤਰ੍ਹਾਂ ਸਰ, ਪੰਥ ਖਾਲਸਾ ਦਾ ਲੀਡਰ ਕੌਣ ਹੈ—ਪੰਥ ਖਾਲਸਾ ਦਾ ਲੀਡਰ ਬਾਬਾ ਸੰਤਾ ਸਿੰਘ ਹੈ। ਇਹ ਉਹ ਹੀ ਬਾਬਾ ਸੰਤਾ ਸਿੰਘ ਹੈ ਜਿਸ ਨੇ ਕਾਂਗਰਸ ਦੇ ਮੁੱਖ ਮੰਤਰੀ ਨੂੰ ਮਹਾਨ ਸਿੱਖ ਦਾ ਰੁਤਬਾ ਦਿੱਤਾ ਸੀ। ਅਸੀਂ ਉਸ ਵੇਲੇ ਜੇਲ੍ਹਾਂ ਵਿਚ ਸੀ। ਬਾਬਾ ਸੰਤਾ ਸਿੰਘ ਉਸ ਪੰਥ ਖਾਲਸੇ ਦਾ ਪ੍ਰਧਾਨ ਬਣਿਆ ਹੈ ਔਰ ਵਾਈਸ ਪ੍ਰਧਾਨ ਕੌਣ ਹੈ? ਡਾਕਟਰ ਜਗਜੀਤ ਸਿੰਘ। ਉਹ ਡਾਕਟਰ ਜਗਜੀਤ ਸਿੰਘ ਜਿਸ ਦੇ ਬਾਰੇ ਇਹ ਲੋਕ (ਵਿਰੋਧੀ ਧਿਰ ਵੱਲ ਇਸ਼ਾਰਾ) ਸਾਡੇ ਤੇ ਇਲਜ਼ਾਮ ਲਗਾਉਂਦੇ ਹੁੰਦੇ ਸੀ ਔਰ ਅਸੀਂ ਕਹਿੰਦੇ ਹੁੰਦੇ ਸੀ ਕਿ ਇਹ ਤੁਸੀਂ ਇੰਗਲੈਂਡ ਭੇਜਿਆ ਹੈ ਪਰ ਇਹ ਸਾਨੂੰ ਕਹਿੰਦੇ ਸੀ ਕਿ ਉਸ ਨੂੰ ਅਸੀਂ ਭੇਜਿਆ ਹੈ। ਹੁਣ ਇਹ ਗੱਲ ਬੜੀ ਅੱਛੀ ਤਰ੍ਹਾਂ ਨਾਲ ਨੰਗੀ ਹੋ ਗਈ ਹੈ, ਕਿ ਉਸ ਨੂੰ ਕਿਸ ਨੇ ਭੇਜਿਆ ਸੀ। ਸਰ, ਇਹ ਉਹ ਡਾਕਟਰ ਜਗਜੀਤ ਸਿੰਘ ਹੈ ਜਿਸ ਨੇ ਯਹੀਆ ਖਾਂ ਪਾਸੋਂ ਖਜ਼ਾਨੇ ਦੀਆਂ ਕੁੰਜੀਆਂ ਲਈਆਂ ਸਨ। ਇਸ ਬਾਰੇ ਹੁਣ ਪਤਾ ਲਗਾ ਹੈ ਕਿ ਕਿਸ ਤਰ੍ਹਾਂ ਹੁੰਦਾ ਰਿਹਾ ਹੈ। ਇਹ

ਗੱਲ ਨੰਗੀ ਹੋ ਕੇ ਸਾਹਮਣੇ ਆ ਗਈ ਹੈ। ਪੰਥ ਖਾਲਸੇ ਦੇ ਚਾਰ ਨੁਕਾਤੀ ਪ੍ਰੋਗਰਾਮ ਸੀ ਇਲੈਕਸ਼ਨਾਂ ਦੇ ਬਾਰੇ ਔਰ ਉਨ੍ਹਾਂ ਵਿਚ ਸਭ ਤੋਂ ਅਹਿਮ ਪੁਆਇੰਟ ਕੀ ਸੀ, ਉਹ ਸੀ Establishment of Raj Khalsa in India.

ਇਹ ਮੈਂ ਟ੍ਰਿਬਿਊਨ ਤੋਂ ਕੋਟ ਕਰ ਰਿਹਾ ਹਾਂ, ਡਾਕਟਰ ਜਗਜੀਤ ਸਿੰਘ ਦੀ ਸਟੇਟਮੈਂਟ ਹੈ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਕੌਣ ਸਨ ਜਿਹੜੇ ਇਨ੍ਹਾਂ ਨਾਲ ਤੁਰੇ ਹਨ, ਉਹ ਕੌਣ ਸਨ ਜਿਹੜੇ ਸਿੱਖ ਹੋਮ ਲੈਂਡ ਬਣਾਉਣਾ ਚਾਹੁੰਦੇ ਸਨ। ਉਹ ਕੌਣ ਸਨ ਜਿਹੜੇ ਸਾਡੇ ਦੇਸ਼ ਵਿਚ ਏਕਤਾ ਨੂੰ ਖਤਮ ਕਰਨਾ ਚਾਹੁੰਦੇ ਸਨ। ਇਹ ਸਭ ਚੀਜ਼ਾਂ ਹੁਣ ਖੁਲ੍ਹ ਕੇ ਸਾਹਮਣੇ ਆ ਗਈਆਂ ਹਨ। ਸਰ, ਇਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਜੱਥੇਦਾਰ ਜੀਵਨ ਸਿੰਘ ਜੀ ਉਮਰਾ ਨੰਗਲ ਨੇ ਇਲੈਕਸ਼ਨ ਲੜੀ, ਐਕਸਟ੍ਰੀਮਿਸਟਾਂ ਦਾ ਮੁਕਾਬਲਾ ਕੀਤਾ, ਇਕ ਮਨਿਸਟਰ ਦੇ ਤੌਰ ਤੇ ਨਹੀਂ, ਸਗੋਂ ਇਕ ਸਾਧਾਰਣ ਆਦਮੀ ਦੇ ਤੌਰ ਤੇ। ਹਾਲਾਂਕਿ ਕਾਂਸਟੀਚਿਊਸ਼ਨਲੀ ਬਤੌਰ ਮਨਿਸਟਰ ਦੇ ਉਹ ਚੋਣ ਲੜ ਸਕਦੇ ਸਨ ਪਰ ਉਨ੍ਹਾਂ ਨੇ ਅਸਤੀਫਾ ਦੇ ਦਿਤਾ। (ਥੰਪਿੰਗ) ਤਾ ਕਿ ਕੋਈ ਇਹ ਨਾ ਸਮਝੇ ਕਿ ਉਹ ਸਰਕਾਰ ਦੇ ਰਸੂਖ ਕਰ ਕੇ ਬਿਆਸ ਦੀ ਇਲੈਕਸ਼ਨ ਜਿੱਤ ਗਏ ਹਨ। ਮੈਨੂੰ ਯਾਦ ਹੈ ਕਿ ਮੈਂ ਅੰਮ੍ਰਿਤਸਰ ਖਾਲਸਾ ਕਾਲਿਜ ਦੀ ਕਨਵੋਕੇਸ਼ਨ ਤੇ ਜਾਣਾ ਸੀ, ਉਥੇ ਮੈਂ ਐਡਰੈਸ ਕਰਨ ਜਾਣਾ ਸੀ ਤਾਂ ਰਸਤੇ ਵਿਚ ਜੀ. ਟੀ. ਰੋਡ ਤੇ ਜੱਥੇਦਾਰ ਸਾਹਿਬ ਮਿਲ ਗਏ। ਮੈਂ ਇਨ੍ਹਾਂ ਨੂੰ ਕਿਹਾ ਕਿ ਤੁਸੀਂ ਮੇਰੀ ਕਾਰ ਵਿਚ ਬੈਠ ਜਾਓ ਤਾਂ ਇਹ ਕਹਿਣ ਲਗੇ ਤੇਰੀ ਤਾਂ ਸਰਕਾਰੀ ਕਾਰ ਹੈ ਮੈਂ ਇਸ ਵਿਚ ਨਹੀਂ ਬੈਠਣਾ, ਤੂੰ ਮੇਰੀ ਕਾਰ ਵਿਚ ਬੈਠ ਜਾ। ਇਹ ਹਨ ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ। ਸੋ, ਮੈਂ ਇਹ ਦੱਸ ਰਿਹਾ ਸੀ ਕਿ ਬਾਬਾ ਸੰਤਾ ਸਿੰਘ, ਡਾਕਟਰ ਜਗਜੀਤ ਸਿੰਘ ਦਾ ਸਪੋਰਟਰ ਕੌਣ ਸੀ। ਇਹ ਗੱਲ ਕਹਿਣ ਵਿਚ ਮੈਨੂੰ ਕੋਈ ਝਿਜਕ ਨਹੀਂ ਹੈ ਔਰ ਮੈਨੂੰ ਇਹ ਸ਼ੱਕ ਹੈ ਕਿ ਹੋ ਸਕਦਾ ਹੈ ਕਿ ਹੁਣ ਦੀਆਂ ਪੰਜਾਬ ਦੀਆਂ ਇਲੈਕਸ਼ਨਾਂ ਵਿਚ ਵੀ ਫਾਰਨ ਮਨੀ ਦਾ ਇਸਤੇਮਾਲ ਹੋਇਆ ਹੋਵੇ। ਇਸ ਲਈ ਮੈਂ ਇਹ ਕਹਾਂਗਾ ਕਿ ਅਕਾਲੀ ਦਲ ਇਕ ਸੈਕੂਲਰ ਫੋਰਸ ਹੈ, ਅਕਾਲੀ ਦਲ ਦੇਸ਼ ਦੀ ਏਕਤਾ ਚਾਹੁੰਦਾ ਹੈ, ਦੇਸ਼ ਦੀ ਮਜ਼ਬੂਤੀ ਚਾਹੁੰਦਾ ਹੈ,ਦੇਸ਼ ਦੇ ਲੋਕਾਂ ਦੀ ਮਜ਼ਬੂਤੀ ਚਾਹੁੰਦਾ ਹੈ। ਅਕਾਲੀ ਦਲ ਪੇਟਰੀਆਟਿਕ ਫੋਰਸ ਹੈ ਔਰ ਦੂਸਰੀ ਇਕ ਐਕਸਟ੍ਰੀਮਿਸਟ ਫੋਰਸ ਹੈ। ਉਸ ਫੋਰਸ ਦੇ ਜੋ ਵੀ ਸਪੋਰਟਰਜ਼ ਹਨ ਉਹ ਚਾਹੁੰਦੇ ਹਨ ਕਿ ਕੋਈ ਵੀ ਤਰੀਕਾ ਵਰਤਿਆ ਜਾਵੇ, ਚਾਹੇ ਕੁਝ ਵੀ ਕੀਤਾ ਜਾਵੇ, ਕਿਸੇ ਤਰ੍ਹਾਂ ਨਾਲ ਰਾਜ ਉਨ੍ਹਾਂ ਦਾ ਹੋ ਜਾਵੇ। ਉਨ੍ਹਾਂ ਲੋਕਾਂ ਨੇ ਐਕਸਟ੍ਰੀਮਿਸਟਾਂ ਦੇ ਸਪੋਰਟਰਾਂ ਨੇ ਲੋਕਾਂ ਨੂੰ ਪਾੜਨ ਦਾ ਯਤਨ ਕੀਤਾ। ਕਦੇ ਕਾਨ੍ਹਪੁਰ ਵਿਚ, ਕਦੇ ਮਹਾਰਾਸ਼ਟਰ ਵਿਚ, ਕਦੇ ਅਹਿਮਦਾਬਾਦ ਵਿਚ ਔਰ ਕਦੇ ਜਮਸ਼ੇਦਪੁਰ ਵਿਚ, ਫੁੱਟ ਪਾਉਣ ਦਾ ਯਤਨ ਕੀਤਾ। ਪੰਜਾਬ ਵਿਚ ਜੇਕਰ ਯੂਨਾਈਟਿਡ ਫਰੰਟ ਦੀ ਸਰਕਾਰ ਬਣਦੀ ਹੈ ਤਾਂ ਕਿਸ ਤਰ੍ਹਾਂ ਉਹ ਲੋਕ ਕਰਦੇ ਹਨ ? ਉਹ ਸੋਚਦੇ ਹਨ ਕਿ ਕਿਹੜਾ ਕਾਨਟੀਚਿਊਸ਼ਨਲ ਪ੍ਰੋਵੀਜ਼ਨ ਇਸਤੇਮਾਲ ਕਰੀਏ, ਜਿਸ ਨਾਲ ਸਰਕਾਰ ਟੁੱਟ ਜਾਵੇ। ਹਰਿਆਣਾ ਵਿਚ ਜੇਕਰ ਰਾਓ ਬਰਿੰਦਰ ਸਿੰਘ ਦੀ ਸਰਕਾਰ ਬਣਦੀ ਹੈ ਤਾਂ ਸੋਚਦੇ ਹਨ ਕਿ ਉਸ ਨੂੰ ਕਦੋਂ ਤੋੜੀਏ। ਇਸ ਤਰ੍ਹਾਂ ਕਾਂਸਟੀਚਿਊਸ਼ਨ ਨੂੰ ਗਲਤ ਤੌਰ ਤੇ ਇਸਤੇਮਾਲ ਕੀਤਾ ਜਾਂਦਾ ਰਿਹਾ ਹੈ। ਸਰਕਾਰਾਂ ਤੋੜਨ ਵਾਸਤੇ ਇਨ੍ਹਾਂ ਦੇ ਪਾਸ ਇਹ ਹੀ ਚੀਜ਼ ਹੁੰਦੀ ਸੀ ਕਿ ਕਿਹੜਾ ਹਕਬਾ ਵਰਤਿਆ ਜਾਵੇ। ਇਹ ਇਸ ਕੰਮ ਵਿਚ ਹੀ ਬੌਂਦਲੇ ਰਹੇ ਹਨ। ਹੁਣ ਨੱਠ ਗਏ ਹਨ, ਮੈਨੂੰ ਖੁਸ਼ੀ ਹੁੰਦੀ ਜੇਕਰ ਇਹ ਇਥੇ ਹਾਊਸ ਵਿਚ ਹੁੰਦੇ। ਅੱਜ ਇਹ ਚੀਜ਼ਾਂ ਕਲੀਅਰ ਹੋਈਆਂ ਹਨ। ਮੈਂ ਕਹਿੰਦਾ ਹਾਂ ਕਿ ਜੇਕਰ ਇਨ੍ਹਾਂ ਦਾ ਰਾਜ ਹੋਵੇ ਤਾਂ ਕਦੇ ਪੰਜਾਬੀ ਦਾ ਝਗੜਾ, ਕਦੇ ਹਿੰਦੀ ਦਾ ਝਗੜਾ, ਇਹ ਇਸ ਤਰ੍ਹਾਂ ਹੀ ਲੜਦੇ ਰਹੇ ਹਨ। ਥੀਨ ਡੈਮ ਨੂੰ ਇਨ੍ਹਾਂ ਨੇ 17 ਸਾਲ ਲੜਾਈ ਵਿਚ ਹੀ ਗਵਾ ਦਿਤਾ। ਦੇਸ਼ ਦੇ ਭਲੇ ਵਾਸਤੇ ਕੁਝ ਨਹੀਂ ਕੀਤਾ।

[ਵਿੱਤ ਮੰਤਰੀ]

ਮੇਰੇ ਇਕ ਮਿੱਤਰ ਨੇ ਕਿਹਾ ਹੈ ਕਿ ਬਲਵੰਤ ਸਿੰਘ ਨੇ ਹੋਰ ਟੈਕਸ ਨਹੀਂ ਲਗਾਏ। ਜੇਕਰ ਟੈਕਸ ਲਗਾਏ ਜਾਣ ਤਾਂ ਇਨ੍ਹਾਂ ਨੂੰ ਖੁਸ਼ੀ ਹੁੰਦੀ ਹੈ। ਸਰ, ਮੈਂ ਕਹਿੰਦਾ ਹਾਂ ਕਿ ਪੰਜਾਬ ਦਾ ਸੂਬਾ ਪਹਿਲਾਂ ਹੀ ਜ਼ਿਆਦਾ ਟੈਕਸ ਪੇ ਕਰ ਰਿਹਾ ਹੈ। ਇਤਨੀ ਪਰ ਕੈਪੀਟਾ ਇਨਕਮ ਠੀਕ ਹੈ ਹੋਰ ਕਿਧਰੇ ਨਹੀਂ ਹੈ, ਪਰ ਮੈਂ ਫਿਲਾਸਫੀ ਆਫ ਬਜਟ ਦੀ ਗੱਲ ਦਸਦਾ ਹਾਂ, ਮੈਂ ਆਰਥਿਕ ਪਾਲਿਸੀ ਪੜ੍ਹੀ ਹੈ।ਅਸੀਂ ਕਿਹਾ ਵੀ ਹੈ ਕਿ ਟੈਕਸ ਤਾਂ ਲਗਾਏ ਜਾਣਗੇ ਜੇਕਰ ਆਰਥਿਕਤਾ ਦੀ ਤਰੱਕੀ ਵਾਸਤੇ ਜ਼ਰੂਰੀ ਹੋਣਗੇ। ਮਜ਼ਬੂਰ ਹੋਕੇ ਭਾਵੇਂ ਅਸੀਂ ਟੈਕਸ ਲਾਈਏ ਪਰ ਇੰਜ ਨਹੀਂ ਲਾਵਾਂਗੇ। ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜੇ ਟੈਕਸ ਲਗੇ ਤਾਂ ਉਨ੍ਹਾਂ ਲੋਕਾਂ ਤੇ ਲਗਣਗੇ ਜਿਹੜੇ ਅਮੀਰ ਹੋਣਗੇ। ਡਾਂਗ ਸਾਹਿਬ ਨੇ ਇਥੇ ਟੈਕਸਾਂ ਦਾ ਜ਼ਿਕਰ ਕੀਤਾ ਸੀ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਬਾਦਲ ਸਾਹਿਬ ਦੀ ਸਰਕਾਰ ਦੀ ਫਿਲਾਸਫੀ ਹੈ ਕਿ ਟੈਕਸ ਅਮੀਰਾਂ ਤੇ ਲਾਉਣੇ ਹਨ। ਪਿਛਲੀ ਵਾਰੀ ਜੋ ਅਸੀਂ ਟੈਕਸ ਲਾਏ ਸਨ ਤਾਂ ਉਹ ਅਸੀਂ ਅਮੀਰਾਂ ਤੇ ਲਾਏ ਸਨ। ਸ਼ੋ ਟੈਕਸ ਸਿਨਮਿਆਂ ਦੇ ਮਾਲਕਾਂ ਤੇ ਲਾਇਆ ਸੀ ਔਰ ਮੈਨੂੰ ਖੁਸ਼ੀ ਹੈ ਕਿ ਸਾਨੂੰ 47 ਪ੍ਰਤੀਸ਼ਤ ਆਮਦਨੀ ਸ਼ੋ ਟੈਕਸ ਤੋਂ ਵਧੀ ਹੈ ਕਿਉਂਕਿ ਅਸੀਂ ਇਹ ਟੈਕਸ ਅਮੀਰਾਂ ਤੇ ਲਾਇਆ ਸੀ। ਫਿਰ ਅਸੀਂ ਇਕ ਟੈਕਸ ਬੱਸਾਂ ਦੇ ਮਾਲਕਾਂ ਤੇ ਲਾਇਆ ਸੀ। ਇਹ ਵੀ ਅਮੀਰਾਂ ਤੇ ਟੈਕਸ ਲਗਾ ਸੀ। ਫਿਰ ਟੈਕਸ ਇਸ ਕਰਕੇ ਵੀ ਹੁਣ ਨਹੀਂ ਲਾਏ, ਮੇਰੇ ਨਾਲ ਮੇਰੇ ਸਾਥੀ ਐਕਸਾਈਜ਼ ਮਨਿਸਟਰ ਸਾਹਿਬ ਬੈਠੇ ਹਨ ਇਨ੍ਹਾਂ ਨੇ ਸਾਡੀ ਬੜੀ ਮਦਦ ਕੀਤੀ ਹੈ। ਇਨ੍ਹਾਂ ਨੇ ਪਰੋਹਿਬਸ਼ਨ ਵੀ ਸ਼ੁਰੂ ਕੀਤੀ ਹੈ, ਵੈਂਡਜ਼ ਵੀ ਬੰਦ ਕੀਤੇ ਹਨ ਪਰ ਆਮਦਨੀ ਵੀ ਵਧਾਈ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ ਕਾਂਗਰਸ ਸਰਕਾਰ ਵੇਲੇ ਪੰਜਾਬ ਵਿਚ ਇਕ ਕਰੋੜ 10 ਲੱਖ ਪਰੂਫ ਲਿਟਰ ਸ਼ਰਾਬ ਵਿਕਦੀ ਸੀ ਪਰ ਜਦੋਂ ਸਾਡੀ ਸਰਕਾਰ ਆਈ ਤਾਂ ਪਹਿਲੇ ਸਾਲ ਹੀ ਇਹ ਘਟ ਕੇ 1 ਕਰੋੜ ਪਰੂਫ ਲਿਟਰ ਹੋ ਗਈ ਅਤੇ ਪਿਛਲੇ ਸਾਲ ਇਹ ਹੋਰ ਵੀ ਘਟ ਕੇ 90 ਲੱਖ ਪਰੂਫ ਲਿਟਰ ਹੋ ਗਈ ਹੈ ਪਰ ਫਿਰ ਵੀ ਇਸ ਤੋਂ ਸਰਕਾਰ ਨੂੰ ਆਮਦਨੀ ਜ਼ਿਆਦਾ ਹੋਈ ਹੈ। ਇਸ ਦਾ ਕਾਰਣ ਕੀ ਹੈ? ਇਸ ਦਾ ਕਾਰਣ ਇਹ ਹੈ ਕਿ ਇਸ ਸਾਲ ਸਾਨੂੰ ਠੇਕਿਆਂ ਦੀ ਬੋਲੀ ਕਰਨ ਤੇ 12 ਕਰੋੜ ਰੁਪਿਆ ਅਗੇ ਨਾਲੋਂ ਵਧ ਮਿਲਿਆ ਹੈ। ਮੈਂ ਤਾਂ ਇਹ ਸਮਝਦਾ ਹਾਂ ਕਿ ਪਹਿਲੇ ਇਹ 12 ਕਰੋੜ ਰੁਪਿਆ ਲੋਕਾਂ ਦੀ ਜੇਬ ਵਿਚ ਚਲਾ ਜਾਂਦਾ ਸੀ ਔਰ ਹੁਣ ਅਸੀਂ ਕੁਰੱਪਸ਼ਨ ਰੋਕੀ ਹੈ ਤਾਂ ਇਹ ਰੁਪਿਆ ਸਾਡੇ ਕੋਲ ਆਇਆ ਹੈ। (ਤਾੜੀਆਂ)

ਡਿਪਟੀ ਸਪੀਕਰ ਸਾਹਿਬ, ਇਕ ਆਈਟਮ ਹੈ ਸਮਾਲ ਸੇਵਿੰਗ ਵਾਸਤੇ। ਪਿਛਲੀ ਕਾਂਗਰਸ ਸਰਕਾਰ ਵੇਲੇ ਲੋਕਾਂ ਨੂੰ ਇਸ ਵਾਸਤੇ ਮਜ਼ਬਰ ਕੀਤਾ ਜਾਂਦਾ ਸੀ। ਜੇ ਕਿਸੇ ਨੇ 5 ਹਜ਼ਾਰ ਰੁਪਏ ਦੀ ਰਜਿਸਟਰੀ ਕਰਵਾਉਣੀ ਹੁੰਦੀ ਸੀ ਤਾਂ 500 ਰੁਪਏ ਸਮਾਲ ਸੇਵਿੰਗ ਵਾਸਤੇ ਲਏ ਜਾਂਦੇ ਸਨ ਜੇ ਕਿਸੇ ਨੇ ਬੰਦੂਕ ਵਾਸਤੇ ਲਾਇਸੈਂਸ ਲੈਣਾ ਹੁੰਦਾ ਸੀ ਤਾਂ ਉਸ ਕੋਲੋਂ ਹਜ਼ਾਰ ਰੁਪਿਆ ਸਮਾਲ ਸੇਵਿੰਗ ਵਾਸਤੇ ਲਿਆ ਜਾਂਦਾ ਸੀ। ਮੈਂ ਸਮਝਦਾ ਹਾਂ, ਕਿ ਇਹ ਲੋਕਾਂ ਤੇ ਇਕ ਜ਼ਬਰਦਸਤੀ ਬੋਝ ਸੀ ਜਿਹੜਾ ਕਿ ਉਨ੍ਹਾਂ ਕੋਲੋਂ ਜ਼ਬਰਦਸਤੀ ਪੈਸਾ ਲਿਆ ਜਾਂਦਾ ਸੀ। ਪਰ ਜਦੋਂ ਸਾਡੀ ਸਰਕਾਰ ਆਈ ਤਾਂ ਬਾਦਲ ਸਾਹਿਬ ਨੇ ਇਹ ਵੇਖਿਆ ਕਿ ਇਸ ਸਮਾਲ ਸੇਵਿੰਗ ਵਾਸਤੇ ਲੋਕਾਂ ਨੂੰ ਜ਼ਬਰਦਸਤੀ ਝੰਜੋੜਿਆ ਜਾ ਰਿਹਾ ਹੈ ਅਤੇ ਇਹ ਇਕ ਕੁਰੱਪਸ਼ਨ ਦਾ ਇੰਸਟੀਚਿਊਸ਼ਨ ਬਣਿਆ ਹੋਇਆ ਹੈ। ਇਸ ਕਰਕੇ ਇਸ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਇਹ ਬੰਦ ਕਰ ਦਿਤਾ ਜਾਵੇ। ਪਰ ਮੈਂ ਦਸਦਾ ਹਾਂ ਕਿ ਅਸੀਂ ਜੋ ਇਸ ਵਾਸਤੇ ਨਵੀਂ ਪਾਲਿਸੀ ਬਣਾਈ ਹੈ ਸਮਾਲ ਸੇਵਿੰਗ ਦੀ, ਜਿਸ ਦੀ ਮੰਜ਼ੂਰੀ ਅਸੀਂ ਗੌਰਮਿੰਟ ਆਫ਼ ਇੰਡੀਆ ਤੋਂ ਵੀ ਲੈ ਲਈ ਹੈ ਇਸ ਦੇ ਨਾਲ ਸਾਡੀ ਸਰਕਾਰ ਨੂੰ ਬਹੁਤ ਆਮਦਨ ਹੋਈ ਹੈ। ਮੈਂ ਤੁਹਾਨੂੰ ਫਿਗਰਜ਼ ਦਸਦਾ ਹਾਂ ਕਿ 1975-76 ਵਿਚ ਉਸ ਵੇਲੇ ਦੀ ਸਰਕਾਰ ਨੇ ਚਾਰੇ ਤਰਫੋਂ ਜ਼ੋਰ ਲਾਕੇ ਜੋ ਸਮਾਲ

ਸੇਵਿੰਗ ਦਾ ਨਿਸ਼ਾਨਾ ਰਖਿਆ ਸੀ ਓਹ ਸੀ 16 ਕਰੋੜ ਰੁਪਿਆ ਪਰ ਜਿਹੜੀ ਉਗਰਾਹੀ ਹੋਈ ਉਹ ਮੈਂ ਦਸਦਾ ਹਾਂ ਕਿ ਉਹ ਸੀ ਮਾਈਨਸ ਇਕ ਕਰੋੜ 17 ਲੱਖ। ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਨੂੰ ਦਸਦਾ ਹਾਂ ਕਿ ਸਾਨੂੰ ਸਮਾਲ ਸੇਵਿੰਗ ਤੋਂ ਜੋ ਆਮਦਨ ਹੁੰਦੀ ਹੈ ਉਸ ਦਾ ਟੂ ਥਰਡ ਹਿੱਸਾ 25 ਸਾਲਾਂ ਲਈ ਮਿਲਦਾ ਹੈ। 25 ਸਾਲਾਂ ਬਾਅਦ ਉਹ ਪੈਸਾ ਮੋੜਨਾ ਪੈਂਦਾ ਹੈ। ਇਸ ਤੋਂ ਅਗਲੇ ਸਾਲ 1976-77 ਵਿਚ ਉਸ ਵੇਲੇ ਦੀ ਸਰਕਾਰ ਨੇ ਨਿਸ਼ਾਨਾ ਰਖਿਆ ਸੀ 16 ਕਰੋੜ ਰੁਪਏ ਦਾ ਅਤੇ ਉਗਰਾਹੀ ਹੋਈ 18 ਲੱਖ ਰੁਪਏ ਦੀ ਔਰ ਉਸ ਵਿਚੋਂ ਪੰਜਾਬ ਨੂੰ ਮਿਲਿਆ ਕੀ, ਸਿਰਫ 12 ਲੱਖ ਰੁਪਿਆ। ਫਿਰ ਸਾਡਾ ਰਾਜ ਆ ਗਿਆ। ਅਸੀਂ ਇਹ ਸਮਾਲ ਸੇਵਿੰਗ ਬਿਲਕੁਲ ਬੰਦ ਕਰ ਦਿਤੀ। ਅਫਸਰਾਂ ਨੂੰ ਇਹ ਇੰਸਟਰੱਕਸ਼ਨਜ਼ ਦੇ ਦਿਤੀਆਂ ਕਿ ਕੋਈ ਪੈਸਾ ਕਿਸ ਤੋਂ ਨਹੀਂ ਲੈਣਾ। ਅਸੀਂ ਇਸ ਵਾਸਤੇ ਨਵੀਂ ਸਕੀਮ ਬਣਾਈ ਔਰ ਉਸ ਮੁਤਾਬਿਕ ਸਾਡਾ ਨਿਸ਼ਾਨਾ ਸੀ 16 ਕਰੋੜ ਰੁਪਏ ਦਾ, ਪਰ ਅਸੀਂ ਸਾਢੇ 14 ਕਰੋੜ ਰੁਪਿਆ ਇਕਠਾ ਕੀਤਾ। (ਤਾੜੀਆਂ) ਇਸ ਦੀ ਅਸਲ ਗਲ ਮੈਂ ਹੁਣ ਕਹਿਣ ਲਗਾ ਹਾਂ। ਉਹ ਇਹ ਕਿ ਅਸੀਂ ਪਿਛਲੇ ਸਾਲ ਇਸ ਵਾਸਤੇ ਇਨਸੈਂਟਿਵ ਪਾਲਿਸੀ ਬਣਾਈ, ਜਿਵੇਂ ਬੈਂਕਾਂ ਵਾਲੇ ਕਈ ਤਰ੍ਹਾਂ ਦੇ ਪਰਾਈਜ਼ਿਜ਼ ਦਿੰਦੇ ਹਨ, ਉਸੇ ਤਰ੍ਹਾਂ ਪੋਸਟ ਮਾਸਟਰਜ਼ ਨੂੰ ਕਿਹਾ ਕਿ ਜਿਹੜੇ ਜਿਤਨੀ ਜ਼ਿਆਦਾ ਉਗਰਾਹੀ ਕਰਨਗੇ ਉਨ੍ਹਾਂ ਨੂੰ ਇਨਾਮ ਦਿਤਾ ਜਾਵੇਗਾ, ਉਨ੍ਹਾਂ ਦੇ ਗਰੇਡ ਵਧਾਏ ਜਾਣਗੇ। ਪਰ ਇਸ ਵਿਚ ਜ਼ਬਰਦਸਤੀ ਨਹੀਂ ਹੋਣੀ ਚਾਹੀਦੀ, ਵਾਲੰਟੈਰੀਲੀ ਕੰਮ ਕਰਨਾ ਚਾਹੀਦਾ ਹੈ। ਜ਼ਿਲ੍ਹਿਆਂ ਲਈ ਇਨਾਮ ਰਖ ਦਿੱਤਾ ਕਿ ਜਿਹੜਾ ਜ਼ਿਲ੍ਹਾ ਜ਼ਿਆਦਾ ਉਗਰਾਹੀ ਕਰੇਗਾ ਉਸ ਨੂੰ ਇਨਾਮ ਦੇਵਾਂਗੇ ਤਾਂਕਿ ਪੈਸਾ ਇਕੱਠਾ ਹੋ ਸਕੇ। ਇਸ ਲਈ ਪਿਛਲੇ ਸਾਲ ਅਸੀਂ 16 ਕਰੋੜ ਰੁਪਏ ਦਾ ਨਿਸ਼ਾਨਾ ਰਖਿਆ ਸੀ ਅਤੇ ਇਕੱਠਾ ਹੋਇਆ ਸਾਢੇ 24 ਕਰੋੜ ਰੁਪਿਆ। ਇਸ ਵਿਚੋਂ ਪੰਜਾਬ ਨੂੰ 17 ਕਰੋੜ ਰੁਪਿਆ ਮਿਲਣਾ ਹੈ। ਇਸ ਕਰਕੇ ਅਸੀਂ ਟੈਕਸ ਨਹੀਂ ਲਾ ਰਹੇ।

ਇਸੇ ਤਰ੍ਹਾਂ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਅਸੀਂ ਲੋਕਾਂ ਲਈ ਚੰਗੀਆਂ ਪਾਲਿਸੀਆਂ ਬਣਾਉਂਦੇ ਹਾਂ ਉਨ੍ਹਾਂ ਨਾਲ ਹਮਦਰਦਰੀ ਕਰਦੇ ਹਾਂ ਤਾਂ ਲੋਕ ਵੀ ਸਾਡੀ ਮਦਦ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਸਾਡਾ ਡੈਫਿਸਿਟ 43 ਕਰੋੜ ਰੁਪਏ ਦਾ ਸੀ ਪਰ ਜਿਸ ਵੇਲ ਸਾਨੂੰ ਰਾਜ ਮਿਲਿਆ ਸੀ ਉਸ ਵੇਲੇ ਇਨ੍ਹਾਂ ਨੇ 97 ਕਰੋੜ ਰੁਪਏ ਦਾ ਘਾਟੇ ਦਾ ਬਜਟ ਦਿੱਤਾ ਸੀ ਔਰ ਅਸੀਂ ਹਾਲੇ ਇਸ ਵਿਚੋਂ 9 ਕਰੋੜ ਰੁਪਏ ਬਿਜਲੀ ਲਈ ਰਲੀਫ਼ ਦਿੱਤਾ, ਰੂਰਲ ਇੰਟੈਗਰੇਟਿਡ ਸਕੀਮ ਚਾਲੂ ਕੀਤੀ, ਥੀਨ ਡੈਮ ਵਾਸਤੇ 10 ਕਰੋੜ ਰੁਪਿਆ ਰੱਖਿਆ ਔਰ ਇਸੇ ਤਰ੍ਹਾਂ ਲੋਕਾਂ ਦੀ ਸਹੂਲਤਾਂ ਵਾਸਤੇ ਹੋਰ ਸਕੀਮਾਂ ਤੇ ਵੀ ਜ਼ਿਆਦਾ ਪੈਸਾ ਰੱਖਿਆ। ਪਰ ਇਸ ਦੇ ਬਾਵਜੂਦ ਵੀ ਮੈਨੂੰ ਇਹ ਦੱਸਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਸਾਡੀ ਇਕੌਨਮੀ ਬਿਲਕੁਲ ਸਟੇਬਲ ਹੈ। (ਤਾੜੀਆਂ) ਡਿਪਟੀ ਸਪੀਕਰ ਸਾਹਿਬ, ਕਾਂਗਰਸ ਸਰਕਾਰ ਵੇਲੇ ਜਿਹੜਾ ਓਵਰ ਡਰਾਫਟ ਬੈਂਕਾਂ ਤੋਂ ਲਿਆ ਜਾਂਦਾ ਸੀ ਉਸ ਤੇ 8 ਕਰੋੜ ਰੁਪਿਆ ਸਾਲ ਦਾ ਸੂਦ ਦੇਣਾ ਪੈਂਦਾ ਸੀ। ਅਸੀਂ ਇਸ ਓਵਰ ਡਰਾਫ਼ਟ ਨੂੰ ਬਿਲਕੁਲ ਬੰਦ ਕਰ ਦਿੱਤਾ ਔਰ ਇਹ 8 ਕਰੋੜ ਰੁਪਿਆ ਬਚਾ ਲਿਆ ਹੈ। ਇਸੇ ਤਰ੍ਹਾਂ ਹੀ ਸਾਨੂੰ ਸੈਂਟਰਲ ਗੌਰਮਿੰਟ ਤੋਂ ਵੀ ਪੈਸਾ ਜ਼ਿਆਦਾ ਮਿਲਿਆ ਹੈ। ਮੇਰੇ ਕੋਲ ਇਸ ਦੀਆਂ ਫਿੱਗਰਜ਼ ਹਨ। ਉਹ ਮੈਂ ਦਸਦਾ ਹਾਂ ਕਿ ਸਾਰੇ ਮੁਲਕ ਵਿਚ ਦੇਣ ਲਈ ਜਿਹੜਾ ਇਕ ਪੂਲ ਵਿਚ ਪੈਸਾ ਇਕੱਠਾ ਹੋਇਆ ਤਾਂ ਜਿਸ ਵੇਲੇ ਇਥੇ ਕਾਂਗਰਸ ਦੇ ਚੀਫ਼ ਮਨਿਸਟਰ ਸਨ ਤਾਂ ਉਨ੍ਹਾਂ ਨੂੰ ਸਿਰਫ 20 ਪ੍ਰਤੀਸ਼ਤ ਵੀ ਉਸ ਪੂਲ ਵਿਚੋਂ ਨਹੀਂ ਮਿਲਦਾ ਸੀ ਜਦ ਕਿ ਸਾਨੂੰ ਇਸ ਵਿਚ 30% ਰੁਪਿਆ ਮਿਲਿਆ ਹੈ। (ਤਾੜੀਆਂ) ਸਾਡੇ ਪਲਾਨਿੰਗ ਡਿਪਾਰਟਮੈਂਟ ਨੇ ਇਸ ਤਰੀਕੇ ਨਾਲ ਕੇਸ ਪੁੱਟ ਕੀਤਾ ਕਿ ਜਿਥੇ ਪਹਿਲੇ ਪੰਜਾਬ ਨੂੰ 36 ਕਰੋੜ ਰੁਪਿਆ ਮਿਲਦਾ ਸੀ ਉਹ ਇਸ ਸਾਲ 72 ਕਰੋੜ ਰੁਪਿਆ ਮਿਲਿਆ ਹੈ (ਤਾੜੀਆਂ)। ਇਸ ਕਰਕੇ ਸਾਨੂੰ ਟੈਕਸ ਲਾਉਣ ਦੀ ਲੋੜ ਨਹੀਂ

[ਵਿੱਤ ਮੰਤਰੀ]

ਪਈ। ਜੇ ਕੋਈ ਅਸੀਂ ਹੋਰ ਨਵੀਆਂ ਸਕੀਮਾਂ ਬਣਾਈਆਂ, ਔਰ ਲੋਕ ਹਿੱਤ ਦੀਆਂ ਪਾਲਿਸੀਆਂ ਬਣਾਈਆਂ ਔਰ ਸਾਨੂੰ ਲੋੜ ਪਈ ਤਾਂ ਅਸੀਂ ਜ਼ਰੂਰ ਲੋਕਾਂ ਕੋਲ ਜਾਵਾਂਗੇ ਸਾਨੂੰ ਇਸ ਵਿਚ ਕੋਈ ਡਰ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਇਕ ਗੱਲ ਕਹੀ ਸੀ ਕਿ ਪੰਜਾਬ ਦੇ ਲੋਕ 63% ਬਿਲੋਅ ਪਾਵਰਟੀ ਲਾਈਨ ਹਨ ਔਰ ਇਸ ਵਾਸਤੇ ਉਨ੍ਹਾਂ ਨੇ ਇੰਡੀਅਨ ਐਕਸਪ੍ਰੈਸ ਦਾ ਜ਼ਿਕਰ ਕੀਤਾ ਸੀ। ਮੈਨੂੰ ਬੜਾ ਅਫ਼ਸੋਸ ਹੈ ਕਿ ਮੈਨੂੰ ਉਸ ਪ੍ਰੋਫੈਸਰ ਦਾ ਦਿਮਾਗ ਹਿਲਿਆ ਹੋਇਆ ਨਜ਼ਰ ਆਉਂਦਾ ਹੈ। ਇਹ ਐਗਰੀਕਲਚਰਲ ਯੂਨੀਵਰਸਿਟੀ ਦਾ ਪ੍ਰੋਫੈਸਰ ਹੈ ਜਿਸ ਨੇ ਇਹ ਲਿਖਿਆ ਹੈ। ਇਸੇ ਕਰਕੇ ਅਸੀਂ ਚਾਹੁੰਦੇ ਹਾਂ ਕਿ ਯੂਨੀਵਰਸਿਟੀ ਤੇ ਕੰਟਰੋਲ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, 1969 ਵਿਚ ਮੈਂ ਫੂਡ ਮਨਿਸਟਰ ਹੁੰਦਾ ਸੀ ਤਾਂ ਉਸ ਵੇਲੇ ਮੈਂ ਕਿਹਾ ਸੀ ਕਿ 76 ਰੁਪਏ ਪ੍ਰਤੀ ਕੁਇੰਟਲ ਕਣਕ ਦਾ ਰੇਟ ਹੋਣਾ ਚਾਹੀਦਾ ਹੈ ਪਰ ਉਸ ਵੇਲੇ ਵੀ ਸਾਡੇ ਐਗਰੀਕਲਚਰ ਦੇ ਪ੍ਰੋਫੈਸਰ ਨੇ ਆਪਣਾ ਹਿਸਾਬ ਲਾਕੇ ਇਹ ਕਿਹਾ ਸੀ ਕਿ ਇਹ 50 ਰੁਪਏ ਰੇਟ ਹੋਣਾ ਚਾਹੀਦਾ ਹੈ। ਬਾਅਦ ਵਿਚ ਜਦੋਂ ਮੈਂ ਉਸ ਨੂੰ ਪੁੱਛਿਆ ਤਾਂ ਉਸ ਨੇ ਸਾਰਾ ਕੁਝ ਵੇਖਣ ਤੋਂ ਬਾਅਦ ਕਿਹਾ ਕਿ ਇਹ ਗਲਤੀ ਹੋ ਗਈ ਹੈ। ਸੋ ਕਈ ਵਾਰ ਇਸ ਤਰ੍ਹਾਂ ਦੀ ਗਲਤੀ ਉਨ੍ਹਾਂ ਨੂੰ ਲੱਗ ਜਾਂਦੀ ਹੈ।

ਹੁਣ ਮੈਂ ਤੁਹਾਨੂੰ ਜੋ ਫਿਨਾਂਸ ਕਮਿਸ਼ਨ ਦੀ ਰਿਪੋਰਟ ਹੈ ਉਸ ਬਾਰੇ ਦੱਸਦਾ ਹਾਂ ਕਿ ਉਸ ਨੇ ਕਿਹਾ ਹੈ ਕਿ ਬਿਲੋਅ ਪਾਵਰਟੀ ਲਾਈਨ ਲੋਕਾਂ ਦੀ ਜੋ ਪੁਜ਼ੀਸ਼ਨ ਹੈ ਉਸ ਮੁਤਾਬਿਕ ਪੰਜਾਬ ਇਕ ਸੋਸ਼ਲਿਸ ਟਿਕ ਸੂਬਾ ਹੈ। ਇਸ ਵਿਚ ਲਿਖਿਆ ਹੈ ਜਦੋਂ ਕਿ ਇੰਡੀਆ ਦੀ ਐਵਰੇਜ਼ ਬਿਲੋਅ ਪਾਵਰਟੀ ਲਾਈਨ 60% ਹੈ ਔਰ ਪੰਜਾਬ ਦੀ 21.62% ਬਿਲੋਅ ਪਾਵਰਟੀ ਲਾਈਨ ਹੈ। ਡਿਪਟੀ ਸਪੀਕਰ ਸਾਹਿਬ, ਇਸੇ ਪਾਵਰਟੀ ਨੂੰ ਦੂਰ ਕਰਨ ਵਾਸਤੇ ਵੀ ਅਸੀਂ ਹਰੀਜਨਾਂ ਵਾਸਤੇ ਵੀ ਵੀਕਰ ਸੈਕਸ਼ਨ ਵਾਸਤੇ 25 ਕਰੋੜ ਰੁਪਿਆ ਰੱਖਿਆ ਹੈ। ਇਨ੍ਹਾਂ ਦੇ ਕੰਮ ਕਰਨ ਵਾਸਤੇ ਕੋਈ ਚੀਜ਼ ਨਹੀਂ ਹੈ। ਇਨ੍ਹਾਂ ਕੋਲ ਕੋਈ ਸਾਧਨ ਨਹੀਂ ਹਨ। ਇਹ ਲੋਕ ਆਪਣੀ ਸਿਕਿਉਰਿਟੀ ਨਹੀਂ ਦੇ ਸਕਦੇ। ਇਨ੍ਹਾਂ ਵਾਸਤੇ 25 ਕਰੋੜ ਰੁਪਏ ਰੱਖੇ ਗਏ ਹਨ। 21.62% ਲੋਕ ਬਿਲੋਅ ਪਾਵਰਟੀ ਲਾਈਨ ਹਨ। ਗਰੀਬ ਮੁਸਲਮਾਨਾਂ ਦੇ ਨਾਲ ਨਾਲ ਕ੍ਰਿਸਚਿਅਨਜ਼ ਲਈ ਵੀ ਕੁਝ ਕਰਨਾ ਚਾਹੀਦਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਅਸੀਂ 25 ਕਰੋੜ ਰੁਪਏ ਦੀ ਸਕੀਮ ਰੱਖੀ ਹੈ ਸ਼ੈਡਿਊਲਡ ਕਾਸਟਸ ਲਈ ਉਨ੍ਹਾਂ ਵਿਚ ਮੁਸਲਮਾਨ ਔਰ ਕ੍ਰਿਸ਼ਚਿਅਨਜ਼ ਵੀ ਪਾਵਾਂਗੇ ਤਾਕਿ ਉਨ੍ਹਾਂ ਲੋਕਾਂ ਦੀ ਵਧ ਤੋਂ ਵੱਧ ਸਹਾਇਤਾ ਹੋ ਸਕੇ (ਥੰਪਿੰਗ)।

ਇੰਪਲਾਇਮੈਂਟ ਦੇ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ। ਮੇਰੇ ਮਿੱਤਰ ਡਾਂਗ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਪੰਜਾਬ ਵਿਚ ਬੇਰੁਜ਼ਗਾਰੀ ਵੱਧ ਰਹੀ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਗਰ ਡਾਂਗ ਸਾਹਿਬ ਇਥੇ ਹੁੰਦੇ ਤਾਂ ਚੰਗੀ ਗੱਲ ਹੁੰਦੀ। ਮੈਂ ਆਪਣੇ ਕੋਲੋਂ ਨਹੀਂ ਬਲਕਿ ਅੰਕੜਿਆਂ ਤੋਂ ਗੱਲ ਕਰਨਾ ਚਾਹੁੰਦਾ ਹਾਂ। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ 31 ਦਸੰਬਰ, 1967 ਤੱਕ ਪੰਜਾਬ ਵਿਚ ਅਨ-ਇੰਪਲਾਇਡ 58,627 ਸਨ ਔਰ ਜਦੋਂ ਕਾਂਗਰਸ ਰਾਜ ਚਲਾ ਗਿਆ ਤਾਂ 1977 ਵਿਚ ਬਜਾਏ 58,627 ਦੇ ਅਨ-ਇੰਪਲਾਇਡ ਦੀ ਗਿਣਤੀ 3,89,432 ਹੋ ਗਈ। ਮਤਲਬ 560% ਅਨ-ਇੰਪਲਾਇਮੈਂਟ ਵਿਚ ਵਾਧਾ ਹੋਇਆ ਔਰ ਇਹ ਵਾਧਾ ਕਾਂਗਰਸ ਸਰਕਾਰ ਦੇ ਵੇਲੇ ਹੋਇਆ। ਮੈਂ ਸਮਝਦਾ ਹਾਂ ਕਿ ਇੱਕ ਸਿਧਾਂਤਿਕ ਗੱਲ ਹੈ ਜਿਸ ਕਰਕੇ ਇਹ ਐਨਾ ਵਾਧਾ ਹੋਇਆ ਹੈ। ਕਾਂਗਰਸ ਵਾਲੇ ਸਰਮਾਇਦਾਰਾਂ ਦੇ ਹੱਕ ਵਿਚ ਔਰ ਮਨੋਪਲਿਸਟਾਂ ਦੇ ਹੱਕ ਦੀਆਂ ਪਾਲਿਸੀਆਂ ਤੇ ਚਲਦੇ ਸਨ ਔਰ ਛੋਟੇ ਤਬਕੇ ਨੂੰ ਖਤਮ ਕਰਨ ਤੇ ਤੁਲੇ ਹੋਏ ਸਨ। ਮੈਂ ਆਪਣੇ ਪਿੰਡ ਵਿਚ ਸਟੱਡੀ ਕਰਦਾ ਰਿਹਾ ਹਾਂ। ਜਦੋਂ ਅੰਗਰੇਜ਼

1947 ਵਿਚ ਹਿੰਦੁਸਤਾਨ ਵਿਚੋਂ ਗਿਆ ਹੈ, ਉਦੋਂ ਮੇਰੇ ਪਿੰਡ ਵਿਚ 16,17 ਜੁਲਾਹੇ ਸਨ, 3 ਤੇਲੀ ਸਨ ਔਰ 6,7 ਮੋਚੀ ਸਨ । ਇਸੇ ਤਰ੍ਹਾਂ ਲੁਹਾਰ, ਤਰਖਾਣ ਇਨ੍ਹਾਂ ਸਾਰਿਆਂ ਨੂੰ ਰਲਾ ਕੇ ਕੁੱਲ 50 ਇਹੋ ਜਿਹੀਆਂ ਫੈਮਿਲੀਜ਼ ਸਨ ਜੋ ਇਹ ਕੰਮ ਕਰਦੀਆਂ ਸਨ। ਹੁਣ ਦੀ ਹਾਲਤ ਇਹ ਹੈ ਕਿ ਉਥੇ ਮੋਚੀ 1 ਹੈ, ਜੁਲਾਹਾ 1 ਹੈ, ਔਰ ਤੇਲੀ ਕੋਈ ਵੀ ਨਹੀਂ ਹੈ। ਇਸ ਦਾ ਮਤਲਬ ਇਹ ਹੋਇਆ ਕਿ ਛੋਟੇ ਕੰਮ ਕਰਨ ਵਾਲੇ ਨੂੰ ਕਾਂਗਰਸ ਸਰਕਾਰ ਨੇ ਖ਼ਤਮ ਕਰ ਕੇ ਰੱਖ ਦਿੱਤਾ ਹੈ। ਬਾਟਾ ਵਾਲਿਆਂ ਨੇ ਮੋਚੀ ਖਤਮ ਕਰ ਦਿੱਤੇ। ਆਰਗੇਨਾਈਜ਼ਡ ਟੈਕਸਟਾਈਲ ਇੰਡਸਟਰੀਜ਼ ਨੇ, ਉਨ੍ਹਾਂ ਮਨੋਪਲਿਸਟਾਂ ਨੇ ਜੁਲਾਹਿਆਂ ਨੂੰ ਖਤਮ ਕਰਕੇ ਰੱਖ ਦਿੱਤਾ। ਵੱਡੇ ਤੇਲ ਕੱਢਣ ਵਾਲੇ ਕਾਰਖਾਨੇਦਾਰਾਂ ਨੇ ਤੇਲੀਆਂ ਨੂੰ ਖਤਮ ਕਰਕੇ ਰੱਖ ਦਿੱਤਾ । ਇੰਡਸਟਰੀਜ਼ ਵਿਚ 18 ਪ੍ਰਤੀਸ਼ਤ ਲੋਕ ਇੰਪਲਾਇਡ ਸਨ ਜੋ ਕਿ ਹੁਣ ਇਹ 4 ਪ੍ਰਤੀਸ਼ਤ ਹੀ ਰਹਿ ਗਏ ਹਨ। ਇਸ ਚੀਜ਼ ਦੀ ਕਾਂਗਰਸ ਜ਼ਿੰਮੇਵਾਰ ਹੈ। ਜਨਤਾ ਪਾਰਟੀ ਨੇ ਇਨ੍ਹਾਂ ਆਰਥਿਕ ਪਾਲਿਸੀਆਂ ਨੂੰ ਮੋੜ ਦਿੱਤਾ ਹੈ। ਇਸ ਲਈ ਆਰਗੇਨਾਈਜ਼ਡ ਟੈਕਸਟਾਈਲ ਇੰਡਸਟਰੀਜ਼ ਵਿਚ ਵਾਧਾ ਨਹੀਂ ਹੋਏਗਾ। ਆਰਗੇਨਾਈਜ਼ਡ ਕੈਪਟਿਲਿਸਟਾਂ ਵਿਚ ਵਾਧਾ ਨਹੀਂ ਹੋਏਗਾ ਬਲਕਿ ਇਸ ਦੀ ਬਜਾਏ ਛੋਟੀ ਦਸਤਕਾਰੀ ਵਿਚ ਵਾਧਾ ਹੋਏਗਾ। ਇਨ੍ਹਾਂ ਦੀ ਕਾਂਗਰਸ ਸਰਕਾਰ ਦੇ ਜ਼ਮਾਨੇ ਵਿਚ ਬੇਰੁਜ਼ਗਾਰੀ ਵਿਚ 560 ਪ੍ਰਤੀਸ਼ਤ ਵਾਧਾ ਹੋਇਆ ਸੀ। ਇੰਪਲਾਇਮੈਂਟ ਐਕਸਚੇਂਜਿਜ਼ ਦੇ ਰਿਕਾਰਡ ਦੇ ਹਿਸਾਬ ਨਾਲ ਜੋ ਫਿਗਰਜ਼ ਹਨ, ਉਸ ਹਿਸਾਬ ਨਾਲ ਮੈਂ ਹੁਣ ਦਸਦਾ ਹਾਂ। ਕਾਂਗਰਸ ਰਾਜ ਵੇਲੇ ਦਸੰਬਰ, 1976 ਵਿਚ ਕਰਾਫਟਸਮੈਨ 19,843 ਅਨ-ਇੰਪਲਾਇਡ ਰਜਿਸਟਰਡ ਸਨ , ਇਸ ਦੇ ਦੋ ਸਾਲ ਬਾਅਦ ਇਹ ਨੰਬਰ 19,700 ਹੋ ਗਿਆ । ਇਸੇ ਤਰ੍ਹਾਂ ਹੀ ਐਮ. ਬੀ.ਬੀ.ਐਸ. ਡਾਕਟਰਜ਼ 1976 ਵਿਚ 85 ਅਨ-ਇੰਪਲਾਇਡ ਸਨ ਔਰ ਹੁਣ ਇਹ 54 ਹਨ । ਅਨਇੰਪਲਾਇਡ ਐਗਰੀਕਲਚਰ ਗਰੈਜੂਏਟਸ 1976 ਵਿਚ 582 ਸਨ ਔਰ ਹੁਣ 431 ਹਨ। ਟੋਟਲ ਅਨ-ਇੰਪਲਾਇਡ ਕਾਂਗਰਸ ਸਰਕਾਰ ਵੇਲੇ 3 ਲੱਖ 91 ਹਜ਼ਾਰ ਸਨ ਅਤੇ ਹੁਣ 3 ਲੱਖ 89 ਹਜ਼ਾਰ ਹਨ। ਸਾਡੀਆਂ ਆਰਥਿਕ ਪਾਲਿਸੀਆਂ ਦੇ ਸਦਕੇ ਅਨ-ਇੰਪਲਾਇਮੈਂਟ ਦਾ ਨੰਬਰ ਥੱਲੇ ਨੂੰ ਆਇਆ ਹੈ।

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕੁਝ ਸੱਜਣਾਂ ਨੇ ਜ਼ਿਕਰ ਕੀਤਾ ਸੀ ਕਿ ਮੌਜੂਦਾ ਸਰਕਾਰ ਪਿੰਡਾਂ ਵੱਲ ਜ਼ਿਆਦਾ ਧਿਆਨ ਦਿੰਦੀ ਹੈ ਉਥੇ ਪਿੰਡਾਂ ਵੱਲ ਜ਼ਿਆਦਾ ਖਰਚ ਕਰਦੀ ਹੈ ਔਰ ਸ਼ਹਿਰਾਂ ਨੂੰ ਪੈਸੇ ਨਹੀਂ ਦਿੰਦੀ ।

ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਗੌਰਮਿੰਟ ਨੇ ਇੱਕ ਅਰਬਨ ਇੰਟੈਗਰੇਟਿਡ, ਸ਼ਹਿਰਾਂ ਦੀ ਤਰੱਕੀ ਦਾ ਕੰਮ ਆਪਣੇ ਹੱਥਾਂ ਵਿਚ ਲਿਆ ਹੈ। ਮੈਨੂੰ ਖੁਸ਼ੀ ਹੁੰਦੀ ਹੈ ਇਹ ਦੱਸ ਕੇ ਕਿ ਜੋ ਸ਼ਹਿਰਾਂ ਲਈ ਕੰਮ ਪਿਛਲੇ 30 ਸਾਲਾਂ ਵਿਚ ਨਹੀਂ ਹੋਇਆ ਉਹ ਕੰਮ ਅਸੀਂ ਅਰਬਨ ਡਿਵੈਲਪਮੈਂਟ ਲਈ ਪਿਛਲੇ ਦੋ ਸਾਲਾਂ ਵਿਚ ਕਰਕੇ ਦਿਖਾਇਆ ਹੈ ।

1.08 ਬਾਅਦ ਦੁਪਹਿਰ | (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਜਿੰਨਾ ਕੰਮ ਕਾਂਗਰਸ ਨੇ ਪਿਛਲੇ 30 ਸਾਲਾਂ ਵਿਚ ਕੀਤਾ ਉਸ ਤੋਂ ਵਧ ਕੰਮ ਅਸੀਂ ਦੋ ਸਾਲਾਂ ਵਿਚ ਕੀਤਾ ਹੈ । ਇਕੱਲੇ ਅੰਮ੍ਰਿਤਸਰ ਲਈ 15.45 ਕਰੋੜ ਰੁਪਏ ਸੀਵਰੇਜ ਔਰ ਵਾਟਰ ਸਪਲਾਈ ਲਈ ਰੱਖੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੇ ਐਨਾ ਰੁਪਿਆ ਅੱਗੇ ਕਾਂਗਰਸ ਰਾਜ ਵਿਚ ਵੀ ਇਥੇ ਲਈ ਰੱਖਿਆ ਗਿਆ ਸੀ ? ਜਲੰਧਰ ਲਈ 14.20 ਕਰੋੜ ਰੁਪਏ ਰਖੇ ਗਏ ਹਨ। ਮੈਂ ਰਮੇਸ਼ ਜੀ ਨੂੰ ਪੁਛਦਾ ਹਾਂ ਕਿ ਕਦੇ ਅੱਗੇ ਵੀ ਐਨੇ ਰੁਪਏ ਇਸ ਸ਼ਹਿਰ ਲਈ ਰੱਖੇ ਗਏ ਸਨ ? ਲੁਧਿਆਣਾ ਲਈ 19 ਕਰੋੜ ਰੁਪਏ ਰੱਖੇ ਗਏ ਹਨ। ਪਟਿਆਲੇ ਲਈ 5 ਕਰੋੜ ਰੁਪਏ ਰੱਖੇ ਗਏ ਹਨ ਔਰ ਬਠਿੰਡੇ ਲਈ 3.66 ਕਰੋੜ ਰੁਪਏ ਰੱਖੇ ਗਏ ਹਨ। (ਥੰਪਿੰਗ) ਇਹ ਸਾਡੀਆਂ ਯੋਜਨਾਂਵਾਂ ਦਾ ਸਿੱਟਾ ਹੈ। ਕਾਂਗਰਸ ਨੇ 30 ਸਾਲਾਂ ਵਿਚ

[ਵਿੱਤ ਮੰਤਰੀ]

ਐਨੇ ਪੈਸੇ ਨਹੀਂ ਰੱਖੇ ਜਿੰਨੇ ਕਿ ਅਸੀਂ 2 ਸਾਲਾਂ ਵਿਚ ਰੱਖੇ ਹਨ। ਛੋਟੇ ਟਾਊਨਾਂ ਦੀ ਗੱਲ ਲੈ ਲਵੋ। ਰਾਜਪੁਰਾ ਲਈ 3.16 ਕਰੋੜ ਰੁਪਿਆ ਰੱਖਿਆ ਗਿਆ ਹੈ। ਐਨਾ ਰੁਪਿਆ ਕਦੇ ਪਿਛਲੇ 30 ਸਾਲਾਂ ਵਿਚ ਨਹੀਂ ਰੱਖਿਆ ਗਿਆ ਹੈ। ਸਾਥੀ ਸਾਹਿਬ ਦੇ ਸ਼ਹਿਰ ਮੋਗਾ ਲਈ 2.34 ਕਰੋੜ ਰੁਪਏ ਰੱਖੇ ਗਏ ਹਨ। ਮੈਂ ਪੁੱਛਦਾ ਹਾਂ ਕਿ ਕਦੇ ਅੱਗੇ ਅਨਾ ਰੁਪਿਆ ਰੱਖਿਆ ਗਿਆ ਹੈ? (ਥੰਪਿੰਗ) ਇਸ ਸਬੰਧ ਵਿਚ ਸਾਰੀ ਲਿਸਟ ਮੇਰੇ ਕੋਲ ਨਹੀਂ ਹੈ ਨਹੀਂ ਤਾਂ ਮੈਂ ਹੋਰ ਵੀ ਦੱਸ ਦਿੰਦਾ।

**ਸਾਥੀ ਰੂਪ ਲਾਲ :** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਵਿੱਤ ਮੰਤਰੀ** : ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਇਲੈਕਸ਼ਨਾਂ ਵਿਚ ਕਾਂਗਰਸੀਆਂ ਨੇ ਸਿੱਖ ਹੋਮ ਲੈਂਡ ਦਾ ਨਾਅਰਾ ਦਿੱਤਾ ਸੀ। ਹੁਣ ਮਿਊਂਸਪਲ ਕਮੇਟੀਆਂ ਦੇ ਚਣਾਓ ਵਿਚ ਇਹ ਉਹੀ ਨਾਅਰਾ ਦੇ ਕੇ ਦਿਖਾਉਣ। (ਵਿਘਨ) ਮਿਊਂਸਪਲ ਕਮੇਟੀਆਂ ਦੀ ਐਡਮਨਿਸਟਰੇਸ਼ਨ ਨੂੰ ਇਹ ਖਾਈ ਜਾਂਦੇ ਸਨ, ਲੁੱਟੀ ਜਾਂਦੇ ਸਨ। ਮਿਊਂਸਪਲ ਕਮੇਟੀਆਂ ਦੇ ਸਿਲਸਿਲੇ ਵਿਚ ਵੀ ਇਨ੍ਹਾਂ ਨੇ ਕਈ ਚਾਰ-ਜਿਜ਼ ਲਗਾਏ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਅੰਮ੍ਰਿਤਸਰ ਮਿਊਂਸਪਲ ਕਮੇਟੀ ਦਾ ਬਜਟ 6 ਕਰੋੜ ਦਾ ਸੀ ਅਤੇ ਹੁਣ ਇਹ ਸਾਢੇ 9 ਕਰੋੜ ਦਾ ਬਜਟ ਹੈ। ਇਸੇ ਤਰ੍ਹਾਂ ਹੀ ਜਲੰਧਰ ਦੀ ਮਿਊਂਸਪਲ ਕਮੇਟੀ ਦਾ ਪਹਿਲਾਂ ਬਜਟ 2.57 ਕਰੋੜ ਦਾ ਸੀ ਜਿਹੜਾ ਕਿ ਹੁਣ 4.06 ਕਰੋੜ ਹੋ ਗਿਆ ਹੈ (ਥੰਪਿੰਗ) ਆਲਮੋਸਟ 90 ਪ੍ਰਤੀਸ਼ਤ ਇਨਕ੍ਰੀਜ਼ ਹੋਈ ਹੈ। ਲੁਧਿਆਣਾ ਮਿਊਂਸਪਲ ਕਮੇਟੀ ਦਾ ਪਹਿਲਾਂ ਬਜਟ 4.19 ਕਰੋੜ ਦਾ ਸੀ ਜਿਹੜਾ ਕਿ ਹੁਣ 6.05 ਕਰੋੜ ਰੁਪਏ ਦਾ ਬਜਟ ਹੈ। ਬਠਿੰਡੇ ਮਿਊਂਸਪਲ ਕਮੇਟੀ ਦਾ ਪਹਿਲਾਂ ਬਜਟ 67 ਲੱਖ ਸੀ ਜਿਹੜਾ ਕਿ ਹੁਣ ਇਹ 1.32 ਕਰੋੜ ਦਾ ਹੋ ਗਿਆ ਹੈ। ਇਸ ਤਰ੍ਹਾਂ ਕਰਕੇ 104 ਪ੍ਰਤੀਸ਼ਤ ਇਸ ਵਿਚ ਵਾਧਾ ਹੋਇਆ ਹੈ। ਇਹ ਫਿਸਕਲ ਮੈਨੇਜਮੈਂਟ ਹੈ ਇਸ ਦੇ ਨਾਲ ਮਿਊਂਸਪਲ ਕਮੇਟੀਜ਼ ਦੇ ਵਿਚ ਚੰਗਾ ਕੰਮ ਹੋਵੇਗਾ। ਇਸੇ ਤਰ੍ਹਾਂ ਅਸੀਂ ਇਕ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਬਣਾਈ ਸੀ। ਮੈਂ ਇਸ ਬਾਰੇ ਦਸਦਾ ਹਾਂ। ਸਰ, ਇਸ ਸਬੰਧੀ ਕਾਗਜ਼ ਸ਼ਾਇਦ ਇਧਰ ਉਧਰ ਹੋ ਗਏ ਹਨ। ਮੈਂ ਅਰਜ਼ ਕਰਦਾ ਹਾਂ ਕਿ ਕੁਝ ਸੱਜਣਾਂ ਨੇ ਇਹ ਗਲਤ ਫਹਮੀ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਹੈ ਔਰ ਅਕਾਲੀ ਅਤੇ ਜਨਤਾ ਪਾਰਟੀ ਦੇ ਪ੍ਰੋਗਰਾਮ ਨੂੰ ਗਲਤ ਰੰਗ ਵਿਚ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਫਾਈਨੈਂਸ਼ਲ ਪਾਵਰਜ਼ ਦੇ ਸਿਲਸਿਲੇ ਵਿਚ ਅਸੀਂ ਜ਼ਿਆਦਾ ਪਾਵਰਜ਼ ਦੀ ਮੰਗ ਕੀਤੀ ਹੈ ਅਤੇ ਅਸੀਂ ਆਪਣੇ ਰਿਸੋਰਸਿਜ਼ ਵਧਾਉਣ ਦੀ ਮੰਗ ਕੀਤੀ ਹੈ। ਇਹ ਰਿਸੋਰਸਿਜ਼ ਜ਼ਿਆਦਾ ਹਾਸਲ ਕੀਤੇ ਹਨ ਤਾਂ ਕਿ ਸੂਬੇ ਦੀ ਤਰੱਕੀ ਕਰ ਸਕੀਏ। ਸਾਡੀ ਇਹ ਬੜੀ ਕਲੀਅਰ ਪੁਜ਼ੀਸ਼ਨ ਹੈ। ਅਸੀਂ ਇਹ ਨਹੀਂ ਚਾਹੁੰਦੇ ਕਿ ਇਸ ਮੁਲਕ ਦਾ ਸੰਵਿਧਾਨ ਕੇਪੀਟੇਲਿਸਟਾਂ ਅਤੇ ਮਨੋਪਲਿਸਟਾਂ ਦੇ ਹੱਕ ਵਿਚ ਰਹੇ ਅਤੇ ਕਾਲੋਨਾਈਜ਼ੇਸ਼ਨ ਟਾਈਪ ਆਫ ਰਿਜੀਮ ਹੋਵੇ ਜਾਂ ਸਰਮਾਇਦਾਰਾਂ ਦਾ ਰਾਜ ਹੋਵੇ। ਅਸੀਂ ਤਾਂ ਚਾਹੁੰਦੇ ਹਾਂ ਕਿ ਇਸ ਤਰ੍ਹਾਂ ਦਾ ਰਾਜ ਹੋਵੇ ਜਿਸ ਦੇ ਵਿਚ ਕਾਮਮੈਸ ਦਾ ਰਾਜ ਹੋਵੇ ਅਤੇ ਪਾਵਰਜ਼ ਕਾਮਨਮੈਨ ਦੇ ਕੋਲ ਹੋਣ ਔਰ ਜ਼ਿਆਦਾ ਤੋਂ ਜ਼ਿਆਦਾ ਪਾਵਰਜ਼ ਸਟੇਟ ਨੂੰ ਮਿਲਣ। ਬਦਕਿਸਮਤੀ ਦੀ ਗੱਲ ਹੈ ਕਿ ਪਿਛਲੇ 30 ਸਾਲਾਂ ਵਿਚ ਸਾਡਾ ਫੈਡਰਲ ਸੰਵਿਧਾਨ ਪਰੋ-ਯੂਨੀਟਰੀ ਬਣਾਇਆ ਹੋਇਆ ਸੀ ਅਤੇ ਇਸ ਤੋਂ ਇਲਾਵਾ ਸੈਂਟਰ ਸਪੌਂਨਸਰਡ ਸਕੀਮਾਂ ਬਣਾ ਕੇ ਸਟੇਟ ਦੀਆਂ ਪਾਵਰਜ਼ ਵੀ ਸੈਂਟਰ ਦੇ ਕੋਲ ਇਕੱਠੀਆਂ ਹੋ ਗਈਆਂ ਸਨ। ਪਾਵਰਜ਼ ਨੂੰ ਇਕ ਥਾਂ ਤੇ ਇਕੱਠਾ ਕਰ ਦਿੱਤਾ ਸੀ। ਕਾਮਨਮੈਨ ਦੀਆਂ ਪਾਵਰਜ਼ ਸਟੇਟ ਕੈਪੀਟਲ ਵਿਚ ਖਿੱਚ ਕੇ ਲੈ ਗਏ ਅਤੇ ਸਟੇਟ ਦੀਆਂ ਪਾਵਰਜ਼ ਨੂੰ ਸੈਂਟਰ ਖਿੱਚ ਕੇ ਲੈ ਗਿਆ। ਇਹ ਸਾਰੀਆਂ ਪਾਵਰਜ਼ ਇਨ੍ਹਾਂ ਨੇ

**Expunged as ordered by the Chair.

ਇਕ ਜਨਾਨੀ ਨੂੰ ਦੇ ਦਿੱਤੀਆਂ। ਜਦ ਅਕਾਲੀ ਦਲ ਫੈਡਰਲਿਜ਼ਮ ਦੀ ਗੱਲ ਕਰਦਾ ਹੈ, ਇਹ ਇਸ ਗੱਲ ਨੂੰ ਧਿਆਨ ਵਿਚ ਰੱਖਕੇ ਮੰਗ ਕਰਦਾ ਹੈ ਕਿ ਕਿਧਰੇ ਫਿਰ ਕੋਈ ਐਸਾ ਵਾਤਾਵਰਨ ਪੈਦਾ ਨਾ ਹੋ ਜਾਵੇ ਜਿਸ ਤਰ੍ਹਾਂ ਸੰਜੇ ਗਾਂਧੀ ਨੇ ਪਾਵਰਜ਼ ਹਾਸਲ ਕਰ ਲਈਆਂ ਸਨ। ਕਿਸ ਤਰ੍ਹਾਂ ਸੰਜੇ ਗਾਂਧੀ ਪੰਜਾਬ ਵਿਚ ਜ਼ਿਲ੍ਹਾ ਪਟਿਆਲਾ ਅਤੇ ਬਠਿੰਡਾ ਵਿਚ ਆਇਆ ਅਤੇ ਉਸ ਦੇ ਉਤੇ ਕਿੰਨਾਂ ਖਰਚ ਕੀਤਾ ਗਿਆ। ਇਸ ਬਾਰੇ ਪੂਰੀ ਜਾਣਕਾਰੀ ਮੈਂ ਹਾਊਸ ਨੂੰ ਇਕ ਸਵਾਲ ਦੇ ਜਵਾਬ ਵਿਚ ਦੇ ਚੁੱਕਾ ਹਾਂ ਕਿਸ ਤਰ੍ਹਾਂ ਸਾਰੇ ਮਨਿਸਟਰ ਸੰਜੇ ਗਾਂਧੀ ਦੇ ਸਵਾਗਤ ਲਈ ਲਾਈਨ ਅੱਪ ਹੁੰਦੇ ਸਨ। ਉਸ ਤੇ ਕਿੰਨਾਂ ਖਰਚ ਕੀਤਾ ਗਿਆ ਅਤੇ ਕਿੰਨੇ ਕਿੰਨੇ ਟਰੱਕ ਭੇਜੇ ਜਾਂਦੇ ਸਨ। ਸੰਜੇ ਗਾਂਧੀ ਨੇ ਇਕ ਤਰ੍ਹਾਂ ਨਾਲ ਐਕਸਟਰਾ ਜੁਰਿਸਡਿਕਸ਼ਨ ਔਰ ਐਕਸਟਰਾ ਕਾਂਸਟੀਚਿਊਸ਼ਨਲ ਪਾਵਰਜ਼ ਹਾਸਲ ਕਰ ਲਈਆਂ ਸਨ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਸੰਵਿਧਾਨ ਦੇ ਵਿਚ ਇਸ ਦਾ ਇੰਤਜ਼ਾਮ ਹੋਣਾ ਚਾਹੀਦਾ ਹੈ ਕਿ ਫਿਰ ਮੁੜ ਕੇ ਕੋਈ ਔਰ ਸੰਜੇ ਗਾਂਧੀ ਪੈਦਾ ਨਾ ਹੋ ਸ਼ਕੇ। ਡਿਕਟੇਟਰਸ਼ਿਪ ਅਤੇ ਐਮਰਜੈਂਸੀ ਲਾਗੂ ਨਾ ਹੋ ਸਕੇ। ਕਿਸ ਤਰ੍ਹਾਂ ਉਸ ਸਮੇਂ ਸੰਵਿਧਾਨ ਨੂੰ ਤੋੜਿਆ ਮੋੜਿਆ ਗਿਆ। ਅਸੀਂ ਤਾਂ ਫਾਈ-ਨੈਂਸ਼ਅਲ ਪਾਵਰਜ਼ ਮੰਗ ਰਹੇ ਹਾਂ ਤਾਕਿ ਸੂਬੇ ਦੀ ਤਰੱਕੀ ਹੋ ਸਕੇ, ਕਿਉਂਕਿ ਜਿੰਨੇ ਤਰੱਕੀ ਦੇ ਕੰਮ ਹਨ ਉਹ ਸਟੇਟ ਨੇ ਕਰਨੇ ਹੁੰਦੇ ਹਨ। ਜੇਕਰ ਥੀਨ ਡੈਮ ਦੇ ਵਾਸਤੇ ਪੈਸੇ ਖਰਚ ਕਰਨੇ ਹਨ ਤਾਂ ਸਟੇਟ ਨੇ ਕਰਨੇ ਹਨ, ਜੇਕਰ ਕੋਈ ਨਹਿਰ ਕੱਢਣੀ ਹੋਵੇ ਤਾਂ ਸਟੇਟ ਨੇ ਖਰਚ ਕਰਨਾ ਹੈ। ਕਾਂਗਰਸ ਪਾਰਟੀ ਨੇ ਪਾਵਰਜ਼ ਨੂੰ ਸੈਂਟਰੇਲਾਈਜ਼ ਕਰ ਦਿੱਤਾ ਸੀ ਜਦ ਕਿ ਅਸੀਂ ਡੀਸੈਂਟਰੇ-ਲਾਈਜ਼ੇਸ਼ਨ ਦੀ ਮੰਗ ਕਰ ਰਹੇ ਹਾਂ। ਮੇਰੇ ਕੋਲ ਡਾਕਟਰ ਬਲਦੇਵ ਪ੍ਰਕਾਸ਼, ਐਮ. ਪੀ. ਆਏ ਸਨ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਅੰਮ੍ਰਿਤਸਰ ਦੀ ਮੇਵਾ ਮੰਡੀ ਨੂੰ ਡਰਾਈ ਫਰੂਟ ਅਤੇ ਮੇਵਾ ਬਲੋਚਿਸਥਾਨ ਅਤੇ ਅਫਗਾਨਿਸਥਾਨ ਤੋਂ ਆਉਂਦਾ ਹੈ ਔਰ ਇਨ੍ਹਾਂ ਨੂੰ 3 ਪ੍ਰਤੀਸ਼ਤ ਟੈਕਸ ਦੇਣਾ ਪੈਂਦਾ ਹੈ ਔਰ ਉਨ੍ਹਾਂ ਨੇ ਮੰਗ ਕੀਤੀ ਸੀ ਕਿ ਇਹ 1 ਪ੍ਰਤੀਸ਼ਤ ਕਰ ਦਿਤਾ ਜਾਵੇ। ਮੈਂ ਉਨ੍ਹਾਂ ਨੂੰ ਪੁਛਿਆ ਕਿ ਕੀ ਸ੍ਰੀ ਹਿੱਤ ਅਭਿਲਾਸ਼ੀ ਜੀ ਮੰਨ ਗਏ ਹਨ ? ਉਨ੍ਹਾਂ ਨੇ ਕਿਹਾ ਕਿ ਉਹ ਮੰਨ ਗਏ ਹਨ ਫਿਰ ਮੈਂ ਕਿਹਾ ਫਿਰ ਮੈਨੂੰ ਕੋਈ ਇਤਰਾਜ਼ ਨਹੀਂ ਹੈ ਇਸ ਟੈਕਸ ਨੂੰ ਘੱਟ ਕਰਨ ਵਿਚ। ਪਰ ਮੈਂ ਉਨ੍ਹਾਂ ਨੂੰ ਕਿਹਾ ਕਿ ਇਸ ਦਾ ਫਾਇਦਾ ਕੀ ਹੋਵੇਗਾ। ਉਹ ਕਹਿਣ ਲਗੇ ਕਿ ਇਸ ਤਰ੍ਹਾਂ ਕਰਨ ਨਾਲ ਆਲ ਇੰਡੀਆ ਮੇਵਾ ਟਰੇਡ ਸੈਂਟਰ, ਅੰਮ੍ਰਿਤਸਰ ਬਣ ਜਾਵੇਗਾ। ਕਿਉਂਕਿ ਸਾਡਾ ਵਿਸ਼ਵਾਸ ਟਰੇਡ ਅਤੇ ਜਨਅਤ ਨੂੰ ਵਧਾਉਣਾ ਹੈ। ਫਿਰ ਮੈਂ ਡਾਕਟਰ ਬਲਦੇਵ ਪ੍ਰਕਾਸ਼ ਜੀ ਨੂੰ ਕਿਹਾ ਕਿ ਪਟੇਲ ਸਾਹਿਬ, ਜੋ ਪਹਿਲਾਂ ਫਾਈਨੈਂਸ ਮਨਿਸਟਰ ਆਫ ਇੰਡੀਆ ਸਨ, ਉਨ੍ਹਾਂ ਨੂੰ ਤਾਂ ਇਮਪੋਰਟ ਵਿਚ 100 ਰੁਪਏ ਦੇ ਪਿਛੇ 122 ਰੁਪਏ ਮਿਲਦੇ ਸਨ ਜਦ ਕਿ ਸਾਨੂੰ ਕੇਵਲ 100 ਰੁਪਏ ਪਿਛੇ ਸਿਰਫ 3 ਰੁਪਏ ਮਿਲਦੇ ਹਨ, ਇਸ ਦਾ ਕੋਈ ਨਿਰਣਾ ਕਰੋ ਕਿ ਸੈਂਟਰ ਨੂੰ ਜ਼ਿਆਦਾ ਪੈਸਾ ਟੈਕਸਾਂ ਰਾਹੀਂ ਮਿਲਦਾ ਹੈ। ਸਾਨੂੰ ਸੈਂਟਰ ਦੇ ਕੋਲੋਂ 122 ਰਪਏ ਦੇ ਵਿਚੋਂ ਕੁਝ ਵੀ ਨਹੀਂ ਮਿਲਦਾ ਹੈ। ਇਸੇ ਕਰਕੇ ਅਸੀਂ ਜ਼ਿਆਦਾ ਫਾਈਨੈਂਸ਼ਲ ਪਾਵਰਜ਼ ਦੀ ਮੰਗ ਕਰ ਰਹੇ ਹਾਂ। ਕਿਉਂਕਿ ਸੂਬੇ ਦੀ ਤਰੱਕੀ ਲਈ ਸਟੇਟ ਗੌਰਮਿੰਟ ਨੂੰ ਖਰਚ ਕਰਨਾ ਪੈਂਦਾ ਹੈ ਭਾਵੇਂ ਥਰਮਲ ਪਲਾਂਟ ਲਗਾਉਣਾ ਹੋਵੇ, ਭਾਵੇਂ ਡੈਮ ਬਣਾਉਣਾ ਹੋਵੇ। ਰੋਪੜ ਥਰਮਲ ਪਲਾਂਟ ਤੇ 450 ਕਰੋੜ ਰੁਪਿਆ ਖਰਚ ਹੋਣਾ ਹੈ ਉਹ ਸੂਬੇ ਦੀ ਸਰਕਾਰ ਨੇ ਖਰਚ ਕਰਨਾ ਹੈ। ਸਾਡੇ ਕੋਲ ਪ੍ਰਾਇਮਰੀ ਸਕੂਲ ਬਣਾਉਣ ਲਈ ਪੈਸਾ ਨਹੀਂ ਹੁੰਦਾ ਜਦ ਕਿ ਇਹ ਸੈਂਟਰ ਵਾਲੇ ਅਸ਼ੋਕਾ ਹੋਟਲ ਬਣਵਾ ਲੈਂਦੇ ਹਨ। ਇਸ ਲਈ ਅਸੀਂ ਕਹਿ ਰਹੇ ਹਾਂ ਕਿ ਸਟੇਟਾਂ ਨੂੰ ਪਾਵਰਜ਼ ਸੈਂਟਰ ਕੋਲੋਂ ਮਿਲਣੀਆਂ ਚਾਹੀਦੀਆਂ ਹਨ ਅਤੇ ਇਨ੍ਹਾਂ ਪਾਵਰਜ਼ ਦੀ ਡਿਵੀਜ਼ਨ ਹੋਣੀ ਚਾਹੀਦੀ ਹੈ ਤਾਂਕਿ ਸੂਬੇ ਦੀ ਤਰੱਕੀ ਹੋ ਸਕੇ। ਇਹ ਕੋਈ ਮਾੜੀ ਗਲ ਨਹੀਂ ਹੈ ਇਸ ਦੇ ਨਾਲ ਸਾਰੇ ਦੇਸ਼ ਦੀ ਭਲਾਈ ਹੋਵੇਗੀ। ਜਨਤਾ ਪਾਰਟੀ ਵੀ ਪਾਵਰਜ਼ ਨੂੰ ਡੀਸੈਂਟਰਲਾਈਜ਼ ਕਰਨ ਦੀ ਗਲ ਕਰ ਰਹੀ ਹੈ। ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਦਾ ਡੈਮੋਕਰੇਸੀ ਦੇ ਵਿਚ

[ਵਿੱਤ ਮੰਤਰੀ]

ਵਿਸ਼ਵਾਸ਼ ਹੈ ਅਤੇ ਕਰਦੀ ਹੈ ਅਤੇ ਅਸੀਂ ਰਲ ਮਿਲਕੇ ਕਾਂਗਰਸ ਦੇ ਖਿਲਾਫ ਸੰਘਰਸ਼ ਕੀਤਾ ਸੀ। ਅਸੀਂ ਪ੍ਰੈਸ ਦੀ ਆਜ਼ਾਦੀ ਦੇ ਹੱਕ ਵਿਚ ਹਾਂ, ਨਾਲ ਹੀ ਅਸੀਂ ਰਰਲ ਡਿਵੈਲਪਮੈਂਟ ਦੇ ਲਈ ਬਜਟ ਦੇ ਵਿਚ 40 ਪ੍ਰਤੀਸ਼ਤ ਖਰਚਾ ਰਖਿਆ ਹੈ ਪਰ ਇਸ ਦੇ ਵਿਚ ਕਨਫਿਊਜਨ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਅਤੇ ਕੀਤੀ ਗਈ ਹੈ।

ਸਪੀਕਰ ਸਾਹਿਬ, ਮੈਂ ਇਸ ਸਦਨ ਦੇ ਵਿਚ ਐਲਾਨ ਕਰਨਾ ਚਾਹੁੰਦਾ ਹਾਂ ਕਿ ਐਡੀਸ਼ਨਲ ਡੀ.ਏ ਦੀ ਕਿਸ਼ਤ ਬਾਰੇ, ਕਿਉਂਕਿ ਅਸੀਂ ਸੈਂਟਰਲ ਪੈਟਰਨ ਤੇ ਡੀ.ਏ. ਦੇਣ ਲਈ ਵਚਨਬਧ ਹਾਂ। ਪੰਜਾਬ ਸਰਕਾਰ ਵਚਨਬਧ ਹੈ ਅਤੇ ਅਸੀਂ ਸੈਂਟਰਲ ਪੈਟਰਨ ਤੇ ਡੀ.ਏ. ਦੀ ਕਿਸ਼ਤ ਆਪਣੇ ਮੁਲਾਜ਼ਮਾਂ ਨੂੰ ਦੇਵਾਂ-ਗੇ। ਸੈਂਟਰ ਨੇ ਡੀ.ਏ. ਦੀ ਇਕ ਕਿਸ਼ਤ ਵਧ ਦਿਤੀ ਹੈ। ਇਸ ਤੇ ਪੰਜਾਬ ਸਰਕਾਰ ਵੀ ਕੁਮਿਟਡ ਹੈ। ਭਾਵੇਂ ਸਾਡੀ ਸਟੇਟ ਵਿਚ ਪ੍ਰਾਈਸਿਜ਼ 1.3% ਵਧੀਆਂ ਹਨ ਜਦ ਕਿ ਇੰਡੀਆ ਲੈਵਲ ਤੇ ਇਹ ਪ੍ਰਾਈਸਿਜ਼ 4.3 ਪ੍ਰਤੀਸ਼ਤ ਵੱਧੀਆਂ ਹਨ। ਕਾਂਗਰਸ ਗੌਰਮਿੰਟ ਨੇ ਇਸ ਕੁਮਿਟਮੈਂਟ ਨੂੰ ਪੂਰਾ ਨਹੀਂ ਕੀਤਾ ਸੀ ਅਤੇ ਬਹੁਤ ਸਾਰੀ ਭਾਰੀ ਡਿਸਪੈਰਿਟੀ ਪੈਦਾ ਕਰ ਦਿੱਤੀ ਹੋਈ ਸੀ। ਸਰਕਾਰੀ ਮੁਲਾਜ਼ਮਾਂ ਨੂੰ ਕਿਸ਼ਤਾਂ ਨਹੀਂ ਦਿਤੀਆਂ ਜਾਂਦੀਆਂ ਸਨ। ਕਿਉਂਕਿ ਅਸੀਂ ਕੁਮਿਟਿਡ ਹਾਂ ਅਤੇ ਸਾਡੇ ਮੈਨੀਫੈਸਟੋ ਵਿਚ ਕਿਹਾ ਹੋਇਆ ਹੈ ਕਿ ਅਸੀ ਐਡੀਸ਼ਨਲ ਡੀ.ਏ. ਦੇਵਾਂਗੇ। ਅਸੀ ਰੋਡਵੇਜ਼ ਦੇ ਮੁਲਾਜ਼ਮਾਂ ਨੂੰ ਬੋਨਸ ਦਿਤਾ ਜਿਹੜਾ ਐਮਰਜੈਂਸੀ ਦੇ ਵਿਚ ਖੋਹਲਿਆ ਗਿਆ ਸੀ, ਉਸ ਨੂੰ ਬਹਾਲ ਕੀਤਾ। ਕਿਉਂਕਿ ਸਾਡੀ ਕੁਮਿਟ-ਮੈਂਟ ਹੈ ਇਸ ਲਈ In line with that commitment 15ਵੀਂ ਇਨਸਟਾਲਮੈਂਟ ਇਨਕਰੀਜ਼ ਕੀਤੀ ਹੈ ਉਸ ਦਾ ਐਨਹਾਂਸਡ ਰੇਟ ਦੇਵਾਂਗੇ ਅਤੇ 16ਵੀਂ ਕਿਸ਼ਤ ਦੇਵਾਂਗੇ, ਇਹ ਸਾਰਾ 1 ਦਸੰਬਰ, 1978 ਤੋਂ ਰੂਲਜ਼ ਔਰ ਪੈਟਰਨ ਦੇ ਮੁਤਾਬਿਕ ਦੇਵਾਂਗੇ।

ਕਰਿਸਚੀਅਨਜ਼ ਇਕ ਐਸੀ ਬਰਾਦਰੀ ਹੈ ਜਿਹੜੀ ਬੁਨਿਆਦੀ ਤੌਰ ਤੇ ਹਰੀਜਨਾਂ ਦੀ ਬਰਾਦਰੀ ਹੈ। ਸਾਡੇ ਪੰਜਾਬ ਦੇ ਵਿਚ ਬਹੁਤ ਸਾਰੇ ਹਰੀਜਨ ਕਰਿਸ਼ਚੀਅਨਜ਼ ਵਿਚ ਕਨਵਰਟ ਹੋਏ ਹਨ। ਮੈਨੂੰ ਗੁਰਦਾਸਪੁਰ ਜ਼ਿਲ੍ਹੇ ਦੇ ਐਮ.ਐਲ.ਏ. ਸਾਹਿਬਾਨ ਇਕੱਠੇ ਹੋ ਕੇ ਮਿਲੇ ਸਨ। ਅਸੀਂ ਸੈਕੂਲਰਿਜ਼ਮ ਵਿਚ ਵਿਸ਼ਵਾਸ ਰੱਖਦੇ ਹਾਂ।

**ਸਰਦਾਰ ਦਲੀਪ ਸਿੰਘ ਪਾਧੀ** : ਹਰੀਜਨ ਲਫਜ਼ ਦੀ ਥਾਂ ਸ਼ੈਡਿਊਲਡਕਾਸਟ ਵਰਤਣਾ ਚਾਹੀਦਾ ਹੈ।

**ਵਿੱਤ ਮੰਤਰੀ** : ਠੀਕ ਹੈ ਜੀ, ਹਰੀਜਨ ਦੀ ਥਾਂ ਤੇ ਸ਼ੈਡਿਊਲਡ ਕਾਸਟ ਲਫਜ਼ ਇਸਤੇਮਾਲ ਕਰਨਾ ਚਾਹੀਦਾ ਹੈ। ਇਹ ਕਰਿਸ਼ਚੀਅਨ ਭਾਵੇਂ ਸਿੱਖਾਂ, ਹਿੰਦੂਆਂ ਵਿਚੋਂ ਜਾਂ ਹੋਰ ਕਿਸੇ ਬਰਾਦਰੀ ਵਿਚੋਂ ਬਣਿਆ ਹੋਵੇ ਉਹ ਸ਼ੈਡਿਊਲਡ ਕਾਸਟ ਹੀ ਗਿਣਿਆ ਜਾਵੇਗਾ।

ਹਰੀਜਨਾਂ ਵਾਸਤੇ ਧਰਮਸ਼ਾਲਾਵਾਂ ਬਣਾਉਣ ਵਾਸਤੇ 10 ਹਜ਼ਾਰ ਰੁਪਿਆ ਦਿੰਦੇ ਹਾਂ। ਇਸੇ ਤਰ੍ਹਾਂ ਜਿਹੜੇ ਕਰਿਸ਼ਚੀਅਨਜ਼ ਪੰਜਾਬ ਵਿਚ ਰਹਿੰਦੇ ਹਨ ਉਨ੍ਹਾਂ ਲਈ ਵੀ ਕਮਿਊਨਿਟੀ ਸੈਂਟਰ ਬਣਾਉਣ ਦਾ ਫੈਸਲਾ ਕੀਤਾ ਹੈ ਅਤੇ ਇਸ ਤਰ੍ਹਾਂ ਅਸੀਂ ਇਨ ਬਰਾਦਰੀ ਵਾਸਤੇ 5 ਲੱਖ ਰੁਪਿਆ ਕਮਿਊਨਿਟੀ ਸੈਂਟਰ ਬਣਾਉਣ ਵਾਸਤੇ ਰੱਖਿਆ ਹੈ। (ਤਾੜੀਆਂ) ਇਨ੍ਹਾਂ ਲਫਜ਼ਾਂ ਨਾਲ ਮੈਂ ਹਾਊਸ ਦਾ ਧੰਨਵਾਦ ਕਰਦਾ ਹਾਂ ਅਤੇ, ਸਪੀਕਰ ਸਾਹਿਬ, ਤੁਹਾਡਾ ਵੀ ਧੰਨਵਾਦ ਕਰਦਾ ਹਾਂ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਪੁਆਇੰਟ ਆਫ਼ ਇਨਫਰਮੇਸ਼ਨ, ਸਰ। ਬਾਦਲ ਸਾਹਿਬ ਦੀ ਸਰਕਾਰ ਨੇ ਗਰੀਨ ਰੈਵੋਲਿਊਸ਼ਨ ਲਿਆਂਦਾ ਹੈ ਅਤੇ ਵਾਈਟ ਰੈਵੋਲਿਊਸ਼ਨ ਲਿਆਉਣਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਦੋਗਲੀਆਂ ਗਾਈਆਂ ਦੇ ਦੁੱਧ ਅਤੇ ਮੱਝਾਂ ਦੇ ਦੁੱਧ ਦੀ ਕੀਮਤ ਦੇ ਬਰਾਬਰ ਇਨਸੈਂਟਿਵ ਦੇਣਾ ਬੰਦ ਕੀਤਾ ਹੈ ਕੀ ਉਹ ਇਸ ਮਹੀਨੇ ਤੋਂ ਦੁਬਾਰਾ ਦੇਣਾ ਸ਼ੁਰ ਕਰ ਦੇਣਗੇ ?

**ਸਰਦਾਰ ਦਲੀਪ ਸਿੰਘ ਪਾਂਧੀ** : ਹਰਚੰਦ ਸਿੰਘ ਕਮੇਟੀ ਦਾ ਬੜਾ ਰੌਲਾ ਪਿਆ ਸੀ, ਉਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਦੂਸਰਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਯੂਨੀਵਰਸਿਟੀਆਂ ਨੂੰ ਅਸੀਂ ਪੈਸਾ ਦਿੰਦੇ ਹਾਂ। ਉਸ ਪੈਸੇ ਦੀ ਬੜੀ ਹੇਰਾ ਫੇਰੀ ਹੁੰਦੀ ਹੈ। ਉਸ ਦੇ ਹਿਸਾਬ ਕਿਤਾਬ ਵਿਚ ਬੜੀ ਹੇਰਾ ਫੇਰੀ ਹੁੰਦੀ ਹੈ। ਕੋਈ ਹਿਸਾਬ ਕਿਤਾਬ ਨਹੀਂ ਮਿਲਦਾ। ਉਸ ਬਾਰੇ ਕੁਝ ਕਰਨਗੇ ? ਤੀਸਰਾ ਇਹ ਕਿ ਪਟਿਆਲੇ ਵਿਚ ਲੜਕੀਆਂ ਦਾ ਰੇਪ ਹੋਇਆ, ਉਸ ਦੀ ਇਨਕੁਆਇਰੀ ਕਰਵਾ ਲਈ ਹੈ, ਉਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਨਾਭੇ ਦੇ ਨੇੜੇ ਕਾਂਗਰਸ ਰਾਜ ਵਿਚ ਤਿੰਨ ਲੜਕੀਆਂ ਦਾ ਰੇਪ ਕੀਤਾ ਗਿਆ ਸੀ ਅਤੇ ਉਨ੍ਹਾਂ ਨੂੰ ਡਬੋ ਕੇ ਮਾਰ ਦਿੱਤਾ ਗਿਆ ਸੀ। (ਵਿਘਨ) ਹਾਊਸ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਸਲੱਮਜ਼ ਕਲੀਅਰੈਂਸ ਵਾਸਤੇ ਪੈਸੇ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਪੰਜਾਬ ਸ਼ੈਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ ਇਹ 10 ਕਰੋੜ ਰੁਪਿਆ ਕਦੋਂ ਤੱਕ ਦੇ ਦੇਣਗੇ ? ਇਹ ਕਾਰਪੋਰੇਸ਼ਨ ਕੁਰੱਪਸ਼ਨ ਦਾ ਅੱਡਾ ਬਣੀ ਹੋਈ ਹੈ।

**ਸਰਦਾਰ ਸਰੂਪ ਸਿੰਘ** : ਵੱਡੇ ਵੱਡੇ ਸ਼ਹਿਰਾਂ ਬਾਰੇ ਤਾਂ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਐਨਾ ਪੈਸਾ ਦਿੱਤਾ ਹੈ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਥਰਡ ਕਲਾਸ ਮਿਊਂਸਪਲ ਕਮੇਟੀਆਂ ਹਨ ਉਨ੍ਹਾਂ ਵਾਸਤੇ ਪੈਸੇ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਮੇਰੇ ਹਲਕੇ ਵਿਚ ਇਕ ਸਕੀਮ ਦਾ ਸਰਵੇ ਕੀਤਾ ਗਿਆ ਸੀ। ਕੀ ਇਸ ਬਾਰੇ ਬਜਟ ਦੀ ਤਾਂ ਕੋਈ ਐਕੜ ਪੇਸ਼ ਨਹੀਂ ਆਵੇਗੀ ? ਦੂਸਰੀ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ 42 ਤਹਿਸੀਲਾਂ ਵਿਚੋਂ ਇਕ ਤਹਿਸੀਲ ਬਲਾਚੌਰ ਹੈ। ਉਸ ਨੂੰ ਕਦੋਂ ਤੱਕ ਸਬ-ਡਿਵੀਜ਼ਨ ਡਿਕਲੇਅਰ ਕਰ ਦੇਣਗੇ ?

**ਮਾਸਟਰ ਚੰਦ ਸਿੰਘ** : ਪੁਆਇੰਟ ਆਫ਼ ਇਨਫਰਮੇਸ਼ਨ, ਸਰ। ਐਫ.ਐਮ. ਸਾਹਿਬ ਨੇ ਸਾਰੇ ਜ਼ਿਲ੍ਹਿਆਂ ਬਾਰੇ ਦੱਸਿਆ ਹੈ ਕਿ ਐਨਾ ਐਨਾ ਪੈਸਾ ਅਲਾਟ ਕੀਤਾ ਗਿਆ ਹੈ ਪਰ ਸੰਗਰੂਰ ਵਾਸਤੇ ਕੁਝ ਨਹੀਂ ਦੱਸਿਆ। ਦੂਸਰਾ ਮੇਰਾ ਸਵਾਲ ਇਹ ਹੈ ਅਤੇ ਮੈਂ ਆਪਣੇ ਭਾਸ਼ਣ ਵਿਚ ਵੀ ਕਿਹਾ ਸੀ ਕਿ ਸ਼ੇਰਪੁਰ ਨੂੰ ਸਬ-ਡਵੀਜ਼ਨ ਬਣਾਇਆ ਜਾਵੇ। ਐਫ.ਐਮ. ਸਾਹਿਬ ਨੇ ਕਿਹਾ ਸੀ ਕਿ ਤੁਸੀਂ ਦੱਸੋ ਕਿਹੜੇ ਪਿੰਡ ਨੂੰ ਬਣਾਉਣਾ ਚਾਹੁੰਦੇ ਹੋ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸ਼ੇਰਪੁਰ ਨੂੰ ਕਦੋਂ ਤੱਕ ਸਬ-ਡਵੀਜ਼ਨ ਬਣਾ ਦੇਣਗੇ ?

**ਸਰਦਾਰ ਰਣਜੀਤ ਸਿੰਘ** : ਨੋਟੀਫਾਈਡ ਏਰੀਆ ਕਮੇਟੀਆਂ ਬਣੀਆਂ ਹਨ। ਇਕ ਚੋਲਾ ਸਾਹਿਬ ਨੋਟੀਫਾਈਡ ਏਰੀਆ ਕਮੇਟੀ ਹੈ। ਉਸ ਕਮੇਟੀ ਦਾ ਐਸ.ਡੀ.ਐਮ. ਐਡਮਨਿਸਟਰੇਟਰ ਮੁਕੱਰਰ ਕੀਤਾ ਹੋਇਆ ਹੈ। ਉਹ ਕੋਈ ਮੀਟਿੰਗ ਨਹੀਂ ਕਰਦਾ। ਬੇੜਾ ਗਰਕ ਹੋ ਗਿਆ ਹੈ ਸ਼ਹਿਰ ਦਾ ਅਤੇ ਨਾਲੇ ਕਮੇਟੀ ਦਾ। ਉਹ 5-6 ਕਮੇਟੀਆਂ ਦਾ ਚੇਅਰਮੈਨ ਬਣਿਆ ਹੋਇਆ ਹੈ। (ਵਿਘਨ) ਉਥੇ ਕੋਈ ਨਵਾਂ ਚੇਅਰਮੈਨ ਬਣਾ ਦੇਣ। ਅਸੀਂ ਇਸ ਬਾਰੇ ਕਾਫੀ ਦੇਰ ਤੋਂ ਕਹਿੰਦੇ ਆ ਰਹੇ ਹਾਂ। ਉਸ ਦੀ ਜਗ੍ਹਾ ਤੇ ਕੋਈ ਹੋਰ ਚੇਅਰਮੈਨ ਬਣਾਉਣਾ ਚਾਹੀਦਾ ਹੈ।

**ਡਾਕਟਰ ਸਾਧੂ ਰਾਮ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਾਂਗਰਸ ਵਾਲੇ ਜੰਝ ਘਰ ਬਣਨੇ ਵਿਚੇ ਹੀ ਛੱਡ ਗਏ ਸਨ। ਉਹ ਮੁਕੰਮਲ ਨਹੀਂ ਹੋਏ। ਕੁਝ ਪੈਸੇ ਲੱਗੇ ਹਨ ਅਤੇ ਕੁਝ ਉਹ ਖਾ ਗਏ ਹਨ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਨੂੰ ਮੁਕੰਮਲ ਕਰਨ ਲਈ ਪ੍ਰਬੰਧ ਕਰਨਗੇ ?

**ਸਰਦਾਰ ਬਲਦੇਵ ਸਿੰਘ ਮਾਨ**: ਮਾਰਕਿਟ ਕਮੇਟੀਆਂ ਨੂੰ ਪੈਸਾ ਕਦੋਂ ਤੱਕ ਦੇ ਦੇਣਗੇ ਤਾਕਿ ਉਹ ਸੜਕਾਂ ਮੁਕਮਲ ਕਰ ਸਕਣ। (ਵਿਘਨ) ਦੂਸਰਾ ਇਹ ਕਿ ਹਰੀਜਨਾਂ ਦੀਆਂ ਧਰਮਸ਼ਾਲਾਵਾਂ ਵਾਸਤੇ ਸਾਢੇ ਸੱਤ ਹਜ਼ਾਰ ਰੁਪਏ ਤੋਂ 10 ਹਜ਼ਾਰ ਰੁਪਿਆ ਕਰ ਦਿਤਾ ਹੈ। ਇਹ ਪੈਸਾ ਇਹ ਕਦੋਂ ਤੱਕ ਦੇ ਦੇਣਗੇ ਤਾਕਿ ਕੰਮ ਮੁਕੰਮਲ ਹੋ ਸਕੇ ?

**ਸ਼੍ਰੀ ਹਰਬੰਸ ਲਾਲ ਖੰਨਾ**: ਪੁਆਇੰਟ ਆਫ਼ ਇਨਫਰਮੇਸ਼ਨ, ਸਰ। ਹਾਊਸ ਵਿਚ ਕੁਮਿਟਮੈਂਟਸ ਕੀਤੀਆਂ ਜਾਂਦੀਆਂ ਹਨ, ਬੜੀ ਅੱਛੀ ਗਲ ਹੈ ਉਨ੍ਹਾਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। (ਵਿਘਨ) ਸਪੀਕਰ ਸਾਹਿਬ, ਅੰਮ੍ਰਿਤਸਰ ਦੇ ਬਾਰੇ ਵੀ ਕੁਮਿਟਮੈਂਟ ਕੀਤੀ ਸੀ ਕਿ 1 ਕਰੋੜ ਰੁਪਿਆ ਦਿਆਂਗੇ। ਕੀ ਉਸ ਕੁਮਿਟਮੈਂਟ ਨੂੰ ਇਹ ਆਨਰ ਕਰਨਗੇ ?

**ਹਾਜੀ ਅਨਵਰ ਅਹਿਮਦ ਖਾਨ**: ਮੇਰਾ ਪੁਆਇੰਟ ਆਫ ਇਨਫਰਮੇਸ਼ਨ ਇਹ ਹੈ ਕਿ ਇਨ੍ਹਾਂ ਨੇ ਕਿਹਾ ਸੀ ਕਿ ਜਿਸ ਕਮੇਟੀ ਦੀ ਆਮਦਨ 30 ਲੱਖ ਰੁਪਏ ਤੋਂ ਜ਼ਿਆਦਾ ਹੋਵੇਗੀ ਉਸ ਕਮੇਟੀ ਨੂੰ ਕਲਾਸ ਵਨ ਕਮੇਟੀ ਬਣਾ ਦਿੱਤਾ ਜਾਵੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਲੇਰਕੋਟਲਾ ਕਮੇਟੀ ਦੀ ਆਮਦਨ 30 ਲੱਖ ਰੁਪਏ ਤੋਂ ਜ਼ਿਆਦਾ ਹੋ ਗਈ ਹੈ। ਫਾਈਲ ਇਨ੍ਹਾਂ ਪਾਸ ਪਈ ਹੈ। ਉਸ ਫਾਈਲ ਉਤੇ ਕਦੋਂ ਤੱਕ ਦਸ਼ਖਤ ਹੋ ਜਾਣਗ ?

**ਵਿੱਤ ਮੰਤਰੀ**: ਸਪੀਕਰ ਸਾਹਿਬ, ਪਹਿਲਾ ਸਵਾਲ ਢਿੱਲੋਂ ਸਾਹਿਬ ਦਾ ਹੈ। ਉਨ੍ਹਾਂ ਨੇ ਕਿਹਾ ਹੈ ਕਿ ਜਿਹੜੀਆਂ ਕਰਾਸ ਬਰੀਡ ਗਊਆਂ ਹਨ ਉਨ੍ਹਾਂ ਦੇ ਮਿਲਕ ਦੀ ਕੀਮਤ ਮੱਝ ਦੇ ਮਿਲਕ ਦੇ ਬਰਾਬਰ ਕੀਤੀ ਜਾਵੇ ਤਾਕਿ ਗਓਆਂ ਦੀ ਬਰੀਡ ਡਿਵੈਲਪ ਹੋ ਸਕੇ। ਇਹ ਅਸੀਂ ਕਰ ਦਿਆਂਗੇ। (ਤਾੜੀਆਂ) ਪਾਂਧੀ ਸਾਹਿਬ ਨੇ ਯੂਨੀਵਰਸਿਟੀਆਂ ਦੇ ਖਰਚੇ ਬਾਰੇ ਕਿਹਾ ਹੈ। ਯੂਨੀਵਰਸਿਟੀਆਂ ਅਟਾਨੋਮਸ ਬਾਡੀਜ਼ ਹਨ। ਸਾਡੇ ਫਾਈਨੈਂਸ ਸੈਕਟਰੀ ਯੂਨੀਵਰਸਿਟੀਜ਼ ਦੇ ਮੈਂਬਰ ਹਨ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਯਨੀਵਰਸਿਟੀਆਂ ਨਜਾਇਜ਼ ਖਰਚ ਨਾ ਕਰਨ।

ਸੈਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ 10 ਕਰੋੜ ਰੁਪਿਆ ਦੇਣ ਦੀ ਗੱਲ ਕੀਤੀ ਗਈ ਹੈ। ਇਸ ਬਾਰੇ ਬਿਲ ਲਿਆਉਣ ਦੀ ਜ਼ਰੂਰਤ ਹੈ। ਵੈਲਫੇਅਰ ਡਿਪਾਰਟਮੈਂਟ ਨੂੰ ਕਿਹਾ ਹੈ ਕਿ ਉਹ ਇਸ ਬਾਰੇ ਬਿਲ ਲਿਆਉਣ। ਜਦੋਂ ਤਕ ਇਹ ਚੇਂਜ ਨਹੀਂ ਹੁੰਦਾ ਉਦੋਂ ਤਕ ਸ਼ੇਅਰ ਕੈਪੀਟਲ ਦੀ ਲਿਮਿਟ ਨਹੀਂ ਵੱਧ ਸਕਦੀ। ਇਸੇ ਤਰ੍ਹਾਂ ਹੀ ਸਲੱਮਜ਼ ਕਲੀਅਰੈਂਸ ਦੀ ਗੱਲ ਹੈ। ਇਸ ਵਾਸਤੇ ਵੀ ਪੈਸੇ ਰੇਜ਼ ਕਰ ਰਹੇ ਹਾਂ। ਹਾਜੀ ਸਾਹਿਬ ਨੇ ਮਾਲੇਰਕੋਟਲਾ ਕਮੇਟੀ ਨੂੰ ਕਲਾਸ ਵਨ ਕਮੇਟੀ ਬਣਾਉਣ ਦੀ ਗੱਲ ਕੀਤੀ ਹੈ। ਇਹ ਵੀ ਬਣਾ ਦਿਆਂਗੇ। ਡਾਕਟਰ ਸਾਧੂ ਰਾਮ ਨੇ ਕਿਹਾ ਕਿ ਕਾਂਗਰਸ ਵਾਲੇ ਪੈਸੇ ਖਾ ਗਏ ਅਤੇ ਕੰਮ ਪੂਰਾ ਨਹੀਂ ਹੋਇਆ। ਇਸ ਦੀ ਇਨਕੁਆਇਰੀ ਕਰਾਂਗੇ। ਵੇਲਫੇਅਰ ਡਿਪਾਰਟ-ਮੈਂਟ ਜਨਰਲ ਪਾਲਿਸੀ ਬਣਾਏਗਾ। ਉਸ ਉਤੇ ਅਸੀਂ ਸੋਚ ਵਿਚਾਰ ਕਰਾਂਗੇ। ਨੋਟੀਫਾਈਡ ਏਰੀਆ ਕਮੇਟੀਆਂ ਦਾ ਜ਼ਿਕਰ ਕੀਤਾ ਗਿਆ ਹੈ। ਸਰਦਾਰ ਰਣਜੀਤ ਸਿੰਘ ਨੇ ਕਿਹਾ ਹੈ ਕਿ ਉਥੇ ਐਸ.ਡੀ.ਐਮ. ਨੂੰ ਐਡਮਨਿਸਟਰੇਟਰ ਲਗਾਇਆ ਹੋਇਆ ਹੈ। ਉਹ ਪੰਜ ਛੇ ਕਮੇਟੀਆਂ ਦਾ ਚੇਅਰਮੈਨ ਹੈ। ਮੈਂ ਦੱਸਦਾ ਹਾਂ ਕਿ ਗੌਰਮਿੰਟ ਸੋਚ ਰਹੀ ਹੈ ਕਿ ਨੋਟੀਫਾਈਡ ਏਰੀਆ ਕਮੇਟੀਆਂ ਵਿਚ ਹੋਰ ਅਫ਼ਸਰ ਨੂੰ ਚੇਅਰਮੈਨ ਲਗਾ ਦਿੱਤਾ ਜਾਵੇ।

**Mr. Speaker :** The House stands adjourned till 2.00 P.M. on Monday, the 23rd April, 1979.

*1.30 P.M. | (*The Sabha then adjourned till 2.00 P.M. on Monday, the 23rd April*, 1979)

**APPENDIX**
**TO**
**PUNJAB VIDHAN SABHA DEBATES**
*Dated 20th April, 1979*
**VOL I-No. 16**

## STARRED QUESTION AND ANSWER

**ਝਬਾਲ, ਕਸੇਲ ਅਤੇ ਸੁਰ ਸਿੰਘ, ਹੈਲਥ ਸੈਂਟਰ ਦੀਆਂ ਇਮਾਰਤਾਂ ਵਿਚ ਕੀਤੀਆਂ ਮੁਰੰਮਤਾਂ**

*1398. **ਕਾਮਰੇਡ ਦਰਸ਼ਨ ਸਿੰਘ ਝਬਾਲ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਸਾਲਾਂ 1976-77 ਅਤੇ 1977-78 ਦੇ ਦੌਰਾਨ, ਝਬਾਲ, ਕਸੇਲ ਅਤੇ ਸੁਰ ਸਿੰਘ ਹੈਲਥ ਸੈਂਟਰਾਂ ਵਿਚ ਲੋਕ ਕਾਰਜ ਵਿਭਾਗ ਦੁਆਰਾ ਕੀਤੇ ਗਏ ਮੁਰੰਮਤਾਂ ਦੇ ਕੰਮਾਂ ਦੇ ਸਾਲ-ਵਾਰ ਵੇਰਵੇ ਕੀ ਹਨ ;

(ਅ) ਕੀ ਇਹ ਠੀਕ ਹੈ ਕਿ ਉਕਤ ਹੈਲਥ ਸੈਂਟਰਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿੱਚ ਹਨ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) 1976-77 ਅਤੇ 1977-78 ਦੇ ਦੌਰਾਨ ਝਬਾਲ, ਕਸੇਲ ਅਤੇ ਸੁਰ ਸਿੰਘ ਹੈਲਥ ਸੈਂਟਰਾਂ ਦੀਆਂ ਇਮਾਰਤਾਂ ਵਿਚ ਕੀਤੀਆਂ ਗਈਆਂ ਮੁਰਮਤਾਂ ਵਿਚ ਸਫੇਦੀ ਰੰਗ ਰੋਗਨ, ਸ਼ੀਸ਼ਿਆਂ ਦੀ ਅਦਲਾ ਬਦਲੀ ਅਤੇ ਛੱਤਾਂ ਦੀ ਲਪਾਈ ਸ਼ਾਮਲ ਹੈ।

(ਅ) ਇਨ੍ਹਾਂ ਹੈਲਥ ਸੈਂਟਰਾਂ ਦੀਆਂ ਇਮਾਰਤਾਂ ਦੀ ਹਾਲਤ, ਜਿਹੜੀਆਂ 1919 ਅਤੇ 1934 ਵਿਚ ਬਣੀਆਂ ਸਨ, ਖਰਾਬ ਹੈ ਅਤੇ 1963 ਤੋਂ 1965 ਦੇ ਦੌਰਾਨ ਉਸਾਰੀਆਂ ਗਈਆਂ ਇਮਾਰਤਾਂ ਦੀ ਹਾਲਤ ਸੰਤੋਸ਼ਜਨਕ ਹੈ।

---

## UNSTARRED QUESTION AND ANSWER

**ਜੇਲ੍ਹ ਸੁਧਾਰਾਂ ਸਬੰਧੀ ਵਿੱਤ ਕਮਿਸ਼ਨ ਦੀ ਰਿਪੋਰਟ ਵਿੱਚ ਦਿਤੇ ਗਏ ਸੁਝਾਵਾਂ ਨੂੰ ਲਾਗੂ ਕਰਨ ਲਈ ਕੀਤੀ ਜਾ ਰਹੀ ਕਾਰਵਾਈ**

320. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਜੇਲ੍ਹ ਸੁਧਾਰਾਂ ਸਬੰਧੀ, ਵਿੱਤ ਕਮਿਸ਼ਨ ਦੀ ਰਿਪੋਰਟ ਵਿੱਚ ਦਿੱਤੇ ਗਏ ਸੁਝਾਵਾਂ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਸੁਝਾਵਾਂ ਤੇ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ;

(ੲ) ਸਰਕਾਰ ਦੁਆਰਾ ਕੀਤੇ ਜਾ ਰਹੇ ਜੇਲ੍ਹ ਸੁਧਾਰ, ਜੇਕਰ ਕੋਈ ਹੋਣ, ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸੱਤਵੇਂ ਵਿੱਤ ਕਮਿਸ਼ਨ ਵੱਲੋਂ ਆਪਣੀ ਰਿਪੋਰਟ ਵਿੱਚ ਜੇਲ੍ਹ ਸੁਧਾਰਾਂ ਸਬੰਧੀ ਦਿੱਤੇ ਸੁਝਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ:—

(i) ਕੈਦੀਆਂ ਦੇ ਸਿੱਧੇ ਖਰਚੇ ਤਥਾ ਖੁਰਾਕ, ਕੱਪੜੇ, ਦਵਾਈਆਂ ਅਤੇ ਹੋਰ ਉਪਰਲਿਆਂ ਖਰਚਿਆਂ ਤੇ 6 ਰੁਪਏ ਪ੍ਰਤੀ ਕੈਦੀ ਖਰਚ ਕੀਤਾ ਜਾਵੇ।

(ii) ਮੌਜੂਦਾ ਜੇਲ੍ਹ ਵਿੱਚ ਦਿੱਤੀਆਂ ਜਾ ਰਹੀਆਂ ਪਾਣੀ, ਬਿਜਲੀ ਅਤੇ ਸਫਾਈ ਆਦਿ ਦੀਆਂ ਸਹੂਲਤਾਂ ਵਿੱਚ ਸੁਧਾਰ ਲਿਆਂਦਾ ਜਾਵੇ ।

(iii) ਜਿਨ੍ਹਾਂ ਜੇਲ੍ਹਾਂ ਵਿੱਚ ਕੈਦੀਆਂ ਲਈ ਲੋੜ ਤੋਂ ਘੱਟ ਜਗ੍ਹਾ ਹੋਵੇ ਉਥੇ ਵਾਧੂ ਥਾਂ ਦਾ ਪ੍ਰਬੰਧ ਕੀਤਾ ਜਾਵੇ।

(ਅ) ਉਪਰੋਕਤ ਸੁਝਾਵਾਂ ਸਬੰਧੀ ਕੀਤੀ ਗਈ/ਕੀਤੀ ਜਾ ਰਹੀ ਕਾਰਵਾਈ ਦਾ ਵੇਰਵਾ ਇਸ ਪ੍ਰਕਾਰ ਹੈ:--

(i) ਕੈਦੀਆਂ ਨੂੰ ਪਰਿਯਾਪਤ ਖੁਰਾਕ, ਕੱਪੜ ਅਤੇ ਦਵਾਈਆਂ ਆਦਿ ਦਿੱਤੀਆਂ ਜਾਂਦੀਆਂ ਹਨ ਪਰ ਖਰਚਾ ਲੱਗਭਗ 5 ਰੁਪਏ 59 ਪੈਸੇ ਪ੍ਰਤੀ ਕੈਦੀ ਪ੍ਰਤੀ ਦਿਨ ਆਉਂਦਾ ਹੈ। ਵਿੱਤ ਕਮਿਸ਼ਨ ਨੇ 6 ਰੁਪਏ ਦੀ ਸਿਫਾਰਸ਼ ਕੀਤੀ ਹੈ, ਫਰਕ ਨਾ ਮਾਤਰ ਹੈ। ਫਿਰ ਵੀ ਕੈਦੀਆਂ ਨੂੰ ਦਿੱਤੀ ਜਾਣ ਵਾਲੀ ਖੁਰਾਕ ਵਿੱਚ ਤਬਦੀਲੀ ਕਰਨ ਸਬੰਧੀ, ਪੰਜਾਬ ਜੇਲ੍ਹ, ਮੈਨਅਲ ਦੇ ਸੋਧੇ ਖਰੜੇ ਤੇ ਵਿਚਾਰ ਕਰਨ ਲਈ 12 ਵਿਧਾਨਕਾਰਾਂ ਦੀ ਕਮੇਟੀ ਬਣਾਈ ਗਈ ਹੈ। ਇਹ ਕਮੇਟੀ ਇਸ ਬਾਰੇ ਵਿਚਾਰ ਕਰੇਗੀ।

(ii) ਜੇਲ੍ਹਾਂ ਵਿਚ ਪਾਣੀ ਅਤੇ ਬਿਜਲੀ ਦੀਆਂ ਸਹੂਲਤਾਂ ਤਸੱਲੀਬਖਸ਼ ਹਨ।

(iii) ਕੁੱਝ ਜੇਲ੍ਹਾਂ ਪਰਾਣੀਆਂ ਅਤੇ ਖਸਤਾ ਹਾਲਤ ਵਿੱਚ ਹਨ ਜੋ ਜਲਦੀ ਹੀ ਦੁਬਾਰਾ ਬਨਾਉਣ ਦਾ ਸੁਝਾਅ ਹੈ। ਲੁਧਿਆਣਾ ਵਿੱਚ ਇੱਕ ਨਵੀਂ ਕੇਂਦਰੀ ਜੇਲ੍ਹ ਉਸਾਰੀ ਜਾ ਰਹੀ ਹੈ। ਜਲੰਧਰ ਅਤੇ ਰੋਪੜ ਵਿੱਚ ਨਵੀਆਂ ਜੇਲ੍ਹਾਂ ਬਨਾਉਣ ਦਾ ਮਾਮਲਾ ਵਿਚਾਰ ਅਧੀਨ ਹੈ । ਮੌਜੂਦਾ ਜੇਲ੍ਹਾਂ ਵਿਚ ਜ਼ਰੂਰੀ ਵਾਧਾ/ਤਬਦੀਲੀ ਕੀਤੀ ਜਾ ਰਹੀ ਹੈ। ਸੱਤਵੇਂ ਵਿੱਤ ਕਮਿਸ਼ਨ ਨੇ ਪੰਜਾਬ ਰਾਜ ਲਈ ਕੋਈ ਅਜਿਹਾ ਉਪਬੰਧ ਨਹੀਂ ਕੀਤਾ ਜਿਸ ਰਾਹੀਂ ਉਨ੍ਹਾਂ ਵਲੋਂ ਕੀਤੀਆਂ ਸਿਫਾਰਸ਼ਾਂ ਲਾਗੂ ਹੋ ਸਕਣ।

(ੲ) ਵੇਰਵਾ ਨੱਥੀ ਹੈ।

ਸਟੇਟਮੈਂਟ

(ੳ) ਕੇਂਦਰੀ ਅਤੇ ਜ਼ਿਲ੍ਹਾ ਜੇਲ੍ਹਾਂ ਦੀਆਂ ਬੈਰਕਾਂ, ਸੈਲਾਂ ਅਤੇ ਵਰਕਸ਼ਾਪਾਂ ਵਿੱਚ ਪੱਖੇ ਲਗਾ ਦਿੱਤੇ ਗਏ ਹਨ।

(ਅ) ਸਾਰੀਆਂ ਜੇਲ੍ਹਾਂ ਵਿੱਚ ਫਲੱਸ਼ ਲੇਟਰੀਨਾਂ ਫੇਜ਼ਡ ਪ੍ਰੋਗਰਾਮ ਅਨਸਾਰ ਬਣਾਈਆਂ ਜਾ ਰਹੀਆਂ ਹਨ।

(ੲ) ਜੇਲ੍ਹਾਂ ਵਿੱਚ ਗੁਰਦਵਾਰੇ/ਮੰਦਰਾਂ ਦੀ ਸਥਾਪਨਾ ਕੀਤੀ ਗਈ ਹੈ।

(ਸ) ਕੈਦੀਆਂ ਦੇ ਮੁਲਾਕਾਤੀ ਕਮਰਿਆਂ ਵਿੱਚੋਂ ਡਬਲ ਜਾਲੀ ਹਟਾ ਦਿੱਤੀ ਗਈ ਹੈ।

(ਹ) ਸੁਪਰਡੈਂਟ ਜੇਲ੍ਹਾਂ ਨੂੰ ਅਖਤਿਆਰ ਦੇ ਦਿੱਤੇ ਗਏ ਹਨ ਕਿ ਉਹ ਕੈਦੀਆਂ ਨੂੰ ਜਿੱਥੇ ਉਨ੍ਹਾਂ ਦੇ ਕਿਸੇ ਸਬੰਧੀ ਦੀ ਮੌਤ ਹੋ ਗਈ ਹੋਵੇ ਜਾਂ ਉਹ ਸਖਤ ਬੀਮਾਰ ਹੋਵੇ, ਉਥੇ ਉਹ ਆਪ ਹੀ ਛੁੱਟੀ ਦੇ ਦੇਣ।

(ਕ) ਅਜਿਹੇ ਕੇਸਾਂ ਵਿੱਚ ਜਿਥੇ ਕੈਦੀ ਪਹਿਲਾਂ ਪੈਰੋਲ/ਫਰਲੋ ਛੁੱਟੀ ਕੱਟ ਕੇ ਅਮਨ ਅਮਾਨ ਨਾਲ ਵਾਪਸ ਜੇਲ੍ਹ ਵਿੱਚ ਹਾਜ਼ਰ ਹੋ ਗਏ ਹੋਣ, ਅਗਲੀ ਛੁੱਟੀ ਲਈ ਜ਼ਿਲ੍ਹਾ ਅਧਿਕਾਰੀਆਂ ਦੀ ਰਿਪੋਰਟ ਪ੍ਰਾਪਤ ਨਹੀਂ ਕੀਤੀ ਜਾਂਦੀ।

(ਖ) ਕੈਦੀਆਂ ਨੂੰ ਉਨ੍ਹਾਂ ਦੇ ਘਰ ਦੇ ਨੇੜੇ ਦੀਆਂ ਜੇਲ੍ਹਾਂ ਵਿਚ ਰਹਿਣ ਦੀ ਆਗਿਆ ਦਿੱਤੀ ਗਈ ਹੈ

ਉਮਰ ਕੈਦੀਆਂ ਨੂੰ ਕੇਂਦਰੀ ਜੇਲ੍ਹਾਂ ਵਿੱਚ ਅਤੇ ਦੂਜੇ ਕੈਦੀਆਂ ਨੂੰ ਉਨ੍ਹਾਂ ਦੇ ਜ਼ਿਲ੍ਹੇ ਦੀ ਜੇਲ੍ਹ ਜਾਂ ਕੇਂਦਰੀ ਜੇਲ੍ਹ ਵਿੱਚ ਰੱਖਿਆ ਜਾਂਦਾ ਹੈ।

(ਗ) ਕੈਦੀਆਂ ਨੂੰ ਆਪਣਾ ਖਾਣਾ ਗਰਮ ਕਰਨ ਲਈ ਉਨ੍ਹਾਂ ਦੀਆਂ ਬੈਰਕਾਂ ਵਿੱਚ ਅੰਗੀਠੀਆਂ ਦਿੱਤੀਆਂ ਗਈਆਂ ਹਨ।

(ਘ) ਕੇਂਦਰੀ ਜੇਲ੍ਹ, ਪਟਿਆਲਾ ਅਤੇ ਅੰਮ੍ਰਿਤਸਰ ਵਿੱਚ ਦੁੱਧ ਦੀਆਂ ਡੇਅਰੀਆਂ ਸ਼ੁਰੂ ਕਰ ਦਿੱਤੀਆਂ ਗਈਆਂ ਹਨ।

(ਙ) ਫਰੀਦਕੋਟ ਜੇਲ੍ਹ ਤੋਂ ਰਿਹਾ ਹੋਣ ਵਾਲੇ ਇਨਮੇਟਸ ਨੂੰ ਸਰਕਾਰੀ ਨੌਕਰੀਆਂ ਵਿੱਚ ਲੈਣ ਦੀ ਪ੍ਰਵਾਨਗੀ ਦੇ ਦਿੱਤੀ ਗਈ ਹੈ, ਜੇਕਰ ਉਨ੍ਹਾਂ ਦਾ ਕੈਦ ਦੇ ਸਮੇਂ ਚਾਲ ਚਲਣ ਚੰਗਾ ਰਿਹਾ ਹੋਵੇ ਤੇ ਸੁਪਰਡੈਂਟ ਜੇਲ੍ਹ ਇਸ ਨੂੰ ਤਸਦੀਕ ਕਰੇ।

(ਚ) ਖੁਲ੍ਹੀ ਖੇਤੀਬਾੜੀ ਜੇਲ੍ਹ ਨਾਭਾ ਵਿਖੇ ਪਸ਼ੂਆਂ ਦੀ ਕਰਾਸ ਬਰੀਡਿੰਗ ਸੈਂਟਰ ਕਾਇਮ ਕੀਤਾ ਜਾ ਰਿਹਾ ਹੈ ਜਿਸ ਨਾਲ ਬਾਕੀ ਜੇਲ੍ਹਾਂ ਤੇ ਵੀ ਦੱਧ ਦੀਆਂ ਡੇਅਰੀਆਂ ਖੋਲ੍ਹੀਆਂ ਜਾਣਗੀਆਂ। ਜਿਸ ਦੇ ਫਲਸਰੂਪ ਕੈਦੀਆਂ ਨੂੰ ਪਾਊਡਰ ਮਿਲਕ ਦੀ ਥਾਂ ਤਾਜ਼ਾ ਦੁੱਧ ਦਿੱਤਾ ਜਾਵੇਗਾ। ਇਹ ਵੀ ਤਜਵੀਜ਼ ਹੈ ਕਿ ਇਸ ਟਰੇਨਿੰਗ ਵਿੱਚ ਰੁਚੀ ਰੱਖਣ ਵਾਲੇ ਹਰ ਇਕ ਕੈਦੀ ਨੂੰ ਉਸਦੀ ਰਿਹਾਈ ਸਮੇਂ ਉਸ ਨੂੰ ਇੱਕ ਚੰਗੀ ਨਸਲ ਦੀ ਵੱਛੀ ਦਿੱਤੀ ਜਾਵੇ।

(ਛ) ਬੁੱਢਿਆਂ ਅਤੇ ਕਮਜ਼ੋਰ ਬੰਦਿਆਂ ਨੂੰ ਚਾਰਪਾਈਆਂ ਦੇਣ ਦੀ ਤਜਵੀਜ਼ ਵੀ ਵਿਚਾਰ ਅਧੀਨ ਹੈ।

(ਜ) ਜੇਲ੍ਹਾਂ ਵਿੱਚ ਵੇਜ ਅਰਨਿੰਗ ਸਕੀਮ ਸਾਲ 1965 ਤੋਂ ਚਾਲੂ ਹੈ।

(ਝ) ਜਿਹੜੇ ਕੈਦੀ ਉਚੇਰੀ ਵਿਦਿਆ ਹਾਸਲ ਕਰਨਾ ਚਾਹੁੰਣ ਉਨ੍ਹਾਂ ਨੂੰ ਯਥਾ-ਯੋਗ ਸਹੂਲਤਾਂ ਦਿਤੀਆਂ ਜਾਂਦੀਆਂ ਹਨ।

(ਞ) ਫਰੀਦਕੋਟ ਜੇਲ੍ਹ ਦੇ ਮਿਡਲ ਸਕੂਲ ਨੂੰ ਅੱਪ-ਗਰੇਡ ਕਰਕੇ ਹਾਈ ਸਕੂਲ ਬਣਾਇਆ ਜਾ ਰਿਹਾ ਹੈ ਅਤੇ ਇਸ ਦੇ ਨਾਲ ਹੋਰ ਵੀ ਵਿਦਿਅਕ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ।

---

41952/PVS—Govt. Press, Chd.

# Punjab Vidhan Sabha Debates

*23rd April, 1979*

17

**Vol. I—No. 17**

**OFFICIAL REPORT**





CONTENTS

*Monday, the* 23*rd April*, 1979



Punjab Vidhan Sabha Secretariat, Chandigarh.

**Price :** Rs. 35-25 P.

# PUNJAB VIDHAN SABHA

*Monday, the 23rd April, 1979*

*The Vidhan Sabha met in the Punjab Vidhan Sabha Hall, Vidhan Bhavan, Chandigarh, at 2-00 P.M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

### Maximum and Minimum Prices of Cotton and Potatoes received by the farmers in the State

***1524. Sardar Umrao Singh** : Will the Minister for Agriculture and Forests be pleased to state the maximum and minimum price per quintal received by the farmers in the State from the 1971 to January, 1979 for the cotton and potato crops year-wise ?

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸੂਚੀ ਦਾ ਉਤਾਰਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

**ਸੂਚੀ**

ਅਮਰੀਕਨ/ਦੇਸੀ ਕਪਾਹ ਅਤੇ ਆਲੂਆਂ ਦੇ ਵੱਧ ਤੋਂ ਵੱਧ ਅਤੇ ਘੱਟ ਤੋਂ ਘੱਟ ਭਾਅ ਪ੍ਰਤੀ ਕਵਿੰਟਲ ।

| ਸਾਲ | ਅਮਰੀਕਨ ਕਪਾਹ | | | ਦੇਸੀ ਕਪਾਹ | | | ਆਲੂ | | |
|---|---|---|---|---|---|---|---|---|---|
| 1971-72 | 125 | — | 285 | 80 | — | 210 | .. | — | .. |
| 1972-73 | 165 | — | 295 | 100 | — | 170 | 23.06 | — | 76.21 |
| 1973-74 | 220 | — | 380 | 180 | — | 345 | 37·53 | — | 109·75 |
| 1974-75 | 230 | — | 400 | 205 | — | 340 | 25.34 | — | 90·10 |
| 1975-76 | 180 | — | 300 | 150 | — | 245 | 16·04 | — | 72·10 |
| 1976-77 | 275 | — | 520 | 240 | — | 390 | 39·48 | — | 95·77 |
| 1977-78 | 300 | — | 470 | 200 | — | 400 | 49·86 | — | 140·65 |
| 1978-79 | 140 | | 411 | 190 | — | 322 | 34·83 | — | 107·25 |

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਇਹ ਜੋ ਸੂਚੀ 1971-72 ਤੋਂ ਲੈ ਕੇ 1978-79 ਤਕ ਦਿਤੀ ਗਈ ਹੈ ਇਸ ਦੇ ਵਿਚ ਜਿਹੜੀ ਮਿਨੀਮਮ ਪ੍ਰਾਈਸ ਅਤੇ ਮੈਕਸੀਮਮ ਪ੍ਰਾਈਸ ਦਸੀ ਗਈ ਹੈ ਇਸ ਦੇ ਵਿਚ ਇਤਨਾ ਫਰਕ ਕਿਉਂ ਹੈ ? ਕਿਧਰੇ ਇਹ ਰੇਟ ਵੱਧਿਆ ਹੈ ਔਰ ਕਿਧਰੇ ਘੱਟਿਆ ਹੈ। ਇਨ੍ਹਾਂ ਨੇ ਖਾਸ ਤੌਰ ਤੇ ਕਾਟਨ ਦਾ ਰੇਟ ਜੋ ਦੱਸਿਆ ਹੈ ਉਹ ਮਿਨੀਮਮ 140 ਰੁਪਏ ਦੱਸਿਆ ਹੈ ਔਰ ਮੈਕਸੀਮਮ 411 ਰੁਪਏ ਦੱਸਿਆ ਹੈ । ਇਹ ਇਤਨੀ ਵੱਡੀ ਵੇਰੀਏਸ਼ਨ ਕਿਉਂ ਹੈ ? ਆਮ ਫਾਰਮਰਜ਼ ਨੂੰ ਤਾਂ 140 ਰੁਪਏ ਹੀ ਰੇਟ ਮਿਲਿਆ ਹੈ ਅਤੇ ਹੁਣ ਜਦੋਂ ਵਪਾਰੀ ਦੇ ਹੱਥ ਵਿਚ ਕਾਟਨ ਆ ਗਈ ਹੈ ਤਾਂ ਇਸ ਦਾ ਰੇਟ 411 ਰੁਪਏ ਹੋ ਗਿਆ ਹੈ। ਇਹ ਜਿਹੜੀ ਇਤਨੀ ਵੱਡੀ ਵੇਰੀਏਸ਼ਨ ਹੈ, ਇਸ ਨੂੰ ਦੂਰ ਕਰਨ ਲਈ ਸ਼ਰਕਾਰ ਕੀ ਯਤਨ ਕਰ ਰਹੀ ਹੈ ?

**ਮੰਤਰੀ:** ਸਪੀਕਰ ਸਾਹਿਬ, ਜਿਥੋਂ ਤਕ ਵੇਰੀਏਸ਼ਨ ਦਾ ਸਬੰਧ ਹੈ, ਫਸਟ, ਸੈਕੰਡ ਜਾਂ ਥੱਰਡ ਪਿਕਿੰਗ ਤੇ ਫਰਕ ਪੈਂਦਾ ਰਹਿੰਦਾ ਹੈ, ਇਸ਼ ਲਈ ਇਸ ਨੂੰ ਦੂਰ ਕਰਨ ਦਾ ਯਤਨ ਕਰਨ ਦਾ ਤਾਂ ਕੋਈ ਸਵਾਲ ਹੀ ਨਹੀਂ ।

**ਮਾਸਟਰ ਬਾਬੂ ਸਿੰਘ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ 1978-79 ਦਾ ਲੋਐਸਟ ਰੇਟ ਜੋ ਹੈ ਉਹ 140 ਰੁਪਏ ਹੈ, ਕੀ 1978-79 ਵਿਚ ਕਾਟਨ ਦੀ ਕੁਆਇਟੀ ਘਟੀ ਹੈ ? ਕਿਉਂ ਕਿ ਉਪਰਲੇ ਸਾਲਾਂ ਵਿਚ ਤੁਸੀਂ ਸੂਚੀ ਵਿਚ ਦੇਖੋ ਤਾਂ ਪਤਾ ਲਗੇਗਾ ਕਿ 1977-78 ਵਿਚ 300 ਰੁਪਏ, 1976-77 ਵਿਚ 275 ਰੁਪਏ ਲੋਐਸਟ ਰੇਟ ਰਿਹਾ ਹੈ ਪਰ ਇਹ 1978-79 ਵਿਚ 140 ਰੁਪਏ ਲੋਐਸਟ ਰੇਟ ਕਿਉਂ ਰਿਹਾ ਹੈ ? ਕੀ ਵਪਾਰੀਆਂ ਨੂੰ ਇਸ ਦਾ ਫਾਇਦਾ ਪਹੁੰਚਾਉਣ ਵਾਸਤੇ ਤਾਂ ਨਹੀਂ ਹੋਇਆ ?

**ਮੰਤਰੀ** : ਸਪੀਕਰ ਸਾਹਿਬ, ਕਈ ਵਾਰੀ ਰੇਟਸ ਅੱਪ ਐਂਡ ਡਾਊਨ ਹੋ ਜਾਂਦੇ ਹਨ, ਇਸ ਦੇ ਵਿਚ ਕੋਈ ਸਟੇਟ ਗੌਰਮਿੰਟ ਦੇ ਵੱਸ ਦੀ ਗੱਲ ਵੀ ਨਹੀਂ ਹੈ। ਇਹ ਰੇਟ ਸੈਂਟਰ ਦੀ ਸਰਕਾਰ ਫਿਕਸ ਕਰਦੀ ਹੈ ਅਤੇ ਸੈਂਟਰਲ ਗੌਰਮਿੰਟ ਤੇ ਹੀ ਇਹ ਰੇਟਸ ਨਿਰਭਰ ਕਰਦੇ ਹਨ। ਇਸ ਸਬੰਧ ਵਿਚ ਇੰਟਰਨੈਸ਼ਨਲ ਮਾਰਕਿਟ ਹੈ। ਇਨ੍ਹਾਂ ਦੇ (ਵਿਰੋਧੀ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਆਪਣੇ ਵੇਲੇ ਵੀ ਕਾਫੀ ਫਰਕ ਸੀ। 1972-73 ਵਿਚ ਇਨ੍ਹਾਂ ਦੇ ਵੇਲੇ 165 ਰਪਏ ਰੇਟ ਰਿਹਾ ਹੈ ਅਤੇ 1975-76 ਵੀ ਇਨ੍ਹਾਂ ਦੇ ਵੇਲੇ ਜੋ ਲੇਟੈਸਟ ਈਅਰ ਹੈ ਉਸ ਦੇ ਵਿੱਚ ਵੀ ਰੇਟ 180 ਰੁਪਏ ਲੋਐਸਟ ਰਿਹਾ ਹੈ। (ਵਿਘਨ) ਇਸ ਦੇ ਵਿਚ ਵਪਾਰੀਆਂ ਨੂੰ ਫਾਇਦਾ ਪਹੁੰਚਾਉਣ ਵਾਲੀ ਕੋਈ ਗੱਲ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਦੇ (ਅਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਟਾਈਮ ਵਿਚ ਤਾਂ ਨਸ-ਬੰਦੀ ਕਰਕੇ ਜ਼ਮੀਨ ਦੀ ਉਪਜ ਘੱਟ ਹੋਈ ਹੈ ਔਰ ਹੁਣ ਅਗਰ ਉਪਜ ਵੱਧ ਜਾਣ ਕਰ ਕੇ ਰੇਟਾਂ ਵਿਚ ਕੋਈ ਫਰਕ ਪਿਆ ਹੈ ਤਾਂ ਜਿਤਨਾਂ ਇਸ ਸਰਕਾਰ ਨੇ ਕਿਸਾਨਾਂ ਨੂੰ ਕਮਪਨਸੇਸ਼ਨ ਦੇਣ ਦਾ ਫੈਸਲਾ ਕੀਤਾ ਹੈ, ਕੀ ਇਸ ਤੋਂ ਪਹਿਲਾਂ ਕਿਸੇ ਸਰਕਾਰ ਨੇ ਕੋਈ ਕਮਪਨਸੇਸ਼ਨ ਦੇਣ ਦਾ ਫੈਸਲਾ ਕੀਤਾ ਸੀ ?

**ਮੰਤਰੀ** : ਸਪੀਕਰ ਸਾਹਿਬ, ਇਹ ਪਹਿਲੀ ਪੰਜਾਬ ਦੀ ਸਰਕਾਰ ਹੈ ਜਿਸ ਨੇ ਕਿਸਾਨਾਂ ਨੂੰ ਕੀਮਤਾਂ ਤੇ ਸਬਸਿਡੀ ਦਿਤੀ ਹੈ। ਇਹ ਅਗੇ ਕਦੇ ਵੀ ਹਿਸਟਰੀ ਵਿਚ ਐਸਾ ਨਹੀਂ ਹੋਇਆ ਕਿ ਕਿਸੀ ਸਰਕਾਰ ਨੇ ਕੀਮਤਾਂ ਤੇ ਸਬਸਿਡੀ ਦਿਤੀ ਹੋਵੇ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਪਹਿਲੀ ਵਾਰੀ ਹੈ ਜਦੋਂ ਇਸ ਸਰਕਾਰ ਨੇ ਕੀਮਤਾਂ ਤੇ ਸਬਸਿਡੀ ਦਿਤੀ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੀ ਕਿਹੜੀ ਫਸਲ ਤੇ ਇਸ ਸਰਕਾਰ ਨੇ ਸਬਸਿਡੀ ਦਿੱਤੀ ਹੈ ? ਕੀ ਇਹ ਇਨ੍ਹਾਂ ਦੇ ਨੋਟਿਸ ਵਿੱਚ ਹੈ ਔਰ ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਇਸ ਤੋਂ ਪਹਿਲਾਂ ਵੀ ਪੰਜਾਬ ਦੇ ਵਿਚ ਕਾਂਗਰਸ ਸਰਕਾਰ ਨੇ ਬੋਨਸ ਦਿਤਾ ਸੀ ? ਔਰ ਕਾਂਗਰਸ ਦੀ ਸਰਕਾਰ ਨੇ ਇਹ ਫੈਸਲਾ ਵੀ ਕੀਤਾ ਸੀ ਕਿ ਜਿਹੜਾ ਬੋਨਸ ਦੇਣਾ ਹੈ ਉਹ ਖਜ਼ਾਨੇ ਵਿਚੋਂ ਦੇਣਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਕਾਂਗਰਸ ਰਿਜੀਮ ਵਿਚ ਬੋਨਸ ਦਿੱਤਾ ਗਿਆ ਸੀ ਪਰ ਉਹ ਬੋਨਸ ਸੈਂਟਰਲ ਗੌਰਮਿੰਟ ਵਲੋਂ ਦਿਤਾ ਜਾਂਦਾ ਰਿਹਾ ਹੈ ਔਰ ਉਹ ਡਾਇਰੈਕਟ ਫਾਰਮਰਜ਼ ਕੋਲ ਨਹੀਂ ਗਿਆ ਸਗੋਂ ਉਨ੍ਹਾਂ ਨੂੰ ਖਾਦ ਦੀ ਸ਼ਕਲ ਵਿਚ ਇਹ ਬੋਨਸ ਮਿਲਦਾ ਰਿਹਾ ਹੈ ਔਰ ਖਾਦ ਵੀ ਨਿਕੰਮੀ ਦਿੱਤੀ ਜਾਂਦੀ ਰਹੀ ਹੈ। ਇਹ ਪਹਿਲੀ ਵਾਰ ਹੈ ਜਦੋਂ ਪੰਜਾਬ ਦੀ ਸਰਕਾਰ ਨੇ ਕੀਮਤਾਂ ਤੇ ਸਬ-ਸਿਡੀ ਦਿੱਤੀ ਹੈ। ਗੰਨਾ, ਆਲੂ ਅਤੇ ਕਪਾਹ ਤੇ ਯਾਨੀ ਤਿੰਨਾਂ ਫਸਲਾਂ ਤੇ ਬਿਜਲੀ ਦੇ ਰੇਟਾਂ ਵਿਚ ਰਿਆਇਤ ਦਿਤੀ ਹੈ, ਆਬਿਆਨੇ ਦੀ ਖਰੀਫ਼ ਵਿਚ ਮੁਆਫ਼ੀ ਦਿੱਤੀ ਹੈ। (ਵਿਘਨ)

**ਸਰਦਾਰ ਸਰੂਪ ਸਿਘ** : ਸਪੀਕਰ ਸਾਹਿਬ, ਐਤਕੀ ਆਲੂਆਂ ਦਾ ਭਾਅ ਇਤਨਾ ਘੱਟ ਗਿਆ ਹੈ ਕਿ ਜ਼ਿਮੀਂਦਾਰ ਨੂੰ ਨੁਕਸਾਨ ਹੋਇਆ ਹੈ। ਕੀ ਪੰਜਾਬ ਗੌਰਮਿੰਟ ਦੀ ਕੋਈ ਐਸੀ ਪਲੈਨ ਹੈ ਕਿ ਜਿਸ ਰਾਹੀਂ ਅਗਲੇ ਸਾਲਾਂ ਵਿਚ ਜ਼ਿਮੀਂਦਾਰ ਨੂੰ ਨੁਕਸਾਨ ਨਾ ਹੋਵੇ ?

**ਸ੍ਰੀ ਸਪੀਕਰ:** ਇਸ ਦਾ ਪਹਿਲਾਂ ਹੀ ਆਨਸਰ ਹੋ ਚੁੱਕਾ ਹੈ ।

**ਮੰਤਰੀ:** ਸਪੀਕਰ ਸਾਹਿਬ, ਪਿਛੇ ਵੀ ਯਤਨਸ਼ੀਲ ਰਹੇ ਹਾਂ ਅਤੇ ਹਣ ਵੀ ਹਾਂ ।

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਇਹ ਮੰਨਦੇ ਹਨ ਕਿ ਕਿਸਾਨ ਨੂੰ ਨੁਕਸਾਨ ਹੋਇਆ ਹੈ ਅਤੇ ਪਹਿਲਾਂ ਵੀ ਉਸ ਨੂੰ ਨੁਕਸਾਨ ਹੁੰਦਾ ਰਿਹਾ ਹੈ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਨੁਕਸਾਨ ਨੂੰ ਰੋਕਣ ਲਈ ਸਟੇਟ ਟਰੇਡਿੰਗ ਕਰਨ ਲਈ ਸੈਂਟਰ ਦੀ ਸਰਕਾਰ ਨਾਲ ਕੋਈ ਗਲ ਬਾਤ ਕਰ ਰਹੇ ਹਨ; ਜੇ ਕਰ ਰਹੇ ਹਨ ਤਾਂ ਕੀ ਸਿੱਟਾ ਨਿਕਲਿਆ ਹੈ ?

**ਸ੍ਰੀ ਸਪੀਕਰ :** ਇਸ ਦਾ ਆਨਸਰ ਪਹਿਲਾਂ ਹੀ ਹੋ ਚੁੱਕਾ ਹੈ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੀ ਇਸ ਮਾਮਲੇ ਵਿਚ ਪ੍ਰੋਟੈਕਸ਼ਨ ਮਗਦਾ ਹਾਂ। ਆਲੂਆਂ ਦਾ ਰੇਟ ਇਸ ਸਟੇਟਮੈਂਟ ਦੇ ਵਿਚ 34-35 ਰੁਪਏ ਦੱਸਿਆ ਗਿਆ ਹੈ........

**ਸ੍ਰੀ ਸਪੀਕਰ :** ਇਹ 1978 ਦੀ ਪ੍ਰਾਈਸ ਹੈ। 1979 ਦੀ ਪ੍ਰਾਈਸ ਨਹੀਂ ਹੈ।

**ਮਾਸਟਰ ਬਾਬੂ ਸਿੰਘ:** 1978-79 ਦੀ ਇਹ ਪ੍ਰਾਈਸ ਹੈ ਜੀ । ਮਨਿਸਟਰ ਸਾਹਿਬ ਨੇ 34-35 ਰੁਪਏ ਰੇਟ ਦੱਸਿਆ ਹੈ । (ਵਿਘਨ) ਸਪੀਕਰ ਸਾਹਿਬ, ਇਹ ਬੁੱਢੇ ਸਤਲੁਜ ਨੂੰ ਸਿੱਧੇ ਜਾ ਰਹੇ ਹਨ । ਮੈਂ ਤੁਹਾਡੀ ਪ੍ਰੋਟੈਕਸ਼ਨ ਚਾਹੁੰਦਾ ਹਾਂ ਕਿ ਇਸ ਸ਼ਵਾਲ ਦਾ ਜਵਾਬ ਜੋ ਦਿਤਾ ਗਿਆ ਹੈ ਕਿ ਆਲੂਆਂ ਦਾ ਰੇਟ 34-35 ਰੁਪਏ ਹੈ, ਇਹ ਗਲਤ ਹੈ। (ਵਿਘਨ)

**ਸ੍ਰੀ ਸਪੀਕਰ :** ਨਹੀਂ, ਗਲਤ ਨਹੀਂ ਹੈ । ਮੈਂ ਬੇਨਤੀ ਕੀਤੀ ਸੀ ਕਿ ਇਹ 1978 ਦੀਆਂ ਪ੍ਰਾਈ-ਸਿਜ਼ ਹਨ । (ਵਿਘਨ)

ਕਈ ਆਵਾਜ਼ਾਂ: ਆਲੂ 10 ਰੁਪਏ ਕੁਇੰਟਲ ਵਿਕੇ ਹਨ । (ਵਿਘਨ)

**ਖਾਦਾਂ ਦੇ ਮੁੱਲ ਵਿੱਚ ਕਮੀ**

*1297. **ਸਰਦਾਰ ਬੇਅੰਤ ਸਿੰਘ :** ਕੀ ਖੇਤੀ ਬਾੜੀ ਅਤੇ ਵਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਯੂਰੀਆ ਅਤੇ ਡਾਈ ਅਮੋਨੀਆ ਖਾਦਾਂ ਦਾ ਭਾਅ ਘਟਾਉਣ ਸਬੰਧੀ ਵਿਚਾਰ ਕਰ ਰਹੀ ਹੈ ; ਜੇਕਰ ਅਜਿਹਾ ਹੋਵੇ ਤਾਂ ਕਿਸ ਹੱਦ ਤਕ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਖਾਦਾਂ ਦੀਆਂ ਕੀਮਤਾਂ ਕੇਂਦਰੀ ਸਰਕਾਰ ਨਿਯਤ ਕਰਦੀ ਹੈ ਇਸ ਲਈ ਰਾਜ ਸਰਕਾਰ ਕੋਲ ਖਾਦਾਂ ਦੀਆਂ ਕੀਮਤਾਂ ਨਿਯਤ ਕਰਨ ਦੇ ਅਧਿਕਾਰ ਨਹੀਂ ਹਨ ਭਾਵ ਰਾਜ ਸਰਕਾਰ ਇਨ੍ਹਾਂ ਨੂੰ ਘਟ ਵੱਧ ਨਹੀਂ ਕਰ ਸਕਦੀ ।

**ਸਰਦਾਰ ਬੇਅੰਤ ਸਿੰਘ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਹਮੇਸ਼ਾਂ ਹੀ ਇਸ ਗੱਲ ਦੇ ਬਾਰੇ ਵੇਗ ਜਵਾਬ ਦਿੱਤਾ ਹੈ। ਕਿਸਾਨ ਨੂੰ ਖਾਦ ਮਹਿੰਗੀ ਮਿਲਦੀ ਹੈ। ਯੂਰੀਆ ਦਾ ਰੇਟ ਕੁਝ ਨਾਮੀਨਲ ਜਿਹਾ ਘਟਿਆ ਹੈ ਲੇਕਿਨ ਡਾਈ ਅਮੋਨੀਆ ਦਾ ਬਿਲਕੁਲ ਰੇਟ ਨਹੀਂ ਘਟਿਆ। ਕੀ ਮਨਿਸਟਰ ਸਾਹਿਬ ਦਸਣਗੇ ਕਿ ਪੰਜਾਬ ਸਰਕਾਰ ਸੈਂਟਰਲ ਸਰਕਾਰ ਤੇ ਪ੍ਰੈਸ਼ਰ ਪਾਵੇਗੀ ਕਿ ਫਟਟੇ-ਲਾਈਜ਼ਰਜ਼ ਦਾ ਭਾਅ ਘਟੇ ਅਤੇ ਜੇ ਉਹ ਇਹ ਭਾਅ ਘਟਾਉਣ ਵਾਸਤੇ ਨਹੀਂ ਮੰਨਦੀ ਤਾਂ ਕੀ ਇਹ ਸਰਕਾਰ ਜ਼ਿਮੀਂਦਾਰਾਂ ਨੂੰ ਸਬਸਿਡੀ ਦੇਵੇਗੀ, ਜੇ ਦੇਵੇਗੀ ਤਾਂ ਕਿੰਨੇ ਪਰਸੈਂਟ ਦੇਵੇਗੀ ?

**ਮੰਤਰੀ**: ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਕੋਈ ਵੇਗ ਆਨਸਰ ਨਹੀਂ ਦਿਤਾ ਗਿਆ, ਕੁਰੈਕਟ ਆਨਸਰ ਦਿੱਤਾ ਗਿਆ ਹੈ। ਇਹ ਇਨ੍ਹਾਂ ਦੀ ਗੱਲ ਬਿਲਕੁਲ ਗਲਤ ਹੈ।

ਦੂਸਰੀ ਗੱਲ ਜਿਹੜੀ ਇਨ੍ਹਾਂ ਨੇ ਕਹੀ ਹੈ ਕਿ ਸਟੇਟ ਗੌਰਮਿੰਟ ਕੀ ਯਤਨ ਕਰ ਰਹੀ ਹੈ; ਉਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਸਾਡੇ ਯਤਨਾਂ ਦਾ ਸਿੱਟਾ ਹੈ ਉਹ ਤਾਂ ਮੈਂ ਬਾਅਦ ਵਿਚ ਦੱਸਾਂਗਾ ਪਰ ਜੋ ਇਨ੍ਹਾਂ ਦੇ (ਵਿਰੋਧੀ ਪਾਰਟੀ ਵਲ ਇਸ਼ਾਰਾ) ਯਤਨਾਂ ਦਾ ਸਿੱਟਾ ਹੈ ਉਹ ਮੈਂ ਪਹਿਲਾਂ ਦੱਸਣਾ ਚਾਹੁੰਦਾ ਹਾ। (ਵਿਘਨ) (ਹਾਸਾ)

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਦਾ ਜਵਾਬ ਰੈਲੇਵੈਂਟ ਹੋਣਾ ਚਾਹੀਦਾ ਹੈ। (ਵਿਘਨ)

**ਮੰਤਰੀ**: ਰੈਲੇਵੈਂਟ ਹੀ ਦੱਸਾਂਗਾ, ਫਿਕਰ ਨਾ ਕਰੋ। ਸਪੀਕਰ ਸਾਹਿਬ, ਯੂਰੀਏ ਦਾ ਰੇਟ 1050 ਰੁਪਏ ਪਰ ਟਨ ਮਿਤੀ 1 ਜੂਨ, 1974 ਨੂੰ ਸੀ ਔਰ ਇਕ ਜੂਨ, 1974 ਨੂੰ ਇਸ ਦਾ ਰੇਟ ਵੱਧ ਗਿਆ ਅਰ ਇਹ ਵੱਧਕੇ 2000 ਰੁਪਏ ਪਰ ਟਨ ਹੋ ਗਿਆ। ਫਿਰ ਇਹ ਰੇਟ 1750 ਰਪਏ ਮਿਤੀ 20 ਅਪ੍ਰੈਲ,1976 ਤਕ ਚਲਿਆ ਗਿਆ। ਉਸ ਦੇ ਬਾਅਦ ਬਾਦਲ ਸਾਹਿਬ ਦੀ ਸਰਕਾਰ ਆ ਗਈ। ਬਾਦਲ ਸਾਹਿਬ ਦੀ ਸਰਕਾਰ ਨੇ ਯਤਨ ਕਰਕੇ, ਸਾਡੇ ਅਫ਼ਸਰਾਂ ਨੇ ਸੈਂਟਰਲ ਸਰਕਾਰ ਦੇ ਅਫ਼ਸਰਾਂ ਨਾਲ ਗੱਲ ਕਰਕੇ, ਅਸੀਂ ਮਨਿਸਟਰ ਲੈਵਲ ਤੇ ਗੱਲ ਕਰਕੇ ਅਤੇ ਸੀ.ਐਮ. ਸਾਹਿਬ ਨੇ ਪ੍ਰਾਈਮ ਮਨਿਸਟਰ ਲੈਵਲ ਤੇ ਗਲਬਾਤ ਕਰਕੇ ਇਹ ਰੇਟ 1750 ਰੁਪਏ ਤੋਂ 1450 ਰੁਪਏ ਲਿਆਂਦਾ ਹੈ। ਇਹ ਤਾਂ ਯੂਰੀਆ ਖਾਦ ਦੀ ਪੁਜ਼ੀਸ਼ਨ ਹੈ।

ਇਸ ਤਰ੍ਹਾਂ ਡੀ. ਏ.. ਪੀ. ਦਾ ਰੇਟ 1335 ਰੁਪਏ ਪਰ ਟਨ 1974 ਵਿਚ ਸੀ। ਇਨ੍ਹਾਂ ਦੇ ਯਤਨਾਂ ਨਾਲ 1974 ਵਿਚ ਇਹ 3005 ਰੁਪਏ ਪਰ ਟਨ ਹੋ ਗਿਆ ਪਰ ਸਾਡੇ ਯਤਨਾਂ ਨਾਲ, ਬਾਦਲ ਸਾਹਿਬ ਦੀ ਸਰਕਾਰ ਦੇ ਯਤਨਾਂ ਨਾਲ ਇਹ ਰੇਟ 2200 ਰੁਪਏ ਪਰ ਟਨ ਹੋ ਗਿਆ। ਫਿਰ ਇਹ ਖਾਦ 2200 ਤੋਂ ਘਟਾ ਕੇ 2000 ਰੁਪਏ ਪਰ ਟਨ ਕਰ ਦਿੱਤੀ ਹੈ ਜਿਹੜੀ ਕਿ ਸਭ ਤੋਂ ਵੱਧ ਪੰਜਾਬ ਵਿਚ ਵਰਤੀ ਜਾਂਦੀ ਹੈ। ਫਿਰ ਇਫ਼ਕੋ ਦੀ ਖਾਦ ਹੈ ਉਹ 1177 ਰੁਪਏ ਪਰ ਟਨ 1974 ਵਿਚ ਸੀ ਅਤੇ ਇਹ (ਵਿਰੋਧੀ ਪਾਰਟੀ ਵਲ ਇਸ਼ਾਰਾ) 2415 ਰੁਪਏ ਪਰ ਟਨ ਤਕ ਲੈ ਗਏ ਸਨ। ਬਾਦਲ ਸਾਹਿਬ ਦੀ ਸਰਕਾਰ ਨੇ ਇਹ ਘਟਾ ਕੇ 2000 ਰੁਪਏ ਪਰ ਟਨ ਤਕ ਲੈ ਆਂਦੀ। ਦੂਸਰਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਹਾਂ ਕਿ ਅਸੀਂ ਆ ਕੇ ਤਿੰਨ ਵਾਰੀ ਖਾਦ ਦੇ ਰੇਟ ਘਟਾਏ ਹਨ, ਮਿਤੀ 11 ਫਰਵਰੀ, 1977 ਨੂੰ ਫਿਰ 12 ਅਕਤੂਬਰ, 1977 ਅਤੇ ਫਿਰ 10 ਮਾਰਚ, 1979 ਨੂੰ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਜਿਹੜੀਆਂ ਪ੍ਰੋਡਿਊਸ ਦੀਆਂ ਕੀਮਤਾਂ ਹਨ ਇਨ੍ਹਾਂ ਵਿਚ ਬੜਾ ਭਾਰੀ ਕਰੈਸ਼ ਆਇਆ ਅਤੇ ਇਨ੍ਹਾਂ ਕੀਮਤਾਂ ਨਾਲ ਖਾਦਾਂ ਦੀਆਂ ਕੀਮਤਾਂ ਵਾਰਾ ਨਹੀਂ ਖਾਂਦੀਆਂ। ਕੀ ਪ੍ਰੋਡਿਊਸ ਦੀ ਕੋਈ ਰੈਮੂਨਰੇਟਿਵ ਪ੍ਰਾਈਸ ਦੇਣਗੇ ਜਿਹੜੀ ਕਿ ਫਰਟੇਲਾਈਜ਼ਰ ਦੀ ਪ੍ਰਾਈਸ ਨਾਲ ਟਾਕਰਾ ਖਾ ਸਕੇ ਅਤੇ ਕੀ ਖਾਦਾਂ ਦੇ ਹੋਰ ਰੇਟ ਘਟਾਉਣਗੇ ?

**ਮੰਤਰੀ**: ਸਪੀਕਰ ਸਾਹਿਬ, ਪੰਜਾਬ ਦੀਆਂ ਮੇਜਰ ਦੋ ਕਰਾਪਸ ਹਨ, ਇਕ ਵ੍ਹੀਟ ਅਤੇ ਦੂਜੀ ਪੈਡੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੇਲੇ ਪੈਡੀ ਜਿਹੜੀ 74 ਰੁਪਏ ਸੀ ਉਹ 87 ਰੁਪਏ ਪਰ ਕੁਇੰਟਲ ਹੋ ਗਈ ਅਤੇ ਕਣਕ 105 ਤੋਂ 115 ਰੁਪਏ ਕੁਇੰਟਲ ਹੋਈ ਹੈ। ਦੂਸਰਾ ਕੁਝ

ਆਇਲ ਸੀਡਜ਼, ਕਾਟਨ ਅਤੇ ਪੋਟੈਟੋਜ਼ ਦੇ ਰੇਟਸ ਮੰਦੇ ਹੋਏ ਹਨ। ਫਿਰ ਸਾਡੀ ਸਰਕਾਰ ਨੇ ਇਲੈਕ-ਟ੍ਰਿਸਿਟੀ ਵਿਚ ਵੀ 5 ਹਾਰਸ ਦੀ ਮੋਟਰ ਤੇ ਸਬਸਿਡੀ ਦਿੱਤੀ ਅਤੇ ਇਸ ਬਾਰੇ ਮੇਰੇ ਕੋਲ ਐਕੂਰੇਟ ਅੰਕੜੇ ਤਾਂ ਨਹੀਂ ਪਰ 8,9 ਕਰੋੜ ਰੁਪਏ ਪਰ ਈਅਰ ਅਸੀਂ ਸੱਬਸਿਡੀ ਦਿੱਤੀ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਕਝ ਯਤਨ ਦੱਸੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫਰਟੇਲਾਈਜ਼ਰ ਤੇ 1976-77 ਵਿਚ 5 ਕਰੋੜ ਰੁਪਏ ਤੋਂ 7 ਕਰੋੜ ਰੁਪਏ ਤਕ ਪੰਜਾਬ ਸਰਕਾਰ ਨੇ ਸਬਸਿਡੀ ਦਿੱਤੀ ਸੀ ਉਹ ਬਾਦਲ ਸਰਕਾਰ ਨੇ ਆ ਕੇ ਬੰਦ ਕਰ ਦਿੱਤੀ ਹੈ, ਇਸ ਦੇ ਕੀ ਕਾਰਣ ਹਨ ?

**ਮੰਤਰੀ** : ਸਪੀਕਰ ਸਾਹਿਬ, ਸਬਸਿਡੀ ਦਾ ਸਬੰਧ ਹੁੰਦਾ ਹੈ ਪਾਪੂਲੈਰਿਟੀ ਨਾਲ, ਯਾਨੀ ਕਿਸੇ ਚੀਜ਼ ਨੂੰ ਪਾਪੂਲਰ ਕਰਨ ਵਾਸਤੇ ਸਬਸਿਡੀ ਦਿੱਤੀ ਜਾਂਦੀ ਹੈ। ਅਸੀਂ ਰੇਟ ਤੇ ਸਬਸਿਡੀ ਦੇ ਰਹੇ ਹਾਂ ਇਨ੍ਹਾਂ ਵਾਂਗ (ਵਿਰੋਧੀ ਪਾਰਟੀ ਵਲ ਇਸ਼ਾਰਾ) ਸੱਬਸਿਡੀ ਵਜੋਂ ਖਾਦ ਨਹੀਂ ਦੇ ਰਹੇ ਕਿਉਂਕਿ ਖਾਦ ਕਿਸਾਨ ਨੂੰ ਉਦੋਂ ਠੀਕ ਨਹੀਂ ਮਿਲਿਆ ਕਰਦੀ ਸੀ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪਾਪੂਲੈਰਿਟੀ ਵਾਸਤੇ ਸੱਬਸਿਡੀ ਦਿੱਤੀ ਜਾਂਦੀ ਹੈ.........

**ਸ੍ਰੀ ਸਪੀਕਰ** : ਇਹ ਤਾਂ ਨਾਰਮਲੀ ਸੁਭਾਵਿਕ ਤੌਰ ਤੇ ਯੂਜ਼ ਹੋ ਜਾਂਦਾ ਹੈ......

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਇਹ ਪੱਛਣਾ ਚਾਹੁੰਦਾ ਹਾਂ ਕਿ ਉਹ ਜਿਹੜੀ ਸਬਸਿਡੀ ਪਹਿਲਾਂ ਦਿੱਤੀ ਜਾਂਦੀ ਸੀ ਕੀ ਉਹ ਦੁਬਾਰਾ ਰਿਵਾਈਵ ਕਰਨਗੇ ਅਤੇ ਫ਼ਰਟੇਲਾਈਜ਼ਰ ਵਿਚ ਕੋਈ ਹੋਰ ਸਹੂਲਤਾਂ ਦੇਣਗੇ ?

**ਮੰਤਰੀ** : ਅਸੀਂ ਰੇਟਾਂ ਤੇ ਸਬਸਿਡੀ ਆਲਰੇਡੀ ਦੇ ਦਿੱਤੀ ਹੈ। ਸਪੀਕਰ ਸਾਹਿਬ, 5 ਸਾਲ ਇਹ ਕਿਸਾਨਾਂ ਵੱਲ ਝਾਕੇ ਤੱਕ ਨਹੀਂ। ਅਸੀਂ ਖਾਦਾਂ ਦੇ 1200, 1300 ਸੈਂਪਲਜ਼ ਭਰੇ ਹਨ, ਉਨ੍ਹਾਂ ਵਿਚੋਂ 60 ਪ੍ਰਤੀਸ਼ਤ ਤਕ ਸੈਂਪਲ ਫੇਲ੍ਹ ਆਏ ਹਨ। ਉਨ੍ਹਾਂ ਤੇ ਕੇਸ ਚਲਾਏ ਹਨ। ਜਿਹੜੇ ਅੱਛੇ ਕੰਮ ਕਰਨ ਵਾਲੇ ਹਨ ਉਨ੍ਹਾਂ ਨੂੰ ਉਤਸ਼ਾਹ ਦੇ ਰਹੇ ਹਾਂ ਅਤੇ ਮਾੜਿਆਂ ਦੇ ਖ਼ਿਲਾਫ਼ ਐਕਸ਼ਨ ਲੈ ਰਹੇ ਹਾਂ । ਫ਼ਰਟੇ-ਲਾਈਜ਼ਰ ਤਾਂ ਅਸੀਂ ਐਕਸਪੋਰਟ ਕੀਤੀ ਹੈ। ਇਥੇ ਦਾ ਵੀ ਧਿਆਨ ਰੱਖਿਆ ਹੈ।

**ਸ੍ਰੀ ਹਰਬੰਸ ਲਾਲ ਖੰਨਾ** : ਕੀ ਮੰਤਰੀ ਸਾਹਿਬ ਦੇ ਧਿਆਨ ਵਿਚ ਹੈ ਕਿ ਜ਼ਿੰਕਸਲਫੇਟ ਦਾ ਰੇਟ ਪਹਿਲਾਂ 2200 ਜਾਂ 2300 ਰੁਪਏ ਹੁੰਦਾ ਸੀ ਅਤੇ ਅੱਜ 2800 ਜਾਂ 2900 ਰੁਪਏ ਪਰ ਟਨ ਹੋ ਗਿਆ ਹੈ। ਇਸ ਤਰ੍ਹਾਂ ਕਿਸਾਨ ਨੂੰ ਬੜੀ ਮਹਿੰਗੀ ਖਾਦ ਮਿਲਦੀ ਹੈ। ਕੀ ਇਸ ਖਾਦ ਨੂੰ ਸਸਤਾ ਕਰਨ ਦੇ ਕੁਝ ਪ੍ਰਬੰਧ ਕਰਨਗੇ ?

**ਮੰਤਰੀ** : ਜ਼ਿੰਕ ਸਲਫ਼ੇਟ ਦਾ ਡਾਟਾ ਇਸ ਵੇਲੇ ਮੇਰੇ ਕੋਲ ਨਹੀਂ ਹੈ, ਨੋਟਿਸ ਦੇ ਦੇਣ, ਮੈਂ ਜਵਾਬ ਦਿਆਂਗਾ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਜ਼ਿੰਕ ਸਲਫੇਟ ਆਮ ਰਿਹਾ ਹੈ ਪਰ ਸਰਦਾਰ ਬਲਵਿੰਦਰ ਸਿੰਘ ਨੇ ਜਦੋਂ ਦਾ ਇਹ ਮਹਿਕਮਾ ਸੰਭਾਲਿਆ ਹੈ ਜ਼ਿੰਕ ਸਲਫਟ ਖਾਦ ਮਾਰਕੀਟ ਵਿਚੋਂ ਗਾਇਬ ਹੋ ਗਈ ਹੈ। ਇਸ ਦੇ ਕੀ ਕਾਰਣ ਹਨ ਅਤੇ ਇਹ ਖਾਦ ਅਵੇਲੇਬਲ ਕਰਾਉਂਣਗੇ ?

**ਮੰਤਰੀ** : ਸਪੀਕਰ ਸਾਹਿਬ, ਜ਼ਿੰਕ ਸਲਫੇਟ ਗਇਬ ਨਹੀਂ ਹੋ ਗਿਆ। ਇਹ 5 ਸਾਲ ਰਹੇ ਇਨ੍ਹਾਂ ਨੇ ਕਿਸਾਨਾਂ ਵੱਲ ਝਾਕਿਆ ਤੱਕ ਨਹੀਂ।

**Construction of Bus Stand at Mukerian in District Hoshiarpur**

**1040. Dr Kewal Krishan** : Will the Minister of State for Transport, Tourism and Sports be pleased to state :—

(a) whether it is a fact that the Government had decided to Construct a bus stand at Mukerian in District Hoshiarpur;

(b) if the reply to part (a) above be in affirmative; the steps taken in this behalf so far:

(c) the estimated amount of money to be spent on the construction of the said bus stand?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ ਜੀ।

(ਅ) ਮੁਕੇਰੀਆਂ ਬੱਸ ਸਟੈਂਡ ਲਈ ਜ਼ਮੀਨ ਪ੍ਰਾਪਤ ਕਰ ਲਈ ਹੈ ਅਤੇ ਕਬਜ਼ਾ ਲਿਆ ਜਾ ਰਿਹਾ ਹੈ।

(ੲ) ਬੱਸ ਸਟੈਂਡ ਬਣਾਉਣ ਲਈ ਖਰਚੇ ਦਾ ਕੋਈ ਅਨੁਮਾਨ ਇਸ ਵੇਲੇ ਨਹੀਂ ਲਾਇਆ ਜਾ ਸਕਦਾ ਕਿਉਂਕਿ ਉਸਾਰੀ ਵਿਭਾਗ ਪਾਸੋਂ ਬਿਲਡਿੰਗ ਦਾ ਡਿਜ਼ਾਇਨ ਪ੍ਰਾਪਤ ਨਹੀਂ ਹੋਇਆ। ਇਸ ਤੋਂ ਬਾਅਦ ਲੋਕ ਨਿਰਮਾਣ ਵਿਭਾਗ ਵਲੋਂ ਇਸ ਬਾਰੇ ਖਰਚੇ ਦਾ ਅਨੁਮਾਨ ਲਾਇਆ ਜਾਵੇਗਾ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹਾਂਗਾ ਕਿ ਇਸ ਬੱਸ ਸਟੈਂਡ ਦੇ ਲਈ ਦੋ ਸਾਲ ਤੋਂ ਜ਼ਿਆਦਾ ਸਮਾਂ ਹੋ ਚੁੱਕਾ ਹੈ ਹਾਲੇ ਤਕ ਇਹ ਕਹਿੰਦੇ ਹਨ ਕਿ ਜ਼ਮੀਨ ਐਕੁਆਇਰ ਕਰ ਰਹੇ ਹਾਂ। ਮੈਂ ਕਹਿੰਦਾ ਹਾਂ ਕਿ ਦੋ ਸਾਲ ਤਾਂ ਅਗੇ ਹੀ ਲਘ ਗਏ ਹੁਣ ਪਤਾ ਨਹੀਂ ਕਦੋਂ ਜ਼ਮੀਨ ਐਕੁਆਇਰ ਹੋਵੇਗੀ, ਕਦੋਂ ਡਿਜ਼ਾਇਨ ਬਣੇਗਾ ਅਤੇ ਕਦੋਂ ਐਸਟੀ-ਮੇਟਸ ਤਿਆਰ ਹੋਣਗੇ ਔਰ ਫਿਰ ਕਦੋਂ ਕੰਸਟਰਕਸ਼ਨ ਸ਼ੁਰੂ ਹੋਵੇਗੀ। ਇਹ ਦੱਸ ਦੇਣ ਕਿ ਕੀ ਕਸਟਰਕ-ਸ਼ਨ ਹੋਵੇਗੀ ਵੀ ਜਾਂ 5 ਸਾਲ ਐਵੇਂ ਹੀ ਬੀਤ ਜਾਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੋ ਪ੍ਰਾਈਵੇਟ ਲੋਕਾਂ ਦੀ ਜ਼ਮੀਨ ਹੈ ਉਹ ਤਾਂ ਐਕੁਆਇਰ ਕਰ ਲਈ ਹੈ ਪਰ ਰਿਹੈਬੀਲੀਟੇਸ਼ਨ ਮਹਿਕਮੇ ਦੀ ਜਿਹੜੀ ਜ਼ਮੀਨ ਹੈ ਉਸ ਦਾ ਹਾਲੇ ਤੱਕ ਕਬਜ਼ਾ ਨਹੀਂ ਲਿਆ। ਉਸ ਦੇ ਬਾਅਦ ਫਿਰ ਨਕਸ਼ਾ ਬਣਾਕੇ ਭੇਜਾਂਗੇ। ਜਿੰਨਾਂ ਚਿਰ ਜ਼ਮੀਨ ਨਹੀਂ ਲਈ ਜਾਂਦੀ ਕੁਝ ਨਹੀਂ ਕਿਹਾ ਜਾ ਸਕਦਾ।

**ਡਾਕਟਰ ਕੇਵਲ ਕ੍ਰਿਸ਼ਨ** : ਬੜੀ ਖੁਸ਼ੀ ਦੀ ਗੱਲ ਹੈ ਕਿ ਕਬਜ਼ਾ ਲੈਣ ਦੇ ਬਾਅਦ ਸ਼ੈਡ ਬਣਾਇਆ ਹੈ ਪਰ ਇੱਟਾਂ ਨਹੀਂ ਮਿਲ ਰਹੀਆਂ। ਪਿਛਲੇ ਸਾਲ ਵੀ ਇੱਟਾਂ ਨਹੀਂ ਮਿਲਦੀਆਂ ਸਨ ਅਤੇ ਇਸ ਸਾਲ ਵੀ ਨਹੀਂ ਮਿਲ ਰਹੀਆਂ। ਇਸ ਤਰ੍ਹਾਂ ਲਗਦਾ ਹੈ ਕਿ ਭੱਠੇ ਵਾਲਿਆਂ ਦਾ ਭੱਠਾ ਹੀ ਬੈਠ ਗਿਆ ਹੈ ਕੀ ਇੱਟਾਂ ਅਵੇਲੇਬਲ ਕਰਵਾ ਕੇ ਕੁਝ ਟੈਂਪਰੇਰੀ ਸੋਲਿੰਗ ਕਰਵਾਉਣਗੇ ?

**ਰਾਜ ਮੰਤਰੀ** : ਵੈਸੇ ਤਾਂ ਇਨ੍ਹਾਂ ਨੇ ਆਪ ਹੀ ਧੰਨਵਾਦ ਕਰ ਦਿੱਤਾ ਹੈ। ਅਸੀਂ 10 ਹਜ਼ਾਰ ਰੁਪਏ ਟੈਂਪਰੇਰੀ ਸ਼ੈਡਜ਼ ਲਈ ਅਤੇ 10 ਹਜ਼ਾਰ ਰੁਪਏ ਸੋਲਿੰਗ ਲਈ ਮਨਜ਼ੂਰ ਕੀਤੇ ਹਨ, ਜਿੰਨੇ ਕਿ ਡਿਪਾਰਟਮੈਂਟ ਦੀ ਪਾਵਰਜ਼ ਵਿਚ ਹਨ। ਅਸੀਂ ਉਸ ਪੈਸੇ ਨਾਲ ਟੈਂਪਰੇਰੀ ਸ਼ੈਡ ਬਣਵਾ ਰਹੇ ਹਾਂ ਅਤੇ ਸੋਲਿੰਗ ਹੋ ਚੁੱਕੀ ਹੈ।

**ਜਰਨਲ ਮੈਨੇਜਰ ਪੰਜਾਬ ਰੋਡਵੇਜ਼, ਨਵਾਂ ਸ਼ਹਿਰ ਡਿਪੂ ਦੁਆਰਾ ਚੈੱਕ/ਮੁਆਇਨਾ ਕੀਤੀਆਂ ਗੱਡੀਆਂ ਦਾ ਵੇਰਵਾ।**

*1353. **ਸਰਦਾਰ ਦਲੀਪ ਸਿੰਘ ਪਾਂਧੀ** : ਕੀ ਆਵਾਜਾਈ , ਸੈਰ-ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ 10 ਫਰਵਰੀ, 1979 ਨੂੰ ਜਨਰਲ ਮੈਨੇਜਰ, ਪੰਜਾਬ ਰੋਡਵੇਜ਼, ਨਵਾਂ ਸ਼ਹਿਰ, ਡਿਪੂ ਦੁਆਰਾ ਚੈੱਕ/ਮੁਆਇਨਾ ਕੀਤੀਆਂ ਗੱਡੀਆਂ ਦਾ ਵੇਰਵਾ ਕੀ ਹੈ ਅਤੇ ਉਸ ਨੇ ਕੀ ਟਿੱਪਣੀਆਂ ਕੀਤੀਆਂ ਅਤੇ ਅਧਿਕਾਰੀਆਂ ਦੁਆਰਾ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਲੋੜੀਂਦੀ ਸੂਚਨਾ ਦੀ ਸਾਰਣੀ ਸਦਨ ਦੀ ਮੇਜ਼ ਉਤੇ ਰੱਖੀ ਜਾਂਦੀ ਹੈ।

ANNEXURE

**DETAILS OF VEHICLES CHECKED/INSPECTED BY THE GENERAL MANAGER, PUNJAB ROADWAYS, NAWANSHAHR DEPOT ON THE 10TH FE BRUARY, 1979**

| Serial No. | Bus No. | Name of Depot | Remarks of the General Manager | Action taken |
|---|---|---|---|---|
| (1) | (2) | (3) | (4) | (5) |
| 1. | PNH 8715 .. | Punjab Roadways, Nawanshahar | No defect | .. |
| 2. | PUK 6650 .. | Ditto | Ditto | .. |
| 3. | PUS 7601 .. | Ditto | Ditto | .. |
| 4. | PUS 2763 .. | Ditto | Diesel defect, running late | This defect has since been removed |
| 5. | PUR 3622 .. | Punjab Roadways, Chandigarh | No defect | — |
| 6. | PUR 3623 .. | Ditto | Ditto | |
| 7. | PUE 9071 .. | Punjab Roadways, Tarn Taran | (i) Front right main leaf broken<br>(ii) Shafts bent<br>(iii) Engine weak | The defects have since been removed. The defects were not given in the job-card for which action has been initiated against the driver. |
| 8. | PUO 2543 .. | Ditto | No defect | — |
| 9. | PUE 6031 .. | Ditto | Ditto | — |
| 10. | PUI 5138 .. | Punjab Roadways, Ludhiana | Ditto | — |
| 11. | PUI 5987 | Ditto | Ditto | — |
| 12. | PUN 6727 .. | Ditto | Ditto | — |
| 13. | PUX 2502 .. | Punjab Roadways, Jullundur | Ditto | — |
| 14. | PUG 3704 .. | Punjab Roadways, Pathankot | Ditto | — |

**Sardar Dalip Singh Pandhi**: In the reply given, it is stated: —

| Serial No. | Bus No. | Remarks of the General Manager | Action taken |
|---|---|---|---|
| 7 | PUE 9071 .. | (i) Front right main leaf broken<br>(ii) Shafts bent<br>(iii) Engine week | The defects have since been removed. The defects were not given in the job-card for which action has been initiated against the driver |
| 4 | PUS 2763 .. | Disel defect running late | This defect has since been removed |

ਮੈਂ ਇਸ ਬੱਸ ਨੰ: 9071 ਵਿਚ ਆਪ ਸਫ਼ਰ ਕਰ ਰਿਹਾ ਸੀ ਅਤੇ ਡਰਾਈਵਰ ਨੇ ਕਿਹਾ ਕਿ ਮੈਂ ਜਨਰਲ ਮਨੇਜਰ ਨੂੰ ਲਿਖ ਕੇ ਦਿੱਤਾ ਹੈ ਕਿ ਇਸ ਵਿਚ ਇਹ ਡਿਫੈਕਟਸ ਹਨ। ਇਹ ਬੜੇ ਖ਼ਤਰ-ਨਾਕ ਡਿਫੈਕਟਸ ਹਨ ਜਿਸ ਕਰਕੇ ਐਕਸੀਡੈਂਟਸ ਹੋ ਜਾਂਦੇ ਹਨ, ਬਰੇਕ ਡਾਊਨਜ਼ ਹੋ ਜਾਂਦੇ ਹਨ। ਪਰ ਇਹ ਕਹਿੰਦੇ ਹਨ ਕਿ ਡਿਫੈਕਟਸ ਦੂਰ ਕਰ ਦਿਤੇ ਸਨ। ਮੈਂ ਕਹਿੰਦਾ ਹਾਂ ਕਿ ਬੱਸ ਠੀਕ ਹੋਵੇ ਨਾ ਹੋਵੇ ਆਮ ਤੌਰ ਤੇ ਡਰਾਈਵਰ ਨੂੰ ਕਹਿ ਦਿੱਤਾ ਜਾਂਦਾ ਹੈ ਕਿ ਬਸ ਚਲਾਓ ਠੀਕ ਹੈ, ਕੀ ਇਹ ਕੋਈ ਪ੍ਰਬੰਧ ਕਰਨਗੇ ਕਿ ਜਦੋਂ ਤਕ ਬੱਸ ਦੇ ਡਿਫੈਕਟਸ ਦੂਰ ਨਾ ਹੋ ਜਾਣ ਡਰਾਈਵਰ ਨੂੰ ਬੱਸ ਚਲਾਉਣ ਲਈ ਨਾ ਦਿੱਤੀ ਜਾਵੇ। ਦੂਸਰਾ ਇਹ ਕਿ ਤੁਸੀਂ ਵੇਖੋਗੇ ਕਿ ਇਥੋਂ ਤੱਕ ਹੁੰਦਾ ਹੈ ਕਿ ਕਿਸੇ ਵੀ ਬੱਸ ਦੀ ਸਫ਼ਾਈ ਤੱਕ ਨਹੀਂ ਹੋਈ ਹੁੰਦੀ। ਕੀ ਇਸ ਦੇ ਬਾਰੇ ਵਿਚ ਸਦਨ ਦੇ ਮੈਂਬਰ ਸਾਹਿਬਾਨ ਦੀ ਕੋਈ ਕਮੇਟੀ ਬਣਾਉਣ ਲਈ ਤਿਆਰ ਹਨ ਜਿਹੜੀ ਕਿ ਇਨ੍ਹਾਂ ਚੀਜ਼ਾਂ ਦੀ ਪੜਤਾਲ ਕਰੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਡਰਾਈਵਰ ਕੋਲ ਇਕ ਜੌਬ ਕਾਰਡ ਹੁੰਦਾ ਹੈ, ਉਹ ਵੇਖਿਆ ਗਿਆ ਅਤੇ ਉਸ ਦੇ ਵਿਚ ਕਿਧਰੇ ਨਹੀਂ ਲਿਖਿਆ ਹੋਇਆ ਸੀ ਕਿ ਇਸ ਦੇ ਵਿਚ ਇਹ ਡਿਫੈਕਟਸ ਹਨ। ਵਰਕਸ਼ਾਪ ਤੋਂ ਗੱਡੀ ਲਿਆਉਣ ਵੇਲੇ ਡਰਾਈਵਰ ਨੇ ਕੁਝ ਨਹੀਂ ਲਿਖ ਕੇ ਦਿੱਤਾ, ਇਸ ਲਈ ਡਰਾਈਵਰ ਦੇ ਖਿਲਾਫ਼ ਐਕਸ਼ਨ ਲਿਆ ਜਾ ਰਿਹਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਉਸ ਬੱਸ ਵਿੱਚ ਮੈਂ ਆਪ ਸਫ਼ਰ ਕਰ ਰਿਹਾ ਸੀ। ਡਰਾਈਵਰ ਕਹਿੰਦਾ ਹੈ ਕਿ ਡਿਫੈਕਟਸ ਦੇ ਬਾਰੇ ਮੈਂ ਕੰਪਲੇਂਟ ਕੀਤੀ ਸੀ ਅਤੇ ਲਿਖਕੇ ਦੇ ਆਇਆ ਸੀ। ਇਹ ਬੱਸ ਬੜੇ ਲੰਮੇ ਰੂਟ ਦੀ ਹੈ। ਜਨਰਲ ਮੈਨੇਜਰ ਨੇ ਉਸ ਦੀ ਕਪਲੇਂਟ ਤੇ ਕੋਈ ਗੌਰ ਨਹੀਂ ਕੀਤਾ ਜਾਂ ਡਰਾਈਵਰ ਨੇ ਪਹਿਲਾਂ ਲਿਖ ਕੇ ਨਹੀਂ ਦਿੱਤਾ, ਕੀ ਇਸ ਦੇ ਬਾਰੇ ਵਿਚ ਪੜਤਾਲ ਕਰਾਉਣਗੇ ਕਿ ਕਿਹੜੀ ਗੱਲ ਠੀਕ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਪੜਤਾਲ ਹੋ ਚੁੱਕੀ ਹੈ। ਡਰਾਈਵਰ ਨੇ ਕੋਈ ਡਿਫੈਕਟ ਪਹਿਲਾਂ ਲਿਖਕੇ ਨਹੀਂ ਭੇਜਿਆ ਅਤੇ ਉਸ ਡਰਾਈਵਰ ਦੇ ਖਿਲਾਫ਼ ਐਕਸ਼ਨ ਲਿਆ ਜਾ ਰਿਹਾ ਹੈ।

**ਸਰਦਾਰ ਕਿਰਪਾਲ ਸਿੰਘ**: ਸੜਕਾਂ ਤੇ ਬੱਸਾਂ ਦੀ ਬੇਵਸੀ ਵੇਖੀ ਜਾਂਦੀ ਹੈ। ਇਸ ਦੀ ਚੈਕਿੰਗ ਬਾਰੇ ਕੀ ਡਿਪਾਰਟਮੈਂਟ ਦਾ ਕੋਈ ਸੈਟ-ਪਰੋਸੀਜਰ ਨਹੀਂ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਗੌਰਮਿੰਟ ਦੀਆਂ ਇੰਸਟਰੱਕਸ਼ਨਜ਼ ਹਨ ਕਿ ਬੱਸ ਸਟੈਂਡ ਤੋਂ ਬੱਸ ਚੱਲਣ ਤੋਂ ਪਹਿਲਾਂ ਡਰਾਈਵਰ ਆਪਣੀ ਬੱਸ ਨੂੰ ਚੈੱਕ ਕਰੇ ਕਿ ਉਸ ਬੱਸ ਵਿਚ ਕੋਈ ਨੁਕਸ

ਤਾਂ ਨਹੀਂ ਹਨ ਔਰ ਜੇਕਰ ਕੋਈ ਨੁਕਸ ਹਨ ਤਾਂ ਉਹ ਅਫਸਰਾਂ ਦੇ ਨੋਟਿਸ ਵਿਚ ਲਿਆਵੇ। ਜੇਕਰ ਫਿਰ ਵੀ ਅਫਸਰ ਡਰਾਈਵਰ ਨੂੰ ਬੱਸ ਲਿਜਾਣ ਲਈ ਕਹਿੰਦਾ ਹੈ ਤਾਂ ਅਫਸਰ ਦੇ ਵਿਰੁਧ ਕਾਰਵਾਈ ਹੁੰਦੀ ਹੈ ਔਰ ਜੇਕਰ ਡਰਾਈਵਰ ਕੋਈ ਨੁਕਸ ਧਿਆਨ ਵਿਚ ਪਹਿਲਾਂ ਨਾ ਲਿਆਵੇ ਤਾਂ ਡਰਾਈਵਰ ਦੇ ਖਿਲਾਫ ਐਕਸ਼ਨ ਲਿਆ ਜਾਂਦਾ ਹੈ।

**ਸ੍ਰੀ ਮਦਨ ਮੋਹਨ ਮਿੱਤਲ :** ਮੈਂ ਨੰਗਲ ਤੋਂ ਰੋਪੜ ਕਾਰ ਦੇ ਵਿਚ ਜਾ ਰਿਹਾ ਸੀ ਕਿ ਰਸਤੇ ਵਿਚ ਕਾਰ ਬਰੇਕ-ਡਾਊਨ ਹੋ ਗਈ। ਮੈਂ ਗੰਗੂਵਾਲ ਬੱਸ ਸਟੈਂਡ ਤੋਂ ਬੱਸ ਲਈ ਤਾਂ ਉਸ ਬੱਸ ਦੇ ਇਕ ਵਹੀਲ ਦੇ 6 ਸਟੱਡਾਂ ਵਿਚੋਂ 3 ਸਟੱਡ ਤਾਂ ਹੈ ਹੀ ਨਹੀਂ ਸਨ ਅਤੇ ਬਾਕੀ ਤਿੰਨਾਂ ਵਿਚੋਂ ਦੋ ਲੂਜ਼ ਸਨ। ਮੈਂ ਉਸ ਵੇਲੇ ਡਰਾਈਵਰ/ਕੰਡਕਟਰ ਤੋਂ ਕੰਪਲੇਂਟ ਬੁੱਕ ਮੰਗੀ ਤਾਂ ਉਨ੍ਹਾਂ ਨੇ ਕਿਹਾ ਕਿ ਕੰਪਲੇਂਟ ਬੁੱਕ ਤਾਂ ਹੈ ਨਹੀਂ ਜੀ ਅਤੇ ਤੁਸੀਂ ਰਜਿਸਟਰ ਦੇ ਵਿਚ ਕੰਪਲੇਂਟ ਕਰ ਦਿਓ ਔਰ ਮੈਂ ਜਾਕੇ ਆਪ ਜੀ ਦੀ ਕੰਪਲੇਂਟ ਦੇ ਦੇਵਾਂਗਾ।

**ਸ੍ਰੀ ਸਪੀਕਰ :** ਇਹ ਇੰਡੀਵੀਜੁਅਲ ਕੇਸ ਸੀ ਅਤੇ ਤੁਸੀਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਂਦੇ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੇਰਾ ਕੁਐਸਚਨ ਇਹ ਹੈ ਕਿ ਅਜ ਤੱਕ ਉਸ ਕੰਪਲੇਂਟ ਬਾਰੇ ਕਿਸੇ ਅਫਸਰ ਵਲੋਂ ਮੈਨੂੰ ਕੋਈ ਰਿਪੋਰਟ ਨਹੀਂ ਆਈ। ਮੈਂ ਇਸ ਬਾਰੇ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ?

**Mr. Speaker :** This is an individual case. How will the Minister answer off hand ? You should bring it to his notice. I am sorry I cannot allow your supplementary question.

**ਕਾਮਰੇਡ ਦਰਸ਼ਨ ਸਿੰਘ ਝਬਾਲ :** ਇਹ ਠੀਕ ਹੈ ਕਿ ਬੱਸ ਡਰਾਈਵਰ ਬੱਸ ਸਟੈਂਡ ਤੋਂ ਬੱਸ ਨੂੰ ਚੈੱਕ ਕਰਕੇ ਕੱਢਦੇ ਹਨ ਪਰ ਸਪੀਕਰ ਸਾਹਿਬ ਬੱਸਾਂ ਮਾੜੀਆਂ ਹਨ। ਬੱਸਾਂ ਦੀ ਲਾਈਫ ਪਹਿਲਾਂ ਛੇ ਸਾਲ ਦੀ ਹੁੰਦੀ ਸੀ ਅਤੇ ਹੁਣ ਬੱਸਾਂ ਦੀ ਲਾਈਫ ਛੇ ਸਾਲ ਤੋਂ ਵਧਾ ਕੇ ਅੱਠ ਸਾਲ ਕਰ ਦਿੱਤੀ ਗਈ ਹੈ। ਇਸ ਤਰ੍ਹਾਂ ਬੱਸ ਦੀ ਦੋ ਸਾਲ ਹੋਰ ਲਾਈਫ ਵਧਾ ਦਿੱਤੀ ਗਈ ਹੈ ਤਾਂ ਇਸ ਤਰ੍ਹਾਂ ਬੱਸਾਂ ਹੋਰ ਕੰਡਮ ਹੋਣਗੀਆਂ ਅਤੇ ਇਕ ਕਰਕੇ ਐਕਸੀਡੈਂਟ ਜ਼ਿਆਦਾ ਹੋਣਗੇ। ਕੀ ਮਨਿਸਟਰ ਸਾਹਿਬ, ਪਹਿਲਾਂ ਵਾਲਾ ਤਰੀਕਾ ਹੀ ਨਾਲ ਯਾਨੀ ਛੇ ਸਾਲ ਦਾ ਬੱਸਾਂ ਦੀ ਲਾਈਫ ਵਾਲਾ ਰਹਿਣ ਦੇਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਜੋ ਮੈਨੂੰਫੈਕਚਰਰ ਕੰਪਨੀਆਂ ਹੁੰਦੀਆਂ ਹਨ ਉਹੀ ਬੱਸਾਂ ਦੀ ਲਾਈਫ ਬਾਰੇ ਦਸਦੀਆਂ ਹਨ। ਕਿ ਇਤਨੇ ਸਾਲ ਚਲ ਸਕਦੀਆਂ ਜਾਂ ਇਤਨੇ ਕਿਲੋ ਮੀਟਰ ਚਲ ਸਕਦੀਆਂ ਹਨ। ਉਸ ਹਿਸਾਬ ਦੇ ਨਾਲ ਹੀ ਬੱਸ ਦੀ ਲਾਈਫ ਫਿਕਸ ਕੀਤੀ ਜਾਂਦੀ ਹੈ।

**ਚੌਧਰੀ ਕਾਂਸ਼ੀ ਰਾਮ :** ਹੁਣ ਤੁਸੀਂ ਲਾਇਬਿਲਟੀ ਫਿਕਸ ਕਰਨ ਲਗੇ ਹੋ। ਜਦੋਂ ਤੁਸੀਂ ਓਵਰ ਲੋਡਿੰਗ ਅਲਾਓ ਕਰ ਦਿੱਤੀ ਹੈ ਤਾਂ ਫਿਰ ਲਾਇਬਿਲਿਟੀ ਕਿਸ ਤੇ ਫਿਕਸ ਕਰੋਗੇ ? ਇਸ ਵਿਚ ਜ਼ਿੰਮੇ- ਵਾਰੀ ਕਿਸ ਦੀ ਹੋਵੇਗੀ ?

**ਸ੍ਰੀ ਸਪੀਕਰ :** ਇਹ ਕੋਈ ਰੇਲੇਵੈਂਟ ਸਵਾਲ ਨਹੀਂ ਹੈ।

---

### ਪ੍ਰਾਈਵੇਟ ਕਾਲਜਾਂ ਵਿਚ ਡੀ. ਪੀ. ਈਜ਼ ਦੇ ਗ੍ਰੇਡ

***1192. ਸ੍ਰੀ ਰਮੇਸ਼ ਚੰਦਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪ੍ਰਾਈਵੇਟ ਕਾਲਜਾਂ ਦੇ ਡੀ.ਪੀ.ਈਜ਼ ਦੇ ਗਰੇਡ ਸਰਕਾਰੀ ਕਾਲਜਾਂ ਦੇ ਡੀ.ਪੀ.ਈਜ਼ ਦੇ ਬਰਾਬਰ ਹਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ਅਤੇ ਸਮਾਨਤਾ ਲਿਆਉਣ ਲਈ ਕੀ ਕਾਰਵਾਈ ਕਰਨ ਦੀ ਤਜਵੀਜ਼ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ਰਾਜ ਮੰਤਰੀ, ਸਿਖਿਆ) : ਹਾਂ ਜੀ।

**ਸ਼੍ਰੀ ਰਮੇਸ਼ ਚੰਦਰ** : ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਪ੍ਰਾਈਵੇਟ ਕਾਲਜਾਂ ਦੇ ਡੀ.ਪੀ.ਈਜ਼ ਦੇ ਗਰੇਡ ਸਰਕਾਰੀ ਕਾਲਜਾਂ ਦੇ ਡੀ.ਪੀ.ਈਜ਼ ਦੇ ਗਰੇਡ ਦੇ ਬਰਾਬਰ ਕੀਤੇ ਗਏ ਹਨ ? ਮੇਰੀ ਇਤਲਾਹ ਹੈ ਕਿ ਥੋੜ੍ਹੇ ਦਿਨ ਪਹਿਲਾਂ ਹੀ ਇਹ ਗਰੇਡ ਬਰਾਬਰ ਨਹੀਂ ਸਨ। ਕੀ ਇਸ ਬਰਾਬਰ ਗਰੇਡ ਹੋਣ ਦੇ ਬਾਰੇ ਮਨਿਸਟਰ ਸਾਹਿਬ ਸ਼ੋਅਰ ਹਨ ?

ਰਾਜ ਮੰਤਰੀ, ਸਿਖਿਆ : ਹਾਂ ਜੀ, ਮੈਂ ਬਿਲਕੁਲ ਸ਼ੋਅਰ ਹਾਂ ਕਿ ਗਰੇਡ ਬਰਾਬਰ ਹਨ।

**ਸ਼੍ਰੀ ਰਮੇਸ਼ ਚੰਦਰ** : ਮੈਂ ਨਾਲ ਹੀ ਇਹ ਵੀ ਪੁੱਛਿਆ ਹੈ ਕਿ ਕਦੋਂ ਤੋਂ ਇਹ ਗਰੇਡ ਬਰਾਬਰ ਕੀਤੇ ਗਏ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪ੍ਰਾਈਵੇਟ ਕਾਲਜਾਂ ਦੇ ਡੀ.ਪੀ.ਈਜ਼ ਦੇ ਗਰੇਡ ਅਤੇ ਸਰਕਾਰੀ ਕਾਲਜਾਂ ਦੇ ਡੀ.ਪੀ.ਈਜ਼ ਦੇ ਗਰੇਡ ਪਹਿਲਾਂ ਤੋਂ ਹੀ ਬਰਾਬਰ ਹਨ। ਮੈਂਬਰ ਸਾਹਿਬ ਨੂੰ ਇਸ ਬਾਰੇ ਭੁਲੇਖਾ ਹੈ।

**ਕਾਮਰੇਡ ਸੱਤਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਪ੍ਰਾਈਵੇਟ ਕਾਲਜਾਂ ਦੇ ਲਾਇਬ੍ਰੇਰੀਅਨ ਅਤੇ ਗੌਰਮਿੰਟ ਕਾਲਜਾਂ ਦੇ ਲਾਇਬ੍ਰੇਰੀਅਨ ਦੇ ਗਰੇਡ ਇਕੋ ਹਨ ਜਾਂ ਨਹੀਂ ?

**ਸ਼੍ਰੀ ਸਪੀਕਰ** : ਇਹ ਕੁਐਸਚਨ ਰੈਲੇਵੇਂਟ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਪੰਜਾਬ ਦੇ ਡੀ.ਪੀ.ਈਜ਼ ਦਾ ਸਟੈਂਡਰਡ ਬਾਹਰਲੇ ਡੀ.ਪੀ.ਈਜ਼ ਦੇ ਸਟੈਂਡਰਡ ਨਾਲੋਂ ਚੰਗਾ ਹੈ ਪਰ ਪੰਜਾਬ ਵਿਚ ਡੀ.ਪੀ.ਈਜ਼ ਬਾਹਰਲੇ ਲਗਾਏ ਜਾਂਦੇ ਹਨ ਅਤੇ ਪੰਜਾਬ ਦੇ ਡੀ.ਪੀ.ਈਜ਼ ਦੇ ਨਾਲ ਕੀ ਇਹ ਧੱਕਾ ਨਹੀਂ ਹੋ ਰਿਹਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਗਰੇਡਾਂ ਨਾਲ ਸਬੰਧ ਰੱਖਦਾ ਹੈ।

---

## ACCIDENT ON CHANDIGARH-PATIALA ROAD.

1349. **Sardar Dalip Singh Pandhi** : Will the Chief Minister be pleased to state :—

(a) Whether any accident took place on the Chandigarh-Patiala road on February, 8 and 9, 1979, if so, the details thereof ;

(b) if the reply to part (a) above be in the affirmative, the details of the loss caused together with the reasons for the said accident ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ ) ਹਾਂ ਜੀ। ਮਿਤੀ 8 ਫਰਵਰੀ, 1979 ਨੂੰ ਰਾਤ ਦੇ 8.30 ਵਜੇ ਨਜ਼ਦੀਕ ਜ਼ੀਰਕਪੁਰ, ਥਾਣਾ ਮੁਬਾਰਿਕਪੁਰ, ਜ਼ਿਲ੍ਹਾ ਰੋਪੜ ਵਿਚ ਇਕ ਸੜਕ ਦੁਰਘਟਨਾ ਹੋਈ ਸੀ। ਇਸ ਸਬੰਧ ਵਿਚ ਸਰਦਾਰ ਹਰਭਜਨ ਸਿੰਘ, ਪੁੱਤਰ ਸਰਦਾਰ ਸੁਰਜਨ ਸਿੰਘ, ਵਾਸੀ ਜ਼ੀਰਕਪੁਰ ਦੇ ਬਿਆਨ ਤੇ ਮੁਕੱਦਮਾ ਨੰ: 10, ਮਿਤੀ 9 ਫਰਵਰੀ, 1979 ਅ/ਧ 279/337/304/ਏ, ਭ:ਦ: ਥਾਣਾ ਮੁਬਾਰਿਕਪੁਰ ਵਿਖੇ ਦਰਜ ਕੀਤਾ ਗਿਆ ਸੀ ਜਿਸ ਵਿੱਚ ਉਸ ਨੇ ਦੱਸਿਆ ਕਿ ਇਕ

ਬੱਸ ਨੰ: ਪੀ.ਯੂ.ਸੀ. 3057 ਪੀ.ਆਰ.ਟੀ.ਸੀ. ਜਿਹੜੀ ਪਟਿਆਲਾ ਵਲੋਂ, ਬੜੀ ਤੇਜ ਸਪੀਡ ਨਾਲ ਆ ਰਹੀ ਸੀ ਇਕ ਫੀਅਟ ਕਾਰ ਨੰ: ਡੀ.ਐਚ.ਬੀ. 6791 ਜਿਹੜੀ ਕਿ ਜ਼ੀਰਕਪੁਰ ਦੀ ਤਰਫ ਤੋਂ ਆ ਰਹੀ ਸੀ ਨਾਲ ਟੱਕਰਾ ਗਈ। ਇਕ ਵਿਅਕਤੀ ਸ੍ਰੀ ਅਸ਼ੋਕ ਕਮਾਰ ਪੁੱਤਰ ਦੀਵਾਨ ਚੰਦ ਬਰਾਹਮਣ ਵਾਸੀ ਮਾਡਲ ਟਾਊਨ ਜਲੰਧਰ, ਜਿਹੜਾ ਕਿ ਕਾਰ ਚਲਾ ਰਿਹਾ ਸੀ ਮੌਕੇ ਤੇ ਹੀ ਮਰ ਗਿਆ, ਇਕ ਔਰਤ ਸ੍ਰੀਮਤੀ ਕਲਪਨਾ ਅਤੇ ਦੋ ਬੱਚਿਆਂ ਨੂੰ ਜਿਹੜੇ ਕਿ ਮ੍ਰਿਤਕ ਦੇ ਫੈਮਲੀ ਮੈਂਬਰ ਸਨ ਨੂੰ ਸੱਟਾਂ ਲੱਗੀਆਂ ਸਨ ਅਤੇ ਇਨ੍ਹਾਂ ਨੂੰ ਸ਼ਿਕਾਇਤ ਦਰਜ ਕਰਵਾਉਣ ਵਾਲੇ ਨੇ ਇਕ ਟਰੱਕ ਵਿਚ ਪਾਕੇ ਪੀ.ਜੀ.ਆਈ. ਚੰਡੀਗੜ੍ਹ ਭਿਜਵਾ ਦਿੱਤਾ ਸੀ।

(ਅ) ਇਸ ਦੁਰਘਟਨਾ ਵਿਚ ਇਕ ਆਦਮੀ ਮਰ ਗਿਆ ਸੀ। ਇਸ ਦੁਰਘਟਨਾ ਦੇ ਹੋਣ ਦਾ ਕਾਰਣ ਇਹ ਸੀ ਕਿ ਬੱਸ ਡਰਾਈਵਰ ਬੱਸ ਨੂੰ ਬਹੁਤ ਤੇਜ਼ ਅਤੇ ਲਾਪਰਵਾਹੀ ਨਾਲ ਚਲਾ ਰਿਹਾ ਸੀ।

**ਸਰਦਾਰ ਦਲੀਪ ਸਿੰਘ ਪਾਂਧੀ**: ਮੁੱਖ ਮੰਤਰੀ ਜੀ ਨੇ ਸਾਰੀ ਡੀਟੇਲ ਦਿੱਤੀ ਹੈ ਪਰ ਮੈਂ ਬੜੇ ਅਦਬ ਦੇ ਨਾਲ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੇਸ ਦਾ ਅੱਜ ਤੱਕ ਕੀ ਬਣਿਆ ਅਤੇ ਕਿਸ ਸਟੇਜ ਤੇ ਹੈ? ਮੁੱਖ ਮੰਤਰੀ ਜੀ ਨੇ ਖੁਦ ਦਸਿਆ ਹੈ ਕਿ ਬੱਸ ਡਰਾਈਵਰ ਬੜੀ ਤੇਜ਼ੀ ਦੇ ਨਾਲ ਪਟਿਆਲੇ ਵਲੋਂ ਬੱਸ ਲਿਆ ਰਿਹਾ ਸੀ। ਇਹ ਬੱਸ ਡਰਾਈਵਰ ਦੀ ਬੜੀ ਭਾਰੀ ਗਲਤੀ ਸੀ। ਮੁੱਖ ਮੰਤਰੀ ਜੀ ਨੇ ਇਸ ਦੇ ਬਾਰੇ ਸਾਰੀ ਡੀਟੇਲ ਦੱਸੀ ਹੈ। ਇਕ ਰਾਜਪੁਰੇ ਦੇ ਲਾਗੇ ਵੀ ਐਕਸੀਡੈਂਟ ਹੋਇਆ ਸੀ। ਉਸ ਵਿਚ ਬੱਸ ਦਾ ਅਤੇ ਜੀਪ ਦਾ ਵੀ ਨੁਕਸਾਨ ਹੋਇਆ ਹੈ (ਵਿਘਨ) ਮੈਂ ਆਪਣੇ ਸਵਾਲ ਦੇ ਪਾਰਟ 'ਬੀ' ਵਿਚ ਪੁੱਛਿਆ ਸੀ:

If the reply to part (a) above be in the affirmative, the details of the loss caused together with the reasons for the said accident.

ਮੈਂ ਪੁੱਛਣਾ ਚਾਹੁੰਦਾ ਹਾਂ ਕਿ ਡਰਾਈਵਰ ਵਿਰੁੱਧ ਕੀ ਕਾਰਵਾਈ ਕੀਤੀ ਗਈ ਅਤੇ ਇਹ ਕੇਸ ਕਦੋਂ ਤੱਕ ਕੰਪਲੀਟ ਹੋ ਜਾਵੇਗਾ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਕੇਸ ਰਜਿਸਟਰ ਹੋ ਗਿਆ ਹੈ ਅਤੇ ਬਾਕੀ ਮਹਿਕਮੇ ਨੂੰ ਵੀ ਲਿਖ ਦਿੱਤਾ ਗਿਆ ਹੈ ਕਿ ਯੋਗ ਕਾਰਵਾਈ ਕੀਤੀ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ**: ਮੈਂ ਅਰਜ਼ ਕਰਾਂਗਾ ਕਿ ਉਸ ਦਿਨ ਰਾਜਪੁਰੇ ਦੇ ਨੇੜੇ ਵੀ ਐਕਸੀਡੈਂਟ ਹੋਇਆ ਸੀ, ਕੀ ਮੁੱਖ ਮੰਤਰੀ ਜੀ ਉਸ ਬਾਰੇ ਪੜਤਾਲ ਕਰਕੇ ਦੱਸਣਗੇ? ਇਹੋ ਜਿਹੇ ਐਕਸੀਡੈਂਟ ਰੋਜ਼ ਹੁੰਦੇ ਹਨ ਅਤੇ ਬਹੁਤ ਦੇਰ ਫੈਸਲੇ ਵਿਚ ਲਗ ਜਾਂਦੀ ਹੈ। ਇਸ ਕੇਸ ਦਾ ਫੈਸਲਾ ਕਦੋਂ ਤੱਕ ਹੋ ਜਾਵੇਗਾ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਫੈਸਲਾ ਤਾਂ ਕੋਰਟ ਨੇ ਹੀ ਕਰਨਾ ਹੈ ਅਤੇ ਕੇਸ ਕੋਰਟ ਵਿਚ ਚਲੇਗਾ। ਕੋਸ਼ਿਸ਼ ਕਰਾਂਗੇ ਕਿ ਫੈਸਲਾ ਜਲਦੀ ਹੋ ਜਾਵੇ।

2.32 ਬਾਅਦ ਦੁਪਿਹਰ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

### ਨਿਸ਼ਾਨਵਾਲਾ ਪ੍ਰਸ਼ਨ ਨੰ: 1387

(ਸੰਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

**Increase of Dry Days in the State**

*1075. **Shri Romesh Chander** : Will the Minister for Excise and Taxation be pleased to state—

(a) whether the Government intends to increase the number of dry days in 1979 according to its declared prohibition policy;

(b) the details of other steps proposed to be taken to enforce prohibition in the State ?

**ਸ਼੍ਰੀ ਹਿੱਤ ਅਭਿਲਾਸ਼ੀ** : ਸ਼੍ਰੀ ਮਾਨ ਜੀ, ਮੈਂ ਪਹਿਲਾਂ ਹੀ ਇਸ ਬਾਰੇ ਸਦਨ ਵਿਚ ਬਿਆਨ ਦੇ ਚੁੱਕਾ ਹਾਂ ਜਿਸ ਦੀ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸਟੇਟਮੈਂਟ

1. ਨੈਸ਼ਨਲ ਪਾਲਿਸੀ ਨੂੰ ਮੁੱਖ ਰੱਖਦੇ ਹੋਏ ਰਾਜ ਸਰਕਾਰ ਨੇ ਨਸ਼ਾਬੰਦੀ ਨੂੰ ਪੜਾਅਵਾਰ ਲਾਗੂ ਕਰਨ ਦੇ ਫੈਸਲੇ ਨੂੰ ਮੁੜ ਦੁਹਰਾਇਆ ਹੈ ।

2. ਉਦਯੋਗਿਕ ਕਾਮਿਆਂ ਨੂੰ ਸ਼ਰਾਬ ਦੇ ਭੈੜੇ ਐਬ ਤੋਂ ਬਚਾਉਣ ਲਈ ਹਰ ਮਹੀਨੇ ਦੀ 7 ਤਾਰੀਖ ਨੂੰ "ਬੰਦ ਦਿਨ" ਰੱਖਣ ਦਾ ਫੈਸਲਾ ਕੀਤਾ ਹੈ। ਇਹ "ਬੰਦ ਦਿਨ" ਵਰਤਮਾਨ 109 "ਬੰਦ ਦਿਨਾਂ" ਤੋਂ ਵਾਧੂ ਹੋਣਗੇ।

3. ਸ਼ਰਾਬ ਦੀ ਖੱਪਤ ਨੂੰ ਘਟਾਉਣ ਲਈ 200 ਦੇਸੀ ਸ਼ਰਾਬ ਦੇ ਠੇਕੇ ਅਤੇ 50 ਅੰਗਰੇਜ਼ੀ ਸ਼ਰਾਬ ਦੀਆਂ ਦੁਕਾਨਾਂ ਬੰਦ ਕਰਨ ਦਾ ਵਿਚਾਰ ਹੈ। ਇਸ ਮੰਤਵ ਲਈ ਦੇਸ਼ੀ ਸ਼ਰਾਬ ਦਾ ਕੋਟਾ ਇਕ ਕਰੋੜ ਪਰੂਫ ਲਿਟਰ ਤੋਂ ਘਟਾ ਕੇ 90 ਲੱਖ ਪਰੂਫ ਲਿਟਰ ਕੀਤਾ ਜਾ ਰਿਹਾ ਹੈ।

4. ਦੇਸ਼ੀ ਸ਼ਰਾਬ ਦੇ ਠੇਕੇ ਨੀਲਾਮੀ ਰਾਹੀਂ ਵੇਚੇ ਜਾਣਗੇ। ਪਰ ਮਨੌਪਲੀ ਨੂੰ ਤੋੜਨ ਲਈ ਫੈਸਲਾ ਕੀਤਾ ਗਿਆ ਹੈ ਕਿ ਇਨ੍ਹਾਂ ਠੇਕਿਆਂ ਦੀ ਨੀਲਾਮੀ ਗਰੁਪ ਵਿਚ ਨਾ ਕੀਤੀ ਜਾਵੇ। ਅਗੋਂ ਤੋਂ ਹਰ ਇਕ ਠੇਕਾ ਵੱਖਰਾ ਵੱਖਰਾ ਨੀਲਾਮ ਕੀਤਾ ਜਾਵੇਗਾ।

5. ਦੇਸੀ ਸ਼ਰਾਬ ਦੀ ਵੱਧ ਤੋਂ ਵੱਧ ਕੀਮਤ 16 ਰੁਪਏ ਤੋਂ ਵਧਾ ਕੇ 17 ਰੁਪਏ ਪ੍ਰਤੀ ਬੋਤਲ ਕਰ ਦਿੱਤੀ ਗਈ ਹੈ।

6. ਬੀਅਰ ਦੀ ਵਿਕਰੀ ਕੀਮਤ ਵੀ ਨਿਯਤ ਕੀਤੀ ਜਾਵੇਗੀ ਜੋ ਬੋਤਲ ਦੇ ਕਾਰਕ ਤੇ ਛੱਪੀ ਹੋਵੇਗੀ।

7. ਸਰਕਾਰ ਨੇ "ਬੰਦ ਦਿਨ" ਨੂੰ ਪੂਰੇ ਉਤਸ਼ਾਹ ਨਾਲ ਲਾਗੂ ਕਰਨ ਅਤੇ ਨਾਜਾਇਜ਼ ਸ਼ਰਾਬ ਦੀ ਕਸ਼ੀਦਗੀ ਨੂੰ ਪੂਰੀ ਕਰੜਾਈ ਨਾਲ ਰੋਕਣ ਦਾ ਮੁੜ ਬੀੜਾ ਚੁੱਕਿਆ ਹੈ।

8. ਅਲਕੋਹਲ ਨੂੰ ਦੂਜੇ ਢੰਗਾਂ ਦੁਆਰਾ ਵਰਤਣ ਲਈ ਇਹ ਫੈਸਲਾ ਕੀਤਾ ਹੈ ਕਿ ਅਲਕੋਹਲ ਤੇ ਅਧਾਰਿਤ ਕੈਮੀਕਲ ਉਦਯੋਗਾਂ ਨੂੰ ਡੀਨੇਚਰਡ ਸਪ੍ਰਿਟ ਤੇ ਡਿਊਟੀ ਦੀ ਦਰ ਇਕ ਰੁਪਿਆ ਪ੍ਰਤੀ ਬਲਕ ਲਿਟਰ ਤੋਂ ਘਟਾ ਕੇ 60 ਪੈਸੇ ਕਰ ਦਿੱਤੀ ਗਈ ਹੈ।

**ਸ਼੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕਲੋਜ਼ ਡੇਜ਼ ਸਰਕਾਰ ਨੇ ਡਿਕਲੇਅਰ ਕੀਤੇ ਹਨ ਉਹ ਸਟ੍ਰਿਕਟਲੀ ਓਬਜ਼ਰਵ

ਨਹੀਂ ਕੀਤੇ ਜਾਂਦੇ, ਕੀ ਇਹ ਇਨ੍ਹਾਂ ਦੀ ਨਾਲਜ ਵਿਚ ਹੈ ? ਕਲੋਜ਼ ਡੇਜ਼ ਵਾਲੇ ਦਿਨ ਵੀ ਚੋਰੀ ਛਿੱਪੇ ਅੱਧੀ ਦੁਕਾਨ ਖੋਲ੍ਹ ਕੇ ਜਾਂ ਬੈਕ ਡੋਰ ਤੋਂ ਸ਼ਰਾਬ ਵੇਚੀ ਜਾਂਦੀ ਹੈ। ਕੀ ਇਹ ਗੱਲ ਇਨ੍ਹਾਂ ਦੇ ਨੋਟਿਸ ਵਿਚ ਆਈ ਹੈ, ਜੇ ਆਈ ਹੈ ਤਾਂ ਕੀ ਕਾਰਵਾਈ ਕਰ ਰਹੇ ਹਨ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਅਗਰ ਇਸ ਕਿਸਮ ਦਾ ਕੋਈ ਕੇਸ ਨੋਟਿਸ ਵਿਚ ਆਵੇਗਾ ਜਾਂ ਸ੍ਰੀ ਰਮੇਸ਼ ਚੰਦਰ ਜੀ ਦੱਸਣਗੇ ਤਾਂ ਸਖਤੀ ਨਾਲ ਕਾਰਵਾਈ ਕੀਤੀ ਜਾਵੇਗੀ। ਪਿਛੇ ਜਿਹੇ ਕੁਝ ਕੇਸ ਨੋਟਿਸ ਵਿਚ ਆਏ ਸਨ ਅਤੇ ਇਸ ਸਿਲਸਿਲੇ ਵਿਚ ਕੁਝ ਇੰਸਪੈਕਟਰ ਸੱਸਪੈਂਡ ਵੀ ਕੀਤੇ ਸਨ। ਹੁਣ ਇਸਤੇ ਕਾਫੀ ਸਖਤੀ ਨਾਲ ਅਮਲ ਹੋ ਰਿਹਾ ਹੈ। ਫਿਰ ਵੀ ਇਸ ਬਾਰੇ ਕੋਈ ਵੀ ਸਾਡਾ ਸਾਥੀ ਨੋਟਿਸ ਵਿਚ ਗੱਲ ਲਿਆਵੇਗਾ ਤਾਂ ਜ਼ਰੂਰ ਐਕਸ਼ਨ ਲਿਆ ਜਾਵੇਗਾ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਰਾਬ ਖਾਨਿਆਂ ਦੇ ਨਾਲ ਕੁਝ ਅਹਾਤੇ ਪੀਣ ਵਾਸਤੇ ਸਰਕਾਰ ਨੇ ਮੁਕੱਰਰ ਕੀਤੇ ਹੋਏ ਹਨ। ਉਥੇ ਲੋਕ ਪੀ ਕੇ ਬਜ਼ਾਰ ਵਿਚ ਸ਼ੋਰ ਸ਼ਰਾਬਾ ਕਰਦੇ ਹਨ। ਇਸ ਲਈ ਇਸ ਦੇ ਮੁਤੱਲਕ ਕਿਸੇ ਸ਼ਾਇਰ ਨੇ ਵੀ ਕਿਹਾ ਹੈ :

'ਜੋ ਗੁਨਾਹਗਾਰ ਹੈਂ ਵੁਹ ਪੀਏਂ ਛੁੱਪ ਛੁੱਪ ਕਰ,
ਮੈਂ ਬੇਗੁਨਾਹ ਹੂੰ ਸਰੇ ਰਾਹ ਗੁਜ਼ਰ ਪੀਤਾ ਹੂੰ।'

ਇਨ੍ਹਾਂ ਅਹਾਤਿਆਂ ਵਿਚ ਸ਼ਰਾਬ ਪੀ ਕੇ ਰਸਤੇ ਵਿਚ ਲੋਕ ਸ਼ੋਰ ਸ਼ਰਾਬਾ ਕਰਦੇ ਹਨ, ਇਸ ਲਈ ਕੀ ਇਹ ਇਨ੍ਹਾਂ ਅਹਾਤਿਆਂ ਨੂੰ ਬਦ ਕਰਨਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਲੋਕ ਸਰੇ ਰਾਹ ਗੁਜ਼ਰ ਨਾ ਪੀਣ ਇਸ ਕਰਕੇ ਹੀ ਉਹ ਅਹਾਤੇ ਉਥੇ ਖੋਲ੍ਹੇ ਹਨ ਤਾਂ ਕਿ ਲੋਕ ਉਥੇ ਬੈਠ ਕੇ ਪੀ ਲੈਣ। ਅਗਰ ਵਾਕਈ ਇਨ੍ਹਾਂ ਨੂੰ ਕਿਸੇ ਅਹਾਤੇ ਬਾਰੇ ਇਸ ਕਿਸਮ ਦੀ ਸ਼ਿਕਾਇਤ ਹੈ ਤਾਂ ਜ਼ਰੂਰ ਕਾਰਵਾਈ ਕਰਾਂਗੇ ਇਹ ਦੱਸ ਦੇਣ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਰਮੇਸ਼ ਜੀ ਅਤੇ ਸਰਦਾਰ ਕਿਰਪਾਲ ਸਿੰਘ ਸ਼ਰਾਬ ਨਹੀਂ ਪੀਂਦੇ, ਮੈਂ ਪੁੱਛਦਾ ਹਾਂ ਕਿ ਇਨ੍ਹਾਂ ਨੂੰ ਕੀ ਪਤਾ ਹੈ ਕਿ ਸ਼ਰਾਬ ਸਰੇ ਬਾਜ਼ਾਰ ਵਿਕਦੀ ਹੈ ਜਾਂ ਚੋਰੀ ਵਿਕਦੀ ਹੈ।

(ਕੋਈ ਉਤਰ ਨਹੀਂ ਆਇਆ)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਅਹਾਤੇ ਇਸ ਕਰਕੇ ਬਣਾਏ ਜਾਂਦੇ ਹਨ ਤਾਂ ਕਿ ਲੋਕ ਸਰੇ ਆਮ ਨਾ ਪੀਣ। ਮੈਂ ਪੁੱਛਣਾ ਚਾਹੁੰਦਾ ਹਾਂ ਕੀ ਇਨ੍ਹਾਂ ਦੇ ਗਿਆਤ ਵਿਚ ਹੈ ਕਿ ਅੰਮ੍ਰਿਤਸਰ ਸ਼ਹਿਰ ਵਿਚ ਇਹ ਅਹਾਤੇ ਹਰ ਇੱਕ ਬਾਜ਼ਾਰ ਵਿਚ ਹਨ ਅਤੇ ਇਹ ਅਹਾਤੇ ਇਸ ਤਰ੍ਹਾਂ ਲੋਕੇਟਿਡ ਹਨ ਕਿ ਲੋਕ ਸਰੇ ਆਮ ਪੀਂਦੇ ਹਨ। ਕੀ ਅੰਮ੍ਰਿਤਸਰ ਵਿਚ ਇਹ ਅਹਾਤੇ ਬੰਦ ਕਰਨ ਲਈ ਤਿਆਰ ਹਨ ਤਾਂ ਕਿ ਲੋਕ ਆਪਣੇ ਘਰ ਬੈਠ ਕੇ ਪੀਣ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਚੇ ਅੰਦਰ ਕੋਈ ਠੇਕਾ ਨਹੀਂ ਹੈ। ਅਗਰ ਕੋਈ ਹੋਇਆ ਤਾਂ ਉਥੇ ਅਹਾਤੇ ਬੰਦ ਕਰਨ ਲਈ ਸਰਕਾਰ ਜ਼ਰੂਰ ਹਮਦਰਦੀ ਨਾਲ ਗੌਰ ਕਰੇਗੀ।

**ਸਰਦਾਰ ਦਲੀਪ ਸਿੰਘ ਪਾਂਧੀ**: ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਆਪ ਰੂਲ ਬਣਾਏ ਹਨ ਕਿ ਗੁਰਦੁਆਰੇ, ਮੰਦਰ, ਬੱਸ ਸਟੈਂਡ ਗਰੀਬਾਂ ਦੀ ਬਸਤੀ, ਸਕੂਲ, ਪੈਟਰੋਲ ਪੰਪ ਅਤੇ ਨੈਸ਼ਨਲ ਹਾਈਵੇ ਦੇ ਨੇੜ ਕੋਈ ਠੇਕਾ ਨਹੀ ਖੋਲ੍ਹਿਆ ਜਾਵੇਗਾ। ਇਸ ਦੇ ਬਾਵਜੂਦ ਇਸ ਤਰ੍ਹਾਂ ਦੀਆਂ ਗੱਲਾਂ ਹੁੰਦੀਆਂ ਹਨ। ਰੋਜ਼ ਅਖਬਾਰਾਂ ਵਿਚ ਇਹ ਖਬਰਾਂ ਆਉਂਦੀਆਂ ਹਨ ਕਿ ਜ਼ਹਿਰੀਲੀ ਸ਼ਰਾਬ ਪੀਣ ਨਾਲ ਲੋਕ ਮਰ ਗਏ ਹਨ। ਘਟੀਆ ਸ਼ਰਾਬ ਵਿਕਦੀ ਹੈ। ਡਰਾਈ ਡੇਜ਼ ਵਿਚ ਵੀ ਸ਼ਰਾਬ ਖੁਲ੍ਹੇ-ਆਮ ਵਿਕਦੀ ਹੈ। ਮੈਂ ਤਾਂ ਇਹ ਕਹਾਂਗਾ ਕਿ ਇਹ ਇਨਸਪੈਕਟਰ ਹੀ ਠੇਕੇਦਾਰ ਹਨ ਅਤੇ ਠੇਕੇਦਾਰ ਹੀ ਇਨਸਪੈਕਟਰ ਹਨ। ਬੇਨਾਮੀ ਠੇਕੇ ਲਏ ਜਾਂਦੇ ਹਨ। ਇਸ ਮਹਿਕਮੇ ਵਿਚ ਬੜੀ ਪੱਤੇਬਾਜ਼ੀ ਚਲਦੀ ਹੈ। ਇਸ ਚੀਜ਼ ਨੂੰ ਦਰੁੱਸਤ ਕਰਨ ਲਈ ਕੀ ਸਰਕਾਰ ਕੋਈ ਕਾਰਵਾਈ ਕਰੇਗੀ ?

**ਮੰਤਰੀ**: ਡਿਪਟੀ ਸ਼ਪੀਕਰ ਸਾਹਿਬ, ਪਾਂਧੀ ਸਾਹਿਬ ਨੇ ਇਕ ਸਵਾਲ ਵਿਚ ਹੀ ਦੋ ਤਿੰਨ ਗੱਲਾਂ ਪੁੱਛ ਲਈਆਂ ਹਨ। ਪਹਿਲੀ ਚੀਜ਼ ਤਾਂ ਇਹ ਹੈ ਕਿ ਸਰਕਾਰ ਦੀ ਪਾਲਿਸੀ ਹੈ ਕਿ ਜੀ. ਟੀ. ਰੋਡ ਉਪਰ, ਮੰਦਰਾਂ ਗੁਰਦੁਆਰਿਆਂ, ਸਕੂਲਾਂ ਅਤੇ ਗਰੀਬਾਂ ਦੀਆਂ ਬਸਤੀਆਂ ਦੇ ਨੇੜੇ ਠੇਕੇ ਨਹੀ ਖੋਲ੍ਹੇ ਜਾਣਗੇ। ਇਸ ਉਤੇ ਅਮਲ ਕੀਤਾ ਜਾਂਦਾ ਹੈ। ਅਗਰ ਕੋਈ ਇਸ ਕਿਸਮ ਦੀ ਸ਼ਿਕਾਇਤ ਆਉਂਦੀ ਹੈ ਤਾਂ ਠੇਕਿਆਂ ਨੂੰ ਸ਼ਿਫਟ ਵੀ ਕੀਤਾ ਜਾਂਦਾ ਹੈ। ਅਗਰ ਕਈ ਵੀ ਆਦਮੀ ਸ਼ਿਕਾਇਤ ਕਰਦਾ ਹੈ ਕਿ ਇਸ ਕਿਸਮ ਦੀ ਜਗ੍ਹਾ ਤੇ ਠੇਕਾ ਹੈ ਤਾਂ ਉਹ ਸ਼ਿਫਟ ਕਰ ਦਿੱਤਾ ਜਾਵੇਗਾ। ਦੂਸਰੀ ਚੀਜ਼ ਇਹ ਹੈ ਕਿ ਇਹ ਠੀਕ ਹੈ ਕਿ ਨਾਜਾਇਜ਼ ਸ਼ਰਾਬ ਕਈ ਜਗ੍ਹਾਂ ਨਿਕਲਦੀ ਹੈ ਅਤੇ ਜ਼ਹਿਰੀਲੀ ਸ਼ਰਾਬ ਵਿਕਦੀ ਹੈ। ਮੈ ਡਿਪਟੀ ਸ਼ਪੀਕਰ ਸਾਹਿਬ, ਇਸ ਗਲ ਤੋਂ ਇਨਕਾਰ ਨਹੀਂ ਕਰਦਾ। ਲੇਕਿਨ ਸ਼ਰਕਾਰ ਕਾਫੀ ਜ਼ੋਰ ਨਾਲ ਇਸ ਪਾਲਿਸੀ ਦੀ ਐਨਫੋਰਸਮੈਂਟ ਵਾਸਤੇ ਕੋਸ਼ਿਸ਼ ਕਰਦੀ ਹੈ। ਪਿਛਲੇ ਸਾਲ ਵੀ ਅਸੀਂ ਬੜੀ ਭਾਰੀ ਤਾਦਾਦ ਵਿਚ ਛਾਪੇ ਮਾਰੇ ਸਨ ਅਤੇ ਨਾਜਾਇਜ਼ ਸ਼ਰਾਬ ਕੱਢਣ ਅਤੇ ਵੇਚਣ ਦੇ ਕਈ ਕੇਸ ਫੜੇ ਸ਼ਨ। ਇਸ ਦਫਾ ਵੀ ਮੈਂ ਤੁਹਾਡੇ ਰਾਹੀਂ ਵਿਸ਼ਵਾਸ ਦਿਲਾਉਂਦਾ ਹਾਂ ਕਿ ਇਸ ਮਾਮਲੇ ਉਤੇ ਬੜੀ ਸਖਤੀ ਨਾਲ ਅਮਲ ਕੀਤਾ ਜਾਵੇਗਾ।

**ਸਰਦਾਰ ਬੇਅੰਤ ਸਿੰਘ**: ਡਿਪਟੀ ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਕ ਪਾਸੇ ਤਾਂ ਪ੍ਰੋਹਿਬਸ਼ਨ ਦੀ ਪਾਲਿਸੀ ਲਾਗੂ ਕਰਨ ਦੀ ਚਰਚਾ ਹੋ ਰਹੀ ਹੈ ਅਤੇ ਦੂਜ ਪਾਸੇ ਐਕਸਾਈਜ਼ ਅਤੇ ਰੈਵੇਨਿਊ ਵਧਦਾ ਹੀ ਗਿਆ ਹੈ। ਡਰਾਈ ਡੇਜ਼ ਡਿਕਲੇਅਰ ਕਰਨ ਦੇ ਬਾਵਜੂਦ ਵੀ ਐਕਸਾਈਜ ਦਾ ਰੈਵੇਨਿਊ ਜ਼ਿਆਦਾ ਆਉਂਦਾ ਹੈ। ਮੈਂ ਵਾਜ਼ਿਆ ਤੌਰ ਤੇ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪ੍ਰੋਹਿਬਸ਼ਨ ਦੀ ਪਾਲਿਸੀ ਦੇ ਬਾਵਜੂਦ ਪਿਛਲੇ ਸਾਲ ਨਾਲੋਂ ਇਨ੍ਹਾਂ ਠੇਕਿਆਂ ਤੋਂ ਰੈਵੇਨਿਊ ਜ਼ਿਆਦਾ ਹੋਇਆ ਹੈ ?

**ਮੰਤਰੀ**: ਜੋ **ਦੇਸੀ** ਸ਼ਰਾਬ ਦੇ ਠੇਕੇ ਨਿਲਾਮ ਹੋਏ ਹਨ, ਉਸਦੇ ਵਿਚ ਪਿਛਲੇ ਸ਼ਾਲ ਨਾਲੋਂ ਕੋਈ 12 ਕਰੋੜ ਰੁਪਏ ਦੇ ਕਰੀਬ ਵੱਧ ਆਮਦਨ ਹੋਈ ਹੈ। (ਤਾੜੀਆਂ) ਡਿਪਟੀ ਸ਼ਪੀਕਰ ਸਾਹਿਬ, ਇਸ ਸਵਾਲ ਦਾ ਜਵਾਬ ਫਾਇਨਾਂਸ ਮਨਿਸਟਰ ਸਾਹਿਬ ਨੇ ਸ਼ੁਕਰਵਾਰ ਨੂੰ ਦਿੱਤਾ ਸੀ ਪਰ ਬਦ-ਕਿਸਮਤੀ ਨਾਲ ਉਸ ਦਿਨ ਸਾਡੇ ਸਾਹਮਣੇ ਬੈਠੇ ਹੋਏ ਸਾਥੀ ਕੋਈ ਬਹਾਨਾ ਭਾਲਦੇ ਸੀ ਤਾਂ ਕਿ ਆਪਣੇ ਘਰ ਜਾਣ ਲਈ ਬੱਸਾਂ ਫੜ ਲੈਣ। ਉਸ ਮਹਿਕਮੇਂ ਵਿਚ ਸਾਰੀ ਗੜਬੜ ਅਤੇ ਚੋਰੀ ਬੰਦ ਕਰ ਦਿਤੀ ਗਈ ਹੈ। ਪਿਛੇ ਦਿਨ੍ਹਾਂ ਦੇ ਵੇਲੇ ਨਾਜਾਇਜ਼ ਸ਼ਰਾਬ ਵਿਕਦੀ ਸੀ ਜਿਸ ਨਾਲ

ਸਰਕਾਰੀ ਠੇਕਿਆਂ ਤੋਂ ਆਮਦਨ ਘੱਟ ਹੁੰਦੀ ਸੀ। ਇਸ ਚੀਜ਼ ਨੂੰ ਰੋਕਣ ਲਈ ਕਾਫੀ ਸਖਤੀ ਨਾਲ ਅਮਲ ਕੀਤਾ ਗਿਆ ਹੈ। ਇਸ ਕਰਕੇ ਸਰਕਾਰ ਦੀ ਆਮਦਨ ਵੱਧੀ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਦੇ ਵਾਸਤੇ ਵੀ ਅਤੇ ਇਨ੍ਹਾਂ ਦੇ ਵਾਸਤੇ ਵੀ ਇਹ ਖੁਸ਼ੀ ਦੀ ਗੱਲ ਹੈ।

## Concessions to the Dealers in the State

***1039. Dr. Kewal Krishan** : Will the Minister for Excise and Taxation be pleased to state:—

(a) whether the Government has extended any concession to the dealers in the State who pay the sales tax and other taxes since July, 1977;if so, the extent to which the concessions have been given to various sections of tax payers together with the nature of the concessions;

(b) the details of benefits accrued to/loss sustained by the State Exchequer according to the department's assessment as a result of the said concessions ?

**Shri Hit Abhilashi:** (a) and (b). Yes sir. The requisite information is laid on the Table of the House.

**List showing items on which concessions/exemptions of sales Tax granted since J 1977, together with the loss and gain on such items.**

| Serial No. | Name of concession | and extent to which granted | Loss | Gain |
|---|---|---|---|---|
| 1 | Tax on Gobar gas plant and its accessories | Rate of tax reduced from 6% to 1% | 10,000 | .. |
| 2 | Philatelic stamps .. | Totally exempted from tax | 1,000 | .. |
| 3 | Mango stones and Kernals .. | Do | 5,000 | .. |
| 4 | All goods sold to Canteen Stores Department | Do | 3,10,000 | .. |
| 5 | All goods sold to ex-servicemen by Canteen Stores Department through the authorised Canteen Contractors or through unit run canteens | Do | 12,42,C00 | .. |
| 6 | Parched groundnuts .. | Do | 1,000 | .. |
| 7 | All articles of handicrafts prepared by the Tibetan Woollen Yarn Centre of his holiness the Dalai Lama Cheritable Trust, Amritsar | Do | 20,000 | .. |
| 8 | Bakery goods prepared without using power device run by electric motors of not more than 5 H.P. at any stage (when sold otherwise than in containers and packers of metal or card-board by bakers dealing exclusively in such goods | Do | 1,00,000 | .. |

(Excise and Taxation Minister)

| | | | | |
|---|---|---|---|---|
| 9 | Artificial limbs (prosthetics) surgical appliances (orthotics) and other rehabilitation equipments or aids | Do | 10,000 | .. |
| 10 | Dry fruits .. | Due to reduction in the rate of Central Sales Tax from 4% to 3% | 1,50,000 | .. |
| 11 | Petrol, high speed diesel, kerosen oil to Chandigarh dealers | Due to reduction in rate of Central Sales tax from 4% to 1/2% | 5,00,000 | .. |
| 12 | Edible oils .. | Due to reduction in the rate of Central Sales tax from 4% to 1% | .. | 14,00,000 |
| 13 | All goods except Foodgrains, oil seeds, cotton, Indian made foreign liqour including beer, petrol high spped diesel and kerosene oil to U.T. Chandigarh dealers | Due to reduction in the rate of Central sales tax from 4% to 1% | 20,00,000 | .. |
| | | | 43,49,000 | 14,00,000 |
| | | Net Loss Rs. | 29,49,000 | 14,00,000 |

2.40 ਬਾਅਦ ਦੁਪਹਿਰ | (ਇਸ ਵੇਲੇ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਸੇਲਜ਼ ਟੈਕਸ ਅਤੇ ਅਦਰ ਟੈਕਸਿਜ਼ ਦੇ ਬਾਰੇ ਸਵਾਲ ਪੁੱਛਿਆ ਸੀ। ਇਨ੍ਹਾਂ ਨੇ ਸੇਲਜ਼ ਟੈਕਸ ਬਾਰੇ ਇਨਫਰਮੇਸ਼ਨ ਦੇ ਦਿੱਤੀ ਹੈ ਕਿ ਇਹ ਕਨਸੈਸ਼ਨ ਦਿੱਤਾ ਗਿਆ ਹੈ। ਅਦਰ ਟੈਕਸਿਜ਼ ਬਾਰੇ ਕੋਈ ਇਨਫਰਮੇਸ਼ਨ ਨਹੀਂ ਦਿਤੀ ਗਈ। ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਵਿਚ ਅੰਗਰੇਜ਼ੀ ਸ਼ਰਾਬ ਸਸਤੀ ਕਰ ਦਿੱਤੀ ਗਈ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਨਸ਼ਾਬੰਦੀ ਪ੍ਰੋਗਰਾਮ ਵਿਚ ਸ਼ਾਮਲ ਹੈ ਕਿ ਸ਼ਰਾਬ ਸਸਤੀ ਕਰਕੇ ਲੋਕਾਂ ਨੂੰ ਜ਼ਿਆਦਾ ਪਿਲਾਓ ?

**ਮੰਤਰੀ** : ਸਪੀਕਰ ਸਾਹਿਬ, ਸਾਡੀਆਂ ਪੰਜਾਬ ਦੀਆਂ ਲੋਕਲ ਬਾਡੀਜ਼ ਨੇ ਅੰਗਰੇਜ਼ੀ ਸ਼ਰਾਬ ਉਤੇ ਟੈਕਸ ਲਗਾਇਆ ਹੋਇਆ ਹੈ, ਜਿਸ ਦੀ ਵਜ੍ਹਾ ਨਾਲ ਪੰਜਾਬ ਵਿਚ ਇੰਡੀਅਨ ਮੇਡ ਫਾਰੇਨ ਲਿੱਕਰ ਜਿਹੜੀ ਹੈ ਉਹ ਚੰਡੀਗੜ੍ਹ ਅਤੇ ਹਿਮਾਚਲ ਪ੍ਰਦੇਸ਼ ਨਾਲੋਂ ਕੋਈ 10 ਰੁਪਏ ਬੋਤਲ ਜ਼ਿਆਦਾ ਰੇਟ ਤੇ ਵਿਕਦੀ ਹੈ ਜਿਸ ਕਰਕੇ ਕਾਫੀ ਜ਼ਿਆਦਾ ਤਾਦਾਦ ਵਿਚ ਐਸੇ ਕੇਸਿਜ਼ ਨੋਟਿਸ ਵਿਚ ਆਏ ਹਨ ਕਿ ਇਨ੍ਹਾਂ ਸਟੇਟਾਂ ਤੋਂ ਸ਼ਰਾਬ ਸਮੱਗਲ ਹੋ ਕੇ ਪੰਜਾਬ ਵਿਚ ਪਹੁੰਚਾਈ ਜਾਂਦੀ ਹੈ। ਇਸ ਕਾਰਨ ਚਾਰ ਰੁਪਏ ਬੋਤਲ ਸ਼ਰਾਬ ਦਾ ਰੇਟ ਘੱਟ ਕੀਤਾ ਗਿਆ ਹੈ ਤਾਂ ਕਿ ਸ਼ਰਾਬ ਸਮੱਗਲ ਹੋ ਕੇ ਇਥੇ ਬਾਹਰੋਂ ਨਾ ਆਵੇ ਅਤੇ ਸਾਡੀ ਸਟੇਟ ਨੂੰ ਰੈਵੇਨਿਊ ਦਾ ਲਾਸ ਵੀ ਨਾ ਹੋਵੇ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਨ੍ਹਾਂ ਨੇ ਕੁਝ ਚੀਜ਼ਾਂ ਤੇ ਸੇਲਜ਼ ਟੈਕਸ ਦੀ ਛੋਟ ਦਿੱਤੀ ਹੈ। ਕੁਝ ਚੀਜ਼ਾਂ ਤੇ ਸੇਲਜ਼ ਟੈਕਸ ਫਸਟ ਸਟੇਜ ਤੇ ਲਗਾਇਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੈਡੀਸਨਜ਼ ਤੇ ਵੀ ਫਸਟ ਸਟੇਜ ਤੇ ਟੈਕਸ ਲਗਾਇਆ ਗਿਆ ਹੈ ਅਤੇ ਹੋਰ ਕਿਹੜੀਆਂ ਚੀਜ਼ਾਂ ਵਿਚ ਇਹ ਛੋਟ ਦਿੱਤੀ ਗਈ ਹੈ ?

**ਮੰਤਰੀ :** ਸਪੀਕਰ ਸਾਹਿਬ, 14 ਚੀਜ਼ਾਂ ਹਨ ਜਿਨ੍ਹਾਂ ਵਿਚ ਫਸਟ ਸਟੇਜ ਤੇ ਇਹ ਟੈਕਸ ਲਗਾਇਆ ਗਿਆ ਹੈ। ਮੇਰੇ ਕੋਲ ਇਸ ਵੇਲੇ ਇਨ੍ਹਾਂ ਦੀ ਡੀਟੇਲ ਨਹੀਂ ਹੈ ਲੇਕਿਨ ਮੈਡੀਸਨਜ਼ ਉਤੇ ਰੀਸੈਂਟਲੀ ਪਹਿਲੀ ਸਟੇਜ ਤੇ ਟੈਕਸ ਲਗਾਇਆ ਹੈ ਪੰਜਾਬ ਵਿਚ ਜਿਸ ਵੇਲੇ ਮੈਨੂ-ਫੈਕਚਰਿੰਗ ਸਟੇਜ ਤੋਂ ਬਾਅਦ ਡੀਲਰ ਚੁੱਕਦਾ ਹੈ ਜਾਂ ਇਮਪੋਰਟ ਕਰਕੇ ਡੀਲਰ ਲਿਆਉਂਦਾ ਹੈ ਤਾਂ ਉਸ ਉਤੇ ਪਹਿਲੀ ਸਟੇਜ ਤੇ ਟੈਕਸ ਲਗਾਇਆ ਹੈ। ਮੈਡੀਸ਼ਨਜ਼ ਉਤੇ ਲਾਸਟ ਸਟੇਜ ਤੇ ਇਹ ਟੈਕਸ ਲਾਉਣਾ ਬੰਦ ਕਰ ਦਿੱਤਾ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਜਦੋਂ ਜਨਤਾ ਅਤੇ ਅਕਾਲੀ ਪਾਰਟੀਆਂ ਇਲੈਕਸ਼ਨਾਂ ਲੜ ਰਹੀਆਂ ਸਨ ਤਾਂ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਵੀ ਅਤੇ ਸਪੀਚਾਂ ਵਿਚ ਵੀ ਕਿਹਾ ਸੀ ਕਿ ਅਸੀਂ ਸੇਲਜ਼ ਟੈਕਸ ਬੰਦ ਕਰ ਦਿਆਂਗੇ ਅਤੇ ਐਕਸਾਈਜ਼ ਡਿਊਟੀ ਫੱਸਟ ਸਟੇਜ ਤੇ ਲਗਾਈ ਜਾਵੇਗੀ। ਇਨ੍ਹਾਂ ਦੀ ਸਰਕਾਰ ਨੂੰ ਬਣੇ ਦੋ ਸਾਲ ਹੋ ਗਏ ਹਨ ਪਰ ਹਾਲੇ ਕੋਈ ਪਾਲਿਸੀ ਨਹੀਂ ਬਣੀ। ਕੀ ਇਹ ਗੌਰਮਿੰਟ ਦੇ ਅੰਡਰ ਕੰਸਿਡਰੇਸ਼ਨ ਹੈ ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਮੈਂਬਰ ਸਾਹਿਬ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਇਹ ਮਾਮਲਾ ਸੈਂਟਰ ਗੌਰਮਿੰਟ ਦੀ ਸਰਕਾਰ ਦੇ ਅਧੀਨ ਹੈ ਔਰ ਸਾਰਾ ਸੇਲਜ਼ ਟੈਕਸ ਖਤਮ ਕਰਨ ਦਾ ਇਖ-ਤਿਆਰ ਸਟੇਟ ਗੌਰਮਿਟ ਨੂੰ ਨਹੀਂ ਹੈ, ਇਹ ਤਾਂ ਉਹ ਹੀ ਕਰ ਸਕਦੇ ਹਨ ਔਰ ਅਜੇ ਤੱਕ ਉਨ੍ਹਾਂ ਨੇ ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਕੀਤੀ। ਲੇਕਿਨ ਪੰਜਾਬ ਸੇਲਜ਼ ਟੈਕਸ ਨੂੰ ਸੌਖਾ ਕਰਨ ਵਾਸਤੇ ਬਹੁਤ ਸਾਰੇ ਕਦਮ ਚੁੱਕੇ ਗਏ ਹਨ ਜਿਨ੍ਹਾਂ ਨਾਲ ਲੋਕਾਂ ਨੂੰ ਕਾਫੀ ਫਾਇਦਾ ਪਹੁੰਚਿਆ ਹੈ। ਉਨ੍ਹਾਂ ਕਦਮਾਂ ਵਿਚੋਂ ਸਭ ਤੋਂ ਵੱਡਾ ਕਦਮ ਹੈ ਸਮਰੀ ਅਸੈਸਮੈਂਟ ਦਾ। ਸਾਡੇ ਸਾਰੇ ਕੋਈ 80 ਹਜ਼ਾਰ ਡੀਲਰ ਹਨ ਜਿਹੜੇ ਸੇਲਜ਼ ਟੈਕਸ ਪੇਅ ਕਰਦੇ ਹਨ ਔਰ ਉਨ੍ਹਾਂ ਵਿਚੋਂ ਕੋਈ 32/33 ਹਜ਼ਾਰ ਐਸੇ ਹੋਣਗੇ ਜਿਨ੍ਹਾਂ ਦੇ ਕੇਸਾਂ ਦਾ ਫੈਸ਼ਲਾ ਸਮਰੀ ਅਸੈਸਮੈਂਟ ਦੇ ਜ਼ਰੀਏ ਘਰ ਬੈਠੇ ਹੀ ਹੋ ਜਾਇਆ ਕਰੇਗਾ ਔਰ ਇਸ ਤਰ੍ਹਾਂ ਨਾਲ ਲੱਖਾਂ ਮੈਨ ਆਵਰਜ਼ ਦੀ ਬੱਚਤ ਹੋਵੇਗੀ। (ਥੰਪਿੰਗ)

**ਸ੍ਰੀ ਮਨਮੋਹਨ ਕਾਲੀਆ :** ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਮੈਡੀਸ਼ਨ ਵਾਸਤੇ ਫਸਟ ਸਟੇਜ ਵਿਚ ਟੈਕਸ ਲਗਾਇਆ ਜਾਂਦਾ ਹੈ। ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਦਵਾਈਆਂ ਪੰਜਾਬ ਵਿਚੋਂ ਐਕਸਪੋਰਟ ਹੁੰਦੀਆਂ ਹਨ ਉਨ੍ਹਾਂ ਦੇ ਸੇਲਜ ਟੈਕਸ ਦਾ ਰਿਫੰਡ ਜਿਹੜਾ ਹੈ ਕੀ ਉਹ ਥੋਕ ਡੀਲਰਜ਼ ਨੂੰ ਮਿਲ ਜਾਵੇਗਾ ?

ਦੂਸਰਾ ਇਹ ਕਿ ਜਿਹੜੇ ਰਿਟੇਲ ਡੀਲਰਜ਼ ਮੈਡੀਸਨਜ਼ ਪਰਚੇਜ਼ ਕਰਦੇ ਹਨ ਉਨ੍ਹਾਂ ਨੂੰ ਫਾਰਮ ਨੰ: 22 ਔਰ 22-ਏ ਰੱਖਣਾ ਪੈਂਦਾ ਹੈ। ਦਿੱਲੀ ਔਰ ਹੋਰ ਜਗ੍ਹਾਂ ਤੇ ਜਿੱਥੇ ਫਸਟ ਸਟੇਜ ਤੇ ਸੇਲਜ਼ ਟੈਕਸ ਲਗਾਇਆ ਜਾਂਦਾ ਹੈ ਉਨ੍ਹਾਂ ਨੇ ਇਹ ਫਾਰਮ ਹਟਾ ਦਿੱਤੇ ਹਨ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਫਾਰਮਾਂ ਨੂੰ ਹਟਾਉਣ ਵਾਸਤੇ ਸਰਕਾਰ ਦੀ ਕੀ ਪਾਲਿਸੀ ਹੈ ?

**ਮੰਤਰੀ :** ਸਪੀਕਰ ਸਾਹਿਬ, ਦਵਾਈਆਂ ਉਤੇ ਪਹਿਲੀ ਸਤਾਹ ਉਤੇ ਟੈਕਸ ਲਗਾਉਣ ਵਾਸਤੇ ਪਹਿਲਾਂ ਦਵਾਈਆਂ ਵੇਚਣ ਵਾਲਿਆਂ ਨੂੰ ਦੋ ਦਿੱਕਤਾਂ ਹੁੰਦੀਆਂ ਹਨ। ਉਹ ਮੈਨੂੰ ਮਿਲੇ ਸਨ ਅਤੇ ਉਨ੍ਹਾਂ ਨੇ ਆਪਣੀਆਂ ਦਿੱਕਤਾਂ ਦੱਸੀਆਂ। ਉਨ੍ਹਾਂ ਦੀਆਂ ਦੋ ਗੱਲਾਂ ਵਿਚੋਂ ਪਹਿਲੀ ਇਹ ਸੀ ਕਿ ਜਿਹੜਾ ਮੈਨੂਫੈਕਚਰਰ ਪੰਜਾਬ ਵਿਚ ਦਵਾਈ ਮੈਨੂਫੈਕਚਰ ਕਰਦਾ ਹੈ ਉਨ੍ਹਾਂ ਨੂੰ ਪਹਿਲੀ ਵਾਰੀ 70% ਟੈਕਸ ਦੇਣਾ ਪੈਂਦਾ ਹੈ ਤਾਂ ਕੀ ਉਨ੍ਹਾਂ ਨੂੰ ਇੰਟਰ ਸਟੇਟ ਟੈਕਸ ਵੀ ਦੇਣਾ ਪਵੇਗਾ ਜਾਂ ਨਹੀਂ।

[ਆਬਕਾਰੀ ਤੇ ਕਰ ਮੰਤਰੀ]

ਇਸ ਦੇ ਬਾਰੇ ਉਨ੍ਹਾਂ ਨੂੰ ਇਹ ਕਲੈਰੀਫਿਕੇਸ਼ਨ ਦੇ ਦਿਤੀ ਗਈ ਹੈ ਔਰ ਮੈਂ ਅੱਜ ਇਹ ਗੱਲ ਸਦਨ ਵਿਚ ਵੀ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਉਤੇ ਕੇਵਲ ਸੈਂਟਰਲ ਸੇਲਜ਼ ਟੈਕਸ ਹੀ ਲੱਗੇਗਾ। ਬਾਕੀ ਰਹੀ ਫਾਰਮ 22-ਏ ਦੀ ਗੱਲ। ਸਪੀਕਰ ਸਾਹਿਬ, ਇਸ ਫਾਰਮ ਦੇ ਵਿਚ ਇਹ ਗੱਲ ਹੈ ਕਿ ਉਹ ਇਸ ਫਾਰਮ ਰਾਹੀਂ ਬਿਆਨ ਦਿੰਦਾ ਹੈ ਕਿ ਇਹ ਜਿਹੜੀ ਦਵਾਈ ਮੈਂ ਖਰੀਦ ਰਿਹਾ ਹਾਂ ਇਸ ਉਤੇ ਅੱਗੇ ਹੀ ਟੈਕਸ ਦਿੱਤਾ ਜਾ ਚੁੱਕਾ ਹੈ। ਇਸ ਫਾਰਮ ਨੂੰ ਅਜੇ ਖਤਮ ਕਰਨ ਦਾ ਫੈਸਲਾ ਨਹੀਂ ਕੀਤਾ ਹੈ। ਇਸ ਨੂੰ ਕਾਫੀ ਸੁਖਾਲਾ ਬਣਾਇਆ ਜਾ ਸਕਦਾ ਹੈ ਪਰ ਇਸ ਵੇਲੇ ਇਹ ਲਾਗੂ ਹੈ। ਇਸ ਨੂੰ ਖਤਮ ਕੀਤਾ ਜਾ ਸਕਦਾ ਹੈ ਜਾਂ ਨਹੀਂ ਕੀਤਾ ਜਾ ਸਕਦਾ ਇਸ ਦੇ ਬਾਰੇ ਵਿਚਾਰ ਕਰ ਰਹੇ ਹਾਂ।

**ਸ੍ਰੀ ਸਪੀਕਰ**: ਡਾਂਗ ਸਾਹਿਬ ਤਾਂ ਅਖਬਾਰ ਪੜ੍ਹ ਰਹੇ ਹਨ। (ਹਾਸਾ)

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਮੈਂ ਇਹ ਸਰਕਾਰ ਪਾਸੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਵਜ਼ੀਰਾਂ ਵਾਸਤੇ ਕੋਈ ਕੋਡ ਆਫ ਕੰਡਕਟ ਬਣਾਉਣਗੇ ? ਮੈਂ ਇਸ ਵਾਸਤੇ ਰਿਕੁਐਸਟ ਕਰਦਾ ਹਾਂ ਕਿ ਹੋਰ ਅਖਬਾਰਾਂ ਵਿਚ ਵੀ ਔਰ ਖਾਸ ਤੌਰ ਤੇ ਇੰਡੀਅਨ ਐਕਸਪ੍ਰੈਸ ਵਿਚ ਦੱਸਿਆ ਹੈ ਕਿ ਭਾਵੇਂ ਰੂਲਿੰਗ ਪਾਰਟੀ ਪੰਜਾਬ ਵਿਚ ਜਾਂ ਹਰਿਆਣੇ ਵਿਚ ਕੋਈ ਵੀ ਹੋਵੇ ਮੈਂ ਸਮਝਦਾ ਹਾਂ ਕਿ ਲੁਧਿਆਣਾ ਜਾਂ ਚੰਡੀਗੜ੍ਹ ਦੀ ਮਿਸਾਲ ਹੀ ਲੈ ਲਵੋ, ਇਥੇ ਜਿਹੜੇ ਇਨਸੀਡੈਂਟਸ ਹੋਏ ਹਨ ਉਹ ਅੰਡਰ ਦੀ ਇਨਫਲੂਐਂਸ ਆਫ ਲਿਕਰ ਹੋਏ ਹਨ। ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਡ ਆਫ ਕੰਡਕਟ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ? ਸਪੀਕਰ ਸਾਹਿਬ, ਅਸੀਂ ਸਮਝਦੇ ਹਾਂ ਕਿ ਉਹ ਰਸਤੇ ਵਿਚ ਜਾਂਦੇ ਜਾਂਦੇ ਨਾ ਪੀਣ ਘਰ ਬੈਠ ਕੇ ਪੀ ਲੈਣ।

**ਮੰਤਰੀ**: ਸਪੀਕਰ ਸਾਹਿਬ, ਇਹ ਪਹਿਲੇ ਸਵਾਲ ਵੇਲੇ ਸੁੱਤੇ ਰਹੇ ਹਨ। ਇਹ ਤਾਂ ਸੇਲਜ਼ ਟੈਕਸ ਦਾ ਮਸਲਾ ਹੈ ਜੀ। (ਹਾਸਾ)

ਨਿਸ਼ਾਨ ਵਾਲਾ ਪ੍ਰਸ਼ਨ ਨੰ: **1208**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

**ਲੁਧਿਆਣੇ ਜ਼ਿਲ੍ਹੇ ਵਿਚ ਡੀਜ਼ਲ ਆਇਲ ਪੰਪਾਂ ਦੀ ਗਿਣਤੀ**

***1298. ਸਰਦਾਰ ਬੇਅੰਤ ਸਿੰਘ**: ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ——

(ੳ) ਜ਼ਿਲ੍ਹਾ ਲੁਧਿਆਣਾ ਵਿਚ ਇਸ ਸਮੇਂ ਕਿੰਨੇ ਡੀਜ਼ਲ ਆਇਲ ਪੰਪ ਹਨ;

(ਅ) ਉਨ੍ਹਾਂ ਪੰਪਾਂ ਨੂੰ ਪਿਛਲੇ ਛੇ ਮਹੀਨਿਆਂ ਦੇ ਦੌਰਾਨ ਕੁਲ ਕਿੰਨਾ ਡੀਜ਼ਲ ਆਇਲ ਸਪਲਾਈ ਕੀਤਾ ਗਿਆ ?

**ਸਰਦਾਰ ਹਰਭਜਨ ਸਿੰਘ**: (ੳ) 109

(ਅ) 32703 ਕਿਲੋ ਲੀਟਰਜ਼ 1 ਅਕਤੂਬਰ, 1978 ਤੋਂ 31 ਮਾਰਚ, 1979 ਤੱਕ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, 1 ਅਕਤੂਬਰ, 1978 ਤੋਂ 1 ਮਾਰਚ, 1979 ਤਕ ਜੋ ਡੀਜ਼ਲ ਆਇਆ ਹੈ ਉਹ ਘੱਟ ਸੀ ਜਿਸ ਨੂੰ ਹਾਸਲ ਕਰਨ ਲਈ ਜ਼ਿਮੀਦਾਰ ਨੂੰ ਲਾਈਨਾਂ ਲਾਉਣੀਆਂ ਪਈਆਂ ਹਨ ਔਰ ਅਜ ਫਿਰ ਉਹੀ ਹਾਲਤ ਹੈ। ਇਸ ਲਈ ਜੇਕਰ ਇਹ ਕੋਟਾ ਡੀਜ਼ਲ ਦਾ ਦੋ ਗੁਣਾਂ ਕਰ ਦਿੱਤਾ ਜਾਵੇ ਤਾਂ ਜ਼ਿਮੀਦਾਰ ਨੂੰ ਦਿੱਕਤ ਨਹੀਂ ਹੋਵੇਗੀ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਡੀਜ਼ਲ ਦਾ ਕੋਟਾ ਦੋ ਗੁਣਾ ਕਰਨ ਦਾ ਵਾਇਦਾ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਇਸ ਮੌਜੂਦਾ ਕੋਟੇ ਨੂੰ ਦੋ ਗੁਣਾ ਕਰਨ ਦਾ ਤਾਂ ਵਾਇਦਾ ਨਹੀਂ ਕੀਤਾ ਜਾ ਸਕਦਾ ਪਰ ਇਹ ਵਾਇਦਾ ਜ਼ਰੂਰ ਕਰਦੇ ਹਾਂ ਕਿ ਜਿਸ ਜਿਸ ਤਰ੍ਹਾਂ ਡੀਜ਼ਲ ਮਿਲਦਾ ਜਾਵੇਗਾ ਉਸ ਦੇ ਮੁਤਾਬਿਕ ਛੇਤੀ ਸਪਲਾਈ ਜ਼ਰੂਰ ਕੀਤੀ ਜਾਵੇਗੀ।

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬ ਇਹ ਯਕੀਨ ਦਿਲਾਉਣਗੇ, ਕਿਉਂਕਿ ਇਸ ਵੇਲੇ ਫਸਲ ਥਰੱਸ਼ ਕਰਾਉਣ ਦਾ ਮੌਕਾ ਹੈ ਔਰ ਪਟਰੋਲ ਪੰਪਾਂ ਤੇ ਟਰੈਕਟਰ ਔਰ ਟਰੱਕ ਵਗੈਰਾ ਖੜ੍ਹੇ ਹਨ, ਕਿ ਆਉਣ ਵਾਲੇ ਚੰਦ ਦਿਨਾਂ ਵਿਚ ਪੈਟਰੋਲ ਪਪਾਂ ਤੇ ਜੋ ਰਸ਼ ਪਿਆ ਹੋਇਆ ਹੈ, ਉਸ ਨੂੰ ਹਟਾ ਦੇਣਗੇ ਔਰ ਪੋਜੀਸ਼ਨ ਈਜ਼ ਹੋ ਜਾਵੇਗੀ ? ਕੀ ਇਹ ਵਾਇਦਾ ਕਰਦੇ ਹਨ ?

**ਮੰਤਰੀ**: ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਜਿਸ ਜਿਸ ਤਰ੍ਹਾਂ ਹੀ ਸਾਡੇ ਪਾਸ ਡੀਜ਼ਲ ਆਉਂਦਾ ਹੈ ਅਸੀਂ ਉਸ ਨੂੰ ਨਾਲ ਦੀ ਨਾਲ ਅਗੇ ਸਪਲਾਈ ਕਰੀ ਜਾਂਦੇ ਹਾਂ, ਇਸ ਲਈ ਕੋਈ ਫਿਕਰ ਕਰਨ ਦੀ ਲੋੜ ਨਹੀਂ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਦੱਸਦਾ ਹਾਂ ਕਿ ਮੈਂ ਲੁਧਿਆਣੇ ਗਿਆ ਤਾਂ ਇਕ ਡੀਲਰ ਕਹਿਣ ਲੱਗਾ ਕਿ ਮੇਰੇ ਪਾਸ ਡੀਜ਼ਲ ਫਾਲਤੂ ਪਿਆ ਹੈ, ਤੁਸੀਂ ਕਿਸੇ ਨੂੰ ਕਹਿ ਕੇ ਇਸਨੂੰ ਚੁਕਾਉ ਔਰ ਉਹ ਫਿਰ ਮੈਂ ਆਪਣੀਆਂ ਕੰਬਾਈਨਾਂ ਵਾਸਤੇ ਦਿਵਾਇਆ। ਇਸ ਲਈ ਫਿਕਰ ਕਰਨ ਵਾਲੀ ਗੱਲ ਨਹੀਂ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਡੀਜ਼ਲ ਵਾਸਤੇ ਕਿਸਾਨਾਂ ਦੀਆਂ ਲਾਈਨਾਂ ਫਿਰ ਲੱਗਣੀਆਂ ਸ਼ੁਰੂ ਹੋ ਗਈਆਂ ਹਨ ਔਰ ਕਿਸਾਨਾਂ ਨੂੰ ਦਿਕਤ ਪੇਸ਼ ਆ ਰਹੀ ਹੈ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਾਊਸ ਨੂੰ ਅਸ਼ੋਅਰ ਕਰਾਉਣਗੇ ਕਿ ਇਹ ਸੈਂਟਰ ਸਰਕਾਰ ਨਾਲ ਗੱਲ ਬਾਤ ਕਰਕੇ ਕਿਸਾਨਾਂ ਦੀ ਦਿਕਤ ਨੂੰ ਦੂਰ ਕਰਵਾ ਦੇਣਗੇ। ਕੀ ਇਹ ਦੱਸਣਗੇ ਕਿ ਕਦੋਂ ਤਕ ਇਸ ਦਿਕਤ ਨੂੰ ਦੂਰ ਕਰ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਕਦੋਂ ਤੱਕ ਦਾ ਸਵਾਲ ਆਇਆ ਹੈ, ਇਸ ਦੇ ਬਾਰੇ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਤਾਂ ਨਾਲ ਦੀ ਨਾਲ ਹੀ ਸਪਲਾਈ ਕਰਦੇ ਜਾ ਰਹੇ ਹਾਂ। ਅਸੀਂ ਤਾਂ ਉਧਰੋਂ ਲੈ ਕੇ ਨਾਲ ਦੀ ਨਾਲ ਹੀ ਵੰਡੀ ਜਾ ਰਹੇ ਹਾਂ।

**ਡਾਕਟਰ ਸਾਧੂ ਰਾਮ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਇਨਸਪੈਕਟਰਾਂ ਨਾਲ ਮਿਲ ਕੇ ਪੈਟਰੋਲ ਪੰਪਾਂ ਵਾਲੇ ਬਾਹਰ ਦੀ ਬਾਹਰ ਹੀ ਗੱਡੀ ਲਿਜਾ ਕੇ ਪੰਜ ਚਾਰ ਸੌ ਰੁਪਿਆ ਜ਼ਿਆਦਾ ਲੈ ਕੇ ਵੇਚ ਰਹੇ ਹਨ ?

**ਮੰਤਰੀ**: ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਮੇਰੇ ਪਾਸ ਨਹੀਂ ਆਈ। ਸਪੀਕਰ ਸਾਹਿਬ, ਸਾਡੇ ਪੰਜ ਡੀਪੂ ਪੰਜਾਬ ਦੇ ਹਨ ਔਰ ਉਨ੍ਹਾਂ ਦੇ ਵਾਸਤੇ ਪੰਜ ਸੀਨੀਅਰ ਅਫਸਰ ਮੁਕੱਰਰ ਕੀਤੇ ਗਏ ਹਨ ਔਰ ਸਾਰਾ ਤੇਲ ਕੁਆਰਡੀਨੇਟ ਕਰਕੇ ਪੈਟਰੋਲ ਪੰਪਾਂ ਤੇ ਭੇਜ ਦਿੱਤਾ ਜਾਂਦਾ ਹੈ।

**ਡਾਕਟਰ ਸਾਧੂ ਰਾਮ**: ਸਪੀਕਰ ਸਾਹਿਬ, ਜਿਹੜੇ ਅਫਸਰ ਲੱਗੇ ਹੋਏ ਹਨ ਉਨ੍ਹਾਂ ਨਾਲ ਰਲ ਕੇ ਹੀ ਡੀਲਰ ਹੇਰਾ ਫੇਰੀ ਕਰਦੇ ਹਨ।

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਪ੍ਰਬੰਧ ਕਰ ਰਹੇ ਲੇਕਿਨ ਇਸ ਦੇ ਬਾਵਜੂਦ ਵੀ ਪਟਰੋਲ ਪੰਪਾਂ ਤੇ ਲਾਈਨਾਂ ਲੱਗ ਰਹੀਆਂ ਹਨ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਇਹ ਠੀਕ ਨਹੀਂ ਕਿ ਪਿਛਲੀ ਸਰਕਾਰ ਦੀ ਇਹ ਗਲਤੀ ਹੈ, ਜਿਤਨੀ ਡੀਜ਼ਲ ਦੀ ਲੋੜ ਸੀ ਉਤਨੀਂ ਸੈਂਟਰ ਦੀ ਸਰਕਾਰ ਤੋਂ ਡਿਮਾਂਡ ਨਹੀਂ ਕੀਤੀ ਔਰ ਉਹ ਸਰਕਾਰ ਪ੍ਰਬੰਧ ਠੀਕ ਨਹੀਂ ਕਰ ਸਕੀ? ਕੀ ਇਹ ਮਿਸਮੈਨੇਜਮੈਂਟ ਪਿਛਲੀ ਸਰਕਾਰ ਦਾ ਨਹੀਂ ਹੈ, ਜਿਸ ਦਾ ਕਿ ਪੰਜਾਬ ਦੇ ਕਿਸਾਨ ਨੂੰ ਭਾਰੀ ਦਿਕਤ ਦਾ ਸਾਹਮਣਾ ਕਰਨਾ ਪੈ ਰਿਹਾ ਹੈ?

**ਮੰਤਰੀ**: ਸਪੀਕਰ ਸਾਹਿਬ, ਮੈਂ ਪਿਛਲੀ ਵਾਰ ਵੀ ਯਕੀਨ ਦਿਵਾਇਆ ਸੀ ਕਿ ਡੀਜ਼ਲ ਵੱਧ ਆ ਰਿਹਾ ਹੈ। ਲੋਕਾਂ ਕੋਲ ਡੀਜ਼ਲ ਖਰੀਦਣ ਦੀ ਕਪੈਸਿਟੀ ਵੱਧ ਗਈ ਹੈ, ਕੰਜ਼ਪਸ਼ਨ ਵੀ ਵੱਧ ਗਈ ਹੈ, ਇਸ ਕਰਕੇ ਕੁਝ ਦਿਕਤ ਆ ਰਹੀ ਹੈ। ਪਰ ਡੀਜ਼ਲ ਵੀ ਉਸੇ ਹਿਸਾਬ ਨਾਲ ਜ਼ਿਆਦਾ ਆ ਰਿਹਾ ਹੈ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਕਹਿ ਰਹੇ ਹਨ ਕਿ ਡੀਜ਼ਲ ਜ਼ਿਆਦਾ ਆ ਰਿਹਾ ਹੈ ਪਰ ਬਾਹਰ ਤਾਂ ਇਹ ਮਿਲਦਾ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਕੀ ਵਜਾਹ ਹੈ? ਕੀ ਕਿਧਰੇ ਸਟੋਰ ਕਰਕੇ ਰੱਖਿਆ ਹੋਇਆ ਹੈ ਸਰਕਾਰ ਨੇ ਔਰ ਅੱਗੇ ਲੋਕਾਂ ਨੂੰ ਵੰਡ ਨਹੀਂ ਰਹੀ? ਕੀ ਇਸ ਤਰ੍ਹਾਂ ਦੀ ਕੋਈ ਗੱਲ ਹੈ ਜਿਸ ਕਰਕੇ ਲੋਕਾਂ ਨੂੰ ਤਕਲੀਫ ਪੇਸ਼ ਆ ਰਹੀ ਹੈ? ਅਗਰ ਸਟੋਰ ਕੀਤਾ ਹੋਇਆ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਗੌਰਮਿੰਟ ਦੀ ਇਨਐਫੀਸ਼ੈਂਸੀ ਹੈ।

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਹੀ ਸਵਾਲ ਕਰਕੇ ਆਪ ਹੀ ਜਵਾਬ ਦੇ ਦਿੱਤਾ ਹੈ। (ਹਾਸਾ) ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਫਿਊਲ ਆਇਲ ਆ ਰਿਹਾ ਹੈ ਉਸ ਨੂੰ ਅੱਗੇ ਪਟਰੋਲ ਪੰਪਾਂ ਤੇ ਭੇਜਿਆ ਜਾਂਦਾ ਹੈ। ਹਰ ਪਟਰੋਲ ਪੰਪ ਉਤੇ ਕਾਰਡ ਲੋਕਾਂ ਦੇ ਦਰਜ ਹੋਏ ਹੋਏ ਹਨ ਔਰ ਉਹ ਉਥੋਂ ਲੈ ਲੈਂਦੇ ਹਨ। ਮੈਂ ਆਪ ਵੀ ਜਲੰਧਰ ਔਰ ਲੁਧਿਆਣੇ ਗਿਆ ਹਾਂ ਕੋਈ ਐਸੀ ਗੱਲ ਨਹੀਂ ਹੈ।

---

**Sardar Umrao Singh**: Speaker Sahib, I want your protection. I have asked a supplementary regarding the supply of diesel, but the Minister has given a reply in respect of supply of petrol.

---

**Mr. Speaker** Sardar Umrao Singh ji, I will allow you. Let Mr. Khanna ask a question.

**ਸ਼੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਡੀਜ਼ਲ ਜ਼ਿਆਦਾ ਆ ਰਿਹਾ ਹੈ, ਅੱਗੇ ਨਾਲੋਂ ਜ਼ਿਆਦਾ ਆ ਗਿਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬੇਸ਼ਕ ਡੀਜ਼ਲ ਜ਼ਿਆਦਾ ਆ ਰਿਹਾ ਹੈ ਪਰ ਕੰਜ਼ਪਸ਼ਨ ਵੀ ਬਹੁਤ ਜ਼ਿਆਦਾ ਹੋ ਰਹੀ ਹੈ। ਉਸ ਕੰਜ਼ਪਸ਼ਨ ਦੇ ਮੁਤਾਬਿਕ ਡੀਜ਼ਲ ਘੱਟ ਆ ਰਿਹਾ ਹੈ। ਕੀ ਵਜ਼ੀਰ ਸਾਹਿਬ ਐਸੇ ਉਪਰਾਲੇ ਕਰਨਗੇ ਜਿਨ੍ਹਾਂ ਨਾਲ ਲੋਕਾਂ ਨੂੰ ਪੇਸ਼ ਆ ਰਹੀ ਦਿੱਕਤ ਦੂਰ ਹੋ ਜਾਵੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਜਵਾਬ ਅਗੇ ਹੀ ਦਿੱਤਾ ਹੈ ਕਿ ਕੋਸ਼ਿਸ਼ ਜਾਰੀ ਹੈ। ਵੱਧ ਤੋਂ ਵੱਧ ਅਸੀਂ ਡੀਜ਼ਲ ਹਾਸਲ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ।

**ਸਰਦਾਰ ਗੁਰਦਰਸ਼ਨ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਅੱਜ ਬਹੁਤ ਸਾਰੇ ਪੈਟਰੋਲ ਪੰਪਾਂ ਤੇ ਡੀਜ਼ਲ ਵਾਸਤੇ ਲਾਈਨਾਂ ਲਗੀਆਂ ਹੋਈਆਂ ਹਨ ਜਾਂ ਨਹੀਂ ਲਗੀਆਂ ਹੋਈਆਂ ?

**ਮੰਤਰੀ** : ਅਗਰ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਇਹ ਦੱਸ ਦੇਣ, ਮੈਂ ਇੰਤਜ਼ਾਮ ਕਰ ਦੇਵਾਂਗਾ। (ਵਿਘਨ)

**ਸਰਦਾਰ ਸਰੂਪ ਸਿੰਘ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਹਾਊਸ ਨੂੰ ਗੁਮਰਾਹ ਕਰ ਰਹੇ ਹਨ ...

**ਸ੍ਰੀ ਸਪੀਕਰ:** ਤੁਸੀਂ ਸਪਲੀਮੈਂਟਰੀ ਸਵਾਲ ਪੁੱਛੋ ।

**ਸਰਦਾਰ ਸਰੂਪ ਸਿੰਘ:** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਲੁਧਿਆਣਾ ਵਿਖੇ ਡੀਜ਼ਲ ਇਨ੍ਹਾਂ ਨੇ ਆਪ ਕਹਿਕੇ ਲਗਵਾਇਆ ਹੈ ਅਤੇ ਉਥੇ ਕੋਈ ਕਮੀ ਨਹੀਂ। ਮੈਂ ਤੁਹਾਨੂੰ ਦਸਦਾ ਹਾਂ ਕਿ ਮੈਂ ਅੱਜ ਉਥੋਂ ਆ ਰਿਹਾ ਸੀ ਤਾਂ ਰਾਹ ਵਿਚ ਰੈਸਟੋਰੈਂਟ ਦੇ ਨਾਲ ਕੋਈ 40--50 ਟਰੈਕਟਰ ਡੀਜ਼ਲ ਲੈਣ ਲਈ ਖੜ੍ਹੇ ਸਨ ਪਰ ਇਥੇ ਇਹ ਗਲਤ ਜਵਾਬ ਦਿੰਦੇ ਹਨ। ਇਨ੍ਹਾਂ ਨੂੰ ਤਾਂ ਪਤਾ ਨਹੀਂ ਲਗਦਾ ਕਿ ਲੋਕੀਂ ਲਾਈਨਾਂ ਵਿਚ ਖੜ੍ਹੇ ਹਨ ਜਾ ਨਹੀਂ ?

Mr. Speaker : over ruled (Interruption)

**ਸਰਦਾਰ ਸਰੂਪ ਸਿੰਘ:** ਇਨ੍ਹਾਂ ਨੂੰ ਗੁਮਰਾਹ ਨਹੀਂ ਕਰਨਾ ਚਾਹੀਦਾ। (ਵਿਘਨ)

**ਸ੍ਰੀ ਸਪੀਕਰ:** ਇਹ ਤਾਂ ਐਲੀਗੇਸ਼ਨਜ਼ ਹਨ, ਤੁਸੀਂ ਕੁਐਸ਼ਚਨ ਨਹੀਂ ਪੁੱਛ ਰਹੇ। (ਵਿਘਨ) This is not the way ਠੀਕ ਹੈ ਲਾਈਨਾਂ ਤਾਂ ਮੈਂ ਵੀ ਵੇਖੀਆਂ ਹਨ। (ਵਿਘਨ) ਤੁਸੀਂ ਬੈਠੋ, ਹੁਣ ਬਹੁਤ ਹੋ ਗਿਆ ਹੈ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1706**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

ਤਹਿਸੀਲ, ਉਪ-ਮੰਡਲ ਜਾਂ ਜ਼ਿਲ੍ਹਾ ਸਦਰ ਮੁਕਾਮਾਂ ਲਈ ਇਮਾਰਤਾਂ ਬਣਾਉਣੀਆਂ

*1525. **ਸਰਦਾਰ ਉਮਰਾਓ ਸਿੰਘ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜਿਨ੍ਹਾਂ ਸਥਾਨਾਂ ਤੇ ਸਾਲ 1972 ਤੋਂ ਮਈ, 1977 ਤੱਕ ਦੇ ਦੌਰਾਨ ਤਹਿਸੀਲ, ਉਪ-ਮੰਡਲ ਜਾਂ ਜ਼ਿਲ੍ਹਾ ਸਦਰ ਮੁਕਾਮਾਂ ਲਈ ਇਮਾਰਤਾਂ ਬਣਾਉਣੀਆਂ ਸ਼ੁਰੂ ਕੀਤੀਆਂ ਗਈਆਂ, ਉਨ੍ਹਾਂ ਦੇ ਸਾਲਵਾਰ ਨਾਂ ਕੀ ਕੀ ਹਨ;

(ਅ) ਭਾਗ (ੳ) ਵਿਚ ਵਰਣਿਤ ਸਥਾਨਾਂ ਵਿਚੋਂ ਉਨ੍ਹਾਂ ਸਥਾਨਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਤੇ ਉਪਰੋਕਤ ਸਮੇਂ ਦੇ ਦੌਰਾਨ ਇਮਾਰਤਾਂ ਦੀ ਉਸਾਰੀ ਮੁਕੰਮਲ ਕੀਤੀ ਗਈ;

(ੲ) ਉਸ ਸਥਾਨ ਦਾ ਨਾਂ ਕੀ ਹੈ ਜਿਥੇ ਉਪਰੋਕਤ ਇਮਾਰਤਾਂ ਵਿਚੋਂ ਕਿਸੇ ਇਮਾਰਤ ਦੀ ਉਸਾਰੀ ਮਈ, 1977 ਤੋਂ ਸ਼ੁਰੂ ਕੀਤੀ ਗਈ ?

**ਜੱਥੇਦਾਰ ਜੀਵਨ ਸਿੰਘ ਉਮਰਾ ਨੰਗਲ :** (ਮਾਲ ਤੇ ਪੁਨਰਵਾਸ ਮੰਤਰੀ): (ੳ) ਇਨ੍ਹਾਂ ਇਮਾਰਤਾਂ ਦਾ ਸਾਲ-ਵਾਰ ਵੇਰਵਾ ਹੈ :--

ਸਾਲ 1972 : ਤਹਿਸੀਲ ਬਿਲਡਿੰਗ, ਸਮਾਣਾ, ਸੁਨਾਮ, ਆਨੰਦਪੁਰ ਸਾਹਿਬ, ਫਗਵਾੜਾ, ਮੁਕਤਸਰ ਅਤੇ ਸਬ-ਤਹਿਸੀਲ ਕਮਪਲੈਕਸ ਗਿਦੜਬਾਹਾ ਅਤੇ ਮੰਡੀ ਦੂਧਨ ਸਾਧਾਂ।

1973 ਉਪ-ਮੰਡਲ ਅਫਸਰ (ਸ) ਅਦਾਲਤ ਬਿਲਡਿੰਗ ਸਮਾਣਾ, ਤਹਿਸੀਲ ਬਿਲਡਿੰਗ ਤਰਨ ਤਾਰਨ, ਅਜਨਾਲਾ, ਖਰੜ, ਹੁਸ਼ਿਆਰਪੁਰ, ਸੁਲਤਾਨਪੁਰ, ਨਕੋਦਰ ਅਤੇ ਸਬ-ਤਹਿਸੀਲ ਬਿਲਡਿੰਗ, ਪਾਤੜਾਂ।

1974 ਉਪ-ਮੰਡਲ ਅਫਸਰ (ਸ) ਰਿਹਾਇਸ਼ੀ ਬਿਲਡਿੰਗ ਸਮਾਣਾ, ਤਹਿਸੀਲ ਬਿਲਡਿੰਗ ਬਠਿੰਡਾ, ਰਾਮਪੁਰਾ ਫੂਲ ਅਤੇ ਫਲੌਰ।

1975 ਕੋਈ ਨਹੀਂ।

1976 ਤਹਿਸੀਲ ਬਿਲਡਿੰਗ ਸਮਰਾਲਾ ਅਤੇ ਦਸੂਹਾ।

1977 ਕੋਈ ਨਹੀਂ।

ਮਈ ਤੱਕ।

(ਅ) ਬਿਲਡਿੰਗਾਂ ਦੀ ਉਸਾਰੀ ਦਾ ਕੰਮ ਇਨ੍ਹਾਂ ਥਾਵਾਂ ਤੇ ਮੁਕੰਮਲ ਹੋ ਚੁੱਕਾ ਹੈ :--

ਅਜਨਾਲਾ, ਤਰਨਤਾਰਨ, ਬਠਿੰਡਾ, ਮੁਕਤਸਰ, ਮੰਡੀ ਦੂਧਨ ਸਾਧਾਂ, ਪਾਤੜਾਂ, ਸਮਾਣਾ, ਸੁਨਾਮ, ਆਨੰਦਪੁਰ ਸਾਹਿਬ, ਖਰੜ, ਹੁਸ਼ਿਆਰਪੁਰ, ਨਕੋਦਰ, ਫਿਲੌਰ, ਸੁਲਤਾਨਪੁਰ ਅਤੇ ਫਗਵਾੜਾ।

(ੲ) ਮਈ, 1977 ਤੋਂ ਬਾਅਦ ਕੋਈ ਇਮਾਰਤ ਸ਼ੁਰੂ ਨਹੀਂ ਕੀਤੀ ਗਈ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, 1977 ਤਕ ਤਕਰੀਬਨ 21 ਬਿਲਡਿੰਗਾਂ ਤਹਿਸੀਲਾਂ ਅਤੇ ਜ਼ਿਲ੍ਹਿਆਂ ਵਿਚ ਬਣੀਆਂ ਸਨ ਪ੍ਰੰਤੂ 1977 ਤੋਂ ਬਾਅਦ ਕੋਈ ਬਿਲਡਿੰਗ ਨਹੀਂ ਬਣਨੀ ਸ਼ੁਰੂ ਹੋਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਈ ਤਹਿਸੀਲ ਦੀਆਂ ਬਿਲਡਿੰਗਾਂ ਗਿਰੀਆਂ ਪਈਆਂ ਹਨ। ਇਹ ਬਾਦਲ ਸਾਹਿਬ ਦੀ ਸਰਕਾਰ ਕਿਸਾਨਾਂ ਦੀ ਹਮਦਰਦ ਸਰਕਾਰ ਹੈ ਕੀ ਇਹ ਤਹਿਸੀਲ ਬਿਲਡਿੰਗਾਂ ਬਣਾਉਣ ਲਈ ਤਿਆਰ ਹਨ ?

**ਮਾਲ ਅਤੇ ਪੁਨਰਵਾਸ ਮੰਤਰੀ :** ਸਪੀਕਰ ਸਾਹਿਬ, ਕਾਂਗਰਸੀ ਭਾਈਆਂ ਨੇ ਜਾਣ ਲੱਗਿਆਂ ਸਾਰਾ ਖਜ਼ਾਨਾ ਖਾਲੀ ਕਰ ਦਿੱਤਾ ਸੀ ਪਰ ਫਿਰ ਵੀ ਅਸੀਂ ਚਾਲੂ ਸਾਲ ਵਿਚ 25 ਲੱਖ ਰੁਪਿਆ ਪ੍ਰਬੰਧਕੀ ਬਿਲਡਿੰਗਾਂ ਵਾਸਤੇ ਅਤੇ 9 ਲੱਖ ਰੁਪਿਆ ਕਚਹਿਰੀਆਂ ਵਾਸਤੇ ਰਖਿਆ ਹੈ।

**ਮਾਸਟਰ ਬਾਬੂ ਸਿੰਘ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਰਾਮਪੁਰਾ ਫੂਲ ਦੀ ਸਬ-ਡਿਵੀਜ਼ਨ ਦੀ ਬਿਲਡਿੰਗ ਵਾਸਤੇ 1974 ਵਿਚ ਪੈਸੇ ਰਖੇ ਸਨ। ਪਰ 31 ਮਾਰਚ ਤਕ ਉਹ ਪੈਸੇ ਖਰਚ ਨਹੀਂ ਕੀਤੇ ਗਏ ਅਤੇ ਉਥੇ ਕੰਮ ਨਹੀਂ ਕੀਤਾ ਗਿਆ। ਕੀ ਹੁਣ ਇਹ ਉਹ ਬਿਲਡਿੰਗ ਬਣਾਉਣ ਵਾਸਤੇ ਤਿਆਰ ਹਨ ?

**ਮੰਤਰੀ :** ਇਸ ਵਾਸਤੇ ਇਹ ਵੱਖਰਾ ਨੋਟਿਸ ਦੇ ਦੇਣ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਜਵਾਬ ਵਿਚ ਸਮਾਣਾ ਅਤੇ ਪਾਤੜਾਂ ਵਿਚ ਜਿਥੇ ਸਬ ਜਜ ਦੀ ਰੈਜ਼ੀਡੈਂਸ਼ੀਅਲ ਬਿਲਡਿੰਗ ਬਣਨੀ ਸੀ ਉਸ ਦੇ ਬਾਰੇ ਜ਼ਿਕਰ ਕੀਤਾ ਹੈ ਕਿ ਕੋਈ ਇਮਾਰਤ ਸ਼ੁਰੂ ਨਹੀਂ ਕੀਤੀ ਗਈ। ਮੈਂ ਇਹ ਪੁਛਦਾ ਹਾਂ ਕਿ ਕੀ ਇਹ ਇਸ ਤੇ ਦੋਬਾਰਾ ਵਿਚਾਰ ਕਰਕੇ ਉਥੇ ਸਬ-ਜੱਜ ਦੀ ਰੈਜ਼ੀਡੈਂਸ਼ੀਅਲ ਬਿਲਡਿੰਗ ਬਣਾਉਣ ਲਈ ਤਿਆਰ ਹਨ ?

**ਮੰਤਰੀ** : ਇਸ ਵਾਸਤੇ ਵੀ ਵੱਖਰਾ ਨੋਟਿਸ ਚਾਹੀਦਾ ਹੈ।

**ਸ਼੍ਰੀ ਮਦਨ ਮੋਹਨ ਮਿਤਲ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਵਿਚ ਦਸਿਆ ਹੈ ਕਿ ਅਨੰਦਪੁਰ ਸਾਹਿਬ ਵਿਖੇ ਤਹਿਸੀਲ ਕੰਪਲੈਕਸ ਬਣਾਈ ਗਈ ਅਤੇ ਸਬ-ਜੱਜ ਦੀ ਉਥੇ ਕੋਰਟ ਵੀ ਲਗਦੀ ਹੈ। ਮੈਂ ਇਹ ਪੁੱਛਦਾ ਹਾਂ ਕਿ ਕੀ ਇਨ੍ਹਾਂ ਨੇ ਅਨੰਦਪੁਰ ਸਾਹਿਬ ਵਿਖੇ ਜੁਡੀਸ਼ੀਅਲ ਕੰਪਲੈਕਸ ਬਣਾਉਣ ਵਾਸਤੇ ਕੋਈ ਪੈਸਾ ਰਖਿਆ ਹੈ ? ਦੂਸਰਾ ਰੋਪੜ ਵਿਚ ਜਿਹੜਾ ਮਿਨੀ ਸਕੱਤਰੇਤ ਬਣਾਇਆ ਸੀ ਉਥੇ ਜੁਡੀਸ਼ੀਅਲ ਵਿੰਗ ਅਤੇ ਸਬ-ਡਵੀਜ਼ਨ ਮੈਜਿਸਟਰੇਟ ਦਾ ਕੋਰਟ ਕੰਪਲੈਕਸ ਨਹੀਂ ਬਣਾਇਆ ਗਿਆ, ਕੀ ਵਜ਼ੀਰ ਸਾਹਿਬ ਇਹ ਕੰਪਲੈਕਸ ਉਥੇ ਬਣਾਉਣ ਵਾਸਤੇ ਤਿਆਰ ਹਨ, ਜੇ ਤਿਆਰ ਹਨ ਤਾਂ ਇਹ ਕੰਮ ਕਦੋਂ ਤੱਕ ਖ਼ਤਮ ਕਰ ਦਿੱਤਾ ਜਾਵੇਗਾ ?

**ਮੰਤਰੀ** : ਇਸ ਵਾਸਤੇ ਵੀ ਵੱਖਰਾ ਨੋਟਿਸ ਚਾਹੀਦਾ ਹੈ। ਲੇਕਿਨ ਮੈਂ ਇਹ ਦੱਸ ਦਿੰਦਾ ਹਾਂ ਕਿ ਸਬ-ਡਿਵੀਜਨ ਵਾਸਤੇ ਜਿਥੇ ਵੀ ਕੋਈ ਬਿਲਡਿੰਗ ਬਣਨੀ ਰਹਿੰਦੀ ਹੈ ਉਹ ਹਰ ਹਾਲਾਤ ਵਿਚ ਬਣਾਈ ਜਾਵੇਗੀ।

**ਸਰਦਾਰ ਗੁਰਦਰਸ਼ਨ ਸਿੰਘ**: ਸਪੀਕਰ ਸਾਹਿਬ, ਸਾਲ 1972 ਤੋਂ 1977 ਤਕ 21 ਬਿਲਡਿੰਗਾਂ ਬਣਾਈਆਂ ਗਈਆਂ ਸਨ, ਕੀ ਹੁਣ ਇਹ ਅਗਲੇ 2 ਸਾਲਾਂ ਵਿਚ ਕੋਈ ਹੋਰ ਬਿਲਡਿੰਗ ਬਣਾਉਣ ਦਾ ਵਿਚਾਰ ਰਖਦੇ ਹਨ ?

**ਮੰਤਰੀ**: ਇਸ ਵਾਸਤੇ ਮੈਂ ਦੱਸ ਚੱਕਾ ਹਾਂ ਕਿ ਅਸੀਂ 9 ਲੱਖ ਰਪਿਆ ਰਖਿਆ ਹੋਇਆ ਹੈ।

**ਡਾਕਟਰ ਸਾਧੂ ਰਾਮ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪਿਛੇ 21 ਬਿਲਡਿੰਗਾਂ ਬਣਾਈਆਂ ਸਨ ਉਨ੍ਹਾਂ ਵਿਚ ਸਾਰੇ ਦਾ ਸਾਰਾ ਰੇਤਾ ਲਗਿਆ ਹੋਇਆ ਹੈ, ਸੀਮਿੰਟ ਨਹੀਂ ਲਾਇਆ ਗਿਆ ਜਿਸ ਕਰਕੇ ਉਹ ਬਿਲਡਿੰਗਾਂ ਚੋ ਰਹੀਆਂ ਹਨ। ਮੈਂ ਇਹ ਪੁੱਛਦਾ ਹੈ ਕਿ ਫਗਵਾੜਾ ਵਿਚ ਡੀ.ਐਸ.ਪੀ. ਦਾ ਕੁਆਰਟਰ ਨਹੀਂ ਬਣਾਇਆ ਗਿਆ, ਕੀ ਇਹ ਬਣਾਉਣ ਵਾਸਤੇ ਤਿਆਰ ਹਨ ?

**ਮੰਤਰੀ** : ਮੈਂ ਇਹ ਦੱਸਿਆ ਹੈ ਕਿ ਸਬ-ਡਵੀਜਨ ਨਾਲ ਸਬੰਧਤ ਵੀ ਬਿਲਡਿੰਗ ਹੋਵੇਗੀ ਉਹ ਜ਼ਰੂਰ ਬਣਾਈ ਜਾਵੇਗੀ। ਲੇਕਿਨ ਇਹ ਗੱਲ ਇਨ੍ਹਾਂ ਨੇ ਠੀਕ ਕਹੀ ਹੈ ਕਿ ਕਾਂਗਰਸ ਰਾਜ ਵੇਲੇ ਇਨ੍ਹਾਂ ਬਿਲਡਿੰਗਾਂ ਵਿੱਚ ਸੀਮਿੰਟ ਬਿਲ ਕੁਲ ਨਹੀਂ ਲਾਇਆ ਗਿਆ। ਫਗਵਾੜੇ ਵਿਚ ਮੈਂ ਜਾਕੇ ਵੇਖਿਆ ਹੈ ਕਿ ਬਿਲਡਿੰਗਜ਼ ਚੋਈ ਜਾਂਦੀਆਂ ਹਨ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹਵਾਂਗਾ ਕਿ ਪਠਾਨਕੋਟ ਵਿਚ ਸਬ-ਤਹਿਸੀਲ ਦੀਆਂ ਬਿਲਡਿੰਗਜ਼ ਜਿਹੜੀਆਂ ਕਿ ਬਬਿਆਲ ਅਤੇ ਨਰੋਟ ਜੈਮਲ ਸਿੰਘ ਵਿਚ ਬਣਨੀਆਂ ਹਨ ਇਹ ਕਦੋਂ ਤਕ ਬਣਾ ਦੇਣਗੇ ?

(ਕੋਈ ਉੱਤਰ ਨਹੀਂ ਆਇਆ)

---

**Mr. Speaker** : Question Hour is over. The remaining questions shall be deemed to have been answered under rule 38 of the Rules of Procedure & Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTION LAID ON THE TABLE OF THF HOUSE UNDER RULE 38

### ਜਨ ਸਿਹਤ ਵਿਭਾਗ ਵਿਚ ਆਈ. ਟੀ. ਆਈ. ਦੀ ਯੋਗਤਾ-ਪ੍ਰਾਪਤ ਟਿਊਬਵੈਲ ਉਪਰੇਟਰਾਂ ਦੇ ਗਰੇਡ

*1336. ਪ੍ਰਿਸੀਪਲ ਓਮ ਪ੍ਰਕਾਸ਼ ਬੱਗਾ : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਰਾਜ ਵਿਚ ਜਨ ਸਿਹਤ ਵਿਭਾਗ ਦੇ ਆਈ. ਟੀ. ਆਈ. ਦੀ ਯੋਗਤਾ-ਪ੍ਰਾਪਤ ਟਿਊਬਵੈਲ ਉਪਰੇਟਰਾਂ ਦੇ ਗਰੇਡ 1 ਅਪਰੈਲ, 1972 ਤੋਂ 31 ਮਾਰਚ, 1975 ਤੱਕ ਜ਼ਿਲ੍ਹਾਵਾਰ ਕੀ ਕੀ ਸਨ ;

(ਅ) ਕੀ ਉਕਤ ਗਰੇਡ ਹਰ ਇਕ ਜ਼ਿਲ੍ਹੇ ਵਿਚ ਵੱਖ ਵੱਖ ਸਨ, ਜੇਕਰ ਅਜਿਹਾ ਹੋਵੇ, ਤਾਂ ਇਸਦੇ ਕੀ ਕਾਰਨ ਹਨ ?

ਸਰਦਾਰਨੀ ਸਤਵੰਤ ਕੌਰ ਸੰਧੂ : ਸਵਾਲ ਦਾ ਉਤਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ੳ) ਕੈਟੇਗਰੀਵਾਈਜ਼ ਟਿਊਬਵੱਲ ਉਪਰੇਟਰਾਂ ਦੇ ਗਰੇਡ ਹੇਠਾਂ ਦਿੱਤੇ ਜਾਂਦੇ ਹਨ :—

| ਲੜੀ ਨੰ: | ਕੈਟੇਗਰੀ ਦਾ ਨਾਂ | ਗਰੇਡ | ਵਿਸ਼ੇਸ਼ ਕਥਨ |
|---|---|---|---|
| 1 | ਸਹਾਇਕ ਪੰਪ ਡਰਾਈਵਰ/ ਪੰਪ ਡਰਾਈਵਰ 'ਬੀ' | 80--120 | ਸਹਾਇਕ ਪਪ ਡਰਾਈਵਰ ਦੀ ਆਸਾਮੀ ਤੇ ਭਰਤੀ ਲਈ ਆਈ. ਟੀ. ਆਈ. ਟਰੇਡ ਸਰਟੀਫੀਕੇਟ ਦੀ ਯੋਗਤਾ ਦਾ ਹੋਣਾ ਜ਼ਰੂਰੀ ਨਹੀਂ ਹੈ । |
| 2 | ਪੰਪ ਉਪਰੇਟਰ ਗਰੇਡ II ਪੰਪ ਡਰਾਈਵਰ/ਪੰਪ ਡਰਾਈਵਰ 'ਏ' | 100—160 | ਪੰਪ ਉਪਰੇਟਰ ਗ੍ਰੇਡ II ਦੀ ਆਸਾਮੀ ਤੇ ਭਰਤੀ ਲਈ ਘੱਟੋ ਘੱਟ ਵਿਦਿਅਕ ਯੋਗਤਾ ਮਿਡਲ ਪਾਸ ਅਤੇ ਆਈ. ਟੀ. ਆਈ. ਤੋਂ ਇਕ ਸਾਲ ਦਾ ਟ੍ਰੇਡ ਸਰਟੀਫਿਕੇਟ ਦਾ ਹੋਣਾ ਲਾਜ਼ਮੀ ਹੈ । |
| 3 | ਪੰਪ ਉਪਰੇਟਰ ਗਰੇਡ 1 | 110--180 | ਇਹ ਅਸਾਮੀ ਉਪਰੋਕਤ ਲੜੀ ਨੰ: 2 ਦੇ ਕਰਮਚਾਰੀਆਂ ਵਿਚੋਂ ਤਰੱਕੀ ਦੁਆਰਾ ਭਰੀ ਜਾਂਦੀ ਹੈ । |

ਗ੍ਰੇਡਾਂ ਸਬੰਧੀ 1 ਅਪਰੈਲ, 1972 ਤੋਂ 31 ਮਾਰਚ, 1975 ਤੱਕ ਦੀ ਜ਼ਿਲ੍ਹਾਵਾਰ ਸੂਚਨਾਂ ਹੇਠਾਂ ਦਿੱਤੀ ਜਾਂਦੀ ਹੈ :—

| ਲੜੀ ਨੰ : | ਜ਼ਿਲ੍ਹੇ ਦਾ ਨਾਂ | ਸਕੇਲ | ਵਿਸ਼ੇਸ਼ ਕਥਨ |
|---|---|---|---|
| 1 | ਲੁਧਿਆਣਾ | 100--160 | ਇਨ੍ਹਾਂ ਜ਼ਿਲ੍ਹਿਆਂ ਵਿਚ ਮੁੱਢਲੀ ਭਰਤੀ ਬਤੌਰ ਪੰਪ ਉਪਰੇਟਰ ਗਰੇਡ II/ ਪੰਪ ਡਰਾਈਵਰ ਦੇ ਤੌਰ ਤੇ ਹੀ ਕੀਤੀ ਗਈ ਸੀ । |
| 2 | ਸੰਗਰੂਰ | | |
| 3 | ਬਠਿੰਡਾ | | |
| 4 | ਪਟਿਆਲਾ | 100--160 | ਸਿਵਾ ਦੋ ਕਰਮਚਾਰੀਆਂ ਦੇ ਮੁੱਢਲੀ ਭਰਤੀ ਬਤੌਰ ਪਪ ਉਪਰੇਟਰ ਗਰੇਡ II/ ਪੰਪ ਡਰਾਈਵਰ ਦੇ ਤੌਰ ਤੇ ਕੀਤੀ ਗਈ ਸੀ । ਰਾਜਪੁਰਾ ਡਵੀਜਨ ਦੇ ਦੋ ਕਰਮਚਾਰੀ 80--120 ਦੇ ਗਰੇਡ ਵਿਚ ਮਿਤੀ 1 ਫਰਵਰੀ, 1973 ਅਤੇ 11 ਅਪਰੈਲ, 1974 ਤੋਂ ਬਤੌਰ ਸਹਾਇਕ ਪੰਪ ਡਰਾਈਵਰ ਭਰਤੀ ਕੀਤੇ ਗਏ ਸਨ ਅਤੇ ਇਨ੍ਹਾਂ ਨੂੰ ਕ੍ਰਮਵਾਰ ਮਿਤੀ 8 ਅਪਰੈਲ, 1974 ਅਤੇ 4 ਫਰਵਰੀ, 1975 ਤੋਂ 100--160 ਦਾ ਗਰੇਡ ਦੇ ਦਿੱਤਾ ਗਿਆ ਕਿਉਂਜੋ ਇਹ ਆਈ. ਟੀ. ਆਈ. ਤੋਂ ਟ੍ਰੇਡ ਸਰਟੀਫੀਕੇਟ ਦੀ ਯੋਗਤਾ ਰੱਖਦੇ ਸਨ । |
| 5 | ਅੰਮ੍ਰਿਤਸਰ | 80--120<br>100--160 | ਮੁੱਢਲੀ ਭਰਤੀ 80--120 ਦੇ ਗਰੇਡ ਵਿਚ ਬਤੌਰ ਸਹਾਇਕ ਪੰਪ ਡਰਾਈਵਰ ਕੀਤੀ ਗਈ ਸੀ ਪਰੰਤੂ ਇਨ੍ਹਾਂ ਵਿਚੋਂ ਆਈ. ਟੀ. ਆਈ. ਤੋਂ ਟ੍ਰੇਡ ਸਰਟੀਫੀਕੇਟ ਰੱਖਣ ਵਾਲੇ ਕਰਮਚਾਰੀਆਂ ਨੂੰ ਮਿਤੀ 1 ਜੂਨ, 1973 ਤੋਂ 100--160 ਦਾ ਗਰੇਡ ਦੇ ਦਿਤਾ ਗਿਆ ਸੀ । |
| 6 | ਕਪੂਰਥਲਾ | | |
| 7 | ਜਲੰਧਰ | | |

———8———

[ਭਲਾਈ ਮੰਤਰੀ]

| | | | |
|---|---|---|---|
| 8 | ਗੁਰਦਾਸਪੁਰ | | |
| | (1) ਕਰਮਚਾਰੀ ਜਨ ਸਿਹਤ ਹਲਕਾ ਜਲੰਧਰ ਵਿਚ ਕੰਮ ਕਰਨ ਵਾਲੇ | 80--120<br>100--160 | ਮੁੱਢਲੀ ਭਰਤੀ 80--120 ਦੇ ਗਰੇਡ ਵਿਚ ਬਤੌਰ ਸਹਾਇਕ ਪੰਪ ਡਰਾਈਵਰ ਕੀਤੀ ਗਈ ਸੀ ਪਰੰਤੂ ਇਨ੍ਹਾਂ ਵਿਚੋਂ ਆਈ. ਟੀ. ਆਈ. ਤੋਂ ਟ੍ਰੇਡ ਸਰਟੀਫੀਕੇਟ ਰੱਖਣ ਵਾਲੇ ਕਰਮਚਾਰੀਆਂ ਨੂੰ ਮਿਤੀ 1 ਜੂਨ, 1973 ਤੋਂ 100--160 ਦਾ ਗ੍ਰੇਡ ਦੇ ਦਿੱਤਾ ਗਿਆ ਸੀ। |
| | (2) ਕਰਮਚਾਰੀ ਜਨ-ਸਿਹਤ ਹਲਕਾ ਹੁਸ਼ਿਆਰਪੁਰ ਵਿਚ ਕਮ ਕਰਨ ਵਾਲੇ | 80--120<br>100--160 | ਮੁੱਢਲੀ ਭਰਤੀ 80--120 ਦੇ ਗਰੇਡ ਵਿਚ ਬਤੌਰ ਸਹਾਇਕ ਪੰਪ ਡਰਾਈਵਰ ਕੀਤੀ ਗਈ ਸੀ ਪਰੰਤੂ ਇਨ੍ਹਾਂ ਵਿਚੋਂ ਆਈ. ਟੀ. ਆਈ. ਤੋਂ ਟਰੇਡ ਸਰਟੀਫੀਕੇਟ ਰੱਖਣ ਵਾਲੇ ਕਰਮਚਾਰੀਆਂ ਨੂੰ ਮਿਤੀ 4 ਫਰਵਰੀ, 1975 ਤੋਂ 100--160 ਦਾ ਗਰੇਡ ਦੇ ਦਿੱਤਾ ਗਿਆ ਸੀ। |
| 9<br>10<br>11<br>12 | ਫਿਰੋਜ਼ਪੁਰ<br>ਫਰੀਦਕੋਟ<br>ਰੋਪੜ<br>ਹੁਸ਼ਿਆਰਪੁਰ | 80--120<br>100--160 | ਮੁੱਢਲੀ ਭਰਤੀ 80--120 ਦੇ ਗਰੇਡ ਵਿਚ ਬਤੌਰ ਸਹਾਇਕ ਪੰਪ ਡਰਾਈਵਰ ਕੀਤੀ ਗਈ ਸੀ ਪਰੰਤੂ ਇਨ੍ਹਾਂ ਵਿਚੋਂ ਆਈ. ਟੀ. ਆਈ. ਤੋਂ ਟਰੇਡ ਸਰਟੀਫੀਕੇਟ ਰੱਖਣ ਵਾਲੇ ਕਰਮਚਾਰੀਆਂ ਨੂੰ ਮਿਤੀ 4 ਫਰਵਰੀ, 1975 ਤੋਂ 100--160 ਦਾ ਗਰੇਡ ਦੇ ਦਿਤਾ ਗਿਆ ਸੀ। |

---

(ਅ) ਗਰੇਡਾਂ ਦੀ ਭਿੰਨਤਾ ਦੇ ਕਾਰਣ ਉਪਰ ਵਿਸ਼ੇਸ਼ ਕਥਨ ਦੇ ਕਾਲਮ ਵਿਚ ਦਰਸਾਏ ਗਏ ਹਨ। ਫੇਰ ਵੀ ਇਹ ਦੱਸਿਆ ਜਾਂਦਾ ਹੈ ਕਿ ਵਿਭਾਗ ਵਿਚ ਯੋਗਤਾਵਾਂ ਅਨੁਸਾਰ ਮੁੱਢਲੀ ਭਰਤੀ ਲਈ ਉਪਰੋਕਤ ਦੋ ਗਰੇਡ ਸਨ। ਟਿਊਬਵੈੱਲ ਉਪਰੇਟਰਾਂ ਦਾ ਕਾਡਰ ਸਰਕਲਵਾਰ ਹੈ ਅਤੇ ਟਿਊਬਵੈੱਲ ਉਪਰੇਟਰਾਂ ਦੀਆਂ ਵੱਖ ਵੱਖ ਕੈਟੇਗਰੀਆਂ ਦੀਆਂ ਆਸਾਮੀਆਂ ਸਬੰਧਤ ਸਰਕਲ/ਡਵੀਜ਼ਨਾਂ ਵਲੋਂ ਆਪਣੀ ਲੋੜ ਮੁਤਾਬਿਕ ਆਪ ਹੀ ਮਨਜ਼ੂਰ ਕੀਤੀਆਂ ਜਾਂਦੀਆਂ ਹਨ। ਇਸ ਲਈ ਉਸ ਸਮੇਂ ਵਿਭਾਗ ਵਿਚ 80--120 ਦੇ ਗਰੇਡ ਵਿਚ ਭਰਤੀ ਕੀਤੇ ਗਏ ਉਹ ਸਹਾਇਕ ਪੰਪ ਡਰਾਈਵਰ, ਜਿਹੜੇ ਆਈ. ਟੀ. ਆਈ. ਟ੍ਰੇਡ ਸਰਟੀਫੀਕੇਟ ਦੀ ਯੋਗਤਾ ਰੱਖਦੇ ਸਨ, ਨੂੰ ਵੱਖ ਵੱਖ ਸਰਕਲਾਂ ਵਿਚ ਵੱਖ ਵੱਖ ਮਿਤੀਆਂ ਤੋਂ 100--160 ਦਾ ਗਰੇਡ ਦਿੱਤਾ ਗਿਆ।

**Selection of Villages under the Basti Sudhar Scheme in District Hoshiarpur**

***1148. Shri Ram Kishan Kataria:** Will the Minister for Welfare be pleased to state—

(a) The number and names of villages selected under the Basti Sudhar Scheme Blockwise, in District Hoshiarpur so far ;

(b) Whether village Chandpur Roorki and Malewal in Saroa Block and village Bagowal and Taunsa in Balachaur Block were selected under the said scheme;

(c) If the reply to part (b) above be in the affirmative, the amount spent on each village togetherwith the details thereof under the said scheme ?

---

**ਸਰਦਾਰਨੀ ਸਤਵੰਤ ਕੌਰ ਸੰਧੂ:** (ੳ) ਮਿਤੀ 31 ਮਾਰਚ, 1979 ਤੱਕ 114 ਪਿੰਡ ਚੁਣੇ ਗਏ। ਬਲਾਕ-ਵਾਰ ਪਿੰਡਾਂ ਦੇ ਨਾਵਾਂ ਦੀ ਲਿਸਟ ਸਦਨ ਦੀ ਮੇਜ਼ ਤੇ ਰੱਖੀ ਜਾ ਰਹੀ ਹੈ।

(ਅ) ਚੰਦਪੁਰ ਰੁੜਕੀ ਸਰੋਆ ਬਲਾਕ ਵਿਚ, ਬਾਗੋਵਾਲ ਅਤੇ ਟੌਂਸਾਂ, ਬਲਾਚੌਰ ਬਲਾਕ ਵਿਚ ਕਵਰ ਕੀਤੇ ਗਏ ਹਨ। ਮਾਲੇਵਾਲ ਜਿਹੜਾ ਕਿ ਸਰੋਆ ਬਲਾਕ ਵਿਚ ਹੈ ਇਸ ਨੂੰ ਇਸ ਸਕੀਮ ਹੇਠ ਅਜੇ ਚੁਣਿਆ ਨਹੀਂ ਗਿਆ।

(ੲ) ਇਨ੍ਹਾਂ ਪਿੰਡਾਂ ਤੇ ਜਿਹੜਾ ਪੈਸਾ ਖਰਚ ਕੀਤਾ ਗਿਆ ਹੈ, ਉਸ ਦਾ ਵੇਰਵਾ ਹੇਠਾਂ ਦਿਤਾ ਜਾਂਦਾ ਹੈ :—

| | | |
|---|---|---|
| (1) | ਚੰਦਪੁਰ ਰੁੜਕੀ | ਰੁ: 9,292 |
| (2) | ਬਾਗੋਵਾਲ | ਰੁ: 9,994 |
| (3) | ਟੌਂਸਾਂ | ਰੁ: 12,089 |

ਅਨੁਲੱਗ 'ੳ'.

**ਬਸਤੀ ਸੁਧਾਰ ਸਕੀਮ ਤਹਿਤ ਪ੍ਰਵਾਨ ਹੋਏ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡਾਂ ਦੀ ਲਿਸਟ**

| ਲੜੀ ਨੰ: | ਬਲਾਕ ਦਾ ਨਾਂ | ਪਿੰਡ ਦਾ ਨਾਂ |
|---|---|---|
| 1 | 2 | 3 |
| **ਜ਼ਿਲ੍ਹਾ ਹੁਸ਼ਿਆਰਪੁਰ** | | |
| 1. | ਹੁਸ਼ਿਆਰਪੁਰ–1 | ਚੱਕ ਰਾਜ ਸਿੰਘ |
| 2. | ਹੁਸ਼ਿਆਰਪੁਰ–1 | ਸ਼ੇਰਪੁਰ ਖਾਸ |

[ਭਲਾਈ ਮੰਤਰੀ]

| ਨੰ: | ਬਲਾਕ ਦਾ ਨਾਂ | ਪਿੰਡ ਦਾ ਨਾਂ |
|---|---|---|
| 1 | 2 | 3 |
| 3. | ਹੁਸ਼ਿਆਰਪੁਰ–1 | ਬੁਲੋਵਾਲ |
| 4. | ਹੁਸ਼ਿਆਰਪੁਰ–1 | ਘਸ਼ੀਪੁਰ |
| 5. | ਹੁਸ਼ਿਆਰਪੁਰ–1 | ਭੀਖੋਵਾਲ |
| 6. | ਹੁਸ਼ਿਆਰਪੁਰ–1 | ਨੰਦਾ ਚੌਰ |
| 7. | ਹੁਸ਼ਿਆਰਪੁਰ–1 | ਡਡਿਆਣਾ ਖੁਰਦ |
| 8. | ਹੁਸ਼ਿਆਰਪੁਰ–1 | ਬੁਲੋਵਾਲ |
| 9. | ਹੁਸ਼ਿਆਰਪੁਰ–1 | ਭੀਖੋਵਾਲ ਕੁਲੀਆਂ |
| 10. | ਹੁਸ਼ਿਆਰਪੁਰ 1 | ਭੀਖੋਵਾਲ |
| 11. | ਹੁਸ਼ਿਆਰਪੁਰ–1 | ਬਰਿਆਣਾ |
| 12. | ਹੁਸ਼ਿਆਰਪੁਰ–1 | ਪੰਜੋਦਿਤਾ |
| 13. | ਹੁਸ਼ਿਆਰਪੁਰ–1 | ਸਰਹਾਲਾ ਮੁੰਡੀਆਂ |
| 14. | ਹੁਸ਼ਿਆਰਪੁਰ–1 | ਕਾਠੇ |
| 15. | ਹੁਸ਼ਿਆਰਪੁਰ–1 | ਖਾਨਪੁਰ |
| 16. | ਹੁਸ਼ਿਆਰਪੁਰ–1 | ਅਧਿਕਾਰੇ |
| 17. | ਹੁਸ਼ਿਆਰਪੁਰ–1 | ਡੱਡਾ ਬਾਵਾ ਮੋਹਰ ਸਿੰਘ |
| 18. | ਹੁਸ਼ਿਆਰਪੁਰ–1 | ਭਾਗੋਵਾਲ |
| 19. | ਹੁਸ਼ਿਆਰਪੁਰ–1 | ਰਾਏਪੁਰ |
| 20. | ਹੁਸ਼ਿਆਰਪੁਰ–1 | ਹਰਦੋ ਖਾਨਪੁਰ |
| | **ਬਲਾਕ ਹੁਸ਼ਿਆਰਪੁਰ–2** | |
| 1. | ਹੁਸ਼ਿਆਰਪੁਰ–2 | ਬਬੋਵਾਲ |
| 2. | ਹੁਸ਼ਿਆਰਪੁਰ–2 | ਅਹਿਰਾਣਾ ਕਲਾਂ |
| 3. | ਹੁਸ਼ਿਆਰਪੁਰ–2 | ਪੱਟੀ |
| 4. | ਹੁਸ਼ਿਆਰਪੁਰ–2 | ਹੁਕੜਾਂ |
| 5. | ਹੁਸ਼ਿਆਰਪੁਰ–2 | ਭੂੰਗਰੁਨੀ |
| 6. | ਹੁਸ਼ਿਆਰਪੁਰ–2 | ਬਸਤੀ ਦੌਲਤ ਖਾਂ |
| 7. | ਹੁਸ਼ਿਆਰਪੁਰ–2 | ਪੰਡੋਰੀ ਬੀਬੀ |
| 8. | ਹੁਸ਼ਿਆਰਪੁਰ–2 | ਬੋਹਣ |
| 9. | ਹੁਸ਼ਿਆਰਪੁਰ–2 | ਸਿਕਰੀ |
| 10. | ਹੁਸ਼ਿਆਰਪੁਰ–2 | ਆਦਮਵਾਲ |
| 11. | ਹੁਸ਼ਿਆਰਪੁਰ–2 | ਪੁਰਹੀਰਾਂ |
| 12. | ਹੁਸ਼ਿਆਰਪੁਰ–2 | ਸ਼ੇਰ ਗੜ੍ਹ |

| ਨੰ: | ਬਲਾਕ ਦਾ ਨਾਂ | ਪਿੰਡ ਦਾ ਨਾਂ |
|---|---|---|
| 1 | 2 | 3 |
| 13. | ਹੁਸ਼ਿਆਰਪੁਰ–2 | ਬਜਵਾੜਾ ਕਲਾਂ |
| 14. | ਹੁਸ਼ਿਆਰਪੁਰ–2 | ਮਹਿਲਾਂ ਵਾਲੀ |
| 15. | ਹੁਸ਼ਿਆਰਪੁਰ–2 | ਮੁਰੋਲੀ ਬਰਾਮਣਾਂ |
| 16. | ਹੁਸ਼ਿਆਰਪੁਰ–2 | ਸ਼ਸੋਲੀ |
| 17. | ਹੁਸ਼ਿਆਰਪੁਰ–2 | ਅਤੋਵਾਲ |
| 18. | ਹੁਸ਼ਿਆਰਪੁਰ–2 | ਹਰਮੋਆ |
| 19. | ਹੁਸ਼ਿਆਰਪੁਰ–2 | ਚਬੇਵਾਲ |
| 20. | ਹੁਸ਼ਿਆਰਪੁਰ–2 | ਅਤੋਵਾਲ |
| 21. | ਹੁਸ਼ਿਆਰਪੁਰ–2 | ਅਜਰਾਮ |
| 22. | ਹੁਸ਼ਿਆਰਪੁਰ–2 | ਬਡਲਾਂ |
| | **ਬਲਾਕ ਭੂੰਗਾ** | |
| 1. | ਭੂੰਗਾ | ਕਬੀਰਪੁਰ |
| 2. | ਭੂੰਗਾ | ਕੋਂਰਲਾ |
| 3. | ਭੂੰਗਾ | ਬਸੀ ਬਜੀਦ |
| 4. | ਭੂੰਗਾ | ਨੀਲਾ ਲਲੋਆ |
| 5. | ਭੂੰਗਾ | ਕਾਲਰਾ |
| 6. | ਭੂੰਗਾ | ਗੋਬਿੰਦਪੁਰ |
| 7. | ਭੂੰਗਾ | ਹਰਿਆਣਾ (ਬਾਲਮੀਕੀ) |
| 8. | ਭੂੰਗਾ | ਹਰਿਆਣਾ (ਆਧਰਮੀ) |
| 9. | ਭੂੰਗਾ | ਨੰਗਲ ਈਸ਼ਰ |
| 10. | ਭੂੰਗਾ | ਪੰਡੋਰੀ ਅਟਵਾਲ |
| 11. | ਭੂੰਗਾ | ਬਿੰਦਾ ਚਿਪੜਾ |
| 12. | ਭੂੰਗਾ | ਥਿੰਦਾ |
| 13. | ਭੂੰਗਾ | ਚੋਹਕਾ |
| | **ਬਲਾਕ ਮੁਕੇਰੀਆਂ** | |
| 1. | ਮੁਕੇਰੀਆਂ | ਪੁਰਾਣਾ ਭੰਗਾਲਾ |
| 2. | ਮੁਕੇਰੀਆਂ | ਦਗਨ |
| 3. | ਮੁਕੇਰੀਆਂ | ਹਾਜੀਪੁਰ |
| 4. | ਮੁਕੇਰੀਆਂ | ਜਹਾਨ ਪੁਰ |
| 5. | ਮੁਕੇਰੀਆਂ | ਭਵਨਾਲ |
| 6. | ਮੁਕੇਰੀਆਂ | ਬਰੀਓਵਾਲ |
| 7. | ਮੁਕੇਰੀਆਂ | ਖਿਚੀਆਂ |
| 8. | ਮੁਕੇਰੀਆਂ | ਚਨੌਰ |

[ਭਲਾਈ ਮੰਤਰੀ]

| ਲੜੀ ਨੰ: | ਬਲਾਕ ਦਾ ਨਾਂ | ਪਿੰਡ ਦਾ ਨਾਂ |
|---|---|---|
| 1 | 2 | 3 |
| 9. | ਮੁਕੇਰੀਆਂ | ਮੁਸਾਹਬਪੁਰ |
| 10. | ਮੁਕੇਰੀਆਂ | ਗੁਲਰਾਂ |
| 11. | ਮੁਕੇਰੀਆਂ | ਮਹਿਤਾਬਪੁਰ |
| | **ਬਲਾਕ ਦਸੂਹਾ** | |
| 1. | ਦਸੂਹਾ | ਝਿੰਗੜ ਖੁਰਦ |
| 2. | ਦਸੂਹਾ | ਪਨਾਵਾਂ |
| 3. | ਦਸੂਹਾ | ਸਜਨ |
| 4. | ਦਸੂਹਾ | ਹਲੇਰ |
| 5. | ਦਸੂਹਾ | ਬਲੱਗਨ |
| | **ਬਲਾਕ ਗੜ੍ਹਸ਼ੰਕਰ** | |
| 1. | ਗੜ੍ਹਸ਼ੰਕਰ | ਨੰਗਲ ਠੰਡਲ |
| 2. | ਗੜ੍ਹਸ਼ੰਕਰ | ਬਾਡੋਂ |
| 3. | ਗੜ੍ਹਸ਼ੰਕਰ | ਰਹਾਲੀ |
| 4. | ਗੜ੍ਹਸ਼ੰਕਰ | ਪਾਲ੍ਹੇਵਾਲ |
| 5. | ਗੜ੍ਹਸ਼ੰਕਰ | ਅਲਾਵਲਪੁਰ |
| 6. | ਗੜ੍ਹਸ਼ੰਕਰ | ਨੂਨਵਾਂ |
| 7. | ਗੜ੍ਹਸ਼ੰਕਰ | ਨਡਾਲੋਂ |
| 8. | ਗੜ੍ਹਸ਼ੰਕਰ | ਮਹਿਤਾਵਪੁਰ |
| 9. | ਗੜ੍ਹਸ਼ੰਕਰ | ਲੇਹਲਾਂ |
| 10. | ਗੜ੍ਹਸ਼ੰਕਰ | ਖੁਡਾ |
| 11. | ਗੜ੍ਹਸ਼ੰਕਰ | ਨੌਰੰਗਾਬਾਦ |
| 12. | ਗੜ੍ਹਸ਼ੰਕਰ | ਜਸੋਵਾਲ |
| 13. | ਗੜ੍ਹਸ਼ੰਕਰ | ਮਹਿੰਦਵਾਲੀ |
| 14. | ਗੜ੍ਹਸ਼ੰਕਰ | ਮੋਲਾਬਾਹੈਦਪੁਰ |
| 15. | ਗੜ੍ਹਸ਼ੰਕਰ | ਮੋਰਾਂ ਵਾਲੀ |
| 16. | ਗੜ੍ਹਸ਼ੰਕਰ | ਪਨਾਮ |
| 17. | ਗੜ੍ਹਸ਼ੰਕਰ | ਟੋਡਰਪੁਰ |
| 18. | ਗੜ੍ਹਸ਼ੰਕਰ | ਕਾਲੇਵਾਲ ਬੀਤ |
| 19. | ਗੜ੍ਹ ਸ਼ੰਕਰ | ਡਾਡਾਖੁਰਦ |

| ਲੜੀ ਨੰ: | ਬਲਾਕ ਦਾ ਨਾਂ | ਪਿੰਡ ਦਾ ਨਾਂ |
|---|---|---|
| 1 | 2 | 3 |
| | **ਬਲਾਕ ਮਾਹਿਲਪੁਰ** | |
| 1. | ਮਾਹਿਲਪੁਰ | ਬਾੜੀਆਂ ਖੁਰਦ |
| 2. | ਮਾਹਿਲਪੁਰ | ਮਾਹਲਪੁਰ |
| 3. | ਮਾਹਿਲਪੁਰ | ਸਕਰੂਲੀ |
| 4. | ਮਾਹਿਲਪੁਰ | ਮੋਜੂ ਮਜਾਰਾ |
| 5. | ਮਾਹਿਲਪੁਰ | ਕਾਲੇਵਾਲ ਭਗਤਾਂ |
| 6. | ਮਾਹਿਲਪੁਰ | ਮੋਲੀ |
| 7. | ਮਾਹਿਲਪੁਰ | ਚੱਕ ਮਾਲਾਂ |
| 8. | ਮਾਹਿਲਪੁਰ | ਕੋਟ ਫਤੂਹੀ |
| 9. | ਮਾਹਿਲਪੁਰ | ਪੋਨਾਮ |
| 10. | ਮਾਹਿਲਪੁਰ | ਬਿੰਜੋ |
| 11. | ਮਾਹਿਲਪੁਰ | ਜ਼ਲਵੇੜਾ |
| 12. | ਮਾਹਿਲਪੁਰ | ਬੰਬੇਲੀ |
| 13. | ਮਾਹਿਲਪੁਰ | ਭਾਰਤਾ |
| | **ਬਲਾਕ ਬਲਾਚੌਰ** | |
| 1. | ਬਲਾਚੌਰ | ਮਲੇਵਾਲ |
| 2. | ਬਲਾਚੌਰ | ਬਾਗੋਵਾਲ |
| 3. | ਬਲਾਚੌਰ | ਟੌਂਸਾ |
| 4. | ਬਲਾਚੌਰ | ਪਨੌਲੀ ਕਲਾਂ |
| | **ਬਲਾਕ ਟਾਂਡਾ** | |
| 1. | ਟਾਂਡਾ | ਦੁਗਾਂ |
| 2. | ਟਾਂਡਾ | ਕਲੋਆ |
| 3. | ਟਾਂਡਾ | ਖਰਲ ਖੁਰਦ |
| 4. | ਟਾਂਡਾ | ਸੋਹੀਆਂ |
| 5. | ਟਾਂਡਾ | ਖੁੰੜਾ |

[ਭਲਾਈ ਮੰਤਰੀ]

| ਲੜੀ ਨੰ | ਬਲਾਕ ਦਾ ਨਾਂ | ਪਿੰਡ ਦਾ ਨਾਂ |
|---|---|---|
| 1 | 2 | 3 |
| | **ਬਲਾਕ ਸੜੋਆ** | |
| 1. | ਸੜੋਆ | ਟੋਰੇਵਾਲ |
| 2. | ਸੜੋਆ | ਚਾਂਦਪੁਰ ਰੁੜਕੀ |

| | |
|---|---|
| (1) ਹੁਸ਼ਿਆਰਪੁਰ-I | ... |
| (2) ਹੁਸ਼ਿਆਰਪੁਰ-II | 22 |
| (3) ਭੂੰਗਾ | 13 |
| (4) ਮੁਕੇਰੀਆਂ | 11 |
| (5) ਦਸੂਹਾ | 5 |
| (6) ਗੜ੍ਹਸ਼ੰਕਰ | 19 |
| (7) ਮਾਹਿਲਪੁਰ | 13 |
| (8) ਬਲਾਚੌਰ | 4 |
| (9) ਟਾਂਡਾ | 5 |
| (10) ਸੜੋਆ | 2 |
| ਜੋੜ | 114 |

**Buses running from Chandigarh to Dehli**

***1194. Dr. Sadhu Ram:** Will the Minister of State for Transport, Tourism and Sports be pleased to state the number of Delux, Express and Ordinary buses running from Chandigarh to Delhi togetherwith the names of depots to which they belong and the timings in each case ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਪੰਜਾਬ ਰੋਡਵੇਜ਼ ਚੰਡੀਗੜ੍ਹ ਡੀਪੂ ਵਲੋਂ ਚੰਡੀਗੜ-ਦਿੱਲੀ ਰੂਟ ਤੇ ਸਿਰਫ ਦੋ ਸਾਧਾਰਣ ਬਸਾਂ ਹੀ ਚਲਾਈਆਂ ਜਾਂਦੀਆਂ ਹਨ । ਇਨ੍ਹਾਂ ਦਾ ਚੰਡੀਗੜ੍ਹ ਤੋਂ ਚਲਣ ਦਾ ਸਮਾਂ 13.55 ਘੰਟੇ ਅਤੇ 19.45 ਘੰਟੇ ਹੈ ।

**Completion of construction of Paradise and Elite Cinemas at Phagwara**

***1221. Doctor Sadhu Ram :** Will the Chief Minister be pleased to state the dates on which the construction of Paradise and Elite Cinemas at Phagwara was completed togetherwith the present condition of each ?

ਸਰਦਾਰ ਪ੍ਰਕਾਸ਼ ਸਿੰਘ ਬਾਦਲ: ਪੈਰਾਡਾਈਜ਼ ਸਿਨੇਮਾ, ਫਗਵਾੜਾ ਦੀ ਮੁਕੰਮਲ ਹੋਣ ਦੀ ਸਹੀ ਮਿਤੀ ਪਤਾ ਨਹੀਂ ਹੈ। ਵੈਸੇ, ਇਸ ਸਿਨੇਮੇ ਨੂੰ ਲਾਇਸੰਸ ਨੰ: 2 ਸੀ. ਐਮ. ਮਿਤੀ 20 ਜੁਲਾਈ, 1956 ਨੂੰ ਜਾਰੀ ਕੀਤਾ ਗਿਆ ਸੀ।

ਇਲਾਈਟ ਸਿਨੇਮਾ, ਫਗਵਾੜਾ ਮਿਤੀ 18 ਅਗਸਤ, 1970 ਨੂੰ ਮੁਕੰਮਲ ਹੋਇਆ ਸੀ।

ਲੋਕ ਨਿਰਮਾਣ ਵਿਭਾਗ, (ਭਵਨ ਤੇ ਮਾਰਗ) ਅਤੇ ਇਲੈਕਟਰੀਕਲ ਇੰਸਪੈਕਟਰ ਪਟਿਆਲਾ ਦੀਆਂ ਰਿਪੋਟਾਂ ਅਨੁਸਾਰ ਇਹ ਦੋਵੇਂ ਸਿਨੇਮੇ 'structurally safe' ਹਨ ਅਤੇ ਫਿਲਮਾਂ ਸਕਰੀਨ ਕਰਨ ਲਈ ਫਿੱਟ ਹਨ।

---

**Action taken against the Government Employees who created disturbance in the Government Function held on 30th January, 1979.**

***1232. Comrade Harbans Singh Bika:** Will the Chief Minister be pleased to state—

(a) Whether it is a fact that some Government employees created disturbance in a Government function held on 30th January, 1979 in front of the Civil Secretariat, Chandigarh in the presence of a few Ministers;

(b) If the reply to part (a) above be in the affirmative, the names, designations and addresses of the said employees alongwith the action taken by the Government against them ?

---

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਹਾਂ ਜੀ।

(ਅ) ਇਕ 'ਸੂਚੀ' ਜਿਸ ਵਿਚ ਲੋੜੀਂਦੀ ਸੂਚਨਾ ਦਿਤੀ ਗਈ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਵਿਵਰਣ

| ਲੜੀ ਨੰ:, | ਨਾਂ | ਅਹੁਦਾ | ਪਤਾ | ਕੀਤੀ ਗਈ ਕਾਰਵਾਈ |
|---|---|---|---|---|
| 1. | ਸਰਦਾਰ ਅਮਰੀਕ ਸਿੰਘ ਬੱਬਰ | ਸੁਪਰਡੰਟ | ਪੰਜਾਬ ਸਿਵਲ ਸਕੱਤਰੇਤ | ਮੁਅੱਤਲ ਕੀਤਾ ਗਿਆ। ਇਹ ਨਿਸ਼ਚਤ ਕਰਨ ਲਈ ਕਿ ਇਨ੍ਹਾਂ ਕਰਮਚਾਰੀਆਂ ਨੂੰ ਕਿੰਨੀ ਸਜ਼ਾ ਦਿੱਤੀ ਜਾਏ, ਇਨ੍ਹਾਂ ਦੀ ਜੁਆਬ ਤਲਬੀ ਕੀਤੀ ਜਾ ਰਹੀ ਹੈ। |
| 2. | ਸਰਦਾਰ ਲਖਬੀਰ ਸਿੰਘ ਮੁੰਦਰਾ | ਉਪ-ਸੁਪਰਡੰਟ | ,, | ਉਹੀ |

[ਮੁੱਖ ਮੰਤਰੀ]

| ਲੜੀ ਨੰ: | ਨਾਂ | ਅਹੁਦਾ | ਪਤਾ | ਕੀਤੀ ਗਈ ਕਾਰਵਾਈ |
|---|---|---|---|---|
| 3. | ਸ੍ਰੀ ਹਰੀ ਚੰਦ ਕੌਸ਼ਲ ... | ਸਹਾਇਕ | ,, | ਉਹੀ |
| 4. | ਸ੍ਰੀ ਹੇਮ ਰਾਜ ਉਪਲ ... | ਸਹਾਇਕ | ,, | ਉਹੀ |
| 5. | ਸ੍ਰੀ ਰਾਜ ਕੁਮਾਰ ਸ਼ਰਮਾ ... | ਸਹਾਇਕ | ,, | ਉਹੀ |
| 6. | ਸ੍ਰੀ ਉਮਾ ਕਾਂਤ ਤਿਵਾੜੀ ... | ਕਲੱਰਕ | ,, | ਉਹੀ |
| 7. | ਸਰਦਾਰ ਜਸਵੰਤ ਸਿੰਘ ਰੰਧਾਵਾ | ਕਲਰੱਕ | ,, | ਉਹੀ |
| 8. | ਸ੍ਰੀ ਚਮਨ ਲਾਲ ... | ਕਲਰੱਕ | ,, | ਉਹੀ |
| 9. | ਸਰਦਾਰ ਸੁਰਜੀਤ ਸਿੰਘ ਭਾਟੀਆ | ਸਹਾਇਕ | ,, | ਪਹਿਲਾਂ ਹੀ ਇਕ ਦੂਜੇ ਕੇਸ ਵਿੱਚ ਮੁਅੱਤਲ ਸੀ। ਇਹ ਨਿਸ਼ਚਿਤ ਕਰਨ ਲਈ ਕਿ ਇਸ ਕਰਮਚਾਰੀ ਨੂੰ ਕਿੰਨੀ ਸਜ਼ਾ ਦਿੱਤੀ ਜਾਏ, ਇਸ ਦੀ ਜੁਆਬ ਤਲਬੀ ਕੀਤੀ ਜਾ ਰਹੀ ਹੈ। |
| 10. | ਸਰਦਾਰ ਗੁਰਬਖਸ਼ ਸਿੰਘ | ਸਹਾਇਕ | ਦਫਤਰ ਲੋਕ ਸੰਪਰਕ ਵਿਭਾਗ, ਪੰਜਾਬ | ਮੁਅੱਤਲ ਕੀਤਾ ਗਿਆ। ਇਹ ਨਿਸ਼ਚਿਤ ਕਰਨ ਲਈ, ਕਿ ਇਸ ਕਰਮਚਾਰੀ ਨੂੰ ਕਿੰਨੀ ਸਜ਼ਾ ਦਿੱਤੀ ਜਾਏ ਇਸ ਦੀ ਜੁਆਬ ਤਲਬੀ ਕੀਤੀ ਜਾ ਰਹੀ ਹੈ। |

## Sales Tax on Wheat consumed in the State

***1287. Shri Harbans Lal :** Will the Minister for Excise and Taxation be pleased to state the monthwise quantity of wheat consumed for human consumption in the State alongwith the details of sales tax received thereon by the Government during 1977 and 1978, yearwise ?

**ਸ੍ਰੀ ਹਿੱਤ ਅਭਿਲਾਸ਼ੀ :** ਸ੍ਰੀ ਮਾਨ ਜੀ, ਕਣਕ ਦੀ ਮਾਹਵਾਰ ਖਪਤ ਜਾਂ ਵਿਕਰੀ ਕਰ ਦੀ ਵਸੂਲੀ ਸੰਬਧੀ ਸੂਚਨਾ ਮੌਜੂਦ ਨਹੀਂ। ਖੁਰਾਕ ਅਤੇ ਸਪਲਾਈ ਵਿਭਾਗ ਤੋਂ ਇਕਤਰ ਕੀਤੀ ਸੂਚਨਾ ਅਨੁਸਾਰ ਸਾਲ 1977 ਅਤੇ 1978 ਵਿਚ ਕਣਕ ਦੀ ਕੁਲ ਮਿਕਦਾਰ ਮੰਡੀਆਂ ਵਿਚ 34,15,023 ਅਤੇ 33,44,295 ਟਨ ਕ੍ਰਮਵਾਰ ਵਿਕੀ। ਆਬਕਾਰੀ ਤੇ ਕਰਬੰਦੀ ਵਿਭਾਗ ਨੇ ਇਸ ਉਤੇ 17,07,51,150 ਰੁਪਏ ਅਤੇ 16,72,14,750 ਰੁਪਏ ਟੈਕਸ ਵਸੂਲ ਕੀਤਾ।

**ਰਾਹੋਂ ਨੂੰ ਲੁਧਿਆਣਾ ਨਾਲ ਜੋੜਨ ਲਈ ਸਤਲੁਜ ਦਰਿਆ ਤੇ ਪੁੱਲ**

***1233. ਕਾਮਰੇਡ ਹਰਬੰਸ ਸਿੰਘ ਬੀਕਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਰਾਹੋਂ ਨੂੰ ਲੁਧਿਆਣਾ ਨਾਲ ਜੋੜਨ ਲਈ ਪਿਛਲੇ ਮੰਤਰੀ ਮੰਡਲ ਦੇ ਸਮੇਂ ਦੇ ਦੌਰਾਨ ਦਰਿਆ ਸਤਲੁਜ ਤੇ ਕੋਈ ਪੁਲ ਉਸਾਰਿਆ ਗਿਆ ਸੀ ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਪੁਲ ਦੀ ਉਸਾਰੀ ਤੇ ਸਰਕਾਰ ਦੁਆਰਾ ਕਿੰਨਾ ਖਰਚ ਕੀਤਾ ਗਿਆ ਅਤੇ ਇਸ ਦੇ ਮੁਕੰਮਲ ਹੋਣ ਤੇ ਕਿੰਨਾ ਸਮਾਂ ਲੱਗਾ ;

(ੲ) ਕੀ ਇਹ ਠੀਕ ਹੈ ਕਿ ਉਕਤ ਪੁਲ ਬਾਅਦ ਵਿਚ ਟੁੱਟ ਗਿਆ ਸੀ । ਜੇਕਰ ਅਜਿਹਾ ਹੋਵੇ ਤਾਂ ਇਸ ਦੇ ਉਦਘਾਟਨ ਤੋਂ ਕਿੰਨਾਂ ਸਮਾਂ ਬਾਅਦ ਪੁਲ ਟੁੱਟ ਗਿਆ ਅਤੇ ਇਸ ਦੇ ਕਾਰਨ ਕੀ ਸਨ ?

**ਸਰਦਾਰ ਰਣਧੀਰ ਸਿੰਘ ਚੀਮਾ** (ਲੋਕ ਕਾਰਜ ਮੰਤਰੀ): (ੳ) ਜੀ ਹਾਂ—ਇਕ ਆਰਜ਼ੀ ਫੇਅਰ ਵੇਦਰ ਪੁਲ 1973 ਵਿਚ ਬਣਾਇਆ ਗਿਆ ।

(ਅ) ਇਸ ਪੁਲ ਤੇ 115,299 ਰੁਪਏ ਖਰਚ ਕੀਤੇ ਗਏ ਅਤੇ ਇਹ 3 ਮਹੀਨੇ ਵਿਚ ਤਿਆਰ ਕੀਤਾ ਗਿਆ ।

(ੲ) ਇਹ ਪੁਲ ਟੁਟਿਆ ਨਹੀਂ ਸੀ । ਕਿਉਂਕਿ ਇਹ ਇਕ ਆਰਜ਼ੀ ਫੇਅਰ ਵੇਦਰ ਪੁਲ ਸੀ ਜੋ ਕਿ ਅਪ੍ਰੈਲ, 1973 ਦੌਰਾਨ ਚੁਕ ਲਿਆ ਗਿਆ ਸੀ ਕਿਉਂਕਿ ਇਹ ਬਰਸਾਤ ਵਿਚ ਕੰਮ ਨਹੀਂ ਦਿੰਦਾ ਸੀ ਅਤੇ ਅਕਤੂਬਰ, 1973 ਵਿਚ ਫਿਰ ਬਣਾ ਦਿਤਾ ਗਿਆ ਸੀ । ਜਨਵਰੀ, 1974 ਵਿਚ ਇਸ ਪੁਲ ਦਾ ਕੁਝ ਹਿਸਾ ਹੜ੍ਹ ਵਿਚ ਰੁੜ੍ਹ ਗਿਆ ਸੀ। ਪਰ ਦੁਬਾਰਾ ਇਹ ਪੁਲ 1974-75 ਤੇ 1975-76 ਦੇ ਸਾਫ ਮੌਸਮ ਵਿਚ ਬਣਾ ਦਿਤਾ ਗਿਆ। ਪਰ ਫਰਵਰੀ, 1976 ਵਿਚ ਇਸ ਦਾ ਕੁਝ ਹਿਸਾ ਫਿਰ ਦਰਿਆ ਵਿਚ ਆਏ ਹੜ੍ਹ ਵਿਚ ਰੁੜ੍ਹ ਗਿਆ ਅਤੇ ਇਸ ਤੋਂ ਬਾਅਦ ਇਹ ਪੁਲ ਨਹੀਂ ਬਣਾਇਆ ਗਿਆ ।

---

## UNSTARRED QUESTIONS AND ANSWERS

### Complaint against the officers of the Punjab State Small Industries Corporation

**344. Comrade Satya Pal Dang:** Will the Miniser for Industries be be pleased to state the number of complaints or copies of complaints received by him/Government from Amritsar during second half of 1978 regarding the working of and/or against officers of the Punjab State Small Industries Corporation, togetherwith the details thereof and the action taken thereon ?

**ਸ੍ਰੀ ਬਲਰਾਮਜੀ ਦਾਸ ਟੰਡਨ**: ਨਿੱਲ ।

---

**ਰਾਜ ਵਿਚ ਹਾਈ ਸਕੂਲਾਂ ਲਈ ਖੇਡ ਦੇ ਮੈਦਾਨਾਂ ਲਈ ਲੋੜੀਂਦੀ ਭੂਮੀ ਦੀ ਹੱਦ**

**345.. ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦਸਣਗੇ ਕਿ—

(ੳ) ਰਾਜ ਵਿੱਚ ਸਰਕਾਰੀ ਅਤੇ ਪ੍ਰਾਈਵੇਟ/ਹਾਈ ਸਕੂਲਾਂ ਵੱਖ ਵੱਖ ਲਈ ਖੇਡ ਦੇ ਮੈਦਾਨਾਂ ਲਈ ਲੋੜੀਂਦੀ ਭੂਮੀ ਦੇ ਰਕਬੇ ਸੰਬੰਧੀ ਕੀ ਕੀ ਨਾਰਮਜ਼ ਰੱਖੇ ਗਏ ਹਨ ;

[ਕਾਮਰੇਡ ਸੱਤ ਪਾਲ ਡਾਂਗ]

(ਅ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕੁਲ ਕਿੰਨੇ ਸਕੂਲ ਹਨ ਜਿਹੜੇ ਨਿਯਮ ਨਾਰਮਜ਼ ਨੂੰ ਪੂਰਾ ਕਰਦੇ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਕੋਈ ਨਾਰਮ ਨਿਸ਼ਚਿਤ ਨਹੀਂ ਹਨ ।

(ਅ) ਉਪਰੋਕਤ (ੳ) ਦੇ ਫਲਸਰੂਪ, ਸਵਾਲ ਹੀ ਪੈਦਾ ਨਹੀਂ ਹੁੰਦਾ ।

---

**Revision of Minimum Wages of Agricultural Workers in the State**

**346. Comrade Satya Pal Dang:** Will the Minister of State for Labour & Employment Department be pleased to state whether the Government has taken any decision in the matter of revision of Minimum Wages for agricultural workers on the basis of recommendations of Committee appointed for the purpose in the summer of 1978; if so, the revised schedule, hours of work per day and the wages allowed for overtime?

**ਸਾਥੀ ਧਰਮਪਾਲ ਸੱਭਰਵਾਲ:** ਖੇਤੀਬਾੜੀ ਕਾਮਿਆਂ ਦੀਆਂ ਘਟੋ ਘੱਟ ਉਜਰਤਾਂ ਦੇ ਦਰਾਂ ਦੀ ਸੋਧਾਈ ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰ: 352-3 ਕਿਰਤ-11-79/181, ਮਿਤੀ 25 ਜਨਵਰੀ, 1979 ਰਾਹੀਂ ਕੀਤੀ ਗਈ ਹੈ ਜਿਸ ਦੀ ਇਕ ਕਾਪੀ ਨਾਲ ਨੱਥੀ ਕੀਤੀ ਜਾਂਦੀ ਹੈ। ਪ੍ਰਤੀ ਦਿਨ ਕੰਮ ਦੇ ਘੰਟੇ ਅਤੇ ਓਵਰਟਾਈਮ ਲਈ ਉਜਰਤਾਂ ਮਿਨੀਮਮ ਵੇਜਿਜ਼ ਐਕਟ ਅਤੇ ਉਸ ਅਧੀਨ ਬਣੇ ਰੂਲਾਂ ਦੇ ਉਪਬੰਧ ਅਨੁਸਾਰ ਦਿਤੀਆਂ ਜਾਂਦੀਆਂ ਹਨ ।

TO BE PUBLISHED IN THE PUNJAB GOVERNMENT *GAZETTE (EXTRAORDINARY)*

January, 30, 1979

**Notification**

The 25th January, 1979.

**No. 352-3 Lab.-II-79/181.** In exercise of the powers conferred by sub-section (2) of section 5 of the Minimum Wages, Act, 1948 (Central Act XI of 1948), the Governor of Punjab after considering the advice of the Committee appointed under clause (a) of sub-section (1) of the said section is pleased to revise minimum rates of wages in respect of the categories of workers whose wages had been fixed —*vide* Punjab Government Notification No. 4726-2L&E-75/21710, dated 11th July, 1975 and to fix minimum rates of wages for the first time in respect of those categories of workers for whom no wages had been fixed previously in respect of the employment in Agriculture in the State of Punjab as follows. These wages will come into force with effect from 1st January, 1979.

| Serial No. | Categories of workers | All inclusive minimum rates of wages |
|---|---|---|
| 1 | Attached Labour (Whole time servant)— | |
| | (a) Kandi Area | Rs. 1,500/- consolidated per annum with meals or foodgrains equivalent thereof |
| | (b) Other Areas | Rs. 1,800/- consolidated per annum with meals or foodgrains equivalent thereof |

| Serial No. | Categories of workers | All inclusive minimum rates of wages |
|---|---|---|
| 2 | Ploughing, embanking, sowing and manuring— | |
| | (a) Kandi Areas | Rs. 8·70 per day or Rs. 6·70 per day with meals |
| | (b) Other Areas | Rs. 9·70 per day or Rs. 7·70 per day with meals |
| 3 | Transplanting of rice— | |
| | (a) Japanese method | Rs. 7·70 per Kanal with meals |
| | (b) Traditional method | Rs. 5·20 per Kanal with meals |
| 4 | Weeding— | |
| | (a) For Kandi Areas | Rs. 8·70 per day or Rs. 6·70 per day with meals |
| | (b) Other Areas | Rs. 9·70 per day or Rs. 7·70 per day with meals |
| 5 | Irrigation | Rs. 9·70 per day or Rs. 7·70 per day with meals |
| 6 | Harvesting of wheat | One Bhari per day or 1/20th of harvested wheat (or cash equivalent thereof) |
| 7 | Threshing of wheat | Rs. 11·00 per day or Rs. 9·00 per day with meals |
| 8 | Winnowing including carriage of grains and stocking of Bhusa | 1/20th of winnowed grain |
| 9 | Jhoka (For stoker employed on gur-making) | 1·25 Kg. of gur per 40 Kg. of gur produced |
| 10 | Picking of cotton | 1/16th of the kapas picked or 20 paise per Kg. |
| 11 | Picking of chillies | 1/10th of the chillies picked |
| 12 | Thrashing of paddy | 8 Kg. of per quintal of paddy thrashed |
| 13 | Blacksmith/Carpenter who are employed in operations incidental to or in conjuction with farming | Rs. 14·00 per day with meals |
| 14 | Tractor Driver | Rs. 289·00 per month consolidated. |
| 15 | Harvesting of groundnut or any other crops other than wheat | Rs. 9·70 per day or Rs. 7·70 per day with meals. |
| 16 | Tubewell Operator | As fixed separately under the Minimum Wages Act, 1948 for tubewell operation employment |
| 17 | Driver-Harvesting Combine— | |
| | (a) Self Propelled | Rs. 350·00 per month consolidated |
| | (b) Tractor-driver | Rs. 340·00 per month consolidated |

[Minister of States for Labour and Employment]

| Serial No. | Categories of Workers | All inclusive minimum rates of wages |
|---|---|---|
| 18 | Mali | Rs. 264·00 per month consolidated |
| 19 | Other operations— | |
| | (a) Kandi Area | Rs. 8·70 per day or Rs. 6·70 per day with meals |
| | (b) Other Area | Rs. 9·70 per day or Rs. 7·70 per day with meals |

*Notes*(1) Kandi area means Nurpur Bedi and Anandpur Sahib blocks of Roop Nagar District, Dharkalan Block of Gurdaspur District and parts of Roop Nagar and Hoshiarpur District, lying between Chandigarh Roopnagar Garshanker Hoshiarpur -Hajipur-Talwara road on Shiwalik Hills.

(2) The hours of work and overtime shall be as laid down in the Minimum Wages Act, 1948 and the rules framed thereunder.

(3) The minimum wages of attached agricultural workers will be liable to adjustment on 1st April and 1st October every year on the basis of average rise or fall in the Consumer Price Index Number (State Series) over the rate preceding six months. Neutralisation will be privided at the rate of 1 per point on the rise or fall of the Consumer Price index Number (Punjab Series).

(4) The above minium rates of wages are linked with the Consumer Price Index Number State Series 1966-100 with August, 1978 as the Base month. Neutralisation will be provided at the rate of Re1/- per point on the rise or fall of the Consumer Price index Number (Punjab Series). Adjustment of wages will be made at the beginning of every quarter i. e. on 1st January, 1st APril, 1st July and 1st October every year taking the average of all six centres Nangal, Dhariwal, Abohar, Ludhiana, Patiala and Phagwara for which consumer price data is compiled by the Punjab Government.

(5) While calculating rise or fall in Consumer Price Index Number for wage adjustment in a particular quarter the average of the index Number during the preceding 3 months shall be taken into account. Thus on 1st January average of the Consumer Price Index Number for October, November and December will be taken into account and so on.

(6) The minimum rates of wages shall not fall below the notified level even if the Price Index falls below the level pertaining to the base month.

(7) Wages for apprentices are to be regulated under the Apprenticeship Act, 1961 (No. 52 of 1961). Trainees are to be paid not less than 50 percent of relevant minium wages for the first six months where after they shall be eligible to receive the full minimum wage pertaining to their employment.

(8) There will be no difference between wages for men and women workers.

TEJENDRA KHANNA,
Secretary to Govt. Punjab,
Labour and Employment Departments

---

## ਪੰਜਾਬ ਰਾਜ ਨਾਲ ਸਬੰਧਤ ਭੂਮੀ ਸੁਧਾਰ ਦੇ ਕੇਸਾਂ ਸਬੰਧੀ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਪੈਂਡਿੰਗ ਰਿਟਾਂ

347. **ਕਾਮਰੇਡ ਸੱਤ ਪਾਲ ਡਾਂਗ :** ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਪੰਜਾਬ ਰਾਜ ਨਾਲ ਸਬੰਧਤ ਭੂਮੀ ਸੁਧਾਰ ਦੇ ਕੇਸਾਂ ਸਬੰਧੀ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਇਸ ਸਮੇਂ ਕਿੰਨੀਆਂ ਰਿਟਸ ਪੈਂਡਿੰਗ ਪਈਆਂ ਹਨ ਅਤੇ ਇਹ ਕਿੰਨੇ ਚਿਰ ਤੋਂ ਪੈਂਡਿੰਗ ਪਈਆਂ ਹਨ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : ਪੰਜਾਬ ਤੇ ਹਰਿਆਣਾ ਹਾਈ ਕੋਰਟ ਵਿਚ ਪੰਜਾਬ ਸਟੇਟ ਦੀਆਂ ਭੋਂ ਸੁਧਾਰ ਸਬੰਧੀ ਪੈਂਡਿੰਗ ਰਿੱਟਾਂ ਦਾ ਸਾਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਸਾਲ | | ਪੈਂਡਿੰਗ ਰਿੱਟਾਂ ਦੀ ਗਿਣਤੀ |
|---|---|---|
| 1964 | ... | 1 |
| 1965 | ... | .. |
| 1966 | ... | .. |
| 1967 | ... | 1 |
| 1968 | ... | 1 |
| 1969 | ... | .. |
| 1970 | ... | 7 |
| 1971 | ... | 5 |
| 1972 | ... | 10 |
| 1973 | ... | 18 |
| 1974 | ... | 62 |
| 1975 | ... | 23 |
| 1976 | .. | 48 |
| 1977 | ... | 15 |
| 1978 | ... | 18 |
| 1979 | ... | 4 |
| ਕੁੱਲ | ... | 213 |

**ਉਦਯੋਗ ਮੰਤਰੀ** : ਪਰਸਨਲ ਐਕਸਪਲੇਨੇਸ਼ਨ, ਸਰ ।

**ਸ੍ਰੀ ਸਪੀਕਰ** : ਟੰਡਨ ਸਾਹਿਬ, ਤੁਸੀਂ ਕਾਲ ਅਟੈਨਸ਼ਨ ਨੋਟਿਸਿਜ਼ ਤੋਂ ਬਾਅਦ ਪਰਸਨਲ ਐਕਸਪਲੇਨੇਸ਼ਨ ਦੇ ਲੈਣਾ ।

**ਕਾਮਰੇਡ ਸੱਤ ਪਾਲ ਡਾਂਗ** : ** ** **

**Mr Speaker** : I am sorry ਇਹ ਪੁਆਇੰਟ ਆਫ਼ ਆਰਡਰ ਕਾਂਸਟੀਚਿਊਟ ਨਹੀਂ ਕਰਦਾ ।

**ਕਾਮਰੇਡ ਸੱਤ ਪਾਲ ਡਾਂਗ** : ** ** ** (ਵਿਘਨ)

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ** : ** ** ** (ਵਿਘਨ)

**Mr. Speaker** : I have sympathy with Acharya Vinoba Bhave, but this is no point of order.

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

श्री अ. विश्वानाथन : सरदार उमराव सिंह जी की बात सही है । इस सम्बन्ध में मैंने भी रैजोल्यूशन दिया हुआ है ।

**ਸ੍ਰੀ ਸਪੀਕਰ** : ਇਹ ਰੈਜ਼ੋਲਿਊਸ਼ਨ ਮੇਰੇ ਕੋਲ ਆਇਆ ਹੈ। ਪਰ ਸਾਡੇ ਹਾਊਸ ਦੀ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਨੇ ਟਾਈਮ ਮੁਕਰਰ ਕਰਨਾ ਹੈ ।ਜਿੰਨਾਂ ਚਿਰ ਇਹ ਮਸਲਾ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਸਾਹਮਣੇ ਨਾ ਆਵੇ, ਮੈਂ ਕੋਈ ਵੀ ਰੂਲ ਸਸਪੈਂਡ ਨਹੀਂ ਕਰ ਸਕਦਾ । (ਵਿਘਨ) ਮੈਂ ਹੁਣੇ ਇਨ੍ਹਾਂ ਨੂੰ ਬੁਲਾ ਲਵਾਂਗਾ ਅੌਰ ਇਹ ਮਸਲਾ ਡਿਸਕਸ ਕਰ ਲਵਾਂਗਾ।

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਮੇਰੇ ਪਾਸ ਆ ਜਾਣਾ, ਡਿਸਕਸ ਕਰ ਲਵਾਂਗੇ ।

**ਸ੍ਰੀ ਖੁਸ਼ਹਾਲ ਬਹਿਲ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

## CALL ATTENTION NOTICES UNDER RULE 66

**(ਕ੍ਰਮ ਨੰ: 126)**

**ਕਾਮਰੇਡ ਸੱਤ ਪਾਲ ਡਾਂਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਅੰਮ੍ਰਿਤਸਰ ਮਿਉਂਨਿਸਪਲ ਕਾਰਪੋਰੇਸ਼ਨ ਦੇ ਵਿਕਾਸ ਕੰਮਾਂ ਵਿਚ ਜ਼ਿਲ੍ਹਾ ਪੱਧਰ ਦੇ ਸਰਕਾਰੀ ਅਧਿਕਾਰੀਆਂ ਦੁਆਰਾ ਕਾਰਪੋਰੇਸ਼ਨ ਨੂੰ ਚੋਖੀ ਮਾਤਰਾ ਵਿਚ ਇੱਟਾਂ ਦੀ ਐਲੋਕੇਸ਼ਨ ਨਾ ਕਰਨ ਕਾਰਣ ਰੁਕਾਵਟ ਪੈ ਰਹੀ ਹੈ ।

---

**Expunged as ordered by the Chair.

ਮਾਮਲੇ ਦੀ ਮਹੱਤਤਾ ਨੂੰ ਸਾਹਮਣੇ ਰਖਦਿਆਂ ਸਰਕਾਰ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ ।

**ਖੁਰਾਕ ਤੇ ਸਪਲਾਈਜ਼ ਮੰਤਰੀ** (ਸਰਦਾਰ ਹਰਭਜਨ ਸਿੰਘ) : ਜ਼ਿਲ੍ਹਾ ਪੱਧਰ ਤੇ ਇੱਟਾਂ ਦੀ ਵੰਡ ਜ਼ਿਲ੍ਹਾ ਮਜਿਸਟਰੇਟਾਂ ਰਾਹੀਂ ਪਰਮਿਟਾਂ ਉਤੇ ਨਿਯਮਿਤ ਕੀਤੀ ਗਈ ਅਤੇ ਭਿੰਨ ਭਿੰਨ ਵਿਭਾਗਾਂ ਅਤੇ ਦੂਜੇ ਖਪਤਕਾਰਾਂ ਨੂੰ ਸਮੂਹ ਕੰਮਾਂ ਦੀ ਪਹਿਲ ਨੂੰ ਮੁੱਖ ਰਖ ਕੇ ਇੱਟਾਂ ਦੀ ਐਲੋਕੇਸ਼ਨ ਕੀਤੀ ਜਾਂਦੀ ਹੈ ਹੁਣੇ ਜਿਹੇ ਹੀ ਅੰਮ੍ਰਿਤਸਰ ਮਿਊਂਨਿਸਪਲ ਕਾਰਪੋਰੇਸ਼ਨ ਨੇ ਡਿਪਟੀ ਕਮਿਸ਼ਨਰ ਨੂੰ 25 ਲੱਖ ਇੱਟਾਂ ਕੁਝ ਜ਼ਰੂਰੀ ਕੰਮਾਂ ਲਈ ਰਲੀਜ਼ ਕਰਨ ਲਈ ਬੇਨਤੀ ਕੀਤੀ। ਇਸ ਬੇਨਤੀ ਤੇ ਕਾਰਪੋਰੇਸ਼ਨ ਨੂੰ 10 ਲੱਖ ਪਹਿਲੇ ਦਰਜੇ ਦੀਆਂ ਅਤੇ 5 ਲੱਖ ਦੂਜੇ ਦਰਜੇ ਦੀਆਂ ਸਪਾਂਸਰਡ ਕੋਲੇ ਨਾਲ ਪਕਾਈਆਂ ਇੱਟਾਂ ਦਾ ਪਰਮਿਟ ਦਿਤਾ ਅਤੇ 5 ਲੱਖ ਹੋਰ ਪਹਿਲੇ ਦਰਜੇ ਦੀਆਂ ਨਾਨ-ਸਪਾਂਸਰਡ ਕੋਲੇ ਤੋਂ ਬਣਾਈਆਂ ਇੱਟਾਂ ਦਾ ਪਰਮਿਟ ਦਿਤਾ ਹੈ । ਮਿਊਂਨਿਸਪਲ ਕਾਰਪੋਰੇਸ਼ਨ ਦੀ ਹੋਰ ਮੰਗ ਵੀ ਡਿਪਟੀ ਕਮਿਸ਼ਨਰ ਦੁਆਰਾ ਜਿਥੋਂ ਤਕ ਸੰਭਵ ਹੋ ਸਕਿਆ ਦੂਜੇ ਵਿਭਾਗਾਂ ਅਤੇ ਏਜੰਸੀਆਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਪੂਰੀ ਕੀਤੀ ਜਾਵੇਗੀ ।

2. ਇਹ ਵੀ ਵਰਨਣ ਕੀਤਾ ਜਾਂਦਾ ਹੈ ਕਿ ਇੱਟਾਂ ਪਕਾਉਣ ਬਾਰੇ ਕੋਲੇ ਦੀ ਰੇਲ ਰਾਹੀਂ ਪ੍ਰਾਪਤੀ ਚਾਲੂ ਸੀਜਨ ਵਿਚ ਬਹੁਤ ਕਮਜ਼ੋਰ ਹੋਣ ਦੇ ਸਿੱਟੇ ਵਜੋਂ ਰਾਜ ਵਿਚ ਇੱਟਾਂ ਦੀ ਤਿਆਰੀ ਨੂੰ ਭਾਰੀ ਧੱਕਾ ਲਗਾ ਹੈ । ਰੇਲ ਰਾਹੀਂ ਕੋਲੇ ਦੀ ਆਮਦ ਨੂੰ ਸਹਾਰਾ ਦੇਣ ਲਈ ਰਾਜ ਸਰਕਾਰ ਨੇ ਭੱਠਾ ਮਾਲਕਾਂ ਅਤੇ ਕੋਲ ਏਜੰਟਾਂ ਨੂੰ ਸਲੈਕ ਕੋਲ ਸੜਕ ਰਾਹੀਂ ਲਿਆਉਣ ਦੀ ਪਰਵਾਨਗੀ ਦਿਤੀ ਹੈ। ਸਪਾਂਸਰਡ ਕੋਲੇ ਨਾਲ ਇੱਟਾਂ ਦੀ ਵੰਡ ਸੁਚਾਰੂ ਢੰਗ ਨਾਲ ਕਰਨ ਲਈ ਹਾਲ ਵਿਚ ਹੀ ਅਜਿਹੀਆਂ ਇੱਟਾਂ ਦੀ ਵੰਡ ਵੀ ਪਰਮਿਟਾਂ ਦੁਆਰਾ ਕਰਨ ਦਾ ਫੈਸਲਾ ਕੀਤਾ ਗਿਆ ਹੈ।

3. ਇਹ ਗਿਆਤ ਹੋਇਆ ਹੈ ਕਿ ਮਿਊਂਨਿਸਪਲ ਕਾਰਪੋਰੇਸ਼ਨ ਦੇ ਕੰਮਾਂ ਲਈ ਇੱਟਾਂ ਦੀ ਮੰਗ 2 ਕਰੋੜ ਦੇ ਲੱਗ ਭੱਗ ਹੈ। ਕਾਰਪੋਰੇਸ਼ਨ ਦੀ ਇੱਟਾਂ ਦੀ ਬਕਾਇਆ ਮੰਗ ਨੂੰ ਸਮੇਂ ਦੇ ਨਾਲ ਨਾਲ ਉਸ ਇਲਾਕੇ ਵਿਚ ਇੱਟਾਂ ਦੀ ਸਮੁਚੀ ਉਪਲਬਧੀ ਨੂੰ ਮੁੱਖ ਰਖ ਕੇ ਪੂਰਾ ਕਰਨਾ ਸੰਭਵ ਹੋ ਸਕੇਗਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ* ਨੇ ਕਿਹਾ ਹੈ ਕਿ ਅੰਮ੍ਰਿਤਸਰ ਕਾਰਪੋਰੇਸ਼ਨ ਦੀ ਇੱਟਾਂ ਦੀ ਮੰਗ ਨੂੰ ਪੂਰਾ ਕੀਤਾ ਜਾਏਗਾ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਕਾਰਪੋਰੇਸ਼ਨ ਦੀ ਹੱਦ ਵਿਚ 22 ਪਿੰਡ ਹੋਰ ਆ ਗਏ ਹਨ। ਇਨ੍ਹਾਂ ਪਿੰਡਾਂ ਦੀ ਆਸ ਸੀ ਕਿ, ਸਾਨੂੰ ਸ਼ਹਿਰ ਵਿਚ ਸ਼ਾਮਿਲ ਕੀਤਾ ਹੈ ਇਸ ਲਈ ਉਨ੍ਹਾਂ ਦੀਆਂ ਨਾਲੀਆਂ ਅਤੇ ਗਲੀਆਂ ਜਿਹੜੀਆਂ ਕਿ ਕੱਚੀਆਂ ਹਨ, ਉਹ ਕੰਮ ਜਲਦੀ ਹੋਏਗਾ ਪਰ ਉਥੇ ਨਾਲੀਆਂ ਅਤੇ ਗਲੀਆਂ ਪੱਕੀਆਂ ਕਰਨ ਲਈ ਇੱਟਾਂ ਨਹੀਂ ਹਨ । ਇਹ ਕਹਿੰਦੇ ਹਨ ਕਿ ਕੋਲਾ ਨਹੀਂ ਆ ਰਿਹਾ ਹੈ। ਪਿੰਡਾਂ ਵਿਚ ਇੱਟਾਂ ਦੀ ਕਮੀ ਹੈ । ਇਹ ਕਹਿੰਦੇ ਹਨ ਕਿ ਇੱਟਾਂ ਪਹਿਲਾਂ ਫੋਕਲ ਪੁਆਇੰਟਾਂ ਤੇ ਦੇਣੀਆਂ ਹਨ ।ਜਿਥੇ ਵਰਲਡ ਬੈਂਕ ਦੀਆਂ ਸਕੀਮਾਂ ਹੇਠ ਕੰਮ ਹੋ ਰਿਹਾ ਹੈ ਉਥੇ ਪਹਿਲਾਂ ਇਟਾਂ ਦੇਣੀਆਂ ਹਨ। ਇਸੇ ਤਰ੍ਹਾਂ ਹੀ ਪਬਲਿਕ ਹੈਲਥ ਦੇ ਕੰਮਾਂ ਨੂੰ ਖਤਰਾ ਹੈ ਇੱਟਾਂ ਨਾ ਹੋਣ ਕਰਕੇ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇੱਟਾਂ ਦਾ ਮਸਲਾ ਹੱਲ ਹੋ ਜਾਵੇਗਾ ? ਇਸ ਮਸਲੇ ਨੂੰ ਹੱਲ ਕਰਨ ਲਈ ਕੀ ਸਰਕਾਰ ਵਾਰ ਫੁਟਿੰਗ ਤੇ ਸਟੈਪਸ ਲੈਣ ਨੂੰ ਤਿਆਰ ਹੈ ? ਭਾਵੇਂ ਕੋਲੇ ਦਾ ਮਸਲਾ ਹੈ ਭਾਵੇਂ ਭੱਠੇ ਵਾਲਿਆਂ ਦਾ ਮਸਲਾ ਹੈ ਭੱਠੇ ਵਾਲੇ ਕੋਲੇ ਨੂੰ ਬਲੈਕ ਵਿਚ ਵੇਚਦੇ ਹਨ । ਕੀ ਇਸ ਸਬੰਧੀ ਇਹ ਕੋਈ ਨਵੀਂ ਪਾਲਿਸੀ ਬਣਾਉਣਗੇ ? ਕੀ ਇਸ ਮਸਲੇ ਤੇ ਸਰਕਾਰ ਵਿਚਾਰ ਕਰਨ ਨੂੰ ਤਿਆਰ ਹੈ ?

**ਮੰਤਰੀ** : ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ 2 ਕਰੋੜ ਇੱਟਾਂ ਦੀ ਮੰਗ ਕੀਤੀ ਗਈ ਸੀ । ਉਨ੍ਹਾਂ ਨੇ ਕਿਹਾ ਕਿ 25 ਲੱਖ ਇਮੀਜੀਏਟ ਚਾਹੀਦੀ ਹੈ । ਅਸੀਂ 20 ਲੱਖ ਇੱਟ ਦੇ ਦਿਤੀ ਹੈ ਔਰ ਅਸੀਂ ਉਨ੍ਹਾਂ ਨੂੰ ਕਿਹਾ ਹੈ ਕਿ ਕੰਮ ਸ਼ੁਰੂ ਕਰੋ ਔਰ ਜਿਉਂ ਜਿਉਂ ਇਨ੍ਹਾਂ ਨੂੰ ਲੋੜ ਹੋਵੇਗੀ ਅਸੀਂ ਉਹ ਲੋੜ ਪੂਰੀ ਕਰੀ ਜਾਵਾਂਗੇ । ਅਗੋਂ ਤੁਹਾਡੀ ਇਜਾਜ਼ਤ ਨਾਲ ਅਨਾਊਂਸਮੈਂਟ ਦੀ ਸ਼ਕਲ ਵਿਚ ਇਸ ਦੇ ਨਾਲ ਹੀ ਕਹਿਣਾ ਚਾਹੁੰਦਾ ਹਾਂ, ਕੁਝ ਸਪਾਂਸਰਡ ਕੋਲ ਦੀ ਦਿਕਤ ਹੋਣ ਕਰਕੇ ਅਤੇ ਆਵਾਜਾਈ ਨਾ ਹੋਣ ਕਰ ਕੇ ਇਸ ਸਬੰਧ ਵਿਚ ਦਿਕਤ ਆਈ ਔਰ ਨਾਨ-ਸਪਾਂਸਰਡ ਕੋਲ ਟਰੱਕਾਂ ਰਾਹੀਂ ਲਿਆਉਣ ਦੀ ਇਜਾਜ਼ਤ ਦਿਤੀ । ਇਸ ਨਾਲ ਰੇਟ ਵਧੇ । ਢੋਆ-ਢੁਆਈ ਦੀ ਮੁਸ਼ਕਲ ਹੋਣ ਕਰ ਕੇ ਇਸ਼ ਵਿਚ ਉਛਾਲਾ ਆਇਆ । ਨਾਨ ਸਪਾਂਸਰਡ ਕੋਲ ਨਾਲ ਪੱਕੀਆਂ ਇੱਟਾਂ ਮਿਲਣੀਆਂ ਮੁਸ਼ਕਲ ਹੋ ਗਈਆਂ। ਇਸ ਮਸਲੇ ਨੂੰ ਹੱਲ ਕਰਨ ਲਈ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਨਾਨ ਸਪਾਂਸਰਡ ਕੋਲੇ ਵਾ-ਲੀਆਂ ਇੱਟਾਂ ਤੋਂ ਫਿਲ ਹਾਲ ਅਸੀਂ ਕੰਟਰੋਲ ਚੁੱਕ ਲਿਆ ਹੈ । ਉਹ ਕੋਲਾ ਲਿਆਉਣ ਔਰ ਇੱਟਾਂ ਵੇਚਣ ।

(ਇਸ ਸਮੇਂ ਸਰਦਾਰ ਦਲੀਪ ਸਿੰਘ ਪਾਂਧੀ ਨੇ ਇਕ ਇੱਟ ਖੁਰਾਕ ਤੇ ਸਪਲਾਈਜ਼ ਮੰਤਰੀ ਦੀ ਮੇਜ਼ ਤੇ ਰੱਖੀ)

**Mr. Speaker** : Mr. Pandhi, you are a senior legislator. You should not have done so. We will leave him with a reprimand. Next Call Attention Notice No. 137.

(ਕ੍ਰਮ ਨੰ 137)

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਧਿਆਨ ਦਿਵਾਊ ਮਤਾ ਪੇਸ਼ ਨਾ ਹੋਇਆ । )

(ਕ੍ਰਮ ਨੰ 133)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਰਾਜ ਵਿਚ ਛੋਟੇ ਸਨਅਤ ਕਾਰਾਂ ਨੂੰ ਛੋਟੇ ਕਾਰਖਾਨੇ ਚਲਾਉਣ ਲਈ, ਆਪਣੀਆਂ ਯੂਨਿਟਾਂ ਚਲਾਉਣ ਲਈ ਮਾਲ ਲਿਆਉਣ ਵਾਸਤੇ ਵੱਡੇ ਕਾਰਖਾਨਿਆਂ ਦੇ ਮੁਕਾਬਲੇ ਡੇਢ ਗੁਣਾ ਜ਼ਿਆਦਾ ਰਕਮ ਖਰਚ ਕਰਨੀ ਪੈਂਦੀ ਹੈ । ਜਿਸ ਦੇ ਸਿੱਟੇ ਵਜੋਂ ਉਤਪਾਦਨ ਵਿਚ ਕਮੀ ਹੋ ਰਹੀ ਹੈ ਜਿਸ ਨਾਲ ਉਨ੍ਹਾਂ ਵਿਚ ਬੜੀ ਭਾਰੀ ਬੇਚੈਨੀ ਪੈਦਾ ਹੋ ਰਹੀ ਹੈ। ਛੋਟੇ ਕਾਰਖਾਨੇਦਾਰਾਂ ਪਾਸੋਂ ਆਬਕਾਰੀ ਦੀਆਂ ਰਿਆਇਤਾਂ 30 ਲੱਖ ਤੋਂ ਘਟਾ ਕੇ 15 ਲੱਖ ਕਰ ਦੇਣ ਦੇ ਸਬੰਧ ਵਿਚ ਸਰਕਾਰ ਵਲੋਂ ਕੀਤੇ ਗਏ ਐਲਾਨ ਨਾਲ ਬੜੀ ਕਠਨਾਈ ਪੈਦਾ ਹੋ ਗਈ ਹੈ । ਵੱਡੇ ਕਾਰਖਾਨੇ ਤਾਂ ਪਹਿਲੇ ਹੀ ਨਹੀਂ ਹਨ ਅਤੇ ਰਾਜ ਵਿਚ ਛੋਟੇ ਕਾਰਖਾਨੇ ਹੀ ਲੋਕਾਂ ਦੇ ਰੋਜ਼ਗਾਰ ਦੇ ਸਾਧਨ ਹਨ।

ਰਾਜ ਸਰਕਾਰ ਸਦਨ ਵਿਚ ਬਿਆਨ ਦੇਵੇ ਤਾਂ ਜੋ ਲੋਕਾਂ ਵਿਚ ਆਮ ਕਰਕੇ ਅਤੇ ਕਾਰਖਾਨੇਦਾਰਾਂ ਵਿਚ ਖਾਸ ਕਰਕੇ ਪੈਦਾ ਹੋਈ ਬੇਚੈਨੀ ਦੂਰ ਹੋਵੇ ।

**ਉਦਯੋਗ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਸਪੀਕਰ ਸਾਹਿਬ, ਚਾਲੂ ਮਾਲੀ ਸਾਲ ਦੇ ਬਜਟ ਤੇ ਸਪੀਚ ਦਿੰਦੇ ਹੋਏ ਕੇਂਦਰੀ ਉਦਯੋਗ ਮੰਤਰੀ ਨੇ ਸੈਂਟਰਲ ਐਕਸਾਈਜ਼ ਡਿਊਟੀ ਦੀ ਲਿਮਿਟ 30 ਲੱਖ ਤੋਂ 15 ਲੱਖ ਰੁਪਏ ਕਰਨ ਦਾ ਐਲਾਨ ਕੀਤਾ ਸੀ । ਇਸ ਬਾਰੇ ਉਦਯੋਗਿਕ ਅਦਾਰਿਆਂ ਤੋਂ ਪ੍ਰਤੀ ਬੇਨਤੀਆਂ ਪ੍ਰਾਪਤ ਹੋਈਆਂ ਹਨ ਪਰ ਮਾਮਲਾ ਕੇਂਦਰੀ ਸਰਕਾਰ ਨਾਲ ਸਬੰਧਤ ਹੈ ਅਤੇ ਰਾਜ ਸਰਕਾਰ ਦੇ ਅਧਿਕਾਰ ਖੇਤਰ ਵਿਚ ਨਹੀਂ ਆਉਂਦਾ । ਇਹ ਮਾਮਲਾ ਕੇਂਦਰੀ ਸਰਕਾਰ ਨਾਲ 9 ਅਪ੍ਰੈਲ, 1979 ਨੂੰ ਮੰਤਰੀ ਪੱਧਰ ਤੇ ਉਠਾਇਆ ਗਿਆ ਹੈ ਕਿ ਐਕਸਾਈਜ਼ ਡਿਊਟੀ ਦੀ ਹੱਦ ਘਟਾਈ ਨਾ ਜਾਵੇ, ਸਗੋਂ ਇਹ ਹੱਦ 50 ਲੱਖ ਤੱਕ ਵਧਾ ਦਿਤੀ ਜਾਵੇ ।

ਜਿਥੋਂ ਤਕ ਕੱਚੇ ਮਾਲ ਦੀਆਂ ਕੀਮਤਾਂ ਦੇ ਵਧਣ ਦਾ ਸਬੰਧ ਹੈ, ਇਸ ਬਾਰੇ ਦਸਿਆ ਜਾਂਦਾ ਹੈ ਕਿ ਇਨ੍ਹਾਂ ਦੀਆਂ ਕੀਮਤਾਂ ਉਤੇ ਕੋਈ ਕੰਟਰੋਲ ਨਹੀਂ ਹੈ। ਇਨ੍ਹਾਂ ਵਿਚੋਂ ਕੁਝ ਆਈਟਮਾਂ ਦੀਆਂ ਕੀਮਤਾਂ ਮੁੱਖ ਉਤਪਾਦਕਾਂ ਰਾਹੀਂ ਸਪਲਾਈ ਹੁੰਦੀਆਂ ਹਨ। ਕੋਲ, ਕੋਕ, ਫਰਨਸ ਆਇਲ ਅਤੇ ਮੋਮ ਆਦਿ ਦੀਆਂ ਕੀਮਤਾਂ ਭਾਰਤ ਸਰਕਾਰ ਦੀਆਂ ਵੱਖ ਵੱਖ ਏਜੰਸੀਆਂ ਵਲੋਂ ਨਿਯਤ ਕੀਤੀਆਂ ਜਾਂਦੀਆਂ ਹਨ। ਛੋਟੇ ਉਦਯੋਗ ਦੀ ਮਦਦ ਕਰਨ ਦੀ ਕੋਸ਼ਿਸ਼ ਵਿਚ ਇਹ ਫੈਸਲਾ ਕੀਤਾ ਗਿਆ ਹੈ ਕਿ ਰਾਜ ਦਾ ਕੋਟਾ ਛੋਟੇ ਉਦਯੋਗ ਨਿਗਮ ਰਾਹੀਂ 40 ਰੁਪਏ ਪ੍ਰਤੀ ਟਨ ਘੱਟ ਕੀਮਤ ਤੇ ਵੰਡਿਆ ਜਾਵੇ ਜੋ ਉਨ੍ਹਾਂ ਨੂੰ ਮੁੱਖ ਉਤ-ਪਾਦਕਾਂ ਨੂੰ ਸਟਾਕ ਯਾਰਡਾਂ ਤੇ ਦੇਣੀ ਪੈਂਦੀ ਹੈ।

ਇਹ ਵੀ ਯਤਨ ਕੀਤੇ ਜਾ ਰਹੇ ਹਨ ਕਿ ਮੁੱਖ ਉਤਪਾਦਕਾਂ ਪਾਸੋਂ ਬਿਲਟਸ ਅਤੇ ਵੇਲਿਆ ਜਾਣ ਵਾਲਾ ਲੋਹਾ ਪੰਜਾਬ ਰਾਜ ਛੋਟੇ ਉਦਯੋਗ ਨਿਗਮ ਰਾਹੀਂ ਮੰਗਵਾਇਆ ਜਾਵੇ ਅਤੇ ਰਾਜ ਦੇ ਛੋਟੇ ਉਦ-ਯੋਗਿਕ ਯੂਨਿਟਾਂ ਨੂੰ ਲੋਹੇ ਦੀਆਂ ਸੀਖਾਂ ਅਤੇ ਰਾਡ ਆਦਿ ਲੋਕਲ ਰੀ-ਰੋਲਿੰਗ ਮਿੱਲਾਂ ਪਾਸੋਂ ਰੀ-ਰੋਲ ਕਰਵਾ ਕੇ ਵਾਜਬੀ ਕੀਮਤ ਤੇ ਵੰਡਿਆ ਜਾਵੇ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਅਹਿਮ ਮਸਲੇ ਨੂੰ ਪੰਜਾਬ ਸਰਕਾਰ ਨੂੰ ਪਰਸਨਲੀ ਤੌਰ ਤੇ ਸੈਂਟਰ ਦੀ ਸਰਕਾਰ ਦੇ ਨਾਲ ਟੇਕ ਅੱਪ ਕਰਨਾ ਚਾਹੀਦਾ ਸੀ। ਇਨ੍ਹਾਂ ਨੇ ਕਿਹਾ ਹੈ ਕਿ ਮਨਿਸਟਰੀ ਲੈਵਲ ਤੇ ਮਾਮਲਾ ਟੇਕ ਅੱਪ ਕੀਤਾ ਸੀ। ਪਰ ਮੈਂ ਕਹਿੰਦਾ ਹਾਂ ਕਿ ਇਸ ਅਹਿਮ ਮਾਮਲੇ ਨੂੰ ਚੀਫ ਮਨਿਸਟਰ ਸਾਹਿਬ ਅਤੇ ਇੰਡਸ-ਟਰੀ ਮਨਿਸਟਰ ਸਾਹਿਬ ਨੂੰ ਸਮਾਲ ਸਕੇਲ ਇੰਡਸਟਰੀ ਨੂੰ ਬਚਾਉਣ ਦੇ ਲਈ ਉਚੇਚੇ ਕਦਮ ਉਠਾਉਣ ਦੀ ਲੋੜ ਸੀ। ਦੂਸਰੀ ਗੱਲ ਇਨ੍ਹਾਂ ਨੇ ਇਕ ਨਵੀਂ ਦੱਸ ਦਿਤੀ ਹੈ ਕਿ ਅਸੀਂ ਮੈਟੀਰੀਅਲ ਮੰਗਵਾਕੇ ਰੀ-ਰੋਲਿੰਗ ਕਰਵਾ ਕੇ ਸਪਲਾਈ ਕਰਾਂਗੇ। ਕੀ ਇਨ੍ਹਾਂ ਨੂੰ ਪਤਾ ਨਹੀਂ ਹੈ ਕਿ ਇਹ ਤਜਰਬਾ ਸਾਰੇ ਹਿੰਦੁਸਤਾਨ ਦੇ ਵਿਚ ਫੇਲ੍ਹ ਹੋਇਆ ਹੈ ਅਤੇ ਇਸ ਦੀਆਂ ਕੀਮਤਾਂ ਕਾਫੀ ਵੱਧੀਆਂ ਹਨ। ਇਸ ਸਬੰਧੀ ਪੰਜਾਬ ਸਰਕਾਰ ਕੀ ਉਚੇਚੇ ਕਦਮ ਚੁੱਕਣ ਲਈ ਤਿਆਰ ਹੈ ਤਾਂ ਕਿ ਕੀਮਤਾਂ ਨਾ ਵੱਧਣ। ਕੀਮਤਾਂ ਨੂੰ ਰੋਕਣ ਲਈ ਕੀ ਐਕਸ਼ਨ ਲੈਣਗੇ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਪਹਿਲੀ ਗੱਲ ਦਾ ਸਬੰਧ ਹੈ ਇਸ ਬਾਰੇ ਸੈਂਟਰ ਦੇ ਫਾਈਨੈਂਸ ਮਨਿਸਟਰ ਨੂੰ ਚਿੱਠੀ ਲਿਖ ਦਿਤੀ ਹੋਈ ਹੈ ਅਤੇ ਉਸ ਦੀ ਇਕ ਕਾਪੀ ਸੈਂਟਰ ਦੇ ਇੰਡਸਟਰੀ ਮਨਿਸਟਰ ਨੂੰ ਭੇਜੀ ਹੋਈ ਹੈ। ਮੈਂ ਪਿਛਲੇ ਦਿਨਾਂ ਵਿਚ ਦਿੱਲੀ ਗਿਆ ਸੀ ਅਤੇ ਸੈਂਟਰ ਦੇ ਇੰਡਸਟਰੀ ਮਨਿਸਟਰ ਦੇ ਨਾਲ ਪਰਸਨਲੀ ਮਾਮਲਾ ਟੇਕ ਅੱਪ ਕੀਤਾ ਸੀ ਅਤੇ ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਸੀ ਕਿ ਇਸ ਮਸਲੇ ਤੇ ਕੈਬਨਿਟ ਦੇ ਵਿਚ ਵਿਚਾਰ ਕੀਤਾ ਜਾਵੇਗਾ, ਕੈਬਨਿਟ ਦੀ ਮੀਟਿੰਗ ਵਿਚ ਇਸਤੇ ਗੌਰ ਕਰਾਂਗੇ। ਬਾਕੀ ਅਸੀਂ ਫੈਸਲਾ ਕੀਤਾ ਹੈ ਕਿ ਸਮਾਲ ਸਕੇਲ ਇੰਡਸਟਰੀ ਦੀ ਮਦਦ ਲਈ ਰਾਜ ਦਾ ਕੋਟਾ ਛੋਟੇ ਉਦਯੋਗ ਨਿਗਮ ਰਾਹੀਂ 40 ਰੁਪਏ ਪ੍ਰਤੀ ਟਨ ਘਟ ਕੀਮਤ ਤੇ ਵੰਡਿਆ ਜਾਵੇਗਾ ਜੋ ਉਨ੍ਹਾਂ ਨੂੰ ਮੁੱਖ ਉਤਪਾਦਕਾਂ ਨੂੰ ਸਟਾਕ ਯਾਰਡਾਂ ਤੇ ਦੇਣੀ ਪੈਂਦੀ ਹੈ। ਬਾਕੀ ਜੇਕਰ ਇਨ੍ਹਾਂ ਮੈਂਬਰ ਸਾਹਿਬਾਨ ਦੇ ਕੋਲ ਚੰਗੇ ਸੁਜੈਸ਼ਨ ਹਨ ਤਾਂ ਉਹ ਦੇ ਦੇਣ ਤਾਂ ਕਿ ਉਸ ਤੇ ਅਸੀਂ ਗੌਰ ਕਰ ਸਕੀਏ।

## PERSONAL EXPLANATION BY INDUSTRIES MINISTER

**ਸ੍ਰੀ ਸਪੀਕਰ** : ਟੰਡਨ ਸਾਹਿਬ, ਤੁਸੀਂ ਪਰਸਨਲ ਐਕਸਪਲੇਨੇਸ਼ਨ ਦੇਣੀ ਚਾਹੁੰਦੇ ਸੀ। (ਵਿਘਨ)

**ਉਦਯੋਗ ਮੰਤਰੀ** : (ਸ੍ਰੀ ਬਲਰਾਮਜੀ ਦਾਸ ਟੰਡਨ) : ਸਪੀਕਰ ਸਾਹਿਬ, ਮੇਰੀ ਪਰਸਨਲ ਐਕਸਪਲੇਨੇਸ਼ਨ ਇਹ ਹੈ ਕਿ ਪਿਛਲੇ ਸ਼ੁਕਰ ਵਾਰ ਵਾਲੇ ਦਿਨ ਇਥੇ ਹਾਊਸ ਵਿਚ ਹੁਸ਼ਿਆਰਪੁਰ ਦੇ ਆਨ-ਰੇਬਲ ਮੈਂਬਰ ਨੇ ਬੋਲਦਿਆਂ ਹੋਇਆਂ ਕੁਝ ਗੱਲਾਂ ਕਹੀਆਂ ਸਨ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਜਨਤਾ ਪਾਰਟੀ ਦੇ ਮੈਂਬਰ ਨੇ ਕਹੀਆਂ ਸਨ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ਸਪੀਕਰ ਸਾਹਿਬ ਹੁਸ਼ਿਆਰਪੁਰ ਜ਼ਿਲ੍ਹੇ ਦੇ ਕਈ ਮੈਂਬਰ ਹਨ । (ਸੀ. ਪੀ. ਆਈ. ਦੇ ਮੈਂਬਰਾਂ ਵਲੋਂ ਤਾੜੀਆਂ)

**Sardar Umrao Singh :** Mr. Speaker, he must specify the name,

**Mr. Speaker :** It is not necessary. He has mentioned the name of the Constituency.

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੈ ਕਿ ਮੈਂਬਰ ਦਾ ਨਾਂ ਨਹੀਂ ਲਿਆ ਜਾ ਸਕਦਾ ਜਿਸ ਕਰਕੇ ਮੈਂ ਹੁਸ਼ਿਆਰਪੁਰ ਇਲਾਕੇ ਦਾ ਨਾਂ ਲੈ ਲਿਆ ਹੈ ਅਤੇ ਕਿਹਾ ਹੈ ਕਿ ਉਹ ਮੈਂਬਰ ਹੁਸ਼ਿਆਰਪੁਰ ਦਾ ਹੈ । ਸਪੀਕਰ ਸਾਹਿਬ, ਉਸ ਆਨਰੇਬਲ ਮੈਂਬਰ ਨੇ ਇਸ ਹਾਊਸ ਦੇ ਵਿਚ ਕੁਝ ਗੱਲਾਂ ਕੀਤੀਆਂ ਜਿਹੜੀਆਂ ਕਿਸੇ ਸਜਣ ਦੇ ਸਬੰਧ ਵਿਚ ਸਨ । ਮੈਨੂੰ ਖੁਸ਼ੀ ਹੁੰਦੀ ਜੇਕਰ ਉਹ ਗੱਲਾਂ ਡਾਇਰੈਕਟਲੀ ਮੇਰੇ ਬਾਰੇ ਕਹੀਆਂ ਜਾਂਦੀਆਂ । ਆਨਰੇਬਲ ਮੈਂਬਰ ਨੇ ਉਸ ਦਾ ਨਾਂ ਲਿਆ ਹੈ ...

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਆਪਣੇ ਆਪ ਨੂੰ ਡੀਫੈਂਡ ਕਰ ਰਹੇ ਹਨ ।

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਇਹ ਉਸ ਦਿਨ ਤਾਂ ਬੋਲੇ ਨਹੀਂ ਸਨ ਅਤੇ ਹੁਣ ਇਹ ਮੇਰੀ ਗੱਲ ਸੁਣਨ ਲਈ ਵੀ ਤਿਆਰ ਨਹੀਂ ਹਨ, ਬੜੀ ਹੈਰਾਨਗੀ ਦੀ ਗੱਲ ਹੈ । ਉਸ ਦਿਨ ਤਾਂ ਇਹ ਵਾਕ-ਆਊਟ ਕਰ ਕੇ ਚਲੇ ਗਏ ਸਨ ਅਤੇ ਹੁਣ ਇਹ ਮੇਰੀ ਗੱਲ ਸੁਣਨ ਲਈ ਤਿਆਰ ਨਹੀਂ ਹਨ । ਕਿਧਰੇ ਹੁਣ ਫਿਰ ਨਾ ਵਾਕ ਆਊਟ ਕਰ ਜਾਣ ਸਪੀਕਰ ਸਾਹਿਬ, ਉਹ ਆਨਰੇਬਲ ਮੈਂਬਰ ਬੜੇ ਬਲਵਾਨ ਹਨ । ਇਸ ਹਾਊਸ ਦੇ ਵਿਚ ਮੈਂਬਰ ਸਾਹਿਬਾਨ ਨੂੰ ਬੋਲਣ ਦੇ ਪ੍ਰਿਵਿਲਿਜਿਜ਼ ਹਨ ਪਰ ਉਨ੍ਹਾਂ ਨੂੰ ਇਸ ਹਾਊਸ ਦੇ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਸਨ ਕਿਉਂਕਿ ਇਸ ਹਾਊਸ ਦੇ ਰੂਲਜ਼ ਹਨ ਕਿ ਜਿਹੜਾ ਆਦਮੀ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ ਉਸ ਬਾਰੇ ਇਸ ਹਾਊਸ ਦੇ ਵਿਚ ਜ਼ਿਕਰ ਨਹੀਂ ਕੀਤਾ ਜਾ ਸਕਦਾ । ਇਨ੍ਹਾਂ ਰੂਲਜ਼ ਨੂੰ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਜਾਣਦੇ ਹਨ । ਕਿਸੇ ਸੱਜਣ ਦਾ ਇਸ ਹਾਊਸ ਦੇ ਵਿਚ ਨਾਂ ਲਿਆ ਗਿਆ ਜਦ ਕਿ ਰੂਲਜ਼ ਦੇ ਮੁਤਾਬਿਕ ਉਸ ਦਾ ਨਾਂ ਨਹੀਂ ਲਿਆ ਜਾ ਸਕਦਾ ਸੀ । (ਡਾਕਟਰ ਕੇਵਲ ਕ੍ਰਿਸ਼ਨ ਵਲੋਂ ਵਿਘਨ) What are you doing ਜੇਕਰ ਮੈਂਬਰ ਸਾਹਿਬਾਨ ਨੇ ਐਸੀ ਕੋਈ ਗੱਲ ਕਹਿਣੀ ਸੀ ਤਾਂ ਉਹ ਹਾਊਸ ਦੇ ਬਾਹਿਰ ਕਹਿ ਦਿੰਦੇ । ਇਹ ਸਾਰੇ ਮੈਂਬਰ ਸਾਹਿਬਾਨ ਰੂਲਜ਼ ਤੋਂ ਜਾਣੂੰ ਹਨ ਪਰ ਇਹ ਉਸ ਵਰਤ ਬੋਲੇ ਨਹੀਂ । ਚਾਹੀਦਾ ਇਹ ਸੀ ਕਿ ਇਹ ਬਾਹਿਰ ਉਨ੍ਹਾਂ ਬਾਰੇ ਕੁਝ ਕਹਿੰਦੇ ਔਰ ਉਹ ਇਨ੍ਹਾਂ ਨੂੰ ਦੱਸ ਦਿੰਦੇ ਕਿ ਕਿਸ ਭਾਅ ਵਿਕਦੀ ਹੈ । (ਵਿਘਨ) ਉਹ ਆਪ ਕੋਸ਼ਿਸ਼ ਕਰਦੇ ਅਤੇ ਇਹ ਜਵਾਬ ਦਿੰਦੇ । (ਵਿਘਨ) ਉਨ੍ਹਾਂ ਨੇ ਕੁਝ ਗੱਲਾਂ ਮੇਰੇ ਨਾਲ ਜੋੜਦਿਆਂ ਹੋਇਆਂ ਕੁਝ ਕਿਹਾ । ਉਨ੍ਹਾਂ ਨੇ ਇਹ ਕਿਹਾ ਕਿ ਮਨਿਸਟਰ ਸਾਹਿਬ ਨੇ ਇਥੇ ਖੜ੍ਹੇ ਹੋ ਕੇ ਕੁਝ ਦਿਨ ਪਹਿਲਾਂ ਇਹ ਕਿਹਾ ਸੀ । (ਵਿਘਨ) ਸਪੀਕਰ ਸਾਹਿਬ, ਤੁਸੀਂ ਕੁਝ ਪੋਰਸ਼ਨ ਡਲੀਟ ਕਰਵਾ ਦਿਤਾ ਸੀ । ਉਸ ਨੇ ਕਿਹਾ ਸਪੀਕਰ ਸਾਹਿਬ, ਮੈਨੂੰ ਪੁਆਇੰਟ ਆਫ ਆਰਡਰ ਕਹਿ ਲੈਣ ਦਿਓ ਅਤੇ ਕਿਹਾ ਕਿ ਇੰਡਸਟਰੀ ਮਨਿਸਟਰ 6 ਕਰੋੜ ਰੁਪਏ ਦੀ ਸਪਿਨਿੰਗ ਮਿੱਲ ਲਗਾਉਣ ਲਗੇ ਹਨ ਅਤੇ 1 ਕਰੋੜ ਰੁਪਿਆ ਠੇਕਾ ਦੇਣ ਲੱਗੇ ਹਨ । ਇਹ ਵੀ ਕਿਹਾ ਕਿ ਜੇ ਅੱਧੇ ਘੰਟੇ ਵਿਚ ਤੁਸੀਂ ਕੋਈ ਕਦਮ ਨਾ ਚੁਕਿਆ ਤਾਂ 1 ਕਰੋੜ ਰੁਪਏ ਦਾ ਨੁਕਸਾਨ ਹੋ ਜਾਵੇਗਾ ਅਤੇ ਬਚਾ ਲਓ । (ਵਿਘਨ) । ਮੈਂ ਉਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਸਪਿਨਿੰਗ ਮਿੱਲ ਦਾ ਤੁਅੱਲਕ ਹੈ .................

**ਕਾਮਰੇਡ ਸੱਤ ਪਾਲ ਡਾਂਗ** : ਜਿਸ ਗੱਲ ਬਾਰੇ ਇਹ ਕਹਿ ਰਹੇ ਹਨ ਇਹ 5 ਦਿਨ ਪੁਰਾਣੀ ਗੱਲ ਹੈ। (ਵਿਘਨ)

**ਉਦਯੋਗ ਮੰਤਰੀ** : ਉਹ ਰਿਕਾਰਡ ਤੇ ਹੈ। (ਵਿਘਨ) (ਸ਼ੋਰ) (ਇਸ ਸਮੇਂ ਕੁਝ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ। )

**ਸ੍ਰੀ ਸਪੀਕਰ** : ਉਨ੍ਹਾਂ ਨੂੰ ਆਪਣੀ ਪੁਜ਼ੀਸ਼ਨ ਐਕਸਪਲੇਨ ਕਰ ਲੈਣ ਦਿਓ । (ਵਿਘਨ) ਜਦੋਂ ਉਹ ਮਾੜਾ ਜਿਹਾ ਗਰਮ ਹੁੰਦੇ ਹਨ ਉਦੋਂ ਤੁਸੀਂ ਖੜੇ ਹੋ ਜਾਂਦੇ ਹੋ। ਤੁਸੀਂ ਉਨ੍ਹਾਂ ਨੂੰ ਸੁਣ ਤਾਂ ਲੈਣ ਦਿਓ ।

**ਉਦਯੋਗ ਮੰਤਰੀ** : ਸਪੀਕਰ ਸਾਹਿਬ, 6 ਕਰੋੜ ਰੁਪਏ ਦੀ ਸਪਿਨਿੰਗ ਮਿੱਲ ਦੇ ਬਾਰੇ ਗੱਲ ਕੀਤੀ ਗਈ। (ਵਿਘਨ) ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਜੋ ਬਠਿੰਡੇ ਵਿਚ ਇਕ ਸਪਿਨਿੰਗ ਮਿੱਲ ਲਗਾਈ ਤਾਂ ਉਹ ਪੀ. ਐਸ. ਆਈ. ਡੀ. ਸੀ. ਨੇ ਲਗਾਈ ਅਤੇ ਉਸ ਪ੍ਰਾਜੈਕਟ ਦੀ ਟੋਟਲ ਕਾਸਟ ਸਾਢੇ 6 ਕਰੋੜ ਰੁਪਿਆ ਸੀ । (ਵਿਘਨ) ਸਪੀਕਰ ਸਾਹਿਬ, ਇਹ ਜਿਹੜੀ ਸਾਢੇ 6 ਕਰੋੜ ਰੁਪਏ ਦੀ ਸਪਿਨਿੰਗ ਮਿੱਲ ਸੀ ਇਸ ਦਾ ਸਾਡੇ ਵਕਤ ਕੋਈ ਫੈਸਲਾ ਨਹੀਂ ਹੋਇਆ । (ਵਿਘਨ)

**ਸਾਥੀ ਰੂਪ ਲਾਲ** : ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਤੁਸੀਂ ਗੱਲ ਸੁਣ ਲੈਣ ਦਿਓ।

**ਸਾਥੀ ਰੂਪ ਲਾਲ** : ਉਹ ਜਿਹੜੀ ਗਲਤ ਬਿਆਨੀ ਕਰ ਰਹੇ ਹਨ ਇਹ ਠੀਕ ਨਹੀਂ ਹੈ। (ਵਿਘਨ)

ਉਦਯੋਗ ਮੰਤਰੀ : ** ** **

**ਸਰਦਾਰ ਬੇਅੰਤ ਸਿੰਘ** : ਪੁਆਇੰਟ ਆਫ਼ ਆਰਡਰ, ਸਰ। (ਵਿਘਨ) ਇਹ ਕਿਸ ਕਿਸਮ ਦੀ ਪਰਸਨਲ ਐਕਸਪਲੇਨੇਸ਼ਨ ਦੇ ਰਹੇ ਹਨ ? (ਵਿਘਨ)

**ਸ੍ਰੀ ਸਪੀਕਰ** : ਉਹ ਆਪਣੀ ਪੁਜ਼ੀਸ਼ਨ ਐਕਸਪਲੇਨ ਕਰ ਰਹੇ ਹਨ ਇਸ ਲਈ ਉਨ੍ਹਾਂ ਨੂੰ ਕਰ ਲੈਣ ਦਿਓ। ਜੇ ਕੋਈ ਐਸੀ ਗੱਲ ਹੋਈ ਤਾਂ ਮੈਂ ਡਿਲੀਟ ਕਰਵਾ ਦਿਆਂਗਾ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਮੈਂ ਐਮਰਜੈਂਸੀ ਦੇ ਵੇਲੇ ਦੀ ਗੱਲ ਨਹੀਂ ਕਹੀ ਮੈਂ ਇਸ ਰਾਜ ਦੀ ਗੱਲ ਕਰਦਾ ਹਾਂ । (ਵਿਘਨ) (ਵਿਰੋਧੀ ਪਾਰਟੀ ਵਲੋਂ ਤਾੜੀਆਂ)

**ਸ੍ਰੀ ਸਪੀਕਰ** : ਬੱਗਾ ਜੀ, ਤੁਸੀਂ ਬੈਠੋ । (ਵਿਘਨ) No *Interruption* please.

**ਉਦਯੋਗ ਮੰਤਰੀ** : ਉਨ੍ਹਾਂ ਨੇ ਉਸ ਵੇਲੇ ਦਬਾਅ ਪਵਾ ਕੇ ਆਰਕੀਟੈਕਟ ਐਪੁਆਇੰਟ ਕੀਤਾ ਅਤੇ ਕਮ ਦਿਲਵਾ ਦਿਤਾ। (ਵਿਘਨ) ਇਸ ਵਿਚ ਮੇਨ ਕੰਮ ਫਾਈਨਾਂਸ਼ਲ ਇੰਸਟੀਚਿਊਸ਼ਨਜ਼ ਆਈ. ਐਫ. ਸੀ. ਆਈ. ਅਤੇ ਬੀ. ਐਫ. ਆਈ. ਦਾ ਹੁੰਦਾ ਹੈ ਅਤੇ ਉਨ੍ਹਾਂ ਨੇ ਇਸ ਦਾ ਇਤਰਾਜ਼ ਕੀਤਾ।ਉਨ੍ਹਾਂ ਨੇ ਕਿਉਂਕਿ ਮੇਨ ਰੁਪਿਆ ਲਗਾਉਣਾ ਹੁੰਦਾ ਹੈ ਇਸ ਲਈ ਉਨ੍ਹਾਂ ਨੇ ਇਤਰਾਜ਼ ਕੀਤਾ। ਇਸ ਤਰ੍ਹਾਂ ਉਹ ਆਰਕੀਟੈਕਟ ਮੰਨਣ ਵਾਸਤੇ ਤਿਆਰ ਨਹੀਂ ਹੋਏ। ਉਹ ਕਹਿਣ ਲਗੇ ਕਿ ਕਿਉਂਕਿ ਰੁਪਿਆ ਸਾਡਾ ਲਗਣਾ ਹੈ ਔਰ ਅਗਰ ਕੰਸਟਰਕਸ਼ਨ ਅਤੇ ਡਿਜ਼ਾਇਨ ਵਿਚ ਕੋਈ ਗਲਤੀ ਹੋ ਗਈ ਤਾਂ ਉਸ ਵਾਸਤੇ ਪੈਸਾ ਨਹੀਂ ਦੇਣਾ। ਉਨ੍ਹਾਂ ਕਿਹਾ ਕਿ ਅਸੀਂ ਲੋਨ ਸੈਂਕਸ਼ਨ ਨਹੀਂ ਕਰਾਂਗੇ ।ਇਸ ਦੇ ਉਤੇ ਉਨ੍ਹਾਂ ਨੇ ਕਿਹਾ ਕਿ ਆਰਕੀਟੈਕਟ ਉਹੀ ਚਾਹੀਦੇ ਹਨ ਜਿਨ੍ਹਾਂ ਆਰਕੀਟੈਕਟਸ ਨੇ ਅੱਗੇ ਕੋਈ ਸਪਿਨਿੰਗ ਮਿੱਲ ਲਗਾਈ ਹੋਵੇ । ਇਸ ਲਈ ਇਸ ਨੂੰ ਕੈਂਸਲ ਕਰ ਕੇ ਉਸ ਨੂੰ ਇਹ ਕੰਮ ਦਿਓ ਜਿਸ ਨੇ ਅੱਗੇ ਸਪਿਨਿੰਗ

---

**Expunged as ordered by the Chair.

[ਉਦਯੋਗ ਮੰਤਰੀ]

ਮਿੱਲ ਲਗਾਈ ਹੋਵੇ। (ਵਿਘਨ) ਉਨ੍ਹਾਂ ਕਿਹਾ ਕਿ 6 ਕਰੋੜ ਵਿਚੋਂ 4-5 ਕਰੋੜ ਰੁਪਿਆ ਸਾਡਾ ਲਗਣਾ ਹੈ ਅਤੇ ਇਸ ਤਰ੍ਹਾਂ 80 ਫੀ ਸਦੀ ਸਾਡਾ ਰੁਪਿਆ ਖਰਚ ਹੋਣਾ ਹੈ। ਇਸ ਵਾਸਤੇ ਇਸ ਗੱਲ ਦੇ ਲਈ ਉਨ੍ਹਾਂ ਨੇ ਪਰੋਟੈਸਟ ਕੀਤਾ ਕਿ ਅਸੀਂ ਇਹ ਅਲਾਓ ਨਹੀਂ ਕਰਾਂਗੇ।ਇਸ ਦੇ ਉਤੇ ਇਕ ਹੋਰ ਆਰਕੀਟੈਕਟ ਨੂੰ ਜਿਸ ਨੂੰ ਐਕਸਪੀਰੀਐਂਸ ਸੀ, ਸਾਰੇ ਡਿਜ਼ਾਈਨ ਵਗੈਰਾ ਦਾ, ਉਸ ਨੂੰ ਐਪੁਆਇੰਟ ਕੀਤਾ ਗਿਆ। (ਵਿਘਨ) ਇਥੋਂ ਦੀ ਜਿਹੜੀ ਸਰਕਾਰ ਸੀ ਉਹ ਉਸ ਵੇਲੇ ਦੀ ਗੌਰਮਿੰਟ ਆਫ਼ ਇੰਡੀਆ ਦੀ ਸਰਕਾਰ ਦੇ ਥੱਲੇ ਸੀ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਰੂਲਜ਼ ਦੇ ਮੁਤਾਬਿਕ ਚੱਲਣਾ ਚਾਹੀਦਾ ਹੈ। (ਵਿਘਨ) ਰੂਲਜ਼ ਦੇ ਮੁਤਾਬਿਕ ਉਹ ਇੰਟਰਵੀਨ ਹੀ ਕਰ ਸਕਦੇ ਹਨ। ਉਹ ਤਾਂ ਸਟੇਟਮੈਂਟ ਦੇ ਰਹੇ ਹਨ। (ਵਿਘਨ)

**ਉਦਯੋਗ ਮੰਤਰੀ** : ਮੇਰੇ ਖਿਲਾਫ਼ ਚਾਰਜਿਜ਼ ਲੱਗੇ ਹਨ, ਮੈਂ ਆਪਣੀ ਪਰਸਨਲ ਐਕਸਪਲੇਨੇਸ਼ਨ ਦੇ ਰਿਹਾ ਹਾਂ।

**Dr. Kewal Krishan** : But this is not a personal explanation.

**ਸ਼੍ਰੀ ਸਪੀਕਰ** : ਜਿਹੜੇ ਐਲੀਗੇਸ਼ਨ ਲੱਗੇ ਹਨ ਉਨ੍ਹਾਂ ਦਾ ਉਹ ਰਿਪਲਾਈ ਦੇ ਰਹੇ ਹਨ। ਉਨ੍ਹਾਂ ਨੂੰ ਕਹਿ ਲੈਣ ਦਿਓ ਮੈਂ ਸਾਰੀ ਚੀਜ਼ ਬਾਅਦ ਵਿਚ ਲੈ ਲਵਾਂਗਾ। (ਵਿਘਨ)

ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ : ਮੈਂ ਜੋ ਚਾਰਜਿਜ਼ ਲਗਾਏ ਹਨ ਉਹ ਇਸ ਰਾਜ ਦੇ ਵੇਲੇ ਦੇ ਹਨ।

**ਸ਼੍ਰੀ ਸਪੀਕਰ** : ਤੁਸੀਂ ਉਨ੍ਹਾਂ ਨੂੰ ਸੁਣ ਲਵੋ, ਜੇ ਕੋਈ ਐਸੀ ਗੱਲ ਹੋਈ ਤਾਂ ਮਗਰੋਂ ਕਹ ਲੈਣਾ। (ਵਿਘਨ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਤੁਸੀਂ ਸਾਨੂੰ ਬੋਲਣ ਦੀ ਇਜਾਜ਼ਤ ਨਹੀਂ ਦਿੰਦੇ। (ਵਿਘਨ)

**ਸ਼੍ਰੀ ਸਪੀਕਰ** : ਤੁਹਾਨੂੰ ਵੀ ਟਾਈਮ ਦਿਆਂਗਾ।

**ਉਦਯੋਗ ਮੰਤਰੀ** : ਇਕ ਹੁਣ ਮਿੱਲ ਹੁਸ਼ਿਆਰਪੁਰ ਵਿਚ ਲੱਗਣ ਲੱਗੀ ਹੈ। (ਵਿਘਨ) ਇਹ 6 ਕਰੋੜ ਰੁਪਏ ਦੀ ਸਪਿੰਨਿੰਗ ਮਿੱਲ ਲਗਣ ਲਗੀ ਹੈ। ਡਿਪਾਰਟਮੈਂਟ ਨੇ ਪਹਿਲੇ ਐਕਸਪੀਰੀਐਂਸ ਤੇ ਸੋਚਿਆ ਕਿ ਫਾਈਨੈਂਸ਼ੀਅਲ ਇੰਸਟੀਚਿਊਸ਼ਨਰ ਨੇ ਰੁਪਿਆ ਸੈਂਕਸ਼ਨ ਨਹੀਂ ਕਰਨਾ ਇਸ ਲਈ ਜਿਹੜੇ ਉਨ੍ਹਾਂ ਨੇ ਆਰਕੀਟੈਕਟ ਇਨਵਾਈਟ ਕਰਨੇ ਸੀ ਇਸ ਬਾਰੇ ਸਾਰੇ ਅਖਬਾਰਾਂ ਵਿਚ ਐਡਵਰਟਾਈਜ਼ਮੈਂਟ ਦਿੱਤਾ ਕਿ ਜਿਨ੍ਹਾਂ ਨੇ ਪਹਿਲੇ ਮਿੱਲ ਲਗਾਈ ਹੋਵੇ ਉਹ ਆਰਕੀਟੈਕਟ ਅਪਲਾਈ ਕਰਨ। ਇਸ ਤਰ੍ਹਾਂ ਐਪਲੀਕੇਸ਼ਨਜ਼ ਆਈਆਂ। ** ** **

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਇਹ ਬਿਲਕੁਲ ਗਲਤ ਗੱਲ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਇਹ ਇਕ ਹੋਰ ਐਲੀਗੇਸ਼ਨ ਹੈ। (ਵਿਘਨ)

**ਉਦਯੋਗ ਮੰਤਰੀ** : ਕੀ ਹੁਣ ਤੁਹਾਨੂੰ ਦਰਦ ਹੁੰਦੀ ਹੈ ? (ਵਿਘਨ) (ਸ਼ੋਰ)

He has written many times and he wants to know many things.

---

**Expunged as ordered by the Chair.

**Mr. Speaker :** Whether Mr. Saini is related or not is immaterial. Tandon Sahib, you are the Minister concerned. You may explain your own position.

**ਉਦਯੋਗ ਮੰਤਰੀ :** ** ** **

**ਸਾਥੀ ਰੂਪ ਲਾਲ :** ਪੁਆਇੰਟ ਆਫ਼ ਆਰਡਰ, ਸਰ। ਮਨਿਸਟਰ ਸਾਹਿਬ ਗਲਤ ਬਿਆਨੀ ਕਰ ਰਹੇ ਹਨ। (ਵਿਘਨ)

**ਸ੍ਰੀ ਸਪੀਕਰ :** ਮੈਂ ਤੁਹਾਨੂੰ ਬਾਅਦ ਵਿਚ ਅਲਾਓ ਕਰਾਂਗਾ।

**ਉਦਯੋਗ ਮੰਤਰੀ :** ** ** **

**ਇਕ ਆਵਾਜ਼ :** ਜਿਹੜਾ ਲੁੱਟ ਲਿਆ ਉਹ ਵੀ ਦੱਸ ਦਿਓ।

**ਉਦਯੋਗ ਮੰਤਰੀ :** ਉਹ ਵੀ ਦੱਸ ਦਿੰਦਾ ਹਾਂ।

ਸਪੀਕਰ ਸਾਹਿਬ, ਇਕ ਸਕੂਟਰ ਫੈਕਟਰੀ ਬਣੀ। ਇਸ ਦੇ ਵਿਚ ਉਸ ਬੰਦੇ ਦਾ ਨਾਮ ਲਿਆ ਗਿਆ ਜਿਹੜਾ ਇਹ ਦੱਸਦੇ ਹਨ ਆਰ. ਐਸ. ਐਸ. ਦਾ ਨਿਕਰੀ ਵਾਲਾ ਬੰਦਾ ਹੈ, ਉਸ ਦਾ ਨਾਮ ਲਿਆ ਗਿਆ ਤਾਂ ਉਸ ਨੂੰ ਠੇਕਾ ਦਿੱਤਾ ਗਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਦੱਸਣਾ ਚਾਹੁੰਦਾ ਹਾਂ ਕਿ ਸਕੂਟਰ ਫੈਕਟਰੀ ਨਾਭੇ ਵਿਚ ਬਣੀ ਔਰ ਫਰਵਰੀ, 1975 ਦੇ ਵਿਚ ਉਸ ਦੇ ਆਰਕੀਟੈਕਚਰ ਤਹਿ ਹੋਏ ਜਦੋ ਕਾਂਗਰਸ ਦੀ ਹਕੂਮਤ ਸੀ ਔਰ ਗਿਆਨੀ ਜ਼ੈਲ ਸਿੰਘ ਕੋਲ ਇਹ ਮਹਿਕਮਾ ਸੀ। ਇਹ ਉਸ ਵੇਲੇ ਦੀ ਗੱਲ ਹੈ ਜਦੋ ਗਿਆਨੀ ਜ਼ੈਲ ਸਿੰਘ ਇਸ ਮਹਿਕਮੇਂ ਨੂੰ ਹੈਂਡਲ ਕਰਦੇ ਸੀ। ਮਈ, ਜੂਨ ਵਿਚ ਅਸੀ ਜੇਲ੍ਹਾਂ ਵਿਚ ਚਲੇ ਗਏ, ਉਦੋ ਇਹ ਠੇਕਾ ਅਲਾਟ ਹੋਇਆ ਔਰ ਇਹ ਠੇਕਾ ਕੰਪਲੀਟ ਵੀ ਹੋ ਗਿਆ ਜਦੋਂ ਅਸੀ ਜੇਲ੍ਹਾਂ ਵਿਚ ਹੀ ਬੈਠੇ ਸਾਂ। (ਵਿਰੋਧੀ ਪਾਰਟੀ ਵਲ ਇਸ਼ਾਰਾ) ਇਨ੍ਹਾਂ ਨੇ ਉਦੋਂ ਸਾਰਾ ਕੁਝ ਕਰ ਦਿੱਤਾ ਔਰ ਗੱਲ ਇਹ ਸਾਡੇ ਬਾਰੇ ਕਹਿੰਦੇ ਹਨ ਕਿ ਸਾਡੀ ਸਰਕਾਰ ਨੇ ਕੀਤਾ ਹੈ। ਦੂਸਰੀ ਗੱਲ, ਸਪੀਕਰ ਸਾਹਿਬ, 35 ਲੱਖ ਰੁਪਏ ਦਾ ਠੇਕਾ ਸੀ, ਇਹ 54 ਲੱਖ ਰੁਪਏ ਦੀ ਰਕਮ ਦਾ ਕਰ ਦਿੱਤਾ। ਇਹ ਜਿਹੜਾ ਕਹਿੰਦੇ ਹਨ ਕਿ ਅਸੀਂ ਕੀਤਾ ਹੈ, ਇਸ ਤੋਂ ਜ਼ਿਆਦਾ ਹੋਰ ਗਲਤ ਬਿਆਨੀ ਕੋਈ ਨਹੀ ਹੋ ਸਕਦੀ। ਇਹ 54 ਲੱਖ ਰੁਪਿਆ ਜੋ ਹੈ ਉਹ ਇਨ੍ਹਾਂ ਦੇ (ਵਿਰੋਧੀ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਵੇਲੇ ਹੀ ਹੋਇਆ ਹੈ ਔਰ 52 ਲੱਖ 22 ਹਜ਼ਾਰ ਰੁਪਏ ਦੀ ਪੇਮੈਂਟ ਕੀਤੀ ਗਈ। ਮੈਂ ਇਸ ਗਲ ਦਾ ਚੈਲੰਜ ਕਰਦਾ ਹਾਂ ਕਿ ਜਦੋ ਅਸੀਂ ਜੇਲ੍ਹਾਂ ਵਿਚ ਬੈਠੇ ਸਾਂ ਤਾਂ ਉਸ ਵੇਲੇ ਇਹ ਕੰਮ ਕੰਪਲੀਟ ਹੋਇਆ ਹੈ। (ਥੰਪਿੰਗ) (ਵਿਘਨ) ਸਪੀਕਰ ਸਾਹਿਬ, ਪੰਜਾਬ ਵਿਚ ਜਿੰਨੀਆਂ ਵੀ ਫੈਕਟਰੀਆਂ ਹੁਣ ਬਣੀਆਂ ਹਨ ਭਾਵੇਂ ਉਹ ਪੀ. ਐਸ. ਆਈ. ਡੀ. ਸੀ. ਵਲੋਂ ਬਣੀਆਂ ਹਨ ਜਾਂ ਸਾਡੇ ਵਲੋ ਬਣੀਆਂ ਹਨ ਉਨ੍ਹਾਂ ਵਿਚ ਸਭ ਤੋਂ ਜ਼ਿਆਦਾ ਲੋਅਰ ਰੇਟ ਸੀ। ਜਿਥੇ ਟੀਨਾਂ ਦਾ ਵੀ ਦੂਸਰੀਆਂ ਥਾਵਾਂ ਤੇ ਕੰਮ ਹੋਇਆ ਹੈ ਉਥੇ ਸਾਡੇ ਪੰਜਾਬ ਵਿਚ ਕੰਕਰੀਟ ਦਾ ਕੰਮ ਹੋਇਆ ਹੈ ਔਰ ਰੇਟ ਵੀ ਸਾਡੇ ਘੱਟ ਹਨ। ਸਪੀਕਰ ਸਾਹਿਬ, ਚਾਰਜਿਜ਼ ਲਾਉਣ ਤੋ ਪਹਿਲਾਂ ਇਹ ਤਾਂ ਦੇਖਿਆ ਹੁੰਦਾ ਕਿ ਅਸਲੀਅਤ ਕੀ ਹੈ? ਫੈਕਟਸ ਕੀ ਹਨ? ਜ਼ਬਾਨ ਤੋਂ ਕੱਢਣ ਤੋਂ ਪਹਿਲਾਂ ਕਮ-ਅਜ਼-ਕਮ ਇਹ ਨਾਂ ਦੇਖ ਲੈਂਦੇ ਕਿ ਅਸਲੀਅਤ ਕੀ ਹੈ? ਸਪੀਕਰ ਸਾਹਿਬ, ਜਿਸ ਦੀ ਪੋਲੀਟੀਕਲ ਔਨੈਸਟੀ ਇਸ ਗੱਲ ਦੀ ਹੋਵੇ ਤਾਂ ਉਥੇ ਕੀ ਕਿਹਾ ਜਾ ਸਕਦਾ ਹੈ। ਸ਼ੁਕਰਵਾਰ ਉਹ ਇਥੇ ਬੋਲਦੇ ਹਨ ਅਤੇ ਵੀਰਵਾਰ

**Expunged as ordered by the Chair.

ਨੂੰ ਪਾਰਟੀ ਮੀਟਿੰਗ ਹੁੰਦੀ ਹੈ ਔਰ ਇਹ ਮੀਟਿੰਗ 7.00 ਵਜੇ ਤੋਂ 10.00 ਵਜੇ ਤਕ ਯਾਨੀ 3 ਘੰਟੇ ਮੀਟਿੰਗ ਹੁੰਦੀ ਹੈ। ਜੇ ਅਸਲੀਅਤ ਜਾਣਨਾ ਚਾਹੁੰਦੇ ਸਨ ਤਾਂ ਇਹ ਉਥੇ ਮੀਟਿੰਗ ਵਿਚ 3 ਘੰਟੇ ਚੁੱਪ ਕਰਕੇ ਕਿਉਂ ਬੈਠੇ ਰਹੇ, ਉਦੋਂ ਇਸ ਗੱਲ ਦਾ ਪਤਾ ਕੀਤਾ ਜਾ ਸਕਦਾ ਸੀ ਕਿ ਅਸਲੀਅਤ ਕੀ ਹੈ। ਇਹ ਚੀਜ਼ ਸਾਡੇ ਨੋਟਿਸ ਵਿਚ ਇਸ ਤਰ੍ਹਾਂ ਆਈ ਹੈ, ਇਸ ਦੀ ਅਸਲੀਅਤ ਕੀ ਹੈ, ਇਸ ਦੇ ਫੈਕਟਸ ਕੀ ਹਨ। (ਵਿਘਨ) ਮੈਂ ਚੈਲੰਜ ਨਹੀਂ ਕਰ ਰਿਹਾ। ਮੈਂ ਪੋਲੀਟੀਕਲ ਔਨੈਸਟੀ ਦੀ ਗੱਲ ਕਰ ਰਿਹਾ ਹਾਂ। (ਵਿਘਨ) ਮੈਂ ਤੁਹਾਡੀ ਗੱਲ ਨਹੀਂ ਕਰਦਾ।

**ਕਈ ਆਵਾਜ਼ਾਂ**: ਤੁਸੀਂ ਆਪਣੀ ਪਾਰਟੀ ਵਿਚੋਂ ਕੱਢ ਦਿਓ ਫਿਰ।

**ਉਦਯੋਗ ਮੰਤਰੀ**: ਸਪੀਕਰ ਸਾਹਿਬ, ਇਤਨਾ ਹੀ ਨਹੀਂ, ਇਸ ਦੇ ਇਲਾਵਾ ਹੋਰ ਕਈ ਗੱਲਾਂ ਵੀ ਕਹੀਆਂ ਗਈਆਂ ਹਨ।

ਸਪੀਕਰ ਸਾਹਿਬ, ਪੰਜਾਬ ਡਿਸਪਲੇਅ ਡੀਵਾਇਸਿਜ਼ ਵਿਚ ਉਸ ਦਾ ਕੰਟਰੈਕਟ ਦਿੱਤਾ ਗਿਆ। ਇਹ ਉਸ ਨੂੰ ਦਿੱਤਾ ਗਿਆ ਜਿਹੜਾ ਕਿ ਝੂਠ ਦਾ ਪਲੰਦਾ ਹੈ। ਸਪੀਕਰ ਸਾਹਿਬ, ਇਹ ਕੰਟਰੈਕਟ 12 ਅਕਤੂਬਰ, 1976 ਨੂੰ ਹੋਇਆ। ਬਾਈ ਦੀ ਵੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਡੇ ਆਉਣ ਤੋਂ ਪਹਿਲਾਂ ਦੀ ਗੱਲ ਹੈ ਔਰ ਇਹ ਉਦੋਂ ਦੀ ਗੱਲ ਹੈ ਜਦੋਂ ਅਸੀਂ ਜੇਲ੍ਹਾਂ ਵਿਚ ਬੈਠੇ ਸੀ ਔਰ ਅੱਜ ਆਪੋਜ਼ੀਸ਼ਨ ਵਿਚ ਬੈਠੇ ਹਾਂ ਜੋ, ਇਹ ਇਨ੍ਹਾਂ ਦੀ ਸਰਕਾਰ ਦੇ ਵੇਲੇ ਦੀ ਗੱਲ ਹੈ।

ਸਪੀਕਰ ਸਾਹਿਬ, ਇਤਨਾ ਹੀ ਨਹੀਂ ਬਲਕਿ ਇਨ੍ਹਾਂ ਨੇ ਹੋਰ ਕਿਹਾ ਕਿ ਪੰਜਾਬ ਸੈਰਾਮਿਕਸ ਲਿਮਿਟਿਡ ਦਾ ਫੈਸਲਾ ਇਸ ਸਰਕਾਰ ਨੇ ਕੀਤਾ। ਇਨ੍ਹਾਂ ਨੇ ਸਾਰਾ ਕੁਝ ਕੀਤਾ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਫਾਈਨਾਂਸ਼ਲ ਕਲੈਬੋਰੇਟਰਜ਼ ਕੌਣ ਹਨ? ਇਸ ਦਾ ਫੈਸਲਾ ਕਦੋਂ ਹੋਇਆ? ਸਪੀਕਰ ਸਾਹਿਬ, ਬਾਸੀ ਸਾਹਿਬ ਜਿਹੜੇ ਕਿ ਸਾਡੇ ਪੰਜਾਬ ਦੇ ਐਕਸ ਮਨਿਸਟਰ ਸਨ ਉਨ੍ਹਾਂ ਦੀ ਫਾਈਨਾਂਸ਼ਲ ਕੋਲੈਬੋਰੇਸ਼ਨ ਹੈ। ਇਹ ਫੈਸਲਾ ਵੀ 12 ਅਕਤੂਬਰ, 1976 ਨੂੰ ਹੋਇਆ ਜਿਸ ਵੇਲੇ ਕਿ ਅਸੀਂ ਜੇਲ੍ਹਾਂ ਵਿਚ ਬੈਠੇ ਸੀ। ਸਪੀਕਰ ਸਾਹਿਬ ਇਹ ਅਸਲੀਅਤ ਗੱਲ ਹੈ ਔਰ ਰਿਕਾਰਡ ਦੀ ਗੱਲ ਹੈ। ਇਹ ਪਤਾ ਨਹੀਂ ਕਿਥੋਂ ਗਲਤ ਗੱਲਾਂ ਕੱਢ ਕੇ ਲਿਆਏ ਹਨ। ** **

**Mr Speaker**: It should not form part of the proceedings.

**Sardar Gurdarshan Singh**: He cannot say like this. This House cannot be converted into a house for the blokerings of Janata party.

**ਸ੍ਰੀ ਸਪੀਕਰ**: ਇਤਨੇ ਲਾਲ ਪੀਲੇ ਹੋਣ ਨਾਲ ਗੱਲ ਨਹੀਂ ਬਣਨੀ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ**: ਇਹ ਆਨਰੇਬਲ ਮੈਂਬਰਜ਼ ਤੇ ਐਸਪਰਸ਼ਨ ਹੈ।

**ਸਰਦਾਰ ਗੁਰਦਰਸ਼ਨ ਸਿੰਘ**: ਇਨ੍ਹਾਂ ਨੂੰ ਇਹ ਲਫਜ਼ ਵਿਦਡਰਾ ਕਰਨੇ ਚਾਹੀਦੇ ਹਨ।

**ਡਾਕਟਰ ਕੇਵਲ ਕ੍ਰਿਸ਼ਨ**: ਵਾਕ-ਆਊਟ ਕਰਨਾ ਸਾਡਾ ਹੱਕ ਹੈ।

**ਉਦਯੋਗ ਮੰਤਰੀ**: ਅਸੀਂ ਕੋਈ ਤੁਹਾਡੇ ਰਾਈਟ ਨੂੰ ਚੈਲੰਜ ਕੀਤਾ ਹੈ? ਅਸੀਂ ਤਾਂ ਇਹੀ ਕਹਿੰਦੇ ਹਾਂ ਕਿ ** ** (ਵਿਘਨ) (ਸ਼ੋਰ) ਮੈਂ ਕਿਸੇ ਦੀਆਂ ਫੀਲਿੰਗਜ਼ ਨੂੰ ਇਨਜਰ ਨਹੀਂ ਕਰਦਾ। ਜੇ ਇਨ੍ਹਾਂ ਨੂੰ ਦੁਖ ਹੋਇਆ ਹੈ ਤਾਂ ਮੈਂ ਜ਼ਰੂਰ ਵਾਪਸ ਲਵਾਂਗਾ। (ਵਿਘਨ) (ਸ਼ੋਰ) (ਇਸ ਵਕਤ ਬਹੁਤ ਸਾਰੇ ਮਾਨਯੋਗ ਮੈਂਬਰਜ਼ ਖੜ੍ਹੇ ਸਨ)

**Expunged as ordered by the Chair

**ਸ਼੍ਰੀ ਸਪੀਕਰ** : ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਨਾਲ ਅਗਰ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਖੜ੍ਹੇ ਹੋ ਜਾਣ ਤਾਂ ਹਾਊਸ ਕਿਸ ਤਰ੍ਹਾਂ ਚਲਣਾ ਹੈ ਸਾਰੇ ਇਕੱਠੇ ਹੀ ਅਗਰ ਗੱਲ ਕਰਨਾ ਸ਼ੁਰੂ ਕਰ ਦੇਣ ਤਾਂ ਚੇਅਰ ਫੈਸਲਾ ਕੀ ਕਰੇਗੀ? ਇਕ ਬੰਦਾ ਪਾਰਟੀ ਦਾ ਗੱਲ ਕਰ ਲਵੇ ... (ਵਿਘਨ) ਉਨ੍ਹਾਂ ਨੇ ਲਫਜ਼ ਵਿਦਡਰਾ ਕਰ ਲਏ ਹਨ।

**Comrade Satya Pal Dang**: On a Point of Order, Sir.

**Mr. Speaker** : Please sit down. I will give you an opportunity. Let him explain.

**Comrade Satya Pal Dang** : Sir, it will help him....

**Mr. Speaker** : No counter allegations, Mr. Tandon. I am going to expunge all those items which are counter allegations.

**Comrade Satya Pal Dang** : We are not interested in anything, but he should not speak about irrelevant things. When he talks about irrelevant things, it seems that his case is weak. (Interruptions and noise) (Nothing was audible)

**ਉਦਯੋਗ ਮੰਤਰੀ**: ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਮੈਂ ਕਿਸੇ ਦੀਆਂ ਫੀਲਿੰਗਜ਼ ਇਨਜਰ ਨਹੀਂ ਕਰਦਾ, ਜੇ ਇਨ੍ਹਾਂ ਨੇ ਬੁਰਾ ਮਨਾਇਆ ਹੈ ਤਾਂ ਮੈਂ ਜ਼ਰੂਰ ਉਨ੍ਹਾਂ ਲਫਜ਼ਾਂ ਨੂੰ ਵਾਪਸ ਲੈ ਲਵਾਂਗਾ। ਇਥੇ ਮਜ਼ਾਕ ਹਾਊਸ ਵਿਚ ਰੋਜ਼ ਹੁੰਦਾ ਹੈ, ਜੇ ਇਸ ਤਰ੍ਹਾਂ ਮਜ਼ਾਕ ਨੂੰ ਇਤਨਾ ਸੀਰੀਅਸ ਲੈ ਲਓ ਤਾਂ ਤੇ ਕੋਈ ਗੱਲ ਨਹੀਂ ਬਣਦੀ।

ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਟਰੈਕਟਰਜ਼ ਦੇ ਬਾਰੇ ਕਿਹਾ ਹੈ ਕਿ ਜੇ ਪੰਜਾਬ ਟਰੈਕਟਰਜ਼ ਦੇ ਸਾਰੇ ਕੰਮ ਨੂੰ ਦੇਖੋ ਤਾਂ ਬਦਬੂ ਹੀ ਬਦਬੂ ਆਉਂਦੀ ਹੈ। ਮੈਨੂੰ ਨਹੀਂ ਇਸ ਗੱਲ ਦਾ ਪਤਾ ਲਗਾ ਕਿ ਬਦਬੂ ਇਨ੍ਹਾਂ ਨੂੰ ਕਿਥੋਂ ਆਉਂਦੀ ਹੈ? ਆਇਆ ਆਪਣੇ ਆਪ ਕੋਲੋਂ ਇਨ੍ਹਾਂ ਨੂੰ ਬਦਬੂ ਆਉਂਦੀ ਹੈ ਜਾਂ ਨਜ਼ਦੀਕ ਬੈਠੇ ਬੰਦਿਆਂ ਕੋਲੋਂ ਆਉਂਦੀ ਹੈ। ਮੈਂ ਨਹੀਂ ਜਾਣਦਾ ਲੇਕਿਨ ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੂੰ ਪੰਜਾਬ ਟਰੈਕਟਰਜ਼ ਲਿਮਿਟਿਡ ਤੇ ਮਾਣ ਹੈ ਔਰ ਜਦ ਇਹ ਅਕਾਲੀ ਜਨਤਾ ਸਰਕਾਰ ਬਣੀ ਹੈ ਪਿਛਲੇ ਸਾਲਾਂ ਦੇ ਸਾਰੇ ਲਾਸ ਖਤਮ ਕਰਕੇ ਕਰੋੜਾਂ ਰੁਪਏ ਦਾ ਮੁਨਾਫਾ ਕੱਢਿਆ ਹੈ। (ਥੰਪਿੰਗ) ਸਪੀਕਰ ਸਾਹਿਬ, ਤੁਹਾਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਅਤੇ ਤੁਸੀਂ ਹੈਰਾਨ ਵੀ ਹੋਵੋਗੇ ਕਿ ਇਸ ਦੀ ਐਕਸਪੈਂਨਸ਼ਨ ਹੋਈ ਅਤੇ ਉਸ ਤੇ ਜਿੰਨਾ ਰੁਪਿਆ ਲੱਗਣਾ ਹੈ ਉਹ ਉਨ੍ਹਾਂ ਨੇ ਗੌਰਮਿੰਟ ਕੋਲੋਂ ਨਹੀਂ ਮੰਗਿਆ ਔਰ ਨਾ ਹੀ ਕਿਸੇ ਫਾਈਨਾਂਸ਼ਲ ਇੰਸਟੀਚਿਊਟ ਕੋਲੋਂ ਮੰਗਿਆ ਹੈ। ਉਨ੍ਹਾਂ ਨੇ ਕਿਹਾ ਕਿ ਇਹ ਇੰਟਰਨਲ ਐਕਰੂਅਲ ਤੋਂ ਲਗੇਗਾ। ਸਪੀਕਰ ਸਾਹਿਬ, ਸਾਡਾ ਟਰੈਕਟਰ ਸਭ ਕੋਲੋਂ ਅੱਛਾ ਹੋਣ ਦੇ ਬਾਵਜੂਦ ਕੀਮਤ ਵੀ ਇਸ ਦੀ ਘੱਟ ਹੈ। ਇਸ ਨੂੰ ਹਿੰਦੁਸਤਾਨ ਵਿਚੋਂ ਸ਼ੀਲਡ ਮਿਲੀ ਹੈ। ਸ਼ੀਲਡ ਦੇਣ ਵਾਲੀ ਸਰਕਾਰ ਨਹੀਂ, ਉਹ ਇਕ ਪ੍ਰਾਈਵੇਟ ਹਾਊਸ ਹੈ ਚੈਂਬਰ ਆਫ ਕਾਮਰਸ। ਉਨ੍ਹਾਂ ਨੇ ਪੰਜਾਬ ਟਰੈਕਟਰਜ਼ ਲਿਮਿਟਿਡ ਨੂੰ ਇਸ ਗੱਲ ਵਾਸਤੇ ਸ਼ੀਲਡ ਦਿੱਤੀ ਹੈ ਕਿ ਇਹ ਇਕ ਵਾਹਦ ਯੂਨਿਟ ਹੈ ਜਿਸ ਨੇ ਐਨਸਿਲਰੀ ਆਪਣੇ ਨਾਲ ਖੜ੍ਹੀ ਕੀਤੀ ਹੈ। ਇਸ ਨੇ ਛੋਟੇ ਛੋਟੇ 125 ਯੂਨਿਟਸ ਖੜ੍ਹੇ ਕੀਤੇ ਹਨ। ਫਿਰ ਬੈਸਟ ਸੇਲਜ਼ਮੈਨਸ਼ਿਪ ਦੀ ਸ਼ੀਲਡ ਇਨ੍ਹਾਂ ਨੂੰ ਮਿਲੀ ਹੈ। ਇਸ ਤੋਂ ਇਲਾਵਾ ਇਸ ਨੇ ਫਾਊਂਡਰੀ ਕੰਮ ਆਪਣੇ ਹੱਥ ਵਿਚ ਲਿਆ ਹੈ ਜਿਸ ਤੇ ਬਹੁਤ ਜ਼ਿਆਦਾ ਪੈਸਾ ਲਗਣਾ ਹੈ ਉਹ ਵੀ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਆਪਣੇ ਇੰਟਰਨਲ ਅਕਰੂਅਲ ਤੋਂ ਲਵਾਂਗੇ। (ਵਿਘਨ)

ਸਪੀਕਰ ਸਾਹਿਬ, ਇਕ ਗਲ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਸ ਦੇ ਵਾਸਤੇ ਇਕ ਆਰਕੀਟੈਕਟ ਮੰਗਿਆ ਸੀ। ਉਨ੍ਹਾਂ ਦੀਆਂ ਐਪਲੀਕੇਸ਼ਨਾਂ ਆਈਆਂ। ( ** ** ** ** ** ) ਉਨ੍ਹਾਂ ਨੇ ਕਿਹਾ ਕਿ ਡਿਜ਼ਾਇਨ ਬਣਾ ਕੇ ਭੇਜੋ ਜਿਹੜਾ ਕਿ ਚੰਗੇ ਆਇਰਨ ਦਾ ਹੋਵੇ। ਉਹ ਭੇਜਣ ਦੀ ਬਜਾਏ ਇਨ੍ਹਾਂ ਨੇ ਡੈਫਾਮੇਟਰੀ ਲੈਟਰ ਲਿਖ ਕੇ ਐਮ. ਡੀ. ਨੂੰ ਭੇਜ ਦਿੱਤਾ। ਉਸ ਤੇ ਐਮ. ਡੀ. ਨੇ ਉਨ੍ਹਾਂ ਨੂੰ ਲੀਗਲ ਨੋਟਿਸ ਦੇ ਦਿੱਤਾ। ਮੈਂ ਅਰਜ਼ ਕਰਾਂ ਕਿ ਇਸ ਟਰੈਕਟਰ ਯੂਨਿਟ ਤੇ ਸਾਡਾ ਸਾਰਾ ਪੰਜਾਬ ਮਾਣ ਕਰ ਸਕਦਾ ਹੈ।

ਸਪੀਕਰ ਸਾਹਿਬ, ਇਨ੍ਹਾਂ ਨੇ ਫਿਰ ਪੰਜਾਬ ਇਲੈਕਟਰਾਨਿਕਸ ਦੇ ਅਦਾਰਿਆਂ ਦਾ ਨਾਂ ਲਿਆ ਇਕ ਪੰਜਾਬ ਬਾਇਓ ਮੈਡੀਕਲ ਇਕੁਪਮੈਂਟ ਬਾਰੇ ਕਿਹਾ ਕਿ ਠੇਕੇਦਾਰ ਨੂੰ ਠੇਕਾ ਮਿਲਿਆ। ਉਸ ਠੇਕੇ ਵਿਚੋਂ ਘਾਟਾ ਪੈਣ ਲੱਗਾ ਕਿਉਂਕਿ ਸੀਮਿੰਟ ਆਦਿ ਦੇ ਰੇਟ ਵੱਧ ਗਏ। ਉਹ ਠੇਕੇਦਾਰ ਨੱਸ ਗਿਆ ਅਤੇ ਫਿਰ ਇਕ ਹੋਰ ਠੇਕੇਦਾਰ ਆਪਣਾ ਅਪੁਆਇੰਟ ਕਰ ਲਿਆ। ਮੈਂ ਚੈਲੰਜ ਕਰਦਾ ਹਾਂ ਕਿ ਇਹ ਸਾਰੀ ਬੋਗਸ ਅਤੇ ਗਲਤ ਬਿਆਨੀ ਹੈ। ਮੈਂ ਕਹਿੰਦਾ ਹਾਂ ਕਿ ਇਸ ਵਿਚ ਕੋਈ ਸਚਾਈ ਹੋਵੇ ਤਾਂ ਮੈਂ ਅਸਤੀਫਾ ਦੇ ਦਿਆਂਗਾ ਜਾਂ ਫਿਰ ਬੱਗਾ ਸਾਹਿਬ ਜਾਂ ਹੋਰ ਜਿਹੜੇ ਵੀ ਇਸ ਵਿਚ ਇੰਟਰੈਸਟਡ ਹੋਣ ਉਹ ਅਸਤੀਫਾ ਦੇ ਦੇਣ। (ਵਿਘਨ)

ਸਪੀਕਰ ਸਾਹਿਬ, ਫਿਰ ਪੰਜਾਬ ਡਿਜੀਟਲ ਇੰਡਸਟਰੀ ਬਾਰੇ ਕਿਹਾ ਗਿਆ ਕਿ ਪੰਜਾਬ ਇਲੈਕ-ਟਰਾਨਿਕਸ ਕਾਰਪੋਰੇਸ਼ਨ ਜਿਹੜੀ ਹੈ ਉਹ ਵੀ ਇਨ੍ਹਾਂ ਨੂੰ ਮਿਲੀ ਹੈ। ਮੈਂ ਕਹਿੰਦਾ ਹਾਂ ਕਿ ਇਹ ਵੀ ਝੂਠ ਦਾ ਪਲੰਦਾ ਹੈ, ਕਿਉਂਕਿ ਉਸਦਾ ਵੀ ਕੋਈ ਹੋਰ ਹੈ। ਫਿਰ ਪੰਜਾਬ ਰਿਕਾਰਡਰ ਲਿਮਿਟਡ ਬਾਰੇ ਕਿਹਾ ਗਿਆ ਜਿਸ ਦਾ ਹਾਲੇ ਤਕ ਕੁਝ ਨਹੀਂ ਹੋਇਆ। ਉਸ ਦੇ ਬਾਰੇ ਕਹਿ ਦਿੱਤਾ ਕਿ ਸਾਰਾ ਕੁਝ ਹੋ ਗਿਆ ਹੈ।

ਫਿਰ ਇਕ ਗੱਲ ਪੰਜਾਬ ਸਮਾਲ ਸਕੇਲ ਇੰਡਸਟਰੀਜ਼ ਬਾਰੇ ਕਹੀ ਗਈ ਹੈ ਕਿ ਉਨ੍ਹਾਂ ਵੱਲੋਂ ਇੰਡਸਟਰੀਅਲ ਸ਼ੈਡਜ਼ ਬਣਾਏ ਗਏ ਸੀ, ਕੁਝ ਲੁਧਿਆਣਾ ਅਤੇ ਕੁਝ ਮੁਹਾਲੀ ਵਿਚ। ਕਿਹਾ ਗਿਆ ਕਿ ਸ਼ੈਡਜ਼ ਦਾ ਬੜਾ ਖਰਾਬ ਮੈਟੀਰੀਅਲ ਲਗਾ। ਇਸ ਦੇ ਵਿਚ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਉਹ ਸ਼ੈਡਜ਼ ਕਦੋਂ ਬਣੇ ? ਉਹ ਸ਼ੈਡਜ਼ 1974-75 ਅਤੇ 1975-76 ਵਿਚ ਬਣੇ ਜਦੋਂ ਕਿ ਉਸ ਵੇਲੇ ਅਸੀਂ ਅਤੇ ਸਾਡੇ ਸਾਥੀ ਜੇਲ੍ਹਾਂ ਵਿਚ ਸੀ। ਦੂਸਰੀ ਗੱਲ ਇਹ ਹੈ ਕਿ ਉਨ੍ਹਾਂ ਸ਼ੈਡਜ਼ ਦੀ ਅਲਾਟਮੈਂਟ ਵੀ 1976 ਵਿਚ ਹੋਈ ਸੀ। (ਵਿਘਨ) ਅਸੀਂ ਤਾਂ ਇਥੇ ਹੀ ਨਹੀਂ ਸੀ। ਮੇਰੇ ਨੋਟਿਸ ਵਿਚ ਇਹ ਗੱਲ ਸ੍ਰੀ ਵਿਸ਼ਵਾਨਾਥਨ ਜੀ ਨੇ ਅਤੇ ਸ੍ਰੀ ਕਪੂਰ ਚੰਦ ਜੀ ਨੇ ਲਿਆਂਦੀ। ਮੈਂ ਦੱਸਦਾ ਹਾਂ ਕਿ ਜਿਹੜੀ ਗੱਲ ਅੱਜ ਤਕ ਨਹੀਂ ਹੋਈ ਉਹ ਅਸੀਂ ਕੀਤੀ। ਇਸ ਦੇ ਵਾਸਤੇ ਇਕ ਡਾਇਰੈਕਟੋਰੇਟ ਦਾ ਸੀਨੀਅਰ ਅਫਸਰ, ਜੁਆਇੰਟ ਡਾਇਰੈਕਟਰ ਦੇ ਲੈਵਲ ਦਾ, ਇਕ ਐਸ. ਈ. ਲੈਵਲ ਦਾ ਪੀ. ਐਸ. ਆਈ. ਡੀ. ਸੀ. ਦਾ, ਇਸ ਦੇ ਇਲਾਵਾ ਦੋ ਬੰਦੇ ਜਿਹੜੇ ਸ਼ਿਕਾਇਤ ਕਰਨ ਵਾਲੇ ਸਨ ਅਤੇ ਸ਼ੈਡਜ਼ ਐਸੋਸੀਏਸ਼ਨ ਦਾ ਪ੍ਰੈਜੀਡੈਂਟ ਉਨ੍ਹਾਂ ਚਾਰ ਬੰਦਿਆਂ ਦੀ ਇਕ ਕਮੇਟੀ ਬਣਾਈ ਗਈ ਹੈ ਜਿਹੜੀ ਕਿ ਇਹ ਦੇਖੇਗੀ ਕਿ ਕਿਥੇ ਗਲਤੀ ਹੋਈ ਹੈ, ਕਿਥੇ ਘਪਲਾ ਹੋਇਆ ਹੈ ਔਰ ਕਿਨ੍ਹਾਂ ਨੇ ਕੀਤਾ ਹੈ। we immediatly took notice of it ਇਸ ਦੇ ਇਲਾਵਾ ਸ਼ਿਕਾਇਤ ਕੀਤੀ ਗਈ ਹੈ ਕਿ ਅਸੀਂ ਸ਼ੈਡਜ਼ ਠੀਕ ਨਹੀਂ ਬਣਾਏ। ਸੀਮਿੰਟ ਜਾਂ ਹੋਰ ਜੋ ਕੁਝ ਲੱਗਿਆ ਹੈ ਉਹ ਠੀਕ ਨਹੀਂ ਲੱਗਿਆ। ਮੈਂ ਅਰਜ਼ ਕਰਾਂ ਕਿ ਇਹ ਸ਼ੈਡਜ਼ ਕਿਸ ਤਰੀਕੇ ਨਾਲ ਅਤੇ ਕਿਸ ਨੂੰ ਦੇਣੇ ਸਨ। ਇਹ ਸ਼ੈਡਜ਼ ਪੜ੍ਹੇ ਲਿਖੇ ਬੇਰੋਜ਼ਗਾਰਾਂ ਨੂੰ ਦੇਣੇ ਸਨ।

ਇਨ੍ਹਾਂ ਵਾਸਤੇ ਕੀ ਰੇਟ ਆਫ ਇੰਟਰੈਸਟ ਹੋਵੇ, ਕਿਸ ਤਰ੍ਹਾਂ ਰਿਕਵਰੀ ਹੋਣੀ ਚਾਹੀਦੀ ਹੈ। ਇਹ ਸਾਰਾ ਕੇਸ ਬਣਾ ਦਿੱਤਾ ਹੈ ਅਤੇ ਇਹ ਕੈਬਨਿਟ ਵਿਚ ਜਾਏਗਾ ਔਰ ਇਸ ਬਾਰੇ ਕੈਬਨਿਟ ਨੇ ਫੈਸਲਾ ਕਰਨਾ ਹੈ। (ਵਿਘਨ)

**Mr. Speaker :** All matters relating to architects of M/s Atleyer, Mr. Kohli and Mr. Saini, Member Parliament from Hoshiarpur as well as reference to Mr. Anand and reference to Mr. Sanjay Gandhi stand expunged and should not form part of the proceedings.

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਖਾਦੀ ਬੋਰਡ ਦੇ ਬਾਰੇ ਬਹੁਤ ਸਾਰੀਆਂ ਗੱਲਾਂ ਬਾਤਾਂ ਕਹੀਆਂ ਗਈਆਂ ਹਨ। ਕਿਹਾ ਗਿਆ ਕਿ ਇਸ ਵਿਚ ਆਰ. ਐਸ. ਐਸ. ਦੇ ਬੰਦੇ ਭਰਤੀ ਕਰ ਲਏ ਅਤੇ ਪਰਾਪਰ ਢੰਗ ਨਾਲ ਉਨ੍ਹਾਂ ਨੇ ਅਪਲਾਈ ਵੀ ਨਹੀਂ ਸੀ ਕੀਤਾ। ਈ. ਪੀ. ਪੀ. ਸਕੀਮ ਅਧੀਨ ਡਿਸਟ੍ਰਿਕਟ ਆਰਗੇਨਾਈਜ਼ਰਜ਼ ਲਗਣੇ ਸੀ ਉਹ ਸਾਰਾ ਕੁਝ ਕਰ ਲਿਆ ਅਤੇ ਉਸ ਵਿਚ ਸ਼ਡਿਊਲਡ ਕਾਸਟ ਨੂੰ ਹੱਕ ਨਹੀਂ ਦਿੱਤਾ। ਇਹ ਵੀ ਕਿਹਾ ਗਿਆ ਕਿ ਖਾਦੀ ਔਰ ਵਿਲੇਜ ਇੰਡਸਟਰੀ ਬਣੀ ਮੇਨਲੀ ਪਿੰਡਾਂ ਵਾਸਤੇ ਸੀ ਪਰ ਸ਼ਹਿਰਾਂ ਨੂੰ ਮੇਨ ਪਾਰਟ ਦੇ ਦਿੱਤਾ ਗਿਆ। ਸਪੀਕਰ ਸਾਹਿਬ, ਮੈਂ ਅੰਕੜੇ ਦੇ ਕੇ ਦੱਸਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, 22 ਸਾਲ ਖਾਦੀ ਬੋਰਡ ਬਣੇ ਨੂੰ ਹੋ ਗਏ ਹਨ ਔਰ ਇਨ੍ਹਾਂ 22 ਸਾਲਾਂ ਵਿਚ ਸਿਰਫ ਇਕ ਸਾਲ ਵਿਚ 20 ਲੱਖ ਰੁਪਿਆ ਲੋਨ ਦਾ ਗਰਾਂਟ ਵਜੋਂ ਇਸ ਨੂੰ ਦਿਤਾ ਗਿਆ ਸੀ। ਪਰ ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ 1977-78 ਵਿਚ ਇਕ ਕਰੋੜ ਅੱਠ ਲੱਖ ਰੁਪਏ ਅਤੇ 1978-79 ਵਿਚ ਇਕ ਕਰੋੜ 11 ਲੱਖ ਰੁਪਏ ਗਰਾਂਟ ਵਜੋਂ ਦਿੱਤੇ ਗਏ। (ਵਿਘਨ) ਸਪੀਕਰ ਸਾਹਿਬ, ਮੈਂ ਹੁਣ ਅਰਬਨ ਅਤੇ ਰੂਰਲ ਦੇ ਬਾਰੇ ਦੱਸਦਾ ਹਾਂ।

**Mr. Speaker :** Rural-urban is not a matter of personal explanation. ਟੰਡਨ ਸਾਹਿਬ, ਤੁਹਾਡੇ ਬਾਰੇ ਜੋ ਕ੍ਰਿਟੇਸਿਜ਼ਮ ਕੀਤਾ ਗਿਆ ਹੈ, ਉਸ ਬਾਰੇ ਦੱਸੋ। ਤੁਸੀਂ ਤਾਂ ਹੋਰ ਹੀ ਕੁਝ ਕ੍ਰਿਟੇਸਾਈਜ਼ ਕਰ ਰਹੇ ਹੋ, ਉਹ ਪਰਸਨਲ ਐਕਸਪਲੇਨੇਸ਼ਨ ਦਾ ਭਾਗ ਨਹੀਂ ਹੈ। (ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਵੱਲੋਂ ਵਿਘਨ)।

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਕਾਂਗਰਸ ਗੌਰਮਿੰਟ ਅਤੇ ਇਸ ਗੌਰਮਿੰਟ ਵਲੋਂ ਜੋ ਲੋਨਜ਼ ਦਿਤੇ ਗਏ ਹਨ, ਉਸ ਬਾਰੇ ਰੂਰਲ ਅਤੇ ਅਰਬਨ ਬਾਰੇ ਮੈਂ ਤੁਹਾਨੂੰ ਦੱਸਦਾ ਹਾਂ। 1974-75 ਵਿਚ ਰੂਰਲ ਲੋਨਜ਼ 40.5% ਅਤੇ ਅਰਬਨ 51.5 % ਦਿੱਤੇ ਗਏ। 1975-76 ਵਿਚ ਰੂਰਲ 49% ਅਤੇ 1975-76 ਵਿਚ ਅਰਬਨ 51% ਸਨ। ਸਪੀਕਰ ਸਾਹਿਬ, 1976-77 ਵਿਚ ਰੂਰਲ ਲੋਨਜ਼ 40% ਅਤੇ ਅਰਬਨ 60% ਸਨ। (ਵਿਘਨ)

**ਸ੍ਰੀ ਸਪੀਕਰ :** ਇਹ ਪਰਸਨਲ ਐਕਸਪਲੇਨੇਸ਼ਨ ਨਹੀਂ ਹੈ। ਤੁਸੀਂ ਪਰਸਨਲ ਐਕਸਪਲੇਨੇਸ਼ਨ ਤੇ ਹੀ ਗੱਲ ਕਰੋ।

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਸ਼ਹਿਰਾਂ ਅਤੇ ਦਿਹਾਤਾਂ ਵਿਚ ਜੋਨਜ਼ ਦੀ ਜੋ ਸਾਡੀ ਸਰਕਾਰ ਦੀ ਪੋਜ਼ੀਸ਼ਨ ਹੈ ਉਹ ਹੈ 1977-78 ਵਿਚ ਰੂਰਲ 62.7% ਅਤੇ ਅਰਬਨ 38.3%। ਇਸੇ ਤਰ੍ਹਾਂ ਹੀ 1978-79 ਵਿਚ ਰੂਰਲ 77% ਅਤੇ ਅਰਬਨ 23%। (ਥੰਪਿੰਗ)

**Mr. Speaker :** The normal procedure is that on personal explanation you should have given everything in writing. If I find anything which is not proper, I will remove that.

ਟੰਡਨ ਸਾਹਿਬ, ਮੈਂ ਤੁਹਾਨੂੰ ਟੂ ਸਮ ਐਕਸਟੈਂਟ ਪਰਸਨਲ ਐਕਸਪਲੇਨੇਸ਼ਨ ਤੇ ਅਲਾਓ ਕੀਤਾ ਹੈ ਪਰ ਤੁਸੀਂ ਤਾਂ ਡੀਬੇਟ ਹੀ ਸ਼ੁਰੂ ਕਰ ਦਿੱਤੀ ਹੈ।

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਮੈਂ ਸ਼ਾਰਟ ਕਰਦਾ ਹਾਂ। (ਸਰਦਾਰ ਉਮਰਾਓ ਸਿੰਘ ਵਲੋਂ ਵਿਘਨ) ਮੈਂ ਇਹ ਕਹਾਂਗਾ ਕਿ ਡਿਸਟ੍ਰਿਕਟ ਆਰਗੇਨਾਈਜ਼ਰ ਆਊਟਗੋਇੰਗ ਜੋ ਬੋਰਡ ਸੀ (ਵਿਘਨ) ਉਸ ਵੇਲੇ 12 ਡਿਸਟ੍ਰਿਕਟ ਆਰਗੇਨਾਈਜ਼ਰ ਰਖਣੇ ਸੀ। ਸਪੀਕਰ ਸਾਹਿਬ, 12 ਸਾਲਾਂ ਬਾਅਦ ਇਹ ਪੋਸਟਾਂ ਐਡਵਰਟਾਈਜ਼ ਕੀਤੀਆਂ ਅਤੇ ਐਪਲੀਕੇਸ਼ਨਜ਼ ਮੰਗੀਆਂ ਗਈਆਂ ਸਨ। ਫਿਰ ਬੋਰਡ ਦੀ ਐਗਜ਼ੈਕਟਿਵ ਕਮੇਟੀ ਨੇ ਇੰਟਰਵਿਊ ਲਈ ਅਤੇ ਸਿਲੈਕਸ਼ਨ ਕਰ ਦਿੱਤੀ। ਫਿਰ ਸਾਡਾ ਬੋਰਡ ਬਾਅਦ ਵਿਚ ਬਣਿਆ। ਇਸ ਬੋਰਡ ਦੇ ਸੈਕਟਰੀ ਸਾਹਿਬ ਨੇ ਕਿਹਾ ਕਿ ਇਤਨੇ ਪਰਸੈਂਟ ਹਰੀਜਨ ਅਤੇ ਇਤਨੇ ਪਰਸੈਂਟ ਬੈਕਵਰਡ ਕਲਾਸਿਜ਼ ਦੇ ਹੋਣੇ ਚਾਹੀਦੇ ਹਨ। ਪਹਿਲੀ ਦਫ਼ਾ ਉਸ ਦੇ ਮੁਤਾਬਿਕ ਪਰਸੈਂਟੇਜ ਦਿੱਤੀ ਗਈ ਅਤੇ ਸ਼ਿਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਬੰਦੇ ਲਗਾਏ ਗਏ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਹੋਰ ਕਿਹਾ ਗਿਆ ਕਿ ਇਕ ਬੰਦੇ ਨੂੰ ਬਦਲ ਦਿੱਤਾ ਗਿਆ। ਆਨਰੇਬਲ ਮੈਂਬਰ ਨੇ ਕਿਹਾ ਸੀ ਕਿ ਸੀ.ਐਮ. ਦੀ ਕੋਠੀ ਅਗੇ ਧਰਨਾ ਮਾਰਨਾ ਹੈ। ਮੈਂ ਮੈਂਬਰ ਸਾਹਿਬ ਨੂੰ ਫੈਕਟਸ ਦੱਸ ਦਿੰਦਾ ਹਾਂ ਫਿਰ ਧਰਨਾ ਮਾਰਨ ਦੀ ਨੌਬਤ ਨਹੀਂ ਆਵੇਗੀ।

** ** **

**Dr. Kewal Krishan** : How is he levelling charges against a person who is not present to defend himself in the House ?

**Industries Minister** : I am not naming anybody.

** ** **

**Mr. Speaker** : There should be no counter allegation.

**Dr. Kewal Krishan** : Why is he levelling allegations against a person who in not present in the House and you are allowing him to level charge against that person ?

**Mr. Speaker** : I have not allowed him.

(ਡਾਕਟਰ ਕੇਵਲ ਕ੍ਰਿਸ਼ਨ ਅਤੇ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਵੱਲੋਂ ਵਿਘਨ)

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਹੋਰ ਸਾਰੀਆਂ ਰਿਪੋਰਟਾਂ ਹਨ। ਇਹ ਕਰ ਦਿੱਤਾ, ਉਹ ਕਰ ਦਿੱਤਾ। ਹੰਡਰਡ ਟਾਈਮਜ਼ ਲਿਖ ਕੇ ਦਿੱਤਾ। ਮੈਮੋਰੰਡਮ ਵੀ ਦਿੱਤੇ ਗਏ ਪਰ ਸੈਕਟਰੀ ਨੇ ਮੰਨਿਆਂ ਹੈ ਕਿ ਦੋਸ਼ ਨਹੀਂ ਹਨ। ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਗਈਆਂ ਹਨ। ਐਡਮਨਿਸਟ੍ਰੇਟਿਵ ਐਕਸ਼ਨ ਲੈਣਾ ਹੈ। ਸਪੀਕਰ ਸਾਹਿਬ, ਬਗੈਰ ਡਸਿਪਲਨ ਤੋਂ ਕੋਈ ਵੀ ਅਦਾਰਾ ਚੱਲ ਨਹੀਂ ਸਕਦਾ। ਕੋਈ ਵੀ ਧਾਰਾ ਲਾਗੂ ਨਹੀਂ ਕਰ ਸਕਦੇ। (ਵਿਘਨ)

ਸਪੀਕਰ ਸਾਹਿਬ, ਮੈਂ ਹੁਣ ਇਸ ਨੂੰ ਵਾਈਂਡ ਅੱਪ ਕਰਨਾ ਚਾਹੁੰਦਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ ਆਰ.ਐਸ.ਐਸ. ਦੇ ਬੰਦੇ ਲਾ ਦਿੱਤੇ ਹਨ, ਨਿੱਕਰਾਂ ਵਾਲੇ ਲਾ ਦਿੱਤੇ ਹਨ। ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਵੀ ਨਿੱਕਰਾਂ ਵਾਲਿਆਂ ਬਾਰੇ ਕਿਹਾ ਹੈ। ਮੈਨੂੰ ਬੜਾ ਫ਼ਖ਼ਰ ਹੈ ਕਿ ਮੈਂ ਆਰ.ਐਸ.ਐਸ. ਦਾ ਸਦੱਸਯ ਰਿਹਾ ਹਾਂ। (ਤਾੜੀਆਂ) ਅਸੀਂ ਉਥੇ ਡਸਿਪਲਨ ਸਿਖਿਆ ਹੈ, ਦੇਸ਼ ਭਗਤੀ ਸਿੱਖੀ ਹੈ, ਕੌਮ ਦੇ ਵਾਸਤੇ ਕੁਰਬਾਨੀ ਕਰਨਾ ਸਿਖਿਆ ਹੈ। ਇਥੇ ਸਪੀਕਰ ਸਾਹਿਬ, ਕਿਹਾ ਗਿਆ ਕਿ ਮੈਂ ਪਹਿਲਾਂ ਉਹ ਕਾਰਪੋਰੇਸ਼ਨ ਬਣਾਈ ਅਤੇ ਬਾਅਦ ਵਿਚ ਉਸ ਦਾ ਚੇਅਰਮੈਨ ਉਸ ਨੂੰ ਲਗਾ ਦਿੱਤਾ। ਇਹ ਨਿੱਟ-ਵਿਅਰ ਹੌਜ਼ਰੀ ਕਾਰਪੋਰੇਸ਼ਨ ਜਿਸ ਦੇ ਬਾਰੇ ਮੇਰੇ ਦੋਸਤ ਨੇ ਐਲੀਗੇਸ਼ਨ ਲਗਾਏ ਹਨ, ਇਹ ਕਾਰਪੋਰੇਸ਼ਨ

**Expunged as ordered by the Chair.

ਇਨ੍ਹਾਂ ਦੀ ਸਰਕਾਰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਵੇਲੇ ਫਰਵਰੀ, 1977 ਵਿਚ ਬਣੀ। ਮਈ ਵਿਚ ਅਸੀਂ ਅਜੇ ਇਲੈਕਸ਼ਨਾਂ ਵੀ ਨਹੀਂ ਸਨ ਲੜੀਆਂ ਲੇਕਿਨ ਉਸ ਕਾਰਪੋਰੇਸ਼ਨ ਦੀ ਪਹਿਲੀ ਮੀਟਿੰਗ ਉਦੋਂ ਹੋ ਚੁੱਕੀ ਸੀ। ਇਹ ਕਹਿੰਦੇ ਹਨ ਕਿ ਅਸੀਂ ਇਹ ਕਾਰਪੋਰੇਸ਼ਨ ਕਰੀਏਟ ਕੀਤੀ। ਇਹ ਠੀਕ ਹੈ ਕਿ ਉਸ ਨੂੰ ਉਸ ਕਾਰਪੋਰੇਸ਼ਨ ਦਾ ਚੇਅਰਮੈਨ ਲਗਾਇਆ ਗਿਆ ਹੈ। ਮੈਂ ਸਪੀਕਰ ਸਾਹਿਬ, ਮੈਂਬਰ ਸਾਹਿਬ ਦੇ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ, ਮੇਰੇ ਦਿਲ ਵਿਚ ਉਨ੍ਹਾਂ ਦਾ ਬੜਾ ਰਿਗਾਰਡ ਹੈ। ਲੇਕਿਨ, ਸਪੀਕਰ ਸਾਹਿਬ, ਮੈਂ ਉਸ ਆਦਮੀ ਬਾਰੇ ਕਹਿਣਾ ਚਾਹੁੰਦਾ ਹਾਂ ਜਿਸ ਬਾਰੇ ਇਨ੍ਹਾਂ ਨੇ ਐਲੀਗੇਸ਼ਨ ਲਗਾਇਆ ਹੈ। 1947 ਤੋਂ ਪਹਿਲਾਂ ਦੀ ਜੇ ਕਿਸੇ ਨੇ ਮੈਟ੍ਰਿਕ ਕੀਤੀ ਹੋਵੇ ਤਾਂ ਉਸਦੀ ਬੜੀ ਅਹਿਮੀਅਤ ਹੈ। ਉਹ ਆਦਮੀ ਤਾਂ 1944-45 ਦਾ ਸਾਇੰਸ ਗਰੈਜੂਏਟ ਹੈ। ਉਹ ਉਸ ਵਕਤ ਆਪਣੀ ਕੁਆਲੀਫਿਕੇਸ਼ਨ ਦੇ ਹਿਸਾਬ ਨਾਲ ਚੰਗੀ ਤਰਾਂ ਸੈਟਲ ਹੋ ਸਕਦਾ ਸੀ। ਲੇਕਿਨ 25,30 ਸਾਲ ਉਹ ਆਪਣੇ ਦੇਸ਼ ਦੀ ਸੇਵਾ ਕਰਨ ਲਈ ਆਪਣਾ ਘਰ ਬਾਰ ਛੱਡ ਗਿਆ। ਇਹ ਲੋਕ ਉਸ ਦਾ ਮੁਕਾਬਲਾ ਕਰਦੇ ਪਏ ਹਨ। ਕਿਸੇ ਦੀ ਕੁਰਬਾਨੀ ਦਾ ਵੀ ਕੋਈ ਅਹਿਸਾਸ ਹੋਣਾ ਚਾਹੀਦਾ ਹੈ। (ਇਸ ਸਮੇਂ ਸਾਥੀ ਰੂਪ ਲਾਲ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋਏ ਪਰ ਸ੍ਰੀ ਸਪੀਕਰ ਨੇ ਉਨਾਂ ਨੂੰ ਅਲਾਓ ਨਹੀਂ ਕੀਤਾ)

ਸਪੀਕਰ ਸਾਹਿਬ, ਅਸੀਂ ਉਸ ਸੰਸਥਾ ਵਿਚੋਂ ਕੁਝ ਸਿਖਿਆ ਹੈ। ਸਾਨੂੰ ਦੱਸਿਆ ਜਾਂਦਾ ਸੀ ਕਿ ਤੁਸੀਂ ਦੂਸਰਿਆਂ ਕੋਲੋਂ ਚੰਗੀ ਗੱਲ ਦੀ ਉਮੀਦ ਤਾਂ ਕਰ ਸਕਦੇ ਹੋ ਜੇ ਆਪ ਕੋਈ ਚੰਗੀ ਮਿਸਾਲ ਕਾਇਮ ਕਰੋਗੇ। ਮੈਂ ਜੂਨ, 1977 ਵਿਚ ਮਨਿਸਟਰ ਬਣਿਆ। ਉਸ ਤੋਂ ਪਹਿਲਾਂ ਡੇਢ ਦੋ ਸਾਲ ਮੈਂ ਜੇਲ੍ਹ ਵਿਚ ਰਿਹਾ। ਡਾਂਗ ਸਾਹਿਬ ਦੇ ਦਫ਼ਤਰ ਕੋਲ ਮੇਰਾ ਇਕ ਕਾਰਖਾਨਾ ਹੈ। ਮੇਰਾ ਭਾਈਵਾਲ ਵੀ ਅਤੇ ਮੇਰਾ ਭਤੀਜਾ ਵੀ ਦੋ ਸਾਲ ਅੰਦਰ ਰਿਹਾ। ਜਦੋਂ ਮੇਰਾ ਲੜਕਾ ਕਾਲਜ ਵਿਚੋਂ ਉਠਕੇ ਉਸ ਕਾਰ-ਖਾਨੇ ਵਿਚ ਜਾਣ ਲਗਿਆ ਤਾਂ ਉਸਨੂੰ ਵੀ ਅੰਦਰ ਦੇ ਦਿੱਤਾ ਗਿਆ ਉਥੇ ਇੰਪਲਾਈਜ਼ ਹੀ ਕੰਮ ਚਲਾਉਂਦੇ ਰਹੇ। ਜਦੋਂ ਅਸੀਂ ਬਾਹਰ ਨਿਕਲੇ ਤਾਂ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਆ ਗਈਆਂ ਅਤੇ ਫਿਰ ਅਸੰਬਲੀ ਦੀਆਂ ਇਲੈਕਸ਼ਨਾਂ ਆ ਗਈਆਂ। ਇਸ ਤੋਂ ਬਾਅਦ ਅਸੀਂ ਚੰਡੀਗੜ੍ਹ ਆ ਗਏ। ਮੇਰੇ ਕਾਰਖਾਨੇ ਦੇ ਕਰਮਚਾਰੀਆਂ ਨੇ ਮੈਨੂੰ ਦੱਸਿਆ ਕਿ ਇਕ ਲੱਖ ਰੁਪਏ ਦਾ ਘਾਟਾ ਉਸ ਕਾਰਖਾਨੇ ਵਿਚ ਪਿਆ। ਮੈਂ ਕਿਹਾ ਕਿ ਜੇ ਅਸੀਂ ਆਪ ਮਿਸਾਲ ਕਾਇਮ ਨਹੀਂ ਕਰਾਂਗੇ ਤਾਂ ਕਿਸ ਤਰ੍ਹਾਂ ਕਿਸੇ ਚਪੜਾਸੀ, ਕਲਰਕ ਜਾਂ ਹੋਰ ਕੁਰੱਪਟ ਆਦਮੀ ਨੂੰ ਫੜ ਸਕਦੇ ਹਾਂ/ਮੇਰੇ ਕਾਰਖਾਨੇ ਵਿਚ ਬੁਆਇਲਰ ਨੂੰ 45 ਵੈਗਨਾਂ ਕਾਂਗਰਸ ਰਾਜ ਦੇ ਵਕਤ ਦੀਆਂ ਲੱਗੀਆਂ ਸਨ। ਇਹ ਰਿਕਾਰਡ ਵਿਚ ਹੈ। ਮੈਂ ਆਪਣੇ ਨੌਕਰਾਂ ਨੂੰ ਕਿਹਾ ਕਿ ਮੇਰੇ ਕੋਲ ਕੋਈ ਪੈਸਾ ਨਹੀਂ ਹੈ। ਇਹ ਬੁਆਇਲਰ ਅਤੇ ਮਸ਼ੀਨਰੀ ਵੇਚ ਦਿਓ ਤਾਂ ਕਿ ਜਿਨ੍ਹਾਂ ਦਾ ਪੈਸਾ ਦੇਣਾ ਹੈ ਉਹ ਦੇ ਦਿਓ ਕਿਉਂਕਿ ਉਨ੍ਹਾਂ ਨੇ ਮੇਰੇ ਜੇਲ੍ਹ ਵਿਚ ਹੁੰਦੇ ਹੋਏ ਵੀ ਸਾਨੂੰ ਉਧਾਰ ਦਿੱਤਾ ਹੈ। ਮੈਂ ਇਸ ਮਹਿਕਮੇ ਦਾ ਮਨਿਸਟਰ ਬਣ ਗਿਆ। ਮੈਂ ਕਹਿ ਸਕਦਾ ਸੀ ਕਿ 45 ਦੀਆਂ 100 ਵੈਗਨਾਂ ਕਰ ਦਿਓ ਕਿਉਂਕਿ ਕਾਂਗਰਸ ਰਾਜ ਵੇਲੇ ਮੇਰੇ ਨਾਲ ਵਿਤਕਰਾ ਹੋਇਆ ਹੈ। ਅਜ ਕੋਲੇ ਦੀ ਇਕ ਇਕ ਵੈਗਨ ਵਾਸਤੇ ਲੋਕ ਤਰਲੇ ਮਾਰਦੇ ਪਏ ਹਨ। ਮੈਂ ਆਪਣਾ ਬੁਆਇਲਰ ਵੇਚ ਦਿੱਤਾ ਅਤੇ ਆਪਣੇ ਭਾਈਵਾਲ ਨੂੰ ਕਿਹਾ ਕਿ ਇਕ ਦਿਨ ਪਹਿਲਾਂ ਇੰਡਸਟਰੀਜ਼ ਡਿਪਾਰਟਮੈਂਟ ਇਹ ਨੋਟੀਫਾਈ ਕਰਵਾ ਕੇ ਆਵੇ ਕਿ ਮੈਂ ਇਹ ਬੁਆਇਲਰ ਵੇਚ ਦਿੱਤਾ ਹੈ। ਸਪੀਕਰ ਸਾਹਿਬ ਅਸੀਂ ਉਸ ਸੰਸਥਾ ਵਿਚੋਂ ਕੁਝ ਚੀਜ਼ਾਂ ਸਿਖੀਆਂ ਹਨ।

ਹੁਣ ਮੈਂ ਦੂਸਰੀ ਗੱਲ ਤੇ ਆਉਂਦਾ ਹਾਂ ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਮੇਰੇ ਦੋਸਤ ਨੇ ਬੜਾ ਕੁਝ ਕੀਤਾ ਹੈ, ਬੜੇ ਠੇਕੇ ਲਏ। ਸਪੀਕਰ ਸਾਹਿਬ, ਜਿਸ ਦਿਨ ਮੈਨੂੰ ਇੰਡਸਟਰੀਜ਼ ਡਿਪਾਰਟਮੈਂਟ ਅਲਾਟ ਹੋਇਆ, ਉਹ ਮੇਰੇ ਕੋਲ ਆਇਆ ......

**ਕਾਮਰੇਡ ਸੱਤ ਪਾਲ ਡਾਂਗ** : ਉਹ ਤੁਹਾਡਾ ਕਾਰਖਾਨਾ ਪਾਵਰ ਲੂਮਜ਼ ਦਾ ਹੈ।

**ਉਦਯੋਗ ਮੰਤਰੀ** : ਸਾਈਜ਼ਿੰਗ ਦਾ ਵੀ ਹੈ। ਸਪੀਕਰ ਸਾਹਿਬ, ਇਨ੍ਹਾਂ ਦੇ ਦਫਤਰੋਂ ਸ਼ਿਕਾਇਤਾਂ ਆਉਂਦੀਆਂ ਸਨ ਕਿ ਛਿਲਕਾ ਉਠਦਾ ਹੈ। (ਵਿਘਨ) ਇਸ ਤਰ੍ਹਾਂ ਖੱਪ ਨਾ ਪਾਓ।

**ਸ਼੍ਰੀ ਸਪੀਕਰ** : ਟੰਡਨ ਸਾਹਿਬ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**Industries Minister** : Sorry, Sir.

ਸਪੀਕਰ ਸਾਹਿਬ, ਉਸ ਦਿਨ ਉਹ ਮੇਰੇ ਕੋਲ ਆਇਆ ਅਤੇ ਕਹਿਣ ਲੱਗਾ ਕਿ ਤੁਹਾਨੂੰ ਇੰਡਸਟਰੀਜ਼ ਡਿਪਾਰਟਮੈਂਟ ਅਲਾਟ ਹੋਇਆ ਹੈ, ਮੈਂ ਇਥੇ ਪਹਿਲਾਂ ਅੱਧਾ ਠੇਕਾ ਲਿਆ ਸੀ ਪਰ ਹੁਣ ਮੈਂ ਨਹੀਂ ਚਾਹੁੰਦਾ ਕਿ ਕੋਈ ਠੇਕਾ ਲਵਾਂ। ਮੈਂ ਉਸ ਨੂੰ ਕਿਹਾ ਕਿ ਜੇ ਮੈਂ ਮਨਿਸਟਰ ਬਣ ਗਿਆ ਹਾਂ ਤਾਂ ਕੀ ਇਸ ਦਾ ਮਤਲਬ ਇਹ ਹੈ ਕਿ ਜਿਹੜੇ ਸਾਡੇ ਰਿਸ਼ਤੇਦਾਰ ਜਾਂ ਦੋਸਤ ਕੰਮ ਕਰਦੇ ਹਨ, ਉਨ੍ਹਾਂ ਨੂੰ ਕੰਮ ਕਰਨ ਦੀ ਮਨਾਹੀ ਹੋ ਗਈ ਹੈ। ਉਸ ਨੇ ਕਿਹਾ ਕਿ ਨਹੀਂ ਕਲ੍ਹ ਨੂੰ ਕੋਈ ਤੁਹਾਡੇ ਉਤੇ ਉਂਗਲ ਚੁੱਕੇਗਾ ਇਸ ਲਈ ਮੈਂ ਕੋਈ ਠੇਕਾ ਨਹੀਂ ਲੈਣਾ। ਉਸ ਨੇ ਇਹ ਵੀ ਕਿਹਾ ਕਿ ਨਾ ਇੰਡਸਟਰੀਜ਼ ਡਿਪਾਰਟਮੈਂਟ ਦਾ ਕੋਈ ਠੇਕਾ ਲੈਣਾ ਹੈ ਅਤੇ ਨਾ ਹੀ ਕਿਸੇ ਕਾਰਪੋਰੇਸ਼ਨ ਦਾ ਠੇਕਾ ਲੈਣਾ ਹੈ।ਮੈਂ ਕਹਿ ਸਕਦਾ ਹਾਂ ਕਿ ਸਾਡੇ ਟੇਕ-ਓਵਰ ਕਰਨ ਤੋਂ ਬਾਅਦ ਅੱਜ ਤੱਕ ਉਸ ਨੂੰ ਨਾ ਸਿਰਫ ਇੰਡਸਟਰੀਜ਼ ਡਿਪਾਰਟਮੈਂਟ ਜਾਂ ਇਸ ਡਿਪਾਰਟਮੈਂਟ ਦੀਆਂ ਕਾਰਪੋਰੇਸ਼ਨਾਂ ਬਲਕਿ ਕਿਸੇ ਵੀ ਦੂਸਰੀ ਕਾਰਪੋਰੇਸ਼ਨ ਦਾ ਜਾਂ ਪੰਜਾਬ ਗੌਰਮਿੰਟ ਦੇ ਕਿਸੇ ਮਹਿਕਮੇ ਦਾ ਕੋਈ ਠੇਕਾ ਅਲਾਟ ਨਹੀਂ ਹੋਇਆ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹਮਦਰਦੀ ਵਿਚ ਵਾਕ-ਆਊਟ ਕੀਤਾ ਸੀ। ਕਾਂਗਰਸ ਪਾਰਟੀ ਵੱਲੋਂ ਆਵਾਜ਼ਾਂ ਤੁਹਾਡੀ ਹਮਦਰਦੀ ਵਿਚ ਕੀਤਾ ਸੀ।

ਮੈਂ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਸਾਡੀ ਹਮਦਰਦੀ ਵਿਚ ਵਾਕ-ਆਊਟ ਕੀਤਾ ਸੀ। ਸਪੀਕਰ ਸਾਹਿਬ, ਉਨ੍ਹਾਂ ਨੂੰ ਕੋਈ ਠੇਕਾ ਨਹੀਂ ਮਿਲਿਆ। ਦੂਸਰਾ ਉਸ ਨੇ ਪੰਜਾਬ ਗੌਰਮਿੰਟ ਦੇ ਕਿਸੇ ਮਹਿਕਮੇਂ ਜਾਂ ਹੋਰ ਅਦਾਰੇ ਵਿਚ ਸਾਡੇ ਟੇਕ-ਓਵਰ ਕਰਨ ਤੋਂ ਬਾਅਦ ਕਿਸੇ ਜਗ੍ਹਾ ਠੇਕਾ ਲੈਣ ਲਈ ਅਪਲਾਈ ਵੀ ਨਹੀਂ ਕੀਤਾ। ਉਸ ਨੇ ਤਾਂ ਮੈਨੂੰ ਇਹ ਵੀ ਕਿਹਾ ਕਿ ਮੈਂ ਅਪਲਾਈ ਹੀ ਨਹੀਂ ਕਰਾਂਗਾ। ਉਸ ਨੇ ਇਹ ਵੀ ਕਿਹਾ ਕਿ ਕੋਈ ਵੀ ਅਗਰ ਪ੍ਰਾਈਵੇਟ ਕਾਰਖਾਨਾ ਬਣਾਉਂਣਾ ਚਾਹੁੰਣ ਤਾਂ ਮੈਂ ਉਥੇ ਵੀ ਅਪਲਾਈ ਨਹੀਂ ਕਰਾਂਗਾ। ਸਪੀਕਰ ਸਾਹਿਬ, ਬੜੀ ਮਰਿਆਦਾਂ ਹੁੰਦੀਆਂ ਹਨ ਜਿਨ੍ਹਾਂ ਨੂੰ ਲੋਕ ਲੈ ਕੇ ਚਲਦੇ ਹਨ। ਮੈਂ ਚੈਲੰਜ ਕਰਦਾ ਹਾਂ ਕਿ ਮੇਰੇ ਸਾਹਮਣੇ ਬੈਠੇ ਜਾਂ ਮੇਰੇ ਪਿੱਛੇ ਬੈਠੇ ਸੱਜਣ ਇਹ ਦੱਸ ਦੇਣ ਕਿ ਇਕ ਜਗ੍ਹਾ ਵੀ ਉਸਨੂੰ ਠੇਕਾ ਮਿਲਿਆ ਹੈ ਜਾਂ ਉਸ ਨੇ ਅਪਲਾਈ ਵੀ ਕੀਤਾ ਹੈ, ਤਾਂ ਮੈਂ ਕਹਾਂਗਾ ਕਿ ਤੁਹਾਡੇ ਵਾਕ-ਆਊਟ ਕਰਨ ਦੇ ਨਾਲ ਮੈਂ ਵੀ ਰੇਜ਼ਿਗਨੇਸ਼ਨ ਦੇ ਦਿੰਦਾ ਹਾਂ। ਇਹ ਵੀ ਦੇ ਦੇਣ।

**Mr. Speaker** : All reference to individuals who were not present in the House, all allegations made against such people will not form part of the proceedings of the House.

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਉਦਯੋਗ ਮੰਤਰੀ** : ** ** **

**Mr. Speaker** : Mr. Tandon, you are speaking without my permission. Whatever is being said without the permission of the Chair, will not form part of the proceedings.

---

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ ਮੇਰੀ ਗੁਜ਼ਾਰਿਸ਼ ਇਹ ਹੈ ਕਿ ਟੰਡਨ ਸਾਹਿਬ ਨੇ ਪਰਸਨਲ ਐਕਸਪਲੇਨੇਸ਼ਨ ਵਿਚ ਕੁਝ ਗੱਲਾਂ ਆਪਣੇ ਜਵਾਬ ਵਿਚ ਕਹੀਆਂ ਹਨ। ਪਰ ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਹ ਚੀਜ਼ ਹਾਊਸ ਦੇ ਵਿਚ ਆ ਚੁੱਕੀ ਹੈ, ਹਾਊਸ ਦੇ ਵਿਚ ਚਾਰਜਿਜ਼ ਲੱਗੇ ਹਨ' ਇਸ ਲਈ ਤੁਸੀਂ ਹਾਊਸ ਦੀ ਇਕ ਕਮੇਟੀ ਬਣਾ ਦਿਓ। ਜੋ ਕੁਝ ਵਜ਼ੀਰ ਸਾਹਿਬ ਨੇ ਕਿਹਾ ਹੈ ਜਾਂ ਜੋ ਕੁਝ ਬੱਗਾ ਸਾਹਿਬ ਨੇ ਕਿਹਾ ਹੈ ਜਾਂ ਹੋਰ ਮੈਂਬਰ ਸਾਹਿਬਾਨ ਨੇ ਕਿਹਾ ਹੈ,ਉਹ ਕਮੇਟੀ ਸਾਰੀ ਚੀਜ਼ ਨੂੰ ਵੇਖ ਲਵੇ ਔਰ ਜਿਸ ਦਾ ਕਸੂਰ ਹੋਵੇ ਉਸ ਨੂੰ ਸਜ਼ਾ ਮਿਲ ਜਾਵੇ। ਇਸ ਲਈ ਹਾਊਸ ਦੀ ਕਮੇਟੀ ਜ਼ਰੂਰ ਬਣਾਉਣੀ ਚਾਹੀਦੀ ਹੈ। (ਵਿਰੋਧੀ ਧਿਰ ਵਲੋਂ ਥੰਪਿੰਗ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹਾਂਗਾ ਕਿ ਟੰਡਨ ਸਾਹਿਬ ਨੇ ਆਪਣੀ ਪਰਸਨਲ ਐਕਸਪਲੇਨੇਸ਼ਨ ਦੇ ਵਿਚ ਕਾਫੀ ਜ਼ਿਆਦਾ ਆਪਣੇ ਆਪ ਦੀ ਸਫਾਈ ਦੇਣ ਦੀ ਕੋਸ਼ਿਸ਼ ਕੀਤੀ ਹੈ। ਉਸ ਦਿਨ ਬੱਗਾ ਸਾਹਿਬ ਨੇ ਜਿਤਨੇ ਜ਼ਿਆਦਾ ਐਲੀਗੇਸ਼ਨ ਉਹ ਲਗਾ ਸਕਦੇ ਸਨ, ਅੱਧੇ ਘੰਟੇ ਵਿਚ ਉਨ੍ਹਾਂ ਨੇ ਲਗਾਏ ਹਨ। ਇਹ ਦੋਨੋਂ ਚੀਜ਼ਾਂ ਹਾਊਸ ਦੇ ਵਿਚ ਆ ਚੁੱਕੀਆਂ ਹਨ। ਅਸੀਂ ਮਹਿਸੂਸ ਕਰਦੇ ਹਾਂ ਕਿ ਇਹ ਕਾਫੀ ਸੀਰੀਅਸ ਮਾਮਲਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਉਸ ਦੇ ਬਾਰੇ ਇਥੇ ਬਹਿਸ ਕਰਕੇ ਹੀ ਉਸ ਨੂੰ ਖ਼ਤਮ ਨਾ ਕਰ ਦਿੱਤਾ ਜਾਵੇ। ਜਿਸ ਤਰ੍ਹਾਂ ਹੋਰ ਮੈਂਬਰਾਂ ਨੇ ਮੰਗ ਕੀਤੀ ਹੈ, ਮੈਂ ਵੀ ਇਹੀ ਕਹਾਂਗਾ ਕਿ ਇਕ ਹਾਊਸ ਦੀ ਕਮੇਟੀ ਹੀ ਇਸ ਨੂੰ ਚੰਗੀ ਤਰ੍ਹਾਂ ਵੇਖ ਸਕਦੀ ਹੈ, ਇਸ ਲਈ ਹਾਊਸ ਦੀ ਕਮੇਟੀ ਬਣਾਉਣੀ ਚਾਹੀਦੀ ਹੈ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਵੀ ਸਪੀਕਰ ਰਹੇ ਹੋ, ਤੁਹਾਨੂੰ ਪਤਾ ਹੋਵੇਗਾ ਕਿ ਪ੍ਰੀਜ਼ਾਈਡਿੰਗ ਆਫੀਸਰਜ਼ ਕਾਨਫਰੰਸ ਹੋਈ ਸੀ ਔਰ ਇਹ ਉਥੇ ਗੱਲ ਹੋਈ ਸੀ ਕਿ —

Normally the Speaker must not involve himself in any matter of controversy. So I do not want to form any Committee. It is for the House to decide.

**ਸਰਦਾਰ ਬੇਅੰਤ ਸਿੰਘ** : ** ** **

**Mr. Speaker** : Sorry, I cannot allow a debate on this issue. It is no point of order.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ ਕੁਰੱਪਸ਼ਨ ਦੇ ਚਾਰਜਿਜ਼ ਲੱਗੇ ਹਨ। ਇਸ ਲਈ ਮੇਰੀ ਪ੍ਰਾਰਥਨਾ ਹੈ ਕਿ ਇਕ ਹਾਊਸ ਦੀ ਕਮੇਟੀ ਬਣਾ ਦਿੱਤੀ ਜਾਵੇ ਜਿਹੜੀ ਕਿ ਇਸ ਸਾਰੀ ਚੀਜ਼ ਨੂੰ ਵੇਖੇ....

**Mr. Speaker** : No more please, I can't allow.

(ਵਿਘਨ) (ਇਸ ਸਮੇਂ ਕਈ ਮੈਂਬਰ ਸਾਹਿਬਾਨ ਖੜ੍ਹੇ ਹੋਕੇ ਬੋਲ ਰਹੇ ਹਨ***)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**Mr. Speaker** : Whatever is said without the permission of the Chair, must not form part of the proceedings.

## DISCUSSION AND VOTING OF DEMANDS FOR GRANTS FOR THE YEAR 1979-80

**Mr. Speaker** : There are three demands for grants, i.e., Demands Nos. 8, 9 and 10, which are to be discussed and voted upon today.

---

**Expunged as ordered by the Chair.

[Mr. Speaker]

If the House agrees these demands may be deemed to have been read and moved.

**Voices :** Yes, Yes.

**Mr. Speaker :** There are also two cut motions. One on Demand No. 9 given by Shri Manmohan Kalia and the second on Demand No. 10 given by Shri Harbans Lal Khanna. If the House agrees, these will be deemed to have been read and moved.

**Voices :** Yes, Yes.

**Demand No. 8**

That a sum not exceeding Rs. 1,51,53,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Civil Secretariat.

**Demand No. 9**

That a sum not exceeding Rs. 2,14,98,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of District Administration.

**Demand No. 10**

That a sum not exceeding Rs. 13,99,92,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Police.

**DEMAND NO. 10**
(Police)

1. **Shri Harbans Lal Khanna :**

**That the demand be reduced by Rs. 100**

**DEMAND NO. 9**
(District Administration)

**That the demand be reduced by Rs. 100**

**ਸਰਦਾਰ ਸੁਖਦੇਵ ਸਿੰਘ ਢਿੱਲੋਂ** (ਤਲਵੰਡੀ ਸਾਬੋ): ਸਪੀਕਰ ਸਾਹਿਬ, ਮੈਂ ਇਸ ਸਮੇਂ ਜੋ ਹਾਊਸ ਦੇ ਸਾਹਮਣੇ ਡਿਮਾਂਡਜ਼ ਹਨ, ਉਨ੍ਹਾਂ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ...... (ਵਿਘਨ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ** ** **

**ਸ਼੍ਰੀ ਸਪੀਕਰ :** ਬੱਗਾ ਸਾਹਿਬ, ਹਾਊਸ ਦੇ ਰੂਲਜ਼ ਪਰਮਿੱਟ ਨਹੀਂ ਕਰਦੇ । whatever the hon'ble member has said, should be expunged.

(ਇਸ ਸਮੇਂ ਸ਼੍ਰੀ ਮਨਮੋਹਨ ਕਾਲੀਆ ਬੋਲਣ ਲਈ ਖੜ੍ਹੇ ਹੋਏ।) Kalia Sahib, please resume your seat.

**ਸਾਥੀ ਰੂਪ ਲਾਲ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ, ਜੀ।

**ਸ਼੍ਰੀ ਸਪੀਕਰ :** ਮੁਆਫ ਕਰੋ ਜੀ। ਮੈਂ ਅਲਾਓ ਨਹੀਂ ਕਰਦਾ।

**ਸਾਥੀ ਰੂਪ ਲਾਲ :** ਕੀ ਗੱਲ ਜੀ, ਕੋਈ ਗਲਤੀ ਹੋ ਗਈ ਹੈ ?

**ਸ਼੍ਰੀ ਸਪੀਕਰ :** ਨਹੀਂ ਜੀ, ਤੁਸੀਂ ਤਸ਼ਰੀਫ ਰੱਖੋ। ਹਾਂ ਜੀ, ਢਿੱਲੋਂ ਸਾਹਿਬ, ਬੋਲੋ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ਸਪੀਕਰ ਸਾਹਿਬ, ਅੱਠ ਨੌਂ ਅਤੇ ਦਸ ਡਿਮਾਂਡਜ਼ ਬਾਰੇ ਮੈਂ ਆਪਣੇ ਵਿਚਾਰ ਸਦਨ ਦੇ ਨਾਲ ਸਾਂਝੇ ਕਰਨ ਲਈ ਖੜ੍ਹਾ ਹੋਇਆ ਹਾਂ ......।

---

**Expunged as ordered by the chair.

## WALK-OUTS

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਤੁਸੀਂ ਮੈਨੂੰ ਟਾਈਮ ਨਹੀਂ ਦਿੱਤਾ, ਇਸ ਲਈ ਮੈਂ ਵਾਕ-ਆਊਟ ਕਰਦਾ ਹਾਂ।

(ਇਸ ਸਮੇਂ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਸਦਨ ਵਿਚੋਂ ਵਾਕ-ਆਊਟ ਕਰ ਗਏ।)

(ਵਿਰੋਧੀ ਧਿਰ ਵਲੋਂ ਥੰਪਿੰਗ ਅਤੇ ਅਵਾਜ਼ਾਂ: ਬਰੇਵੋ, ਬਰੇਵੋ।)

**ਸਾਥੀ ਰੂਪ ਲਾਲ** : ਮੈਨੂੰ ਵੀ ਟਾਈਮ ਨਹੀਂ ਦਿੱਤਾ ਗਿਆ, ਇਸ ਲਈ ਮੈਂ ਵੀ ਇਨ੍ਹਾਂ ਦੇ ਨਾਲ ਹੀ ਵਾਕ ਆਊਟ ਕਰਦਾ ਹਾਂ।

(ਇਸ ਸਮੇਂ ਸਾਥੀ ਰੂਪ ਲਾਲ ਸਦਨ ਵਿਚੋਂ ਵਾਕ-ਆਊਟ ਕਰ ਗਏ।)

## DISCUSSION AND VOTING OF DEMANDS FOR GRANTS FOR THE YEAR 1979-80 *(Resumption)*

**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਪੀਕਰ ਸਾਹਿਬ, ਇਥੇ ਪਿਛਲੀ ਸਰਕਾਰ ਨੇ ਟਾਪ ਹੈਵੀ ਐਡਮਨਿਸਟਰੇਸ਼ਨ ਕਰ ਦਿਤੀ ਹੈ। ਸਪੀਕਰ ਸਾਹਿਬ, ਜਦੋਂ ਸਾਡੀ ਪਾਰਟੀ ਆਪੋਜ਼ੀਸ਼ਨ ਵਿਚ ਸੀ ਤਾਂ ਸਾਡੇ ਆਪੋਜ਼ੀਸ਼ਨ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਵਾਇਦਾ ਕੀਤਾ ਸੀ ਕਿ ਟਾਪ ਹੈਵੀ ਐਡਮਨਿਸਟਰੇਸ਼ਨ ਦੇ ਖਿਲਾਫ਼ ਜੱਦੋ ਜਹਿਦ ਕੀਤੀ ਜਾਵੇਗੀ ਔਰ ਲੋਕਾਂ ਤੇ ਸਰਕਾਰ ਦਾ ਭਾਰ ਘੱਟ ਕੀਤਾ ਜਾਵੇਗਾ। ਪਿਛਲੇ 20/25 ਸਾਲਾਂ ਵਿਚ ਇਹ ਲੋਕ (ਵਿਰੋਧੀ ਧਿਰ ਵਲ ਇਸ਼ਾਰਾ) ਲੁੱਟ ਕਸੁੱਟ ਵਿਚ ਲਗੇ ਰਹੇ, ਪੋਸਟਾਂ ਵਧਾਉਂਦੇ ਚਲੇ ਆਉਂਦੇ ਰਹੇ। ਜੇਕਰ ਸੰਨ 1947-48 ਤੋਂ ਲੈ ਕੇ ਅੱਜ ਤਕ ਦੇ ਫਿਗੱਰਜ਼ ਲਈਏ ਤਾਂ ਬਹੁਤ ਸਮਾਂ ਲੱਗੇਗਾ। ਇਸ ਲਈ ਮੈਂ ਸੰਨ 1966 ਤੋਂ ਅੱਜ ਤੱਕ ਦੇ ਫ਼ਿੱਗਰਜ਼ ਲੈਂਦਾ ਹਾਂ। ਜੇਕਰ ਇਹ ਫ਼ਿੱਗਰਜ਼ ਲੈ ਲਈਏ ਤਾਂ ਪਤਾ ਲੱਗੇਗਾ ਕਿ ਉਸ ਵੇਲੇ ਸਿਰਫ 2 ਫਾਈਨਾਂਸ਼ੀਅਲ ਕਮਿਸ਼ਨਰਜ਼ ਸਨ, ਚਾਰ ਕਮਿਸ਼ਨਰਜ਼ ਸਨ ਔਰ ਥੋਹੜੇ ਜਿਹੇ ਸੈਕਟਰੀਜ਼ ਸਨ ਲੇਕਿਨ ਇਨ੍ਹਾਂ ਦੇ (ਵਿਰੋਧੀ ਧਿਰ ਵੱਲ ਇਸ਼ਾਰਾ) ਰਾਜ ਵਿਚ ਸਨ 1977 ਤੱਕ ਦੇ ਫਿਗੱਰਜ਼ ਲਈਏ ਤਾਂ ਪਤਾ ਲਗਦਾ ਹੈ ਕਿ ਇਹ ਤਾਦਾਦ ਫਾਈਨਾਂਸ਼ੀਅਲ ਕਮਿਸ਼ਨਰਜ਼ ਦੀ ਇਨ੍ਹਾਂ ਨੇ ਚਾਰ ਕਰ ਦਿੱਤੀ, 11/12 ਕਮਿਸ਼ਨਰਜ਼ ਹੋ ਗਏ, ਔਰ ਚਾਰ ਸੈਕਟਰੀਜ਼ ਦੀਆਂ ਹੋਰ ਪੋਸਟਾਂ ਕਰੀਏਟ ਹੋ ਗਈਆਂ।

4.17 ਬਾਅਦ ਦੁਪਹਿਰ (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਟਾਪ ਹੈਵੀ ਐਡਮਨਿਸਟਰੇਸ਼ਨ ਦੀ। ਇਨ੍ਹਾਂ ਨੇ (ਵਿਰੋਧੀ ਧਿਰ ਵੱਲ ਇਸ਼ਾਰਾ) 42 ਜੁਆਇੰਟ ਸੈਕਟਰੀ ਦੇ ਕਾਡਰ ਦੇ ਬੰਦੇ ਲਗਾਏ ਹੋਏ ਹਨ। ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਇਕ ਸਬ-ਕਮੇਟੀ ਬਣਾਈ ਕਿ ਕੁਝ ਨਾ ਕੁਝ ਟਾਪ ਹੈਵੀ ਐਡਮਨਿਸਟਰੇਸ਼ਨ ਘੱਟ ਕੀਤੀ ਜਾਵੇ। ਉਸ ਦੀ ਸਿਫਾਰਸ਼ ਤੇ ਸਰਕਾਰ ਨੇ ਤਿੰਨ ਪੋਸਟਾਂ ਕਮਿਸ਼ਨਰਜ਼ ਦੀਆਂ, ਫਿਰ ਸਰਕਲ ਐਜੂਕੇਸ਼ਨ ਅਫਸਰਾਂ ਦੀਆਂ ਜਾਂ ਹੋਰ ਜਿਹੜੀਆਂ ਇਸ ਤਰ੍ਹਾਂ ਦੀਆਂ ਪੋਸਟਾਂ ਫਾਲਤੂ ਹਨ ਜਿਨ੍ਹਾਂ ਤੋਂ ਬਿਨਾਂ ਕੰਮ ਚਲ ਸਕਦਾ ਹੈ ਸਰਕਾਰ ਨੇ ਉਨ੍ਹਾਂ ਨੂੰ ਉੜਾਉਣ ਦਾ ਫੈਸਲਾ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਉਪਰ ਦੀਆਂ ਪੋਸਟਾਂ ਵੱਧਦੀਆਂ ਗਈਆਂ। ਉਨ੍ਹਾਂ ਦੇ ਵੱਧਣ ਨਾਲ ਨੀਚਲੇ ਲੈਵਲ ਤੇ ਸੈਕਰੇਟੈਰੀਏਟ ਦੇ ਅੰਦਰ ਕੁਝ ਰਿਜ਼ੈਂਟਮੈਂਟ ਵੱਧਦੀ ਗਈ। ਤੁਹਾਨੂੰ ਯਾਦ ਹੋਵੇਗਾ ਕਿ ਕੋਈ ਨਾ ਕੋਈ ਐਜੀਟੇਸ਼ਨ ਹੁੰਦੀ ਹੀ

**Expunged as ordered by the chair.

[ਸਰਦਾਰ ਸੁਖਦੇਵ ਸਿੰਘ ਢਿਲੋਂ]

ਰਹਿੰਦੀ ਸੀ। ਕਦੇ ਲਾਲ ਝੰਡੇ ਚੁੱਕ ਕੇ ਪਟਵਾਰੀ ਆ ਰਹੇ ਹਨ ਅਤੇ ਕਦੇ ਟੀਚਰ ਆ ਰਹੇ ਹਨ ਪਰ ਇਸ ਸਰਕਾਰ ਨੇ ਆਪਣੇ ਬੈਠਣ ਸਾਰ ਹੀ ਫੈਸਲਾ ਕੀਤਾ ਹੈ ਕਿ ਇਸ ਤਰ੍ਹਾਂ ਦੀਆਂ ਗੱਲਾਂ ਦਾ ਕੋਈ ਪ੍ਰਬੰਧ ਹੋਵੇ। ਇਸ ਲਈ ਸਰਕਾਰ ਨੇ ਪਹਿਲੀ ਵਾਰ ਮੁਲਾਜ਼ਮਾਂ ਨੂੰ ਸੱਦ ਕੇ ਉਨ੍ਹਾਂ ਦੀਆਂ ਮੰਗਾਂ ਤੇ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕੀਤਾ ਔਰ ਇਸ ਤਰ੍ਹਾਂ ਨਾਲ ਉਨ੍ਹਾਂ ਦੀਆਂ ਮੰਗਾਂ ਮੰਨੀਆਂ ਗਈਆਂ। ਅੱਜੇ ਵੇਖੋ ਕੋਈ ਰੌਲਾ ਗੌਲਾ ਨਹੀਂ ਹੋ ਰਿਹਾ। 16 ਤਾਰੀਖ ਤੋਂ ਸੈਸ਼ਨ ਚਲ ਰਿਹਾ ਹੈ। ਸਰਕਾਰ ਨੇ ਬਹੁਤ ਸਾਰੀਆਂ ਸਹੂਲਤਾਂ ਸਪਲੀਮੈਂਟਰੀ ਡਿਮਾਂਡਜ਼ ਦੇ ਵਿਚ ਦਿੱਤੀਆਂ ਹਨ। ਇਹ ਇਸ ਕਰਕੇ ਹੀ ਹੈ ਕਿ ਕੋਈ ਰੌਲਾ ਨਹੀਂ ਪੈ ਰਿਹਾ......

**ਸਰਦਾਰ ਉਮਰਾਓ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਚੇਅਰ ਦੀ ਪਰਮਿਸ਼ਨ ਦੇ ਬਗੈਰ ਮਾਨਯੋਗ ਮੈਂਬਰ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਇਹ (ਵਿਰੋਧੀ ਧਿਰ ਵਲ ਇਸ਼ਾਰਾ) ਲੋਕ ਤਾਂ ਹਾਊਸ ਵਿਚ ਵਾਇਦਾ ਕਰ ਜਾਂਦੇ ਸਨ ਲੇਕਿਨ ਬਾਹਰ ਜਾ ਕੇ ਕਝ ਨਹੀਂ ਸਨ ਮੁਲਾਜ਼ਮਾਂ ਨੂੰ ਦਿੰਦੇ। ਇਸ ਸਰਕਾਰ ਨੇ ਇਨਕਰੀਮੈਂਟ ਦਾ 3 ਕਰੋੜ 58 ਲੱਖ ਰੁਪਿਆ ਮੁਲਾਜ਼ਮਾਂ ਨੂੰ ਦਿਤਾ ਔਰ ਉਨ੍ਹਾਂ ਨੂੰ ਸੰਤੁਸ਼ਟ ਕੀਤਾ। ਜਿਹੜੇ ਪ੍ਰਾਈਵੇਟ ਕਾਲਜ ਹਨ ਉਨ੍ਹਾਂ ਦੇ ਟੀਚਰਾਂ ਦਾ ਸਵਾਲ ਆਇਆ ਤਾਂ ਸਰਕਾਰ ਨੇ ਉਨ੍ਹਾਂ ਦੀ ਵੀ ਸਹਾਇਤਾ ਕੀਤੀ। ਪਹਿਲਾਂ ਕੀ ਹੁੰਦਾ ਸੀ ? ਗਿਆਨੀ ਜੀ, ਸ਼ਰਮਾਂ ਜੀ ਕਹਿੰਦੇ ਸਨ ਕਿ ਉਨ੍ਹਾਂ ਨੂੰ ਯਨੀਵਰਸਿਟੀ ਵਾਲੇ ਗਰੇਡ ਦਿੱਤੇ ਜਾਣਗੇ ਲੇਕਿਨ ਕੀਤਾ ਕੁਝ ਨਹੀਂ ਸੀ। ਹੁਣ ਸਾਡੀ ਸਰਕਾਰ ਨੇ ਇਕ ਕਰੋੜ 30 ਲੱਖ ਰੁਪਿਆ ਖਰਚ ਕੇ ਉਨ੍ਹਾਂ ਦੀਆਂ ਡਿਮਾਂਡਜ਼ ਵੀ ਪੂਰੀਆਂ ਕੀਤੀਆਂ। 44 ਲੱਖ ਰੁਪਿਆ ਲਗਾ ਕੇ ਕਾਲਜ ਦੇ ਟੀਚਰਾਂ ਦੇ ਪੇ ਰਿਵੀਜ਼ਨ ਦੇ ਨਵੇਂ ਸਿਸਟਮ ਨੂੰ ਲਾਗੂ ਕੀਤਾ। ......

ਨਾਨ-ਗਵਰਨਮੈਂਟ ਕਾਲਜਿਜ਼ ਦਾ ਬੜਾ ਜ਼ਿਕਰ ਚਲਦਾ ਸੀ। ਕਦੇ ਪ੍ਰੋਫੈਸਰ ਸਟਰਾਈਕ ਕਰ ਜਾਂਦੇ ਸੀ ਅਤੇ ਕਦੇ ਸਟੂਡੈਂਟਸ ਸਟਰਾਈਕ ਕਰ ਜਾਂਦੇ ਸਨ। ਇਸ ਰਿਜ਼ੈਂਟਮੈਂਟ ਨੂੰ ਰੋਕਣ ਵਾਸਤੇ ਸਾਡੀ ਸਰਕਾਰ ਨੇ ਉਨ੍ਹਾਂ ਕਾਲਜਿਜ਼ ਦਾ 95% ਡੈਫੀਸਿਟ ਪੂਰਾ ਕਰਨ ਦਾ ਫੈਸਲਾ ਕੀਤਾ ਔਰ ਇਸ ਵਾਸਤੇ ਕੋਈ ਇਕ ਕਰੋੜ 88 ਲੱਖ ਰੁਪਿਆ ਰੱਖ ਦਿੱਤਾ।

ਇਸ ਦੇ ਨਾਲ ਹੀ ਮੈਂ ਦੱਸਦਾ ਹਾਂ ਕਿ ਸਾਡੀ ਜਿਹੜੀ ਟਾਪ ਹੈ ਵੀ ਐਡਮਨਿਸਟਰੇਸ਼ਨ ਸੀ ਉਸ ਨੂੰ ਘਟਾਉਣ ਦੀ ਕੋਸ਼ਿਸ਼ ਕੀਤੀ ਹੈ ਔਰ ਕਈ ਮਹਿਕਮਿਆਂ ਵਿਚ ਜਿਹੜੀ ਰਿਜ਼ੈਂਟਮੈਂਟ ਚਲ ਰਹੀ ਸੀ ਉਸ ਨੂੰ ਦਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ, ਇਨ੍ਹਾਂ ਨੂੰ ਸਾਰੇ ਪੰਜਾਬ ਨੇ ਹੀ ਇਸ ਗਲ ਵਾਸਤੇ ਵਧਾਈ ਦਿੱਤੀ ਹੈ ਕਿ ਬਿਨਾਂ ਮੰਗੇ ਇਨ੍ਹਾਂ ਨੇ ਟਰਾਂਸਪੋਰਟ ਦੇ ਵਰਕਰਜ਼ ਨੂੰ 4 ਕਰੋੜ ਰੁਪਏ ਦੀ ਅਮੈਨਟੀਜ਼, ਜਿਵੇਂ ਵਰਦੀ ਵਗੈਰਾ ਦਾ ਮਸਲਾ ਸੀ, ਦਿੱਤੀਆਂ ਹਨ ਔਰ ਇਸ ਤਰ੍ਹਾਂ ਨਾਲ ਉਨ੍ਹਾਂ ਨੂੰ ਖੁਸ਼ ਕੀਤਾ ਹੈ।

ਪਰ, ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਧਿਆਨ ਵਿਚ ਇਕ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਇਕ ਕਮੀ ਰਹਿ ਗਈ ਹੈ। ਉਹ ਇਹ ਹੈ ਕਿ ਪੀ.ਸੀ.ਐਸ. ਅਫ਼ਸਰਾਂ ਨੂੰ ਐਡਮਨਿਸਟਰੇਸ਼ਨ ਦੀ ਰੀੜ ਦੀ ਹੱਡੀ ਕਿਹਾ ਜਾਂਦਾ ਹੈ। ਇਨ੍ਹਾਂ ਦੀ ਮੰਗ ਬੜੀ ਦੇਰ ਤੋਂ ਚਲੀ ਆਉਂਦੀ ਹੈ ਆਈ.ਏ.ਐਸ. ਵਰਸਿਜ਼ ਪੀ.ਸੀ.ਐਸ. ਦਾ ਝਗੜਾ ਬੜੀ ਦੇਰ ਤੋਂ ਚਲਿਆ ਆਉਂਦਾ ਹੈ। ਇਸ ਸਬੰਧ ਵਿਚ

** Not recorded as ordered by the Chair.

ਨਵੰਬਰ ਦੇ ਮਹੀਨੇ ਵਿਚ ਇਕ ਕੈਬਨਿਟ ਸਬ-ਕਮੇਟੀ ਬਣਾਈ ਸੀ ਅਤੇ ਉਸ ਵਿਚ ਇਨ੍ਹਾਂ ਨੂੰ ਬੈਠਾ ਕੇ ਸਾਰੀਆਂ ਗਲਾਂ ਇਨ੍ਹਾਂ ਦੀਆਂ ਸੁਣੀਆਂ ਗਈਆਂ ਸਨ ਅਤੇ ਉਨ੍ਹਾਂ ਦੀਆਂ ਬਹੁਤ ਸਾਰੀਆਂ ਗਲਾਂ ਮੰਨ ਕੇ ਫੈਸਲਾ ਕਰਨ ਲਈ ਵੀ ਉਹ ਸਬ-ਕਮੇਟੀ ਹੋ ਗਈ ਸੀ ਪਰ ਹਾਲੇ ਤਕ ਉਹ ਫੈਸਲਾ ਲਾਗੂ ਨਹੀਂ ਹੋਇਆ। ਇਨ੍ਹਾਂ ਦੀ ਇਕ ਬੜੀ ਜਾਇਜ਼ ਗੱਲ ਸੀ ਕਿ 1966 ਵਿਚ ਜਦੋਂ ਰੀ-ਆਰਗੇਨਾਈਜ਼ੇਸ਼ਨ ਹੋਈ ਸੀ ਤਾਂ ਉਸ ਵੇਲੇ ਸਟੇਟ ਵਿਚ 261 ਪੀ.ਸੀ.ਐਸ. ਅਤੇ 100 ਆਈ. ਏ.ਐਸ. ਅਫ਼ਸਰ ਹੁੰਦੇ ਸਨ। ਹੁਣ ਇਹ ਪੀ.ਸੀ.ਐਸ. ਤਾਂ 261 ਵਿਚੋਂ 166 ਰਹਿ ਗਏ ਹਨ ਅਤੇ ਆਈ.ਏ.ਐਸ. 100 ਤੋਂ ਵੱਧ ਕੇ 160 ਹੋ ਗਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਆਈ.ਏ.ਐਸ. ਦੇ ਖਿਲਾਫ਼ ਨਹੀਂ ਹਾਂ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਗਿਣਤੀ ਵਿਚ ਪੀ.ਸੀ.ਐਸ. ਵੱਧਣੇ ਚਾਹੀਦੇ ਸਨ ਉਹ ਵੱਧੇ ਨਹੀਂ। ਇਹ ਉਨ੍ਹਾਂ ਵਿਚ ਬਹੁਤ ਵੱਡੀ ਰਿਜ਼ੈਂਟਮੈਂਟ ਹੈ ਕਿ ਉਨ੍ਹਾਂ ਨੂੰ ਨੰਬਰ ਪੂਰਾ ਨਹੀਂ ਮਿਲਦਾ। ਪਹਿਲੇ ਕਈ ਡਿਪਾਰਟਮੈਂਟਸ ਵਿਚ ਹੈਡ ਆਫ ਦੀ ਡਿਪਾਰਟਮੈਂਟ ਪੀ. ਸੀ. ਐਸ. ਅਫ਼ਸਰ ਲਾ ਦਿੱਤਾ ਜਾਂਦਾ ਸੀ ਹੁਣ ਪਿਛਲੀ ਸਰਕਾਰ ਦੇ ਵੇਲੇ ਪਤਾ ਨਹੀਂ ਕੀ ਹੋਇਆ ਕਿ ਹੈਡ ਆਫ਼ ਦੀ ਡੀਪਾਰਟਮੈਂਟ ਪੀ.ਸੀ.ਐਸ. ਅਫ਼ਸਰਾਂ ਨੂੰ ਹਟਾ ਕੇ ਆਈ. ਏ. ਐਸ. ਅਫਸਰਾਂ ਨੂੰ ਲਾ ਦਿਤਾ। ਇਸ ਵਾਸਤੇ ਪੀ. ਸੀ. ਐਸ. ਅਫ਼ਸਰਾਂ ਨੇ ਮੰਗ ਕੀਤੀ ਸੀ ਕਿ ਪਹਿਲੇ ਤਾਂ ਉਨ੍ਹਾਂ ਨੂੰ ਕਈ ਕਈ ਕਾਰਪੋਰੇਸ਼ਨਾਂ ਵਿਚ ਲਗਾ ਕੇ ਉਨ੍ਹਾਂ ਨੂੰ ਆਪਣੀ ਕਾਬਲੀਅਤ ਵਿਖਾਉਣ ਦਾ ਮੌਕਾ ਦਿੱਤਾ ਜਾਂਦਾ ਸੀ ਪਰ ਹੁਣ ਉਨ੍ਹਾਂ ਦੀ ਉਥੇ ਗਿਣਤੀ ਘੱਟਾ ਦਿੱਤੀ ਗਈ ਹੈ। ਪਹਿਲੇ ਤਾਂ ਕਾਰਪੋਰੇਸ਼ਨਾਂ ਵਿਚ 15% ਆਈ.ਏ.ਐਸ. ਲਗਾਏ ਜਾਂਦੇ ਸੀ, ਉਸ ਵੇਲੇ ਸਿਰਫ਼ 9 ਅਫ਼ਸਰ ਆਈ.ਏ.ਐਸ. ਦੇ ਹੁੰਦੇ ਸਨ ਅਤੇ ਬਾਕੀ ਸਾਰੇ ਪੀ.ਸੀ.ਐਸ. ਹੁੰਦੇ ਸਨ ਪਰੰਤੂ ਪਿਛਲੇ ਸਮੇਂ ਵਿਚ ਇਨ੍ਹਾਂ ਆਈ.ਏ.ਐਸ. ਅਫ਼ਸਰਾਂ ਦੀ ਗਿਣਤੀ ਵੱਧਾ ਕੇ 25% ਕਰ ਦਿੱਤੀ ਗਈ ਅਤੇ ਹੁਣ ਪਿਛੇ ਜਿਹੇ ਇਸ ਵਿਚ ਹੋਰ ਐਡਹਾਕ ਇਨਕਰੀਜ਼ ਕਰਕੇ ਇਹ 35% ਤਕ ਵਧਾ ਦਿੱਤੀ ਹੈ। ਜਿਤਨੀਆਂ ਕਾਰਪੋਰੇਸ਼ਨਾਂ ਵਿਚ ਪੀ.ਸੀ.ਐਸ. ਜਨਰਲ ਐਗਜ਼ੇਕਟਿਵ ਲਗਦੇ ਸਨ ਉਹ ਹੁਣ ਘੱਟ ਹੋ ਗਏ ਹਨ। ਇਸ ਦੀ ਇਕ ਤਾਂ ਇਹ ਵਜ੍ਹਾ ਦਸਦੇ ਹਨ ਕਿ ਉਨ੍ਹਾਂ ਦਾ ਕਾਡਰ ਘੱਟ ਗਿਆ ਹੈ ਪਰ ਮੈਂ ਪੁੱਛਦਾ ਹਾਂ ਕਿ ਇਹ ਕਾਡਰ ਪੂਰਾ ਕਿਸ ਨੇ ਕਰਨਾ ਹੈ ? ਇਹ ਵੀ ਤਾਂ ਤੁਸੀਂ ਹੀ ਕਾਡਰ ਪੂਰਾ ਕਰਨਾ ਹੈ। 261 ਤੋਂ ਘੱਟ ਕੇ ਇਨ੍ਹਾਂ ਦੀ ਗਿਣਤੀ 160 ਹੋ ਗਈ ਹੈ, ਇਸ ਦੀ ਵੀ ਤਾਂ ਜ਼ਿਮੇਵਾਰੀ ਸਾਡੀ ਹੀ ਹੈ ਹੋਰ ਕਿਸ ਦੀ ਹੈ ?

ਡਿਪਟੀ ਸਪੀਕਰ ਸਾਹਿਬ, ਕਈ ਸਟੇਟਾਂ ਵਿਚ ਤਾਂ ਆਈ.ਏ.ਐਸ. ਦਾ ਨੰਬਰ ਬਹੁਤ ਘੱਟ ਕਰ ਦਿੱਤਾ ਗਿਆ ਹੈ ਇਹ ਸੋਚਕੇ ਕਿ ਇਹ ਤਾਂ ਸੈਂਟਰ ਤੋਂ ਆਉਂਦੇ ਹਨ, ਇਨ੍ਹਾਂ ਤੇ ਸਾਡੀ ਗੌਰਮਿੰਟ ਦਾ ਐਨਾ ਕੰਟਰੋਲ ਨਹੀਂ ਹੋ ਸਕਦਾ ਜਿੰਨਾਂ ਕਿ ਪੀ.ਸੀ.ਐਸ. ਤੇ ਰਹਿ ਸਕਦਾ ਹੈ। ਇਸ ਕਰਕੇ ਉਨ੍ਹਾਂ ਸਟੇਟਸ ਨੇ ਪੀ.ਸੀ.ਐਸ. ਵਧਾਏ ਹਨ ਅਤੇ ਆਈ. ਏ. ਐਸ. ਘਟਾਏ ਹਨ। ਜਿਵੇਂ ਕਿ ਕੇਰਲਾ ਵਿਚ ਅਤੇ ਬੰਗਾਲ ਵਿਚ ਇਕ ਇਕ ਆਈ.ਏ.ਐਸ. ਰਖਿਆ ਹੈ ਅਤੇ ਬਾਕੀ ਸਾਰੇ ਆਪਣੇ ਅਫ਼ਸਰ ਲਾਏ ਹਨ। ਮੈਂ ਕਹਿੰਦਾ ਹਾਂ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਨੂੰ ਵੀ ਇਸ ਤੇ ਵਿਚਾਰ ਕਰਨਾ ਚਾਹੀਦਾ ਹੈ। ਜਿਹੜੇ ਇਸ ਵੇਲੇ ਰੱਖੇ ਹੋਏ ਹਨ ਉਹ ਤਾਂ ਠੀਕ ਹਨ ਪਰ ਜਿਹੜੇ ਹੋਰ ਨਵੇਂ ਆਉਂਦੇ ਹਨ ਉਸ ਤੇ ਇਹ ਫਿਰ ਵਿਚਾਰ ਕਰ ਲੈਣਾ ਅਤੇ ਕੇਰਲਾ ਅਤੇ ਬਗਾਲ ਦੇ ਪੈਟਰਨ ਤੇ ਇਨ੍ਹਾਂ ਨੂੰ ਘਟਾਉਣਾ ਚਾਹੀਦਾ ਹੈ ਅਤੇ ਆਪਣੇ ਪੀ.ਸੀ.ਐਸ. ਅਫ਼ਸਰਾਂ ਨੂੰ ਕੰਮ ਕਰਨ ਦਾ ਮੌਕਾ ਦੇਣਾ ਚਾਹੀਦਾ ਹੈ। ਮੈਨੂੰ ਖੁਸ਼ੀ ਹੈ ਕਿ ਸਾਡੀ ਸਰਕਾਰ ਨੇ ਇਸ ਵਾਸਤੇ ਕੈਬਨਿਟ ਦੀ ਇਕ ਸਬ-ਕਮੇਟੀ ਬਣਾਈ ਹੈ ਜਿਸ ਵਿਚ ਕਿ ਟੰਡਨ ਸਾਹਿਬ ਅਤੇ ਸਰਦਾਰ ਬਲਵੰਤ ਸਿੰਘ ਜੀ ਵੀ ਮੈਂਬਰ ਹਨ ਔਰ ਇਨ੍ਹਾਂ ਨੇ ਇਸ ਸਬੰਧ ਵਿਚ ਨਵੰਬਰ ਦੇ ਮਹੀਨੇ ਵਿਚ ਕਈ ਫੈਸਲੇ ਵੀ ਕੀਤੇ ਪਰ ਉਹ ਅਜੇ ਤੱਕ ਲਾਗੂ ਨਹੀਂ ਹੋਏ। ਇਸ ਲਈ ਮੈਂ ਸਮਝਦਾ ਹਾਂ ਕਿ ਜਿਹੜੀ ਉਨ੍ਹਾਂ ਨਾਲ ਕਮਿਟਮੈਂਟ ਕੀਤੀ ਹੈ ਉਸ ਨੂੰ ਜਲਦੀ ਪੂਰਾ ਕਰਨਾ ਚਾਹੀਦਾ ਹੈ।

[ਸਰਦਾਰ ਸੁਖਦੇਵ ਸਿੰਘ ਢਿਲੋਂ]

ਇਕ ਗੱਲ ਮੈਂ ਉਨ੍ਹਾਂ ਦੀ ਰਿਕਰੂਟਮੈਂਟ ਦੇ ਬਾਰੇ ਵੀ ਕਰਨੀ ਚਾਹੁੰਦਾ ਹਾਂ। ਇਨ੍ਹਾਂ ਦੀ ਰਿਕਰੂਟਮੈਂਟ ਵਿਚ ਕਈ ਵਾਰ 5 ਸਾਲ ਅਤੇ ਕਈ ਵਾਰ 10 ਸਾਲ ਵੀ ਲਗ ਜਾਂਦੇ ਹਨ ਔਰ ਇਸ ਸ਼ਬਧ ਵਿਚ ਪਬਲਿਕ ਸਰਵਿਸ ਕਮਿਸ਼ਨ ਦੇ ਫੈਸਲੇ ਤੇ ਝਗੜੇ ਅਤੇ ਹਾਈ ਕੋਰਟ ਵਲੋਂ ਸਟੇ ਆਰਡਰ ਹੁੰਦੇ ਰਹਿੰਦੇ ਹਨ। ਤੁਹਾਨੂੰ ਪਤਾ ਹੀ ਹੈ ਕਿ ਪਿਛੇ ਕੀ ਹੁੰਦਾ ਰਿਹਾ ਹੈ ? ਕੋਈ ਕਹਿੰਦਾ ਹੈ ਕਿ ਉਹ 65 ਹਜ਼ਾਰ ਰੁਪਏ ਦੇ ਕੇ ਲਗਾ ਹੈ ਅਤੇ ਕੋਈ ਕਹਿੰਦਾ ਹੈ ਕਿ ਉਹ 70 ਹਜ਼ਾਰ ਰੁਪਏ ਦੇ ਕੇ ਲਗਾ ਹੈ ਅਤੇ ਕੋਈ ਇਸ ਰਿਕਰੂਟਮੈਂਟ ਦੇ ਖਿਲਾਫ਼ ਹਾਈਕੋਰਟ ਵਿਚ ਚਲਾ ਜਾਂਦਾ ਰਿਹਾ ਹੈ। ਇਸ ਲਈ ਮੈਂ ਤਾਂ ਸਮਝਦਾ ਹਾਂ ਕਿ ਇਨ੍ਹਾਂ ਦੀ ਰਿਕਰੂਟਮੈਂਟ ਵਾਸਤੇ ਕੋਈ ਨਵਾਂ ਤਰੀਕਾ ਅਖਤਿਆਰ ਕਰਨਾ ਚਾਹੀਦਾ ਹੈ, ਪਹਿਲੇ ਵਾਲਾ ਤਰੀਕਾ ਠੀਕ ਨਹੀਂ। ਮੈਂ ਦਸਦਾ ਹਾਂ ਕਿ ਪਬਲਿਕ ਸਰਵਿਸ ਕਮਿਸ਼ਨ ਨੇ ਜਿਹੜਾ ਇਮਤਿਹਾਨ ਲੈਂਦੇ ਹਨ ਉਨ੍ਹਾਂ ਨੇ 650 ਨੰਬਰ ਤਾਂ ਰਿਟਨ ਪੇਪਰ ਦੇ ਰਖੇ ਹੋਏ ਹਨ ਅਤੇ 200 ਨੰਬਰ ਇੰਟਰਵਿਊ ਦੇ ਰੱਖ ਦਿੱਤੇ ਹਨ। ਇਹ ਇੰਟਰਵਿਊ ਦੇ ਜਿਹੜੇ ਨੰਬਰ ਰਖੇ ਹਨ ਇਸ ਵਿਚ ਬਹੁਤ ਹੇਰਾ ਫੇਰੀ ਹੋ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਸਟੇਟ ਗੌਰਮਿੰਟ ਨੂੰ ਇਹ ਤਾਂ ਪੂਰਾ ਅਖਤਿਆਰ ਹੈ ਕਿ ਇਹ ਜਿਹੜੇ 200 ਨੰਬਰ ਇੰਟਰਵਿਊ ਦੇ ਰਖੇ ਹਨ ਇਹ ਘਟਾ ਕੇ 50 ਕਰ ਦਿੱਤੇ ਜਾਣ। ਇਸ ਨਾਲ ਹੇਰਾਫੇਰੀ ਨਹੀਂ ਹੋ ਸਕੇਗੀ। ਜਾਂ ਫਿਰ ਜਿਸ਼ ਤਰ੍ਹਾਂ ਪੀ.ਸੀ.ਐਸ., ਜੁਡੀਸ਼ੀਅਲ ਵਿਚ ਸਿਰਫ਼ ਰਿਟਨ ਪੇਪਰ ਦੇ ਹੀ ਨੰਬਰ 650 ਹੁੰਦੇ ਹਨ ਔਰ ਇੰਟਰਵਿਊ ਲਈ ਕੋਈ ਨੰਬਰ ਨਹੀਂ ਹੁੰਦਾ, ਇਸ ਤਰ੍ਹਾਂ ਕਰ ਲੈਣਾ ਚਾਹੀਦਾ ਹੈ ਤਾਂਕਿ ਜਿਹੜਾ ਇਸ ਰਿਟਨ ਪੇਪਰ ਵਿਚ ਮੈਰਿਟ ਤੇ ਆਵੇ ਉਹ ਰਖਿਆ ਜਾਵੇ। ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਦੀ ਗਿਣਤੀ ਘੱਟ ਰਹੀ ਹੈ ਇਸ ਨੂੰ ਜ਼ਰੂਰ ਪੂਰਾ ਕੀਤਾ ਜਾਵੇ।

ਹੁਣ ਮੈਂ ਪੁਲਿਸ ਦੀ ਡੀਮਾਂਡ ਬਾਰੇ ਵੀ ਕੁਝ ਬੇਨਤੀ ਕਰਨੀ ਚਾਹੁੰਦਾ ਹਾਂ। ਪੁਲਿਸ ਦੇ ਅਦਰ ਪਹਿਲੇ ਨਾਲੋਂ ਬਹੁਤ ਸੁਧਾਰ ਹੋਇਆ ਹੈ। ਪਹਿਲੀ ਗੱਲ ਤਾਂ ਇਹ ਜਿਹੜੇ ਇਨ੍ਹਾਂ ਨੇ 2 ਆਈ.ਜੀ. ਕੀਤੇ ਹਨ, ਮੈਂ ਇਸ ਨਾਲ ਬੜਾ ਸੰਤੁਸ਼ਟ ਹਾਂ। ਮੈਂ ਸਮਝਦਾ ਹਾਂ ਕਿ ਇਹ ਬਹੁਤ ਅੱਛੀ ਗੱਲ ਹੋਈ ਹੈ, ਪਿਛਲੇ ਹਾਲਾਤ ਨੂੰ ਵੇਖਦੇ ਹੋਏ ਪੁਲਿਸ ਡਿਪਾਰਟਮੈਂਟ ਨੂੰ ਹੋਰ ਵਧਾਉਣ ਦੀ ਲੋੜ ਸੀ। ਇਕ ਤਾਂ ਇਨ੍ਹਾਂ ਨੇ ਜਿਹੜੇ ਪੁਲਿਸ ਦੇ ਦੋ ਵਿੰਗ ਕਰ ਦਿੱਤੇ ਹਨ, ਇਹ ਵੀ ਬਹੁਤ ਚੰਗਾ ਕੀਤਾ ਹੈ। ਪੁਲਿਸ ਵਾਲਿਆਂ ਨੂੰ ਵਹੀਕਲਜ਼ ਅਤੇ ਹੋਰ ਕੁਆਰਟਰ ਆਦਿ ਦੀਆਂ ਕਈ ਸਹੂਲਤਾਂ ਦੇ ਕੇ ਵੀ ਬੜਾ ਇਸ ਵਿੱਚ ਸੁਧਾਰ ਕੀਤਾ ਹੈ। ਇਸ ਦੇ ਨਾਲ ਹੀ ਜਿਹੜੀਆਂ ਜ਼ਿਲ੍ਹਿਆਂ ਵਿਚ ਪੋਸਟਾਂ ਵਧਾਈਆਂ ਹਨ ਅਤੇ ਐਸ.ਐਸ.ਪੀ. ਦੇ ਨਾਲ ਵੀ ਹੋਰ ਸਟਾਫ਼ ਵਧਾਇਆ ਹੈ ਇਹ ਵੀ ਅੱਛਾ ਕੀਤਾ ਹੈ। ਇਹ ਵਧਾਉਣ ਦੀ ਲੋੜ ਸੀ। ਇਹ ਜਿਹੜਾ ਡਿਟੈਕਟਿਵ ਵਿੰਗ ਵੱਖਰਾ ਕੀਤਾ ਹੈ, ਇਹ ਵੀ ਅੱਛਾ ਕੀਤਾ ਹੈ ਅਤੇ ਇਸ ਨਾਲ ਬਹੁਤ ਸਾਰੇ ਕੇਸਾਂ ਵਿਚ ਸੱਚਾਈ ਨਿਕਲ ਆਉਂਦੀ ਹੈ। ਇਸ ਦੇ ਨਾਲ ਹੀ ਜਿਹੜਾ ਕਾਂਸ-ਟੇਬਲਜ਼ ਨੂੰ ਛੋਟੇ ਕਰਾਈਮਜ਼ ਵਿਚ ਫੈਸਲਾ ਕਰਨ ਦਾ ਅਖਤਿਆਰ ਦਿੱਤਾ ਹੈ। ਇਹ ਵੀ ਅੱਛੀ ਗੱਲ ਹੈ। ਇਸ ਦੇ ਨਾਲ ਪਹਿਲੇ ਕਈ ਨੌਜਵਾਨ ਜਿਹੜੇ ਕਾਂਸਟੇਬਲ ਭਰਤੀ ਨਹੀਂ ਸਨ ਹੋਣਾ ਚਾਹੁੰਦੇ ਹੁਣ ਉਨ੍ਹਾਂ ਨੂੰ ਇਮਾਨਦਾਰੀ ਨਾਲ ਕੰਮ ਕਰਨ ਦਾ ਮੌਕਾ ਮਿਲਿਆ ਹੈ।

ਝੂਠੇ ਕੇਸਿਜ਼ ਅੱਗੇ ਜ਼ਿਆਦਾ ਬਣਦੇ ਹੁੰਦੇ ਸਨ ਪਰ ਹੁਣ ਉਹ ਕੁਝ ਘੱਟ ਗਏ ਹਨ ਅਤੇ ਜਿਸ ਵੇਲੇ ਵੀ ਇਸ ਸਬੰਧ ਵਿਚ ਕਿਸੇ ਜ਼ਿਲ੍ਹਾ ਅਫਸਰ ਨੂੰ ਜਾਂ ਆਈ.ਜੀ. ਨੂੰ ਜਾਂ ਮੁੱਖ ਮੰਤਰੀ ਜੀ ਨੂੰ ਮਿਲਕੇ ਦਸਿਆ ਜਾਂਦਾ ਹੈ ਤਾਂ ਉਸ ਕੇਸ ਬਾਰੇ ਰੀ-ਇਨਵੈਸਟੀਗੇਸ਼ਨ ਹੋ ਕੇ ਇਨਸਾਫ ਮਿਲ ਜਾਂਦਾ ਹੈ ਪਰ ਉਹ ਪਿਛਲੀ ਝੂਠੇ ਕੇਸ ਬਣਾਉਣ ਦੀ ਆਦਤ ਹਾਲੇ ਜ਼ਰੂਰ ਹੈ। ਪਿਛਲੇ ਸਮੇਂ ਕਾਂਗਰਸ ਰਾਜ

ਵਿਚ ਜਦੋਂ ਰਿਕਰੂਟਮੈਂਟ ਹੋਈ ਹੈ ਤਾਂ ਉਸ ਵੇਲੇ ਲੋਕਾਂ ਨਾਲ ਇਨਸਾਫ ਨਹੀਂ ਹੋਇਆ। ਮੇਰੇ ਇੱਕ ਦੋਸਤ ਫਿਲੌਰ ਟ੍ਰੇਨਿੰਗ ਸੈਂਟਰ ਵਿਚ ਲਗੇ ਹੋਏ ਹਨ। ਮੈਂ ਜਦੋਂ ਉਨ੍ਹਾਂ ਨੂੰ ਉਥੇ ਮਿਲਣ ਗਿਆ ਤਾਂ ਉਹ ਪਰੇਡ ਦੇਖਣ ਗਏ ਹੋਏ ਸਨ। ਜਦੋਂ ਉਹ ਪਰੇਡ ਤੋਂ ਵਾਪਸ ਆਏ ਤਾਂ ਕਹਿਣ ਲਗੇ ਕਿ ਸਾਰੇ 35 ਹਜ਼ਾਰੀ ਇਕੱਠੇ ਹੋਏ ਹੋਏ ਸਨ। ਮੈਂ ਕਿਹਾ ਕਿ ਕਾਂਗਰਸ ਰਾਜ ਵੇਲੇ ਤਾਂ ਪੰਜ ਹਜ਼ਾਰੀ ਸਨ। ਜਿਨ੍ਹਾਂ ਦੇ ਕੰਨ, ਅੱਖਾਂ ਆਦਿ ਨਹੀਂ ਸਨ ਉਨ੍ਹਾਂ ਨੂੰ ਭਰਤੀ ਕੀਤਾ ਹੋਇਆ ਸੀ। ਪਰ ਉਹ ਕਹਿਣ ਲਗੇ ਕਿ ਉਸ ਵੇਲੇ 35 ਤੋਂ 50 ਹਜ਼ਾਰ ਰੁਪਏ ਤਕ ਦੇ ਕੇ ਜਿਨ੍ਹਾਂ ਨੇ ਨੌਕਰੀਆਂ ਲਿਤੀਆਂ ਹੋਣ, ਉਹ ਹੁਣ ਕੁਰੱਪਸ਼ਨ ਕਰਦੇ ਹਨ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਕੁਰੱਪਸ਼ਨ ਨਾ ਹੋਵੇ ਔਰ ਅਸੀਂ ਲੋਕਾਂ ਦਾ ਇਤਮਾਦ ਜਿੱਤੀਏ। ਮੈਂ ਬੇਨਤੀ ਕਰਾਂਗਾ ਕਿ ਸਾਨੂੰ ਸਾਰੇ ਮਾਨਯੋਗ ਮੈਂਬਰਾਂ ਨੂੰ ਵੀ ਮਿਲਕੇ ਇਸ ਵਲ ਕੰਮ ਕਰਨਾ ਚਾਹੀਦਾ ਹੈ ਤਾਂਕਿ ਕੁਰੱਪਸ਼ਨ ਇਥੋਂ ਹੱਟ ਸਕੇ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਝੂਠੇ ਕੇਸਿਜ਼ ਦੇ ਸਬੰਧ ਵਿਚ ਸਬੰਧਤ ਬੰਦਿਆਂ ਨੂੰ ਸਖ਼ਤ ਸਜ਼ਾ ਦੇਣੀ ਚਾਹੀਦੀ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਵੀ. ਆਈ. ਪੀ., ਬੜੇ ਅਫ਼ਸਰ ਜਾਂ ਮਨਿਸਟਰ ਸਾਹਿਬਾਨ ਜਾਂ ਹੋਰ ਡਿਗਨੇਟਰੀਜ਼ ਨੇ ਜਦੋਂ ਆਉਣਾ ਹੋਵੇ ਤਾਂ ਉਥੇ ਪੁਲਿਸ ਤਾਈਨਾਤ ਕੀਤੀ ਜਾਂਦੀ ਹੈ। ਦਿੱਲੀ ਵਿਚ ਇੱਕ ਮੈਗਜ਼ੀਨ ਵਿਚ ਲਿਖਿਆ ਹੋਇਆ ਮੈਂ ਪੜ੍ਹਿਆ ਸੀ ਕਿ ਦਿੱਲੀ ਵਿਚ 40 ਪ੍ਰਤੀਸ਼ਤ ਸਟਾਫ ਇਨ੍ਹਾਂ ਕੰਮਾਂ ਤੇ ਹੀ ਲਗਿਆ ਰਹਿੰਦਾ ਹੈ। ਅਸੀਂ ਆਪਣੇ ਮੈਨੀਫੈਸਟੋ ਵਿਚ ਲੋਕਾਂ ਨਾਲ ਵਾਅਦੇ ਕਰਕੇ ਆਏ ਹਾਂ। ਅਸੀਂ ਲੋਕਾਂ ਦੇ ਨੁਮਾਇੰਦੇ ਹਾਂ ਔਰ ਅਸੀਂ ਲੋਕਾਂ ਦੀ ਸੇਵਾ ਕਰਨੀ ਹੈ। ਤੁਹਾਨੂੰ ਕਿੰਨੀ ਤਕਲੀਫ ਹੈ। ਤੁਹਾਡੀ ਕੈਨਾਲ ਜਾਂ ਡੇਢ ਕੈਨਾਲ ਦੀ ਕੋਠੀ ਹੋਣੀ ਹੈ। ਤੁਹਾਨੂੰ ਉਥੇ ਪ੍ਰੀਵਾਰ ਸਮੇਤ ਰਹਿਣਾ ਮੁਸ਼ਕਿਲ ਹੈ ਕਿਉਂਕਿ ਉਥੇ ਇੱਕ ਪੁਲਿਸ ਸਟੇਸ਼ਨ ਖੋਲ੍ਹਿਆ ਹੋਇਆ ਹੈ। ਹਰ ਮਨਿਸਟਰ ਸਾਹਿਬ ਦੀ ਕੋਠੀ ਤੇ ਇੱਕ ਇੱਕ ਪੁਲਿਸ ਸਟੇਸ਼ਨ ਖੋਲ੍ਹਿਆ ਹੋਇਆ ਹੈ। ਇਨ੍ਹਾਂ ਨੂੰ ਬੰਦ ਕਰਨਾ ਚਾਹੀਦਾ ਹੈ। ਚੰਡੀਗੜ੍ਹ ਅੰਦਰ ਤੁਹਾਡੀ ਰਾਖੀ ਰੱਖਣ ਦੀ ਸਾਡੀ ਕੋਈ ਜ਼ਿਮੇਂਵਾਰੀ ਨਹੀਂ ਹੈ। ਜੇ ਈਮਾਨਦਾਰੀ ਨਾਲ ਚਲਣਾ ਹੋਵੇ ਤਾਂ ਸਾਡੇ ਅੰਦਰ ਹੈ ਕੀ, ਜਿਹੜਾ ਕਿ ਚੋਰੀ ਕਰਕੇ ਲੁਟਿਆ ਜਾਏਗਾ। ਇਹ ਗਾਰਦਾਂ ਔਰ ਥਾਣੇ ਜੋ ਕਿ ਯੂ.ਟੀ. ਦੇ ਅੰਦਰ ਹਨ, ਇਹ ਬੰਦ ਹੋਣੇ ਚਾਹੀਦੇ ਹਨ। ਇਸ ਤਰ੍ਹਾਂ ਕਰਨ ਨਾਲ ਤੁਸੀਂ ਔਰ ਤੁਹਾਡੇ ਬੱਚੇ ਆਰਾਮ ਨਾਲ ਕੋਠੀ ਵਿਚ ਰਹਿ ਸਕਣਗੇ। ਇਸ ਨਾਲ ਲੋਕਾਂ ਵਿਚ ਵੀ ਇਹ ਚੀਜ਼ ਆਏਗੀ ਕਿ ਜੋ ਕੁਝ ਅਸੀਂ ਕਹਿੰਦੇ ਸੀ, ਉਹ ਕਰ ਰਹੇ ਹਾਂ। ਉਹ ਸੰਤੁਸ਼ਟ ਹੋਣਗੇ।

ਹੁਣ ਮੈਂ ਵਿਜੀਲੈਂਸ ਡਿਪਾਰਟਮੈਂਟ ਦੇ ਬਾਰੇ ਵਿਚ ਕਝ ਕਹਿਣਾ ਚਾਹੁੰਦਾ ਹਾਂ। ਵਿਜੀਲੈਂਸ ਦੀ ਮੈਂ ਤਾਰੀਫ਼ ਕਰਦਾ ਹਾਂ। ਵਿਜੀਲੈਂਸ ਡਿਪਾਰਟਮੈਂਟ ਨੇ ਕਾਫੀ ਮਿਹਨਤ ਕੀਤੀ ਹੈ। ਸਭ ਤੋਂ ਵੱਡੀ ਮਿਸਾਲ ਇਹ ਹੈ ਕਿ ਪਿਛਲੇ ਵਾਰੀ ਚੀਫ਼ ਮਨਿਸਟਰ ਸਾਹਿਬ ਨੇ ਬੋਲਦਿਆਂ ਹੋਇਆਂ ਦਸਿਆ ਸੀ ਕਿ 31 ਵੱਡੇ ਆਦਮੀਆਂ ਦੇ, ਲੀਡਰਾਂ ਦੇ, ਐਕਸ ਮਨਿਸਟਰਜ਼ ਦੇ ਚਾਲਾਨ ਅਦਾਲਤਾਂ ਵਿਚ ਪੇਸ਼ ਕਰ ਦਿੱਤੇ ਹਨ ਲੇਕਿਨ ਉਸ ਨਾਲ ਮੈਂ ਥੋੜ੍ਹਾ ਜਿਹਾ ਸਹਿਮਤ ਨਹੀਂ ਕਿਉਂਕਿ ਇਹ 31 ਚਾਲਾਨ ਪੇਸ਼ ਕਰਨ ਨਾਲ ਰਿਕਵਰੀ ਨਹੀਂ ਹੋਈ ਹੈ। ਮੈਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਆਪਣੀ ਪਹਿਲੀ ਸਪੀਚ ਵਿਚ ਬੜੇ ਹੌਂਸਲੇ ਨਾਲ ਕਿਹਾ ਸੀ। ਮੈਂ ਉਦੋਂ ਵੀਟ ਸਕੈਂਡਲ ਬਾਰੇ, ਮਟੌਰ ਸੈਸ਼ਨ ਬਾਰੇ ਔਰ ਹੋਰ ਕਈ ਐਲੀਗੇਸ਼ਨਜ਼ ਲਗਾਏ ਸਨ। ਉਸ ਆਧਾਰ ਤੇ ਪਰਚੇ ਦਰਜ ਹੋਏ ਔਰ ਉਹ ਚੀਜ਼ਾਂ ਮੈਂਬਰਜ਼ ਵਿਚ ਆ ਗਈਆਂ। ਪਰ ਅਫਸੋਸ ਇਸ ਗਲ ਦਾ ਹੈ ਕਿ ਰਿਕਵਰੀ ਉਸ ਬਾਰੇ ਹਾਲੇ ਤਕ ਨਹੀਂ ਹੋਈ ਹੈ। ਦੋ ਆਦਮੀਆਂ ਦਾ ਬਹੁਤ ਚਰਚਾ ਸੀ। ਇੱਕ ਸਕੂਲ ਐਜੂਕੇਸ਼ਨ ਬੋਰਡ ਦੇ ਚੇਅਰਮੈਨ ਸਨ, ਉਨ੍ਹਾਂ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ। ਇੱਕ ਹੋਰ ਭੱਦਰ ਪੁਰਸ਼ ਕਾਂਗਰਸੀ ਸਨ ਅਤੇ ਉਹ ਵੀ ਕਈ

[ਸਰਦਾਰ ਸੁਖਦੇਵ ਸਿੰਘ ਢਿਲੋਂ]

ਸੰਸਥਾਵਾਂ ਤੇ ਚੇਅਰਮੈਨ ਰਹੇ ਹਨ। ਉਨ੍ਹਾਂ ਦਾ ਤੁਅੱਲਕ ਸੰਗਰੂਰ ਜ਼ਿਲ੍ਹੇ ਨਾਲ ਹੈ। ਇਨ੍ਹਾਂ ਤੋਂ 15, 15 ਲੱਖ ਦੀ ਰਿਕਵਰੀ ਵੀ ਹੋਈ ਹੈ। ਪਰ ਜਿਨ੍ਹਾਂ ਤੇ ਕਰੋੜਾਂ ਰੁਪਏ ਦੇ ਐਲੀਗੇਸ਼ਨਜ਼ ਲਗਾਏ ਗਏ ਸਨ ਜੇ ਉਹ ਲੋਕ ਛੁੱਟ ਜਾਣ ਤਾਂ ਜ਼ਿੰਮੇਵਾਰੀ ਸਾਡੇ ਤੇ ਹੋਏਗੀ। ਮੈਂ ਫਿਰ ਬੇਨਤੀ ਕਰਾਂਗਾ ਕਿ ਇਨ੍ਹਾਂ ਕੇਸਿਜ਼ ਨੂੰ ਰੀ-ਇਨਵੈਸਟੀਗੇਟ ਕਰੋ ਅਤੇ ਇਨ੍ਹਾਂ ਤੋਂ ਰਿਕਵਰੀ ਕਰੋ। ਸਰਦਾਰ ਬਲਵੰਤ ਸਿੰਘ ਜੀ ਕਹਿੰਦੇ ਸੀ ਕਿ ਅਮੀਰਾਂ ਤੇ ਟੈਕਸ ਲਗਾਵਾਂਗੇ ਔਰ ਗਰੀਬਾਂ ਤੇ ਨਹੀਂ ਲਗਾਵਾਂਗੇ। ਪਰ ਹੁਣ ਇਨ੍ਹਾਂ ਨੇ ਕਹਿ ਦਿੱਤਾ ਕਿ ਕਿਉਂਕਿ ਐਕਸਾਈਜ਼ ਮਨਿਸਟਰ ਸਾਹਿਬ ਨੇ ਕਾਫੀ ਰਿਕਵਰੀ ਕਰ ਲਈ ਹੈ ਇਸ ਲਈ ਹੋਰ ਟੈਕਸ ਲਗਾਉਣ ਦੀ ਲੋੜ ਨਹੀਂ ਹੈ। ਪਰ ਇਨ੍ਹਾਂ ਲੋਕਾਂ ਤੋਂ 30,35 ਕਰੋੜ ਰੁਪਏ ਦੀ ਰਿਕਵਰੀ ਕਰਨੀ ਜ਼ਰੂਰੀ ਹੈ। ਜਦੋਂ ਤਕ ਇਨ੍ਹਾਂ ਤੋਂ ਇਹ ਰਿਕਵਰੀ ਨਹੀਂ ਕਰਦੇ ਉਦੋਂ ਤਕ ਲੋਕ ਸਾਡੇ ਤੋਂ ਸੰਤੁਸ਼ਟ ਨਹੀਂ ਹੋਣਗੇ।

ਅੱਜ ਟੰਡਨ ਸਾਹਿਬ ਅਤੇ ਇੱਕ ਆਨਰੇਬਲ ਮੈਂਬਰ ਦੀ ਗੱਲ ਚਲਦੀ ਰਹੀ ਹੈ। ਇਸ ਨਾਲ ਮੈਂ ਸਹਿਮਤ ਨਹੀਂ ਹਾਂ ਔਰ ਨਾ ਹੀ ਮੈਂ ਇਸ ਚੀਜ਼ ਨੂੰ ਪਸੰਦ ਕਰਦਾ ਹਾਂ। ਅਗਰ ਉਸ ਪਾਰਟੀ ਦੇ ਮੈਂਬਰ ਨੇ ਇਲਜ਼ਾਮ ਲਗਾਉਣੇ ਸੀ ਤਾਂ ਪਾਰਟੀ ਅੰਦਰ ਬੈਠ ਕੇ ਲਗਾਉਂਦਾ ਜਾਂ ਪਾਰਟੀ ਦੇ ਲੀਡਰ ਕੋਲ ਜਾਂਦਾ ਜਾਂ ਮੋਸ਼ਨ ਮੂਵ ਕਰਕੇ ਇਹ ਕੰਮ ਕਰਦਾ। ਮੈਂ ਗੌਰਮਿੰਟ ਦਾ ਪੁਰਜ਼ਾ ਨਹੀਂ ਹਾਂ। ਜੋ ਮੇਰੇ ਕੋਲ ਮੇਰੀ ਬੁਧੀ ਦੇ ਮੁਤਾਬਿਕ ਸੂਚਨਾ ਅਵੇਲੇਬਲ ਹੈ, ਉਸ ਮੁਤਾਬਿਕ ਹੀ ਮੈਂ ਹਾਊਸ ਨੂੰ ਆਪਣੇ ਖਿਆਲਾਤ ਦੱਸ ਸਕਦਾ ਹਾਂ। ਇਸ ਦੇ ਨਾਲ ਹੀ ਇੰਡਸਟਰੀਜ਼ ਮਨਿਸਟਰ ਸਾਹਿਬ, ਜੋ ਕਿ ਪਾਰਲੀ-ਮੈਂਟਰੀ ਅਫੇਅਰਜ਼ ਦੇ ਮਨਿਸਟਰ ਹਨ, ਇਨ੍ਹਾਂ ਨੂੰ ਵੀ ਜਦੋਂ ਇਹ ਡੀਮਾਂਡ ਨੰ: 33 ਤੇ ਜਵਾਬ ਦਿੰਦੇ ਉਸ ਵੇਲੇ ਆਪਣੀ ਗਲ ਕਰ ਲੈਂਦੇ। ਇਹ ਜੋ ਇਨ੍ਹਾਂ ਨੇ ਅੱਜ ਜਵਾਬ ਦਿੱਤਾ ਹੈ, ਇਹ ਵੀ ਠੀਕ ਨਹੀਂ ਹੈ।

**ਸ੍ਰੀ ਡਿਪਟੀ ਸਪੀਕਰ** : ਉਹ ਤਾਂ ਪਰਸਨਲ ਐਕਸਪਲੇਨੇਸ਼ਨ ਤੇ ਬੋਲੇ ਸਨ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਕੌਣ, ਸਰ ?

**ਸ੍ਰੀ ਡਿਪਟੀ ਸਪੀਕਰ** : ਸ੍ਰੀ ਬਲਰਾਮਜੀ ਦਾਸ ਟੰਡਨ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਜੋ ਐਲੀਗੇਸ਼ਨਜ਼ ਲਗਾਏ ਗਏ ਹਨ, ਉਸ ਨੂੰ ਮੈਂ ਕੰਡੈਮ ਕੀਤਾ ਹੈ ਔਰ ਜੋ ਇਸ ਦਾ ਇਨ੍ਹਾਂ ਵਲੋਂ ਜਵਾਬ ਦਿੱਤਾ ਗਿਆ ਹੈ, ਉਸ ਵਿਚ ਮੈਂ ਨਹੀਂ ਪੈਣਾ ਚਾਹੁੰਦਾ। ਉਹ ਮੇਰੇ ਨਾਲੋਂ ਜ਼ਿਆਦਾ ਸਿਆਣੇ ਹਨ। ਉਹ ਡੀਮਾਂਡ ਨੰ: 33 ਤੇ ਬੋਲ ਲੈਂਦੇ। ਚੀਫ ਮਨਿਸਟਰ ਸਾਹਿਬ, ਤੁਸੀਂ ਜਾਂ ਉਹ ਸਾਰੇ ਹੀ ਸਿਆਣੇ ਹਨ, ਇਸ ਲਈ ਮੈਂ ਵਿਚ ਨਹੀਂ ਪੈਣਾ ਚਾਹੁੰਦਾ। ਡਿਪਟੀ ਸਪੀਕਰ ਸਾਹਿਬ, ਅਸੀਂ ਆਪਣੇ ਮੈਨੀਫੈਸਟੋ ਵਿਚ ਵੀ ਲਿਖਿਆ ਹੈ ਕਿ ਇੱਕ ਇੰਡੀਪੈਂਡੈਂਟ ਕਮਿਸ਼ਨ ਬਣਾਵਾਂਗੇ ਜਿਹੜਾ ਕਿ ਕੁਰੱਪਸ਼ਨ, ਮਿਸ-ਯੂਜ਼ ਆਫ ਪਾਵਰਜ਼ ਕੁਨਬਾ-ਪਰਵਰੀ ਦੇ ਖਿਲਾਫ ਸ਼ਿਕਾਇਤਾਂ ਸੁਣ ਸਕੇਗਾ। ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਨੇ ਵੀ ਇਸ ਪੁਰਾਣੀ ਮੰਗ ਨੂੰ ਦੁਬਾਰਾ ਰਿਪੀਟ ਕੀਤਾ ਹੈ। ਮੈਂ ਅੱਜ ਵੀ ਫਿਰ ਮੰਗ ਕਰਦਾ ਹਾਂ ਕਿ ਇਹ ਕਮਿਸ਼ਨ ਮੁਕੱਰਰ ਹੋਣਾ ਚਾਹੀਦਾ ਹੈ ਅਤੇ ਮੁਲਜ਼ਮ ਨੂੰ ਸਖਤ ਸਜ਼ਾ ਦੇਣੀ ਚਾਹੀਦੀ ਹੈ। ਜੇ ਇਹ ਤਰੀਕਾ ਅਪਣਾ ਲਿਆ ਜਾਏ ਤਾਂ ਜੋ ਅੱਜ ਹਾਊਸ ਵਿਚ ਹੋਇਆ ਹੈ, ਇਹ ਦੁਬਾਰਾ ਰਿਪੀਟ ਨਹੀਂ ਹੋਏਗਾ। ਮੇਰੇ ਕੋਲ ਕਈ ਸੱਜਣਾਂ ਦੇ ਖਿਲਾਫ ਝੂਠੀਆਂ ਸ਼ਿਕਾਇਤਾਂ ਆਉਂਦੀਆਂ ਹਨ। ਪਰ ਜਦੋਂ ਉਸ ਚੀਜ਼ ਦੀ ਡੀਮਾਂਡ ਆਏਗੀ ਤਾਂ ਮੈਂ ਉਸ ਦਿਨ ਹੀ ਉਸ ਸਬੰਧ ਵਿਚ ਬੋਲਾਂਗਾ। ਜਦ ਕੋਆਪ੍ਰੇਸ਼ਨ ਦੀ

ਜਾਂ ਐਗਰੀਕਲਚਰ ਦੀ ਜਾਂ ਹੋਰ ਕੋਈ ਡੀਮਾਂਡ ਆਏਗੀ ਤਾਂ ਉਸ ਸਬੰਧ ਵਿਚ ਜੋ ਮੇਰੇ ਕੋਲ ਸ਼ਿਕਾਇਤਾਂ ਹਨ ਉਸ ਡੀਮਾਂਡ ਦੇ ਮੁਤਾਬਿਕ ਹੀ ਬੋਲਾਂਗਾ ਅਤੇ ਪੜਤਾਲ ਕਰਾਉਣੀ ਇਨ੍ਹਾਂ ਦਾ ਕੰਮ ਹੈ। ਅਗਰ ਕੋਈ ਇੰਡੀਪੈਂਡੈਂਟ ਕਮਿਸ਼ਨ ਬਣਾ ਦਿੱਤਾ ਜਾਏ ਤਾਂ ਪੁਲੀਟੀਕਲ ਆਦਮੀ ਜਾਂ ਅਫਸਰ ਇਹ ਕੰਮ ਕਰਨਾ ਹਟ ਜਾਣਗੇ। ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਸਾਨੂੰ ਇੱਕ ਇੰਡੀਪੈਂਡੈਂਟ ਕਮਿਸ਼ਨ ਮੁਕੱਰਰ ਕਰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਜੋ ਅਸੀਂ ਆਪਣੇ ਮੈਨੀਫੈਸਟੋ ਵਿਚ ਲਿਖਿਆ ਹੋਇਆ ਹੈ ਔਰ ਲੋਕਾਂ ਨਾਲ ਵਾਅਦਾ ਕਰਕੇ ਆਏ ਹਾਂ ਉਹ ਵਾਅਦਾ ਵੀ ਪੂਰਾ ਕਰ ਸਕਾਂਗੇ।

**ਸ਼੍ਰੀ ਡਿਪਟੀ ਸਪੀਕਰ** : ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਹੁਣ ਥੋੜ੍ਹੇ ਸਮੇਂ ਵਿਚ ਹੀ ਆਪਣੀ ਸਪੀਚ ਮੁਕਾ ਦਿਉ ਕਿਉਂਕਿ ਸਮਾਂ ਘੱਟ ਰਹਿ ਗਿਆ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਜੇ ਹੁਕਮ ਦਿਓ ਤਾਂ ਮੈਂ ਹੁਣੇ ਹੀ ਬੈਠ ਜਾਂਦਾ ਹਾਂ।

ਹੁਣ ਮੈਂ ਡਿਸਟ੍ਰਿਕਟ ਐਡਮਿਨਸਟਰੇਸ਼ਨ ਦੀ ਗਲ ਕਰਨਾ ਚਾਹੁੰਦਾ ਹਾਂ। ਡਿਸਟ੍ਰਿਕਟ ਐਡਮਨਿਸਟਰੇਸ਼ਨ ਅੱਗੇ ਇਥੋਂ ਚਲਦੀ ਰਹੀ ਹੈ। ਡਿਸਟ੍ਰਿਕਟ ਐਡਮਨਿਸਟਰੇਸ਼ਨ ਵਾਲੇ ਵਜ਼ੀਰਾਂ ਨੂੰ ਖੁਸ਼ ਕਰ ਲੈਂਦੇ ਹਨ ਔਰ ਇਥੋਂ ਆਰਡਰ ਇੰਪਲੀਮੈਂਟ ਨਹੀਂ ਹੁੰਦੇ। ਆਮ ਪਬਲਿਕ ਨੂੰ ਉਥੇ ਆਰਾਮ ਨਹੀਂ ਮਿਲਦਾ। ਅਫਸਰ ਪਬਲਿਕ ਨਾਲ ਉਥੇ ਮਿਸ-ਬੀਹੇਵ ਕਰਦੇ ਹਨ। ਮੈਂ ਆਪਣੀ ਪਰਸਨਲ ਗਲ ਨਹੀਂ ਕਰਦਾ। ਜੇ ਮੈਂ ਜਾਂ ਕਿਸੇ ਹੋਰ ਨੇ ਡਿਸਟ੍ਰਿਕਟ ਲੇਵਲ ਤੇ ਕਿਸੇ ਅਫਸਰ ਨੂੰ ਮਿਲਣਾ ਹੋਵੇ ਤਾਂ ਉਥੇ ਅੱਧਾ ਅੱਧਾ ਘੰਟਾ ਬੈਠਣਾ ਪੈਂਦਾ ਹੈ ਅਤੇ ਉਥੇ ਬੈਠਣ ਨੂੰ ਕੋਈ ਜਗ੍ਹਾ ਵੀ ਨਹੀਂ ਹੁੰਦੀ। ਸਕੱਤਰੇਤ ਵਿਚ ਸਾਰੇ ਅਫਸਰ 9 ਵੱਜ ਕੇ 02 ਮਿੰਟ ਤੇ ਆਪਣੀਆਂ ਆਪਣੀਆਂ ਸੀਟਾਂ ਤੇ ਬੈਠੇ ਹੁੰਦੇ ਹਨ ਅਤੇ ਤੁਹਾਨੂੰ ਬਾਹਰ ਕੋਈ ਆਦਮੀ ਨਜ਼ਰ ਨਹੀਂ ਆਏਗਾ ਪਰ ਜ਼ਿਲ੍ਹਾ ਐਡਮਨਿਸਟਰੇਸ਼ਨ ਦੇ ਵਿਚ ਅਫਸਰ ਟਾਈਮ ਸਿਰ ਆਪਣੀਆਂ ਸੀਟਾਂ ਤੇ ਆਉਂਦੇ ਹੀ ਨਹੀਂ। ਕਦੇ ਕਿਸੇ ਨੂੰ ਜ਼ੁਕਾਮ ਹੋ ਜਾਂਦਾ ਹੈ, ਕਦੇ ਉਸ ਦੀ ਬੀਵੀ ਨੂੰ ਜ਼ੁਕਾਮ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਉਹ ਆਪਣੀਆਂ ਸੀਟਾਂ ਤੇ ਘੱਟ ਹੀ ਮਿਲਦੇ ਹਨ। ਉਨ੍ਹਾਂ ਨੂੰ ਮਿਲਣ ਲਈ ਦੋ ਦੋ ਘੰਟੇ ਲੱਗ ਜਾਂਦੇ ਹਨ। ਇਕ ਹੋਰ ਗੱਲ ਹੈ ਇਥੇ ਅੱਧੇ ਘੰਟੇ ਦੀ ਲੰਚ ਬਰੇਕ ਹੁੰਦੀ ਹੈ ਜਦ ਕਿ ਉਥੇ ਅਫਸਰ 2 ਘੰਟੇ ਜਾਂ ਢਾਈ ਘੰਟੇ ਤੋਂ ਘੱਟ ਲੰਚ ਬਰੇਕ ਨਹੀਂ ਕਰਦੇ। ਇਹ ਹਾਲ ਡਿਸਟ੍ਰਿਕ ਐਡਮਨਿਸਟਰੇਸ਼ਨ ਦਾ ਹੈ।

ਸੀਮਿੰਟ ਅਲਾਟਮੈਂਟ ਦਾ ਅਤੇ ਡੀਜ਼ਲ ਅਲਾਟਮੈਂਟ ਦਾ ਬੜਾ ਰੌਲਾ ਪੈਂਦਾ ਹੈ। ਇਸ ਬਾਰੇ ਮੈਂ ਹੈਡ ਆਫਿਸ ਵਾਲਿਆਂ ਨੂੰ ਕਿਹਾ ਸੀ ਉਨ੍ਹਾਂ ਨੇ ਆਪਣੀਆਂ ਕੁਝ ਮਜਬੂਰੀਆਂ ਦੱਸੀਆਂ ਸੀ। ਇਸ ਸਮੇਂ ਸਾਡੀ ਪਾਰਟੀ ਦਾ ਰਾਜ ਹੈ, ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ ਅਤੇ ਪੂਰੀ ਤਰ੍ਹਾਂ ਨਾਲ ਐਡਮਨਿਸਟ੍ਰੇਸ਼ਨ ਤੇ ਵਾਚ ਰੱਖਣਾ ਚਾਹੀਦਾ ਹੈ। ਪਹਿਲਾਂ ਰੈਡ ਕਰਾਸ ਦੀ ਪਰਚੀ ਦੀ ਬੜੀ ਚਰਚਾ ਹੁੰਦੀ ਰਹੀ ਹੈ ਕਿਉਂਕਿ ਜਦੋਂ ਕਿਸੇ ਨੇ ਰਜਿਸਟਰੀ ਕਰਵਾਉਣੀ ਹੁੰਦੀ ਸੀ ਜਾਂ ਕਿਸੇ ਨੇ ਸੀਮਿੰਟ ਦੀ ਇਕ ਬੋਰੀ ਲੈਣੀ ਹੁੰਦੀ ਸੀ ਜਾਂ ਡੀਜ਼ਲ ਲੈਣਾ ਹੁੰਦਾ ਸੀ ਜਾਂ ਕਿਸੇ ਦਾ ਕੋਈ ਹੋਰ ਕੰਮ ਹੁੰਦਾ ਸੀ ਤਾਂ ਰੈਡ ਕਰਾਸ ਦੀ ਪਰਚੀ ਡਿਸਟਰਿਕਟ ਐਡਮਨਿਸਟ੍ਰੇਸ਼ਨ ਵਾਲੇ ਕੱਟਦੇ ਸਨ। ਫਿਰ ਸਮਾਲ ਸੇਵਿੰਗਜ਼ ਦਾ ਸਿਸਟਮ ਵੀ ਚਲਦਾ ਰਿਹਾ ਪਰ ਹੁਣ ਇਸ ਨੂੰ ਬਦਲ ਦਿੱਤਾ ਗਿਆ ਹੈ। ਪਹਿਲੇ ਸੇਵਿੰਗ ਸਾਡੀ ਮਾਈਨੇਂਸ ਵਿਚ ਸੀ ਜਦ ਕਿ ਹੁਣ ਪਲੱਸ ਵਿਚ ਹੋ ਗਈ ਹੈ। ਰੈਡ ਕਰਾਸ ਦੀ ਪਰਚੀ ਨੂੰ ਚੀਫ

[ਸਰਦਾਰ ਸੁਖਦੇਵ ਸਿੰਘ ਢਿਲੋਂ]

ਸੈਕਟਰੀ ਸਾਹਿਬ ਦੇ ਹੁਕਮ ਦੇ ਨਾਲ ਬੰਦ ਕਰ ਦਿਤਾ ਹੈ ਅਤੇ ਸਰਕਾਰ ਨੇ ਇਸ ਬਾਰੇ ਐਲਾਨ ਵੀ ਕਰ ਦਿੱਤਾ ਸੀ ਲੇਕਿਨ ਫਿਰ ਵੀ ਇਕੱਲੇ ਬਠਿੰਡੇ ਜ਼ਿਲ੍ਹੇ ਵਿਚ 8-10 ਲੱਖ ਰੁਪਿਆ ਰੈਡ ਕਰਾਸ ਦੀਆਂ ਪਰਚੀਆਂ ਰਾਹੀਂ ਇਕੱਠਾ ਕੀਤਾ ਗਿਆ। ਉਥੇ ਸੀਮਿੰਟ ਦੀ ਇਕ ਬੋਰੀ ਲਈ 10-15 ਰੁਪਏ ਤੱਕ ਲੋਕਾਂ ਕੋਲੋਂ ਲਏ ਸਨ। ਜੇਕਰ ਇਨ੍ਹਾਂ ਨੇ ਲੈਣੇ ਹੀ ਸੀ ਤਾਂ 2 ਰੁਪਏ ਲੈ ਲੈਂਦੇ ਲੇਕਿਨ ਉਹ ਸੀਮਿੰਟ ਅਲਾਟ ਹੀ ਤਾਂ ਕਰਦੇ ਸਨ ਜਦ ਕੋਈ ਰੈਡ ਕਰਾਸ ਦੀ ਪਰਚੀ ਕਟਵਾ ਲਵੇ। ਮੈਨੂੰ ਬੜਾ ਦੁੱਖ ਹੈ ਕਿ ਇਸ ਸਬੰਧ ਵਿਚ ਸਾਡੇ ਚੀਫ ਮਨਿਸਟਰ ਸਾਹਿਬ ਨੇ ਆਸ਼ਵਾਸਨ ਦਿੱਤਾ ਸੀ ਕਿ ਅੱਗੇ ਤੋਂ ਰੈਡ ਕਰਾਸ ਲਈ ਪੈਸੇ ਇਕੱਠੇ ਨਹੀਂ ਕੀਤੇ ਜਾਣਗੇ ਪਰ ਫਿਰ ਵੀ ਅਫਸਰਾਂ ਨੇ ਇਕੱਠੇ ਕੀਤੇ ਹਨ। ਕੀ ਉਹ ਪੈਰਲਲ ਗੌਰਮਿੰਟ ਚਲਾ ਰਹੇ ਹਨ? ਸਾਡੀ ਸਬ ਡਿਵੀਜ਼ਨ ਜਿਹੜੀ ਬਣੀ ਹੋਈ ਹੈ ਇਥੇ ਲੋਕਾਂ ਨੂੰ ਸੀਮਿੰਟ ਲੈਣ ਲਈ 50 ਮੀਲ ਤੋਂ ਆਉਣਾ ਪੈਂਦਾ ਸੀ ਮੇਰੇ ਇਲਾਕੇ ਦੇ ਲੋਕਾਂ ਨੂੰ ਬੜੀ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ ਕਿਉਂਕਿ ਤਲਵੰਡੀ ਸਾਬੋ ਸਬ-ਤਹਿਸੀਲ ਸੀ। ਇਨ੍ਹਾਂ ਮੁਸ਼ਕਿਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਅਤੇ ਲੋਕਾਂ ਦਾ ਪ੍ਰਤੀਨਿਧ ਹੁੰਦਾ ਹੋਇਆ ਮਜ਼ਬੂਰ ਹੋ ਕੇ ਆਪਣੇ ਲੀਡਰ ਦੀ ਪਰਮਿਸ਼ਨ ਤੋਂ ਬਗੈਰ ਸਿੰਘਾਂ ਦੇ ਸਾਹਮਣੇ ਅਤੇ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਇਹ ਐਲਾਨ ਕਰਨਾ ਪਿਆ ਕਿ ਜੇਕਰ ਸਰਕਾਰ ਨੇ ਮੇਰੇ ਇਲਾਕੇ ਦੇ ਲੋਕਾਂ ਦੀਆਂ ਮੁਸ਼ਕਿਲਾਂ ਨੂੰ ਵੈਸਾਖੀ ਤੱਕ ਹੱਲ ਨਾ ਕੀਤਾ ਤਾਂ ਮੈਂ ਮੈਂਬਰਸ਼ਿਪ ਤੋਂ ਅਸਤੀਫਾ ਦੇ ਦੇਵਾਂਗਾ। ਤਲਵੰਡੀ ਸਾਬੋ ਵਿਚ ਨਾਇਬ ਤਹਿਸੀਲਦਾਰ ਦਸੰਬਰ ਦੇ ਵਿਚ ਰਿਟਾਇਰ ਹੋ ਗਿਆ ਸੀ ਅਤੇ ਉਸ ਤੋਂ ਬਾਅਦ ਹੋਰ ਕਿਸੇ ਨੂੰ ਲਗਾਇਆ ਨਹੀਂ ਗਿਆ ਔਰ ਉਸ ਦਫਤਰ ਨੂੰ ਤਾਲਾ ਲੱਗਾ ਹੋਇਆ ਸੀ। ਇਸ ਬਾਰੇ ਮਾਲ ਮੰਤਰੀ ਜੀ ਨੂੰ ਦਸਿਆ ਗਿਆ ਉਨ੍ਹਾਂ ਨੇ ਕਈ ਵਾਰ ਇਸ ਸਬੰਧ ਵਿਚ ਲਿਖਿਆ ਅਤੇ 3-4 ਵਾਰ ਚੀਫ ਮਨਿਸਟਰ ਸਾਹਿਬ ਨੇ ਨੋਟ ਲਿਖ ਕੇ ਭੇਜਿਆ ਅਤੇ ਖੁਦ ਇਨਟਰਵੀਨ ਕੀਤਾ ਤਾਂ ਜਾ ਕੇ ਸਬ-ਤਹਿਸੀਲ ਦਾ ਤਾਲਾ ਖੁਲ੍ਹਿਆ। ਇਸ ਕੰਮ ਨੂੰ ਲਗ ਭਗ 6-7 ਮਹੀਨੇ ਲਗ ਗਏ ਅਤੇ ਲੋਕਾਂ ਨੂੰ ਰਜਿਸਟਰੀਆਂ ਕਰਵਾਉਣ ਲਈ ਦੂਰ ਦੂਰ ਜਾਣਾ ਪੈਂਦਾ ਸੀ। ਪਰ ਇਹ ਫੈਸਲਾ ਨਹੀਂ ਸੀ ਕਰ ਸਕੇ ਕਿ ਨਾਇਬ-ਤਹਿਸੀਲਦਾਰ ਤਲਵੰਡੀ ਸਾਬੋ ਦੀ ਥਾਂ ਤੇ ਮਾਨਸਾ ਜਾਂ ਬਠਿੰਡੇ ਕਰ ਦਿੰਦੇ ਤਾਂਕਿ ਲੋਕ ਉਥੋਂ ਜਾ ਕੇ ਰਜਿਸਟਰੀਆਂ ਕਰਵਾ ਲੈਂਦੇ। ਇਸ ਦੌਰਾਨ ਯਾਨੀ 6-7 ਮਹੀਨਿਆਂ ਦੇ ਵਿਚ ਮਾਲ ਵਿਭਾਗ ਦਾ ਕੋਈ ਕੰਮ ਨਹੀਂ ਹੋਇਆ। ਫਿਰ ਉਨ੍ਹਾਂ ਨੇ ਹਫਤੇ ਵਿਚ ਇਕ ਦਿਨ ਜੁੰਮੇ ਦਾ ਲੱਗ ਦਿਤਾ, ਉਥੇ ਤਹਿਸੀਲਦਾਰ ਆਉਂਦਾ ਅਤੇ ਰਜਿਸਟਰੀਆਂ ਕਰਦਾ ਸੀ। ਉਹ ਟੈਕਸੀ ਕਰਕੇ ਆਉਂਦਾ ਸੀ ਅਤੇ ਲੋਕਾਂ ਦੀਆਂ ਰਜਿਸਟਰੀਆਂ ਕਰਦਾ ਸੀ। ਇਸ ਦੌਰਾਨ ਵਿਚ ਲੋਕਾਂ ਨੂੰ ਕਿੰਨੀਆਂ ਮੁਸ਼ਕਿਲਾਂ ਅਤੇ ਤਕਲੀਫਾਂ ਦਾ ਸਾਹਮਣਾ ਕਰਨਾ ਪਿਆ ਉਸ ਦਾ ਸਰਕਾਰ ਨੂੰ ਅੰਦਾਜ਼ਾ ਲਗਾਉਣਾ ਚਾਹੀਦਾ ਹੈ। ਮੈਂ ਚੀਫ ਮਨਿਸਟਰ ਸਾਹਿਬ ਦਾ ਬੜਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਤਹਿਸੀਲ ਬਨਾਉਣ ਦਾ ਐਲਾਨ ਕੀਤਾ ਹੈ। ਤਲਵੰਡੀ ਸਾਬੋ ਦੇ ਇਲਾਕੇ ਦੇ ਲੋਕਾਂ ਨੂੰ ਬੜੀਆਂ ਤਕਲੀਫਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਪਤਾ ਨਹੀਂ ਕਿਉਂ ਉਸ ਨੂੰ ਪੰਜਾਬ ਤੋਂ ਬਾਹਰ ਦਾ ਇਲਾਕਾ ਸਮਝਿਆ ਜਾਂਦਾ ਹੈ। ਉਹ ਪੰਜਾਬ ਦਾ ਇਕ ਹਿੱਸਾ ਹੈ।

**ਸ੍ਰੀ ਡਿਪਟੀ ਸਪੀਕਰ** : ਢਿਲੋਂ ਸਾਹਿਬ, ਹੁਣ ਵਾਈਂਡ ਅਪ ਕਰ ਦਿਓ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਬਸ ਜੀ ਡਿਪਟੀ ਸਪੀਕਰ ਸਾਹਿਬ, ਮੈਂ ਦੋ ਮਿੰਟ ਵਿਚ ਹੀ ਖਤਮ ਕਰ ਦੇਵਾਂਗਾ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜ਼ਿਲ੍ਹਾ ਪ੍ਰਸ਼ਾਸ਼ਨ ਤੇ ਸਟਰਿਕਟ ਵਾਚ ਰੱਖਣ ਦੀ ਲੋੜ ਹੈ। ਹੁਣ ਤਾਂ ਸਾਨੂੰ ਬੈਂਕਾਂ ਨੇ, ਕਮਰਸ਼ੀਅਲ ਬੈਂਕਾਂ ਨੇ ਕਰਜ਼ਾ ਦੇਣਾ ਸ਼ੁਰ ਕਰ ਦਿਤਾ ਹੈ।

ਬਠਿੰਡੇ ਵਿੱਚ ਬੱਸ ਸਟੈਂਡ ਇਸ ਪਾਸੇ ਹੈ ਅਤੇ ਦੂਜੇ ਪਾਸੇ ਕਚਹਿਰੀ ਹੈ। ਉਥੇ ਬੱਸਾਂ ਵਿਚ ਬੜੀ ਭੀੜ ਹੁੰਦੀ ਹੈ ਅਤੇ ਹਰ ਬਸ ਵਿਚ 300-300 ਸਵਾਰੀਆਂ ਹੁੰਦੀਆਂ ਹਨ। ਰਾਮਪੁਰਾ ਫੂਲ ਤੋਂ ਬਠਿੰਡੇ ਤੱਕ ਇਤਨਾ ਸਵਾਰੀਆਂ ਦਾ ਰੱਸ਼ ਹੁੰਦਾ ਹੈ ਕਿ ਬਸ ਵਿਚ ਖੜੇ ਹੋਣ ਲਈ ਥਾਂ ਨਹੀਂ ਹੁੰਦੀ। ਕਿਸੇ ਦੀ ਕਮੀਜ਼ ਫਟ ਰਹੀ ਹੁੰਦੀ ਹੈ ਅਤੇ ਕਿਸੇ ਦੀ ਪੱਗ ਉੱਤਰ ਰਹੀ ਹੁੰਦੀ ਹੈ ਸਵਾਰੀਆਂ ਦਾ ਬੜਾ ਬੁਰਾ ਹਾਲ ਹੁੰਦਾ ਹੈ। ਇਸ ਦਾ ਸਰਕਾਰ ਨੂੰ ਇਲਾਜ਼ ਕਰਨਾ ਚਾਹੀਦਾ ਹੈ ਨਹੀਂ ਤਾਂ ਮਹੀਨੇ ਵਿਚ ਇਕ ਵਾਰ ਖੁਦ ਮਨਿਸਟਰ ਸਾਹਿਬ ਬਸ ਵਿਚ ਸਫਰ ਕਰਕੇ ਵੇਖਣ ਅਤੇ ਅਫਸਰ ਮਹੀਨੇ ਵਿਚ ਆਪਣੇ ਬਚਿਆਂ ਦੇ ਨਾਲ 2-3 ਵਾਰ ਸਫਰ ਕਰਨ ਤਾਂ ਪਤਾ ਲੱਗ ਜਾਵੇਗਾ ਕਿ ਬੱਸਾਂ ਵਿਚ ਲੋਕਾਂ ਨੂੰ ਕਿੰਨੀਆਂ ਤਕਲੀਫਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਨ੍ਹਾਂ ਦੇ ਬੱਚਿਆਂ ਨੂੰ ਵੀ ਬੱਸ ਵਿਚ ਚੂੰਡੀਆਂ ਵੱਢ ਵੱਢ ਕੇ ਲੋਕਾਂ ਨੇ ਨਾਲਾ ਕਰ ਦੇਣਾ ਹੈ।

ਇਕ ਗੱਲ ਮੈਂ ਡਿਸਟ੍ਰਿਕਟ ਐਡਮਨਿਸਟਰੇਸ਼ਨ ਦੇ ਬਾਰੇ ਹੋਰ ਕਹਿਣੀ ਹੈ ਕਿ ਉਥੇ ਮਿਉਂਸਪਲ ਕਮੇਟੀ ਦੀਆਂ ਦੋ ਕਾਰਾਂ ਹਨ ਅਤੇ ਇਕ ਕਾਰ ਰੈਡ ਕਰਾਸ ਦੀ ਹੈ। ਉਨ੍ਹਾਂ ਤਿੰਨ ਕਾਰਾਂ ਨੂੰ ਮਿਉਂਸਪਲ ਕਮੇਟੀ ਦੇ ਅਫਸਰ ਮਿਸਯੂਜ਼ ਕਰ ਰਹੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਤਰਨ ਤਾਰਨ ਗਿਆ। ਉਥੇ ਗੁਰਦੁਆਰੇ ਦੇ ਅੱਗੇ ਮਿਉਂਸਪਲ ਕਮੇਟੀ ਦੀ ਕਾਰ ਖੜ੍ਹੀ ਸੀ ਮੈਨੂੰ ਪਤਾ ਲੱਗਾ ਕਿ ਮਿਉਂਸਪਲ ਕਮੇਟੀ ਦੇ ਅਫਸਰ ਦੇ ਬੱਚੇ ਆਏ ਹੋਏ ਹਨ। ਸ਼ਾਇਦ ਉਹ ਆਪਣਾ ਕੋੜ੍ਹ ਦੂਰ ਕਰਨ ਲਈ ਆਏ ਹੋਣ ਕਿਉਂਕਿ ਉਥੇ ਗੁਰੂ ਮਹਾਰਾਜ ਦੀ ਬਖਸ਼ਿਸ਼ ਹੈ। ਇਸੇ ਤਰ੍ਹਾਂ ਰੈਡ ਕਰਾਸ ਦੀਆਂ ਗੱਡੀਆਂ ਵੀ ਮਿਸਯੂਜ਼ ਹੁੰਦੀਆਂ ਹਨ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਤਾਂਕਿ ਮਿਸਯੂਟੇਲਾਈਜ਼ੇਸ਼ਨ ਬਦ ਹੋ ਸਕੇ। ਇਸ ਤੇ ਕੰਟਰੋਲ ਕਰਨਾ ਚਾਹੀਦਾ ਹੈ।

ਬਾਕੀ ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੇ ਛੋਟੇ ਛੋਟੇ ਕੇਸਿਜ਼ ਕੋਰਟਾਂ ਵਿਚ ਪੈਂਡਿੰਗ ਪਏ ਹਨ। ਜੁਡੀਸ਼ਲ ਕੋਰਟਾਂ ਦੇ ਕੋਲ ਬਹੁਤ ਸਾਰੇ ਕੇਸਿਜ਼ ਆ ਗਏ ਹਨ ਅਤੇ ਕੇਸਿਜ਼ ਪੈਂਡਿੰਗ ਪਏ ਰਹਿੰਦੇ ਹਨ। ਜਿਸ ਤਰ੍ਹਾਂ ਕਿ ਟਰੈਫਿਕ ਦੇ ਚਾਲਾਨ ਹਨ, ਵੇਟ ਦੇ ਕੇਸਿਜ਼ ਘੱਟ ਵੱਧ ਹੁੰਦੇ ਹਨ ਅਤੇ ਵੇਟ ਐਂਡ ਮੈਯੀਅਰ ਦੇ ਕੇਸਿਜ਼, ਜ਼ਰੂਰੀ ਵਸਤੂਆਂ ਦੇ ਕੇਸਿਜ਼ ਵੀ ਜੁਡੀਸ਼ਲ ਕੋਰਟਾਂ ਵਿਚ ਆ ਗਏ ਹਨ। ਮੇਰੀ ਹੈ ਬੇਨਤੀ ਕਿ ਇਹ ਛੋਟੇ ਛੋਟੇ ਕੇਸਿਜ਼ ਐਗਜੈਕਟਿਵ ਕੋਰਟਾਂ ਨੂੰ ਦੇ ਦੇਣੇ ਚਾਹੀਦੇ ਹਨ ਤਾਂ ਕਿ ਕੇਸਾਂ ਦਾ ਜਲਦੀ ਤੋਂ ਜਲਦੀ ਨਿਪਟਾਰਾ ਹੋ ਸਕੇ। ਜਿਸ ਤਰ੍ਹਾਂ ਹੁਣੇ ਜਿਹੇ ਸਟਰਾਈਕ ਹੋ ਗਈ ਸੀ, ਇਸੇ ਤਰ੍ਹਾਂ ਹੋਰ ਵੀ ਕੋਈ ਇਨਸੀਡੈਂਟ ਹੋ ਸਕਦਾ ਹੈ। ਡਰਾਈਵਰ ਦਾ ਵੀ ਕਸੂਰ ਹੋ ਸਕਦਾ ਹੈ ਕਿਸੇ ਹੋਰ ਬੰਦੇ ਦਾ ਵੀ ਕਸੂਰ ਹੋ ਸਕਦਾ ਹੈ ਹੈ। ਇਸੇ ਤਰ੍ਹਾਂ ਦੇ ਕੇਸਿਜ਼ ਨੂੰ ਐਗਜੈਕਟਿਵ ਕੋਰਟ ਨੂੰ ਦੇ ਦੇਣੇ ਚਾਹੀਦੇ ਹਨ ਤਾਂ ਕਿ ਕੇਸਿਜ਼ ਪੈਂਡਿੰਗ ਨਾ ਪਏ ਰਹਿਣ ਅਤੇ ਕੰਮ ਜਲਦੀ ਖਤਮ ਹੋ ਸਕੇ। (ਘਟੀ)

**ਸ੍ਰੀ ਡਿਪਟੀ ਸਪੀਕਰ :** ਢਿੱਲੋਂ ਸਾਹਿਬ ਹੁਣ ਬੈਠੋ ਤੁਹਾਡਾ ਟਾਈਮ ਖਤਮ ਹੋ ਗਿਆ ਹੈ।

**ਸ੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਮੈਂ ਇਕ ਕੱਟ ਮੋਸ਼ਨ ਦਿੱਤੀ ਸੀ।

**ਸ੍ਰੀ ਡਿਪਟੀ ਸਪੀਕਰ :** ਤੁਹਾਡੀ ਕੱਟ ਮੋਸ਼ਨ ਮੇਰੇ ਕੋਲ ਨਹੀਂ ਆਈ।

**ਸ੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਆਫੀਸ਼ਲ ਪੇਪਰ ਵਿਚ ਮੇਰੀ ਕੱਟ ਮੋਸ਼ਨ ਹੈ ਜੇਕਰ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ।

**ਸ਼੍ਰੀ ਡਿਪਟੀ ਸਪੀਕਰ** : ਠੀਕ ਹੈ ਮੈਂ ਤੁਹਾਨੂੰ ਬੋਲਣ ਦਾ ਸਮਾਂ ਦੇਵਾਂਗਾ।

**ਸਰਦਾਰ ਉਜਾਗਰ ਸਿੰਘ** (ਬਲੂਆਣਾ, ਐਸ ਸੀ) : ਡਿਪਟੀ ਸਪੀਕਰ ਸਾਹਿਬ, ਜਿਹੜਾ ਬਜਟ ਸਰਕਾਰ ਵਲੋਂ ਹਾਊਸ ਵਿਚ ਪੇਸ਼ ਕੀਤਾ ਜਾਂਦਾ ਹੈ ਉਸ ਤੋਂ ਸਰਕਾਰ ਦੀ ਨੀਅਤ ਦਾ ਪਤਾ ਲੱਗਦਾ ਹੈ। ਕਿਉਂਕਿ ਜਿਹੜੀ ਸਰਕਾਰ ਤਾਲੀਮ ਉਤੇ, ਗਰੀਬਾਂ ਦੀ ਭਲਾਈ ਵਾਸਤੇ ਅਤੇ ਸੂਬੇ ਦੀ ਡਿਵੈਲਪਮੈਂਟ ਲਈ ਜ਼ਿਆਦਾ ਤੋਂ ਜ਼ਿਆਦਾ ਪੈਸਾ ਖਰਚ ਕਰਦੀ ਹੈ ਉਸ ਸਰਕਾਰ ਦੀ ਨੀਅਤ ਦਾ ਪਤਾ ਲਗਦਾ ਹੈ। ਜਿਹੜੀ ਸਰਕਾਰ ਪੁਲਿਸ ਤੇ ਜ਼ਿਆਦਾ ਖਰਚ ਕਰਦੀ ਹੈ ਉਸ ਸਰਕਾਰ ਦੀ ਨੀਅਤ ਦਾ ਵੀ ਪਤਾ ਲਗਦਾ ਹੈ। ਇਹ ਸਰਕਾਰ ਪੁਲਿਸ ਤੇ ਬਹੁਤ ਜ਼ਿਆਦਾ ਖਰਚ ਕਰ ਰਹੀ ਹੈ ਤਾਂਕਿ ਲਾਅ ਐਂਡ ਆਰਡਰ ਕਾਇਮ ਰੱਖਿਆ ਜਾ ਸਕੇ ਪਰ ਇਸ ਸੂਬੇ ਦੀ ਸਰਕਾਰ ਲਾਅ ਐਂਡ ਆਰਡਰ ਨੂੰ ਕੰਟਰੋਲ ਨਹੀਂ ਕਰ ਸਕੀ। ਪੁਲਿਸ ਤੇ ਇਸ ਕਰਕੇ ਜ਼ਿਆਦਾ ਖਰਚ ਕੀਤਾ ਜਾ ਰਿਹਾ ਹੈ ਤਾਂ ਕਿ ਜੇ ਜ਼ਿਮੀਦਾਰ ਐਜੀਟੇਸ਼ਨ ਕਰਨ ਤਾਂ ਉਨ੍ਹਾਂ ਨੂੰ ਡਾਂਗਾਂ ਨਾਲ ਦਬਾਇਆ ਜਾ ਸਕੇ।

ਇੰਡਸਟਰੀ ਵਿਚ ਮਜ਼ਦਰਾਂ ਨੂੰ ਉਨ੍ਹਾਂ ਦੀ ਪੂਰੀ ਮਜ਼ਦੂਰੀ ਨਹੀਂ ਮਿਲਦੀ। ਉਨ੍ਹਾਂ ਦੀਆਂ ਮੰਗਾਂ ਪੂਰੀਆਂ ਨਹੀਂ ਕੀਤੀਆਂ ਜਾਂਦੀਆਂ। ਜੇ ਉਹ ਆਪਣੀਆਂ ਮੰਗਾਂ ਵਾਸਤੇ ਕੋਈ ਚਾਰਾ ਕਰਦੇ ਹਨ ਤਾਂ ਪੁਲਿਸ ਦੇ ਰਾਹੀਂ ਉਨ੍ਹਾਂ ਨੂੰ ਦਬਾਇਆ ਜਾਂਦਾ ਹੈ। ਥੋੜ੍ਹੇ ਦਿਨ ਹੋਏ ਗੁਰਦਾਸਪੁਰ ਗੁਰਦੁਆਰਾ ਇਲੈਕਸ਼ਨ ਹੋਏ ਹਨ। (ਵਿਘਨ) ਗੁਰਦੁਆਰਾ ਇਲੈਕਸ਼ਨ ਵੇਲੇ ਇਨ੍ਹਾਂ ਨੇ ਪਰੋਵਿੰਸ਼ੀਅਲ ਅਟਾਨੋਮੀ ਦੀ ਮੰਗ ਕੁਝ ਘੱਟ ਕਰ ਦਿਤੀ ਸੀ ਪਰ ਹੁਣ ਇਹ ਮੰਗ ਸ਼ੁਰੂ ਹੋ ਗਈ ਹੈ। (ਵਿਘਨ) ਇਹ ਇਸ ਕਰਕੇ ਵੀ ਪੁਲਿਸ ਦੀ ਜ਼ਿਆਦਾ ਭਰਤੀ ਕੀਤੀ ਜਾ ਰਹੀ ਹੈ ਤਾਂਕਿ ਜਿਹੜੇ ਦੇਸ਼ ਭਗਤ ਕਾਂਗਰਸ ਪਾਰਟੀ ਦੇ ਹਨ ਅਤੇ ਜਿਹੜੇ ਕੁਝ ਜਨਤਾ ਪਾਰਟੀ ਵਿਚ ਹਨ ਜਾਂ ਜਿਹੜੇ ਇਸ ਦਾ ਵਿਰੋਧ ਕਰਨ ਉਨ੍ਹਾਂ ਨੂੰ ਇਸ ਪੁਲਿਸ ਦੀਆਂ ਡਾਂਗਾਂ ਤੇ ਗੋਲੀਆਂ ਨਾਲ ਦਬਾਇਆ ਜਾ ਸਕੇ।

ਡਿਪਟੀ ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀ ਹਾਲਤ ਬਾਰੇ ਮੈਂ ਕੁਝ ਗੱਲਾਂ, ਜਿਹੜੀਆਂ ਸਾਡੇ ਸੂਬੇ ਵਿਚ ਹੋਈਆਂ ਹਨ, ਕਹਾਂਗਾ। ਥੋੜ੍ਹੇ ਦਿਨ ਹੋਏ ਹਨ ਗੋਬਿੰਦਗੜ੍ਹ ਦੇ ਮੁਜ਼ਾਰਿਆਂ ਦਾ ਕੇਸ ਹੋਇਆ। ਗੋਬਿੰਦਗੜ੍ਹ ਦੇ ਮੁਜ਼ਾਰੇ ਕੰਬੋਜ ਹਨ। ਉਨ੍ਹਾਂ ਦੇ ਘਰ ਢਾਹ ਦਿਤੇ ਗਏ। ਉਨ੍ਹਾਂ ਦੇ ਘਰਾਂ ਅੰਦਰੋਂ ਕੁਝ ਚੀਜ਼ਾਂ ਲੁੱਟ ਲਈਆਂ ਗਈਆਂ। ਉਨ੍ਹਾਂ ਦਾ ਕਾਫੀ ਨੁਕਸਾਨ ਹੋਇਆ। ਐਸ. ਐਸ. ਪੀ. ਦੇ ਨੋਟਿਸ ਵਿਚ ਗੱਲ ਲਿਆਂਦੀ ਗਈ। ਆਈ. ਜੀ. ਨੇ ਅੱਛਾ ਕੀਤਾ ਕਿ ਫੌਰਨ ਕੇਸ ਦਰਜ ਕਰਨ ਦਾ ਐਲਾਨ ਕੀਤਾ ਪਰ ਅਜੇ ਤਕ ਉਹ ਮੁਲਜ਼ਮ ਫੜੇ ਨਹੀਂ ਗਏ। ਉਨ੍ਹਾਂ ਮੁਜ਼ਾਰਿਆਂ ਨੂੰ ਜਿਨ੍ਹਾਂ ਨੂੰ ਐਸ. ਐਸ. ਪੀ. ਨੇ ਕਿਹਾ ਕਿ ਇਹ ਮੇਰਾ ਫਰਜ਼ ਬਣਦਾ ਹੈ ਕਿ ਜਿਨ੍ਹਾਂ ਦੇ ਮਕਾਨ ਢਾਹੇ ਹਨ ਉਨ੍ਹਾਂ ਨੂੰ ਵਸਾਵਾਂ ਪਰ, ਡਿਪਟੀ ਸਪੀਕਰ ਸਾਹਿਬ, ਉਹ ਵਿਚਾਰੇ ਹਾਲਾਂ ਵੀ ਨੀਲੇ ਅਸਮਾਨ ਥੱਲੇ ਬੈਠੇ ਹਨ। ਉਨ੍ਹਾਂ ਨੂੰ ਹਾਲਾਂ ਤੱਕ ਵਸਾਇਆ ਨਹੀਂ ਗਿਆ। ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਲਾਅ ਐਂਡ ਆਰਡਰ ਦੇ ਗੰਭੀਰ ਮਸਲੇ ਨੂੰ ਆਪਣੇ ਹੱਥ ਵਿਚ ਲੈ ਕੇ ਉਨ੍ਹਾਂ ਬੇ-ਘਰ ਹੋਏ ਮੁਜ਼ਾਰਿਆਂ ਨੂੰ ਵਸਾਉਣ। ਪਹਿਲਾਂ ਹਰੀਜਨ ਮੁਜ਼ਾਰਿਆਂ ਨਾਲ ਇਸ ਤਰ੍ਹਾਂ ਧੱਕਾ ਹੁੰਦਾ ਸੀ ਪਰ ਹੁਣ ਸਾਰਿਆਂ ਨਾਲ ਹੀ ਧੱਕਾ ਹੋ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਵਿਚ 2 ਕੰਬੋਜ ਮਨਿਸਟਰ ਹਨ। ਇਕ ਮਨਿਸਟਰ ਨੂੰ ਸਰਕਾਰ ਦਾ ਦਿਮਾਗ ਕਿਹਾ ਜਾਂਦਾ ਹੈ ਅਤੇ ਦੂਜੇ ਨੂੰ ਤਕੜਾ ਇਨਸਾਨ ਕਿਹਾ ਜਾਂਦਾ ਹੈ। ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਉਨ੍ਹਾਂ ਦਾ ਰਾਜ਼ੀਨਾਵਾਂ ਕਰਵਾ ਦੇਣ ਅਤੇ ਇਸ ਮਸਲੇ ਨੂੰ ਹਮੇਸ਼ਾ ਵਾਸਤੇ ਨਿਪਟਾ ਦੇਣ। ਡਿਪਟੀ ਸਪੀਕਰ ਸਾਹਿਬ, ਜੋ ਘਟਨਾਵਾਂ ਪਹਿਲਾਂ ਇਥੇ ਹੋਈਆਂ ਹਨ ਉਨ੍ਹਾਂ ਦਾ

ਮੈਂ ਜ਼ਿਕਰ ਨਹੀਂ ਕਰਦਾ। ਲੇਕਿਨ ਮੈਂ ਦੱਸਦਾ ਹਾਂ ਕਿ ਹੁਣੇ ਹੁਣੇ ਸਰਾਏ ਨਾਗਾ ਵਿਚ ਕੀ ਹੋਇਆ। ਸਰਾਏ ਨਾਗਾ ਵਿਚ ਸਿੱਖਾਂ ਦੀ ਦਜੀ ਪਾਤਸ਼ਾਹੀ ਦਾ ਗੁਰਦੁਆਰਾ ਹੈ। ਉਥੇ ਕਿਸ ਕਿਸਮ ਦੀ ਘਟਨਾ ਹੋਈ, ਇਸ ਬਾਰੇ ਤੁਹਾਨੂੰ ਵੀ ਪਤਾ ਹੈ। ਪੁਲਿਸ ਕਹਿੰਦੀ ਹੈ ਕਿ ਕਾਊਂਟਰ ਅਟੈਕ ਹੋਇਆ। ਉਸ ਵਿਚ ਬੰਦੇ ਮਾਰੇ ਗਏ। ਲੇਕਿਨ ਡਿਪਟੀ ਸਪੀਕਰ ਸਾਹਿਬ, ਜੈਤੋ ਦਾ ਮੋਰਚਾ ਲੱਗਾ ਸੀ। ਉਥੇ ਅਖੰਡ ਪਾਠ ਦਾ ਖੰਡਨ ਹੋ ਗਿਆ ਸੀ। ਉਥੇ ਪੁਲਿਸ ਨੇ ਗੋਲੀ ਚਲਾਈ ਸੀ ਅਤੇ ਹਜ਼ਾਰਾਂ ਬੰਦੇ ਮਾਰੇ ਗਏ ਸਨ। ਬੜੀ ਐਜੀਟੇਸ਼ਨ ਹੋਈ ਸੀ। ਪਰ ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਥੇ 3 ਅਖੰਡ ਪਾਠ ਖੰਡਨ ਹੋਏ। ਅਸੀਂ ਗੁਰੂ ਗਰੰਥ ਸਾਹਿਬ ਨੂੰ ਕਹਿੰਦੇ ਹਾਂ ਕਿ ਪ੍ਰਗਟ ਗੁਰਾਂ ਦੀ ਦੇਹ। ਪਰ ਇਥੇ ਗੁਰਦਆਰੇ ਵਿਚ ਗੋਲੀਆਂ ਚਲਾਈਆਂ ਗਈਆਂ। (ਵਿਘਨ) ਇਹ ਵੀ ਮੈਂ ਮੰਨਦਾ ਹਾਂ ਕਿ ਆਦਮੀ ਮਾਰੇ ਗਏ, ਬੰਨ੍ਹ ਕੇ ਨਹੀਂ ਮਾਰੇ ਪਰ ਮਾਰੇ ਤਾਂ ਗਏ ਹਨ ਲੇਕਿਨ ਜੋ ਹਾਲਾਤ, ਜੋ ਸ਼ਕਲ ਉਨ੍ਹਾਂ ਮਰਨ ਵਾਲਿਆਂ ਦੀ ਮਰਨ ਤੋਂ ਬਾਅਦ ਉਨ੍ਹਾਂ ਗੁਰਸਿੱਖਾਂ ਦੀ ਹੋਈ ਸੀ ਉਸ ਨੂੰ ਵੇਖਕੇ ਸਾਡਾ ਸਿਰ ਸ਼ਰਮ ਨਾਲ ਨੀਵਾਂ ਹੋ ਜਾਂਦਾ ਹੈ। ਕੌਣ ਨਹੀਂ ਜਾਣਦਾ ਕਿ ਉਹ ਖਾਰੇ ਪਿੰਡ ਦੇ ਸੀ। ਉਨ੍ਹਾਂ ਦੇ ਬੱਚਿਆਂ ਨੂੰ ਬੁਲਾਕੇ ਲਿਆਂਦਾ ਗਿਆ। ਉਨ੍ਹਾਂ ਨੂੰ ਲਾਵਾਰਸ ਕਹਿ ਕੇ ਲਾਸ਼ਾਂ ਨੂੰ ਫੂਕਿਆ ਗਿਆ। (ਵਿਘਨ) ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਕਮ-ਅਜ਼-ਕਮ ਇਸ ਗੱਲ ਦੀ ਇਨਕੁਆਇਰੀ ਤਾਂ ਕਰਵਾ ਲੈਣ। ਕਿ ਅਖੰਡਪਾਠ ਕਿਉਂ ਖੰਡਨ ਹੋਇਆ। (ਵਿਘਨ) ਡਾਕੂ ਸੁੰਦਰ ਸਿੰਘ ਨੂੰ ਜਦ ਮਾਰਿਆ ਗਿਆ ਤਾਂ ਉਦੋਂ ਕੀ ਕੁਝ ਹੋਇਆ ਸੀ। ਕਿੰਨਾ ਰੌਲਾ ਗੌਲਾ ਮਚਾਇਆ ਗਿਆ ਸੀ। ਕਿਸ ਕਿਸ ਨੂੰ ਵਿਚ ਲਪੇਟਣ ਦੀ ਕੋਸ਼ਿਸ਼ ਕੀਤੀ ਗਈ। (ਵਿਘਨ) ਪਰ ਜਿਹੜੇ ਬੇ-ਗੁਨਾਹ ਬੰਦੇ ਮਾਰੇ ਜਾਂਦੇ ਹਨ ਇਨ੍ਹਾਂ ਵਾਸਤੇ ਕਿਉਂ ਕੁਝ ਨਹੀਂ ਕੀਤਾ ਜਾਂਦਾ। ਅਜਿਹੇ ਕੇਸਿਜ਼ ਵਿਚ ਇਨਕੁਆਇਰੀ ਕਿਉਂ ਨਹੀਂ ਕੀਤੀ ਜਾਂਦੀ ? ਡਿਪਟੀ ਸਪੀਕਰ ਸਾਹਿਬ, ਪਟਿਆਲੇ ਦਾ ਗੰਭੀਰ ਮਸਲਾ ਹੋਇਆ। ਜਦੋਂ ਵੀ ਕਦੇ ਸਟੇਟ ਵਿਚ ਲਾਅ ਐਂਡ ਆਰਡਰ ਡਿਸਟਰਬੈਂਸ ਹੁੰਦੀ ਹੈ ਤਾਂ ਇਸ ਵਿਚ 3 ਚੀਜ਼ਾਂ ਜ਼ਿੰਮੇਵਾਰ ਹੁੰਦੀਆਂ ਹਨ। ਇਕ ਲਾਲ ਫੀਤਾ ਸ਼ਾਹੀ, ਦੂਜਾ ਪੁਲੀਟੀਕਲ ਇੰਟਰਫੀਅਰੈਂਸ ਅਤੇ ਤੀਸਰੀ ਕੁਰੱਪਸ਼ਨ । ਥੋੜ੍ਹੇ ਦਿਨ ਹੋਏ ਹਨ ਕਿ ਪਟਿਆਲਾ ਵਿਚ ਇਕ ਪੁਲੀਟੀਕਲ ਇੰਟਰਫੀਅਰੈਂਸ ਹੋਈ । ਜਿਥੇ ਕੋਈ ਸਿਪਾਹੀ ਖੜ੍ਹਾ ਹੁੰਦਾ ਹੈ ਤਾਂ ਉਸ ਦਾ ਮਤਲਬ ਹੈ ਕਿ ਬਾਦਲ ਸਾਹਿਬ ਦੀ ਸਰਕਾਰ ਪਹਿਰਾ ਦੇ ਰਹੀ ਹੈ ਲਾਅ ਐਂਡ ਆਰਡਰ ਨੂੰ ਠੀਕ ਕਰਨ ਵਾਸਤੇ। ਲੇਕਿਨ ਜਦੋਂ ਇਕ ਆਦਮੀ ਇਹ ਸਮਝਕੇ ਕਿ ਮੈਂ ਜਥੇਦਾਰ ਹਾਂ, ਰੂਲਿੰਗ ਪਾਰਟੀ ਦਾ ਹਾਂ; ਉਹ ਇਕ ਸਿਪਾਹੀ ਨੂੰ ਕੁੱਟ ਦੇਵੇ ਤਾਂ ਇਸ ਦਾ ਮਤਲਬ ਹੈ ਕਿ ਸਰਕਾਰ ਕੱਟੀ ਗਈ ਹੈ । (ਵਿਘਨ) ਇਸ ਤੇ ਸਿਪਾਹੀਆਂ ਨੇ ਮੁਜ਼ਾਹਰਾ ਕੀਤਾ, ਵਿਰੋਧ ਕੀਤਾ। ਮੈਂ ਕਹਿੰਦਾ ਹਾਂ ਜਦ ਇਹ ਡਿਸਿਪਲਨਡ ਫੋਰਸ ਵਿਚ ਆਰਮਜ਼ ਜੋ ਕਿ ਸਰਕਾਰ ਨੂੰ ਚਲਾਉਣ ਵਾਲੀ ਹੈ, ਸਰਕਾਰ ਦੇ ਖਿਲਾਫ ਉਠ ਪਵੇ ਤਾਂ ਉਹ ਦਿਨ ਦੂਰ ਨਹੀਂ ਜਦੋਂ ਉਹ ਇਨ੍ਹਾਂ ਦੇ ਆਪਣੇ ਹੀ ਗਲ ਪੈਣਗੇ। ਇਸ ਵਾਸਤੇ ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਇਸ ਗੰਭੀਰ ਮਸਲੇ ਨੂੰ ਆਪਣੇ ਹੱਥ ਵਿਚ ਲਵੋ ਅਤੇ ਇਸ ਮਸਲੇ ਨੂੰ ਚੰਗੀ ਤਰ੍ਹਾਂ ਸੁਲਝਾਉ। ਡਿਪਟੀ ਸਪੀਕਰ ਸਾਹਿਬ, ਦਿਨ ਦਿਹਾੜੇ ਕਤਲ ਹੋ ਰਹੇ ਹਨ । ਬਰਨਾਲੇ ਵਿਚ ਕਤਲ ਹੋਇਆ। ਸਮਰਾਲੇ ਵਿਚ ਕਤਲ ਹੋਇਆ। ਹਰੀਜਨ ਲੜਕੀਆਂ ਦੀ ਬੇਪਤੀ ਹੋ ਰਹੀ ਹੈ ਇਕ ਛੋਟੀ ਲੜਕੀ ਨਾਲ ਜ਼ਬਰ ਜਨਾਹ ਕੀਤਾ ਗਿਆ। ਇਹ ਸਾਰਾ ਕੁਝ ਹਰੀਜਨਾਂ ਨਾਲ ਹੋ ਰਿਹਾ ਹੈ। (ਵਿਘਨ) ਉਨ੍ਹਾਂ ਦੀ ਹਿਫਾਜ਼ਤ ਕਰਨ ਵਾਸਤੇ ਕੁਝ ਕਰਨਾ ਚਾਹੀਦਾ ਹੈ । ਜਿਸ ਤਰ੍ਹਾਂ ਚੀਨ ਦੀ ਵਧਦੀ ਹੋਈ ਆਬਾਦੀ ਅਮਨ ਅਮਾਨ ਨੂੰ ਖਤਰਾ ਪੈਦਾ ਕਰ ਸਕਦੀ ਹੈ ਉਸੇ ਤਰ੍ਹਾਂ ਹੀ ਆਰ. ਐਸ. ਐਸ ਦੇ ਵਰਕਰ ਜਿਹੜੇ ਨਿਕਰਾਂ ਪਾਕੇ ਪਰੇਡ ਕਰਦੇ ਹਨ, ਮੈਂ ਬਾਦਲ ਸਾਹਿਬ

[ਸਰਦਾਰ ਉਜਾਗਰ ਸਿੰਘ]

ਨੂੰ ਕਹਾਂਗਾ ਕਿ ਇਹ ਲੋਕ ਵੀ ਲਾਅ ਐਂਡ ਆਰਡਰ ਨੂੰ ਕਦੇ ਖਤਰਾ ਵਿਚ ਪਾ ਦੇਣਗੇ। ਜਿੰਨੇ ਫਸਾਦ ਹੋਏ ਹਨ ਉਨ੍ਹਾਂ ਦੀਆਂ ਜਿੰਨੀਆਂ ਇਨਕੁਆਰੀਆਂ ਹੋਈਆਂ ਹਨ ਉਨ੍ਹਾਂ ਸਾਰੀਆਂ ਇਨਕੁਆਰੀਆਂ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਸਾਰਿਆਂ ਫਸਾਦਾਂ ਵਿਚ ਇਨ੍ਹਾਂ ਦਾ ਹੱਥ ਹੁੰਦਾ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਤਾਂ ਸਰਬੱਤ ਦਾ ਭਲਾ ਮੰਗਣ ਵਾਲੇ ਹਨ, ਇਸ ਲਈ ਉਹ ਅਜਿਹੇ ਫਿਰਕਾਪ੍ਰਸਤ ਬੰਦਿਆਂ ਨੂੰ ਆਪਣੇ ਵਿਚੋਂ ਕੱਢਣ ਨਹੀਂ ਤਾਂ ਪਤਾ ਨਹੀਂ ਇਹ ਸੱਪ ਕਦੋਂ ਡੰਗ ਮਾਰ ਜਾਣ। ਇਨ੍ਹਾਂ ਨੂੰ ਵਿਚੋਂ ਕੱਢ ਦਿਓ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਉਜਾਗਰ ਸਿੰਘ**: ਮੈਂ ਇਕ ਮਿੰਟ ਵਿਚ ਹੀ ਵਾਈਂਡ ਅੱਪ ਕਰਦਾ ਹਾਂ ਜੀ। ਮਹਾਤਮਾਂ ਗਾਂਧੀ ਦੀ ਹੱਤਿਆ ਤੋਂ ਕੁਝ ਦਿਨ ਪਹਿਲਾਂ ਦਿੱਲੀ ਵਿਚ ਇਕ ਰੈਲੀ ਹੋਈ ਸੀ ਅਤੇ ਸੰਘ ਦੇ ਗੁਰੂ ਨੇ ਉਸ ਰੈਲੀ ਵਿਚ ਕਿਹਾ ਸੀ ਕਿ ਹੁਣ ਜੇ ਬਰਮਾ ਵੀ ਆਕਾਸ਼ ਤੋਂ ਉਤਰ ਕੇ ਆ ਜਾਵੇ ਤਾਂ ਵੀ ਉਹ ਆਰ. ਐਸ. ਐਸ. ਦੇ ਅਟੈਕ ਨੂੰ ਚੈਲੰਜ ਨਹੀਂ ਕਰ ਸਕਦਾ। ਇਨ੍ਹਾਂ ਨੇ ਟਰੇਨਿੰਗ ਉਸ ਕੋਲੋਂ ਲਈ ਹੈ। (ਵਿਘਨ) ਜਦੋਂ ਜਰਮਨ ਵਿਚ ਹਿਟਲਰ ਰਾਜ ਕਰਦਾ ਸੀ ਤਾਂ ਇਨ੍ਹਾਂ ਦਾ ਗੁਰੂ ਉਦੋਂ ਉਥੇ ਪੜ੍ਹਦਾ ਹੁੰਦਾ ਸੀ। ਉਸਨੇ ਉਥੇ ਹਫੜਾ ਦਫੜੀ ਦੇਖੀ ਸੀ। ਉਸ ਨੇ ਉਥੇ ਦੇ ਫਸਾਦ ਦੇਖੇ ਸਨ ਔਰ ਉਸੇ ਤਰੀਕੇ ਨਾਲ ਉਹ ਇਥੇ ਫਸਾਦ ਕਰਵਾ ਰਹੇ ਹਨ। ਉਸੇ ਤਰੀਕੇ ਨਾਲ ਇਹ ਲੋਕ ਪਰੇਡਾਂ ਕਰਵਾ ਰਹੇ ਹਨ। ਮੈਂ ਕਹਿੰਦਾ ਹਾਂ ਕਿ ਇਹ ਲੋਕ ਕਦੇ ਅਮਨ ਅਮਾਨ ਨੂੰ ਖਤਰਾ ਸਾਬਤ ਹੋ ਸਕਦੇ ਹਨ।

**ਸ੍ਰੀ ਅ. ਵਿਸ਼ਵਾਨਾਥਨ** : ** ** **

**Mr. Deputy Speaker**: This is no point of order.

**ਸਰਦਾਰ ਉਜਾਗਰ ਸਿੰਘ**: ਤੂੰ ਤਾਂ ਉਦੋਂ ਛੋਟਾ ਜਿਹਾ ਹੋਵੇਗਾ ਜਦੋਂ ਅਸੀਂ ਲੜਾਈਆਂ ਲੜਦੇ ਸੀ।

**ਸ੍ਰੀ ਮਨਮੋਹਨ ਕਾਲੀਆ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

Sardar Ujagar Singh Jee, please carry on ਮੈਂ ਤੁਹਾਨੂੰ ਯਾਦ ਕਰਵਾ ਦੇਵਾਂ ਕਿ ਹੁਣ ਤੁਸੀਂ ਵਾਈਂਡ ਅੱਪ ਕਰ ਦਿਓ।

**ਸਰਦਾਰ ਉਜਾਗਰ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਇਕ ਮਿੰਟ ਵਿਚ ਹੀ ਵਾਈਂਡ ਅੱਪ ਕਰ ਦੇਵਾਂਗਾ।

ਇਕ ਬੇਨਤੀ ਮੈਂ ਚੀਫ ਮਨਿਸਟਰ ਸਾਹਿਬ ਨੂੰ, ਡਿਪਟੀ ਸਪੀਕਰ ਸਾਹਿਬ ਤੁਹਾਡੇ ਰਾਹੀਂ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸਾਰੇ ਮਹਿਕਮੇਂ 'ਏ ਕਲਾਸ ਕਰ ਦਿੱਤੇ ਹਨ, ਸਿਰਫ ਸ਼ੈਡਿਊਲਡ ਕਾਸਟ ਵੈਲਫੇਅਰ ਡਿਪਾਰਟਮੈਂਟ ਜੋ ਹੈ ਉਹ 'ਏ ਕਲਾਸ ਨਹੀਂ ਕੀਤਾ। ਮੈਂ ਬੇਨਤੀ ਕਰਾਂਗਾ ਕਿ ਇਹ ਗਰੀਬਾਂ ਦਾ ਮਹਿਕਮਾ ਹੈ, ਇਸ ਨੂੰ ਵੀ ਇਹ 'ਏ' ਕਲਾਸ ਕਰ ਦੇਣ।

**Expunged as ordered by the chair.

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਚੀਫ ਮਨਿਸਟਰ ਸਾਹਿਬ ਦੇ ਹੋਰ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸ੍ਰੀ ਜਗਿੰਦਰ ਪਾਲ, ਐਸ. ਡੀ. ਓ. ਹਨ ਜਿਨ੍ਹਾਂ ਨੂੰ 2 ਸਾਲ ਹੋ ਗਏ ਹਨ ਤਨਖਾਹ ਨਹੀਂ ਮਿਲੀ। ਉਹ ਪੀ, ਡਬਲਿਯੂ. ਡੀ. ਵਿਚ ਕੰਮ ਕਰਦੇ ਹਨ ਅਤੇ ਲਾਲ ਫੀਤਾ ਸ਼ਾਹੀ ਦਾ ਸ਼ਿਕਾਰ ਹੋ ਰਹੇ ਹਨ। ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਤਨਖਾਹ ਜ਼ਰੂਰ ਮਿਲਣੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਅਤੇ ਚੀਫ ਮਨਿਸਟਰ ਸਾਹਿਬ ਨੂੰ ਮੈਂ ਬੇਨਤੀ ਕਰਾਂਗਾ ਕਿ ਜਿਹੜੇ ਲਾਅ ਐਂਡ ਆਰਡਰ ਨੂੰ ਕੰਟਰੋਲ ਕਰਨ ਵਾਸਤੇ ਮੈਂ ਸੁਝਾਅ ਦਿੱਤੇ ਹਨ ਉਨ੍ਹਾਂ ਤੇ ਮੇਰੀ ਨਾ-ਚੀਜ਼ ਰਾਏ ਨੂੰ ਮੰਨ ਕੇ ਧਿਆਨ ਦੇਣਗੇ ।

**ਸ੍ਰੀ ਮਨਮੋਹਨ ਕਾਲੀਆ** : (ਜਲੰਧਰ ਕੇਂਦਰੀ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ।

**ਸ੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਘੱਟ ਤੋਂ ਘੱਟ ਸਮਾਂ ਲਿਆ ਜਾਵੇ।

**ਸ੍ਰੀ ਮਨਮੋਹਨ ਕਾਲੀਆ** : ਮੈਂ ਕੁਝ ਪੁਆਇੰਟਸ ਹੀ ਤੁਹਾਡੇ ਸਾਹਮਣੇ ਰੱਖਾਂਗਾ ਕਿਉਂਕਿ ਮੈਂ ਬੋਲ ਚੁੱਕਾ ਹਾਂ, ਇਸ ਲਈ ਕੋਈ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ ਅਤੇ ਕੁਝ ਪੁਆਇੰਟਸ ਹੀ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ।

ਪਹਿਲਾ ਪੁਆਇੰਟ ਮੇਰਾ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਐਡਮਨਿਸਟਰੇਸ਼ਨ ਆਫ ਜਸਟਿਸ ਜੋ ਹੈ ਉਹ ਡਿਸਟ੍ਰਿਕਟ ਲੈਵਲ ਤੇ ਥਰੂ ਲਾਇਰਜ਼ ਕਮਿਉਨਿਟੀ ਹੀ ਹੁੰਦੀ ਹੈ ਔਰ ਮੈਂ ਉਨ੍ਹਾਂ ਦੇ ਵਿਚੋਂ ਇਕ ਹਾਂ। ਇਸ ਦੇ ਵਿਚ ਕੋਈ ਸ਼ੱਕ ਨਹੀਂ ਔਰ ਕੁਝ ਹੱਦ ਤੱਕ ਗੱਲ ਠੀਕ ਹੈ ਕਿ ਇਸ ਪ੍ਰੋਫੈਸ਼ਨ ਵਿਚ ਅਮੀਰ ਤਬਕਾ ਵੀ ਹੈ ਪਰ ਮੈਜਾਰਟੀ ਐਸੇ ਪੀਪਲਜ਼ ਦੀ ਹੈ ਜਿਹੜੇ ਸੈਲਫ ਸਫਰਡ ਹਨ ਔਰ ਸਟਾਰਵੇਸ਼ਨ ਬਰਦਾਸ਼ਤ ਕਰਦੇ ਹਨ। ਮੈਂ ਚੀਫ ਮਨਿਸਟਰ ਸਾਹਿਬ ਨੂੰ ਇਕ ਲੈਟਰ ਵੀ ਲਿਖਿਆ ਹੈ ਕਿ ਇਹ ਇਨਟੈਲੈਕਚੁਅਲ ਕਲਾਸ ਹੈ ਔਰ ਇਨ੍ਹਾਂ ਦੀ ਸੋਸ਼ਲ ਸਿਕਿਉਰਿਟੀ ਦਾ ਇੰਤਜ਼ਾਮ ਕੀਤਾ ਜਾਵੇ। ਮਹਾਰਾਸ਼ਟਰਾ ਦੀ ਸਰਕਾਰ ਨੇ ਇਸ ਦੇ ਬਾਰੇ ਇਕ ਬਿਲ ਵੀ ਪਾਸ ਕਰ ਦਿਤਾ ਹੈ ਔਰ ਇਸ ਸਬੰਧ ਵਿਚ ਇਕ ਕਾਰਪੋਰੇਸ਼ਨ ਬਣਾ ਦਿਤੀ ਹੈ। ਉਸ ਵਿਚ ਕਲਾਇੰਟ ਤੇ ਬੋਝ ਨਹੀਂ ਪਿਆ ਉਸ ਦੇ ਲਈ 10 ਹਜ਼ਾਰ ਰੁਪਿਆ ਬਾਰ ਕੌਂਸਲ ਦੇ ਫੰਡ ਵਿਚੋਂ ਲਿਆ ਗਿਆ ਹੈ ਔਰ 2 ਰੁਪਏ ਬਾਰ ਕੌਂਸਲ ਨੇ ਸਟੈਂਪ ਫੀ ਲਗਾ ਦਿੱਤੀ ਹੈ। ਜਿਹੜੀ ਲਾਇਰ ਤੇ ਪੈਂਦੀ ਹੈ। ਜਿਥੇ ਪਹਿਲਾਂ ਸਵਾ ਰੁਪਿਆ ਸੀ ਹੁਣ ਉਹ ਵਧਾ ਕੇ 2 ਰੁਪਏ ਕਰ ਦਿਤੀ ਹੈ। ਜੇ 2 ਵਕੀਲ ਪੇਸ਼ ਹੋਣੇ ਹਨ ਤਾਂ ਉਹ 4 ਰੁਪਏ ਫੀਸ ਲਵੇਗੀ। ਇਸ ਤਰ੍ਹਾਂ ਨਾਲ ਇਹ ਲਾਇਰ ਤੇ ਹੀ ਪੈਸਾ ਪੈਂਦਾ ਹੈ । ਇਸ ਤਰੀਕੇ ਨਾਲ ਜਿਹੜਾ ਲਾਇਰ 65 ਸਾਲ ਦੀ ਏਜ਼ ਵਿਚ ਜਾਂ ਇਸ ਤੋਂ ਮਗਰੋਂ ਵੋਲੰਟੈਰਿਲੀ ਰਿਟਾਇਰ ਹੋ ਜਾਵੇ, ਇਸ ਦੇ ਨਾਲ ਨਵਿਆਂ ਨੂੰ ਵੀ ਅਗੇ ਆਉਣ ਦਾ ਚਾਂਸ ਮਿਲੇਗਾ, ਅਗਰ ਉਹ ਅਪਲਾਈ ਕਰੇ ਤਾਂ ਬਾਰ ਕੌਂਸਲ ਵਲੋਂ ਉਸ ਨੂੰ ਸਬ-ਸਿਸਟੈਂਸ ਅਲਾਉਂਸ ਦਿੱਤਾ ਜਾਵੇ ਜਿਹੜਾ ਕਿ ਰੀਜ਼ਨਏਬਲ ਹੋਵੇ। ਜਾਂ ਐਸੀ ਕੋਈ ਕੰਟਿਨਜੈਂਸੀ ਅਗਰ ਉਸ ਤੇ ਆ ਜਾਵੇ ਅਤੇ ਉਸ ਨੂੰ ਕੋਈ ਹੈਲਪ ਦੀ ਲੋੜ ਪਵੇ ਤਾਂ ਉਸ ਦੇ ਵਿਚੋਂ ਮੱਦਦ ਦਿਤੀ ਜਾਵੇ। ਇਹ ਇਕ ਬੜਾ ਪ੍ਰੋਗਰੈਸਿਵ ਸਟੈਪ ਹੈ। ਮੈਂ ਤਾਂ ਇਹ ਵੀ ਕਹਾਂਗਾ ਕਿ ਸਹੀ ਮਾਅਨਿਆਂ ਵਿਚ ਅਗਰ ਇਸ ਨੂੰ ਲਿਆ ਜਾਵੇ ਤਾਂ ਅਗਰ ਜੁਡੀਸ਼ਰੀ ਵਿਚ ਥੋੜ੍ਹੀ ਬਹੁਤ ਕੁਰੱਪਸ਼ਨ ਵੀ ਹੈ ਤਾਂ ਇਹ ਵੀ ਕਿਸੇ ਹੱਦ ਤੱਕ ਇਸ ਦੇ ਨਾਲ ਦੂਰ ਹੋ ਸਕਦੀ ਹੈ ।

[ਸ਼੍ਰੀ ਮਨਮੋਹਨ ਕਾਲੀਆ]

ਦੂਸਰਾ ਪੁਆਇੰਟ, ਡਿਪਟੀ ਸਪੀਕਰ ਸਾਹਿਬ, ਮੇਰੇ ਫਾਜ਼ਲ ਦੋਸਤ ਨੇ ਹੁਣੇ ਪੁਲਿਸ ਦੇ ਬਾਰੇ ਹੀ ਕਿਹਾ ਸੀ। ਉਸ ਵਿਚ ਵੀ ਦੋ ਚੀਜ਼ਾਂ ਹਨ। ਇਕ ਮਨਿਸਟਰ ਸਾਹਿਬ ਕਿਧਰੇ ਦੌਰਾ ਕਰਦੇ ਹਨ ਔਰ ਉਦੋਂ ਜਿਹੜੀ ਚੌਂਕੀ ਵਿਚ ਕੋਈ ਰੈਸਟ ਹਾਊਸ ਹੁੰਦਾ ਹੈ ਤਾਂ ਉਸਦੀ ਸ਼ਾਮਤ ਆਈ ਹੁੰਦੀ ਹੈ। ਸਾਰੀ ਪੁਲਿਸ ਐਡਮਨਿਸਟ੍ਰੇਸ਼ਨ ਉਥੇ ਦੀ ਗੀਅਰ ਅੱਪ ਹੋਈ ਹੁੰਦੀ ਹੈ। ਇਸ ਦੇ ਲਈ ਮੇਰੀ ਇਕ ਸੁਜੈਸ਼ਨ ਹੈ ਕਿ ਪੰਜਾਬ ਵਿਚ ਇਕ ਵੀ.ਆਈ. ਪੀਜ਼. ਸੈਕਸ਼ਨ ਅਲੱਗ ਬਣਾ ਦਿੱਤਾ ਜਾਵੇ। ਜਿਸ ਦੇ ਵਿਚ ਇਕ ਅਫਸਰ ਔਰ ਬਾਕੀ ਪੁਲਿਸ ਕੰਸਟੇਬਲਜ਼ ਹੋਣ ਔਰ ਉਹ ਮਨਿਸਟਰ ਸਾਹਿਬ ਨਾਲ ਕੰਪਨੀ ਕਰਨ ਔਰ ਫਰਦਰ ਅਗਰ ਕੋਈ ਚੀਜ਼ ਦੇਖਣੀ ਹੋਵੇ ਜਾਂ ਕੋਈ ਇਨਸਟ੍ਰਕਸ਼ਨਜ਼ ਕਰਨੀਆਂ ਹੋਣ ਤਾਂ ਉਹੀ ਦੇਖਣ। ਸਾਰੀ ਪੁਲਿਸ ਨੂੰ ਡਿਸਟਰਬੈਂਸ ਨਾ ਹੋਵੇ।

ਇਕ ਡਿਪਟੀ ਸਪੀਕਰ ਸਾਹਿਬ, ਮੈਂ ਟਰੈਫਿਕ ਦੇ ਬਾਰੇ ਵਿਚ ਕੁਝ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਅਸੀਂ ਦੇਖਦੇ ਹਾਂ ਕਿ ਬਹੁਤ ਐਕਸੀਡੈਂਟਸ ਹੁੰਦੇ ਹਨ। ਬਸ ਵਿਚ ਅਸੀਂ ਕਈ ਵਾਰੀ ਬੈਠੇ ਦੇਖਦੇ ਹਾਂ ਬਸਾਂ ਵਾਲੇ ਇਕ ਦੂਜੇ ਨੂੰ ਇਸ਼ਾਰੇ ਕਰਦੇ ਰਹਿੰਦੇ ਹਨ ਕਿ ਫਲਾਣੀ ਥਾਂ ਤੇ ਟਰੈਫਿਕ ਵਾਲੇ ਖੜ੍ਹੇ ਹਨ। ਆਪਾਂ ਕਾਰ ਵਿਚ ਬੈਠੇ ਵੀ ਕਈ ਵਾਰੀ ਵੇਖਦੇ ਹਾਂ ਕਿ ਉਹ ਇਹੋ ਜਿਹੀਆਂ ਹਰਕਤਾਂ ਕਰਦੇ ਰਹਿੰਦੇ ਹਨ। ਜੇ ਤਾਂ ਉਸ ਦੇ ਕੋਲੋਂ ਬਰੇਕ ਲਗ ਗਈ ਤਾਂ ਠੀਕ ਹੈ ਨਹੀਂ ਤਾਂ ਵਿਚ ਆ ਕੇ ਵਜਦੇ ਹਨ। ਇਸ ਦੇ ਲਈ ਮੇਰਾ ਸੁਜੈਸ਼ਨ ਇਹ ਹੈ ਕਿ ਟਰੈਫਿਕ ਦੇ ਅੰਦਰ ਇਕ ਫਰੀ ਪਾਸ ਅਫਸਰਾਂ ਨੂੰ ਦਿੱਤਾ ਜਾਵੇ ਔਰ ਜਿਹੜੇ ਰੋਡਵੇਜ਼ ਦੀਆਂ ਬੱਸਾਂ ਵਿਚ, ਪ੍ਰਾਈਵੇਟ ਬਸਾਂ ਵਿਚ ਜਾਂ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬਸਾਂ ਵਿਚ ਫਰੰਟ ਸੀਟ ਤੇ ਬੈਠ ਕੇ ਬਾਕੀ ਦੀ ਜਿਹੜੀ ਮੋਬਾਈਲ ਟਰੈਫਿਕ ਹੈ ਉਸ ਨੂੰ ਵਾਚ ਕਰੇ ਕਿ ਆਇਆ ਬਸ ਜੋ ਸਾਹਮਣੇ ਆ ਰਹੀ ਹੈ ਉਹ ਰੂਲਜ਼ ਜੋ ਹਨ ਉਹ ਉਥੇ ਕਰ ਰਹੀ ਹੈ ਤਾਂ ਇਸ ਦੇ ਨਾਲ ਫਾਇਦਾ ਹੋ ਸਕਦਾ ਹੈ। ਇਸ ਦੇ ਨਾਲ ਇਹ ਹੋਵੇਗਾ ਕਿ ਸਾਰੀਆਂ ਬੱਸਾਂ ਵਾਲਿਆਂ ਨੂੰ ਇਹ ਧਿਆਨ ਹੋ ਜਾਵੇਗਾ ਕਿ ਮੈਂ ਜਿਸ ਬਸ ਦੇ ਕੋਲੋਂ ਲੰਘ ਰਿਹਾ ਹਾਂ ਉਸ ਦੇ ਵਿਚ ਟਰੈਫਿਕ ਵਾਲਾ ਅਫਸਰ ਨਾ ਬੈਠਾ ਹੋਵੇ ਅਤੇ ਜਾਂ ਜੋ ਮੈਂ ਮੂਵਮੈਂਟਸ ਬਸ ਵਿਚ ਕਰ ਰਿਹਾ ਹੈ ਉਹ ਵਾਚ ਕੋਈ ਕਰ ਰਿਹਾ ਹੈ। (ਵਿਘਨ) ਇਸ ਦੇ ਨਾਲ ਡਿਪਟੀ ਸਪੀਕਰ ਸਾਹਿਬ, ਟਰੈਫਿਕ ਐਕਸੀਡੈਂਟਸ ਜੋ ਹਨ ਇਹ ਰਿਕੂਪ ਹੋ ਸਕਦੇ ਹਨ।

ਤੀਸਰਾ ਪੁਆਇੰਟ, ਡਿਪਟੀ ਸਪੀਕਰ ਸਾਹਿਬ, ਮੇਰਾ ਇਹ ਹੈ ਕਿ ਸਾਡੇ ਸ਼ਹਿਰਾਂ ਦੇ ਅੰਦਰ ਖਾਸ ਤੌਰ ਤੇ ਪੁਲਿਸ ਦੇ ਕੋਲ ਜੋ ਕੰਪਲੇਂਟਸ ਆਉਂਦੀਆਂ ਹਨ ਉਹ ਨਾਨ-ਕਾਗਨੀਜ਼ੇਬਲ ਹੁੰਦੀਆਂ ਹਨ। ਗੱਲਾਂ ਉਹ ਛੋਟੀਆਂ ਛੋਟੀਆਂ ਹੁੰਦੀਆਂ ਹਨ ਪਰ ਕਈ ਵਾਰੀ ਉਹ ਛੋਟੀਆਂ ਛੋਟੀਆਂ ਗੱਲਾਂ ਵੱਧ ਕੇ ਓਫੈਂਸਿਵ ਰੂਪ ਧਾਰਨ ਕਰ ਲੈਂਦੀਆਂ ਹਨ। ਕਿਸੇ ਨੇ ਕਿਸੇ ਦਾ ਪੈਸਾ ਮਾਰ ਲਿਆ, ਕਿਸੇ ਨੇ ਕਿਸੇ ਨੂੰ ਗਾਲ ਕੱਢ ਦਿਤੀ। ਉਨ੍ਹਾਂ ਦੇ ਬਾਰੇ ਆਮ ਤੌਰ ਤੇ ਇਹ ਹੁੰਦਾ ਹੈ ਕਿ ਜਿਸ ਦੀ ਕੋਈ ਦਰਖਾਸਤ ਆਈ ਥਾਣੇਦਾਰ ਨੇ ਸੋਚਿਆ ਕਿ ਉਸ ਨੂੰ ਥਾਣੇ ਬੁਲਾ ਲਓ। ਉਹ ਵਿਚਾਰੇ ਥਾਣੇ ਆ ਜਾਂਦੇ ਹਨ ਅਤੇ ਫਿਰ ਥਾਣੇਦਾਰ ਉਥੇ ਹੁੰਦਾ ਨਹੀਂ। ਜੇ ਉਥੇ ਪੁਛੋ ਤਾਂ ਕਹਿੰਦੇ ਹਨ ਕਿ ਸਾਹਿਬ ਦੌਰੇ ਤੇ ਗਏ ਹਨ, ਦੱਸ ਕੇ ਨਹੀਂ ਗਏ। ਸ਼ਾਮ ਨੂੰ 8 ਵਜੇ ਜਾਂ 6 ਵਜੇ ਆਉਣਗੇ। ਉਹ ਬੰਦਾ ਵਿਚਾਰਾ ਉਥੇ ਬੰਨ੍ਹਿਆ ਰਹਿੰਦਾ ਹੈ। ਮੇਰੀ ਸੁਜੈਸ਼ਨ ਹੈ ਕਿ ਅਗਰ ਕੋਈ ਰੈਗੂਲਰ ਮੈਟਰੋਪੋਲੀਟਨ ਪਾਇਲਟ ਪ੍ਰੋਜੈਕਟ ਅਗਰ ਸ਼ੁਰੂ ਕੀਤਾ ਜਾਵੇ ਕਿ ਸਾਰੇ ਸ਼ਹਿਰਾਂ ਵਿਚ ਇਕ ਅਫਸਰ ਕੋਈ ਸਬ-ਇਨਸਪੈਕਟਰ ਰੈਂਕ ਦਾ ਜਾਂ ਡੀ. ਐਸ. ਪੀ. ਦੇ ਰੈਂਕ ਦਾ ਜਾਂ ਇਨਸਪੈਕਟਰ ਦੇ ਰੈਂਕ ਦਾ ਹੋਵੇ ਉਹ ਇਹੋ ਜਿਹੇ ਕੇਸਜ਼ ਨੂੰ ਡਿਸਪੋਜ਼ ਆਫ਼ ਕਰ ਦਿਆ ਕਰੇ। ਇਸ ਵੇਲੇ ਹਾਲਤ

ਇਹ ਹੈ ਕਿ ਜੇ ਕੋਈ ਰਸੂਖ ਵਾਲਾ ਬੰਦਾ ਮਿਲ ਗਿਆ ਜਾਂ ਕੋਈ ਐਮ. ਐਲ. ਏ. ਮਿਲ ਗਿਆ ਅਤੇ ਅਗੋਂ ਥਾਣੇਦਾਰ ਥਾਣੇ ਵਿਚ ਮਿਲ ਗਿਆ ਤਾਂ ਉਹ ਬੰਦਾ ਛੱਡ ਦਿੱਤਾ ਜਾਵੇਗਾ ਨਹੀਂ ਤਾਂ ਉਹ ਵਿਚਾਰਾ ਸਾਰਾ ਦਿਨ ਬਝਿਆ ਰਹੇਗਾ। ਹਾਲਾਂ ਕਿ ਪਤਾ ਉਨ੍ਹਾਂ ਨੂੰ ਵੀ ਹੁੰਦਾ ਹੈ ਕਿ ਰਿਸਪੌਂਸੀਬਲ ਆਦਮੀ ਹੈ। (ਵਿਘਨ) ਸੋ ਮੇਰੀ ਬੇਨਤੀ ਹੈ ਕਿ ਜੇ ਇਸ ਤਰ੍ਹਾਂ ਦੀ ਸਕੀਮ ਲਾਗੂ ਕਰ ਦਿਤੀ ਜਾਵੇ ਤਾਂ ਇਸ ਦੇ ਨਾਲ ਐਡੀਸ਼ਨਲ ਬਰਡਨ ਵੀ ਕੋਈ ਖਾਸ ਨਹੀਂ ਪੈਣਾ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਪੁਲਿਸ ਦੇ ਬਾਰੇ ਇਕ ਹੋਰ ਗੱਲ ਵੀ ਲਿਆਉਣਾ ਚਾਹੁੰਦਾ ਹਾਂ। ਜਿਹੜੇ ਪੁਲਿਸ ਸਟੇਸ਼ਨਜ਼ ਹਨ, ਖਾਸ ਤੌਰ ਤੇ ਜਲੰਧਰ ਵਿਚ ਜਿਹੜੇ ਹਨ ਉਨ੍ਹਾਂ ਦੀ ਡਿਲੈਪੀਡੇਸ਼ਨ ਕੰਡੀਸ਼ਨ ਹੈ। ਅੱਜ ਪੋਜੀਸ਼ਨ ਇਹ ਹੈ ਕਿ ਜਿਹੜੀਆਂ ਕੋਤਵਾਲੀਆਂ ਹਨ ਉਹ ਬਰਸਾਤ ਵਿਚ ਸਾਰੀਆਂ ਡੁੱਬ ਜਾਂਦੀਆਂ ਹਨ ਅੱਗੇ ਥਾਣੇ ਦੀਆਂ ਜਿਹੜੀਆਂ ਬਿਲਡਿੰਗਜ਼ ਹਨ ਉਨ੍ਹਾਂ ਦੀ ਬੁਰੀ ਹਾਲਤ ਹੈ। ਅਗਰ ਕਿਸੇ ਕੋਤਵਾਲੀ ਵਿਚ ਲੋੜ ਪੈ ਜਾਵੇ ਤਾਂ ਕਿਸੇ ਪੁਲਿਸ ਅਫਸਰ ਲਈ ਕੋਈ ਅਕਾਮੋਡੇਸ਼ਨ ਨਹੀਂ ਹੈ।

ਐਪੀਲੇਟ ਕਮਿਸ਼ਨ ਬਾਰੇ ਹਾਊਸ ਵਿਚ ਬੜੀ ਕੰਟਰੋਵਰਸੀ ਚਲ ਰਹੀ ਹੈ। ਠੀਕ ਹੈ ਐਡ-ਮਨਿਸਟ੍ਰੇਟਿਵ ਪੁਆਇੰਟਸ ਆਫ ਵਿਊ ਨਾਲ ਤੁਸੀਂ ਰਿਮੂਵ ਕਰ ਦਿਓ ਲੇਕਿਨ ਮੈਂ ਕਹਾਂਗਾ ਕਿ ਐਪੀਲੇਟ ਕਮਿਸ਼ਨਰ ਦੀ ਲੋੜ ਹੈ ਕਿਉਂਕਿ ਇਸ ਦੇ ਨਾਲ 70 ਐਕਟ ਅਮੈਂਡ ਕਰਨੇ ਪੈਣੇ ਹਨ। ਕਾਰਪੋ-ਰੇਸ਼ਨ ਦਾ ਕਮਿਸ਼ਨਰ ਜਿਹੜਾ ਹੈ ਉਸ ਦੇ ਕੋਲ ਦਸ ਸਾਲ ਦਾ ਕਲਾਸ ਵੰਨ ਦਾ ਤਜੱਰਬਾ ਹੁੰਦਾ ਡਿਪਟੀ ਕਮਿਸ਼ਨਰ ਤਾਂ ਇਕ ਆਈ. ਏ. ਐਸ. ਚਾਰ ਸਾਲ ਬਾਅਦ ਬਣ ਜਾਂਦਾ ਹੈ। ਕਾਰ-ਪੋਰੇਸ਼ਨ ਦਾ ਕਮਿਸ਼ਨਰ ਬੜਾ ਸੀਨੀਅਰ ਅਫ਼ਸਰ ਹੁੰਦਾ ਹੈ। ਜੇਕਰ ਡਿਪਟੀ ਕਮਿਸ਼ਨਰ ਨੂੰ ਅਪੀਲ ਸੁਣਨ ਦੀ ਪਾਵਰਜ਼ ਦੇ ਦਿਓਗੇ ਤਾਂ ਅਨਾਮਲੀ ਪੈਦਾ ਹੋ ਜਾਵੇਗੀ। ਬੇਸ਼ਕ ਇਹ ਐਡਮਨਿਸਟਰੇਟਿਵ ਅਹੁੱਦਾ ਹੈ ਪਰ ਇਹ ਕਿਸੇ ਇਕ ਐਕਟ ਨਾਲ ਅਮੈਂਡ ਨਹੀਂ ਹੋ ਸਕਦਾ। ਇਸ ਦੇ ਲਈ ਸੈਂਟਰਲ ਗੌਰਮਿੰਟ ਦੀ ਪਰਮਿਸ਼ਨ ਲੈਣੀ ਪੈਣੀ ਹੈ।

ਡਿਪਟੀ ਸਪੀਕਰ ਸਾਹਿਬ, ਜਲੰਧਰ ਵਿਚ ਇਕ ਮਿਨੀ ਸੈਕਰੇਟੇਰੀਏਟ ਦੀ ਲੋੜ ਹੈ। ਇਸ ਵਕਤ ਤਕ ਜਲੰਧਰ ਦੀ ਬਦਕਿਸਮਤੀ ਹੈ ਕਿ ਡਿਪਟੀ ਕਮਿਸ਼ਨਰ ਦਾ ਦਫ਼ਤਰ ਕਿਤੇ ਹੈ, ਜੁਡੀਸ਼ਲ ਕੋਰਟਸ ਕਿਤੇ ਹਨ, ਸੀਨੀਅਰ ਸਬ-ਜੱਜ ਦਾ ਆਫਿਸ ਕਿਤੇ ਹੈ। ਉਹ ਦਫ਼ਤਰ ਇਕ ਬੜੀ ਪੁਰਾਣੀ ਬਿਲਡਿੰਗ ਵਿਚ ਹੈ। ਜਦੋਂ ਵੀ ਹਾਈਕੋਰਟ ਦੇ ਜੱਜਿਜ਼ ਆਉਂਦੇ ਹਨ ਉਨ੍ਹਾਂ ਨੂੰ ਇਸ ਬਾਰੇ ਕਹੀਦਾ ਹੈ। ਉਹ ਕਹਿੰਦੇ ਹਨ ਕਿ ਜੇਕਰ ਖਾਲੀ ਕਰ ਦਿਤਾ ਤਾਂ ਫਿਰ ਨਹੀਂ ਮਿਲਣਾ। ਫਿਰ ਤਹਿਸੀਲ ਦਾ ਦਫਤਰ ਕਿਤੇ ਹੋਰ ਹੈ ਰੀਹੈਬਲੀਟੇਸ਼ਨ ਦਾ ਦਫਤਰ ਮਾਡਲ ਟਾਊਨ ਵਿਚ 4 ਮੀਲ ਦੇ ਫਾਸਲੇ ਤੇ ਹੈ। ਆਵਾਜ਼ ਆਉਂਦੀ ਹੈ ਕਿ ਸਾਰੇ ਇਕ ਕੰਪਲੈਕਸ ਵਿਚ ਆ ਜਾਣ ਪਰ ਬਣਦਾ ਕੁਝ ਨਹੀਂ। ਮੈਂ ਕਹਿੰਦਾ ਹਾਂ ਕਿ ਸਾਰੇ ਡਿਸਟ੍ਰਿਕਟ ਦੇ ਦਫਤਰ ਇਕ ਬਿਲਡਿੰਗ ਵਿਚ ਲਿਆਂਦੇ ਜਾਣ

ਡਿਪਟੀ ਸਪੀਕਰ ਸਾਹਿਬ, ਬੰਬਈ ਵਿਚ ਇਰੈਫਟ ਮਾਰਕਿਟ ਹੈ ਜਿਥੇ ਕਿ ਸਾਰੇ ਰੇਹੜੀਆਂ ਅਤੇ ਛਾਬੜੀਆਂ ਵਾਲੇ ਆਪਣਾ ਕੰਮ ਧੰਦਾ ਕਰਦੇ ਹਨ। ਇਹ ਜਿਹੜੀ ਪੁਰਾਣੀ ਤਹਿਸੀਲ ਹੈ ਉਹ ਹਾਲੇ ਤੱਕ ਕਾਰਪੋਰੇਸ਼ਨ ਨੂੰ ਮਹਿਕਮਾ ਮਾਲ ਤੋਂ ਟਰਾਂਸਫਰ ਨਹੀਂ ਹੋਈ। ਅਗਰ ਉਹ ਜਲੰਧਰ ਕਾਰਪੋਰੇਸ਼ਨ ਨੂੰ ਮਿਲ ਜਾਵੇ ਅਤੇ ਉਹ ਇਸ ਜਗ੍ਹਾ ਨੂੰ ਬਣਾ ਦੇਵੇ ਤਾਂ ਸਾਰੇ ਰੇਹੜੀਆਂ ਵਾਲੇ ਉਥੇ ਆ ਜਾਣਗੇ ਔਰ ਜਿਹੜਾ ਇਸ ਵਕਤ ਹਰ ਥਾਂ ਤੇ ਕੰਜੈਸ਼ਨ ਹੈ ਉਹ ਖਤਮ ਹੋ ਜਾਵੇਗਾ। ਇਸ

[ਸ਼੍ਰੀ ਮਨਮੋਹਨ ਕਾਲੀਆ]

ਦੇ ਵਿਚ ਕਿੰਨਾ ਪੈਸਾ ਲਗਣਾ ਹੈ ਜਾਂ ਲੌਸ ਹੋਣਾ ਹੈ ਇਸ ਦੀ ਕੋਈ ਗਲ ਨਹੀਂ ਕਿਉਂਕਿ ਕਾਰਪੋਰੇਸ਼ਨ ਜਿਹੜੀ ਹੈ ਉਹ ਕੋਈ ਕਮਰਸ਼ੀਅਲ ਅਦਾਰਾ ਨਹੀਂ ਜਿਹੜੀ ਇਸ ਬਾਰੇ ਸੋਚੇ। ਉਸ ਨੇ ਤਾਂ ਲੋਕਾਂ ਦੀ ਭਲਾਈ ਔਰ ਸ਼ਹਿਰ ਦੀ ਬਹਿਬੂਦੀ ਵਾਸਤੇ ਪੈਸਾ ਲਗਾਉਣਾ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਹੁਣ ਤੁਸੀਂ ਜਲਦੀ ਹੀ ਵਾਈਂਡ ਅੱਪ ਕਰੋ।

**ਸ਼੍ਰੀ ਮਨਮੋਹਨ ਕਾਲੀਆ** : ਬਸ ਜੀ, ਮੈਂ ਤਾਂ ਦੋ ਤਿੰਨ ਪੁਆਇੰਟ ਹੀ ਤੁਹਾਡੇ ਸਾਹਮਣੇ ਰਖਣੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਸਰਦਾਰ ਬਲਵੰਤ ਸਿੰਘ ਜੀ ਨੇ ਆਪਣੇ ਭਾਸ਼ਣ ਵਿਚ ਕਿਹਾ ਸੀ ਕਿ ਜਲੰਧਰ ਨੂੰ ਪੈਰਿਸ ਬਣਾ ਦਿਆਂਗੇ। ਇਹ ਸਾਰਿਆਂ ਤੋਂ ਖ਼ੂਬਸੂਰਤ ਜ਼ਿਲ੍ਹਾ ਹੋਵੇਗਾ। ਇਨ੍ਹਾਂ ਨੇ ਐਲਾਨ ਕੀਤਾ ਸੀ ਕਿ ਇਕ ਕਰੋੜ ਰੁਪਏ ਕਾਰਪੋਰੇਸ਼ਨ ਨੂੰ ਦਿਆਂਗੇ ਤਾਂ ਕਿ ਕਾਰਪੋਰੇਸ਼ਨ ਉਸ ਪੈਸੇ ਨਾਲ ਜਲੰਧਰ ਨੂੰ ਖ਼ੂਬਸੂਰਤ ਬਣਾ ਸਕੇ। ਜਲੰਧਰ ਵਿਚ ਇਕ ਕੰਪੋਸਟ ਦਾ ਪਲਾਂਟ ਲਗਣਾ ਹੈ ਉਸਦੇ ਵਾਸਤੇ ਸਿਰਫ 4 ਲੱਖ ਰੁਪਏ ਗ੍ਰਾਂਟ ਦਿਤੀ ਹੈ ਜਿਹੜੀ ਕਿ ਬਹੁਤ ਘੱਟ ਹੈ।

ਅਖੀਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਆਰ. ਐਸ. ਐਸ. ਬਾਰੇ ਕਿਹਾ ਗਿਆ ਹੈ। ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ ਔਰ ਇਹ ਲੋਕ ਐਵੇਂ ਹੀ ਲਹਿ ਵਿਚ ਬਹਿ ਜਾਂਦੇ ਹਨ ਔਰ ਰੌਲਾ ਸ਼ੁਰੂ ਕਰ ਦਿੰਦੇ ਹਨ। ਇਨਸਾਨ ਕਿਸ ਦੇ ਵਾਸਤੇ ਕੁਝ ਕਰਦਾ ਹੈ ਮੇਰਾ ਵਿਚਾਰ ਹੈ ਕਿ ਜਾਂ ਤਾਂ ਉਹ ਆਪਣੇ ਦੇਸ਼ ਵਾਸਤੇ ਜਾਂ ਆਪਣੇ ਸਵਾਰਥ ਵਾਸਤੇ ਕੁਝ ਕਰਦਾ ਹੈ। ਦੇਸ਼ ਵਾਸਤੇ ਕੁਝ ਕਰਨ ਲਈ ਸਵਾਰਥ ਨੂੰ ਕੁਰਬਾਨ ਕਰਨਾ ਪੈਂਦਾ ਹੈ। ਆਰ. ਐਸ. ਐਸ. ਦੇ ਬੰਦੇ 18, 18 ਸਾਲ ਦੀ ਉਮਰ ਵਿਚ ਘਰੋਂ ਨਿਕਲ ਜਾਂਦੇ ਹਨ ਤਾਂ ਕਿ ਉਹ ਦੇਸ਼ ਦੀ ਸੇਵਾ ਕਰ ਸਕਣ। ਸਿਰਫ ਸੇਵਾ ਹੀ ਨਹੀਂ ਉਹ ਕਿਤੇ ਕੋਈ ਆਪਣੀ ਜਾਇਦਾਦ ਵਗੈਰਾ ਨਹੀਂ ਬਣਾਉਂਦੇ। ਪਹਿਲਾਂ ਜਿਹੜਾ ਆਰ. ਐਸ. ਐਸ. ਦਾ ਹੈੱਡ ਸੀ ਜਿਸ ਨੂੰ ਪਿਆਰ ਨਾਲ ਗੁਰੂ ਗੋਲਵਲਕਰ ਕਿਹਾ ਜਾਂਦਾ ਸੀ, ਉਸਨੇ ਆਪਣਾ ਕਿਰਿਆ ਕ੍ਰਮ ਖੁਦ ਕੀਤਾ। (ਵਿਘਨ) ਸ਼੍ਰੀ ਅਟਲ ਬਿਹਾਰੀ ਵਾਜਪਾਈ ਜੀ ਹਨ ......... (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

(ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (ਵਿਘਨ)

**ਸ਼੍ਰੀ ਮਨ ਮੋਹਨ ਕਾਲੀਆ** : ਇਕ ਪੁਲਿਸ ਦੀ ਮੱਦ ਹੈ ਜਿਸ ਦਾ ਲਾਅ ਐਂਡ ਆਰਡਰ ਨਾਲ ਸਬੰਧ ਹੈ (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ ਜੋ ਕੁਝ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

---

**Expunged/Not recorded as ordered by the Chair.

**ਸ਼੍ਰੀ ਮਨ ਮੋਹਨ ਕਾਲੀਆ:** ਹੁਣ ਦੇ ਵੀ ਜਿਹੜੇ ਆਰ. ਐਸ. ਐਸ. ਦੇ ਹੈੱਡ ਹਨ ਉਹ ਵੀ ਲਾਅ ਗਰੈਜੂਏਟ ਹਨ। ਉਹ ਪਰੈਕਟਿਸ ਕਰ ਸਕਦੇ ਸਨ, ਪਰ ਦੇਸ਼ ਦੀ ਸੇਵਾ ਵਾਸਤੇ ਸਭ ਕੁਝ ਕੁਰਬਾਨ ਕਰ ਦਿੱਤਾ (ਵਿਘਨ) ਫਿਰ ਸ਼੍ਰੀ ਅਟਲ ਬਿਹਾਰੀ ਜੀ ਵਾਜਪਾਈ ਹਨ ਜਿਹੜੇ ਕਿ ਫਸਟ ਕਲਾਸ ਪੁਲੀਟੀਕਲ ਸਾਇੰਸ ਦੀ ਐਮ. ਏ. ਹਨ ਉਨ੍ਹਾਂ ਨੇ 18 ਸਾਲ ਦੀ ਉਮਰ ਵਿਚ ਘਰ ਛੱਡ ਦਿਤਾ ਸੀ ........... (ਵਿਘਨ)

**Shri Hans Raj Sharma :** ** ** **

**Mr. Deputy Speaker :** It is no point of order.

**Shri Manmohan Kalia :** I am not praising the RSS. I am just leaving it to the House to judge from the facts............(Interruption).

**श्र. विश्वानाथन:** डिप्टी स्पीकर साहिब, मैं यह कहना चाहता हूं कि मैं सरदार बेग्रंत सिंह के साथ इतनी बात से तो सहमित हूं कि ला एण्ड ग्रार्डर का मसला डिसकस होना चाहिए। शर्मा जी को पता नहीं, वह बाद में ग्राये थे, कि उनके मैम्बर सरदार उजागर सिंह व सरदार बेग्रंत सिंह भी बोलते हुए ग्रपनी स्पीचों में ग्रार. एस. एस. को बीच में ले ग्राते थे। (विघ्न) ग्रब ग्रगर कालिया जी ने रैफर कर दिया तो कोई ऐसी बात नहीं की जो गैर-वाजब हो। (विघ्न) (शोर)

**ਕਾਮਰੇਡ ਬਲਦੇਵ ਸਿੰਘ ਲੁੰਬਾ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ (ਵਿਘਨ)

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਮੈਂ ਆਰ. ਐਸ. ਐਸ. ਦੇ ਨਾ ਹੱਕ ਵਿਚ ਹਾਂ ਅਤੇ ਨਾ ਹੀ ਖਿਲਾਫ ਬੋਲ ਰਿਹਾ ਹਾਂ। (ਵਿਘਨ) ਮੈਂ ਦਸਦਾ ਹਾਂ ਕਿ ਨਾਨਾ ਜੀ ਦੇਸ਼ ਮੁੱਖ ਹਨ ਉਹ ਵੀ ਆਪਣਾ ਘਰ ਬਾਰ ਬਣਾ ਸਕਦੇ ਸੀ ਪਰ ਉਹ ਵੀ ਬੜੀ ਛੋਟੀ ਉਮਰ ਵਿਚੋਂ ਘਰੋਂ ਨਿਕਲ ਗਏ। ਉਨ੍ਹਾਂ ਦਾ ਕੋਈ ਘਰ ਬਾਰ ਨਹੀਂ (ਵਿਘਨ)

(ਇਸ ਸਮੇਂ ਕਈ ਮਾਨਯੋਗ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਰੇਜ ਕਰਨ ਦੀ ਮੰਗ ਕਰ ਰਹੇ ਸਨ।)

ਮੈਂ ਕੋਈ ਸੰਜੇ ਗਾਂਧੀ ਦੀ ਗੱਲ ਨਹੀਂ ਕਰ ਰਿਹਾ (ਵਿਘਨ) ਮੈਂ ਤਾਂ ਉਨ੍ਹਾਂ ਦੀ ਗੱਲ ਕਰਦਾ ਹਾਂ ਜਿਨ੍ਹਾਂ ਦਾ ਕੋਈ ਘਰ ਨਹੀਂ ............ (ਵਿਘਨ)

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪਹਿਲਾਂ ਟੰਡਨ ਸਾਹਿਬ ਕਹਿ ਕੇ ਹਟੇ ਹਨ ਕਿ ਮੈਨੂੰ ਫਖਰ ਹੈ ਕਿ ਮੈਂ ਆਰ. ਐਸ. ਐਸ. ਦਾ ਮੈਂਬਰ ਹਾਂ। ਹੁਣ ਕਾਲੀਆ ਜੀ ਆਰ. ਐਸ. ਐਸ. ਦੀ ਤਾਰੀਫ ਕਰ ਰਹੇ ਹਨ। (ਵਿਘਨ) ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਇਹੋ ਜਿਹੀ ਗਲ ਨਹੀਂ ਕਰਨੀ ਚਾਹੀਦੀ। ਆਰ. ਐਸ. ਐਸ. ਦਾ ਪੁਲਿਸ ਨਾਲ ਕੋਈ ਮਸਲਾ ਨਹੀਂ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਆਰ. ਐਸ. ਐਸ. ਨੂੰ ਬੈਨ ਕਰ ਦਿਓ। ਇਹ ਸਾਰਾ ਹਿੰਦੁਸਤਾਨ ਜਾਣਦਾ ਹੈ ਕਿ ਇਹ ਮਹਾਤਮਾ ਗਾਂਧੀ ਜੀ ਦੇ ਕਾਤਲ ਹਨ .........(ਵਿਘਨ)

**Expunged as ordered by the Chair.

**ਕਾਮਰੇਡ ਹਰਬੰਸ ਸਿੰਘ ਬੀਕਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਵਿਘਨ) ਮੈਂ ਮਾਨਯੋਗ ਮੈਂਬਰਜ਼ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਕੁਐਸਚਨ ਆਵਰ ਨਹੀਂ ਹੈ ਜਿਸ ਵਿਚ ਉਹ ਕੁਝ ਪੁੱਛ ਸਕਦੇ ਹਨ। (ਵਿਘਨ) ਪਆਇੰਟ ਆਫ਼ ਆਰਡਰ ਕੋਈ ਵੈਲਿਡ ਹੋਣਾ ਚਾਹੀਦਾ ਹੈ। (ਵਿਘਨ)

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਮੈਂ ਦੋ ਮਿੰਟ ਵਿਚ ਹੀ ਖਤਮ ਕਰਦਾ ਹਾਂ। ਸੁੰਦਰ ਸਿੰਘ ਭੰਡਾਰੀ ਨੇ ਸਾਰੀ ਉਮਰ ਸ਼ਾਦੀ ਨਹੀਂ ਕਰਵਾਈ........। (ਵਿਘਨ)

**ਮਾਸਟਰ ਬਾਬੂ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

(ਵਿਘਨ) (ਸ਼ੋਰ) ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਜਿਹੜੇ ਮੈਂਬਰ ਸਾਹਿਬਾਨ ਹਾਊਸ ਵਿਚ ਬੈਠੇ ਨਹੀਂ ਹਨ, ਤੁਸੀਂ ਉਨ੍ਹਾਂ ਦੇ ਖਿਲਾਫ਼ ਕੋਈ ਐਲੀਗੇਸ਼ਨ ਨਹੀਂ ਲਗਾ ਸਕਦੇ। ਮੈਂ ਇਕ ਗਲ ਕਹਾਂਗਾ ਕਿ ਸਰਦਾਰ ਉਜਾਗਰ ਸਿੰਘ ਜੀ ਨੂੰ ਕ੍ਰਿਟੀਸਾਈਜ਼ ਕਰਨਾ ਜਾਇਜ ਹੈ ਪਰ ਡਿਫੇਂਡ ਕਰਨਾ ਨਾਜਾਇਜ਼ ਹੈ। ਮੈਂਬਰਾਂ ਦਾ ਜੋ ਰਾਈਟ ਹੈ, ਉਹੀ ਕਰਨ ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, 1962 ਦੀ ਚੀਨ ਦੀ ਜੰਗ ਵਿਚ ਇਨ੍ਹਾਂ ਮੇਰੇ ਭਰਾਵਾਂ ਦੀ (ਆਪੋਜੀਸ਼ਨ ਵੱਲ ਇਸ਼ਾਰਾ) ਕੀ ਹਾਲਤ ਰਹੀ ਹੈ ?

(ਇਸ ਵੇਲੇ ਬਹੁਤ ਸਾਰੇ ਮਾਨਯੋਗ ਮੈਂਬਰਜ਼ ਇਕੱਠੇ ਹੀ ਬੋਲ ਰਹੇ ਸਨ ਅਤੇ ਸਦਨ ਵਿਚ ਸ਼ੋਰ ਹੋਣ ਕਾਰਨ ਕੁਝ ਸੁਣਾਈ ਨਹੀਂ ਸੀ ਦੇ ਰਿਹਾ) ।

**ਸ੍ਰੀ ਹੰਸ ਰਾਜ ਸ਼ਰਮਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ( Kalia Ji please wind up)

**ਸ੍ਰੀ ਮਨਮੋਹਨ ਕਾਲੀਆ** : ਮੈਂ ਡਿਪਟੀ ਸਪੀਕਰ ਸਾਹਿਬ, ਵਾਈਂਡ ਅੱਪ ਹੀ ਕਰਨ ਲੱਗਾ ਹਾਂ। ਮੈਂ ਸੀ. ਐਮ. ਸਾਹਿਬ ਨੂੰ ਰਿਕਐਸਟ ਕਰਾਂਗਾ ਕਿ ਮੇਰਾ ਇਕ ਛੋਟਾ ਜਿਹਾ ਬਿਲ ਹੈ ਅਤੇ ਇੱਕ ਲਾਈਨ ਦਾ ਹੀ ਉਹ ਹੈ। ਉਹ ਹੈ ਐਪੁਆਇੰਟਮੈਂਟ ਆਫ਼ ਲੋਕ ਪਾਲ/ਲੋਕ ਆਯੁਕਤ, ਉਸ ਤੇ ਗੌਰ ਕਰ ਲੈਣ । ਸਾਡੇ ਬਾਦਲ ਸਾਹਿਬ ਨੇ ਜਨਤਾ-ਅਕਾਲੀ ਸ਼ਰਕਾਰ ਨੇ ਕਸਮ ਖਾਧੀ ਸੀ ਕਿ ਅਸੀਂ ਕੁਰੱਪਸ਼ਨ ਨੂੰ ਖਤਮ ਕਰਾਂਗੇ। ਇਹ ਹੁਣ ਬਾਦਲ ਸਾਹਿਬ ਪਹਿਲਾਂ ਪਹਿਲ ਕਰਨ। ਬੱਸ, ਮੈਂ ਇਤਨਾ ਕਹਿੰਦਾ ਹੋਇਆ ਆਪਣੀ ਕੱਟ ਮੋਸ਼ਨ ਵਾਪਸ ਲੈਂਦਾ ਹਾਂ ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾ ਸਾਂਸੀ) : ਡਿਪਟੀ ਸਪੀਕਰ ਸਾਹਿਬ,, ਮੈਂ ਟਾਪ ਹੈਵੀ ਐਡਮਨਿਸਟ੍ਰੇਸ਼ਨ ਦੇ ਬਾਰੇ ਦੱਸਣਾ ਚਾਹੁੰਦਾ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਦੇਸ਼ ਨੂੰ ਆਜ਼ਾਦ ਹੋਇਆ ਤਕਰੀਬਨ 31 ਸਾਲ ਹੋ ਚੁੱਕੇ ਹਨ। 31 ਸਾਲ ਤੋਂ ਬਾਅਦ ਜੋ ਚੀਜ਼ ਵੇਖਣ ਵਿਚ ਆ ਰਹੀ ਹੈ ਉਹ ਇਹ ਹੈ ਕਿ ਐਡਮਿਨਿਸਟ੍ਰੇਸ਼ਨ ਪੁਲਿਸ ਅਤੇ ਜਨਤਾ ਦੇ ਦਰਮਿਆਨ ਅੱਜ ਕਿਤਨਾ ਪਾੜਾ ਹੋ ਗਿਆ ਹੈ ਪੁਲਿਸ ਦਾ ਜਨਤਾ ਵਿਰੁੱਧ ਰਵੱਈਆ ਠੀਕ ਨਹੀਂ ਹੈ। ਐਡਮਨਿਸਟ੍ਰੇਸ਼ਨ ਅੱਜ ਵੀ

**Expunged as ordered by the Chair.

ਬਿਊਰੋਕਰੇਟਿਕ ਢੰਗ ਨਾਲ ਚਲ ਰਹੀ ਹੈ। ਪੁਲਿਸ ਦਾ ਰਵੱਈਆ ਐਂਟੀ ਪੀਪਲ ਹੈ। ਡਿਪਟੀ ਸਪੀਕਰ ਸਾਹਿਬ, ਦੇਸ਼ ਦੇ ਅੰਦਰ ਜੋ ਤਬਦੀਲੀ ਲਿਆਉਣੀ ਚਾਹੀਦੀ ਸੀ, ਸਾਰੇ ਦੇਸ਼ ਦੇ ਵਿਚ ਜੋ ਇੱਕ ਇਕਾਈ ਦੇ ਤੌਰ ਤੇ ਕੰਮ ਕਰਨਾ ਚਾਹੀਦਾ ਸੀ, ਉਹ ਨਹੀਂ ਹੋ ਸਕਿਆ। ਜਨਤਾ ਅਤੇ ਪੁਲਿਸ ਨੂੰ ਇੱਕ ਇਕਾਈ ਦੇ ਤੌਰ ਤੇ ਸੋਚਣਾ ਚਾਹੀਦਾ ਹੈ। ਜਦ ਤਕ ਇਹ ਚੀਜ਼ ਨਹੀਂ ਹੋਵੇਗੀ ਤੱਦ ਤਕ ਸੁਧਾਰ ਨਹੀਂ ਹੋ ਸਕਦਾ। ਇਸ ਦਾ ਬੇਸ਼ਕ ਕਾਰਨ ਇਹ ਹੈ ਕਿ ਅੰਗਰੇਜ਼ਾਂ ਦੇ ਰਾਜ ਵਿਚ ਜਿਹੜਾ ਐਡਮਨਿਸਟ੍ਰੇਸ਼ਨ ਦਾ ਢਾਂਚਾ ਚਲਿਆ ਆਉਂਦਾ ਸੀ, ਉਹੀ ਹੁਣ ਚਲਿਆ ਆਉਂਦਾ ਹੈ। ਉਸ ਵਿਚ ਕੋਈ ਬੁਨਿਆਦੀ ਤਬਦੀਲੀ ਨਹੀਂ ਲਿਆਂਦੀ ਗਈ। ਜਦ ਤਕ ਬੁਨਿਆਦੀ ਤਬਦੀਲੀ ਨਹੀਂ ਲਿਆਉਣਗੇ ਤਦ ਤਕ ਹਿੰਦੁਸਤਾਨ ਦਾ ਸੁਧਾਰ ਨਹੀਂ ਹੋ ਸਕਣਾ ਅਤੇ ਜੋ ਢਾਂਚਾ ਐਡਮਨਿਸਟ੍ਰੇਸ਼ਨ ਦਾ ਚਲ ਰਿਹਾ ਹੈ ਉਸ ਵਿੱਚ ਕੋਈ ਸੁਧਾਰ ਨਹੀਂ ਹੋਵੇਗਾ। ਮੈਂ ਤਜੱਰਬੇ ਦੀ ਬਿਨਾਂ ਤੇ ਇਹ ਗੱਲ ਦੱਸਦਾ ਹਾਂ। ਕਾਂਗਰਸੀ ਭਰਾਵਾਂ ਨੂੰ ਵੀ ਤਜਰਬਾ ਹੋ ਚੁੱਕਾ ਹੈ। ਸੀ.ਐਮ. ਸਾਹਿਬ ਨੂੰ ਵੀ ਪਤਾ ਹੋਵੇਗਾ। ਸੀ.ਐਮ. ਸਾਹਿਬ ਨੇ ਕੋਸ਼ਿਸ਼ ਵੀ ਕੀਤੀ ਹੈ ਕਿ ਐਡਮਨਿਸਟ੍ਰੇਸ਼ਨ ਵਿਚ ਸੁਧਾਰ ਲਿਆਂਦਾ ਜਾਵੇ। ਇਸ ਵਿਚ ਸੁਧਾਰ ਲਿਆਉਣ ਬਾਰੇ ਬਹੁਤ ਮੀਟਿੰਗਾਂ ਹੋਈਆਂ ਹਨ ਅਤੇ ਮੀਟਿੰਗਾਂ ਹੋਣ ਤੋਂ ਬਾਅਦ ਉਠ ਕੇ ਚਲੇ ਜਾਂਦੇ ਰਹੇ ਪਰ ਕੋਈ ਸਿੱਟਾ ਨਹੀਂ ਨਿਕਲਿਆ, ਕੋਈ ਰਿਜ਼ਲਟਸ ਨਹੀਂ ਨਿਕਲੇ। ਚੀਫ ਮਨਿਸਟਰ ਸਾਹਿਬ ਨੇ ਐਡਮਨਿਸਟ੍ਰੇਸ਼ਨ ਵਿਚ ਕੁਝ ਸੁਧਾਰ ਕਰਨ ਦੀਆਂ ਕੁਝ ਸਿਫਾਰਸ਼ਾਂ ਕੀਤੀਆਂ ਜਿਸ ਨੂੰ ਕਿ ਲੋਕਾਂ ਨੇ ਚੰਗਾ ਕਿਹਾ। ਮੈਂ ਸੀ.ਐਮ. ਸਾਹਿਬ ਨੂੰ ਬੜੇ ਅਦਬ ਦੇ ਨਾਲ ਗੁਜ਼ਾਰਿਸ਼ ਕਰਾਂਗਾ ਕਿ ਅਜੇ ਵੀ ਐਡ-ਮਨਿਸਟ੍ਰੇਸ਼ਨ ਵਿਚ ਹੋਰ ਬੁਨਿਆਦੀ ਸੁਧਾਰ ਲਿਆਉਣ ਦੀ ਜ਼ਰੂਰਤ ਹੈ। ਇਸ ਵਾਸਤੇ ਮੈਂ ਕਹਾਂਗਾ ਕਿ ਪੰਜਾਬ ਵਿਧਾਨ ਸਭਾ ਦੇ ਤਜੱਰਬੇਕਾਰ ਸਿਆਣੇ ਮੈਂਬਰ ਅਤੇ ਹੋਰ ਸਿਆਣੇ ਰਿਟਾਇਰਡ ਆਦਮੀਆਂ ਦੀ ਫੌਰਨ ਇੱਕ ਕਮੇਟੀ ਬਣਾਉਣ ਜੋ ਕਿ ਐਡਮਨਿਸਟ੍ਰੇਸ਼ਨ ਵਿਚ ਸੁਧਾਰ ਲਿਆਉਣ ਦੀ ਕੋਸ਼ਿਸ਼ ਕਰੇ। ਪੁਲਿਸ ਦੇ ਕੰਮਾਂ ਵਿੱਚ ਵੀ ਹੋਰ ਸੁਧਾਰ ਲਿਆਉਣ ਦੀ ਕੋਸ਼ਿਸ਼ ਕਰੇ। ਇਸ ਵਿੱਚ ਸੁਧਾਰ ਲਿਆਉਣ ਬਾਰੇ ਉਹ ਕਮੇਟੀ ਆਪਣਾ ਖਰੜਾ ਤਿਆਰ ਕਰੇ ਅਤੇ ਜਦੋਂ ਕਮੇਟੀ ਵਲੋਂ ਖਰੜਾ ਤਿਆਰ ਹੋ ਜਾਵੇ ਤਾਂ ਉਹ ਖਰੜਾ ਲੋਕਾਂ ਦੇ ਸਾਹਮਣੇ ਰੱਖੇ। ਲੋਕਾਂ ਦੀ ਅਤੇ ਮੈਂਬਰਾਂ ਦੀ ਉਸ ਦੇ ਉੱਤੇ ਰਾਇ ਲਿੱਤੀ ਜਾਵੇ ਔਰ ਜੇਕਰ ਉਹ ਖਰੜਾ ਪ੍ਰਵਾਨ ਹੋ ਜਾਵੇ ਤਾਂ ਉਸ ਦੇ ਮੁਤਾਬਿਕ ਉਨ੍ਹਾਂ ਲਾਈਨਾਂ ਤੇ ਪ੍ਰੋਗਰੈਸ ਕੀਤੀ ਜਾਵੇ। ਲੇਕਿਨ ਅੱਜ ਇਹ ਹਾਲਤ ਹੈ ਕਿ ਜੇਕਰ ਪੁਲਿਸ ਕੋਈ ਇਨਕੁਆਇਰੀ ਕਰਦੀ ਹੈ ਤਾਂ ਪਬਲਿਕ ਸਾਥ ਨਹੀਂ ਦਿੰਦੀ ਅਤੇ ਜੇਕਰ ਪਬਲਿਕ ਨੂੰ ਕੋਈ ਮੁਸ਼ਕਲ ਆਉਂਦੀ ਹੈ ਤਾਂ ਪੁਲਿਸ ਉਸ ਦਾ ਸਾਥ ਨਹੀਂ ਦਿੰਦੀ। ਇਸ ਵੇਲੇ ਪੁਲਿਸ ਅਤੇ ਲੋਕਾਂ ਦਾ ਆਪਸ ਵਿਚ ਸਗੋਂ ਮੁਕਾਬਲਾ ਹੁੰਦਾ ਹੈ। ਜੇਕਰ ਪੁਲਿਸ ਲੋਕਾਂ ਨੂੰ ਮਾਰੇ ਤਾਂ ਕੋਈ ਮੁਕੱਦਮਾ ਨਹੀਂ ਬਣਦਾ। ਅਫਸਰ ਵੀ ਕੋਈ ਗੱਲ ਨਹੀਂ ਸੁਣਦੇ। ਪੁਲਿਸ ਚਾਹੁੰਦੀ ਹੈ ਕਿ ਲੋਕਾਂ ਦਾ ਗਲਾ ਘੋਟਿਆ ਜਾਵੇ ਅਤੇ ਅੰਗਰੇਜ਼ਾਂ ਦੀ ਤਰ੍ਹਾਂ ਉਹ ਲੋਕਾਂ ਨੂੰ ਗੁਲਾਮ ਬਣਾਈ ਰੱਖਣ। ਮੈਂ ਕਹਿੰਦਾ ਹਾਂ ਕਿ ਜਦ ਤਕ ਬੁਨਿਆਦੀ ਤਬਦੀਲੀ ਨਹੀਂ ਹੋਵੇਗੀ ਤਦ ਤਕ ਪੁਲਿਸ ਦੇ ਰਵੱਈਏ ਵਿਚ ਕੋਈ ਸੁਧਾਰ ਨਹੀਂ ਹੋ ਸਕਦਾ, ਪੁਲਿਸ ਦਾ ਰਵੱਈਆ ਠੀਕ ਨਹੀਂ ਹੋਵੇਗਾ। ਸਰਦਾਰ ਪ੍ਰਤਾਪ ਸਿੰਘ ਜੀ ਨੇ ਵੀ ਪੁਲਿਸ ਵਿਚ ਸੁਧਾਰ ਲਿਆਉਣਾ ਚਾਹਿਆ। (ਵਿਘਨ) ਡਿਪਟੀ ਸਪੀਕਰ ਸਾਹਿਬ, ਅੱਜ 70 ਪ੍ਰਤੀਸ਼ਤ ਲੋਕ ਗਰੀਬੀ ਤੋਂ ਹੇਠਾਂ ਹਨ ਪਰ ਜੇ ਇਹ 15 ਪ੍ਰਤੀਸ਼ਤ ਲੋਕਾਂ ਨੂੰ ਗਰੀਬੀ ਤੋਂ ਉਪਰ ਕਰ ਵੀ ਸਕਦੇ ਹੋਣ ਤਾਂ ਇਹ ਸੁਧਾਰ ਨਹੀਂ ਕਿਹਾ ਜਾ ਸਕਦਾ। ਪੁਲਿਸ ਐਡਮਨਿਸਟ੍ਰੇਸ਼ਨ ਵੈਸਟਿਡ ਇਨਟਰੈਸਟ ਦੀ ਰਾਖੀ ਕਰ ਰਹੀ ਹੈ। ਅੱਜ ਜੇ ਡਿਪਟੀ ਸਪੀਕਰ ਸਾਹਿਬ, ਮਜ਼ਦੂਰ ਹੜਤਾਲ ਕਰਦੇ ਹਨ ਤਾਂ ਪੁਲਿਸ ਉਨ੍ਹਾਂ ਨੂੰ ਬੁਰੀ ਤਰ੍ਹਾਂ ਦਬਾਉਂਦੀ ਹੈ। ਲੇਕਿਨ ਅੱਜ ਤਕ ਇਹ ਨਹੀਂ ਦੇਖਿਆ ਗਿਆ ਕਿ ਕਿਸੇ ਕਰਮਚਾਰੀ ਨੇ ਕਿਸੇ ਮਜ਼ਦੂਰ ਨਾਲ ਜ਼ਿਆਦਤੀ ਕੀਤੀ ਹੋਵੇ ਤਾਂ ਉਸ ਨੂੰ ਅੰਦਰ ਕੀਤਾ ਗਿਆ ਹੋਵੇ। ਡਿਪਟੀ ਸਪੀਕਰ ਸਾਹਿਬ, ਪਬਲਿਕ ਅੱਜ ਸਭ ਕੁਝ ਦੇਖ ਰਹੀ ਹੈ। ਆਮ ਲੋਕਾਂ ਨੇ ਸਾਨੂੰ ਵੋਟਾਂ ਪਾਈਆਂ ਹਨ ਅਤੇ ਰਾਜ ਭਾਗ ਬਖਸ਼ਿਆ ਹੈ। ਚੰਦ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਅਮੀਰ ਲੋਕਾਂ ਨੇ ਸਾਨੂੰ ਇਹ ਰਾਜ ਭਾਗ ਨਹੀਂ ਬਖਸ਼ਿਆ। ਜਦੋਂ ਤਕ ਇਸ ਐਡਮਨਿਸਟਰੇਟਿਵ ਢਾਂਚੇ ਨੂੰ ਅਤੇ ਪੁਲਿਸ ਦੇ ਕਾਨੂੰਨ ਨੂੰ ਤੁਸੀਂ ਲੋਕਾਂ ਦੇ ਹਿੱਤ ਵਿਚ ਬੁਨਿਆਦੀ ਤੌਰ ਤੇ ਨਹੀਂ ਬਦਲਦੇ ਉਤਨਾ ਚਿਰ ਤਕ ਇਸ ਵਿਚ ਕੋਈ ਸੁਧਾਰ ਨਹੀਂ ਹੋਵੇਗਾ। ਹੋਰ ਪੈਸੇ ਲੈਣ ਨਾਲ, ਨਵੇਂ ਨਵੇਂ ਅਫ਼ਸਰ ਰਖੇ ਜਾਣਗੇ, ਨਵੀਆਂ ਨਵੀਆਂ ਆਸਾਮੀਆਂ ਬਣਾਈਆਂ ਜਾਣਗੀਆਂ, ਲੇਕਿਨ ਉਸਦਾ ਮਕਸਦ ਲੋਕਾਂ ਨੂੰ ਦਬਾਉਣਾ ਹੀ ਹੋਵੇਗਾ। ਅੰਗਰੇਜ਼ਾਂ ਦੇ ਵਕਤ ਐਡਮਨਿਸਟਰੇਸ਼ਨ ਵਿਚ ਇੱਕ ਲਾਹਨਤ ਸੀ। ਉਹ ਲਾਹਨਤ ਫਿਰਕਾਪ੍ਰਸਤੀ ਦੀ ਸੀ। ਇੱਕ ਪਾਸੇ ਚੰਦ ਪੜ੍ਹੇ ਲਿਖੇ ਲੋਕਾਂ ਨੂੰ ਦੂਜੇ ਪਾਸੇ ਹਿੰਦੂਆਂ ਨੂੰ ਅਤੇ ਸਿੱਖਾਂ ਨੂੰ ਵੰਡਿਆ ਹੋਇਆ ਸੀ। ਪਤਾ ਨਹੀਂ ਕਿਸ ਤਰ੍ਹਾਂ ਇਹ ਤਬਦੀਲੀ ਹੋ ਸਕਦੀ ਹੈ। ਜਦੋਂ ਤਕ ਇਹ ਮੌਜੂਦਾ ਢਾਂਚਾ ਕਾਇਮ ਰਹੇਗਾ, ਇਸ ਵਿਚ ਕੋਈ ਤਬਦੀਲੀ ਨਹੀਂ ਹੋ ਸਕਦੀ। ਇਹ ਇਸੇ ਤਰ੍ਹਾਂ ਇਥੇ ਰਹੇਗੀ। ਮੈਂ ਕਾਲੀਆ ਸਾਹਿਬ ਦੀ ਗੱਲ ਦਾ ਜਵਾਬ ਦੇਣ ਨੂੰ ਤਿਆਰ ਨਹੀਂ ਸੀ। ਲੇਕਿਨ ਇੱਕ ਗੱਲ ਜ਼ਰੂਰ ਕਹਾਂਗਾ ਕਿ ਆਜ਼ਾਦ ਹਿੰਦੁਸਤਾਨ ਵਿਚ ਫਿਰਕਾਪ੍ਰਸਤੀ ਇਸ ਦੇ ਮੱਥੇ ਤੇ ਕਲੰਕ ਦਾ ਟਿੱਕਾ ਹੈ ਲੇਕਿਨ ਫਿਰਕਾ-ਪ੍ਰਸਤੀ ਅੱਜ ਵੀ ਮੌਜੂਦ ਹੈ। ਇਸ ਨੂੰ ਰੂਟ ਆਊਟ ਕਰੋ। ਜਿਹੜਾ ਵੀ ਅਫ਼ਸਰ ਹੁੰਦਾ ਹੈ ਉਹ ਆਪਣੇ ਆਦਮੀ ਨੂੰ ਡਿਫੈਂਡ ਕਰਨ ਦੀ ਕੋਸ਼ਿਸ਼ ਕਰਦਾ ਹੈ। ਇਸ ਨਾਲ ਦੇਸ਼ ਤਬਾਹ ਹੋ ਜਾਵੇਗਾ। ਇਹ ਫਿਰਕਾਪ੍ਰਸਤੀ ਦੇਸ਼ ਨੂੰ ਸਾੜ ਕੇ ਰੱਖ ਦੇਵੇਗੀ। ਕਿਤੇ ਪਤਾ ਲਗਦਾ ਹੈ ਕਿ ਪੰਜ ਆਦਮੀ ਮਾਰੇ ਗਏ ਅਤੇ ਕਿਤੇ 10 ਆਦਮੀ ਮਾਰੇ ਗਏ। ਆਜ਼ਾਦ ਹਿੰਦੁਸਤਾਨ ਵਿਚ ਸੈਂਕੜੇ ਲੋਕ ਮਾਰੇ ਜਾਂਦੇ ਹਨ। ਕਿਸ ਨੇ ਇਹ ਆਦਮੀ ਮਾਰੇ ਹਨ ? ਇਹ ਫਸਾਦ ਕਿਸ ਨੇ ਕਟਵਾਏ ਹਨ ? ਮੈਂ ਸਮਝਦਾ ਹਾਂ ਕਿ ਇਸ ਦੇ ਮਗਰ ਫਿਰਕਾਪ੍ਰਸਤੀ ਦੀਆਂ ਤਾਕਤਾਂ ਲੱਗੀਆਂ ਹਨ। ਮੈਂ ਆਪਣੇ ਸਾਰੇ ਭਾਈਆਂ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਦੇਸ਼ ਵਿਚ ਜਦੋਂ ਵੀ ਕੋਈ ਕੌਮੀ ਮਸਲਾ, ਕੌਮੀ ਸਵਾਲ, ਸਾਰੇ ਦੇਸ਼ ਦਾ ਸਾਂਝਾ ਸਵਾਲ, ਸੈਕੂਲਰ ਢੰਗ ਨਾਲ ਹੱਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਮਜ਼ਹਬ ਨੂੰ ਬੁਨਿਆਦ ਬਣਾ ਕੇ ਹੱਲ ਕਰਨ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਇਸ ਮੁਲਕ ਦੀ ਪਾਰਟੀਸ਼ਨ ਹੋਈ, ਤਕਸੀਮ ਹੋਈ। ਲੱਖਾਂ ਲੋਕ ਇਧਰ ਮਾਰੇ ਗਏ ਅਤੇ ਲੱਖਾਂ ਲੋਕ ਹੀ ਉਧਰ ਮਾਰੇ ਗਏ। ਉਦੋਂ ਕੀ ਹੋਇਆ ਸੀ। ਕੁਝ ਫਿਰਕਾਪ੍ਰਸਤ, ਆਦਮੀਆਂ ਨੇ ਆਪਣੇ ਹਿੱਤ ਨੂੰ ਸਾਹਮਣੇ ਰੱਖ ਕੇ ਇਹ ਮਸਲੇ ਹੱਲ ਕਰਨ ਦੀ ਕੋਸ਼ਿਸ਼ ਕੀਤੀ ਸੀ। ਇਸ ਫਿਰਕਾਪ੍ਰਸਤੀ ਨੂੰ ਖ਼ਤਮ ਕਰਨਾ ਚਾਹੀਦਾ ਹੈ।

**ਸ੍ਰੀ ਹਰਬੰਸ ਲਾਲ ਖੰਨਾ** : (ਬੈਠੇ ਬੈਠੇ) ਸੀ.ਪੀ.ਆਈ. ਨੇ ਉਸ ਵੇਲੇ ਇਸ ਦੀ ਸਪੋਰਟ ਕੀਤੀ ਸੀ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਸੀ.ਪੀ.ਆਈ ਨੇ ਸਪੋਰਟ ਕੀਤੀ ਹੋਵੇਗੀ। ਅਸੀਂ ਵੀ ਕਿਸੇ ਹੋਰ ਮਸਲੇ ਤੇ ਸਪੋਰਟ ਕੀਤੀ ਹੋਵੇਗੀ। ਇਹ ਗਲਤੀ ਹੈ। ਐਸੀ ਗਲਤੀ ਨੂੰ ਦੁਬਾਰਾ ਰਪੀਟ ਨਹੀਂ ਕਰਨਾ ਚਾਹੀਦਾ। ਇਸ ਵਾਸਤੇ ਮੈਨੂੰ ਜ਼ਿਆਦਾ ਕੁਝ ਕਹਿਣ ਦੀ ਜ਼ਰੂਰਤ ਨਹੀਂ। ਜਿਹੜੀ ਪ੍ਰੈਕਟੀਕਲ ਗੱਲ ਹੈ, ਉਹ ਇਹ ਹੈ ਕਿ ਪੁਲਿਸ ਨੇ ਲੋਕਾਂ ਤੇ ਤਸ਼ੱਦਦ ਕਰਨੇ ਹਨ। ਰੋਜ਼ ਇਹ ਮਸਲੇ ਆਉਂਦੇ ਹਨ। ਇਹ ਕੋਈ ਲੁਕਾਅ ਛੁਪਾ ਵਾਲੀ ਗੱਲ ਨਹੀਂ। ਥਾਣੇ ਵਿਚ ਪੁਲਿਸ ਵਾਲੇ ਲੋਕਾਂ ਨੂੰ ਮਾਰ ਦਿੰਦੇ ਹਨ। ਪੁਲਿਸ ਵਾਲੇ ਆਪਣੇ ਆਦਮੀ ਨੂੰ ਡਿਫੈਂਡ ਕਰਨ ਦੀ ਪੂਰੀ ਕੋਸ਼ਿਸ਼ ਕਰਦੇ ਹਨ। ਲੇਕਿਨ ਪਬਲਿਕ ਦੀਆਂ ਅੱਖਾਂ ਦੇ ਸਾਹਮਣੇ ਬੇ-ਗੁਨਾਹ ਆਦਮੀ ਮਾਰਿਆ ਜਾਂਦਾ ਹੈ। ਅਸੀਂ ਕਮਿਊਨਲੀ ਡਿਵਾਈਡਿਡ ਹਾਂ। ਅਸੀਂ ਪਬਲਿਕ ਦੇ ਆਦਮੀ ਨੂੰ ਡਿਫੈਂਡ ਨਹੀਂ ਕਰ ਸਕਦੇ। ਅੱਜ ਵੀ ਇਹ ਪੁਰਾਣਾ ਬਿਊਰੋਕਰੇਟਿਕ ਸਿਸਟਮ ਆਰਗੇਨਾਈਜ਼ਡ ਹੈ। ਪੁਲਿਸ ਵਾਲੇ ਲੋਕਾਂ ਦੇ ਖਿਲਾਫ਼ ਸਟੈਪਸ ਲੈਂਦੇ ਹਨ। ਲੇਕਿਨ ਦੂਜੇ ਪਾਸੇ ਅਸੀਂ ਬਿਲਕੁਲ ਡਿਵਾਈ-ਡਿਡ ਹਾਂ। ਅਸੀਂ ਆਮ ਲੋਕਾਂ ਦੀ ਰਾਖੀ ਨਹੀਂ ਕਰ ਸਕਦੇ। ਇਹ ਜਿਹੜੀ ਸੋਚ ਹੈ ਇਹ ਸਾਨੂੰ ਬਦਲਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਹ ਬੇਨਤੀ ਕਰਾਂਗਾ ਕਿ ਜਿਹੜੇ ਮੈਂ ਸੁਝਾਓ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਦੇ ਸਾਹਮਣੇ ਰਖੇ ਹਨ,ਉਨ੍ਹਾਂ ਤੇ ਗੌਰ ਕੀਤੀ ਜਾਵੇ। ਐਡਮਨਿਸਟਰੇਸ਼ਨ ਵਿਚ ਸੁਧਾਰ ਲਿਆਉਣ ਲਈ, ਪੁਲਿਸ ਕਾਨੂੰਨ ਵਿਚ ਤਬਦੀਲੀ ਲਿਆਉਣ ਲਈ ਮਾਹਰੀਨ ਦੀ ਇਕ ਕਮੇਟੀ ਬਣਾਈ ਜਾਵੇ ਜਿਸ ਦੇ ਵਿਚ ਜ਼ਿਆਦਾ ਵਿਧਾਇਕ ਹੋਣ ਪਬਲਿਕ ਦੇ ਆਦਮੀ ਵੀ ਹੋਣ ਅਤੇ ਤਜੱਰਬਾਕਾਰ ਪੁਰਾਣੇ ਕਰਮਚਾਰੀ ਵੀ ਹੋਣ। ਉਸ ਕਮੇਟੀ ਦੀਆਂ ਰੇਕੁਮੈਂਡੇਸ਼ਨਜ਼ ਲੋਕਾਂ ਪਾਸ ਪ੍ਰਕਾਸ਼ਤ ਕੀਤੀਆਂ ਜਾਣ। ਇਸ ਦੇ ਨਾਲ ਜਲਦੀ ਸੁਧਾਰ ਆ ਸਕੇਗਾ। ਇਨ੍ਹਾਂ ਕਾਨੂੰਨਾਂ ਵਿਚ ਸੁਧਾਰ ਲਿਆ ਕੇ ਜਿਹੜੇ ਸਾਡੇ ਭਾਈ ਨੌਕਰੀਆਂ ਕਰਦੇ ਹਨ, ਇਨ੍ਹਾਂ ਦੇ ਵਿਚਕਾਰ ਅਤੇ ਪਬਲਿਕ ਵਿਚਕਾਰ ਇੱਕ ਪਾੜਾ ਖਤਮ ਹੋਵੇਗਾ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** (ਜਲਾਲਾਬਾਦ): ਡਿਪਟੀ ਸਪੀਕਰ ਸਾਹਿਬ, ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਵਾਸਤੇ ਇਹ ਮੰਗਾਂ ਆਈਆਂ ਹਨ। ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਪੁਲਿਸ ਦੇ ਮਹਿਕਮੇ ਵਾਸਤੇ ਹੋਰ ਪੈਸੇ ਮੰਗੇ ਜਾ ਰਹੇ ਹਨ। ਚਾਹੇ ਹੋਰ ਅਫਸਰ, ਥਾਣੇਦਾਰ ਅਤੇ ਸਿਪਾਹੀ ਭਰਤੀ ਕਰੀ ਜਾਣ ਲੇਕਿਨ ਇਸ ਤਰ੍ਹਾਂ ਮਸਲਾ ਹਲ ਨਹੀਂ ਹੋਣਾ। ਔਰ ਇਹ ਜਿਹੜੇ ਪੈਸੇ ਇਨ੍ਹਾਂ ਨੂੰ ਜ਼ਿਆਦਾ ਦਿਤੇ ਜਾਂਦੇ ਹਨ ਜਾਂ ਹੋਰ ਸਹੂਲਤਾਂ ਦਿਤੀਆਂ ਜਾਂਦੀਆਂ ਹਨ ਇਹ ਲੋਕਾਂ ਨੂੰ ਦਬਾਉਣ ਵਾਸਤੇ, ਬੇਗੁਨਾਹਾਂ ਨੂੰ ਦਬਾਉਣ ਵਾਸਤੇ ਅਤੇ ਜਿਹੜੇ ਕਾਤਲ ਹਨ ਉਨ੍ਹਾਂ ਨੂੰ ਖੁਲ੍ਹੀਆਂ ਮੌਜਾਂ ਕਰਨ ਵਾਸਤੇ ਦਿਤੀਆਂ ਜਾਂਦੀਆਂ ਹਨ। ਮੈਂ ਤੁਹਾਨੂੰ ਸਮਾਣੇ ਦੀ ਇਕ ਮਿਸਾਲ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, 19 ਤਾਰੀਖ ਨੂੰ ਇਕ ਮਾਸੂਮ ਬਚੇ ਨੂੰ, ਜਿਸ ਦੀ ਉਮਰ ਸਾਢੇ ਚਾਰ ਸਾਲ ਸੀ, ਬੱਚਿਆਂ-ਬੁਢਿਆਂ ਦਾ ਤਾਂ ਕਿਸੇ ਨਾਲ ਵੈਰ ਨਹੀਂ ਹੁੰਦਾ ਦੁਸ਼ਮਨੀ ਨਹੀਂ ਹੁੰਦੀ, ਉਸ ਨੂੰ ਕੁਝ ਗੁੰਡਿਆਂ ਨੇ ਚੁੱਕ ਲਿਆ। ਰਿਪੋਰਟ ਦਰਜ ਕਰਵਾਈ ਗਈ, ਲੇਕਿਨ ਦੋਸ਼ੀ ਨੂੰ ਫੜਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ। ਆਖ਼ਰ ਦੂਸਰੇ ਦਿਨ ਉਸ ਬੱਚੇ ਦੀ ਸਾਈਕਲ ਨਾਲ ਬੱਧੀ ਲਾਸ਼ ਮਿਲੀ। ਹਾਲੇ ਤਕ ਪੁਲਿਸ ਉਸ ਕਾਤਲ ਦੀ ਭਾਲ ਨਹੀਂ ਕਰ ਸਕੀ, ਉਸ ਨੂੰ ਗ੍ਰਿਫ਼ਤਾਰ ਨਹੀਂ ਕਰ ਸਕੀ। ਇਹੋ ਜਿਹੀਆਂ ਵਾਰਦਾਤਾਂ ਬੱਚਿਆਂ ਨਾਲ ਹੋ ਰਹੀਆਂ ਹਨ। ਇਹ ਬੱਚੇ ਸਾਡੇ ਦੇਸ਼ ਦੀ ਮਲਕੀਅਤ ਹਨ। ਦੁਸ਼ਮਣੀ ਤੋਂ ਤਾਂ ਕਈ ਕਤਲ ਹੁੰਦੇ ਹਨ ਪਰ ਬੱਚਿਆਂ ਨਾਲ ਕਿਸੇ ਦੀ ਕੀ ਦੁਸ਼ਮਣੀ ਹੋ ਸਕਦੀ ਹੈ। ਇਸੇ ਤਰ੍ਹਾਂ ਸਮਾਣੇ ਵਿਚ ਦੋ ਢਾਈ ਮਹੀਨੇ ਹੋਏ ਹਨ ਬੱਚੇ ਨੂੰ ਚੁੱਕ ਕੇ ਲੈ ਗਏ। ਮਾਸੂਮ ਬੱਚਿਆਂ ਨੂੰ ਇਸ ਤਰ੍ਹਾਂ ਚੁੱਕਿਆ ਜਾਵੇ ਅਤੇ ਪੁਲਿਸ ਕੋਈ ਧਿਆਨ ਨਾ ਦੇਵੇ।

ਡਿਪਟੀ ਸਪੀਕਰ ਸਾਹਿਬ, ਇਸ ਰਾਜ ਵਿਚ ਮੁਜ਼ਾਰਿਆਂ ਦਾ ਤਹੱਫਜ਼ ਖ਼ਤਮ ਹੋ ਗਿਆ ਹੈ ਜਦੋਂ ਮਰਜ਼ੀ ਲੈਂਡ ਲਾਰਡ ਜਾਵੇ ਅਤੇ ਪੁਲਿਸ ਨਾਲ ਮਿਲ ਕੇ ਜੋ ਮਰਜ਼ੀ ਕਰਾ ਲਵੇ। ਪਿੰਡ ਮਾਹਲੇ-ਵਾਲ, ਥਾਣਾ ਮੱਖੂ, ਸਬ ਡਵੀਜ਼ਨ ਜ਼ੀਰਾ ਵਿਚ 8 ਮਾਰਚ ਨੂੰ ਪੁਲਿਸ ਦੀ ਇਕ ਟੋਲੀ ਦਿਨ ਦਿਹਾੜੇ ਗਈ। ਉਥੇ ਬੇਟ ਵਿਚ ਦਰਿਆ ਦੇ ਕੰਡੇ ਕੋਈ ਆਪਣਾ ਘਰ ਕਿਤੇ ਬਣਾਈ ਬੈਠਾ ਹੈ ਅਤੇ ਕੋਈ ਕਿਤੇ ਬਣਾਈ ਬੈਠਾ ਹੈ। ਉਨ੍ਹਾਂ ਲੋਕਾਂ ਨੂੰ ਜਾ ਕੇ ਹੈਰਾਸ ਕੀਤਾ ਗਿਆ। ਮੈਂ ਆਪ ਉਥੇ ਮੌਕੇ ਤੇ ਗਿਆ। ਇਕ ਘਰ ਵਿਚ ਸਾਰਾ ਸਾਮਾਨ, ਮੰਜੀ, ਬਿਸਤਰੇ, ਸਭ ਚੀਜ਼ਾਂ ਘਰ ਦੀਆਂ ਤੋੜ ਦਿਤੀਆਂ ਅਤੇ ਪੁਲਿਸ ਵਾਲਿਆਂ ਨੂੰ ਜਿਥੇ ਕੋਈ ਨਕਦੀ ਹੱਥ ਆਈ ਉਹ ਜ਼ਬਤ ਕਰ ਲਈ। ਅਜ ਉਨ੍ਹਾਂ ਦਾ ਘਰ ਤਬਾਹ ਕੀਤਾ ਗਿਆ ਹੈ। ਪਹਿਲਾਂ ਜਦੋਂ ਹੜ੍ਹ ਆਉਂਦੇ ਸਨ ਤਾਂ ਗੌਰਮਿੰਟ ਉਨ੍ਹਾਂ ਲੋਕਾਂ ਨੂੰ ਕੰਪੈਨਸੇਟ ਕਰਦੀ ਸੀ। ਹੁਣ ਸਰਕਾਰ ਵਲੋਂ ਕੰਪੈਨਸੇਟ ਕਰਨਾ ਤਾਂ ਇਕ ਪਾਸੇ ਰਿਹਾ ਜੋ ਕੁਝ ਉਨ੍ਹਾਂ ਕੋਲ ਸੀ ਉਹ ਪੁਲਿਸ ਦੇ ਹੱਥ ਚਲਾ ਗਿਆ ਹੈ। ਉਥੇ ਸਪੀਕਰ ਸਾਹਿਬ ਨੁਮਾਇੰਦੇ ਭੇਜੇ ਗਏ। ਅਸੀਂ ਵੀ ਉਥੇ ਗਏ। ਅਸੀਂ ਐਸ. ਐਸ. ਪੀ. ਸਾਹਿਬ ਨੂੰ ਮਿਲੇ ਅਤੇ ਸਾਰੀ ਕਹਾਣੀ ਦਸੀ ਤਾਂ ਉਸ ਨੇ ਕਿਹਾ ਕਿ ਇਹ ਮਾੜਾ ਹੋਇਆ

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

ਹੈ। ਲੇਕਿਨ ਉਨ੍ਹਾਂ ਨੇ ਪੁਲਿਸ ਦੇ ਆਦਮੀਆਂ ਨੂੰ ਕੁਝ ਨਹੀਂ ਪੁੱਛਿਆ ਕਿ ਇਸ ਵਿਚ ਕਿਸ ਦਾ ਦੋਸ਼ ਹੈ। ਉਨ੍ਹਾਂ ਦੇ ਹੱਥ ਵਿਚ ਕਾਨੂੰਨ ਹੈ। ਉਨ੍ਹਾਂ ਦੇ ਹਥ ਮਜ਼ਬੂਤ ਹਨ। ਜਿਨ੍ਹਾਂ ਆਦਮੀਆਂ ਦਾ ਦੋਸ਼ ਹੈ ਉਸ ਦਾ ਚਾਲਾਣ ਕਰਕੇ ਕਿਉਂ ਨਹੀਂ ਉਸ ਨੂੰ ਸਜ਼ਾ ਦਿਤੀ ਜਾਂਦੀ ਇਸ ਤਰ੍ਹਾਂ ਲੋਕਾਂ ਦੇ ਘਰਾਂ ਵਿਚ ਜਾ ਕੇ ਭੰਨ ਤੋੜ ਕੀਤੀ ਜਾਵੇ ਅਤੇ ਔਰਤਾਂ ਤੇ ਕੁਟਾਪਾ ਚਾੜ੍ਹਿਆ ਜਾਵੇ। ਡਿਪਟੀ ਸਪੀਕਰ ਸਾਹਿਬ, ਇਹੋ ਜਿਹੀਆਂ ਗੱਲਾਂ ਹੋਈਆਂ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਹੋਰ ਮਿਸਾਲ ਦਿੰਦਾ ਹਾਂ। 19 ਤਾਰੀਖ ਨੂੰ ਇਥੇ ਸੈਸ਼ਨ ਚਲ ਰਿਹਾ ਸੀ। ਲੇਕਿਨ ਫਾਜ਼ਿਲਕਾ ਦੇ ਸਬ ਡਵੀਜ਼ਨ ਨਾਲ ਚਾਰ ਮੀਲ ਦੇ ਫਾਸਲੇ ਤੇ ਪਾਕਿਸਤਾਨ ਦਾ ਬਾਰਡਰ ਲਗਦਾ ਹੈ, ਉਥੇ ਸੁਲੇਮਾਨ ਰੋਡ ਤੇ ਇਕ ਮੁਜ਼ਾਰਾ ਰਾਇ ਸਿੱਖ ਇੰਦਰ ਸਿੰਘ ਅੱਠ ਏਕੜ ਜ਼ਮੀਨ ਤੇ ਖੇਤੀਬਾੜੀ ਕਰਦਾ ਹੈ। ਗਿਰਦਾਵਰੀਆਂ ਉਸ ਦੇ ਨਾਂ ਹਨ ਲੇਕਿਨ ਉਥੇ ਦੇ ਅਕਾਲੀ ਲੈਂਡ ਲਾਰਡਾਂ ਨੇ ਪੁਲਿਸ ਨਾਲ ਮਿਲ ਮਿਲਾ ਕੇ ਪਹਿਲਾਂ ਉਸ ਮੁਜ਼ਾਹਰੇ ਨੂੰ ਪਹਿਲਾਂ 107/151 ਦੇ ਕੇਸ ਵਿਚ ਅੰਦਰ ਕਰਵਾਇਆ ਅਤੇ 6 ਟਰੈਕਟਰ ਲੈ ਕੇ ਖੜ੍ਹੀ ਕਣਕ ਗਿੱਠ ਗਿੱਠ ਜਿਸ ਦਾ ਸਿੱਟਾ ਸੀ, ਉਸ ਤੇ ਟਰੈਕਟਰ ਫਿਰਵਾ ਦਿਤੇ। ਉਸ ਵਿਚਾਰੇ ਗਰੀਬ ਦੀਆਂ ਆਸਾਂ ਤੇ ਪਾਣੀ ਫਿਰ ਗਿਆ। ਉਸ ਦਾ ਸਾਰਾ ਪ੍ਰੀਵਾਰ ਮੈਨੂੰ ਮਿਲਿਆ। ਉਥੇ ਮੌਕੇ ਤੇ ਐਸ.ਡੀ.ਐਮ. ਅਤੇ ਡੀ.ਐਸ.ਪੀ. ਸਾਹਿਬ ਨੂੰ ਮਿਲੇ। ਉਨ੍ਹਾਂ ਨੇ ਕਿਹਾ ਕਿ ਇਹ ਸਿਫਾਰਸ਼ ਕੀਤੀ ਗਈ ਹੈ ਕਿ ਜਿਤਨਾ ਨੁਕਸਾਨ ਹੋਇਆ ਹੈ ਉਹ ਦਿਵਾ ਦਿਤਾ ਜਾਵੇਗਾ। ਦੋਸ਼ੀਆਂ ਦੇ ਖਿਲਾਫ਼ ਕੋਈ ਕਾਰਵਾਈ ਨਹੀਂ ਹੋਈ। ਉਹ ਅਜ ਵੀ ਦਨਦਨਾਂਦੇ ਫਿਰ ਰਹੇ ਹਨ। ਇਹ ਡਿਪਟੀ ਸਪੀਕਰ ਸਾਹਿਬ, ਨੇੜੇ ਦਾ ਵਾਕਿਆ ਹੈ। ਡਿਪਟੀ ਸਪੀਕਰ ਸਾਹਿਬ, ਇਹੋ ਜਿਹੇ ਹੋਰ ਵੀ ਕਈ ਮਸਲੇ ਹਨ। ਪਿਛੇ ਜਿਹੇ ਇੰਡੀਅਨ ਐਕਸਪਰੈਸ ਵਿਚ ਸਾਡੇ ਵਿਕਾਸ ਮੰਤਰੀ ਵਲੋਂ ਇਕ ਸਟੇਟਮੈਂਟ ਆਈ ਜਿਸ ਵਿਚ ਸਾਡੇ ਮੁੱਖ ਮੰਤਰੀ ਸਾਹਿਬ ਨੂੰ ਮੈਮੋਰੰਡਮ ਵੀ ਦਿਤਾ ਗਿਆ। ਅਜ ਤੋਂ ਪੰਜ ਛੇ ਮਹੀਨੇ ਪਹਿਲਾਂ ਦੀ ਉਹ ਗਲ ਹੈ। ਪਰ ਉਹ ਵਿਚੇ ਨੱਪੀ ਪਈ ਹੈ। ਕੋਈ ਜਵਾਬ ਨਹੀਂ ਆਇਆ। ਇਕ ਆਲ੍ਹਾ ਪੁਲਿਸ ਅਫ਼ਸਰ ਜਿਸ ਦੀ ਘਰਵਾਲੀ ਪਟਿਆਲੇ ਦੀ ਕਮਿਸ਼ਨਰ ਹੈ ਉਸਦੇ ਉਤੇ ਅਖ਼ਬਾਰਾਂ ਵਿਚ ਐਲੀਗੇਸ਼ਨ ਲਗਾਏ ਗਏ। ਇਕ ਜ਼ਿੰਮੇਵਾਰ ਮਨਿਸਟਰ ਨੇ ਇਹ ਐਲੀਗੇਸ਼ਨ ਲਗਾਏ ਹਨ। ਲੇਕਿਨ ਜਿਥੋਂ ਤਕ ਕੁਰੱਪਸ਼ਨ ਨੂੰ ਬੰਦ ਕਰਨ ਦਾ ਤੁਅਲੁਕ ਹੈ, ਇਸ ਨੂੰ ਕੋਈ ਵੀ ਬੰਦ ਨਹੀਂ ਕਰ ਸਕਦਾਂ। ਇਹੋ ਜਿਹੀ ਹਾਲਤ ਰਹੀ ਤਾਂ ਫਿਰ ਐਡਮਨਿਸਟਰੇਸ਼ਨ ਦੀ ਕੀ ਹਾਲਤ ਹੋਵੇਗੀ। ਕੀ ਲਾਅ ਐਂਡ ਆਰਡਰ ਇਥੇ ਕਾਇਮ ਰਹੇਗਾ? ਇਹ ਹਾਲਤਾਂ ਡਿਪਟੀ ਸਪੀਕਰ ਸਾਹਿਬ ਹੁੰਦੀਆਂ ਹਨ। ਸਪੋਰਟਸ ਦੇ ਮਹਿਕਮੇ ਵਿਚ ਆਲ੍ਹਾ ਅਫ਼ਸਰ ਬਿਨਾਂ ਕਿਸੇ ਰੂਲਜ਼ ਦੇ ਭਰਤੀ ਕੀਤੇ ਜਾਂਦੇ ਹਨ। ਵਾਜਿਬ ਸਹੂਲਤਾਂ ਦਿਓ। ਪੁਲਿਸ ਅਫ਼ਸਰ ਚੰਗੇ ਵੀ ਹੋ ਸਕਦੇ ਹਨ ਅਤੇ ਚੰਗੇ ਹਨ ਵੀ। ਡਿਪਟੀ ਸਪੀਕਰ ਸਾਹਿਬ, ਇਕ ਹੋਰ ਮੈਮੋਰੈਂਡਮ ਮੇਰੇ ਪਾਸ ਹੈ।

ਇਕ ਸਾਡੇ ਐਸ.ਐਸ.ਪੀ. ਸਾਹਿਬ ਸਨ, ਉਨ੍ਹਾਂ ਦਾ ਮੈਂ ਨਾਮ ਨਹੀਂ ਲੈਣਾ ਚਾਹੁੰਦਾ, ਉਸ ਨੇ ਲੱਖਾਂ ਰੁਪਏ ਦੀ ਜਾਇਦਾਦ ਬਣਾਈ ਹੈ। ਜਿਸ ਨੇ ਨੈਕਸੇਲਾਈਟ ਕਹਿ ਕਹਿ ਕੇ ਫੜ ਫੜ ਕੇ ਕਤਲ ਕਰਵਾਏ ਲੇਕਿਨ ਉਸ ਦੀ ਕੋਈ ਇਨਕੁਆਇਰੀ ਨਹੀਂ ਹੋਈ ਹੁਣ ਸੱਭ ਮੈਂਬਰ ਸਾਹਿਬਾਨ ਕਹਿ ਰਹੇ ਹਨ ਕਿ ਇਕ ਹਾਊਸ ਦੀ ਕਮੇਟੀ ਬਣਾਈ ਜਾਵੇ। ਮੈਂ ਵੀ ਕਹਿੰਦਾ ਹਾਂ ਕਿ ਜੇਕਰ ਇਸਤਰ੍ਹਾਂ ਦੀ ਕੋਈ ਕਮੇਟੀ ਬਣਾਈ ਜਾਵੇਗੀ ਤਾਂ ਹੀ ਇਹ ਮਸਲੇ ਹੱਲ ਹੋ ਸਕਦੇ ਹਨ। ਅਫ਼ਸਰਸ਼ਾਹੀ ਦਾ ਕਸੂਰ ਹੈ ਜਾਂ ਹੋਰ ਕਿਸੇ ਪਾਲੇਟੀਸ਼ਨ ਦਾ ਕਸੂਰ ਹੈ, ਜਿਹੜੇ ਵੀ ਲੋਕਾਂ ਦਾ ਨੁਕਸਾਨ ਕਰਨ ਉਨ੍ਹਾਂ ਦੇ ਕੇਸ ਉਸ ਕਮੇਟੀ ਨੂੰ ਦਿੱਤੇ ਜਾਣ, ਔਰ ਉਹ ਇਨਕੁਆਇਰੀ ਕਰ ਸਕਦੀ ਹੈ। ਜੇਕਰ ਕਮੇਟੀ ਨਹੀਂ ਬਣਾਉਣਗੇ ਤਾਂ ਇਹ ਮਸਲੇ ਹੱਲ ਨਹੀਂ ਹੋ ਸਕਣਗੇ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਮੈਂ ਤਾਂ ਜੀ ਦੋ ਮਿੰਟ ਹੀ ਬੋਲਿਆਂ ਹਾਂ।

**ਸ੍ਰੀ ਡਿਪਟੀ ਸਪੀਕਰ** : ਨਹੀਂ ਜੀ, ਤੁਹਾਡੇ ਦੋ ਮਿੰਟ ਬਾਕੀ ਹਨ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਡਿਪਟੀ ਸਪੀਕਰ ਸਾਹਿਬ, ਮੈਂ ਉਸ ਅਫਸਰ ਦੀ ਗੱਲ ਕਰਨਾ ਚਾਹੁੰਦਾ ਹਾਂ ਜਿਹੜਾ ਕਿ ਡਾਇਰੈਕਟਰ, ਵਾਇਰਲੈਸ ਹੈ। ਉਸ ਨੇ ਕਾਫੀ ਹੇਰਾ ਫੇਰੀ ਕੀਤੀ ਹੈ। ਉਸ ਦੀ 636/637 ਨੰਬਰ ਕੋਠੀ ਹੈ ਜਿਹੜੀ ਕਿ ਸਰਕਾਰ ਨੇ ਲੈ ਕੇ ਦਿੱਤੀ ਹੋਈ ਹੈ। ਪਟਿਆਲੇ ਵਿਚ ਅਗਰ ਉਹ ਹੋਵੇ ਤਾਂ ਤਿੰਨ ਚਾਰ ਸੌ ਰੁਪਏ ਨੂੰ ਘਰ ਮਿਲ ਜਾਂਦਾ ਹੈ ਪਰ ਇਥੇ12-12 ਸੌ ਰੁਪਏ ਮਹੀਨਾਂ ਦੇ ਕੇ ਸਰਕਾਰੀ ਖਜ਼ਾਨੇ ਤੇ ਬੋਝ ਪਾਇਆ ਗਿਆ ਹੈ। ਹੁਣ ਉਸ ਦਾ ਕੋਈ ਫੰਕਸ਼ਨ ਵੀ ਨਹੀਂ ਹੈ, ਇਸ ਲਈ ਮੈਂ ਇਹ ਚਾਹਾਂਗਾ ਕਿ ਉਸ ਦਫਤਰ ਨੂੰ ਬੰਦ ਕਰ ਦਿਓ ਤਾਂਕਿ ਖਰਚੇ ਵਿਚ ਵੀ ਕਮੀ ਹੋ ਸਕੇ।

ਫਿਰ ਮੁਜ਼ਾਰਿਆਂ ਦੀ ਗੱਲ ਹੈ। ਝੋਟਿਆਂ ਵਾਲੀ ਪਿੰਡ ਦੀ ਗੱਲ ਮੈਂ ਦਸਦਾ ਹਾਂ। ਇਕ ਮੁਜ਼ਾਰੇ ਤੋਂ ਜ਼ਿਮੀਦਾਰ ਜ਼ਮੀਨ ਖੋਹਣੀ ਚਾਹੁੰਦਾ ਸੀ। ਉਹ ਮੇਰੇ ਪਾਸ ਆਇਆ ਔਰ ਮੈਂ ਉਥੇ ਗਿਆ ਤੇ ਕਿਹਾ ਕਿ ਤੁਸੀਂ ਪੁਲਿਸ ਨੂੰ ਕਹੋ ਜਾਂ ਜੋ ਕਾਨੂੰਨੀ ਕਾਰਵਾਈ ਬਣਦੀ ਹੈ, ਉਹ ਕਰੋ। ਪਰ ਡਿਪਟੀ ਸਪੀਕਰ ਸਾਹਿਬ, ਮੇਰੇ ਉਥੋਂ ਜਾਣ ਤੋਂ ਬਾਅਦ ਹੀ ਉਸ ਨੂੰ ਬਹੁਤ ਕੁੱਟਿਆ ਗਿਆ ਔਰ ਉਸ ਤੋਂ ਜ਼ਬਰਦਸਤੀ ਦਸਤਖਤ ਕਰਵਾਏ ਗਏ, ਉਸ ਨੂੰ ਦਸਤਖਤ ਕਰਨ ਵਾਸਤੇ ਮਜ਼ਬੂਰ ਕੀਤਾ ਗਿਆ।

ਡਿਪਟੀ ਸਪੀਕਰ ਸਾਹਿਬ, ਢਿੱਲੋਂ ਸਾਹਿਬ ਨੇ ਦੱਸਿਆ ਹੈ ਕਿ ਸਰਕਾਰ ਨੇ ਹੈਵੀ ਐਡਮਨਿਸਟਰੇਸ਼ਨ ਨੂੰ ਘੱਟ ਕਰਨ ਦਾ ਫੈਸਲਾ ਕੀਤਾ ਹੈ ਪਰ ਉਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਆਈ.ਜੀ. ਦੋ ਬਣਾ ਦਿੱਤੇ ਹਨ। ਇਕ ਆਈ.ਜੀ. ਵਿਜੀਲੈਂਸ ਬਣਾਇਆ ਹੈ ਔਰ ਫਿਰ ਕੇਸਾਂ ਦੀ 60 ਪ੍ਰਤੀਸ਼ਤ ਵੀ ਰਿਕਵਰੀ ਨਹੀਂ ਹੁੰਦੀ। ਜੇਕਰ ਰਿਕਵਰੀ ਹੀ ਨਹੀਂ ਹੋਣੀ ਤਾਂ ਮੈਂ ਸਮਝਦਾ ਹਾਂ ਕਿ ਮੁਕੱਦਮੇਂ ਦਾ ਕੀ ਫਾਇਦਾ ਹੈ। ਇਸ ਤਰ੍ਹਾਂ ਹਰ ਥਾਂ ਤੇ ਵੈਸਟਿਡ ਇਨਟਰੱਸਟਸ ਆ ਜਾਂਦੇ ਹਨ ਔਰ ਇਨ੍ਹਾਂ ਪਾਸੋਂ ਕੋਈ ਰਿਕਵਰੀ ਨਹੀਂ ਹੋਣੀ। ਇਸ ਲਈ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਸਾਡੇ ਹਲਕੇ ਵਿਚ ਮੁੱਖ ਮੰਤਰੀ ਜੀ ਚਾਰ ਪੰਜ ਵਾਰੀ ਗਏ ਹਨ ਉਨ੍ਹਾਂ ਨੂੰ ਵੀ ਪਤਾ ਹੈ ਕਿ ਸਾਡੇ ਇਲਾਕੇ ਦੇ ਲੋਕ ਗਰੀਬ ਹਨ, ਉਥੇ ਸੇਮ ਬਹੁਤ ਹੁੰਦੀ ਹੈ। ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਸਾਨੂੰ ਬੇਸ਼ਕ ਸਾਡੇ ਹੋਏ ਨੁਕਸਾਨ ਦਾ ਕੰਪੇਨਸੇਸ਼ਨ ਨਾ ਦਿਓ ਪਰ ਉਥੇ ਸੇਮ ਦਾ ਜ਼ਰੂਰ ਪ੍ਰਬੰਧ ਕਰ ਦਿਓ ਇਸ ਤਰ੍ਹਾਂ ਉਥੇ ਕਿਸਾਨਾਂ ਦਾ ਨੁਕਸਾਨ ਨਹੀਂ ਹੋਵੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਕਈ ਮਾਨਯੋਗ ਮੈਂਬਰ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਡਿਪਟੀ ਸਪੀਕਰ** : ਸ੍ਰੀ ਵਿਸ਼ਵਾ ਨਾਥਨ ਜੀ, ਤੁਸੀਂ ਦਸ ਮਿੰਟਾਂ ਲਈ ਬੋਲ ਲਵੋ।

**ਸਾਥੀ ਰੂਪ ਲਾਲ** : ** . **

**ਸ੍ਰੀ ਡਿਪਟੀ ਸਪੀਕਰ** : ਸਾਥੀ ਜੀ, ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ।

**ਸਾਥੀ ਰੂਪ ਲਾਲ** : ਇਹ ਮੇਰੇ ਨਾਲ ਵਿਤਕਰਾ ਹੈ ਜੀ।

**ਸ੍ਰੀ ਡਿਪਟੀ ਸਪੀਕਰ** : ਕੋਈ ਵਿਤਕਰਾ ਨਹੀਂ ਹੈ। ਤਸ਼ਰੀਫ ਰਖੋ।

**श्री श्र. विश्वानाथन** (लुध्याना पश्चिम) : डिप्टी स्पीकर साहिब, हर कैनाल की टेल ही हमारे गांव तक जाती है। (हंसी) यहां पर प्वांयट आफ आर्डर पर भी भाषण करने की इजाजत है लेकिन हमारे तो भाषण पर भी राषण है। (हंसी)

---

**Expunged as ordered by the Chair.

[श्री अ. विश्वानाथन]

आज जनरल ऐडमिनिस्ट्रेशन और पुलिस ऐडमिनिस्ट्रेशन वगैरा की डिमांडज पर डिसकशन हो रही है। मैं इस बात से सहमत हूं जो सरदार बेअंत सिंह जी और शर्मा जी ने कहा है कि इस सरकार में आर. एस. एस. को नहीं लेना चाहिए लेकिन यह बात कहने से पहले यह अपनी चारपाई के नीचे भी डन्डा घुमा कर देख लेते तो अच्छा था। मैं देख रहा हूं कि चार दिनों से सी. पी. आई. के लोग बोल रहे हैं। यानी यह लोग जिन की पैदायश ही गद्धारी में हुई, जिन का पालन पोशण भी गद्धारी में हुआ, उन को ऐमरजैंसी के अन्दर चमचा पार्टी आफ इन्दिरा कहा गया। Voices Shame Shame (*Interruptions*)

(At this stage Comrade Mehtab Singh Nokerian rose to speak)

**Sri A. Vishwanathan :** I will not give way, because I am on my legs and he can raise point of order subsequently.

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ :** ** ** **

**Mr. Deputy Speaker :** This is no point of order.

**श्री अ. विश्वानाथन :** डिप्टी स्पीकर साहिब, मैं यह मानता हुं कि आज इन के कहने के मुताबिक आर. एस. एस. से हिन्दुस्तान को खतरा है लेकिन अगर आर. एस. एस. न होता तो सी. पी. आई. के लिए खतरा बन जाता।

**ਕਾਮਰੇਡ ਦਰਸ਼ਨ ਸਿੰਘ ਝਬਾਲ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਹਾਊਸ ਵਿਚ ਆਰ. ਐਸ.ਐਸ. ਦੀ ਗੱਲ ਹੁੰਦੀ ਹੈ ਤਾਂ ਪਤਾ ਨਹੀਂ ਜਨਤਾ ਪਾਰਟੀ ਦੇ ਮੈਂਬਰ ਆਰ.ਐਸ.ਐਸ. ਦਾ ਗੁੱਸਾ ਕਿਉਂ ਕਰਦੇ ਹਨ ? ਹਾਊਸ ਵਿਚ ਇਸ ਬਾਰੇ ਕੁਝ ਵੀ ਕਹਿਣ ਦੀ ਇਜਾਜ਼ਤ ਨਹੀਂ ਹੈ।

**Mr Deputy Speaker** : Please take your seat Mr. Vishwanathan ji you please carry on.

**श्री अ. विश्वानाथन :** डिप्टी स्पीकर साहिब, किस तरह श्री सुभाष चन्द्र बोस जी एम्फाल तक पहुंचे थे यह आप को भी पता होगा। हम वहां गए थे और जो मैम्बर साहिबान वहां गए थे उन में से शायद कुछ मैम्बर्ज ने श्री सुभाष चन्द्र जी के बुत्त के सामने खड़े हो कर फोटो भी खींचवाई होगी। उस वक्त यह लोग (सी. पी. आई. की ओर संकेत) श्री सुभाषच्न्द्र जी को पता है, डिप्टी स्पीकर साहिब, क्या कहा करते थे? कहां करते थे barking dog of Nazi Fascism (*Interruptions*) डिप्टी स्पीकर साहिब, 62 जमातों के ऊपर अंग्रेज सरकार ने पाबन्दी लगाई हुई थी। उन 62 में से एक इन्डियन नैशनल कांग्रेस थी। वह कांग्रेस आज की चार पांच हिस्सों में बंटी हुई कांग्रेस नहीं थी। आज तो कोई मां के जूड़े में लटका हुआ है, कोई बेटे के साथ है। तो मैं अर्ज़ कर रहा था कि एक तो उस समय की कांग्रेस पर पाबन्दी थी और इसी तरह 62 और आर्गेनाईज़ेशनज़ थीं जैसे कि अकाली दल, सोशलिस्ट पार्टी, रेवोलियूशनरी सोशलिस्ट पार्टी, फावर्ड ब्लाक, इसी तरह की 62 आर्गेनाईज़ेशनज़ इन्कलूडिंग आर. एस. एस. थी, जिन पर अंग्रेज सरकार की ओर से पाबन्दी लगाई हुई थी। और यह लोग

**Expunged as ordered by the Chair.

(सी. पी. आई. की ओर संकेत) जो खड़े हो हो कर बोलते हैं यह अंग्रेजों के दुमछल्ले बने हुए थे। उन की फौज में भरती करवाते रहते थे क्योंकि वह हिटलर के खिलाफ लड़ रहे थे। यह (सी. पी. आई. की तरफ संकेत) लोग कौन हैं ? (*Interruptions*)

ਕਾਮਰੇਡ ਬਲਦੇਵ ਸਿੰਘ ਲੂੰਬਾ : ** ** **

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਵੀ ਇਹ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ it should not be recorded.

**Shri A. Vishwanathan :** Loomba ji, you are nobody to interrupt me.

**Mr. Deputy Speaker :** Please address the Chair.

**Shri A. Vishwanathan :** I will definitely address the Chair but they have no right to waste the time of the House.

डिप्टी स्पीकर साहिब, सन 1942 में मैं नौवीं कलास में पढ़ता था। उस समय महात्मा गांधी ने हमें कहा था कि स्कूल छोड़ो और हड़ताल करो। हमने 9 अगस्त वाले दिन हड़ताल की। जब हम ने हड़ताल की तो इन्होंने (सी. पी. आई. की ओर संकेत) सी. आई. डी. की तरह काम किया। कहीं पर बताया कि यहां पर चर्खा काता जाता है और कहीं कहा कि यहां खद्दर पहना जाता है और अब इस तरह की बातें यहां करते हैं।

इसी तरह कांग्रेस के नेता श्री नेहरू हिटलर के जमाने में जर्मनी पढ़ने गये थे। फिर 1933 में यही नेता, इन्दिरा गांधी के पिता, स्टालिन से मिलने गये थे जो काम नहरू ने नहीं किये वह काम उन की बेटी ने कर लिये और यह (सी. पी. आई. की ओर संकेत) उन की बेटी के साथ मिले रहे और अब फिर यहां पर डिसआर्डर की यह बातें करते हैं। (विघ्न) Now you (addressing to C.P.I. Members) talk, you talk of disorder and through a point of disorder you talk of law.

**Mr. Deputy Speaker**: Please address the Chair.

**श्री अ. विश्वानाथन:** डिप्टी स्पीकर साहिब, एड्रैस तो मैं आप को करता हूं परन्तु कभी कभी नजर इन की तरफ चली जाती है।

डिप्टी स्पीकर साहिब, आप के जरिए मैं एक बात की चेतावनी बादल साहिब को जरूर देना चाहता हुं और भारत सरकार को भी देना चाहता हूं कि ऐमरजैंसी के समय जो रोल सी. पी. आई. का कांग्रेस के साथ रहा है to run with the hare and hunt with the hounds वही रोल आज सी. पी. एम. का इस सरकार के साथ हो गया है। आज जो बातें यह कर रहे हैं वह ठीक नहीं। आज यह कहते हैं कि ट्रांसपोर्ट वर्करज़ के साथ बहुत ज्यादती हुई है। डिप्टी स्पीकर साहिब, मैं यह नहीं कहता कि ड्राईवर या कन्डक्टर को मारना चाहिए लेकिन आज हालत यह है कि पुलिस ट्रांसपोर्ट के सामने इनइफैक्टिव हो रही है आज यदि पुलिस कांसटेबल किसी बस को रोक देता है तो सड़क पर पहिया जाम हो जाता है। They intend to run the entire State किसी शरीफ आदमी के साथ बदतमीजी से बात की जाये यह क्या अच्छी बात है ? This is an indisciplined service और यह (आपोजीशन की तरफ इशारा)

**Not recorded as ordered by the Chair.

[श्री अ. विश्वानाथन]
डैमोक्रेसी के नाम पर इनडिस्पिलिन फैलाते हैं, लोगों को भड़काते हैं। मैं यहां पर कोई बाहर की बात नहीं करना चाहता बल्कि यहां पंजाब की बात करता हूं। यहां पंजाब में यह लोग कालेज के स्टूडैंटस को भड़काते हैं और इस तरह से यह सांप को दूध पिलाने वाली बातें करते हैं जिससे पंजाब के हालात खराब हों। (विघ्न)

मैं यह कहना चाहता हूं कि पंजाब के अन्दर पुलिस और जनता का तालमेल होना चाहिए। (विघ्न) परन्तु इन बातों पर शर्मा जी तिलमिला जाते हैं और फिर लोगों को भड़काते हैं।

डिप्टी स्पीकर साहिब, फैक्टरीज के अन्दर वाइलैंस हो यह बात ठीक नहीं। They have right to strike but they have no right to picketing. They have right to produce but they have no right to destroy. इस लिए पुलिस को जहां वाइलैंस होगी वहां तो ऐक्शन लेना पड़ेगा। (विघ्न) हां इससे मैं सहमत हूं कि पुलिस को ईमानदार होना चाहिए और मैं यह भी चाहता हूं कि पुलिस की फोर्स को बढ़ाया जाना चाहिए क्योंकि प्राबलमज़ बढ़ गई हैं। आप कल्पना करें कि आज से 20 साल पहले अमृतसर, जालन्धर और लुध्याना में कितने थाने थे। पिछले दिनों जब लुध्याना की एक मीटिंग में सी. एम. साहिब आये थे तो मैंने उनको वहां पर पुलिस फोर्स बढ़ाने को कहा था और अब मैं इन को फिर यह कहना चाहता हूं कि डी. एस. पी. और ट्रैफिक इन्सपैक्टर की तादाद बढ़ाई जाए, इससे पंजाब में ला एण्ड आर्डर कायम होगा।

डिप्टी स्पीकर साहिब, पिछले दिनों में अखबारों में हिन्दोस्ताम के एक बहुत बड़े विद्वान का ब्यान बहुत समय बाद आया कि ( * * ) का आज कोई कपड़ा चूहा भी कुतर जाये तो वह सोचते हैं कि यह सी. आई. ए. वालों .. ...

**ਸ੍ਰੀ ਡਿਪਟੀ ਸਪੀਕਰ** : ਵਿਸ਼ਵਾਨਾਥਨ ਜੀ, ਜਿਹੜਾ ਆਦਮੀ ਇਥੇਂ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ ਤੁਹਾਨੂੰ ਉਸ ਦਾ ਨਾਂ ਨਹੀਂ ਲੈਣਾ ਚਾਹੀਦਾ। ਇਹ ** ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ।

**श्री अ. विश्वानाथन** : अच्छा जी उस का नाम काट दो। परन्तु आज हर जगह उन को सी. आई. ए. दिखाई देता है। आज जब भारत सरकार ने एमरजैंसी के खिलाफ मुहिम शुरू की तो अब यह साबित होने लगा है कि इन को सी. आई. ए. वालों ने पैसा दिया था।

आज से कोई तीन महीने पहले डांग साहिब की भी एक स्टेटमैंट अखबारों में आई थी जिस में उन्होंने लोगों को कहा था कि आप ने कांग्रेस का राज भी देख लिया है और इस सरकार को भी देख लिया है, अब तीसरी पार्टी की तरफ देखें। डिप्टी स्पीकर साहिब, इस तरह की यह बातें करके डैमोक्रेसी के साथ मजाक करते हैं। डिस्पिलिन को तोड़ना चाहते हैं और अब आर. एस. एस. की बातें करते हैं। They are shouting about the RSS just to divert the attention of the people, the politicians, the Government and the Press. They are undermining democracy in the country.

*Expunged as ordered by the Chair.

**ਕਾਮਰੇਡ ਸੱਤਪਾਲ ਡਾਂਗ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**श्री ग्र. विश्वानाथन** : डिप्टी स्पीकर साहिब, जब हमारा बोलने का समय ग्राता है तो यह बार बार प्वांयट ग्राफ ग्रार्डर रेज़ करते हैं। ग्रब यह ग्रगर ऐसा बोलते हैं तो हम भी जब यह बोलेंगे तो प्वांयट ग्राफ ग्रार्डर ऐसे ही रेज़ करेंगे ।

इन बातों से इन का डैमोक्रेटिक ग्राऊट-लुक साफ प्रगट होता है कि यह किस तरह से डैमोक्रेसी से मजाक करते हैं। ग्रब जब हम बोलते हैं तो यह तिलमिला जाते हैं क्योंकि इन को यह बातें ग्रच्छी नहीं लगती ।

बहुत पहले स्टालिन को जिस ने खुदा समझा हो ग्रौर बाद में उनकी कबर खोद दी हो ग्रौर फिर हमेशा के लिए उस को भुला दिया हो, इन के तो ऐसे काम हैं। डिप्टी स्पीकर साहिब हम हिटलर के चेले नहीं हैं ।

**ਸਰਦਾਰ ਸਰੂਪ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**श्री ग्र. विश्वानाथन** : डिप्टी स्पीकर साहिब, शायद इन को मालूम नहीं कि जब हिटलर की पार्टी 1930 में ग्राई तो उन्होंने 25 सूत्री कार्यक्रम दिया था। वही 25 सूत्री प्रोग्राम इन की (कांग्रेस बैंचो की ग्रोर इशारा करते हुए) पार्टी ने दिया, इनकी मलिका ने दिया ग्रौर मलिका के बेटे ने दिया, जिनके पीछे यह लोग (सी. पी. ग्राई. की ग्रोर इशारा करते हुए) लगे हुए हैं। क्या ग्राप हिटलर की संतान नहीं हैं ? यह इनका फैशन बन गया है कि ग्रगर यह किसी पर हमला कर दें तो यह लिबरेटर ग्रौर ग्रगर कोई दूसरा इन पर हमला कर दे तो वह मुलज़म । ग्रगर यह दूसरे पर लांछन लगाएं तो वह चार्जिज बन जाते हैं ग्रौर ग्रगर दूसरा कोई इन पर चार्जिज लगाए तो यह बुरा मानते हैं। ग्रौर कोई इन के बारे में बात करे तो यह लोग उसको प्रोपेगैण्डा कहते हैं। सारी दुनिया की डिक्शनरी में हर लफ्ज का मतलब एक है ग्रौर इनकी डिक्शनरी में उस लफ्ज का मतलब कुछ ग्रौर है ।

**Mr. Deputy Speaker**: Please wind up now.

**श्री ग्र. विश्वानाथन** : डिप्टी स्पीकर साहिब, यहां पर के. जी. पी. की एक्टिविटीज़ चलती रहीं। सी. ग्राई. ए. का पैसा इनके हाथ में ग्रा गया। श्री संजीवा रेड्डी जी राष्ट्रपति के चुनाव में खड़े हुए थे। उस वक्त इन्होंने कांग्रेस के दो फाड़ किए थे यह लोग थैलियां ले ले कर एम. एल. एज. के घरों पर माथे रगड़ते रहे। वह सी. ग्राई. ए. का पैसा था। इस चीज़ का ग्रब पता चला है कि यह लोग सी. ग्राई. ए. के पैसे को हाथ लगाते रहे। ग्राज भी डिप्टी स्पीकर साहब, मैं चार्ज लगाता हूं कि रनजीत होटल के पीछे माता सुन्दरी रोड पर एक बहुत भारी बिलडिंग है। वहां पर हिन्दुस्तान के एक्सपोर्टरज रूस को जूते एक्सपोर्ट करते हैं। उन से यह लोग प्रसैंटेज वसूल करते हैं। उस पैसे से यह लोग भारत के ग्रन्दर गड़बड़ करते हैं। इन को ग्रब ग्रार. एस. एस. से खतरा नज़र ग्राता है। ग्रब यह लोग भी बोलने लगे हैं। इन बातों में मैं जाना नहीं चाहता था लेकिन जाना पड़ा। ग्रब मैं ग्रपनी स्पीच पर वापिस ग्राता हूं। ग्रब कई किस्म के कमिशनर्ज़ हैं, जैसे कि हाऊसिंग कमिश्नर, होम कमिश्नर . . . . (विघ्न)

**Expunged as ordered by the Chair.

**ਇਕ ਆਵਾਜ਼ :** ਇਨ੍ਹਾਂ ਨੂੰ ਇਨਾਂ ਸਮਾਂ ਦੇ ਦਿਤਾ ਹੈ ਅਤੇ ਸਾਨੂੰ ਥੋੜ੍ਹਾ ਸਮਾਂ ਦਿਤਾ ਜਾਂਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਕੋਈ ਇਨਟ੍ਰਪਸ਼ਨ ਨਹੀਂ ਹੋਣੀ ਚਾਹੀਦੀ । ਇਹ ਚੀਜ਼ ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਦੱਸ ਦੇਵਾਂ ਕਿ ਸਮਾਂ ਪਾਰਟੀ ਦੀ ਸਟਰੈਂਥ ਨਾਲ ਮਿਲਦਾ ਹੈ।

**श्री ग्र. विश्वानाथन :** ग्रब कमिश्नर्ज को डीपार्टमैंट मीटिंगज ग्रटैंड करनी पड़ती हैं। इनको टूरज पर भी जाना पड़ता है, ग्रौर भी कई काम करने पड़ते हैं। मैं बादल साहब से प्रार्थना करूंगा कि कमिश्नर्ज को ग्रपीलें सुनने के लिए ही मुकर्रर कर दिया जाए। Commissioner of Appeals for Secretariat बना दिया जाए। जितनी भी ग्रपीलें हों इन के पास ग्राएं। इस से जनता का वक्त जाया नहीं होगा ग्रौर ग्रापकी एडमिनिस्ट्रेशन में डीलेग्र भी नहीं होगी। छोटे से सूबे में इस समय थ्री टायर सिस्टम चल रहा है। पहले कागज डायरेक्टोरेट लेवल पर डील होता है, फिर सैक्रेटेरियट लैवल पर डील होता है ग्रौर उस के बाद कमिश्नर लैवल पर डील होता है। ग्रागे डाएरैक्टोरेट लैवल पर एक डायरैक्टर के ग्रधीन ज्वायंट डायरैक्टर है, डिप्टी डाइरैक्टर हैं, ग्रसिसटैंट डाइरैक्टर हैं। ऐसे ही सैक्रेटेरियट लेवल पर सैक्रेटरी के साथ ज्वांयट सैक्रेटरी हैं, डिप्टी सैक्रेटरी हैं ग्रौर ग्रंडर सैक्रेटरी हैं। इस से ग्रागे कमिश्नर्ज हैं। यह थ्री टायर सिस्टम जनता पर बोझ है।

पंजाब को जिलों की एडमिनिस्ट्रेशन की तरफ भी ज्यादा ध्यान देने की जरूरत है। बहुत से ग्रफसर घरों में बैठ कर ग्राफिस का काम करते हैं। ग्राज एम. एल. ए. या कोई ग्रौर पब्लिक वर्कर कोई भी ऐसा नहीं है जिनको कि जनता सुबह के 5-00 बजे घर पर ग्राकर नहीं जगाती कि हमारा काम किया जाए। ग्रौर शाम को या रात को उस वक्त तक हमें जनता नहीं छोड़ती जब तक कि हमें कुर्सी पर बैठे बैठे नींद नहीं ग्रा जाती। ग्रफसर शाही घर पर बैठे हुए एडमिनिस्ट्रेशन का काम करती है।

They are sitting at their houses and are looking after the administration from there.

यह काम करने का तरीका नहीं है। इसको बदलना पड़ेगा। बादल साहिब से मैं प्रार्थना करूंगा कि इन ग्रफसरों का नाम बदल कर सेवादल कर दिया जाए। 15 ग्रगस्त, 1947 को ग्रफसर खत्म हो जाने चाहिएं थे। 30 साल इन्होंने ग्रफसरों को सिर चढ़ाए रखा है।

Bureaucracy—the corrupt bureaucracy, the corruptor businessman and the corruptest politicians have looted the country.

यह 30 सालों का काम ठीक होना चाहिए। टंडन साहिब ने प्रस्नल एक्सपलानेशन में जो कुछ कहा मैं उन सभी बातों से सहमत हूं। लेकिन इन को ऐसे केसों में जहां पर कुरप्ट ब्योरोक्रेसी हो, कुरप्ट बिजनैसमैंन हो ग्रौर कुरप्टैस्ट पालेटीश्यन्ज हों ग्रौर इस से ग्रागे एक ग्रौर क्लास पैदा हो गई है they are administrative and political brokers दलाल थाने से लेकर गवर्नमैंट ग्राफ इन्डिया तक दलाली करते हैं। जो कल इनके रिशतेदार थे वह लोग ग्राज हमारे रिशतेदार बन गए हैं। 8–00 बजे शाम को हमारे सपोर्टर बन जाते हैं ग्रौर सुबह इनके स्पोर्टर होते हैं।

**Mr. Deputy Speaker**: Please try to wind up.

**श्री ग्र. विश्वानाथन :** पिछले दिनों में इन्होंने वावेला मचाया कि मार्किट में ग्राटा नहीं मिल रहा। इन्होंने फूड मिनिस्टर के खिलाफ बहुत शोर मचाया कि ग्राटा नहीं मिल रहा। मैं सी. एम. साहिब से प्रार्थना करूंगा कि ग्राटा, मिट्टी का तेल, सीमिंट, खाद ग्रादि चीजें नहीं मिलतीं, ऐसी शिकायत लेकर चाहे कोई हम एम. एल. एज. को भी क्यों न साथ ले कर के इन को मिलें, उनकी परवाह नहीं करनी चाहिए। 10, 15 शिकायतें दफ्तरों में पड़ी रहती हैं लेकिन इन में वैस्टिड इनट्रस्ट का हाथ होता है।

यह जान बूझ कर होर्डिन्ग कर रहे हैं। ब्लैक मार्कीटिंग कर रहे हैं। चाहे हम जनता को ग्रनाज सस्ते दाम पर भी दे दें लेकिन यह फिर भी जनता को परेशान करने की कोशिश करेंगे। यह कांग्रेस वाले सरकार को बदनाम करने की कोशिश करेंगे। (घन्टी)

ग्राखिर में मैं ला एण्ड ग्रार्डर की सिचूएशन के बारे फैक्टस एंड फिगर्ज़ से कहता हूं कि पहले से ला एण्ड ग्रार्डर की सिचूएशन बहुत ग्रच्छी है। पहले इन के समय में किसी मुग्रज्ज़ ग्रादमी को चाहे बादल साहिब हों, चाहे कोई बड़ा नेता हो ग्रौर यहां तक कि जे. पी. साहिब को पकड़ कर जेल में बन्द कर दिया था ग्रौर उस समय के एडवोकेट जनरल ने सुप्रीम कोर्ट में कहा था कि ग्रगर हम गोली भी मार दें तो यह ग्रावाज़ नहीं उठा सकते। लेकिन ग्रब Administration of Justice कितना जस्ट हो गया है कि anticipatory bail applications पर 10–10 दिन तक बहिस होती रहती है।

Administration of Justice has become overnight so liberal that for the hearng of the contempt petition or anticipatory bail of one single traitor of this country, one single murderer of democracy bail applications, पर भी 20, 20, 25, 25 दिन तक बहस होती रहती है ग्रगर फिर भी यह शिकायत करें कि ला एण्ड ग्रार्डर नहीं है ग्रौर ला एण्ड ग्रार्डर की सिचुएशन खराब है, कोई कानून नहीं है, (विघ्न) मेरी बात को केवल चौधरी सुन्दर सिंह ही समझ सकते हैं।

**Mr. Deputy Speaker**: Please wind up now.

**श्री ग्र. विश्वानाथन :** डिप्टी स्पीकर साहिब, ला एण्ड ग्रार्डर की सिचूएशन इम्प्रूव हुई है। इस के लिये मैं मुख्य मन्त्री जी को बधाई देता हूं।

**एक ग्रावाज :** हाउस के टाईम को एकसटैंड कर दें।

**श्री ग्र. विश्वानाथन :** कुछ कुरप्ट एलीमैंट हैं। ग्रगर सरकार ने जनता का विश्वास प्राप्त करना है तो कुरप्शन को खत्म करना होगा। कुरप्ट ऐलीमैंटस के खिलाफ ऐक्शन होना चाहिए चाहे उस कुरप्ट ऐलीमैंट का कितना ही क्यों ना प्रैशर हो, किसी का रिश्तेदार क्यों न हो।

**Mr. Deputy Speaker**: Please wind up now.

**श्री ग्र. विश्वानाथन :** डिप्टी स्पीकर साहिब, कुरप्शन को खत्म करना चाहिए। जनता में विश्वास पैदा होना चाहिए कि कुरप्शन खत्म हो रही है। मैंने पिछले सैशन में भी कहा था ग्रौर ग्रब फिर कह रहा हूं। पीछे एक एस. डी. ग्रो. ग्रौर लेखाकार को डिसमिस किया गया है। मुहाली में एक इन्जीनियर की कोठी बन रही है पहले वह उसको पैसे परोपोर्शन

[श्री अ० विश्वनाथन]

देते रहे लेकिन जितने वह मांगता था उतने नहीं दे सके। पहले उन को सस्पैंड किया गया और बाद में उन को डिसमिस किया गया। किसी की मुहाली में कोठी बन रही है, करनाल में कोलड स्टोर बन रहा है, राजगढ़ में बाग लग रहा है, नैनीताल में फार्म बन रहा है। यहां के पैसे वहां लग रहे हैं। नौकर वहां पर जा रहे हैं। सबार्डीनेटस वहां पर जा रहे हैं। और जब सी. एम. साहिब ऐक्शन लेते हैं तो नये नये रिस्तेदार पैदा हो जाते हैं और नये नये रिश्तेदार मुकद्दमों को दबाने के लिये जोर डालते हैं। फिर ऐक्शन रुक जाता है और हमारी पुजीशन कमजोर हो जाती है। हमारी गर्दन शर्म से झुक जाती है।

**Mr. Deputy Speaker**: Please wind up now.

श्री **अ. विश्वानाथन** : बस, मैं खत्म करने लगा हूं जनता के मन में विश्वास आना चाहिये कि सरकार कुरप्शन को खत्म कर रही है। अब लेबल बदल गये हैं, समय बदल गया है, लेकिन कारवाई का ढंग वैसा ही है जैसे पहले था। कुरप्शन के खिलाफ जोर शोर से कारवाई करनी चाहिये। आज ही अखबारों में वीट स्कैंडल का केस आया है बहुत से स्कैंडल हैं।

**Mr. Deputy Speaker**: Please wind up now. यह आप ने फिर मोमैन्टम शुरू कर दिया है।

श्री **अ. विश्वानाथन** : अच्छा जी, इतना कहता हुआ मैं आप का धन्यवाद करता हूं।

**ਸ਼੍ਰੀ ਹਰਬੰਸ ਲਾਲ**: ਡਿਪਟੀ ਸਪੀਕਰ ਸਾਹਿਬ, ਮੈਂ ਕੱਟ ਮੋਸ਼ਨ ਦਿੱਤੀ ਹੋਈ ਹੈ।

**ਸਾਥੀ ਰੂਪ ਲਾਲ**: ** ** ** **

**ਸ੍ਰੀ ਡਿਪਟੀ ਸਪੀਕਰ**: ਸਾਥੀ ਸਾਹਿਬ ਜੋ ਕੁਝ ਕਹਿ ਰਹੇ ਹਨ ਉਹ ਐਕਸਪੰਜ ਕਰ ਦਿੱਤਾ ਜਾਵੇ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਤੁਹਾਡਾ ਕੋਈ ਪੁਆਇੰਟ ਆਫ ਆਰਡਰ ਨਹੀਂ ਬਣਦਾ।

**ਸਰਦਾਰ ਬੇਅੰਤ ਸਿੰਘ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਸਮਾਂ ਦੇਵਾਂਗਾ।

**ਸ੍ਰੀ ਹਰਬੰਸ ਲਾਲ ਖੰਨਾਂ (ਅੰਮ੍ਰਿਤਸਰ ਉੱਤਰ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ।

## WALK-OUT

**ਸਾਥੀ ਰੂਪ ਲਾਲ** : ਇਸ ਲਈ ਮੈਂ ਵਾਕ-ਆਊਟ ਕਰਦਾ ਹਾਂ।

**ਸ੍ਰੀ ਡਿਪਟੀ ਸਪੀਕਰ**: ਇਹ ਰਿਕਾਰਡ ਨਾ ਕੀਤਾ ਜਾਵੇ।

**ਸਾਥੀ ਰੂਪ ਲਾਲ**: ਮੈਂ ਐਜ਼ ਏ ਪ੍ਰੋਟੈਸਟ ਵਾਕ-ਆਊਟ ਕਰਦਾ ਹਾਂ।

(ਇਸ ਸਮੇਂ ਮਾਨਯੋਗ ਸਾਥੀ ਰੂਪ ਲਾਲ ਸਦਨ ਵਿਚੋਂ ਵਾਕ-ਆਊਟ ਕਰ ਗਏ।)

---

**Expunged/not recorded as ordered by the Chair.

## DISCUSSION AND VOTING OF DEMAND FOR GRANTS FOR THE YEAR 1979-80 (*Resumption*)

**ਡਾਕਟਰ ਕੇਵਲ ਕ੍ਰਿਸ਼ਨ**: ਡਿਪਟੀ ਸਪੀਕਰ ਸਾਹਿਬ, ਤੁਸੀਂ ਖੰਨਾ ਸਾਹਿਬ ਤੋਂ ਬਾਅਦ ਚੌਧਰੀ ਸੁੰਦਰ ਸਿੰਘ ਨੂੰ ਟਾਈਮ ਦੇ ਦੇਣਾ।

**ਸ੍ਰੀ ਡਿਪਟੀ ਸਪੀਕਰ**: ਡਾਕਟਰ ਸਾਹਿਬ, ਮੈਂ ਕਿਹਾ ਹੈ ਕਿ ਸਮਾਂ ਦੇਵਾਂਗਾ। ਹੁਣ ਤੁਸੀਂ ਹਾਊਸ ਦਾ ਟਾਈਮ ਜ਼ਾਇਆ ਨਾ ਕਰੋ।

**ਸ੍ਰੀ ਹਰਬੰਸ ਲਾਲ ਖੰਨਾ**: ਡਿਪਟੀ ਸਪੀਕਰ ਸਾਹਿਬ, ਪੁਲਿਸ ਦੀ ਡੀਮਾਂਡ ਤੇ ਵਿਚਾਰ ਕਰ ਰਹੇ ਹਾਂ। ਪੁਲਿਸ ਦਾ ਸਰਕਾਰ ਦੇ ਕੰਮ ਵਿਚ ਬਿਗੈਸਟ ਰੋਲ ਹੁੰਦਾ ਹੈ। ਸਰਕਾਰ ਜੋ ਵਿਚਾਰ ਕਰਦੀ ਹੈ ਅਤੇ ਵਿਚਾਰ ਕਰਨ ਤੋਂ ਬਾਅਦ ਐਕਸ਼ਨ ਲੈਂਦੀ ਹੈ ਉਸ ਐਕਸ਼ਨ ਨੂੰ ਪੁਲਿਸ ਇੰਪਲੀਮੈਂਟ ਕਰਦੀ ਹੈ। ਪੰਜਾਬ ਸਰਕਾਰ ਦਾ ਇਮਪੈਕਟ ਬਹੁਤ ਜ਼ਿਆਦਾ ਵਧ ਸਕਦਾ ਹੈ। (ਵਿਘਨ) ........

ਇਸ ਕਰਕੇ ਪੁਲਿਸ ਦੇ ਮਹਿਕਮੇ ਦਾ ਸਭ ਤੋਂ ਵੱਡਾ ਵਾਈਟਲ ਇਸ਼ੂ ਹੈ। ਇਸ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਜ਼ਰੀਏ ਚੀਫ਼ ਮਨਿਸਟਰ ਸਾਹਿਬ ਨੂੰ ਪੁਲਿਸ ਦੇ ਮਹਿਕਮੇ ਬਾਰੇ ਅੰਕੜੇ ਦੇ ਕੇ ਦੱਸਣਾ ਚਾਹੁੰਦਾ ਹਾਂ। 1965 ਤੋਂ ਲੈ ਕੇ 1975 ਤੱਕ ਕਰਾਈਮਜ਼ ਦੀ ਗਰੋਥ 54 ਪ੍ਰਤੀਸ਼ਤ ਵਧੀ ਹੈ ਅਤੇ ਪਾਪੂਲੇਸ਼ਨ ਦੀ ਗਰੋਥ 25 ਪ੍ਰਤੀਸ਼ਤ ਵਧੀ ਹੈ ਜਿਸ ਹਿਸਾਬ ਨਾਲ ਇਹ ਕਰਾਈਮਜ਼ ਦੀ ਗਰੋਥ ਵਧ ਰਹੀ ਹੈ ਅਤੇ ਪਾਪੂਲੇਸ਼ਨ ਵਧ ਰਹੀ ਹੈ ਇਸ ਹਿਸਾਬ ਨਾਲ ਪੁਲਿਸ ਨੂੰ ਬਹੁਤ ਜ਼ਿਆਦਾ ਮਿਹਨਤ ਕਰਨੀ ਪਵੇਗੀ ਅਤੇ ਉਸੇ ਹਿਸਾਬ ਨਾਲ ਐਡਮਨਿਸਟਰੇਸ਼ਨ ਵਿਚ ਰੈਪਿਡਲੀ ਤਬਦੀਲੀ ਲਿਆਉਣੀ ਪਵੇਗੀ।

## WALK—OUT

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ** ** **

**Mr. Deputy Speaker**: This is no point of order. Khana Ji, please carry on.

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਮੈਂ ਐਜ਼ ਏ ਪਰੋਟੈਸਟ ਵਾਕ ਆਊਟ ਕਰਦਾ ਹਾਂ।

(ਇਸ ਸਮੇਂ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਸਦਨ ਵਿਚੋਂ ਵਾਕ-ਆਊਟ ਕਰ ਗਏ।)

## DISCUSSION AND VOTING OF DEMANDS FOR GRANTS FOR THE YEAR 1979-80 (*Resumption*)

**ਸ੍ਰੀ ਹਰਬੰਸ ਲਾਲ ਖੰਨਾ**: ਅੱਜ ਦੇ ਹਾਲਾਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਅਜ ਪੰਜਾਬ ਦੀ ਪਾਪੂਲੇਸ਼ਨ ਡੇਢ ਕਰੋੜ ਹੈ ਹਰ ਇਕ ਆਦਮੀ ਨੂੰ ਅੱਜ ਬਹੁਤ ਜ਼ਿਆਦਾ ਪੁਲੀਟੀਕਲ ਅਵੇਕਨਿੰਗ ਹੈ। ਹਰ ਇਕ ਆਦਮੀ ਸੋਚਦਾ ਹੈ ਕਿ whether the attituce of the police has been changed or not ਨ ਹਰ ਇਕ ਆਦਮੀ ਸੋਚਦਾ ਹੈ ਕਿ ਪੁਲਿਸ ਦੇ ਰਵੱਈਏ ਵਿਚ ਤਬਦੀਲੀ ਆਉਣੀ ਚਾਹੀਦੀ ਹੈ। ਪੁਲਿਸ ਦੇ ਸਬ-ਸਟੇਸ਼ਨ, ਪੁਲਿਸ ਦੇ ਸਟੇਸ਼ਨ, ਪੁਲਿਸ ਦੇ ਇਨਸਪੈਕਟਰ ਆਦਿ ਜੋ ਹਨ ਉਨ੍ਹਾਂ ਦੀ ਐਪਰੋਚ ਜਨਤਾ ਨਾਲ ਜਿਸ ਤਰੀਕੇ ਦੀ ਹੋਣੀ ਚਾਹੀਦੀ ਹੈ ਅੱਜ ਅਸੀਂ ਮਹਿਸੂਸ ਕਰਦੇ ਹਾਂ ਕਿ ਉਸ ਤਰੀਕੇ ਦੀ ਨਹੀਂ ਹੋਈ। ਇਸ ਵਿਚ ਤਬਦੀਲੀ ਲਿਆਉਣੀ ਚਾਹੀਦੀ ਹੈ। ਅੱਜ ਦੇ ਹਾਲਾਤ ਵਿਚ ਜਿਸ ਵੇਲੇ ਕੋਈ ਪੁਲਿਸ ਸਟੇਸ਼ਨ ਤੇ ਚਲਿਆ ਜਾਂਦਾ ਹੈ ਤਾਂ ਉਥੇ ਜਾਣ ਤੇ ਉਸ ਨੂੰ ਪਤਾ ਲਗਦਾ ਹੈ ਕਿ whether the attitude of the police has been changed or not? ਉਥੇ ਜਾ ਕੇ ਉਸਨੂੰ ਪੁਲਿਸ ਦੇ ਐਟੀਚਿਊਡ ਬਾਰੇ ਪਤਾ ਲਗਦਾ ਹੈ। ਜੇ ਉਸ ਨਾਲ ਉਥੇ ਚੰਗਾ ਬੀਹੇਵ ਹੋਵੇ ਤਾਂ ਫਿਰ ਮਹਿਸੂਸ ਕੀਤਾ ਜਾਂਦਾ ਹੈ ਕਿ ਪੁਲਿਸ ਦੇ ਸਲੂਕ ਵਿਚ ਕੁਝ

** Exgunged as ordered by the Chair,

[ਸ੍ਰੀ ਹਰਬੰਸ ਲਾਲ ਖੰਨਾ]

ਤਬਦੀਲੀ ਆਈ ਹੈ ਪਰ ਜੇ ਪੁਲਿਸ ਵਾਲੇ ਉਸ ਨਾਲ ਚੰਗਾ ਸਲੂਕ ਨਾ ਕਰਨ ਤਾਂ ਪਤਾ ਲਗਦਾ ਹੈ ਕਿ ਪੁਲਿਸ ਦੇ ਰਵੱਈਏ ਵਿਚ ਕੁਝ ਤਬਦੀਲੀ ਨਹੀਂ ਆਈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਪੁਲਿਸ ਦੇ ਐਟੀਚਿਊਡ ਦੀ ਗਲ ਦਸਦਾ ਹਾਂ। ਅਜਨਾਲੇ ਦਾ ਇਕ ਆਦਮੀ ਮਹਿੰਦਰ ਸਿੰਘ ਆਪਣੇ ਇਕ ਆਦਮੀ ਦਾ ਪਤਾ ਲੈਣ ਵਾਸਤੇ ਥਾਣੇ ਗਿਆ। ਜਦ ਉਹ ਉਥੇ ਗਿਆ ਤਾਂ ਐਸ. ਐਚ. ਓ. ਨੇ ਜਿਹੜਾ ਆਦਮੀ ਪਤਾ ਲੈਣ ਗਿਆ ਸੀ ਉਸ ਦੇ ਕਪੜੇ ਉਤਾਰ ਦਿਤੇ ਅਤੇ ਉਸ ਦੀ ਮਾਰ ਕੁਟਾਈ ਕੀਤੀ। ਉਹ ਕਹਿਣ ਲਗਾ ਕਿ ਮੈਂ ਐਮਰਜੈਂਸੀ ਵਿਚ ਜੇਲ੍ਹ ਗਿਆ ਹਾਂ ਅਤੇ ਮੈਨੂੰ ਤਾਮਿਰ ਪੱਤਰ ਮਿਲਿਆ ਹੋਇਆ ਹੈ। ਉਸ ਨੇ ਕਿਹਾ ਮੈਂ ਐਡਵਾਇਜ਼ਰੀ ਕਮੇਟੀ ਦਾ ਮੈਂਬਰ ਹਾਂ ਪਰ ਉਸ ਐਸ. ਐਚ. ਓ. ਨੇ ਉਸ ਦੀ ਇਕ ਨਾ ਸੁਣੀ ਅਤੇ ਉਸਦੀ ਮਾਰ ਕੁਟਾਈ ਕੀਤੀ ਗਈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਪੁਲਿਸ ਦਾ ਲੋਕਾਂ ਨਾਲ ਇਹੋ ਜਿਹਾ ਬੀਹੇਵੀਅਰ ਰਿਹਾ ਤਾਂ ਫਿਰ ਸਰਕਾਰ ਦੀ ਬਦਨਾਮੀ ਹੋਵੇਗੀ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

**Mr. Deputy Speaker** : Please wind up.

**ਸ੍ਰੀ ਹਰਬੰਸ ਲਾਲ ਖੰਨਾ**: ਪੁਲਿਸ ਦੇ ਐਟੀਚਿਊਡ ਵਿਚ ਤਬਦੀਲੀ ਲਿਆਉਣੀ ਚਾਹੀਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬਿਓਰੋਕਰੇਸੀ ਤਾਂ ਹੈ ਪਰ ਇਸ ਬਿਓਰੋਕਰੇਸੀ ਵਿਚ ਇਕ ਹੋਰ ਬਿਓਰੋਕਰੇਸੀ ਆ ਗਈ ਹੈ। ਉਹ ਇਸ ਤਰ੍ਹਾਂ ਕਿ ਕਈ ਵਾਰ ਐਸ. ਪੀ. ਬੈਠਾ ਹੁੰਦਾ ਹੈ ਪਰ ਉਸ ਨੂੰ ਜਦ ਕੋਈ ਮਿਲਣ ਜਾਂਦਾ ਹੈ ਤਾਂ ਉਸ ਦੇ ਬਾਹਰ ਬੈਠੇ ਅਰਦਲੀ ਨੂੰ ਇੰਸਟਰਕਸ਼ਨਜ਼ ਹੁੰਦੀਆਂ ਹਨ ਕਿ ਕਿਸੇ ਨੂੰ ਮਿਲਣ ਨਹੀਂ ਦੇਣਾ। ਇਸ ਤਰ੍ਹਾਂ ਉਹ ਅਰਦਲੀ ਕਹਿ ਦਿੰਦਾ ਹੈ ਕਿ ਤੁਸੀਂ ਮਿਲ ਨਹੀਂ ਸਕਦੇ। ਇਸ ਤਰ੍ਹਾਂ ਜਿਹੜਾ ਕੋਈ ਆਦਮੀ ਐਸ. ਪੀ. ਨੂੰ ਮਿਲਣ ਜਾਂਦਾ ਹੈ ਉਹ ਬਿਨਾਂ ਮਿਲੇ ਤੋਂ ਵਾਪਿਸ ਆ ਜਾਂਦਾ ਹੈ। ਅਰਦਲੀ ਵੀ ਮਜ਼ਬੂਰ ਹੁੰਦਾ ਹੈ ਕਿਉਂਕਿ ਐਸ. ਪੀ. ਕਹਿੰਦਾ ਹੈ ਕਿ ਕਿਸੇ ਨੂੰ ਮਿਲਣ ਨਹੀਂ ਦੇਣਾ। ਇਹੋ ਜਿਹੀ ਬਿਊਰੋਕਰੇਸੀ ਵਿਚ ਜਿਹੜੀ ਬਿਊਰੋ-ਕਰੇਸੀ ਹੈ ਇਹ ਸਾਨੂੰ ਨੁਕਸਾਨ ਕਰਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਚੀਫ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਜਨਤਾ-ਅਕਾਲੀ ਸਰਕਾਰ ਬਣੀ ਸੀ ਤਾਂ ਉਸ ਵੇਲੇ ਅਸੀਂ ਹਿਸਟੋਰੀਕਲ ਪਲੇਸ ਅਨੰਦਪੁਰ ਸਾਹਿਬ ਵਿਖੇ ਜਾ ਕੇ ਸੌਂਹ ਖਾਧੀ ਸੀ ਕਿ ਅਸੀਂ ਕੁਰਪਸ਼ਨ ਦੂਰ ਕਰਾਂਗੇ। ਪੁਲੀਟੀਕਲ ਕੁਰਪਸ਼ਨ ਅਸੀਂ ਦੂਰ ਕੀਤੀ ਹੈ।

**Mr. Deputy Speaker** : Please wind up.

**ਸ੍ਰੀ ਹਰਬੰਸ ਲਾਲ ਖੰਨਾ**: ਲੇਕਿਨ ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਇਥੇ ਇਹੋ ਜਿਹੇ ਕੇਸਿਜ਼ ਐਸਟੈਬਲਿਸ਼ ਹੋਏ ਹਨ। (ਵਿਘਨ) ਇਹ ਠੀਕ ਹੈ ਕਿ ਇਹ ਸਰਕਾਰ ਕੁਰਪਸ਼ਨ ਦੇ ਖਿਲਾਫ ਹੈ। ਕੁਰਪਸ਼ਨ ਦੂਰ ਕਰਨੀ ਹੈ। ਪਰ ਮੈਂ ਦਸਣਾ ਚਾਹੁੰਦਾ ਹਾਂ......

**ਸ੍ਰੀ ਡਿਪਟੀ ਸਪੀਕਰ**: ਤੁਸੀਂ ਹੁਣ ਵਾਈਂਡ ਅਪ ਕਰੋ।

**ਸ੍ਰੀ ਹਰਬੰਸ ਲਾਲ ਖੰਨਾ**: ਮੈਂ ਕਹਿਣਾ ਚਾਹੁੰਦਾ ਹਾਂ ਕਿ ** **

**Mr. Deputy Speaker**: Please wind up.

**ਸਰਦਾਰ ਜਸਪਾਲ ਸਿੰਘ**: ਆਨ ਏ ਪੁਆਇੰਟ ਆਫ ਆਰਡਰ ਸਰ। ਡਿਪਟੀ ਸਪੀਕਰ ਸਾਹਿਬ, ** ਇਕ ਅਛੇ ਪ੍ਰੋਫੈਸਰ ਹਨ। ਉਹ ਇਥੇ ਹਾਊਸ ਵਿਚ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦੇ। ਇਸ ਲਈ ਉਨ੍ਹਾਂ ਦਾ ਨਾਮ ਐਕਸਪੰਜ ਕਰ ਦੇਣਾ ਚਾਹੀਦਾ ਹੈ।

**Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ** ਦਾ ਨਾਮ ਅਤੇ ਸਾਰਾ ਰੇਲੇਵੇਂਟ ਪੈਰਾ ਐਕਸਪੰਜ ਕੀਤਾ ਜਾਂਦਾ ਹੈ ।

**ਸ੍ਰੀ ਹਰਬੰਸ ਲਾਲ ਖੰਨਾ :** ਇਹੋ ਜਿਹਾ ਇਕ ਹੋਰ ਕੇਸ, ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਬੀ. ਐਡ. ਵਾਸਤੇ 200 ਸੀਟਾਂ ਸਨ ਪਰ 300 ਕੀਤੀਆਂ ਗਈਆਂ ਔਰ ਡਿਪਟੀ ਸਪੀਕਰ ਸਾਹਿਬ ਐਡਮਿਸ਼ਨ 300 ਦੀ ਬਜਾਏ 386 ਦੀ ਕੀਤੀ ਗਈ। 386 ਬੱਚੇ ਦਾਖਲ ਕੀਤੇ ਗਏ ਇਹ ਜਿਹੜੇ 86 ਵੱਧ ਦਾਖਲ ਕੀਤੇ ਗਏ ਇਹ ਇਰਰੈਗੂਲਰ ਸਨ। ਉਸ ਵਾਸਤੇ ਕੋਈ ਪਰਮਿਸ਼ਨ ਨਹੀਂ ਸੀ ।

**Mr. Deputy Speaker:** I am sorry. Please wind up.

**ਸ੍ਰੀ ਹਰਬੰਸ ਲਾਲ ਖੰਨਾ :** ਮੈਂ ਬੇਨਤੀ ਕਰਾਂਗਾ ਕਿ ਤੁਸੀਂ ਹਾਊਸ ਦਾ ਟਾਈਮ ਅੱਧਾ ਘੰਟਾ ਵਧਾ ਲਓ ।

**ਸ੍ਰੀ ਡਿਪਟੀ ਸਪੀਕਰ :** ਟਾਈਮ ਵਧਾਉਣਾ ਪਵੇਗਾ ਕਿਉਂਕਿ ਸੀ. ਐਮ. ਸਾਹਿਬ ਨੇ ਵੀ ਹਾਲਾਂ ਬੋਲਣਾ ਹੈ ।

**ਸ੍ਰੀ ਹਰਬੰਸ ਲਾਲ ਖੰਨਾ :** ਮੈਨੂੰ ਇਕ ਮਿੰਟ ਵਿਚ ਵਾਈਂਡ ਅਪ ਕਰ ਲੈਣ ਦਿਓ।

**ਸ੍ਰੀ ਡਿਪਟੀ ਸਪੀਕਰ :** ਠੀਕ ਹੈ, ਤੁਸੀਂ ਇਕ ਮਿੰਟ ਵਿਚ ਵਾਈਂਡ ਅਪ ਕਰ ਲਵੋ।

**ਸਰਦਾਰ ਦਲਬੀਰ ਸਿੰਘ :** ** ** **

**Mr. Deputy Speaker:** This is no point of order.

## EXTENSION OF THE TIME OF THE SITTING

**ਸ੍ਰੀ ਡਿਪਟੀ ਸਪੀਕਰ :** ਅਗਰ ਹਾਊਸ ਚਾਹੇ ਤਾਂ ਕੀ ਹਾਊਸ ਦੀ ਸਿਟਿੰਗ ਦਾ ਸਮਾਂ ਅੱਧਾ ਘੰਟਾ ਵਧਾ ਲਿਆ ਜਾਵੇ ?

**ਅਵਾਜ਼ਾਂ :** ਹਾਂ ਜੀ :

**ਸ੍ਰੀ ਡਿਪਟੀ ਸਪੀਕਰ :** ਹਾਊਸ ਦਾ ਸਮਾਂ 7.00 ਵਜੇ ਤਕ ਵਧਾਇਆ ਜਾਂਦਾ ਹੈ।

## DISCUSSION AND VOTING OF DEMANDS FOR GRANTS FOR THE YEAR 1979-80 (*Resumption*)

**ਸ੍ਰੀ ਹਰਬੰਸ ਲਾਲ ਖੰਨਾ :** ਡਿਪਟੀ ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ 300 ਦੀ ਬਜਾਏ 386 ਬੱਚੇ ਦਾਖਲ ਕੀਤੇ ਗਏ ਅਤੇ ਇਸ ਤਰ੍ਹਾਂ 86 ਬੱਚੇ ਇਰਰੈਗੂਲਰ ਸਨ। ਉਸ ਵਾਸਤੇ ਕੋਈ ਪਰਮਿਸ਼ਨ ਨਹੀਂ ਸੀ। ਉਨ੍ਹਾਂ ਬੱਚਿਆਂ ਕੋਲੋਂ ਹੋਸਟਲ ਫੀ ਲਈ ਗਈ ਜਦ ਕਿ ਉਥੇ ਕੋਈ ਹੋਸਟਲ ਐਗਜਿਸਟ ਨਹੀਂ ਕਰਦਾ। ਡਿਪਟੀ ਸਪੀਕਰ ਸਾਹਿਬ, ਇਕ ਬੱਚੇ ਕੋਲੋਂ 603 ਰੁਪਏ ਹੋਸਟਲ ਦੇ ਚਾਰਜ ਕੀਤੇ ਗਏ। ਇਸ ਤਰੀਕੇ ਨਾਲ ਬੱਚਿਆਂ ਨਾਲ ਚੀਟਿੰਗ ਕੀਤੀ ਗਈ। ਫਿਰ, ਡਿਪਟੀ ਸਪੀਕਰ ਸਾਹਿਬ, ਸ਼ੈਡਿਊਲਡ ਕਾਸਟਸ ਬੱਚਿਆਂ ਕੋਲੋਂ ਫੀਸ ਲਈ ਗਈ ਅਤੇ ਉਨ੍ਹਾਂ ਨੂੰ ਗਰਾਂਟ ਨਹੀਂ ਦਿੱਤੀ। ਇਹ ਸਾਰੀ ਕੁਰਪਸ਼ਨ ਹੈ। ਇਹ ਚੀਟਿੰਗ ਦੇ ਕੇਸਿਜ਼ ਹਨ। ਇਸ ਦੀ ਕੋਈ ਪੁਛ-ਗਿਛ ਨਹੀਂ ਹੁੰਦੀ । ਜੇ ਸਰਕਾਰ ਕੁਝ ਨਹੀਂ ਕਰੇਗੀ ਤਾਂ ਸਰਕਾਰ ਦਾ ਇਮੇਜ ਖ਼ਰਾਬ ਹੋਵੇਗਾ ।

---

**Expunged as ordered by the Chair.

[ਸ੍ਰੀ ਹਰਬੰਸ ਲਾਲ ਖੰਨਾ]

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਵਿਜੀਲੈਂਸ ਡਿਪਾਰਟਮੈਂਟ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ।

ਸ੍ਰੀ ਡਿਪਟੀ ਸਪੀਕਰ: ਤੁਸੀਂ ਵਾਈਂਡ-ਅਪ ਕਰੋ।

6.30 ਸ਼ਾਮ (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਵਿਜੀਲੈਂਸ ਡਿਪਾਰਟਮੈਂਟ ਦੇ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਇਕ ਕੇਸ 1977 ਵਿਚ ਵਿਜੀਲੈਂਸ ਡਿਪਾਰਟਮੈਂਟ ਨੂੰ ਦਿਤਾ ਗਿਆ। ਹੁਣ 1979 ਆ ਗਿਆ ਹੈ ਪਰ ਵਿਜੀਲੈਂਸ ਡਿਪਾਰਟਮੈਂਟ ਨੇ ਉਸ ਦੀ ਕੋਈ ਇਨਕੁਆਇਰੀ ਦੀ ਰਿਪੋਰਟ ਨਹੀਂ ਦਿੱਤੀ। Enquiry is going on. ਜੇ ਇਸੇ ਤਰੀਕੇ ਨਾਲ ਕੰਮ ਚਲਣਾ ਹੈ ਤਾਂ ਇਸ ਸਰਕਾਰ ਦਾ ਇਮੇਜ ਖ਼ਰਾਬ ਹੋਵੇਗਾ।

**ਸ੍ਰੀ ਸਪੀਕਰ**: ਤੁਹਾਡਾ ਟਾਈਮ ਹੋ ਗਿਆ। ਤੁਸੀਂ ਖਤਮ ਕਰੋ।

**ਸ੍ਰੀ ਹਰਬੰਸ ਲਾਲ ਖੰਨਾ**: ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਸ ਮਹਿਕਮੇਂ ਵਿਚ ਐਫੀਸ਼ੈਂਸੀ ਲਿਆਉਣ।

**ਸ੍ਰੀ ਸਪੀਕਰ**: ਚੌਧਰੀ ਸੁੰਦਰ ਸਿੰਘ ਜੀ, ਤੁਸੀਂ 5 ਮਿੰਟ ਬੋਲ ਲਵੋ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ.ਸੀ.): ਸਪੀਕਰ ਸਾਹਿਬ, ਮੈਨੂੰ ਟਾਈਮ ਬੜੀ ਮੁਸ਼ਕਲ ਨਾਲ ਮਿਲਿਆ ਹੈ ਅਤੇ ਉਹ ਵੀ 5 ਮਿੰਟ ਮਿਲਿਆ ਹੈ। ਇਨ੍ਹਾਂ ਪੰਜਾਂ ਮਿੰਟਾਂ ਵਿਚ ਮੈਂ ਕੀ ਬੋਲਾਂਗਾ। (ਵਿਘਨ) ਮੈਂ ਬੈਠ ਹੀ ਜਾਵਾਂ ਤਾਂ ਚੰਗੀ ਗੱਲ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ 80 ਪ੍ਰਤੀਸ਼ਤ ਗੌਰਮਿੰਟ ਦਾ ਇਮੇਜ ਪੁਲਿਸ ਬਣਾਉਂਦੀ ਹੈ। ਤੁਸੀਂ ਦੱਸੋ ਕਿ 2 ਸਾਲਾਂ ਵਿਚ ਤੁਸੀਂ ਕਿੰਨਾ ਇਮੇਜ ਬਣਾਇਆ ਹੈ? ਖੰਨਾ ਸਾਹਿਬ ਨੇ ਕਿਹਾ ਹੈ ਕਿ ਐਮਰਜੈਂਸੀ ਵਿਚ ਤਾਮਰ ਪੱਤਰ ਮਿਲੇ ਸੀ। ਮੈਂ ਕਹਿੰਦਾ ਹਾਂ ਕਿ ਮੈਂਬਰ ਜਿਹੜੇ ਹਨ ਉਨ੍ਹਾਂ ਨੂੰ ਹੁਣ ਜੁੱਤੀਆਂ ਪੈਂਦੀਆਂ ਹਨ, ਕੁਟਾਂ ਪੈਂਦੀਆਂ ਹਨ ਔਰ ਤੁਸੀਂ ਤਾਮਰ ਪੱਤਰਾਂ ਦੀਆਂ ਗਲਾਂ ਕਰਦੇ ਹੋ। ਸਿੱਧਾ ਹਿਸਾਬ ਹੈ ਬਾਦਲ ਸਾਹਿਬ ਕਿ ਐਡਮਨਿਸਟ-ਰੇਸ਼ਨ ਦਾ ਭੱਠਾ ਬੈਠਿਆ ਹੋਇਆ ਹੈ ਔਰ ਜਿਹੜੇ ਤੁਹਾਡੇ ਥਾਣੇ ਹਨ ਉਹ ਜੱਥੇਦਾਰਾਂ ਨੇ ਮੱਲੇ ਹੋਏ ਹਨ। ਮੈਂ ਇਹ ਨਹੀਂ ਇਮਤਿਹਾਜ਼ ਕਰਦਾ ਕਿ ਇਹ ਸਰਕਾਰ ਚੰਗੀ ਹੈ ਜਾਂ ਪਹਿਲੀ ਸਰਕਾਰ ਚੰਗੀ ਸੀ ਜਾਂ ਇਹ ਚੰਗੀ ਸਰਕਾਰ ਨਹੀਂ ਹੈ ਜਾਂ ਸਾਡੀ ਸਰਕਾਰ ਚੰਗੀ ਨਹੀਂ ਸੀ। ਤੁਹਾਡਾ ਕਮ ਵੀ ਢਿਲਾ ਹੈ। ਲੋਕ ਕਹਿੰਦੇ ਹਨ ਕਿ ਅਸੀਂ ਇਹ ਕਿਥੋਂ ਆਪਣੇ ਗੱਲ ਬਿਪਤਾ ਪਾ ਲਈ ਹੈ। ਐਡਮਨਿਸਟਰੇਸ਼ਨ ਕੋਈ ਹੈ ਹੀ ਨਹੀਂ ਹੈ। ਥਾਣੇ ਤਾਂ ਸਾਰੇ ਜੱਥੇਦਾਰਾਂ ਨੇ ਮੱਲੇ ਪਏ ਹਨ। ਜਨਤਾ ਪਾਰਟੀ ਵਾਲਿਆਂ ਨੇ ਵੀ ਮੱਲੇ ਹਨ ਪਰ ਇਹ ਵਿਚਾਰੇ ਥੋੜੇ ਹਨ। ਇਸ ਵਾਸਤੇ ਮੈਂ ਕਹਿਣਾ ਚਾਹੁਦਾ ਹਾਂ ਕਿ ਐਡਮ-ਨਿਸਟਰੇਸ਼ਨ ਨੂੰ ਸੰਭਾਲੋ। ਜਿਥੇ ਪੁਲਿਸ ਵਾਲੇ ਵਰਦੀਆਂ ਪਾ ਕੇ ਕਹਿਣ ਕਿ ਗੌਰਮਿੰਟ ਮੁਰਦਾਬਾਦ ਤਾਂ ਉਥੇ ਐਡਮਨਿਸਟਰੇਸ਼ਨ ਦਾ ਕੀ ਹਾਲ ਹੋਵੇਗਾ। ਦਿਓ ਪੁਲਿਸ ਨੂੰ ਤਾਕਤ ਹੋਰ ਜਿੰਨੀ ਮਰਜ਼ੀ ਮਗਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਵੀ ਪੋਸਟਾਂ ਦਿਓ। ਹਰੀਜਨਾਂ ਨੂੰ ਕਿਧਰੇ ਲਾਇਆ ਹੀ ਨਹੀਂ ਜਾਂਦਾ। ਦਾਨੇਵਾਲੀਆ ਸਾਹਿਬ ਸਾਡੇ ਬੈਠੇ ਹਨ ਉਹ ਕਹਿੰਦੇ ਹਨ ਕਿ ਕੋਈ ਹਰੀਜਨ ਪਲਿਸ ਵਿਚ ਆਵੇ ਹੀ ਨਾ। (ਵਿਘਨ) ਜਿਥੋਂ ਤਕ ਐਡਮਨਿਸਟਰੇਸ਼ਨ ਦਾ ਤੁਅਲਕ ਹੈ ਇਸ ਦੇ ਵਿਚ ਜਿਹੜੀ ਕੁਰੱਪਸ਼ਨ ਹੈ ਉਹ ਬੰਦ ਨਹੀਂ ਹੋਈ। ਐਵੇਂ ਡੀਂਗਾਂ ਮਾਰੀ ਜਾਵੋ ਭਾਵੇਂ ਕਿ ਕੁਰੱਪਸ਼ਨ ਬੰਦ ਹੋ ਗਈ ਹੈ

ਪਰ ਬੰਦ ਕੋਈ ਨਹੀਂ ਹੋਈ। ਇਸ ਐਡਮਨਿਸਟਰੇਸ਼ਨ ਵਿਚ ਕੋਈ ਇਨਸਾਫ ਨਹੀਂ ਮਿਲਦਾ। ਜਿਹੜਾ ਸਵੇਰੇ ਘਰੋਂ ਜਾਵੇ ਉਹ ਸ਼ਾਮ ਨੂੰ ਆਪਣੇ ਘਰ ਵਾਪਿਸ ਆ ਜਾਵੇ ਤਾਂ ਵੀ ਬਹਾਦਰੀ ਸਮਝੋ। ਅੱਜ ਕੋਈ ਕਤਲ ਹੋ ਜਾਵੇ ਤਾਂ ਪਤਾ ਹੀ ਨਹੀਂ ਲਗਦਾ ਕਿ ਕਿਸ ਨੇ ਕੀਤਾ ਹੈ। 107/151 ਦੇ ਕੇਸਾਂ ਦਾ ਕੋਈ ਪਤਾ ਹੀ ਨਹੀਂ ਲਗਦਾ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਐਡਮਨਿਸਟਰੇਸ਼ਨ ਨੂੰ ਸੰਭਾਲੋ। ਇਸ ਦੇ ਵਿਚ ਹਰੀਜਨਾਂ ਨੂੰ ਵੀ ਲਾਓ। ਹਰੀਜਨਾਂ ਨਾਲ ਬੜੀ ਬੇਇਨਸਾਫੀ ਹੁੰਦੀ ਹੈ। ਹਰੀਜਨਾਂ ਨੂੰ ਨਾ ਕੋਈ ਜ਼ਮੀਨ ਦਿੰਦਾ ਹੈ, ਨਾ ਕੋਈ ਤਰੱਕੀ ਦਿੰਦਾ ਹੈ। ਹਰੀਜਨਾਂ ਨੂੰ ਬੇਦਖਲ ਕੀਤਾ ਜਾਂਦਾ ਹੈ। ਕਾਂਗਰਸ ਵੇਲੇ ਹਰੀਜਨਾਂ ਨਾਲ ਅਗਰ ਕੋਈ ਧੱਕਾ ਹੁੰਦਾ ਸੀ ਤਾਂ ਅਸੀਂ ਰੌਲਾ ਪਾ ਕੇ ਉਹ ਧੱਕਾ ਠੀਕ ਕਰਵਾ ਲੈਂਦੇ ਸੀ ਲੇਕਿਨ ਜਿਹੜੇ ਮੈਂਬਰ ਹੁਣ ਤੁਹਾਡੇ ਨਵੇਂ ਆਏ ਹਨ ਇਹ ਤਾਂ ਤੁਹਾਡੇ ਸਾਹਮਣੇ ਬੋਲ ਹੀ ਨਹੀਂ ਸਕਦੇ। ਕੰਮ ਇਨ੍ਹਾਂ ਨੇ ** ਕਰਵਾਉਣਾ ਹੈ।

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਇਹ ਲਫਜ਼ ਅਨਪਾਰਲੀਮੈਂਟਰੀ ਹਨ। ਇਹ ਡਲੀਟ ਕਰਨੇ ਚਾਹੀਦੇ ਹਨ।

**ਚੌਧਰੀ ਸੁੰਦਰ ਸਿੰਘ** : ਪੁਲਿਸ ਵਿਚ ਦਾਨੇਵਾਲੀਆ ਕਹਿੰਦਾ ਹੈ ਕਿ ਹਰੀਜਨ ਨਾ ਲਾਓ। ਹਰੀਜਨਾਂ ਨਾਲ ਬੇਇਨਸਾਫੀ ਹੋ ਰਹੀ ਹੈ।

**Mr. Speaker** : The words ** ** used by Chaudhri Sunder Singh should be expunged. Chaudhri Sahib, please wind up.

**ਚੌਧਰੀ ਸੁੰਦਰ ਸਿੰਘ** : ਮਨਿਸਟਰ ਸਾਹਿਬ ਜਦੋਂ ਬਾਹਰ ਦੌਰਿਆਂ ਤੇ ਜਾਂਦੇ ਹਨ ਤਾਂ ਸਾਰਿਆਂ ਨੂੰ ਉਹ ਅਗੇ ਲਾ ਲੈਂਦੇ ਹਨ। ਸਾਰੇ ਅਫ਼ਸਰ ਰੈਸਟ ਹਾਊਸ ਵਿਚ ਇਕੱਠੇ ਕਰਵਾ ਲੈਂਦੇ ਹਨ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਬਿਲਕੁਲ ਨਾ ਮਿਲੋ। ਉਹ ਸਾਰੇ ਆਪਣੇ ਕੰਮ ਛੱਡ ਕੇ ਉਥੇ ਤੁਹਾਡੇ ਕੋਲ ਰੈਸਟ ਹਾਊਸਾਂ ਵਿਚ ਇਕੱਠੇ ਹੋ ਜਾਂਦੇ ਹਨ। ਜੇ ਉਨ੍ਹਾਂ ਨੇ ਕੰਮ ਹੀ ਕੋਈ ਨਹੀਂ ਕਰਨਾ ਤਾਂ ਡਿਸ-ਟ੍ਰਿਕਟ ਲੇਵਲ ਤੇ ਐਡਮਨਿਸਟਰੇਸ਼ਨ ਕਿਥੋਂ ਠੀਕ ਹੋਣੀ ਹੈ। ਪੁਲਿਸ ਦੇ ਬਾਰੇ ਮੈਂ ਕਹਿੰਦਾ ਹਾਂ ਕਿ ਪੁਲਿਸ ਹੀ ਇਮੇਜ ਬਣਾ ਸਕਦੀ ਹੈ ਅਤੇ ਇਹੀ ਇਮੇਜ ਘਟਾ ਸਕਦੀ ਹੈ। ਜੇ ਪੁਲਿਸ ਹੀ ਜਨਤਾ ਪਾਰਟੀ ਤੇ ਅਕਾਲੀ ਪਾਰਟੀ ਮੁਰਦਾਬਾਦ ਕਹੇ ਤਾਂ ਬਾਕੀ ਗੱਲ ਕੀ ਰਹਿ ਗਈ।

**Mr. Speaker** : **Thank you, Chaudhri Sahib.** ਤਸ਼ਰੀਫ ਰਖੋ। ਸਰਦਾਰ ਚਿਤਵੰਤ ਸਿੰਘ ਕੌਹਰੀਆਂ।

**ਚੌਧਰੀ ਸੁੰਦਰ ਸਿੰਘ** : ** ** **

**Mr. Speaker** : Whatever has been said without the permission of the Chair, should not form part of the proceedings.

**ਸਰਦਾਰ ਚਿਤਵੰਤ ਸਿੰਘ ਕੌਹਰੀਆਂ** (ਲਹਿਰਾ) : ਸਪੀਕਰ ਸਾਹਿਬ, ਮੈਂ ਬਹੁਤ ਕੁਝ ਇਥੇ ਸੁਣਿਆ ਹੈ, ਜਿਸ ਤੋਂ ਇਸ ਤਰ੍ਹਾਂ ਲਗਦਾ ਸੀ ਕਿ ਪੁਲਿਸ ਦਾ ਕੋਈ ਵੈਲਵਿਸ਼ਰ ਹੀ ਨਹੀਂ ਜਾਂ ਪੁਲਿਸ ਵਾਲੇ ਪੰਜਾਬ ਦੇ ਬਾਸ਼ਿੰਦੇ ਨਹੀਂ ਹਨ ਅਤੇ ਉਹ ਕਿਧਰੋਂ ਬਾਹਰੋਂ ਆਏ ਹਨ। ਇਹ ਬੜੀ ਮਾੜੀ ਗਲ ਹੈ। ਜਿਹੜੀ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਖਰਾਬ ਹੁੰਦੀ ਹੈ ਉਸ ਦੇ ਲਈ ਮੈਂ ਦਸਣਾ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਵਿਚ ਇਕੱਲੀ ਪੁਲਿਸ ਦਾ ਹੱਥ ਨਹੀਂ ਹੁੰਦਾ। ਲਾਅ ਐਂਡ ਆਰਡਰ, ਪ੍ਰਾਸੀਕਿਊਸ਼ਨ, ਜੁਡੀਸ਼ਰੀ ਔਰ ਗੌਰਮਿੰਟ ਦੇ ਹੱਥ ਵਿਚ ਹੈ ਜੇ ਇਨ੍ਹਾਂ ਤਿੰਨਾਂ ਏਜੰਸੀਆਂ ਦਾ ਤਾਲ ਮੇਲ

---

*Expunged as ordered by the Chair.

[ਸਰਦਾਰ ਚਿਤਵੰਤ ਸਿੰਘ ਕੋਹਰੀਆਂ]

ਨਹੀਂ ਤਾਂ ਲਾਅ ਐਂਡ ਆਰਡਰ ਮੇਨਟੇਨ ਨਹੀਂ ਰਹਿ ਸਕਦਾ। ਕਿਉਂਕਿ ਟਾਈਮ ਥੋੜਾ ਹੈ, ਇਸ ਲਈ ਮੈਂ ਇਕ ਦੋ ਗੱਲਾਂ ਹੀ ਕਹਾਂਗਾ। ਮਿਸਾਲ ਦੇ ਤੌਰ ਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਛੋਟੇ ਮੁਕੱਦਮੇ ਪੁਲਿਸ ਵਲੋਂ ਜਿਹੜੇ ਲਏ ਜਾਂਦੇ ਹਨ ਉਨ੍ਹਾਂ ਦੀਆਂ ਸਰੀਨ ਗੱਲਾਂ ਸਾਬਤ ਹੋ ਜਾਂਦੀਆਂ ਹਨ ਕਿ ਇਹ ਚੀਜ਼ ਇਸ ਤਰ੍ਹਾਂ ਹੈ ਲੇਕਿਨ ਗੌਰਮਿੰਟ ਫਿਰ ਮਿਲ ਜਾਂਦੀ ਹੈ, ਗੌਰਮਿੰਟ ਫਿਰ ਮੰਨ ਜਾਂਦੀ ਹੈ ਉਨ੍ਹਾਂ ਦੀ ਜੁਡੀਸ਼ੀਅਲ ਇਨਕੁਆਇਰੀ ਕਰਵਾ ਦਿੰਦੀ ਹੈ। ਪਟਿਆਲੇ ਦਾ ਕੇਸ ਲੈ ਲਓ। ਕੇਸ ਸਪੱਸ਼ਟ ਹੈ। 1978 ਦੀਆਂ ਔਰਤਾਂ ਚਾਲਾਨ ਹੋਈਆਂ ਹਨ। 12 ਹਜ਼ਾਰ ਦੀ ਰਿਕਵਰੀ ਹੋਈ ਹੈ। ਫਿਰ ਵੀ ਇਹ ਇਸ ਤਰ੍ਹਾਂ ਦੀ ਗੱਲ ਕਹਿੰਦੇ ਹਨ। ਇਹ ਗੌਰਮਿੰਟ ਦਾ ਝੁਕਣਾ ਵੀ ਲਾਅ ਐਂਡ ਆਰਡਰ ਨੂੰ ਖ਼ਰਾਬ ਕਰਦਾ ਹੈ। ਦੂਸਰਾ ਲੋਕ ਚਾਹੁੰਦੇ ਹਨ ਕਿ ਇਸ ਦੇ ਰਿਜ਼ਲਟਸ ਠੀਕ ਨਹੀਂ। ਇਕ ਆਈ.ਜੀ. ਬਣਾ ਦਿੱਤਾ ਪਰ ਉਸ਼ ਨੂੰ ਅਖਤਿਆਰ ਥਾਣੇਦਾਰ ਜਿੰਨੇ ਵੀ ਨਹੀਂ। ਜੇ ਉਸ ਨੂੰ ਅਖਤਿਆਰ ਹੀ ਨਹੀਂ ਤਾਂ ਫਿਰ ਆਈ. ਜੀ. ਕਾਹਦਾ ਲਾਇਆ ਹੋਇਆ ਹੈ। ਕੁਰੱਪਸ਼ਨ ਦਾ ਵੀ ਲਾਅ ਐਂਡ ਆਰਡਰ ਨਾਲ ਤਅੱਲੁਕ ਹੈ। ਜੇ ਕਿਸੇ ਨੂੰ ਕੋਈ ਲਫੜ ਮਾਰੇ ਤਾਂ ਆਈ.ਪੀ.ਸੀ. ਦਾ ਕੇਸ ਬਣਦਾ ਹੈ ਔਰ ਜੇ ਕਿਸੇ ਦੀ ਕੋਈ ਜੇਬ ਵਿਚੋਂ ਪਸੇ ਕੱਢ ਲਵੇ ਤਾਂ ਉਸ ਤੇ ਕੁਰੱਪਸ਼ਨ ਦਾ ਕੇਸ ਬਣਦਾ ਹੈ। (ਵਿਘਨ) ਵਿਜੀਲੈਂਸ ਨੂੰ ਹੋਰ ਸਟਰੈਂਥਨ ਕਰਨਾ ਚਾਹੀਦਾ ਹੈ। ਬਾਕੀ, ਸਪੀਕਰ ਸਾਹਿਬ, ਗੌਰਮਿੰਟ ਨੇ ਨਵਾਂ ਇਨਵੈਸਟੀਗੇਸ਼ਨ ਦਾ ਸਿਸਟਮ ਜਿਹੜਾ ਸ਼ੁਰੂ ਕੀਤਾ ਹੈ, ਉਸ਼ ਦੇ ਬਾਰੇ ਮੈਂ ਚੌਕੀਦਾਰ ਤੋਂ ਲੈ ਕੇ ਉਪਰ ਤੱਕ ਸਭ ਨਾਲ ਗਲ ਕੀਤੀ ਹੈ ਕਿਸੇ ਨੇ ਇਸ ਨੂੰ ਅਪਰੀਸ਼ੀਏਟ ਨਹੀਂ ਕੀਤਾ। ਇਸ ਦੇ ਵਿਚ ਵੀ ਅਮੈਂਡਮੈਂਟ ਕਰਨੀ ਚਾਹੀਦੀ ਹੈ। ਫਿਰ ਪੁਲਿਸ ਵਾਸਤੇ ਜਿਹੜਾ ਬਜਟ ਵਿਚ ਪੈਸਾ ਦਿੱਤਾ ਗਿਆ ਹੈ ਉਹ ਥੋੜਾ ਹੈ, ਉਨ੍ਹਾਂ ਦੇ ਵਾਸਤੇ ਬਜਟ ਜ਼ਿਆਦਾ ਹੋਣਾ ਚਾਹੀਦਾ ਹੈ। ਇਨ੍ਹਾਂ ਕੋਲ ਕੁਝ ਵੀ ਨਹੀਂ। ਇਨ੍ਹਾਂ ਦੀ ਵੈਲਫੇਅਰ ਵਲ ਧਿਆਨ ਦੇਣਾ ਚਾਹੀਦਾ ਹੈ। ਇਨ੍ਹਾਂ ਨੂੰ ਵਰਦੀਆਂ ਵਗੈਰਾ ਦੇਣੀਆਂ ਚਾਹੀਦੀਆਂ ਹਨ। (ਵਿਘਨ) ਪੁਲਿਸ ਦੀ ਵੈਲਫੇਅਰ ਠੀਕ ਹੋਣੀ ਚਾਹੀਦੀ ਹੈ, ਲਾਅ ਐਂਡ ਆਰਡਰ ਆਪੇ ਠੀਕ ਹੋ ਜਾਵੇਗਾ। ਬਸ ਜੀ, ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

ਮੁੱਖ ਮੰਤਰੀ (**ਸਰਦਾਰ ਪ੍ਰਕਾਸ਼ ਸਿੰਘ ਬਾਦਲ**): ਸਪੀਕਰ ਸਾਹਿਬ, ਅੱਜ ਹਾਊਸ ਦੇ ਸਾਹਮਣੇ ਡੀਮਾਂਡ ਨੰਬਰ 8 ਸਿਵਿਲ ਸੈਕਰੇਟੇਰੀਏਟ ਬਾਰੇ, ਡੀਮਾਂਡ ਨੰਬਰ 9 ਡਿਸਟ੍ਰਿਕਟ ਐਡਮਨਿਸਟਰੇਸ਼ਨ ਬਾਰੇ ਔਰ ਡੀਮਾਂਡ ਨੰਬਰ 10 ਪੁਲਿਸ ਦੇ ਬਾਰੇ ਜੋ ਪੇਸ਼ ਹੋਈਆਂ ਹਨ ਔਰ ਉਨ੍ਹਾਂ ਤੇ ਜੋ ਬਹਿਸ ਹੋਈ ਹੈ, ਇਸ ਬਹਿਸ ਦੇ ਵਿਚ ਸਾਡੇ ਹਾਊਸ ਦੇ ਆਨਰੇਬਲ ਮੈਂਬਰਜ਼ ਢਿੱਲੋਂ ਸਾਹਿਬ, ਸਰਦਾਰ ਉਜਾਗਰ ਸਿੰਘ, ਕਾਲੀਆ ਸਾਹਿਬ, ਕਾਮਰੇਡ ਮਹਿਤਾਬ ਸਿੰਘ, ਸ੍ਰੀ ਵਿਸ਼ਵਾਨਾਥਨ, ਖੰਨਾ ਸਾਹਿਬ, ਚੌਧਰੀ ਸੁੰਦਰ ਸਿੰਘ ਅਤੇ ਸਰਦਾਰ ਚਿਤਵੰਤ ਸਿੰਘ ਜੀ ਆਦਿ ਨੇ ਹਿੱਸਾ ਲਿਆ ਹੈ। ਮੈਂ ਇਨ੍ਹਾਂ ਸਾਰਿਆਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਕਾਫੀ ਵੈਲਿਯੂਏਬਲ ਸੁਜੈਸ਼ਨਜ਼ ਦਿੱਤੀਆਂ ਹਨ। ਮੇਰੇ ਵਾਸਤੇ ਹਮੇਸ਼ਾ ਹੀ ਆਨਰੇਬਲ ਮੈਂਬਰਜ਼ ਦੀਆਂ ਜੋ ਸੁਜੇਸ਼ਨਜ਼ ਹਨ ਉਹ ਕਾਫੀ ਗਾਈਡ-ਲਾਈਨਜ਼ ਹੁੰਦੀਆਂ ਹਨ। ਭਾਵੇਂ ਹਾਊਸ ਦੇ ਅੰਦਰ ਜਾਂ ਹਾਊਸ ਤੋਂ ਬਾਹਰ ਜੋ ਵੀ ਉਨ੍ਹਾਂ ਦੀਆਂ ਕੋਈ ਸੁਜੇਸ਼ਨਜ਼ ਹੁੰਦੀਆਂ ਹਨ ਮੈਂ ਹਮੇਸ਼ਾ ਹੀ ਕੋਸ਼ਿਸ਼ ਕਰਦਾ ਹਾਂ ਕਿ ਉਨ੍ਹਾਂ ਸੁਜੇਸ਼ਨਜ਼ ਤੇ ਜਿੰਨਾਂ ਵੀ ਵੱਧ ਤੋਂ ਵੱਧ ਅਮਲ ਹੋ ਸਕੇ ਕੀਤਾ ਜਾਵੇ।

ਜਿਥੋਂ ਤਕ, ਸਪੀਕਰ ਸਾਹਿਬ, ਡੀਮਾਂਡ ਨੰਬਰ 8 ਦਾ ਸਵਾਲ ਹੈ, ਇਸ਼ ਦਾ ਸਬੰਧ ਸਿਵਲ ਸੈਕਟੇਰੀਏਟ ਨਾਲ ਹੈ ਔਰ ਉਸ ਦੇ ਵਿਚ 2 ਕਰੋੜ 27 ਲੱਖ ਰੁਪਿਆ ਰੱਖਿਆ ਗਿਆ ਹੈ। ਪਿਛਲੇ ਸਾਲ 2 ਕਰੋੜ 4 ਲੱਖ ਰੁਪਏ ਸੀ ਔਰ ਐਤਕੀ ਸਿਰਫ਼ 23 ਲੱਖ ਰੁਪਿਆ ਇਨਕਰੀਜ਼ ਹੈ ਔਰ 23 ਲੱਖ ਰੁਪਿਆਂ ਵਿਚੋਂ ਵੀ 17.5 ਲੱਖ ਰੁਪਿਆ ਅਸੀਂ ਜਿਹੜਾ ਇੰਸਟੀਚਿਊਟ ਆਫ਼ ਐਡਮਨਿਸਟਰੇਸ਼ਨ ਖੋਲ੍ਹਿਆ ਹੈ ਉਸ ਤੇ ਲਗਾਉਣਾ ਹੈ। ਬਾਕੀ ਜਿਹੜਾ 8 ਪ੍ਰਤੀਸ਼ਤ ਖਰਚਾ ਇਨਕਰੀਜ਼

ਹੋਇਆ ਹੈ ਉਹ ਰੁਟੀਨ ਦਾ ਖਰਚਾ ਹੈ ਅਤੇ ਉਸ ਦੇ ਵਿਚ ਮੁਲਾਜ਼ਮਾਂ ਦੀਆਂ ਐਨੂਅਲ ਇਨਕਰੀਮੈਂਟਸ ਅਤੇ ਡੀਅਰਨੈਂਸ ਅਲਾਊਂਸ ਜੋ ਹੈ ਉਹ ਦਿੱਤਾ ਜਾਂਦਾ ਹੈ, ਉਨ੍ਹਾਂ ਤੇ ਖਰਚ ਆਉਣਾ ਹੈ ਸਪੀਕਰ ਸਾਹਿਬ, ਜਿਸ ਵਕਤ ਮੈਨੂੰ ਪੰਜਾਬ ਦੇ ਲੋਕਾਂ ਨੇ ਸੇਵਾ ਬਖਸ਼ੀ ਮੈਂ ਪੂਰੀ ਕੋਸ਼ਿਸ਼ ਕਰਦਾ ਰਿਹਾ ਹਾਂ ਕਿ ਹਰ ਪਾਸਿਉਂ ਇਮਪਰੂਵਮੈਂਟਸ ਕੀਤੀਆਂ ਜਾਣ। ਮੈਂ ਸਮਝਦਾ ਹਾਂ ਕਿ ਸਾਰੇ ਤੁਸੀਂ ਇਹ ਸਮਝਦੇ ਹੀ ਹੋ ਕਿ ਅਸਲੀਅਤ ਕੀ ਹੈ ਸੈਕਟਰੀਏਟ ਇਕ ਐਸੀ ਚੀਜ਼ ਹੈ ਜਿਸ ਦਾ ਅਸਲੀ ਕੰਮ ਪਲੈਨਿੰਗ ਦੇ ਪ੍ਰੋਗਰਾਮ ਬਣਾਉਣ ਦਾ ਹੈ ਔਰ ਉਸ ਨੂੰ ਇੰਪਲੀਮੈਂਟ ਕਰਨ ਦਾ ਹੈ ਲੇਕਿਨ ਪਿਛਲੇ ਸਾਲਾਂ ਵਿਚ ਇਥੇ ਇਹ ਹੁੰਦਾ ਰਿਹਾ ਹੈ ਕਿ ਸੈਕਟੇਰੀਏਟ ਨੂੰ ਬਹੁਤ ਛੋਟੇ ਛੋਟੇ ਕੰਮਾਂ ਵਿਚ ਵਕਤ ਲਾਉਣਾ ਪਿਆ ਹੈ, ਛੋਟੇ ਛੋਟੇ ਐਸਟੈਬਲਿਸ਼ਮੈਂਟ ਦੇ ਕੰਮਾਂ ਵਿਚ ਉਸ ਦਾ ਵਕਤ ਲਗਦਾ ਰਿਹਾ ਹੈ। ਇਸਦੇ ਬਾਰੇ ਇਕ ਸਰਵੇ ਵੀ ਹੋਇਆ ਜਿਸ ਦੇ ਵਿਚ ਇਹ ਪਾਇਆ ਗਿਆ ਕਿ ਸੈਕਟੇਰੀਏਟ ਦੇ ਅਫ਼ਸਰਾਂ ਦਾ ਜਿਹੜਾ ਟਾਈਮ ਹੈ ਉਸ ਦਾ 76 ਪ੍ਰਤੀਸ਼ਤ ਐਡਮਨਿਸਟਰੇਸ਼ਨ ਦੇ ਜਿਹੜੇ ਰੁਟੀਨ ਮੈਟਰਜ਼ ਹਨ ਉਨ੍ਹਾਂ ਤੇ ਹੀ ਲੱਗਦਾ ਰਿਹਾ ਹੈ। ਇਸ ਲਈ ਅਸੀਂ ਇਸ ਪਾਸੇ ਧਿਆਨ ਦਿੱਤਾ ਹੈ। ਬਹੁਤ ਸਾਰੀਆਂ ਡਿਊਟੀਜ਼ ਅਤੇ ਬਹੁਤ ਸਾਰੇ ਕੰਮ ਜੋ ਸੈਕਰੇਟੇਰੀਏਟ ਦੇ ਸਨ ਉਹ ਅਸੀਂ ਡਾਇਰੈਕਟੋਰੇਟਸ ਜਾਂ ਹੈਡ ਆਫ਼ ਦੀ ਡਿਪਾਰਟਮੈਂਟਸ ਨੂੰ ਟਰਾਂਸਫਰ ਕਰ ਦਿੱਤੇ ਹਨ। ਇਸ ਬਾਰੇ ਅਸੀਂ ਇਕ ਕਮੇਟੀ ਵੀ ਬਣਾਈ ਸੀ ਉਸ ਨੇ ਇਨ੍ਹਾਂ ਚੀਜ਼ਾਂ ਦੀ ਸਿਫ਼ਾਰਸ਼ ਕੀਤੀ ਹੈ। ਅੱਗੇ ਕੀ ਹੁੰਦਾ ਸੀ ਕਿ ਕਲਾਸ ਵੰਨ ਅਤੇ ਕਲਾਸ ਟੂ ਦੇ ਜਿੰਨੇ ਅਫ਼ਸਰ ਸਨ ਉਨ੍ਹਾਂ ਦੀ ਸਾਰੀ ਐਸਟੈਬਲਿਸ਼ਮੈਂਟ ਜਿਹੜੀ ਹੁੰਦੀ ਸੀ ਉਹ ਸੈਕਰੇਟੇਰੀਏਟ ਵਿਚ ਹੁੰਦੀ ਸੀ ਇਸ ਲਈ ਹੁਣ ਅਸੀਂ ਇਹ ਕਰ ਦਿੱਤਾ ਹੈ ਕਿ ਬਹੁਤ ਸਾਰੀਆਂ ਮੱਦਾਂ ਹੈਡਜ਼ ਆਫ਼ ਦੀ ਡਿਪਾਰਟਮੈਂਟਸ ਨੂੰ ਦੇ ਦਿੱਤੀਆਂ ਹਨ। ਕਲਾਸ ਟੂ ਨੂੰ ਮਾਈਨਰ ਪਨਿਸ਼ਮੈਂਟਸ ਦੇਣਾ ਪਹਿਲਾਂ ਸਕਰੇਟੇਰੀਏਟ ਕੋਲ ਸੀ ਹੁਣ ਉਹ ਹੈਡ ਆਫ਼ ਦੀ ਡਿਪਾਰਟਮੈਂਟਸ ਨੂੰ ਦੇ ਦਿੱਤੀ ਹੈ। Power to suspend Class I Officer, grant of leave, retirement benefit, to give sanction regarding purchase and sale of immovable property in case of Class I and Class II Officers, ਕਲਾਸ ਟੂ ਦੇ ਅਫ਼ਸਰਾਂ ਨੂੰ ਐਡਵਾਂਸ ਇਨਕਰੀਮੈਂਟਸ ਦੇਣਾ, ਲੋਨਜ਼ ਸੈਂਕਸ਼ਨ ਕਰਨਾ, ਇਸੇ ਤਰ੍ਹਾਂ ਕਲਾਸ ਟੂ ਅਫ਼ਸਰਾਂ ਦੇ 55 ਸਾਲ ਤੋਂ 58 ਸਾਲ ਤਕ ਰਿਟਾਇਰ ਹੋਣ ਦੇ ਕੇਸਿਜ਼, ਇਹ ਸਾਰੇ ਜਿੰਨੇ ਕੇਸਿਜ਼ ਹੋ ਜਾਂਦੇ ਸਨ ਕਿ ਸਕਰੇਟੇਰੀਏਟ ਦਾ ਜਿਹੜਾ ਅਸਲ ਮੰਤਵ ਸੀ ਉਸ ਪਾਸੇ ਧਿਆਨ ਨਹੀਂ ਦਿੱਤਾ ਜਾ ਸਕਦਾ ਸੀ। ਇਸ ਲਈ ਇਹ ਅਸੀਂ ਸਾਰੀਆਂ ਚੀਜ਼ਾਂ ਡਾਇਰੈਕਟੋਰੇਟ ਨੂੰ ਜਾਂ ਹੈਡ ਆਫ਼ ਦੀ ਡਿਪਾਰਟਮੈਂਟਸ ਨੂੰ ਟਰਾਂਸਫਰ ਕਰ ਦਿਤੀਆਂ। ਜਿਹੜੀਆਂ ਫਾਈਨੈਂਸ਼ਲ ਪਾਵਰਜ਼ ਸਨ ਉਨ੍ਹਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਹੈ ਇਹ ਡੀਸੈਂਟਰੇਲਾਈਜ਼ੇਸ਼ਨ ਆਫ਼ ਪਾਵਰਜ਼ ਦੇ ਹੱਕ ਵਿਚ ਹੈ ਅਸੀਂ ਹਮੇਸ਼ਾਂ ਚਾਹੁੰਦੇ ਰਹੇ ਹਾਂ ਅਤੇ ਚਾਹੁੰਦੇ ਹਾਂ ਕਿ ਉੱਤੇ ਤੋ ਪਾਵਰਜ਼ ਹੇਠਾਂ ਨੂੰ ਜਾਣੀਆਂ ਚਾਹੀਦੀਆਂ ਹੈ। ਸਾਡੇ ਕੋਲੋਂ ਪਾਵਰ ਹੇਠਾਂ ਨੂੰ ਜਾਣੀ ਚਾਹੀਦੀ ਹੈ ਤਾਂ ਸਹੀ ਮਾਅਨਿਆਂ ਵਿਚ ਕੰਮ ਹੋ ਸਕਣ। ਇਹ ਜਿਹੜਾ ਕੰਟਰੋਲਰ ਆਫ਼ ਸਟੋਰਜ਼ ਦਾ ਕੰਮ ਸੀ ਇਹ ਬੜਾ ਕੰਪਲੀਕੇਟਿਡ ਕੰਮ ਸੀ। ਜੇਕਰ ਕਿਸੇ ਡਿਪਾਰਟਮੈਂਟ ਨੇ ਛੋਟੀਆਂ ਛੋਟੀਆਂ ਚੀਜ਼ਾਂ ਖਰੀਦਣੀਆਂ ਹੁੰਦੀਆਂ ਸਨ ਤਾਂ ਉਹ ਕੰਟਰੋਲਰ ਆਫ਼ ਸਟੋਰਜ਼ ਤੋਂ ਖਰੀਦਦਾ ਸੀ। ਹੁਣ ਇਹ ਕਰ ਦਿਤਾ ਹੈ ਕਿ ਜਿਹੜੀਆਂ ਚੀਜ਼ਾਂ ਦਾ ਰੇਟ ਕਾਂਟਰੈਕਟ ਹੋਇਆ ਹੁੰਦਾ ਹੈ ਉਹ ਹੈਡ ਆਫ਼ ਦੀ ਡਿਪਾਰਟਮੈਂਟ ਜਿਨ੍ਹਾਂ ਪ੍ਰੋਵੀਜ਼ਨ ਉਨ੍ਹਾਂ ਦੇ ਡਿਪਾਰਟਮੈਂਟ ਦੇ ਬਜਟ ਵਿਚ ਹੋਵੇ ਉਨ੍ਹਾਂ ਨੂੰ ਇਜਾਜ਼ਤ ਹੈ ਕਿ ਉਹ ਹੈਡ ਆਫ਼ ਦੀ ਡਿਪਾਰਟਮੈਂਟ ਉਨ੍ਹਾਂ ਤੋਂ ਖਰੀਦ ਲਵੇ ਇਸ ਲਈ ਕਿਸੇ ਕੰਟਰੋਲਰ ਆਫ਼ ਸਟੋਰਜ਼ ਕੋਲ ਜਾਣ ਦੀ

[ਮੁੱਖ ਮੰਤਰੀ]

ਲੋੜ ਨਹੀਂ। ਇਸੇ ਤਰ੍ਹਾਂ ਹੀ ਡਿਪਾਰਟਮੈਂਟ ਕਮੇਟੀਆਂ ਬਣਾ ਦਿਤੀਆਂ ਹਨ। ਜਿਸ ਦੇ ਵਿਚ ਡਿਪਾਰਟ- ਮੈਂਟ ਦਾ ਹੈਡ ਹੋਵੇਗਾ, ਫਾਈਨਾਂਸ ਡਿਪਾਰਟਮੈਂਟ ਦਾ ਨੁਮਾਇੰਦਾ ਹੋਵੇਗਾ, ਸਟੋਰ ਐਂਡ ਪਰਚੇਜ਼ ਡਿ- ਪਾਰਟਮੈਂਟ ਦਾ ਨੁਮਾਇੰਦਾ ਹੋਵੇਗਾ। ਉਸ ਕਮੇਟੀ ਨੂੰ ਪਾਵਰ ਹੋਵੇਗੀ ਕਿ 1 ਲਖ ਰੁਪਏ ਤਕ ਦੀ ਕੋਈ ਆਈਟਮ ਖਰੀਦ ਲਵੇ। ਜੇਕਰ ਕੋਈ ਚੀਜ਼ ਐਸੀ ਖਰੀਦਣੀ ਹੋਵੇ ਜੋ ਇਨ ਲਿਮਿਟ ਹੋਵੇ ਉਹ ਐਡਮਨਿਸਟਰੇਟਿਵ ਡਿਪਾਰਟਮੈਂਟ ਤੋਂ ਮਨਜ਼ੂਰੀ ਲੈ ਕੇ ਖਰੀਦ ਲੈਣ। ਮੈਂ ਸਮਝਦਾ ਹਾਂ ਕਿ ਇਹ ਪਾਵਰਜ਼ ਦੇਣ ਨਾਲ ਸੈਕਰੇਟੇਰੀਏਟ ਦਾ ਕੰਮ ਬੜਾ ਹੌਲਾ ਹੋਇਆ ਹੈ ਔਰ ਜਿੰਨੇ ਵੀ ਸੈਕਟਰੀਜ਼ ਹਨ ਉਹ ਸਾਰੇ ਇਸ ਪਾਸੇ ਧਿਆਨ ਦੇਣਗੇ ਕਿ ਜਿਹੜੇ ਗੌਰਮਿੰਟ ਦੇ ਪ੍ਰੋਗਰਾਮ ਹਨ ਉਨ੍ਹਾਂ ਨੂੰ ਕਿਸ ਤਰ੍ਹਾਂ ਇੰਪਲੀਮੈਂਟ ਕਰਨਾ ਹੈ ਇਸ ਤਰ੍ਹਾਂ, ਸਪੀਕਰ ਸਾਹਿਬ, ਪਿਛਲੇ ਸਾਲਾਂ ਵਿਚ ਜੋ ਡਿਪਾਰਟਮੈਂਟਸ ਸਨ ਉਨ੍ਹਾਂ ਦੀ ਬੜੀ ਮਲਟੀਫਿਕੇਸ਼ਨ ਹੁੰਦੀ ਸੀ। ਛੋਟੇ ਛੋਟੇ ਡਿਪਾਰਟਮੈਂਟਸ ਸਨ ਜਿਹੜੇ ਕਿ ਆਪਣੇ ਆਪ ਵਿਚ ਇਕ ਸੈਕਰੇਟਰੀਏਟ ਡਿਪਾਰਟਮੈਂਟ ਬਣ ਗਿਆ ਸੀ। ਜਿਸ ਤਰ੍ਹਾਂ ਜੇਲ੍ਹਾਂ ਦਾ ਡਿਪਾਰਟਮੈਂਟ ਸੀ। ਵਾਈਲਡ ਲਾਈਫ਼ ਡਿਪਾਰਟਮੈਂਟ ਸੀ, ਪ੍ਰਿੰਟਿੰਗ ਐਂਡ ਸਟੇਸ਼ਨਰੀ ਡਿਪਾਰਟਰਮੈਂਟ ਸੀ ਇਹ ਸਾਰੇ ਸੈਕਟਰੀਏਟ ਦੇ ਇੰਡੀਪੈਂਡੈਂਟ ਡਿਪਾਰਟਮੈਂਟਸ ਬਣ ਗਏ ਸਨ। ਕਈ ਐਸੇ ਡਿਪਾਰਟ- ਮੈਂਟ ਸਨ ਜਿਨ੍ਹਾਂ ਵਿਚ ਸਿਰਫ਼ ਇਕ ਡਿਪਟੀ ਸੈਕਟਰੀ ਹੋਣੇ ਹਨ। ਇਸ ਤਰ੍ਹਾਂ 46 ਡਿਪਾਰਟਮੈਂਟਸ ਸਨ। ਅਸੀਂ ਸਾਰਾ ਵਿਚਾਰਿਆ ਤੇ ਉਨ੍ਹਾਂ ਦੀ ਰੀ-ਗਰੁੱਪਿੰਗ ਕੀਤੀ ਹੈ ਔਰ ਇਹ 46 ਤੋਂ ਘਟਾ ਕੇ 27 ਕਰ ਦਿੱਤੇ ਹਨ। (ਥੰਪਿੰਗ) ਇਸ ਦੇ ਨਾਲ ਐਫੀਸ਼ੈਂਸੀ ਵਧੀ ਹੈ ਔਰ ਕੰਮ ਠੀਕ ਚਲੇਗਾ ਪਹਿਲਾਂ ਇਕ ਪੁਰਾਣਾ ਸਿਸਟਮ ਚਲਿਆ ਆ ਰਿਹਾ ਸੀ ਕਿ ਜਿੰਨੀ ਵੀ ਸੈਕਰੇਟੇਰੀਏਟ ਦੀ ਟਾਈਪਿੰਗ ਹੈ। ਰਿਸੀਟ ਹੈ ਜਾਂ ਡਿਸਪੈਚ ਹੈ ਉਹ ਸਾਰੀ ਇਕ ਹੀ ਜਗ੍ਹਾ ਤੇ ਇਕੱਠੀ ਹੁੰਦੀ ਸੀ। ਇਸ ਦੇ ਨਾਲ ਬੜੀ ਮੁਸ਼ਕਲ ਹੋ ਗਈ ਸੀ। ਇਸ ਲਈ ਹੁਣ ਅਸੀਂ ਹਰ ਡਿਪਾਰਟਮੈਂਟ ਦਾ ਡਿਸਪੈਚ ਦਾ, ਰਿਸੀਟ ਅਤੇ ਟਾਈਪਿੰਗ ਦਾ ਕੰਮ ਅੱਡ ਅੱਡ ਡਿਪਾਰਟਮੈਂਟ ਨੂੰ ਦੇ ਦਿਤਾ ਹੈ ਜਿਸ ਦੇ ਨਾਲ ਡੀਲੇਅ ਖ਼ਤਮ ਹੋਣੀ ਹੈ ਅਤੇ ਐਫੀਸ਼ੈਂਸੀ ਅਗੇ ਨਾਲੋਂ ਬਹੁਤ ਜ਼ਿਆਦਾ ਵਧੀ ਹੈ। ਰੀਗਰਪਿੰਗ ਦਾ ਇਕ ਹੋਰ ਫਾਇਦਾ ਹੋਇਆ ਹੈ ਕਿ ਪੋਸਟਾਂ ਵੀ ਘਟੀਆਂ ਹਨ। ਸਾਡੇ ਸੈਕਰੇਟੇਰੀਏਟ ਵਿਚ 82 ਅੰਡਰ ਸੈਕਟਰੀਜ਼ ਸਨ ਡਿਪਟੀ ਸੈਕਟਰੀ ਦੇ ਰੈਂਕ ਵਿਚ, ਇਸ ਗਰੁਪਿੰਗ ਨਾਲ 8 ਪੋਸਟਾਂ ਸਾਨੂੰ ਘਟਾਉਣ ਵਿਚ ਸਫ਼ਲਤਾ ਮਿਲੀ ਹੈ। ਇਕ ਹੋਰ ਬਹੁਤ ਵੱਡੀ ਗਲ ਕੀਤੀ ਹੈ, ਸ਼ਰਮਾ ਜੀ ਫ਼ਾਈਨਾਂਸ ਮਨਿਸਟਰ ਰਹੇ ਹਨ ਉਨ੍ਹਾਂ ਨੇ ਮਹਿਸੂਸ ਨਹੀਂ ਕੀਤਾ, ਕਿ ਇਮਪਰੂਵਮੈਂਟ ਵਲ ਘਟ ਧਿਆਨ ਹੁੰਦਾ ਰਿਹਾ ਹੈ। ਸਰਦਾਰ ਬਲਵੰਤ ਸਿੰਘ ਜੀ ਨੇ ਇਹ ਕੀਤਾ ਹੈ ਕਿ ਪਲੈਂਡ ਸਕੀਮ ਜਿਸ ਡਿਪਾਰਟਮੈਂਟ ਦੀ ਹੋਵੇ ਉਸ ਦੇ ਫਾਈਨਾਂਸਿਜ਼ ਦੀ ਪ੍ਰਾਪਰ ਆਡਿਟਿੰਗ ਤੋਂ ਬਾਅਦ ਅਗਰ ਬਜਟ ਵਿਚ ਪਾਸ ਹੋ ਚੁਕੀ ਹੋਵੇ ਫਾਈਨਾਂਸ ਡਿਪਾਰਟਮੈਂਟ ਵਿਚ ਬਾਅਦ ਵਿਚ ਜਾਣ ਦੀ ਲੋੜ ਨਹੀਂ। ਹੈਡ ਆਫ਼ ਦੀ ਡਿਪਾਰਟਮੈਂਟ ਨੂੰ ਖੁਲ੍ਹ ਹੋਵੇਗੀ ਕਿ ਉਹ ਆਪਣੀ ਮਰਜ਼ੀ ਨਾਲ ਸਕੀਮ ਨੂੰ ਸਿਰੇ ਚੜ੍ਹਾਵੇ। ਅਗੇ ਹੁੰਦਾ ਸੀ ਕਿ ਫਾਈਨਾਂਸ ਡਿਪਾਰਟਮੈਂਟ ਕੋਲ ਜਾਣਾ ਪੈਂਦਾ ਸੀ ਉਥੇ 6, 6 ਮਹੀਨੇ ਲਗ ਜਾਂਦੇ ਸਨ ਔਰ ਸਕੀਮ ਸਿਰੇ ਨਹੀਂ ਸੀ ਚੜ੍ਹਦੀ ਹੁੰਦੀ।

ਸਪੀਕਰ ਸਾਹਿਬ, ਇਕ ਹੋਰ ਗੱਲ ਕੀਤੀ ਹੈ। ਤੁਸੀਂ ਜਾਣਦੇ ਹੋ ਕਿ ਪੰਜਾਬੀ ਬਹੁਤ ਮਿਹਨਤੀ ਹੈ। ਉਹ ਬਹੁਤ ਕੰਮ ਕਰਨਾ ਚਾਹੁੰਦਾ ਹੈ ਲੇਕਿਨ ਪਿਛਲੇ ਕੁਝ ਸਾਲ ਐਸੇ ਰਹੇ ਕਿ ਛੁੱਟੀਆਂ ਜ਼ਿਆਦਾ ਦੇ ਦਿਤੀਆਂ ਅਤੇ ਜਿਹੜੇ ਸੈਕਰੇਟੇਰੀਏਟ ਦੇ ਵਰਕਿੰਗ ਆਵਰਜ਼ ਸਨ ਉਹ ਬਹੁਤ ਘੱਟ ਗਏ। ਪੰਜਾਬ ਦੇ 1762 ਵਰਕਿੰਗ ਆਵਰਜ਼ ਰਹਿ ਗਏ ਸਨ। ਹੁਣ ਜੋ ਬਾਕੀ ਸਟੇਟਾਂ ਨਾਲ ਜਾਂ ਸੈਂਟਰ ਨਾਲ ਕਮਪੇਰੀਜ਼ਨ ਕਰੋ ਤਾਂ ਪਤਾ ਲਗਦਾ ਹੈ ਕਿ ਸੈਂਟਰ ਗੌਰਮਿੰਟ ਦੇ 1840 ਆਵਰਜ਼, ਤਾਮਿਲਨਾਡੂ ਦੇ 1940, ਰਾਜਿਸਥਾਨ ਦੇ 1833, ਕਰਨਾਟਕਾ ਦੇ 1794 ਅਤੇ ਵੈਸਟ ਬੰਗਾਲ ਦੇ 1866 ਵਰਕਿੰਗ

ਆਵਰਜ਼ ਹਨ । ਪੰਜਾਬ ਦੇ ਸਾਰੀਆਂ ਸਟੇਟਾਂ ਤੋਂ ਘੱਟ ਵਰਕਿੰਗ ਆਵਰਜ਼ ਸਨ। ਇਸ ਗੱਲ ਨੂੰ ਮਹਿ-ਸੂਸ ਕਰਦੇ ਹੋਏ ਕਿ ਪੰਜਾਬੀ 24 ਘੰਟੇ ਕੰਮ ਕਰਨ ਵਾਲਾ ਹੈ, ਇਸ ਦੇ ਵਰਕਿੰਗ ਆਵਰਜ਼ ਘੱਟ ਆਉਂਦੇ ਹਨ, ਇਸ ਲਈ ਜਿਹੜੇ ਪਹਿਲਾਂ ਚਾਰ ਸੈਚਰਡੇ ਛੁੱਟੀ ਹੋ ਜਾਂਦੀ ਸੀ ਉਸ ਦਾ ਅਸੀਂ ਹੁਣ ਇਹ ਕੀਤਾ ਹੈ ਕਿ ਸੈਕੰਡ ਐਂਡ ਲਾਸਟ ਸੈਚਰਡੇ ਛੁੱਟੀ ਰਹਿਣ ਦਿਤੀ ਹੈ ਬਾਕੀ ਡੇਜ਼ ਵਰਕਿੰਗ ਕਰਾਰ ਦਿਤੇ ਹਨ। ਹਣ 1975 ਵਰਕਿੰਗ ਆਵਰਜ਼ ਸੈਕਰੇਟੇਰੀਏਟ ਦੇ ਬਣਦੇ ਹਨ। ਇਸ ਤਰ੍ਹਾਂ ਕੰਮ ਜਿਹੜਾ ਹੈ ਉਸ ਵਿਚ ਇਮਪਰੂਵਮੈਂਟ ਆਵੇਗੀ।

ਸਾਡੀ ਜਿਹੜੀ ਆਫ਼ੀਸ਼ਲ ਮਸ਼ੀਨਰੀ ਹੈ ਭਾਵੇਂ ਆਈ.ਏ.ਐਸ. ਹਨ, ਭਾਵੇਂ ਪੀ.ਸੀ.ਐਸ. ਹਨ ਭਾਵੇਂ ਅਲਾਈਡ ਸਰਵਿਸਿਜ਼ ਹਨ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਹੁਣ ਅਗੇ ਨਾਲੋਂ ਵਧ ਗਈਆਂ ਹਨ। ਪਿਛਲੇ ਜ਼ਮਾਨੇ ਹੁੰਦੇ ਸਨ, ਜਿਸ ਤਰ੍ਹਾਂ ਅੰਗਰੇਜ਼ਾਂ ਦਾ ਜ਼ਮਾਨਾ ਸੀ ਜਾਂ ਉਸ ਤੋਂ ਬਾਦ ਦਾ ਜ਼ਮਾਨਾ ਸੀ, ਉਸ ਵਕਤ ਕੋਈ ਡਿਵੈਲਪਮੈਂਟਲ ਸਕੀਮਾਂ ਨਹੀਂ ਸਨ ਚਲਦੀਆਂ। ਉਸ ਵਕਤ ਨਾ ਹੀ ਕਾਰਪੋਰੇਸ਼ਨਜ਼ ਹੁੰਦੀਆਂ ਸਨ ਅਤੇ ਨਾ ਹੀ ਪਬਲਿਕ ਅੰਡਰਟੇਕਿੰਗਜ਼ ਸਨ, ਜਿਨ੍ਹਾਂ ਨੂੰ ਸ਼ਾਡੇ ਅਫ਼ਸਰ ਕੰਟਰੋਲ ਕਰ ਸਕਣ। ਅੱਜ ਸਿਸਟਮ ਖਿਲਕੁਲ ਬਦਲ ਗਿਆ ਹੈ। ਅੱਜ ਲੋੜ ਹੈ ਸਾਡੇ ਅਫ਼ਸਰ ਜਿਹੜੇ ਹਨ ਉਨ੍ਹਾਂ ਸਾਰਿਆਂ ਨੂੰ ਉਨ੍ਹਾਂ ਸਬਜੈਕਟਸ ਤੇ ਟਰੇਨਿੰਗ ਦਿਤੀ ਜਾਵੇ। ਇਸ ਚੀਜ਼ ਨੂੰ ਮੁੱਖ ਰੱਖ ਕੇ ਐਡ-ਮਨਿਸਟਰੇਟਿਵ ਟਰੇਨਿੰਗ ਇੰਸਟੀਚਿਊਟ, ਪੰਜਾਬ ਗੌਰਮਿੰਟ ਵਲੋਂ ਸ਼ੁਰੂ ਕਰ ਦਿਤਾ ਹੈ ਔਰ ਉਹ ਜਿਹੜਾ ਐਡਮਨਿਸਟਰੇਟਿਵ ਇੰਸਟੀਚਿਊਟ ਹੋਵੇਗਾ ਉਸ ਦੇ ਵਿਚ ਸਾਰੇ ਪ੍ਰੋਬੇਸ਼ਨਰ ਆਈ.ਏ.ਐਸ., ਆਈ.ਪੀ.ਐਸ., ਅਲਾਈਡ ਸਰਵਿਸਿਜ਼ ਵਾਲਿਆਂ ਨੂੰ ਹਰ ਪੱਖ ਤੋਂ ਟਰੇਨਿੰਗ ਦਿਤੀ ਜਾਏਗੀ, ਸਾਰੇ ਕੋਰਸਿਜ਼ ਖੋਲ੍ਹੇ ਜਾਣਗੇ। ਕਾਰਪੋਰੇਸ਼ਨਜ਼ ਵਿਚ ਐਗਜ਼ੇਕਟਿਵ ਡਿਊਟੀਜ਼ ਵਾਸਤੇ ਟਰੇਨਿੰਗ ਦਿਤੀ ਜਾਵੇਗੀ । ਹੁਣ ਸਾਡੇ ਕੋਲ ਸਿਰਫ਼ ਰੈਵੇਨਿਊ ਟਰੇਨਿੰਗ ਸਕੂਲ ਹੈ। ਉਹ ਇਨਸਫੀਸੈਂਟ ਸੀ, ਉਹ ਲੋੜ ਪੂਰੀ ਨਹੀਂ ਕਰ ਸਕਦਾ ਸੀ। ਉਸ ਦਾ ਹੋਮ ਸੈਕਟਰੀ ਇਨਚਾਰਜ ਹੈ। ਉਸ ਨੇ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਦੇ ਅਫ਼ਸਰਾਂ ਨੂੰ ਇਕ ਕੋਰਸ ਦਿਤਾ ਸੀ, ਮੈਨੂੰ ਇਹ ਕਹਿੰਦੇ ਬੜੀ ਖੁਸ਼ੀ ਹੁੰਦੀ ਹੈ ਕਿ ਉਸ ਵਿਚ ਕਿਸ ਤਰ੍ਹਾਂ ਟਰੇਨਿੰਗ ਦਿਤੀ ਜਾਂਦੀ ਹੈ। ਉਸ ਕੋਰਸ ਤੋਂ ਬਾਦ ਅਫ਼ਸਰਾਂ ਦਾ ਬੜਾ ਫ਼ਾਇਦਾ ਹੁੰਦਾ ਹੈ। ਮੈਨੂੰ ਪੂਰੀ ਆਸ ਹੈ ਕਿ ਇਸ ਇੰਸਟੀਚਿਊਟ ਦੇ ਨਾਲ ਐਫੀਸ਼ੈਂਸੀ ਵਧੇਗੀ।

ਸਪੀਕਰ ਸਾਹਿਬ, ਬੜੀ ਦੇਰ ਤੋਂ ਇਹ ਕਿਹਾ ਜਾਂਦਾ ਰਿਹਾ ਹੈ ਕਿ ਐਡਮਨਿਸਟ੍ਰੇਸ਼ਨ ਪੰਜਾਬ ਵਿਚ ਬੜੀ ਟਾਪ ਹੈਵੀ ਹੈ। ਕਾਮਰੇਡ ਦਲੀਪ ਸਿੰਘ ਟਪਿਆਲਾ ਜੀ ਨੇ ਵੀ ਇਸ ਬਾਰੇ ਕਿਹਾ ਹੈ ਕਿ ਸਾਡੀ ਸਟੇਟ ਬੜੀ ਛੋਟੀ ਹੈ ਔਰ ਐਡਮਨਿਸਟਰੇਸ਼ਨ ਹੈਵੀ ਹੈ। ਕਮਿਊਨਿਕੇਸ਼ਨ ਸਿਸਟਮ ਬੜੇ ਅੱਛੇ ਹਨ ਅਤੇ ਟੈਲੀਫੋਨ ਫੈਸਿਲਟੀਜ਼ ਹਰ ਥਾਂ ਅਵੇਲੇਬਲ ਹਨ। ਇਸ ਲਈ ਜੋ ਪੁਰਾਣੇ ਅਗਰੇਜ਼ਾਂ ਦੇ ਟਾਈਮ ਦੇ ਡਿਵੀਜ਼ਨਲ ਅਫ਼ਸਰ ਸਨ, ਕਾਂਗਰਸ ਰਾਜ ਵਾਲਿਆਂ ਨੇ ਵੀ ਉਸੇ ਸਿਸਟਮ ਦੀ ਕਾਪੀ ਕੀਤੀ ਅਤੇ ਡਿਵੀਜ਼ਨਲ ਅਫਸਰ ਬਣਾਈ ਰੱਖੇ। ਇਨ੍ਹਾਂ ਨੇ ਤਾਂ ਬਲਕਿ ਹੋਰ ਡਿਪਾਰਟਮੈਂਟਾਂ ਦੇ ਵੀ ਡਿਵੀਜ਼ਨਲ ਆਫਿਸਿਜ਼ ਖੋਲ੍ਹ ਦਿਤੇ ਪਰ ਹੁਣ ਸਾਡੀ ਕੈਬਨਿਟ ਦੀ ਸਬ-ਕਮੇਟੀ ਨੇ ਇਸ ਸਾਰੇ ਮਸਲੇ ਨੂੰ ਵਿਚਾਰਿਆ ਹੈ। ਉਸ ਨੇ ਪਹਿਲੀ ਮੀਟਿੰਗ ਵਿਚ ਹੀ ਰਿਕੁਮੈਂਡ ਕਰਕੇ ਕੈਬਨਿਟ ਨੂੰ ਕੇਸ ਭੇਜ ਦਿੱਤਾ ਹੈ ਕਿ ਜੋ ਡਿਵੀਜ਼ਨਲ ਆਫਿਸਿਜ਼ ਹਨ, ਇਹ ਬੰਦ ਹੋਣੇ ਚਾਹੀਦੇ ਹਨ। (ਥੰਪਿੰਗ) ਕਮਿਸ਼ਨਰ, ਜਲੰਧਰ ਡਿਵੀਜ਼ਨ, ਕਮਿਸ਼ਨਰ, ਪਟਿਆਲਾ ਡਿਵੀਜ਼ਨ ਅਤੇ ਕਮਿਸ਼ਨਰ, ਫਿਰੋਜ਼ਪੁਰ ਡਿਵੀਜ਼ਨ ਦੇ ਡਵੀਜ਼ਨਲ ਆਫਿਸਿਜ਼ ਖ਼ਤਮ ਕਰਨੇ ਹਨ। ਕਨਜ਼ਰਵੇਟਰ ਆਫ ਫਾਰੈਸਟਸ, ਜਲੰਧਰ ਅਤੇ ਪਟਿਆਲਾ ਦੇ ਦਫਤਰ ਵੀ ਬੰਦ ਕਰਨੇ ਹਨ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਡਿਵੀਜ਼ਨਲ ਕਨਜ਼ਰਵੇਟਰ ਆਫ਼ ਸਾਇਲ, ਡਿਵੀ-ਜ਼ਨਲ ਆਫੀਸਰ ਆਫ਼ ਸੋਸ਼ਲ ਵੈਲਫੇਅਰ ਡਿਪਾਰਟਮੈਂਟ, ਡਿਪਟੀ ਡਾਇਰੈਕਟਰ, ਯੂਥ ਵੈਲਫੇਅਰ

ਜਲੰਧਰ, ਡਿਵੀਜ਼ਨਲ ਕਮਾਨਡੈਂਟ ਹੋਮ ਗਾਰਡਜ਼ ਅਤੇ ਡਿਵੀਜ਼ਨਲ ਆਫਿਸਿਜ਼ ਜਲੰਧਰ, ਪਟਿਆਲਾ ਅਤੇ ਫਿਰੋਜ਼ਪੁਰ ਵੀ ਬੰਦ ਕਰਨੇ ਹਨ। ਪਹਿਲੀ ਮੀਟਿੰਗ ਵਿਚ ਹੀ ਇਹ ਫੈਸਲਾ ਕੀਤਾ ਹੈ । ਹੋਰ ਡੀਪਾਰਟਮੈਂਟਾਂ ਕੋਲੋਂ ਰਿਪੋਰਟ ਲੈ ਕੇ ਅਗਲੀ ਮੀਟਿੰਗ ਵਿਚ ਵਿਚਾਰਾਂਗੇ। ਅਸੀਂ, ਸਪੀਕਰ ਸਾਹਿਬ, ਐਡਮਨਿਸਟਰੇਸ਼ਨ ਵਿਚ ਟੂ ਟਾਇਅਰ ਸਿਸਟਮ ਚਾਹੁੰਦੇ ਹਾਂ। ਡਿਸਟ੍ਰਿਕਟ ਲੈਵਲ ਤੇ ਐਡਮਨਿਸ-ਟ੍ਰੇਸ਼ਨ ਅਤੇ ਸੈਕਰੇਟੇਰਿਏਟ ਲੇਵਲ ਤੇ ਐਡਮਨਿਸਟ੍ਰੇਸ਼ਨ। ਡਿਵੀਜ਼ਨਲ ਲੈਵਲ ਤੇ ਐਡਮਨਿਸਟ੍ਰੇਸ਼ਨ ਅਸੀਂ ਨਹੀਂ ਚਾਹੁੰਦੇ।

ਡੀਮਾਂਡ ਨੰ: 9 ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਬਾਰੇ ਹੈ। ਕਮਿਸ਼ਨਰ ਤੋਂ ਲੈ ਕੇ ਹੇਠਾਂ ਤਹਿਸੀਲ ਲੈਵਲ ਤਕ ਸਾਰੇ ਇਸ ਮੱਦ ਵਿਚ ਆਉਂਦੇ ਹਨ। ਮੇਨ ਵਰਕ ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਦਾ ਹੈ। ਜਨਰਲ ਐਡਮਨਿਸਟ੍ਰੇਸ਼ਨ, ਰੈਵੇਨਿਊ ਕੁਲੈਕਸ਼ਨ, ਮੇਨਟੀਨੈਂਸ ਆਫ਼ ਦੀ ਰੈਵੇਨਿਊ ਰਿਕਾਰਡ ਅਤੇ ਰੈਵੇਨਿਊ ਅਕਾਊਂਟਸ ਦਾ ਸਾਰਾ ਕੰਮ ਉਨ੍ਹਾਂ ਦਾ ਹੈ ।

ਐਗਰੇਰੀਅਨ ਰੀਫਾਰਮਜ਼ ਅਤੇ ਨੇਚੁਰਲ ਕੈਲੇਮਿਟੀਜ਼ ਵਿਚ ਵੀ ਇਹ ਮਦਦ ਕਰਦੇ ਹਨ । ਹਰ ਡਿਸਟ੍ਰਿਕਟ ਵਿਚ ਸਪੀਕਰ ਸਾਹਿਬ, ਰੈਵੇਨਿਊ-ਅਸਿਸਟੈਂਟ ਦੀ ਪੋਸਟ ਪਹਿਲਾਂ ਹੁੰਦੀ ਸੀ। ਉਹ ਬੜਾ ਐਕਸਪੀਰੀਐਂਸਡ ਆਦਮੀ ਹੁੰਦਾ ਸੀ ਅਤੇ ਉਸ ਨੂੰ ਰੈਵੇਨਿਊ ਦੇ ਬਾਰੇ ਕਾਫੀ ਵਾਕਫੀਅਤ ਹੁੰਦੀ ਸੀ, ਉਹ ਆਦਮੀ ਤਹਿਸੀਲਦਾਰ ਤੋਂ ਪਰਮੋਟ ਕਰਕੇ ਲਗਾਇਆ ਜਾਂਦਾ ਸੀ ਅਤੇ ਉਸ ਦੀ ਭਾਰੀ ਜ਼ਿੰਮੇਵਾਰੀ ਹੁੰਦੀ ਸੀ। ਰੈਵੇਨਿਊ ਅਕਾਊਂਟਸ ਦਾ ਕੰਮ ਅਤੇ ਰੈਵੇਨਿਊ ਰਿਕਾਰਡ ਦਾ ਕੰਮ ਠੀਕ ਤਰ੍ਹਾਂ ਰਖਿਆ ਜਾਂਦਾ ਸੀ। ਪਰ ਕਾਂਗਰਸ ਰਾਜ ਵਿਚ ਇਹ ਪੋਸਟਾਂ ਖ਼ਤਮ ਕਰ ਦਿੱਤੀਆਂ ਗਈਆਂ ਸਨ ਅਤੇ ਕਾਂਗਰਸੀਆਂ ਨੇ ਇਹ ਕੰਮ ਐਸ.ਡੀ.ਓਜ਼ ਨੂੰ ਦੇ ਦਿੱਤਾ ਸੀ, ਹੁਣ ਅਸੀਂ ਫੈਸਲਾ ਕੀਤਾ ਹੈ ਕਿ ਹਰ ਡਿਸਟ੍ਰਿਕਟ ਵਿਚ ਇਕ ਡਿਸਟ੍ਰਿਕਟ ਰੈਵੇਨਿਊ ਅਫ਼ਸਰ ਦੀ ਪੋਸਟ ਦੇ ਦਿੱਤੀ ਜਾਵੇ ਤਾਂ ਕਿ ਰੈਵੇਨਿਊ ਦਾ ਰਿਕਾਰਡ ਅਤੇ ਰੈਵੇਨਿਊ ਅਕਾਊਂਟਸ ਠੀਕ ਤਰ੍ਹਾਂ ਰਖੇ ਜਾ ਸਕਣ।

ਪਟਵਾਰੀ ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਦੀ ਸਭ ਤੋਂ ਛੋਟੀ ਕੜੀ ਹੈ ਪਰ ਇਸ ਦੀ ਬਹੁਤ ਭਾਰੀ ਜ਼ਿੰਮੇਵਾਰੀ ਹੈ। 1886 ਤੋਂ ਪਟਵਾਰ ਹਲਕੇ ਡੀਮਾਰਕੇਟ ਹੋਏ ਹਨ ਅਤੇ 3446 ਪਟਵਾਰ ਹਲਕੇ ਹਨ। ਅਸੀਂ, ਸਪੀਕਰ ਸਾਹਿਬ, ਮਹਿਸੂਸ ਕਰਦੇ ਹਾਂ ਕਿ ਐਗਰੀਕਲਚਰ ਦਾ ਕੰਮ ਬਹੁਤ ਵਧ ਗਿਆ ਹੈ ਅਤੇ ਹੋਰ ਲੈਂਡ ਰਿਫਾਰਮਜ਼ ਦਾ ਕੰਮ ਬਹੁਤ ਵਧ ਗਿਆ ਹੈ, ਇਸ ਕਰਕੇ ਅਸੀਂ ਰਿਕੁਮੈਂਡ ਕੀਤਾ ਹੈ ਕਿ 33% ਹੋਰ ਪਟਵਾਰ ਹਲਕੇ ਵਧਾ ਦਿਤੇ ਜਾਣ। (ਥੰਪਿੰਗ)

ਸਪੀਕਰ ਸਾਹਿਬ, ਇਕ ਸ਼ਿਕਾਇਤ ਹੈ ਕਿ ਜਿਹੜੇ ਪਟਵਾਰੀ ਹਨ, ਉਹ ਪਿੰਡਾਂ ਦੇ ਵਿਚ ਨਹੀਂ ਰਹਿੰਦੇ ਕਿਉਂਕਿ ਉਥੇ ਪਟਵਾਰਖਾਨੇ ਨਹੀਂ ਹਨ। ਪਹਿਲੀ ਗੌਰਮਿੰਟ ਨੇ ਇਸ ਵੱਲ ਧਿਆਨ ਨਹੀਂ ਸੀ ਦਿੱਤਾ ਪਰ ਅਸੀਂ ਇਹ ਫੈਸਲਾ ਕੀਤਾ ਹੈ ਕਿ ਫੋਕਲ ਪੁਆਇੰਟਾਂ ਉਤੇ ਜਿਹੜੇ ਪਟਵਾਰਖਾਨੇ ਹਨ, ਉਹ ਖੋਲ੍ਹੇ ਜਾਣ। ਇਸ ਕੰਮ ਵਾਸਤੇ ਅਸੀਂ 18 ਲੱਖ ਰੁਪਏ ਰੱਖੇ ਹਨ।

ਸਪੀਕਰ ਸਾਹਿਬ, ਇਸ ਤੋਂ ਅਗੇ ਮਿਊਟੇਸ਼ਨ ਦਾ ਕੰਮ ਹੈ। ਇਹ ਠੀਕ ਟਾਈਮ ਤੇ ਹੀ ਹੋਣਾ ਚਾਹੀਦਾ ਹੈ। ਇਸ ਲਈ ਅਸੀਂ ਸਰਕਲ ਰੈਵੇਨਿਊ ਅਫ਼ਸਰ ਨੂੰ ਕਹਿ ਦਿੱਤਾ ਹੈ ਕਿ ਇਸ ਦੇ ਵਿਚ ਡੀਲੇਅ ਨਾ ਕੀਤੀ ਜਾਵੇ। ਮਿਊਟੇਸ਼ਨ ਦਰਜ ਹੋਣੀ ਚਾਹੀਦੀ ਹੈ ਐਂਡ ਸੇਕਸ਼ਨ ਹੋਣੀ ਚਾਹੀਦੀ ਹੈ ਅਤੇ ਇਸ ਦੇ ਕੰਮ ਵਿਚ ਡੀਲੇਅ ਨਹੀਂ ਹੋਣੀ ਚਾਹੀਦੀ ਤਾਂ ਕਿ ਲੋਕਾਂ ਨੂੰ ਰਿਲੀਫ਼ ਮਿਲ ਸਕੇ। (ਥੰਪਿੰਗ) (ਵਿਘਨ) ਸਪੀਕਰ ਸਾਹਿਬ, ਉਹ ਵੀ ਹਰ ਅਗਲੇ ਮਹੀਨੇ ਦੀ ਪਹਿਲੀ ਤਾਰੀਖ ਤਕ ਜਮ੍ਹਾਂ ਕਰਨੀ ਪਵੇਗੀ।

ਸਪੀਕਰ ਸਾਹਿਬ, ਸਬ-ਰਜਿਸਟਰਾਰ ਜਿਹੜੀ ਰਜਿਸਟਰੀ ਕਰਦੇ ਹਨ ਉਸ ਦੇ ਬਾਰੇ ਉਨ੍ਹਾਂ ਨੂੰ ਅਸੀਂ ਕਿਹਾ ਹੈ ਕਿ ਰਜਿਸਟਰੇਸ਼ਨ ਮੈਮੋਰੰਡਮ 15 ਦਿਨਾਂ ਦੇ ਅੰਦਰ ਅੰਦਰ ਤਿਆਰ ਕਰਨਾ ਹੋਵੇਗਾ। ਉਹ ਮੈਮੋਰੰਡਮ ਹਲਕਾ ਪਟਵਾਰੀ ਨੂੰ ਭੇਜ ਦੇਣਾ ਚਾਹੀਦਾ ਹੈ ਤਾ ਕਿ ਮਿਊਟੇਸ਼ਨ ਹੋ ਸਕੇ। ਬਾਕੀ ਜਿਥੋਂ ਤਕ ਨਕਲਾਂ ਦਾ ਸਬੰਧ ਹੈ, ਇਹ ਸਾਡੇ ਲੈਵਲ ਤੇ ਵੀ ਹੈ ਅਤੇ ਡਿਸਟ੍ਰਿਕਟ ਲੈਵਲ ਤੇ ਵੀ ਹੈ। ਪਹਿਲਾਂ ਕਾਪੀਆਂ ਦੇ ਕੰਮ ਵਿਚ ਬੜੀ ਡੀਲੇਅ ਹੁੰਦੀ ਸੀ ਪਰ ਸਪੀਕਰ ਸਾਹਿਬ, ਅੱਜ ਸਾਇੰਸ ਦਾ ਯੁਗ ਹੈ ਔਰ ਅਸੀਂ ਫੈਸਲਾ ਕੀਤਾ ਹੈ ਕਿ ਫੋਟੋ-ਸਟੇਟ ਮਸ਼ੀਨਜ਼ ਸਬ-ਰਜਿਸਟਰਾਰਜ਼ ਨੂੰ ਦੇ ਦਿੱਤੀਆਂ ਜਾਣ। ਤਿੰਨ ਮਸ਼ੀਨਾਂ ਕਮਿਸ਼ਨਰਜ਼ ਲੈਵਲ ਤੇ ਦੇ ਦਿੱਤੀਆਂ ਗਈਆਂ ਹਨ। (ਥੰਪਿੰਗ) ਅਸੀਂ ਚਾਹੁੰਦੇ ਹਾਂ ਕਿ ਸਾਰੇ ਸਬ-ਰਜਿਸਟਰਾਰਜ਼ ਨੂੰ ਇਹ ਮਸ਼ੀਨਾਂ ਸਪਲਾਈ ਕਰ ਦਿੱਤੀਆਂ ਜਾਣ। ਓਰੀਜਨਲੀ ਰਜਿਸਟਰੀ ਦੀਆਂ ਕਾਪੀਆਂ ਉਸੀ ਦਿਨ ਮਿਲ ਜਾਇਆ ਕਰਨ ਔਰ ਇਸ ਦੀ ਇਕ ਕਾਪੀ ਰਿਕਾਰਡ ਵਿਚ ਰੱਖ ਲਈ ਜਾਵੇ। ਇਸ ਨਾਲ ਬਹੁਤ ਫਾਇਦਾ ਹੋਵੇਗਾ।

## EXTENSION OF TIME OF THE SITTING

**ਸ੍ਰੀ ਸਪੀਕਰ :** ਬਾਦਲ ਸਾਹਿਬ, ਕਿਤਨਾ ਟਾਈਮ ਹੋਰ ਲਵੋਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ 20 ਮਿੰਟ ਹੋਰ ਲਵਾਂਗਾ। (ਸਰਦਾਰ ਉਮਰਾਓ ਸਿੰਘ ਵਲੋਂ ਵਿਘਨ)

**Mr. Speaker :** Is it the pleasure of the House that the time of the sitting of the House be extended by half an hour ?

**Voices :** Yes, Yes.

**Mr. Speaker :** The time of the sitting of the House is extended by half an hour, i.e., up to 7.30 P.M.

---

## DISCUSSION AND VOTING OF DEMANDS FOR GRANTS FOR THE YEAR 1979-80 (*Resumption*)

**ਮੁੱਖ ਮੰਤਰੀ :** ਸਪੀਕਰ ਸਾਹਿਬ, ਪਾਸ ਬੁੱਕਸ ਦਾ ਕੰਮ ਹੈ। ਇਹ ਕੰਮ ਤਿੰਨ ਤਹਿਸੀਲਾਂ ਵਿੱਚ ਹੋ ਚੁੱਕਾ ਹੈ ਅਤੇ ਬਾਕੀਆਂ ਵਿਚ ਵੀ ਪੂਰਾ ਕਰਨ ਦੀ ਕੋਸ਼ਿਸ਼ ਕਰਾਂਗੇ। ਕਈ ਆਨਰੇਬਲ ਮੈਂਬਰਾਂ ਨੇ ਕਿਹਾ ਹੈ ਕਿ ਤਹਿਸੀਲ ਲੈਵਲ ਤੇ ਜਾਂ ਡਿਵੀਜ਼ਨਲ ਲੈਵਲ ਤੇ ਕੰਪਲੈਕਸ ਹੋਣੇ ਚਾਹੀਦੇ ਹਨ। ਇਸ ਬਾਰੇ ਅਸੀਂ 75 ਲੱਖ ਰੁਪਿਆ ਰਖਿਆ ਹੈ। ਬਾਕੀ ਮੈਂ ਲੈਂਡ ਰਿਫਾਰਮਜ਼ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਕਿਹਾ ਜਾਂਦਾ ਹੈ ਕਿ ਅਕਾਲੀ-ਜਨਤਾ ਪਾਰਟੀ ਲੈਂਡ ਰਿਫਾਰਮਜ਼ ਦੇ ਰਸਤੇ ਵਿਚ ਰੁਕਾਵਟ ਹੈ ਪਰ ਅਸਲੀਅਤ ਇਹ ਹੈ ਕਿ ਇਨ੍ਹਾਂ ਕਾਂਗਰਸੀਆਂ ਦਾ ਮਨ ਨਹੀਂ ਸੀ ਕਿ ਲੈਂਡ ਰਿਫਾਰਮਜ਼ ਕੀਤੀਆਂ ਜਾਣ। ਇਨ੍ਹਾਂ ਨੇ 1,69,936 ਏਕੜ ਏਰੀਆ ਸਰਪਲੱਸ ਡਿਕਲੇਅਰ 30 ਸਾਲਾਂ ਵਿਚ ਕੀਤਾ ਹੈ। 1977 ਤੋਂ ਅਕਾਲੀ-ਜਨਤਾ ਸਰਕਾਰ ਨੇ 17,736 ਏਕੜ ਏਰੀਆ ਸਰਪਲੱਸ ਡਿਕਲੇਅਰ ਕੀਤਾ ਹੈ। ਇਸ ਬਾਰੇ ਅਸੀਂ ਕਮਿਸ਼ਨਰਜ਼, ਡੀ.ਸੀਜ਼ ਅਤੇ ਐਸ.ਡੀ.ਓਜ਼. ਨੂੰ ਇਨਸਟਰੱਕਸ਼ਨਜ਼ ਦੇ ਦਿੱਤੀਆਂ ਹਨ ਕਿ ਇਸ ਵੱਲ ਧਿਆਨ ਦੇਣ। (ਥੰਪਿੰਗ)

ਕੁਝ ਮੈਂਬਰਾਂ ਨੇ ਕਿਹਾ ਕਿ ਹਾਈਕੋਰਟ ਵਿਚ ਰਿਟ ਸਾਡੇ ਖਿਲਾਫ ਹੋ ਗਈ ਅਤੇ ਅਸੀਂ ਸੁਪਰੀਮ ਕੋਰਟ ਵਿਚ ਨਹੀਂ ਜਾ ਰਹੇ। ਸਪੀਕਰ ਸਾਹਿਬ, ਰੈਵੇਨਿਊ ਮਨਿਸਟਰ ਜੀ 24 ਤਾਰੀਖ ਨੂੰ ਮੀਟਿੰਗ ਕਰ ਰਹੇ ਹਨ ਜਿਸ ਵਿਚ ਐਕਟ ਨੂੰ ਅਮੈਂਡ ਕਰਨ ਬਾਰੇ ਸੋਚਿਆ ਜਾਵੇਗਾ। ਸਪੀਕਰ ਸਾਹਿਬ, ਅਕਾਲੀ-ਜਨਤਾ ਗੌਰਮਿੰਟ ਪ੍ਰੋਗਰੈਸਿਵ ਗੌਰਮਿੰਟ ਹੈ। ਅਸੀਂ ਪ੍ਰੋਗਰੈਸਿਵ ਤਰੀਕੇ ਦੇ ਨਾਲ ਅਗੇ ਵੱਧਣਾ ਹੈ। ਐਫ.ਐਮ. ਸਾਹਿਬ ਨੇ ਵੀ ਇਸ ਬਾਰੇ ਪਿਛਲੇ ਸੈਸ਼ਨ ਦੇ ਵਿਚ ਐਸ਼ੋਰੈਂਸ ਦਿਤੀ ਸੀ।

ਸਪੀਕਰ ਸਾਹਿਬ, ਸਾਡੀ ਸਟੇਟ ਵਿਚ ਪਿਛੇ ਫਲੱਡ ਆਏ, ਹੇਲ ਸਟਾਰਮ ਵੀ ਆਏ ਹਨ। ਜੇ ਮੈਂ ਡਿਟੇਲ ਵਿਚ ਜਾਵਾਂ ਤਾਂ ਬੜਾ ਸਮਾਂ ਲੱਗੇਗਾ। ਮੈਂਬਰ ਸਾਹਿਬ ਵੀ ਕਾਹਲੇ ਹਨ। ਇਨ੍ਹਾਂ ਦਾ ਵੀ ਮੈਨੂੰ ਬੜਾ ਧਿਆਨ ਹੈ। ਪਹਿਲਾਂ ਇਸ ਤਰ੍ਹਾਂ ਕਦੇ ਨਹੀਂ ਰਿਲੀਫ ਦਿੱਤਾ ਗਿਆ। ਇਹ ਪਹਿਲੀ ਵਾਰ ਇਸ ਸਰਕਾਰ ਨੇ ਦਿਤਾ ਹੈ।

(ਇਸ ਸਮੇਂ ਸਰਦਾਰ ਉਮਰਾਓ ਸਿੰਘ ਆਪਣੀ ਸੀਟ ਤੋਂ ਉਠ ਕੇ ਸ੍ਰੀ ਹੰਸ ਰਾਜ ਸ਼ਰਮਾ ਦੀ ਸੀਟ ਤੇ ਚਲੇ ਗਏ)

ਸਰਦਾਰ ਉਮਰਾਓ ਸਿੰਘ ਜੀ ਉਠ ਕੇ ਦੂਜੀ ਸੀਟ ਤੇ ਚਲੇ ਗਏ ਹਨ। ਮੇਰਾ ਖਿਆਲ ਹੈ ਕਿ ਸ਼ਰਮਾ ਸਾਹਿਬ ਕੋਲ ਦਵਾਈ ਹੈ ਜਿਸ ਕਾਰਨ ਉਥੇ ਮੱਛਰ ਨਹੀਂ ਲੜਦਾ। ਸਪੀਕਰ ਸਾਹਿਬ, 8 ਕਰੋੜ ਰੁਪਿਆ ਅਸੀਂ ਫਲੱਡ ਦੀ ਕੰਪੈਨਸੇਸ਼ਨ ਵਾਸਤੇ ਦਿੱਤਾ ਹੈ। ਜਿਥੇ ਗੜ੍ਹੇ ਪਏ ਹਨ ਉਥੇ ਵੀ ਸਰਕਾਰ ਨੇ ਬਹੁਤ ਮੱਦਦ ਦਿਤੀ ਹੈ। ਜਦੋਂ ਲੁਧਿਆਣੇ ਗੜ੍ਹੇ ਪਏ ਤਾਂ ਮੈਂ ਉਥੇ ਮੌਕੇ ਤੇ ਗਿਆ। ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ ਉਥੇ ਮੀਲਾਂ ਬੱਧੀ ਗੜ੍ਹਿਆਂ ਨੇ ਇਸ ਤਰ੍ਹਾਂ ਨਕਸਾਨ ਕੀਤਾ ਸੀ ਜਿਸ ਤਰ੍ਹਾਂ ਕਿ ਕੰਬਾਈਨਾਂ ਨੇ ਫਸਲ ਕੱਟੀ ਹੁੰਦੀ ਹੈ। ਸਰਦਾਰ ਬੇਅੰਤ ਸਿੰਘ ਵੀ ਮੇਰੇ ਨਾਲ ਗਏ ਸਨ। ਕਿਸਾਨ ਨੂੰ ਮੈਂ ਆਪਣੀਆਂ ਅੱਖਾਂ ਨਾਲ ਰੋਂਦਾ ਵੇਖਿਆ ਹੈ। ਸਪੀਕਰ ਸਾਹਿਬ, ਅਸੀਂ ਨੈਚੁਰਲ ਕਲੈਮਿਟੀਜ਼ ਰਿਲੀਫ ਫੰਡ 20 ਕਰੋੜ ਰੁਪਏ ਦਾ ਬਣਾ ਰਹੇ ਹਾਂ। ਮੇਰਾ ਦਿਲ ਕਰਦਾ ਹੈ ਕਿ ਜਿਤਨਾ ਕਿਸਾਨ ਦਾ ਨੁਕਸਾਨ ਹੁੰਦਾ ਹੈ, ਉਹ ਕਿਸੇ ਤਰੀਕੇ ਨਾਲ ਪੂਰਾ ਕੀਤਾ ਜਾਵੇ। (ਤਾੜੀਆਂ) ਮੈਂ ਇਸ ਚੀਜ਼ ਦਾ ਧੰਨਵਾਦੀ ਹਾਂ ਕਿ ਇਸ ਸਰਕਾਰ ਦੇ ਇਸ ਕਦਮ ਦੀ ਬੜੀ ਪ੍ਰਸ਼ੰਸਾ ਹੋਈ ਹੈ।

ਸਪੀਕਰ ਸਾਹਿਬ, ਸਰਪਲੱਸ ਇਵੈਕਿਊ ਰੂਰਲ ਲੈਂਡ ਜਿਹੜੀ ਕਿ ਸਰਦਾਰ ਉਮਰਾਓ ਸਿਘ ਨੇ ਅਪਣੇ ਰਾਜ ਵਿਚ ਘੁੱਟ ਕੇ ਰੱਖੀ ਹੋਈ ਸੀ ਤਾਂ ਕਿ ਉਹ ਵਿਚਾਰੇ ਮਾਲਕ ਨਾ ਬਣ ਜਾਣ। ਇਨ੍ਹਾਂ ਦੀ ਤਾਂ ਨੀਤੀ ਹੀ ਇਹ ਸੀ ਕਿ ਕੋਈ ਮਸਲਾ ਹੱਲ ਹੀ ਨਹੀਂ ਕਰਨਾ ਪਰ ਇਸ ਸਰਕਾਰ ਨੇ ਪੰਜ ਪੰਜ ਆਰਡੀਨਰੀ ਏਕੜ ਜ਼ਮੀਨ ਦੇ ਕੇ ਸਾਰਿਆਂ ਨੂੰ ਮਾਲਕ ਬਣਾ ਦਿੱਤਾ ਹੈ। ਸਪੀਕਰ ਸਾਹਿਬ, ਤੁਸੀਂ ਇਹ ਜਾਣ ਕੇ ਖੁਸ਼ ਹੋਵੋਗੇ ਕਿ ਤਰਕੀਬਨ 22/23 ਹਜ਼ਾਰ ਐਪਲੀਕੇਸ਼ਨਾਂ ਆਈਆਂ ਸਨ। 8,000 ਅਸੀਂ ਡਿਸਪੋਜ਼ ਆਫ ਕਰ ਦਿਤੀਆਂ ਹਨ ਅਤੇ 3 ਹਜ਼ਾਰ ਨੂੰ ਪ੍ਰੋਪ੍ਰਾਇਟਰੀ ਰਾਈਟਸ ਦੇ ਦਿੱਤੇ ਹਨ। ਹਾਊਸ ਦੇ ਮੈਂਬਰਾਂ ਨੇ ਕਿਹਾ ਸੀ ਕਿ ਇਸਦਾ ਟਾਈਮ ਵੱਧਾ ਦਿੱਤਾ ਜਾਵੇ, ਇਸ ਲਈ ਅਸੀਂ ਇਕ ਮਹੀਨਾ ਟਾਈਮ ਵੀ ਵਧਾ ਦਿੱਤਾ ਹੈ। ਸਾਡਾ ਨਿਸ਼ਾਨਾ ਹੈ ਕਿ ਸਾਰੀ ਦੀ ਸਾਰੀ ਜ਼ਮੀਨ ਜਿਹੜੀ ਇਨ੍ਹਾਂ ਲੋਕਾਂ ਨੇ ਕਾਸ਼ਤ ਕੀਤੀ ਹੈ ਉਨ੍ਹਾਂ ਨੂੰ ਉਸ ਜ਼ਮੀਨ ਦਾ ਮਾਲਕ ਬਣਾ ਦਿੱਤਾ ਜਾਵੇ। ਇਹੀ ਨਹੀਂ, ਇਨਫੀਰੀਅਰ ਇਵੈਕਿਊ ਲੈਂਡ ਪਈ ਹੈ। ਮੈਂ ਫਾਈਨਾਂਸ਼ਲ ਕਮਿਸ਼ਨਰ ਸਾਹਿਬ ਨੂੰ ਕਿਹਾ ਹੈ ਕਿ ਅਗਲੀ ਕੈਬਨਿਟ ਮੀਟਿੰਗ ਵਿਚ ਇਹ ਲਿਆਉਣ ਕਿ ਜਿਹੜੇ ਲੋਕ ਉਸ ਜ਼ਮੀਨ ਨੂੰ ਕਾਸ਼ਤ ਕਰਦੇ ਹਨ ਉਨ੍ਹਾਂ ਨੂੰ ਉਸ ਜ਼ਮੀਨ ਦਾ ਮਾਲਕ ਬਣਾ ਦਿੱਤਾ ਜਾਵੇ। ਇਹ ਜਿਹੜੀ ਸਰਕਾਰ ਹੈ ਇਹ ਕਿਸਾਨਾਂ ਦੀ ਇਸ ਕਰਕੇ ਹਮਦਰਦ ਨਹੀਂ ਕਿ ਕੋਈ ਖਾਸ ਗੱਲ ਹੈ। ਬਲਕਿ ਇਸ ਕਰਕੇ ਕਿਸਾਨਾਂ ਦੀ ਹਮਦਰਦ ਹੈ ਕਿਉਂਕਿ 30 ਸਾਲ ਕਿਸਾਨ ਦੁਖੀ ਰਿਹਾ ਹੈ, ਤੰਗ ਰਿਹਾ ਹੈ। ਪਹਿਲੀ ਕਿਸੇ ਸਰਕਾਰ ਨੇ ਉਸ ਪਾਸੇ ਧਿਆਨ ਹੀ ਨਹੀਂ ਦਿੱਤਾ। ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਇਕ ਬਹੁਤ ਵੱਡਾ ਫੈਸਲਾ ਕੀਤਾ ਹੈ ਪਹਿਲਾਂ ਅਗਰ ਕਿਸੇ ਕਿਸਾਨ ਨੇ ਲੈਂਡ ਮਾਰਟਗੇਜ ਬੈਂਕ ਜਾਂ ਕਿਸੇ ਹੋਰ ਬੈਂਕ ਕੋਲੋਂ ਕਰਜ਼ਾ ਲੈਣਾ ਹੁੰਦਾ ਸੀ

ਤਾਂ 35,000 ਰੁਪਏ ਉਹ ਐਗਜ਼ੰਪਟ ਸੀ, ਭਾਵੇਂ ਉਸਨੇ ਟਰੈਕਟਰ ਲੈਣਾ ਹੋਵੇ, ਖਾਦ ਲੈਣੀ ਹੋਵੇ ਜਾਂ ਹੋਰ ਕੋਈ ਇੰਪਲੀਮੈਂਟਸ ਲੈਣੇ ਹੋਣ। ਇਸ ਹੱਦ ਤੱਕ ਉਸਨੂੰ ਕੋਈ ਸਟੈਂਪ ਡਿਊਟੀ ਜਾਂ ਰਜਿਸਟਰੇਸ਼ਨ ਫੀਸ ਨਹੀਂ ਲਗਦੀ ਸੀ। ਹੁਣ ਇਸ ਸਰਕਾਰ ਨੇ ਫੈਸਲਾ ਕਰ ਦਿਤਾ ਹੈ ਕਿ ਜਿਤਨਾ ਮਰਜ਼ੀ ਕਿਸਾਨ ਲੋਨ ਲਵੇ, ਆਪਣੀ ਜ਼ਮੀਨ ਗਿਰਵੀ ਰੱਖਣ ਵਾਸਤੇ ਕੋਈ ਸਟੈਂਪ ਡਿਊਟੀ ਉਸਤੇ ਉਸਨੂੰ ਨਹੀਂ ਦੇਣੀ ਪਵੇਗੀ। ਇਸੇ ਤਰ੍ਹਾਂ ਪੰਜਾਬ ਬੈਕਵਰਡ ਕਲਾਸਿਜ਼ ਲੈਂਡ ਡਿਵੈਲਪਮੈਂਟ ਐਂਡ ਫਾਇਨਾਂਸ ਕਾਰਪੋਰੇਸ਼ਨ ਵੀ ਗਰੀਬਾਂ ਨੂੰ ਲੋਨ ਦਿੰਦੀ ਸੀ। ਉਨ੍ਹਾਂ ਨੂੰ ਵੀ 35,000 ਰੁਪਏ ਤਕ ਲੋਨ ਦੇਣ ਤੇ ਕੋਈ ਸਟੈਂਪ ਡਿਊਟੀ ਨਹੀਂ ਲੱਗੇਗੀ।

ਸਪੀਕਰ ਸਾਹਿਬ, ਹੁਣ ਮੈਂ 10 ਨੰਬਰ ਡਿਮਾਂਡ ਜਿਹੜੀ ਪੁਲਿਸ ਦੇ ਬਾਰੇ ਹੈ, ਉਸ ਵੱਲ ਆਉਂਦਾ ਹਾਂ। (ਹਾਸਾ) ਸਪੀਕਰ ਸਾਹਿਬ, ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਇਕ ਗਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਤਰੀਕੇ ਨਾਲ ਇਸ ਡੀਮਾਂਡ ਦਾ ਨੰਬਰ 9 ਕਰ ਦੇਣ ਜਾਂ 11 ਕਰ ਦੇਣ। ਪੁਲਿਸ ਤਾਂ 10 ਨੰਬਰੀਆ ਨੂੰ ਪਕੜਨ ਵਾਸਤੇ ਹੁੰਦੀ ਹੈ। (ਹਾਸਾ) ਸਪੀਕਰ ਸਾਹਿਬ, ਮਾਡਰਨ ਪੁਲਿਸ ਜਿਹੜੀ ਹੈ ਇਹ ਪਹਿਲੀ ਦਫਾ 1829 ਵਿਚ ਲੰਡਨ ਵਿਚ ਆਰਗੇਨਾਈਜ਼ ਕੀਤੀ ਗਈ। ਉਥੇ ਇਸ ਨੂੰ ਸਕਾਟਲੈਂਡ ਯਾਰਡ ਵੀ ਕਹਿੰਦੇ ਹਨ। ਪੁਲਿਸ ਦੇ ਪ੍ਰਿੰਸੀਪਲਜ਼ ਕੀ ਹਨ, ਮੈਂ ਇਸ ਦੇ ਬਾਰੇ ਪੜ੍ਹਿਆ ਹੈ। ਲੰਡਨ ਵਿਚ ਇਸ ਦੇ ਬਾਰੇ ਇੱਕ ਮੈਨੁਅਲ ਛਪਿਆ ਹੈ। ਉਸ ਵਿਚ ਮੇਨ ਪ੍ਰਿੰਸੀਪਲ ਇਹ ਲਿਖੇ ਹਨ:—

The primary object of efficient police is the prevention of crimes, the next that of detection and punishment of offenders if crime is committed. To these ends all efforts of police must be directed. The protection of life and property, the preservation of public tranquillity and the absence of crime will alone prove whether these efforts have been successful and whether the objects for which the police were appointed have been obtained.

ਇਨ੍ਹਾਂ ਪ੍ਰਿੰਸੀਪਲਜ਼ ਨੂੰ ਮੁੱਖ ਰੱਖ ਕੇ ਅਸੀਂ ਪੁਲਿਸ ਨੂੰ ਰੀਆਰਗੇਨਾਈਜ਼ ਕੀਤਾ ਹੈ। ਪੁਲਿਸ ਦੇ ਦੋ ਫੰਕਸ਼ਨ ਹਨ। ਇਕ ਵਿੰਗ ਹੈ ਡਿਟੇਕਸ਼ਨ ਦਾ ਅਤੇ ਦੂਸਰਾ ਹੈ ਮੇਨਟੇਨੈਂਸ ਆਫ ਲਾਅ ਐਂਡ ਆਰਡਰ ਦਾ। ਪ੍ਰਿਵੈਨਟਿਵ ਮਈਯਰਜ਼ ਲੈਣੀਆਂ ਹਨ। ਕਾਫੀ ਡਿਟੇਲ ਵਿਚ ਉਹ ਸਕੀਮ ਅਸੀਂ ਵੇਖੀ ਹੈ। ਅਸੀਂ ਇਸ ਦੀ ਰੀਆਰਗੇਨਾਈਜ਼ੇਸ਼ਨ ਕਰਕੇ ਦੋਨਾਂ ਵਿੰਗਾਂ ਨੂੰ ਫੰਕਸ਼ਨਲ ਬੇਸਿਜ਼ ਤੇ ਸੈਪਰੇਟ ਕਰ ਦਿੱਤਾ ਹੈ। ਇਕ ਗੱਲ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ ਦਿਨ ਬਦਿਨ ਹਾਲਾਤ ਬਦਲਦੇ ਜਾਂਦੇ ਹਨ। ਸੋਸ਼ਲ, ਪੁਲੀਟੀਕਲ ਅਤੇ ਇਕਨਾਮਿਕ ਚੇਂਜਿਜ ਨਾਲ ਪੁਲਿਸ ਦੀ ਜ਼ਿੰਮੇਵਾਰੀ ਵੀ ਵੱਧਦੀ ਜਾਂਦੀ ਹੈ ਅਤੇ ਇਸਦੇ ਨਾਲ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਤੇ ਵੀ ਇਫੈਕਟ ਪੈਂਦਾ ਹੈ। ਲੋਕਾਂ ਵਿਚ ਅਵੇਕਨਿੰਗ ਆਉਂਦੀ ਹੈ। ਇਹ ਸਾਰੀਆਂ ਚੀਜ਼ਾਂ ਸਾਨੂੰ ਧਿਆਨ ਵਿੱਚ ਰੱਖਣੀਆਂ ਚਾਹੀਦੀਆਂ ਹਨ। ਜਦੋਂ ਵੀ ਅਸੀਂ ਪੁਲਿਸ ਦੀ ਡਿਊਟੀ ਨੂੰ ਅਸੈਸ ਕਰਦੇ ਹਾਂ ਤਾਂ ਇਸਦੇ ਵਾਸਤੇ ਇਹ ਮਹਿਸੂਸ ਕੀਤਾ ਕਰਦੇ ਹਨ ਕਿ ਪੁਲਿਸ ਦੀ ਸਟਰੈਂਥ ਘੱਟ ਹੈ। ਮੈਂ ਵੀ ਮਹਿਸੂਸ ਕਰਦਾ ਹਾਂ ਲੇਕਿਨ ਇਸਦੇ ਨਾਲ ਦੀ ਨਾਲ ਸਟੇਟ ਦੇ ਰਿਸੋਰਸਿਜ਼ ਜੋ ਹਨ ਉਨ੍ਹਾਂ ਨੂੰ ਵੀ ਧਿਆਨ ਵਿਚ ਰੱਖਣਾ ਪੈਂਦਾ ਹੈ। ਇਸ ਲਈ ਪਿਛਲੇ ਸਾਲ ਅਸੀਂ ਪੀ. ਏ. ਪੀ. ਦੀਆਂ ਦੋ ਬਟਾਲਨਾਂ ਨੂੰ ਦਜੀ ਪੁਲਿਸ ਵਿਚ ਬਦਲ ਕੇ ਦੂਜੀ ਕਾਂਸਟੇਬਲ ਪੁਲਿਸ ਵਿਚ ਵਾਧਾ ਕੀਤਾ ਹੈ। ਜੋ ਡਿਟੈਕਟਿਵ ਵਿਗ ਹੈ ਉਸ ਵਿਚ 3 ਐਸ ਪੀ., 17 ਡੀ. ਐਸ. ਪੀ., 33 ਇਨਸਪੈਕਟਰ ਅਤੇ 53 ਸਬ-ਇਨਸਪੈਕਟਰ ਅਤੇ ਹੋਰ ਏ. ਐਸ. ਆਈ. ਵਧਾਏ ਹਨ। ਜਿਥੇ ਨੰਬਰ ਆਫ ਪੁਲਿਸ ਇਸ ਤਰੀਕੇ ਨਾਲ ਵਧਾਇਆ ਹੈ ਕਿ ਖਜ਼ਾਨੇ ਤੇ ਬਹੁਤਾ ਖਰਚ ਨਾ ਪਵੇ ਉਥੇ ਨਾਲ ਦੀ ਨਾਲ

ਟੈਕਨੀਕਲ ਇਫੈਕਟਿਵਨੈਸ ਵੀ ਵਧਾਉਣ ਲਈ ਸੋਚਿਆ ਹੈ। ਅੱਜ ਦਾ ਯੁਗ ਸਾਇੰਸ ਦਾ ਯੁਗ ਹੈ। ਇਸ ਲਈ ਮੋਬਾਈਲ ਪੈਟਰੋਲਿੰਗ ਦੀ ਬੜੀ ਜ਼ਰੂਰਤ ਹੈ। ਅੱਗੇ ਸਿਰਫ 16 ਵਹੀਕਲਜ਼ ਹੁੰਦੇ ਸਨ ਹੁਣ ਇਹ ਵੱਧਾ ਕੇ 46 ਕਰ ਦਿੱਤੇ ਹਨ। ਇਸ ਤੋਂ ਇਲਾਵਾ ਹਰ ਇੱਕ ਪੁਲਿਸ ਸਟੇਸ਼ਨ ਨੂੰ ਜੀਪ ਪ੍ਰੋਵਾਈਡ ਕੀਤੀ ਹੈ। ਵਾਇਰਲੈਸ ਨੈਟ ਵਰਕ ਫੈਲਾਇਆ ਹੈ। ਸਾਇੰਟੇਫਿਕ ਏਡ ਸਟਾਫ ਹਰ ਇਕ ਡਿਸਟ੍ਰਿਕਟ ਵਿਚ ਦਿੱਤਾ ਹੈ।

ਸਪੀਕਰ ਸਾਹਿਬ, ਇਸ ਤੋਂ ਵੀ ਇੱਕ ਜ਼ਰੂਰੀ ਚੀਜ਼ ਹੈ ਕਿ ਪੁਲਿਸ ਦੇ ਸਿਪਾਹੀ ਤੋਂ ਲੈ ਕੇ ਉਪਰਲੇ ਅਫ਼ਸਰ ਤਕ ਹਰ ਇਕ ਨੂੰ ਚੰਗੀ ਟਰੇਨਿੰਗ ਦਿੱਤੀ ਜਾਵੇ। ਇਹ ਪਹਿਲਾਂ ਕਦੇ ਨਹੀਂ ਸੀ ਹੋਇਆ ਕਿ ਕਾਂਸਟੇਬਲ, ਹੈਡ ਕਾਂਸਟੇਬਲ, ਏ. ਐਸ. ਆਈ. ਆਦਿ ਨੂੰ ਰੈਫਰੈਸ਼ਰ ਕੋਰਸ ਦਿੱਤਾ ਗਿਆ ਹੋਵੇ ਜਾਂ ਉਨ੍ਹਾਂ ਨੂੰ ਟਰੇਨਿੰਗ ਦਿੱਤੀ ਗਈ ਹੋਵੇ। ਇਹ ਪਹਿਲੀ ਸਰਕਾਰ ਹੈ ਜਿਸ ਨੇ ਉਨ੍ਹਾਂ ਨੂੰ ਰੈਫਰੈਸ਼ਰ ਕੋਰਸ ਦੇਣਾ ਸ਼ੁਰੂ ਕੀਤਾ ਹੈ। ਅੱਗੇ ਗਜ਼ਟਿਡ ਅਫਸਰ ਨੂੰ ਕਦੇ ਰੇਫ਼ਰੈਸ਼ਰ ਕੋਰਸ ਨਹੀਂ ਦਿੱਤੇ ਜਾਂਦੇ ਸਨ। ਉਹ ਵੀ ਅਸੀਂ ਸ਼ੁਰੂ ਕਰ ਦਿੱਤਾ ਹੈ। ਵਿਮੈਨ ਪੁਲਿਸ ਦੀ ਟਰੇ-ਨਿੰਗ ਵੀ ਸ਼ੁਰੂ ਕਰ ਦਿਤੀ ਹੈ। ਸਪੈਸ਼ਲਾਈਜ਼ਡ ਇਨਵੈਸਟੀਗੇਸ਼ਨ ਕੋਰਸ ਫਾਰ ਸਬ ਇਨਸਪੈਕਟਰ ਵੀ ਸ਼ੁਰੂ ਕਰ ਦਿੱਤੇ ਹਨ। ਹੁਣ ਹਰ ਇਕ ਮੈਂਬਰ ਸਾਹਿਬ ਪੁੱਛੇਗਾ ਕਿ ਇਸਦਾ ਰਿਜ਼ਲਟ ਕੀ ਹੋਇਆ ਹੈ। ਪਿਛਲੇ ਸੈਸ਼ਨ ਵੇਲੇ ਮੈਂ ਦਸਿਆ ਸੀ ਕਿ ਸਾਡੀ ਸਰਕਾਰ ਦਾ ਕੰਮ ਜਿਹੜਾ ਹੈ, ਭਾਵੇਂ ਇਹ ਡਿਵੈਲਪਮੈਂਟਲ ਹੈ ਅਤੇ ਭਾਵੇਂ ਹੋਰ ਹੈ, ਇਹ ਰਿਜ਼ਲਟ ਓਰੀਐਂਟਿਡ ਹੈ। ਇਨ੍ਹਾਂ ਦੇ ਰਿਜ਼ਲਟਸ ਤੋਂ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਸਿਰਫ ਇਹੀ ਨਹੀਂ ਕਿ ਕੋਈ ਨਾਰਾਜ਼ ਹੋ ਗਿਆ ਜਾਂ ਕਿਤੇ ਕੋਈ ਐਕਸੀਡੈਂਟ ਹੋ ਗਿਆ ਜਾਂ ਕੋਈ ਹੋਰ ਇਨਸੀਡੈਂਟ ਹੋ ਗਿਆ। ਤੁਸੀਂ ਸਾਰੀ ਪੁਲਿਸ ਦੇ ਕੰਮ ਨੂੰ ਵੇਖ ਕੇ ਇਹ ਦਸੋ ਕਿ ਇਹ ਰਿਜ਼ਲਟ ਓਰੀਐਂਟਿਡ ਹੈ ਜਾਂ ਨਹੀਂ। ਕੋਈ ਵੀ ਕਰਾਈਮ ਲੈ ਲਓ। ਪਿਛਲੇ ਸਾਲਾਂ ਵਿਚ ਪਹਿਲੀ ਸਰਕਾਰ ਦੇ ਵੇਲੇ ਨਾਲੋਂ ਕਰਾਈਮ ਬਹੁਤ ਘੱਟਿਆ ਹੈ। 1975 ਵਿਚ ਮਰਡਰ 638 ਹੋਏ ਸਨ। 1978 ਵਿਚ ਇਹ ਘਟ ਕੇ 560 ਰਹਿ ਗਏ। ਨਾਲ ਦੀ ਨਾਲ ਵੇਖਣ ਵਾਲੀ ਚੀਜ਼ ਇਹ ਹੈ ਕਿ ਕੇਸ ਰਜਿਸਟਰ ਕਿਤਨੇ ਹੋਏ ਸਨ ਅਤੇ ਟਰੇਸ ਕਿਤਨੇ ਹੋਏ ਹਨ।

ਐਫੀਸ਼ੈਂਸੀ ਦਾ ਇਸ ਗੱਲ ਤੋਂ ਪਤਾ ਲਗਦਾ ਹੈ ਕਿ ਉਸ ਵਿਚੋਂ ਟ੍ਰੇਸ ਕਿਤਨੇ ਕੇਸ ਹੋਏ ਹਨ। ਉਨ੍ਹਾਂ ਦੇ (ਵਿਰੋਧੀ ਧਿਰ ਵੱਲ ਇਸ਼ਾਰਾ) ਸਮੇਂ 81% ਟਰੇਸ ਹੁੰਦੇ ਸੀ ਔਰ ਹੁਣ 92.3% ਹੁੰਦੇ ਹਨ। ਇਸ ਤਰ੍ਹਾਂ ਹੀ ਕਲਪੇਬਲ ਹੋਮੀਸਾਈਡ ਦੇ ਕੇਸਾਂ ਬਾਰੇ ਹੈ। ਸੰਨ 1975-76 ਦੇ ਰਿਪੋਰ-ਟਿਡ ਕੇਸ 147 ਹਨ ਔਰ ਸੰਨ 1977-78 ਵਿਚ 122 ਰਿਪੋਰਟਡ ਕੇਸਿਜ਼ ਹਨ। ਟਰੇਸ ਦੀ ਪਰਸੈਂਟੇਜ਼ 92.5 ਸੀ ਔਰ ਹੁਣ 100 ਪਰਸੈਂਟ ਹੈ। ਫਿਰ ਪਿਛਲੇ ਸਾਲ ਰੇਪ ਦੇ 105 ਕੇਸ ਰਜਿਸਟਰ ਹੋਏ ਪਰ ਐਂਤਕੀ 81 ਕੇਸ ਰਜਿਸਟਰ ਹੋਏ। ਟਰੇਸ ਦੀ ਪਰਸੈਂਟੇਜ਼ ਹੈ ਇਨ੍ਹਾਂ ਦੀ (ਵਿਰੋਧੀ ਪਾਰਟੀ ਵੱਲ ਇਸ਼ਾਰਾ) 88.6 ਔਰ ਸਾਡੀ ਹੈ 98.8, ਰਾਬਰੀ, ਬਰਗਲਰੀ ਦੇ ਫੈਕਟਸ ਐਂਡ ਫਿਗਰਜ਼ ਵੇਖ ਲਵੋ ਉਹ ਵੀ ਘੱਟ ਹਨ। ਕਰਾਈਮ ਵੀ ਘਟਿਆ ਹੈ ਔਰ ਪਰਸੈਂਟੇਜ ਆਫ ਡੀਟੈਕਸ਼ਨ ਵਧੀ ਹੈ। ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ, ਤੁਹਾਨੂੰ ਇਸ ਗੱਲ ਤੇ ਮਾਣ ਕਰਨਾ ਚਾਹੀਦਾ ਹੈ ਕਿ ਪੰਜਾਬ ਜਿਸ ਤਰ੍ਹਾਂ ਐਗਰੀਕਲਚਰ ਵਿਚ ਦੂਸਰੇ ਸੂਬਿਆਂ ਵਿਚੋਂ ਸਭ ਤੋਂ ਟਾਪ ਤੇ ਹੈ ਇਸੇ ਤਰ੍ਹਾਂ ਹੀ ਪੰਜਾਬ ਦੀ ਵਾਲੀਊਮ ਆਫ ਕਰਾਈਮ ਫਾਰ ਵੰਨ ਲੱਖ ਪਾਪੂਲੇਸ਼ਨ ਜੋ ਹੈ, ਇਸ ਵਿਚ ਵੀ ਪੰਜਾਬ ਦੀ ਸਭ ਤੋਂ ਘੱਟ ਹੈ (ਥੰਪਿੰਗ) ਇਹ ਨਹੀਂ ਕਿ ਮੈਂ ਕੋਈ ਪਾਰਟੀ ਬੇਸਿਜ਼ ਤੇ ਗੱਲ ਕਰ ਕਰਦਾ ਹਾਂ

ਸਾਰੀਆਂ ਪਾਰਟੀਆਂ ਦਾ ਹੀ ਕਿਸੇ ਨਾ ਕਿਸੇ ਸੂਬੇ ਵਿਚ ਰਾਜ ਹੈ ਔਰ ਮੈਂ ਇਹ ਫੈਕਟਸ ਐਂਡ ਫਿੱਗਰਜ਼ ਆਪਣੇ ਪਾਸੋਂ ਨਹੀਂ ਦੇ ਰਿਹਾ। ਮੇਰੇ ਪਾਸ ਕਰਾਈਮ ਰਿਵਿਊ ਹੈ। .........

**ਸ੍ਰੀ ਹੰਸ ਰਾਜ ਸ਼ਰਮਾ:** ਓਪੀਅਮ ਦੀ ਸਮੱਗਲਿੰਗ ਵਿਚ ਵੀ ਨੰਬਰ ਇਕ ਤੇ ਹੈ। ਇਹ ਵੀ ਦੱਸ ਦਿਓ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਜਿਹੜੇ ਕੰਮਾਂ ਵਿਚ ਇਹ ਨੰਬਰ ਇਕ ਤੇ ਰਹੇ ਹਨ ਮੈਨੂੰ ਤਾਂ ਦੱਸਣ ਲੱਗਿਆਂ ਹੀ ਸ਼ਰਮ ਆਉਂਦੀ ਹੈ। (ਹਾਸਾ)

ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਕਰਨਾਟਕਾ ਵਿਚ ਕਾਂਗਰਸ ਦਾ ਰਾਜ ਹੈ। ਉਥੇ ਦੀ ਗੱਲ ਲੈ ਲਵੋ। ਮੈਂ ਇਨ੍ਹਾਂ ਨੂੰ ਇਕ ਬੇਨਤੀ ਕਰਾਂਗਾ ਕਿ ਇਹ ਕ੍ਰਿਟਿਸਿਜ਼ਮ ਫਾਰ ਕ੍ਰਿਟਿਸਿਜ਼ਮ ਨਾ ਕਰਨ। ਸੋ ਮੈਂ ਦੱਸ ਰਿਹਾ ਸੀ ਕਿ ਕਰਨਾਟਕਾ ਜਿੱਥੇ ਕਿ ਕਾਂਗਰਸ ਦਾ ਰਾਜ ਹੈ ਉਥੇ ਇਕ ਲੱਖ ਪਾਪੂਲੇਸ਼ਨ ਪਿਛੇ ਵਾਲੀਊਮ ਆਫ ਕਰਾਈਮ 196.9, ਕੇਰਲਾ ਵਿਚ 168, ਦਿੱਲੀ ਵਿਚ 169, ਵੈਸਟ ਬੰਗਾਲ ਵਿਚ 172, ਤਾਮਲਨਾਡੂ ਵਿਚ 157 ਔਰ ਪੰਜਾਬ ਵਿਚ ਸਿਰਫ 91.5 ਹੈ। (ਥੰਪਿੰਗ) ਇਹ ਫਿੱਗਰਜ਼ ਪਿਛਲੇ ਸਾਲ ਦੇ ਹਨ ਔਰ ਅੱਜ ਤੱਕ 86.9 ਹੈ। ਇਕ ਗੱਲ ਮੈਂ ਇਹ ਵੀ ਦੱਸ ਦਿਆਂ ਕਿ ਇਹ ਸਾਰੇ ਦੇਸ਼ਾਂ ਵਿਚੋਂ ਘੱਟ ਹੈ। ਇਹ ਮੇਰੇ ਪਾਸ ਸੰਨ 1977 ਦਾ ਕਰਾਈਮ ਰਿਵਿਊ ਹੈ। ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਜੇਕਰ ਅਸੀਂ ਦੁਨੀਆਂ ਦੇ ਹੋਰ ਦੇਸ਼ਾਂ ਨਾਲ ਜਿਨ੍ਹਾਂ ਦੀ ਐਡਮਨਿਸਟ੍ਰੇਸ਼ਨ ਐਫੀਸ਼ੈਂਟ ਐਡਮਨਿਸਟਰੇਸ਼ਨ ਕਹੀ ਜਾਂਦੀ ਹੈ ਉਥੇ ਦੇ ਫਿੱਗਰਜ਼ ਵੇਖ ਲਵੋ ਕਿ ਵਾਲੀਅਮ ਆਫ ਕਰਾਈਮ ਫਾਰ ਵੰਨ ਲੱਖ ਕੀ ਹੈ ਔਰ ਸਾਡੇ ਕੀ ਹੈ ਔਰ ਮੈਂ ਸਮਝਦਾ ਹਾਂ ਕਿ ਡਿਟੈਕਸ਼ਨ ਦੀ ਪਰਸੈਂਟੇਜ ਕਿਤਨੀ ਹੈ, ਇਹ ਵੇਖਣੀ ਚਾਹੀਦੀ ਹੈ।

**ਸਰਦਾਰ ਕਿਰਪਾਲ ਸਿੰਘ:** ਸਾਨੂੰ ਝੂਠਾ ਕਰਨ ਲਈ ਇਹ (ਵਿਰੋਧੀ ਧਿਰ ਵੱਲ ਇਸ਼ਾਰਾ) ਕਿਧਰੇ ਕਰਾਈਮ ਪਰਸੈਂਟੇਜ ਵਧਾ ਨਾ ਦੇਣ। (ਹਾਸਾ)

**ਮੁੱਖ ਮੰਤਰੀ:** ਸਪੀਕਰ ਸਾਹਿਬ, ਜੇਕਰ ਮੁਕਾਬਲਾ ਕਰੀਏ ਤਾਂ ਪਤਾ ਲਗਦਾ ਹੈ ਕਿ ਬਰ-ਗਲਰੀ ਯੂ. ਕੇ. ਵਿਚ ਸੰਨ 1975 ਵਿਚ 34% ਸੀ, ਯੂ. ਐਸ. ਏ. ਵਿਚ 16% ਸੀ ਔਰ ਸਾਡੀ ਡਿਟੈਕਸ਼ਨ ਜਿਹੜੀ ਹੈ ਉਸ ਦੀ ਪਰਸੈਂਟੇਜ 52.6 ਹੈ। ਥੇਫਟ ਵਿਚ ਯੂ. ਕੇ. ਵਿਚ 20 ਤੋਂ 30%, ਯੂ. ਐਸ. ਏ. ਵਿਚ 20% ਔਰ ਸਾਡੇ ਇਥੇ 51 ਤੋਂ 76% ਹੈ। ਇਸ ਦਾ ਮਤਲਬ ਹੈ ਕਿ ਉਨ੍ਹਾਂ ਦੇਸ਼ਾਂ ਤੋਂ ਦੋ ਗੁਣਾਂ ਐਫੀਸ਼ੈਂਸੀ ਹੈ। ਸਪੀਕਰ ਸਾਹਿਬ, ਹੋਰ ਵੀ ਇਸ ਤਰ੍ਹਾਂ ਦੇ ਮਸਲੇ ਹਨ ਜਿਨ੍ਹਾਂ ਨੂੰ ਮੈਂ ਦੱਸਣ ਵਿਚ ਸਮਝਦਾ ਹਾਂ ਕਿ ਕਾਫੀ ਟਾਈਮ ਲੱਗ ਜਾਵੇਗਾ, ਇਸ ਲਈ ਮੈਂ ਜ਼ਿਆਦਾ ਟਾਈਮ ਨਹੀਂ ਲੈਣਾ ਚਾਹੁੰਦਾ। ਇਨ੍ਹਾਂ ਗੱਲਾਂ ਤੋਂ ਇਹ ਅੰਦਾਜ਼ਾ ਲਗਾ ਸਕਦੇ ਹਨ ਕਿ ਅਸੀਂ ਕਿੱਥੇ ਖੜੇ ਹਾਂ ਸਾਡੇ ਸਟੂਡੈਂਟਸ, ਲੇਬਰ ਜਿਹੜੇ ਕਿ ਬੜੀ ਛੇਤੀ ਨਾਲ ਉਤੇਜਿਤ ਹੋ ਜਾਂਦੇ ਹਨ, ਮੈਨੂੰ ਖੁਸ਼ੀ ਹੈ ਔਰ ਮਾਣ ਹੈ ਕਿ ਜਿੱਥੇ ਸੰਨ 1974-75 ਵਿਚ 436 ਸਟਰਾਈਕਾਂ ਹੋਈਆਂ ਸਨ। ਇਹ ਸੰਨ 1978-79 ਵਿਚ ਕੇਵਲ 90 ਰਹਿ ਗਈਆਂ।

ਫਿਰ ਰੋਡਵੇਜ਼ ਵਿਚ ਆਮ ਕਲੈਸ਼ ਹੁੰਦੇ ਰਹਿੰਦੇ ਹਨ, ਹੁਣ ਵੀ ਹੋ ਜਾਂਦੇ ਹਨ। ਹੁਣ 1978 ਦੇ ਮੁਕਾਬਲੇ ਵਿਚ ਇਹ ਸਾਰੇ 56 ਰਹਿ ਗਏ ਹਨ। ਅਸੀਂ ਇਹ ਵੀ ਕੋਸ਼ਿਸ਼ ਕਰਦੇ ਹਾਂ ਕਿ ਉਨ੍ਹਾਂ ਦੇ ਮਸਲੇ ਛੇਤੀ ਹੱਲ ਹੋ ਜਾਣ। ਮੈਂ ਧੰਨਵਾਦੀ ਹਾਂ ਕਿ ਸਾਡੀਆਂ ਬਹੁਤ ਸਾਰੀਆਂ

ਪਾਰਟੀਆਂ ਦੇ ਲੀਡਰ ਸਾਹਿਬਾਨ ਸਾਨੂੰ ਕਾਫੀ ਕੰਪਲੇਂਟ ਵੀ ਕਰਦੇ ਹਨ ਜਿਸ ਦਾ ਨਤੀਜਾ ਇਹ ਹੈ ਕਿ ਸੰਨ 1977-78 ਵਿਚ 27,85,016 ਮੈਨ ਡੇਜ਼ ਲਾਸ ਹੋਏ ਸਨ ਔਰ ਸੰਨ 1978-79 ਵਿਚ 27,31,007 ਰਹਿ ਗਏ ਹਨ। ਇਸ ਤਰ੍ਹਾਂ 54 ਹਜ਼ਾਰ ਮੈਨ ਡੇਜ਼ ਲਾਸ ਘੱਟ ਹੋਏ ਹਨ।

ਸਪੀਕਰ ਸਾਹਿਬ, ਇਹ ਜ਼ਰੂਰੀ ਹੈ ਕਿ ਪੁਲਿਸ ਦੀਆਂ ਸਰਵਿਸ ਕੰਡੀਸ਼ਨਾਂ ਠੀਕ ਨਹੀਂ ਸਨ। ਅਸੀਂ ਚਾਹੁੰਦੇ ਸੀ ਕਿ ਉਹ ਸਾਡੀ ਇਕ ਵੈਲ ਡਿਸਿਪਲਿੰਡ ਫੋਰਸ ਹੈ, ਜੇਕਰ ਉਹ ਆਪਣੀ ਆਵਾਜ਼ ਨਹੀਂ ਚੁਕ ਸਕਦੇ ਤਾਂ ਸਰਕਾਰ ਦਾ ਫਰਜ ਬਣ ਜਾਂਦਾ ਹੈ ਕਿ ਉਨ੍ਹਾਂ ਵੱਲ ਧਿਆਨ ਦੇਵੇ। ਉਨ੍ਹਾਂ ਦੇ ਪੇ ਗਰੇਡਜ਼ ਬਾਰੇ ਪੇ-ਕਮਿਸ਼ਨ ਪਾਸ ਕੇਸ ਹੈ ਔਰ ਮੈਂ ਸਮਝਦਾ ਹਾਂ ਕਿ ਉਸ ਨੂੰ ਪੇ-ਕਮਿਸ਼ਨ ਸਿੰਪੇਥੈਟੀਕਲੀ ਕੰਸਿਡਰ ਕਰੇਗਾ। ਸਪੀਕਰ ਸਾਹਿਬ, ਪੁਲਿਸ ਵਾਸਤੇ ਹਾਉਸਿੰਗ ਦਾ ਮਸਲਾ ਬਹੁਤ ਗੰਭੀਰ ਮਸਲਾ ਹੈ। ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਦਸਿਆ ਹੈ ਕਿ ਪੁਲਿਸ ਹਾਉਸਿੰਗ ਵੱਲ ਤਾਂ ਪਹਿਲੀ ਸਰਕਾਰ ਨੇ ਬਿਲਕੁਲ ਹੀ ਧਿਆਨ ਨਹੀਂ ਸੀ ਦਿੱਤਾ। ਹਾਲਾਂ ਕਿ ਸਾਨੂੰ ਚਾਹੀਦਾ ਹੈ ਕਿ ਪੁਲਿਸ ਮੈਨੂੰਅਲ ਦੇ ਮੁਤਾਬਿਕ ਜਿਤਨੇ ਸਿਪਾਹੀ ਹਨ ਉਨ੍ਹਾਂ ਵਿਚੋਂ 60% ਨੂੰ ਮੈਰਿਡ ਆਕਮੋਡੇਸ਼ਨ ਦੇਈਏ, ਹੈਡ ਕਾਂਸਟੇਬਲਜ਼ ਨੂੰ 100 ਪਰਸੈਂਟ ਫਰੀ ਅਕਾਮੋਡੇਸ਼ਨ ਦੇਈਏ ਪਰ ਸਪੀਕਰ ਸਾਹਿਬ, ਮੈਨੂੰ ਤਾਂ ਹੈਰਾਨੀ ਹੁੰਦੀ ਹੈ ਕਿ ਔਰ ਤੁਸੀਂ ਵੀ ਹੈਰਾਨ ਹੋਵੋਗੇ ਕਿ ਪਤਾ ਨਹੀਂ ਹੈ 30 ਸਾਲਾਂ ਵਿਚ ਇਹ (ਵਿਰੋਧੀ ਧਿਰ ਵੱਲ ਇਸ਼ਾਰਾ) ਕਰਦੇ ਕੀ ਰਹੇ ਹਨ। ਇਨ੍ਹਾਂ ਨੇ 30 ਸਾਲਾਂ ਵਿਚ ਕੁਲ 519 ਹਾਉਸਿੰਜ਼ ਪੰਜਾਬ ਵਿਚ ਪੁਲਿਸ ਵਾਸਤੇ ਬਣਾਏ ਹਨ। ਡਾਂਗ ਸਾਹਿਬ ਵੀ ਹੈਰਾਨ ਹੋ ਰਹੇ ਹਨ। ਅਸੀਂ ਪੁਲਿਸ ਹਾਉਸਿੰਗ ਵਾਸਤੇ ਡੇਢ ਕਰੋੜ ਰੁਪਿਆ ਖਰਚ ਕਰ ਰਹੇ ਹਾਂ। 27 ਕਰੋੜ ਰੁਪਿਆ ਅਗਲੇ ਸਾਲਾਂ ਵਿਚ ਖਰਚ ਕਰਨਾ ਹੈ। ਇਸ ਤੋਂ ਇਲਾਵਾ ਜਲੰਧਰ ਬਾਰੇ ਦੱਸਿਆ ਗਿਆ ਸੀ ਕਿ ਇਕ ਥਾਣੇ ਦੀ ਹਾਲਤ ਖਰਾਬ ਹੈ। ਅਸੀਂ 10 ਪੁਲਿਸ ਸਟੇਸ਼ਨ ਨਵੇਂ ਬਣਾ ਰਹੇ ਹਾਂ। ਕਪੂਰਥਲੇ ਵਿਚ ਵੀ ਬਣਾ ਰਹੇ ਹਾਂ। ਸਰਦਾਰ ਉਜਾਗਰ ਸਿੰਘ ਜੀ ਨੇ ਕਿਹਾ ਸੀ ਕਿ ਡਿਮਾਂਡ ਵਿਚ ਪੈਸੇ ਜ਼ਿਆਦਾ ਵਧਾਏ ਗਏ ਹਨ ਮੈਂ ਸਪੀਕਰ ਸਾਹਿਬ, ਕਹਿੰਦਾ ਹਾਂ ਕਿ ਜਿਤਨੀ ਲੋੜ ਸੀ, ਅਸੀਂ ਆਪਣੇ ਫਾਇਨਾਂਸਿਜ਼ ਨੂੰ ਮੁੱਖ ਰੱਖਦੇ ਹੋਏ ਹੀ ਇਹ ਥੋੜ੍ਹਾ ਜਿਹਾ ਵੱਧ ਰੁਪਿਆ ਮੰਗਿਆ ਹੈ। ਸੰਨ 1978-79 ਵਿਚ ਜਿਹੜਾ ਦੋ ਕਰੋੜ 53 ਲੱਖ ਰੁਪਿਆ ਹੈ ਇਹ ਤਾਂ ਐਡੀਸ਼ਨਲ ਡੀ. ਏ. ਦਾ ਹੀ ਹੈ। ਹੁਣ ਸਿਰਫ ਇਕ ਕਰੋੜ 21 ਲੱਖ ਵੱਧ ਮੰਗਿਆ ਹੈ। ਉਸ ਦੇ ਵਿਚੋਂ 50% ਸੈਂਟਰ ਤੋਂ ਮਿਲਣਾ ਹੈ। ਇਸ ਤਰ੍ਹਾਂ ਬੈਲੈਂਸ 31 ਲੱਖ ਰੁਪਿਆ ਹੈ। ਜੇਕਰ ਇੰਪਰੂਵਮੈਂਟ ਜੋ ਹੋਈ ਹੈ ਉਸ ਨੂੰ ਵੇਖੀਏ ਤਾਂ ਖਰਚ ਵੱਧ ਨਹੀਂ ਹੋਇਆ। ਫਿਰ ਸਪੀਕਰ ਸਾਹਿਬ, ਗੋਬਿੰਦਗੜ੍ਹ ਦੇ ਕੇਸ ਬਾਰੇ ਸਰਦਾਰ ਉਜਾਗਰ ਸਿੰਘ ਨੇ ਦਸਿਆ ਹੈ। ਉਥੇ ਦੇ ਜੋ ਆਦਮੀ ਮੁਜਰਮ ਸਨ, ਜਿਨ੍ਹਾਂ ਨੇ ਗਲਤ ਕੰਮ ਕੀਤਾ ਸੀ, ਚਾਹੇ ਕਿਸੇ ਵੀ ਪਾਰਟੀ ਦੇ ਹੋਣ, ਇਸ ਵਿਚ ਪਾਰਟੀ ਦਾ ਸਵਾਲ ਨਹੀਂ ਹੈ ਉਨ੍ਹਾਂ ਨੂੰ ਫੜ ਲਿਆ ਗਿਆ ਹੈ। ਉਨ੍ਹਾਂ ਦੇ ਹਥਿਆਰ ਲੈ ਲਏ ਹਨ। ਔਰ ਇਹ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਕਿਸੇ ਵੀ ਮਾਨਯੋਗ ਮੈਂਬਰ ਪਾਸ ਕੋਈ ਇਨ-ਫਰਮੇਸ਼ਨ ਹੋਵੇ ਤਾਂ ਉਹ ਸਿਰਫ ਹੀਅਰ ਸੇਅ ਤੇ ਹੀ ਨਾ ਮੰਨ ਲਿਆ ਕਰਨ। ਜਿਵੇਂ ਕਿ ਖੰਨਾ ਸਾਹਿਬ ਨੇ ਗੱਲ ਕੀਤੀ ਹੈ। ਉਨ੍ਹਾਂ ਨੇ ਜੋ ਕਿਹਾ ਉਸ ਬਾਰੇ ਮੈਨੂੰ ਤਾਂ ਪਤਾ ਨਹੀਂ ਸੀ, ਮੈਂ ਉਸੇ ਵੇਲੇ ਹੀ ਅਜਨਾਲਾ ਸਾਹਿਬ ਤੋਂ ਪੁਛਿਆ ਤਾਂ ਪਤਾ ਲੱਗਿਆ ਕਿ ਕੋਈ ਮੋਹਣ ਸਿੰਘ ਆਦਮੀ ਹੈ, ਉਹ ਕਿਸੇ ਬਦਮਾਸ਼ ਦੀ ਮੱਦਦ ਕਰਨ ਵਾਸਤੇ ਗਿਆ ਸੀ ਔਰ ਉਥੇ ਹੀ ਪੁਲਿਸ ਦੇ ਸਿਪਾਹੀ ਨਾਲ ਵੀ ਲੜ ਪਿਆ। ਉਹ ਬਦਮਾਸ਼ ਆਦਮੀ ਨੂੰ ਛੁਡਾਉਣ ਲਈ ਗਿਆ ਸੀ। ਇਸ ਕਰਕੇ ਮੈਂ ਇਹ ਬੇਨਤੀ ਕਰਾਂਗਾ ਕਿ ਫੈਕਟਸ ਦਾ ਪਤਾ ਪਹਿਲਾਂ ਕਰ ਲਿਆ ਕਰੋ। ਕਿਸੇ ਦੇ ਕਹਿਣ ਤੇ ਹੀ ਨਾ ਮੰਨ ਲਿਆ

ਕਰੋ ਕਿ ਕਿਉਂਕਿ ਉਹ ਤੁਹਾਡੇ ਹਲਕੇ ਦਾ ਹੈ ਇਸ ਲਈ ਸੱਚ ਹੀ ਹੋਵੇਗਾ। ਤੁਹਾਡੇ ਹਲਕੇ ਦਾ ਬੰਦਾ ਗਲਤ ਕਹਿ ਦੇਵੇ ਤਾਂ ਉਸ ਤਰ੍ਹਾਂ ਹੀ ਗਲ ਨਹੀਂ ਮੰਨ ਲੈਣੀ ਚਾਹੀਦੀ। ਇਸ ਲਈ, ਸਪੀਕਰ ਸਾਹਿਬ, ਮੈਂ ਹੁਣ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਡਿਮਾਂਡ ਨੰ: 8, 9 ਅਤੇ 10 ਮਨਜ਼ੂਰ ਕੀਤੀਆਂ ਜਾਣ।

## PRESENTATION OF THE SECOND (FINAL) REPORT OF THE RULES COMMITTEE

**Mr. Speaker :** I present to the House the Second (Final) Report of the Rules Committee. The report reads as under :—

After considering the amendments given notices of by Comrade Baldev Singh Zoomba, Comrade Dana Ram, Comrade Satya Pal Dang, Comrade Mehtab Singh Niukerian and Master Babu Singh to the recommendations contained in the First Report of the Rules Committee, the Committee re-iterated its original recommendations (as in the Appendix) made in its First Report which was laid on the Table of the House on the 16th April, 1979.

### APPENDIX TO THE SECOND REPORT OF THE RULES COMMITTEE (1979-80)

**RULE 225**

1. In Sub-rule (3), line 2, *for* "nine", *substitute* "thirteen".

**RULE 227**

2. In sub-rule (2), line 2 *for* "nine", *substitute* "thirteen".

**RULE 229**

3. In sub-rule (i), line 2, *for* "nine". *substitute* "thirteen".

**RULE 234**

4. The Rule shall be deleted.

**RULE 238**

5. In line 2, *for* "nine", *substitute* "thirteen".

**RULE 240**

6. In line 2, *for* "eight", *substitute* "thirteen".

**RULE 249**

7. In line 5, *for* "four" *substitute* "eight".

**RULE 250**

8. In line 6, *for* "9" *substitute* "thirteen".

**RULE 251-A**

9. In sub-rule (1), line 4, *for* "nine" *substitute* "thirteen".

10. NEW RULES 251-C, 251-D, 251-E AND 251-F

After rule 251-B, add the following new rules :—

"XVI. COMMITTEE ON PAPERS LAID/TO BE LAID ON THE TABLE

251—C (1) There shall be a Committee on Papers laid/to be laid on the Table consisting of not more than ten members.

Constitution of the Committee

(2) The Committee shall be nominated by the Speaker and shall hold office for a term not exceeding one year.

251—D (1) The functions of the Committee shall be to examine all papers laid on the Table by Ministers and to report to the House on—

Functions of the Committee

(a) whether there has been compliance of the provisions of the Constitution, Act, rule or regulation under which the paper has been laid ;

(b) whether there has been any unreasonable delay in laying the paper ;

(c) if there has been such delay, whether a statement explaining the reasons for delay has been laid on the Table and whether those reasons are saisfactory.

(2) The Committee shall perform such other functions in respect of the papers laid on the Table as may be assigned to it by the Speaker from time to time.

(3) The Committee shall also examine and report on such cases, where the papers have not been laid on the table within the time prescribed by the relevant Act, rule, regulation, etc., or where the papers required to be laid have not been so laid on the Table within a reasonable period of time.

251—E A Member wishing to raise any of the matters referred to in Rule 251—D shall not raise it in the House.

Restriction on raising matters in House

251—F The provisions contained in Rules 251—C and 251—D shall not apply to matters falling within the jurisdiction of the Committee on Subordinate Legislation."

Limitation on the functions of the Committee

## DISCUSSION AND VOTING OF DEMANDS FOR GRANTS FOR THE YEAR 1979-80 (*Resumption*)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕੁਝ ਕੇਸਾਂ ਦਾ ਜ਼ਿਕਰ ਕੀਤਾ ਹੈ। ਉਸ ਵਿਚ ਪਟਿਆਲੇ ਵਾਲੇ ਕੇਸ ਦਾ ਵੀ ਜ਼ਿਕਰ ਕੀਤਾ ਹੈ। ਮੈਂ ਸਮਝਦਾ ਹਾਂ ਕਿ ਅਗਰ ਔਰਤਾਂ ਕੋਈ ਚੋਰ ਹੋਣ ਤਾਂ ਪੁਲਿਸ ਨੂੰ ਇਹ ਹੱਕ ਨਹੀਂ ਕਿ ਉਨ੍ਹਾਂ ਨੂੰ ਟਾਰਚਰ ਕੀਤਾ ਜਾਵੇ ਜਾਂ ਰੇਪ ਕੀਤਾ ਜਾਵੇ। ਇਸ ਲਈ ਕਿਉਂਕਿ ਐਸ. ਡੀ. ਐਮ. ਦੀ ਇਨਕੁਆਇਰੀ ਨਾਲ ਉਥੋਂ ਦੇ ਲੋਕ ਸੈਟਿਸਫਾਈਡ ਨਹੀਂ ਹਨ ਕੀ ਇਹ ਉਸ ਦੀ ਜੁਡੀਸ਼ੀਅਲ ਇਨਕੁਆਇਰੀ ਕਰਾਉਣਗੇ ?

**ਸਰਦਾਰ ਕਿਰਪਾਲ ਸਿੰਘ** : ਸੀ. ਐਮ. ਸਾਹਿਬ ਨੇ ਜੋ ਇਵੈਕਿਊ ਲੈਂਡ ਨੂੰ ਜਲਦੀ ਤਕਸੀਮ ਕਰਨ ਦਾ ਜ਼ਿਕਰ ਕੀਤਾ ਹੈ ਇਸ ਵਿਚ ਬੜਾ ਭਾਰੀ ਵਿਤਕਰਾ ਹੈ। ਅੰਮ੍ਰਿਤਸਰ ਵਿਚ ਜਦੋਂ ਸੀ. ਐਮ. ਸਾਹਿਬ ਆਏ ਸਨ ਤਾਂ ਇਨ੍ਹਾਂ ਨੇ ਉਥੇ ਕਿਹਾ ਸੀ ਕਿ ਇਹ ਜ਼ਮੀਨ ਮੁਫਤ ਦਿੱਤੀ ਜਾਵੇਗੀ ਜਦ ਕਿ ਹੁਣ ਉਨ੍ਹਾਂ ਲੋਕਾਂ ਕੋਲੋਂ ਉਰਿਜਨਲ ਕੀਮਤ ਤੋਂ 20-30 ਗੁਣਾ ਜ਼ਿਆਦਾ ਕਰਾਇਆ ਵਸੂਲ ਕੀਤਾ ਜਾਂਦਾ ਹੈ। ਇਸ ਲਈ ਕੀ ਇਹ ਜਿਹੜਾ ਇਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਰਿਲੀਫ ਦੇਣ ਦਾ ਵਾਇਦਾ ਕੀਤਾ ਸੀ ਉਹ ਪੂਰਾ ਕਰਨਗੇ ? ਇਨ੍ਹਾਂ ਨੇ ਇਸ ਬਾਰੇ ਆਪਣੀ ਸਪੀਚ ਵਿਚ ਇਸ ਦਾ ਕੋਈ ਜ਼ਿਕਰ ਨਹੀਂ ਕੀਤਾ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਇਹ ਪੁਛਣਾ ਹੈ ਕਿ ਐਫ. ਆਈ. ਆਰ. ਨੰ, 37, ਮਿਤੀ 3 ਅਪਰੈਲ, 1979 ਨੂੰ ਨਾਭਾ ਸਦਰ ਥਾਣੇ ਵਿਚ ਦਰਜ ਹੋਇਆ ਗੁਰਚਰਨ ਕੌਰ ਅਤੇ ਕ੍ਰਿਸ਼ਨਾ, ਕਰਨੈਲੋ ਨਾਲ ਰੇਪ ਕਰਕੇ ਮਾਰ ਦਿਤਾ ਗਿਆ ਸੀ .........

**ਸ਼੍ਰੀ ਸਪੀਕਰ** : ਪਾਂਧੀ ਸਾਹਿਬ, ਇਹ ਕੁਐਸਚਨ ਆਵਰ ਨਹੀਂ ਹੈ। ਮੈਂ ਤੁਹਾਨੂੰ ਅਲਾਓ ਨਹੀਂ ਕਰ ਸਕਦਾ ।

**ਸਾਥੀ ਰੂਪ ਲਾਲ** : ਮੈਂ ਇਹ ਪੁੱਛਣਾ ਹੈ ਕਿ ਮੋਗੇ ਦੀ ਹਵਾਲਾਤ ਮੋਗੇ ਤੋਂ 5 ਮੀਲ ਦੂਰ ਚਲੀ ਗਈ ਹੈ .........

**ਸ਼੍ਰੀ ਸਪੀਕਰ** : ਇਹ ਕੋਈ ਤੁਸੀਂ ਇਨਫਰਮੇਸ਼ਨ ਸੀਕ ਨਹੀਂ ਕਰ ਰਹੇ। ਤੁਸੀਂ ਬੈਠੋ (ਵਿਘਨ) ਸੀ. ਐਮ. ਸਾਹਿਬ ।

**Sardar Dalip Singh Pandhi** : Sir, One more......

**Mr. Speaker** : If questions are put like this, then in future I won't allow to seek information. Mr. Pandhi, please sit down.

(At this stage Hon. Chief Minister was standing to speak)

## Walk-out

**Shri Khushhal Behl** : Sir, I want to seek information.

**Mr. Speaker** : I am sorry. Now you cannot. The time is short.

**Shri Khushhal Behl** : This is my inherent right................

**Mr. Speaker** : I am sorry.

**Shri Khushhal Behl** : If you do not allow me to seek information, then as protest, I walk-out.

(At this stage Shri Khushhal Behl staged a walk-out)

## DISCUSSION AND VOTING OF DEMANDS FOR GRANTS FOR THE YEAR 1979-80 (*Resumption*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਸ ਪਟਿਆਲੇ ਵਾਲੇ ਕੇਸ ਦਾ ਡਾਂਗ ਸਾਹਿਬ ਨੇ ਜ਼ਿਕਰ ਕੀਤਾ ਹੈ ਅਤੇ ਕਿਹਾ ਹੈ ਕਿ ਜੁਡੀਸ਼ੀਅਲ ਇਨਕੁਆਇਰੀ ਕਰਵਾਈ ਜਾਵੇ। ਮੈਂ ਸਮਝਦਾ ਹਾਂ ਕਿ ਇਸ ਕੇਸ ਦੀ ਉਹ ਨੌਹੀਅਤ ਨਹੀਂ ਕਿ ਇਸ ਦੀ ਜੁਡੀਸ਼ੀਅਲ ਇਨਕੁਆਇਰੀ ਕਰਵਾਈ ਜਾਵੇ ।

ਦੂਸਰਾ ਜਿਹੜਾ ਸਰਦਾਰ ਕਿਰਪਾਲ ਸਿੰਘ ਜੀ ਨੇ ਅੰਮ੍ਰਿਤਸਰ ਦੀ ਇਵੈਕਿਊ ਪ੍ਰਾਪਰਟੀ ਬਾਰੇ ਕਿਹਾ ਹੈ, ਇਸ ਸਬੰਧ ਵਿਚ ਮੈਂ ਆਰ. ਐਮ. ਸਾਹਿਬ ਨੂੰ ਅਗੇ ਵੀ ਕਿਹਾ ਹੈ ਕਿ ਇਸ ਦਾ ਕੋਈ ਹੱਲ ਕਰੋ ਜਿਸ ਨਾਲ ਇਹ ਮਸਲਾ ਹੱਲ ਹੋ ਸਕੇ।

ਨਾਭੇ ਦੇ ਕੇਸ ਬਾਰੇ ਪਾਂਧੀ ਸਾਹਿਬ ਨੇ ਜੋ ਕਿਹਾ ਹੈ ਉਸ ਬਾਰੇ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜੇ ਇਹ ਕੇਸ ਡਿਟੇਲ ਸਾਡੇ ਨੋਟਿਸ ਵਿਚ ਲਿਆਉਣਗੇ ਤਾਂ ਅਸੀਂ ਇਸ ਦੀ ਇਨਕੁਆਇਰੀ ਕਰਵਾ ਦਿਆਂਗੇ।

ਸਾਥੀ ਜੀ ਨੇ ਜੋ ਮੋਗਾ ਪੁਲਿਸ ਸਟੇਸ਼ਨ ਮੋਗਾ ਹਵਾਲਾਤ ਤੋਂ ਦੂਰ ਹੋਣ ਲਈ ਕਿਹਾ ਹੈ, ਮੈਂ ਸਮਝਦਾ ਹਾਂ ਕਿ ਇਹ ਤਾਂ ਦੂਰ ਹੀ ਰਹਿਣਾ ਚਾਹੀਦਾ ਹੈ।

## DEMAND NO. 8

**Mr. Speaker** : Question is—

That a sum not a exceeding 1,51,53,000 on Revenue Account be granted to the Governor to defray the charges that will come in course of paymet for the year 1979-80 (excluding the amount already Voted on Account) in respect of Civil Secretariat.

*The motion was carried.*

## DEMAND NO. 9

**Mr. Speaker** : There is a cut motion on Demand No. 9 given notice of by Shri Manmohan Kalia.

**Shri Manmohan Kalia** : Sir, I withdraw my cut motion.

**Mr. Speaker** : Has the hon. member leave of the House to withdraw his cut motion ?

**(Voices** : Yes, yes.)

*The cut motion was by leave of the House withdrawn.*

**Mr. Speaker** : Question is—

That a sum not exceeding Rs. 2,14,98,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of District Administration.

*The motion was carried.*

## DEMAND NO. 10

**Mr. Speaker** : There is a cut motion on Demand No. 10 given notice of by Shri Harbans Lal Khanna.

**Shri Harbans Lal Khanna** : Sir I withdraw my cut motion.

**Mr. Speaker :** Has the hon. member leave of the House to withdraw his cut-motion ?

**(Voices :** Yes, yes.)

*The cut-motion was by leave of the House withdrawn.*

**Mr. Speaker :** Question is—

That a sum not exceeding Rs. 13,99,92,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Police.

*The motion was carried.*

**Mr. Speaker :** The House stands adjourned till 9.00 A.M. on Tuesday, the 24th April, 1979.

7.28 *P.M.* | (*The Sabha then adjourned till* 9.00 *A.M. on Tuesday the* 24*th April*, 1979).

41953 PVS—Govt. Press, Chd.

# Punjab Vidhan Sabha Debates

24th April, 1979

Vol. I—No. 18

OFFICIAL REPORT

18



CONTENTS

*Tuesday*, *the* 24*th April*, 1979



Punjab Vidhan Sabha Secretariat, Chandigarh.

**Price : Rs.** 31-25 P.

## PUNJAB VIDHAN SABHA

*Tuesday, the 24th April, 1979*

*The Vidhan Sabha met in the Punjab Vidhan Sabha Hall, Vidhan Bhavan, Chandigarh, at 9·00 A.M. of the Clock. Mr. Speaker (Sardar Ravi Inder Singh) in the Chair.*

---

### STARRED QUESTIONS AND ANSWERS

### ਡਾਇਰੈਕਟਰ ਸਪੋਰਟਸ ਦੁਆਰਾ ਲਿਆ ਗਿਆ ਟੀ. ਏ. ਅਤੇ ਡੀ. ਏ.

*1655. **ਗਿਆਨੀ ਅਰਜਣ ਸਿੰਘ ਲਿੱਟ :** } ਕੀ ਆਵਾਜਾਈ, ਸੈਰ ਸਪਾਟਾ ਤੇ
**ਕਾਮਰੇਡ ਸਰਵਣ ਸਿੰਘ** }

ਤਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1978-79 ਦੇ ਦੌਰਾਨ ਸਪੋਰਟਸ ਵਿਭਾਗ ਦੇ ਡਾਇਰੈਕਟਰ ਅਤੇ ਹੋਰ ਫੀਲਡ ਅਫਸਰਾਂ ਦੁਆਰਾ ਟੀ. ਏ. ਅਤੇ ਡੀ. ਏ. ਦੀ ਕੁੱਲ ਕਿੰਨੀ ਰਕਮ ਲਈ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :** 81,458 ਰੁਪਏ ।

**ਗਿਆਨੀ ਅਰਜਣ ਸਿੰਘ ਲਿੱਟ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਮਹਿਕਮਾ ਪਿੰਡਾਂ ਦੀਆਂ ਖੇਡਾਂ ਵਿਚ ਬਹੁਤ ਘੱਟ ਹਿੱਸਾ ਲੈਂਦਾ ਹੈ, ਪਿੰਡਾਂ ਲਈ ਬਹੁਤ ਘੱਟ ਖਰਚਾ ਕੀਤਾ ਜਾਂਦਾ ਹੈ । ਕੀ ਇਹ ਕੋਈ ਐਸੀਆਂ ਹਦਾਇਤਾਂ ਜਾਰੀ ਕਰਨਗੇ ਕਿ ਪਿੰਡਾਂ ਦੀਆਂ ਖੇਡਾਂ ਵਿਚ ਵੀ ਹਿੱਸਾ ਲਿਆ ਜਾਇਆ ਕਰੇ ?

**ਰਾਜ ਮੰਤਰੀ :** ਪ੍ਰੀਸ਼ਦ ਵਾਲੇ ਪਿੰਡਾਂ ਦੀਆਂ ਖੇਡਾਂ ਦਾ ਇੰਤਜ਼ਾਮ ਕਰਦੇ ਹਨ ਔਰ ਸਾਡੇ ਮਹਿਕਮੇ ਵਾਲੇ ਵੀ ਕਦੇ ਕਦੇ ਉਥੇ ਜਾਂਦੇ ਹਨ।

**ਸਰਦਾਰ ਉਮਰਾਓ ਸਿੰਘ :** ਕੀ ਇਹ ਸਪੋਰਟਸ ਡਿਪਾਰਟਮੈਂਟ ਸ਼ਹਿਰਾਂ ਵਾਸਤੇ ਬਣਿਆ ਹੈ ਅਤੇ ਪਿੰਡਾਂ ਦੀਆਂ ਖੇਡਾਂ ਵਾਸਤੇ ਨਹੀਂ ਬਣਿਆ ਹੈ ? ਜੇ ਪਿੰਡਾਂ ਵਾਸਤੇ ਬਣਿਆ ਹੈ ਤਾਂ ਫਿਰ ਉਥੇ ਇਹ ਕਿਉਂ ਨਹੀਂ ਜਾਂਦੇ ਹਨ ?

**ਰਾਜ ਮੰਤਰੀ :** ਮੈਂ ਤਾਂ ਕਿਹਾ ਹੈ ਉਥੇ ਮਹਿਕਮੇ ਵਾਲੇ ਜਾਂਦੇ ਹਨ ਲੇਕਿਨ ਰੂਰਲ ਸਪੋਰਟਸ ਬਾਰੇ ਇੰਤਜ਼ਾਮ ਪ੍ਰੀਸ਼ਦ ਵਾਲੇ ਕਰਦੇ ਹਨ।

**ਸਰਦਾਰ ਦਰਸ਼ਨ ਸਿੰਘ ਕੇ.ਪੀ. :** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਮੁੰਡੇ ਦੂਜੀਆਂ ਸਟੇਟਾਂ ਵਿਚ ਖੇਡਣ ਵਾਸਤੇ ਜਾਂਦੇ ਹਨ ਉਨ੍ਹਾਂ ਦੀ ਹੌਸਲਾ ਅਫਜ਼ਾਈ ਵਾਸਤੇ ਉਨ੍ਹਾਂ ਨੂੰ ਕਿੰਨੇ ਕੁ ਇਨਾਮ ਜਾਂ ਵਜ਼ੀਫੇ ਵਗੈਰਾ ਦਿੱਤੇ ਜਾਂਦੇ ਹਨ ?

**ਰਾਜ ਮੰਤਰੀ :** ਉਨ੍ਹਾਂ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ ਇੰਟਰਨੈਸ਼ਨਲ ਖੇਡਾਂ ਵਾਸਤੇ 250 ਰੁਪਏ ਦਿੱਤੇ ਜਾਂਦੇ ਹਨ ਔਰ ਨੈਸ਼ਨਲ ਲੈਵਲ ਦੀਆਂ ਖੇਡਾਂ ਵਾਸਤੇ 150 ਰੁਪਏ ਦਿੱਤੇ ਜਾਂਦੇ ਹਨ। ਇਸੇ ਤਰ੍ਹਾਂ ਹਰ ਪੱਧਰ ਦੇ ਹਿਸਾਬ ਨਾਲ ਵਜ਼ੀਫੇ ਦਿੱਤੇ ਜਾਂਦੇ ਹਨ।

**ਗਿਆਨੀ ਅਰਜਣ ਸਿੰਘ ਲਿੱਟ** : ਪਿਛਲੀ ਸਰਕਾਰ ਵੇਲੇ ਇਨ੍ਹਾਂ ਦੀ ਚੈਕ ਅੱਪ ਦਾ ਕੰਮ ਘੱਟ ਰਿਹਾ ਹੈ, ਜਿਸ ਦੇ ਸਿੱਟੇ ਵਜੋਂ ਸਾਡੀਆਂ ਟੀਮਾਂ ਹਾਰਦੀਆਂ ਰਹੀਆਂ ਹਨ। ਕੀ ਇਹ ਚੈਕ ਅੱਪ ਠੀਕ ਤਰ੍ਹਾਂ ਕਰਨਗੇ ਤਾਂ ਕਿ ਸਾਡੇ ਖਿਡਾਰੀ ਖੇਡਾਂ ਵਿਚ ਜਿੱਤ ਪ੍ਰਾਪਤ ਕਰਦੇ ਰਹਿਣ ?

**ਰਾਜ ਮੰਤਰੀ** : ਸਾਡੀ ਡਿਊਟੀ ਹੈ ਕਿ ਚੈਕ ਅੱਪ ਹੋਵੇ।

**ਸਰਦਾਰ ਸਵਰਣ ਸਿੰਘ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਿਫਾਰਸ਼ੀ ਬੰਦੇ ਬਾਹਰ ਖੇਡਣ ਲਈ ਭੇਜੇ ਜਾਂਦੇ ਹਨ, ਕੀ ਇਹ ਚੰਗੇ ਬੰਦੇ ਖੇਡਣ ਲਈ ਭੇਜਣ ਦੀ ਕੋਸ਼ਿਸ਼ ਕਰਨਗੇ ?

**ਸ਼੍ਰੀ ਸਪੀਕਰ** : ਜ਼ਰੂਰ ਕਰਨਗੇ, ਐਸੀ ਕਿਆ ਬਾਤ ਹੈ।

---

**Theft of Machinery and Spare Parts in the Punjab Roadways**

***1536. Sardar Parkash Singh Majitha** : Will the Minister of State for Transport, Tourism and Sports be pleased to state :—

(a) the names of Depots of the Punjab Roadways wherein the cases of theft of machinery and spare parts took place during the year 1977-78 together with the details of stolen machinery and spare parts ;

(b) whether F.I.Rs were got registered by the concerned Punjab Roadways authorities with regard to the thefts mentioned in part (a) above, if so, the names of the depots to which these cases related together with the names of the employees involved therein ;

(c) the names of the depots wherein the cases of thefts regarding diesel were traced out during the said period together with the names of the employees who were found guilty ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਅਤੇ (ਅ) ਸਾਲ 1977-78 ਦੌਰਾਨ ਮੁਕਤਸਰ, ਤਰਨਤਾਰਨ ਅਤੇ ਜਲੰਧਰ ਦੇ ਡੀਪੂਆਂ ਵਿਚ ਮਸ਼ੀਨਰੀ ਅਤੇ ਸਪੇਅਰ ਪੁਰਜ਼ਿਆਂ ਦੀ ਚੋਰੀ ਹੋਈ ਸੀ। ਚੋਰੀ ਹੋਈ ਮਸ਼ੀਨਰੀ/ਸਪੇਅਰ ਪੁਰਜ਼ਿਆਂ, ਦਰਜ ਕਰਵਾਈ ਐਫ.ਆਈ.ਆਰ. ਅਤੇ ਇਸ ਵਿਚ ਜਿਨ੍ਹਾਂ ਕਰਮਚਾਰੀਆਂ ਦਾ ਹੱਥ ਸੀ, ਦਾ ਵੇਰਵਾ/ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਡੀਜ਼ਲ ਦੀ ਚੋਰੀ ਕੇਵਲ ਪੰਜਾਬ ਰੋਡਵੇਜ਼ ਦੇ ਅੰਮ੍ਰਿਤਸਰ ਡੀਪੂ ਵਿਖੇ ਹੋਈ ਅਤੇ ਇਸ ਵਿੱਚ ਸੁਲੱਖਣ ਸਿੰਘ ਡਰਾਈਵਰ ਨੰ: 60 ਅਤੇ ਸ਼੍ਰੀ ਅਮਰ ਨਾਥ ਡੀਜ਼ਲ ਪੰਪ ਅਟੈਂਡੈਂਟ ਦਾ ਹੱਥ ਸੀ।

ਚੋਰੀ ਹੋਈ ਮਸ਼ੀਨਰੀ/ਸਪੇਅਰ ਪਾਰਟਸ ਦਾ ਵੇਰਵਾ

| ਲੜੀ ਨੰ: | ਡੀਪੂ ਦਾ ਨਾਂ | ਚੋਰੀ ਹੋਈ ਮਸ਼ੀਨਰੀ/ਸਪੇਅਰ ਪਾਰਟਸ ਦਾ ਵੇਰਵਾ | ਕੀ ਐਫ.ਆਈ. ਆਰ. ਰਜਿਸਟਰਡ ਕਰਵਾਈ ਗਈ ਸੀ ? | ਕਰਮਚਾਰੀ ਜਿਨ੍ਹਾਂ ਦਾ ਇਸ ਵਿੱਚ ਹੱਥ ਹੈ |
|---|---|---|---|---|
| 1 | ਮੁਕਤਸਰ | (1) ਚਾਰ ਫਰੰਟ ਵੀਲ ਬੋਲਟਸ ਨੱਟਾਂ ਸਮੇਤ | ਨਹੀਂ | ਸ: ਸੁਰਜੀਤ ਸਿੰਘ, ਫਿਟਰ |
| | | (2) ਦੋ ਮੁਕੰਮਲ ਟਾਇਅਰਜ਼ ਰਿਮਾਂ ਸਮੇਤ | ਹਾਂ | ਸ: ਬਲਜੀਤ ਸਿੰਘ, ਡਰਾਈਵਰ ਨੰ: 79 |
| 2 | ਜਲੰਧਰ | ਪੰਜ ਐਲਮੀਨੀਅਮ ਸ਼ੀਟਸ | ਹਾਂ | ਸ਼੍ਰੀ ਦਰਸ਼ਨ ਦਾਸ, ਗਨ-ਮੈਨ |
| 3 | ਤਰਨ ਤਾਰਨ | ਇਕ ਛੇ ਵੋਲਟ ਦੀ ਬੈਟਰੀ | ਮਾਮਲਾ ਪੁਲਿਸ ਨਾਲ ਪੱਤਰ-ਵਿਹਾਰ ਵਿੱਚ ਹੈ | ਕੋਈ ਨਹੀਂ |

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਮੁਕਤਸਰ ਵਿਚ ਮਸ਼ੀਨਰੀ ਦੇ ਸਪੇਅਰ ਪਾਰਟਸ ਦੀਆਂ ਦੋ ਚੋਰੀਆਂ ਹੋਈਆਂ। ਇੱਕ ਕੇਸ ਵਿਚ ਰਪਟ ਦਰਜ ਨਹੀਂ ਕਰਾਈ ਗਈ। ਇਸ ਦੇ ਕੀ ਕਾਰਨ ਹਨ ? ਕਿਉਂ ਰਪਟ ਉਥੇ ਦਰਜ ਨਹੀਂ ਕਰਾਈ ਗਈ ? ਜਿਥੇ ਰਪਟ ਦਰਜ ਕਰਾਈ ਗਈ ਕੀ ਉਸ ਵਿਚ ਕੋਈ ਹੋਰ ਵੀ ਅਫਸਰ ਜ਼ਿਮੇਵਾਰ ਹਨ ਜਾਂ ਸਿਰਫ ਬਲਜੀਤ ਸਿੰਘ, ਡਰਾਈਵਰ, ਹੀ ਜ਼ਿੰਮੇਵਾਰ ਹੈ ?

**ਰਾਜ ਮੰਤਰੀ** : ਐਫ. ਆਈ. ਆਰ. ਦਰਜ ਕਰਾਈ ਹੋਈ ਹੈ ਪਰ ਪੁਲਿਸ ਦੀ ਰਿਪੋਰਟ ਨਹੀਂ ਆਈ, ਜਦੋਂ ਆਈ ਤਾਂ ਇਸ ਬਾਰੇ ਪਤਾ ਲਗ ਸਕੇਗਾ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਜਲੰਧਰ ਵਿਚ ਜੋ ਕੇਸ ਹੋਇਆ ਹੈ ਉਸ ਬਾਰੇ ਅੰਤਮ ਪੁਜ਼ੀਸ਼ਨ ਕੀ ਹੈ ? ਸਬੰਧਤ ਕਰਮਚਾਰੀ ਦੇ ਖਿਲਾਫ ਕੀ ਐਕਸ਼ਨ ਹੋਇਆ ਹੈ ? ਉਸ ਨੂੰ ਸਜ਼ਾ ਹੋਈ ਜਾਂ ਨਹੀਂ ਹੋਈ, ਇਸ ਬਾਰੇ ਦੱਸਿਆ ਜਾਏ। ਤਰਨ ਤਾਰਨ ਵਿਚ ਬੈਟਰੀ ਚੋਰੀ ਹੋਈ ਹੈ। ਉਹ ਮਾਮਲਾ ਪੁਲਿਸ ਕੋਲ ਹੈ। ਇਸ ਬਾਰੇ ਅਤਿਮ ਹੀ ਰਿਪੋਰਟ ਹੈ ? ਕੀ ਇਹ ਇਸ ਬਾਰੇ ਸਾਨੂੰ ਜਾਣੂ ਕਰਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਡੀਟੇਲ ਵਿਚ ਮੈਂ ਦੱਸ ਦਿੰਦਾ ਹਾਂ। ਜਲੰਧਰ ਦੇ ਕੇਸ ਬਾਰੇ ਪੁਜ਼ੀਸ਼ਨ ਇਹ ਹੈ ਕਿ ਆਫੀਸ਼ਲ ਮਿਤੀ 29 ਦਸੰਬਰ, 1977 ਨੂੰ ਸਸਪੈਂਡ ਹੋ ਗਿਆ ਹੈ ਔਰ 875 ਰੁਪਏ ਦੇ ਮੈਟੀਰੀਅਲ ਬਾਰੇ ਕੇਸ ਕੋਰਟ ਵਿਚ ਚਲ ਰਿਹਾ ਹੈ। ਹਾਲੇ ਕੋਰਟ ਦਾ ਕੋਈ ਫੈਸਲਾ ਨਹੀਂ ਹੋਇਆ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਉਥੇ ਡੀਜ਼ਲ ਦੀ ਚੋਰੀ ਹੋਈ ਔਰ ਇਹ ਚੋਰੀ ਡਰਾਈਵਰ ਔਰ ਪੰਪ ਅਟੈਂਡੈਂਟ ਨੇ ਰਲ ਕੇ ਕੀਤੀ ਪਰ ਇਸ ਬਾਰੇ ਕੁਝ ਨਹੀਂ ਦੱਸਿਆ ਗਿਆ ਕਿ ਉਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ? ਚੋਰੀਆਂ ਦੇ ਘੱਪਲੇ ਭਾਵੇਂ ਤੇਲ ਦੀ ਚੋਰੀ ਹੋਵੇ ਜਾਂ ਮਸ਼ੀਨਰੀ ਦੀ ਚੋਰੀ ਹੋਵੇ, ਇਨ੍ਹਾਂ ਵਿਚ ਸੀਨੀਅਰ ਅਫਸਰ ਵੀ ਇਨਵਾਲਵਡ ਹਨ। ਕੀ ਇਹ ਚੋਰੀਆਂ ਇਨ੍ਹਾਂ ਅਫਸਰਾਂ ਦੀ ਮਰਜ਼ੀ ਨਾਲ ਹੁੰਦੀਆਂ ਹਨ ?

**ਰਾਜ ਮੰਤਰੀ** : ਡਰਾਈਵਰ ਦੀਆਂ ਸਰਵਿਸਿਜ਼ ਟਰਮੀਨੇਟ ਕਰ ਦਿੱਤੀਆਂ ਗਈਆਂ ਹਨ ਕਿਉਂਕਿ ਉਸ ਨੇ ਕਨਫੈਸ ਕੀਤਾ ਸੀ। ਪੰਪ ਅਟੈਂਡੈਂਟ ਨੂੰ ਸ਼ੋ ਕਾਜ਼ ਨੋਟਿਸ ਦਿੱਤਾ ਹੋਇਆ ਹੈ ਕਿਉਂਕਿ ਉਸ ਵਿਚ ਉਸ ਦਾ ਹੱਥ ਵੀ ਹੈ। ਅਜੇ ਤਕ ਉਸ ਦਾ ਜਵਾਬ ਨਹੀਂ ਆਇਆ ਹੈ । ਮੈਂ ਇਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜੇ ਇਸ ਵਿਚ ਕੋਈ ਅਫ਼ਸਰ ਇਨਵਾਲਵ ਹੋਇਆ ਤਾਂ ਉਸ ਤੇ ਵੀ ਜ਼ਰੂਰ ਐਕਸ਼ਨ ਲਿਆ ਜਾਏਗਾ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਪਟਿਆਲਾ ਟਰਾਂਸਪੋਰਟ ਡਿਪੋ ਵਿਚੋਂ ਕਈ ਲੱਖ ਲਿਟਰਜ਼ ਤੇਲ ਦੀ ਚੋਰੀ ਕਾਂਗਰਸ ਸਰਕਾਰ ਦੇ ਦੌਰਾਨ ਹੋਈ ਸੀ । ਉਸ ਬਾਰੇ ਚੋਰੀ ਦਾ ਕੇਸ ਵੀ ਦਰਜ ਹੋ ਚੁੱਕਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਸ ਕੇਸ ਦਾ ਕੀ ਬਣਿਆ ਹੈ ?

**ਰਾਜ ਮੰਤਰੀ** : ਉਸ ਕੇਸ ਦਾ ਸਬੰਧ ਪੀ. ਆਰ. ਟੀ. ਸੀ. ਨਾਲ ਹੈ ਪਰ ਫਿਰ ਵੀ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਕੇਸ ਪ੍ਰਾਸੈਸ ਹੋ ਰਿਹਾ ਹੈ ।

**ਸ਼੍ਰੀ ਮਨਮੋਹਨ ਕਾਲੀਆ** : ਇਨ੍ਹਾਂ ਚੀਜ਼ਾਂ ਦੀਆਂ ਚੋਰੀਆਂ ਨੂੰ ਰੋਕਣ ਵਾਸਤੇ ਜਿਸ ਤਰ੍ਹਾਂ ਕਿ ਪੁਰਜ਼ੇ ਹੋਏ, ਟਾਇਰ ਹੋਏ, ਬੈਟਰੀਆਂ ਹੋਈਆਂ; ਕੀ ਇਨ੍ਹਾਂ ਉਤੇ ਪੰਜਾਬ ਸਰਕਾਰ ਜਾਂ ਰੋਡਵੇਜ਼ ਦੀ ਕੋਈ ਸਟੈਂਪ ਐਂਬਾਸ ਕਰ ਦਿੱਤੀ ਜਾਇਆ ਕਰੇਗੀ ? ਜਦੋਂ ਇਹ ਚੀਜ਼ਾਂ ਮੈਨੂਫੈਕਚਰਰਜ਼ ਕੋਲੋਂ ਖਰੀਦਦੇ ਹੋ, ਉਸ ਵੇਲੇ ਹੀ ਇਨ੍ਹਾਂ ਚੀਜ਼ਾਂ ਤੇ ਸਟੈਂਪ ਲਗਾ ਦਿੱਤੀ ਜਾਏ । ਸਪਲਾਈ ਆਫ ਆਰਟੀਕਲਜ਼ ਲਈ ਇਹ ਸਟੈਂਪ ਲਗਾਉਣ ਦੀ ਇਕ ਸ਼ਰਤ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਨਾਲ ਇਨ੍ਹਾਂ ਚੀਜ਼ਾਂ ਦੀਆਂ ਚੋਰੀਆਂ ਵਿਚ ਕਮੀ ਆ ਸਕਦੀ ਹੈ। ਕੀ ਇਹ ਇਸ ਪ੍ਰੋਪੋਜ਼ਲ ਤੇ ਗੌਰ ਕਰਨ ਵਾਸਤੇ ਤਿਆਰ ਹਨ ?

**ਰਾਜ ਮੰਤਰੀ** : ਬਹੁਤ ਅੱਛੀ ਸੁਜੈਸ਼ਨ ਹੈ; ਇਸ ਤੇ ਗੌਰ ਕਰਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਬਸਾਂ ਨੂੰ ਸਪੇਅਰ ਵ੍ਹੀਲ ਨਹੀਂ ਦਿੱਤੇ ਜਾਂਦੇ ਔਰ ਹੋਰ ਵੀ ਲੋੜੀਂਦੇ ਕਈ ਸਪੇਅਰ ਪਾਰਟਸ ਬਸਾਂ ਨੂੰ ਨਹੀਂ ਦਿੱਤੇ ਜਾਂਦੇ । ਇਨ੍ਹਾਂ ਚੀਜ਼ਾਂ ਦੀਆਂ ਚੋਰੀਆਂ ਵਿਚ ਕਮੀ ਕਰਨ ਵਾਸਤੇ ਇਹ ਚੀਜ਼ਾਂ ਡਰਾਈਵਰਾਂ ਔਰ ਕੰਡਕਟਰਾਂ ਨੂੰ ਉਨ੍ਹਾਂ ਦੇ ਦਸਖਤ ਲੈ ਕੇ ਦੇਣੀਆਂ ਚਾਹੀ-ਦੀਆਂ ਹਨ। ਕੀ ਇਸ ਤਰ੍ਹਾਂ ਨਹੀਂ ਹੋ ਸਕਦਾ ਹੈ ? ਦੂਸਰੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੇ ਖਿਲਾਫ ਪਰਚੇ ਦਰਜ ਹੋਏ ਹੋਏ ਹਨ, ਉਨ੍ਹਾਂ ਦਾ ਫੈਸਲਾ ਕਦੋਂ ਤਕ ਹੋ ਜਾਏਗਾ ਤਾਕਿ ਆਇੰਦਾ ਐਸਾ ਨਾ ਹੋਵੇ ?

**ਰਾਜ ਮੰਤਰੀ** : ਪੁਲਿਸ ਆਪਣੇ ਹਿਸਾਬ ਨਾਲ ਕੰਮ ਕਰਦੀ ਹੈ। ਉਹ ਕੋਸ਼ਿਸ਼ ਕਰਦੀ ਹੈ ਕਿ ਕੰਮ ਜਲਦੀ ਹੋਇਆ ਕਰਨ। ਇਨ੍ਹਾਂ ਨੇ ਕਿਹਾ ਹੈ ਕਿ ਬਸਾਂ ਨੂੰ ਸਪੇਅਰ ਵ੍ਹੀਲਜ਼ ਨਹੀਂ ਮਿਲਦੇ । ਇਸ ਸਬੰਧ ਵਿਚ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਹੁਣ ਇਸ ਸਬੰਧੀ ਹਦਾਇਤਾਂ ਦੇ ਦਿੱਤੀਆਂ ਗਈਆਂ ਹਨ ਕਿ ਲੌਂਗ ਰੂਟਸ ਤੇ ਬਸਾਂ ਉਦੋਂ ਤਕ ਨਹੀਂ ਚਲ ਸਕਦੀਆਂ ਜਦੋਂ ਤਕ ਕਿ ਉਨ੍ਹਾਂ ਨੂੰ ਸਪੇਅਰ ਵ੍ਹੀਲ

ਨਾ ਮਿਲਣ । ਬਾਕੀ ਜਦੋਂ ਵੀ ਕੋਈ ਸਮਾਨ ਦਿੱਤਾ ਜਾਂਦਾ ਹੈ ਉਦੋਂ ਹਮੇਸ਼ਾ ਹੀ ਡਰਾਈਵਰਾਂ ਦੇ ਦਸਖਤ ਲੈ ਕੇ ਦਿੱਤਾ ਜਾਂਦਾ ਹੈ । ਇਸ ਤੇ ਕੰਟਰੋਲ ਕਰਨ ਲਈ ਇਕ ਸੈਂਟਰਲ ਸਟੋਰ ਔਰ ਦੋ ਤਿੰਨ ਡਵੀਜ਼ਨਲ ਸਟੋਰਜ਼ ਬਣਾ ਰਹੇ ਹਾਂ ਤਾਕਿ ਉਨ੍ਹਾਂ ਨੂੰ ਸਾਮਾਨ ਜਲਦੀ ਮਿਲ ਸਕਿਆ ਕਰੇ ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 871*

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਹ ਸਵਾਲ ਨਾ ਮੈਨੂੰ ਮਿਲਿਆ ਹੈ ਅਤੇ ਨਾ ਹੀ ਇਸ ਦਾ ਜਵਾਬ ਸਦਨ ਦੀ ਮੇਜ਼ ਤੇ ਰਖਿਆ ਗਿਆ ਹੈ । ਜੇ ਇਹ ਸਵਾਲ ਕੱਲ ਨੂੰ ਕਰ ਲਓ ਤਾਂ ਚੰਗਾ ਰਹੇਗਾ ।

**ਸ਼੍ਰੀ ਸਪੀਕਰ :** ਠੀਕ ਹੈ, ਇਹ ਸਵਾਲ ਕੱਲ ਨੂੰ ਕਰ ਲਿਆ ਜਾਏਗਾ ।

## STARRED QUESTION NO. 891**

**Shri Manmohan Kalia :** Speaker Sahib, no reply has been given to my question No..891.

**Mr. Speaker :** The extension has been asked for.

**Sardar Umrao Singh :** It is an important question. The reply should have been given.

**Mr. Speaker :** The reply will come during the Session.

### Sale of State-owned Brewery

*879. **Comrade Satya Pal Dang :** Will the Minister for Industries be pleased to state :—

(a) whether the State-owned Brewery in Ludhiana has been sold to a private party ; if so, the reasons therefor and the amount at which it has been sold ;

(b) whether any tenders/offers were invited ;

(c) the amount which had been invested by Govt. in it and the amount received by the Govt. from the sale proceeds ?

**Shri Balramji Dass Tandon :** (a) Yes. Since the Brewery was going into losses and the Government was also determined to implement the Prohibition policy, the PSIDC was allowed to disinvest its equity share-holdings in the Punjab Brewery Limited. The disinvestments would generate funds to enable the same for being reinvested in new projects. The shares have been sold at par.

(b) Yes.

*For Starred Question No. 871 and reply thereto, please see Debate dated 25th April, 1979.

**For Starred Question No. 891 and reply thereto, please see Debate dated 2nd May, 1979 (Aftrenoon Sitting).

[Industries Minister]

(c) Rs. 60 lac in Equity Share Capital. The Corporation received Rs. 60 lac as the shares were sold at par.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਇਨ੍ਹਾਂ ਨੇ ਟੈਂਡਰ ਇਨਵਾਈਟ ਕੀਤੇ ਸਨ ਤਾਂ ਕਿੰਨੇ ਟੈਂਡਰਜ਼ ਆਏ ਅਤੇ ਕਿਸ ਪਾਰਟੀ ਨੂੰ ਇਹ ਬਰਿਊਰੀ ਵੇਚੀ ਗਈ ਅਤੇ ਹਾਈਐਸਟ ਆਫਰ ਕਿਸ ਪਾਰਟੀ ਦੀ ਸੀ ? ਇਸ ਸਬੰਧ ਵਿਚ ਸਰਦਾਰ ਮੱਖਣ ਸਿੰਘ ਤਰਸਿਕਾ, ਅੰਮ੍ਰਿਤਸਰ ਜਨਤਾ ਪਾਰਟੀ ਦੇ ਲੀਡਰ ਨੇ ਇਕ ਮੈਮੋਰੰਡਮ ਸਬਮਿਟ ਕੀਤਾ ਸੀ ਜਿਸ ਵਿਚ ਕਿਹਾ ਗਿਆ ਸੀ ਕਿ ਇਸ ਸਬੰਧ ਵਿਚ ਟੈਂਡਰ ਪਰਾਪਰਲੀ ਕਾਲ ਨਹੀਂ ਕੀਤੇ ਗਏ ਹਨ ਅਤੇ ਇਸ ਬਰਿਊਰੀ ਨੂੰ ਘਾਟੇ ਦੇ ਵਿਚ ਵੇਚਿਆ ਗਿਆ ਹੈ ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਗੱਲ ਦੇ ਵਿਚ ਇਕੱਠੇ 3-4 ਸਵਾਲ ਕਰ ਦਿੱਤੇ ਹਨ । ਬਾਕੀ ਜਿਥੋਂ ਤਕ ਟੈਂਡਰ ਕਾਲ ਕਰਨ ਦਾ ਤੁਅਲਕ ਹੈ, ਇਸ ਵਿਚ 31 ਫਰਮਾਂ ਦੇ ਟੈਂਡਰ ਆਏ, ਇਨ੍ਹਾਂ ਵਿਚੋਂ 9 ਪਾਰਟੀਆਂ ਨੇ ਇਨਟਰੈਸਟ ਸ਼ੋਅ ਕੀਤਾ ਅਤੇ 4, 5 ਪਾਰਟੀਜ਼ ਨੇ ਆਫਰ ਦਿਤੀ, ਪਰ ਇਨ੍ਹਾਂ ਆਫਰਾਂ ਦੇ ਵਿਚੋਂ ਹਾਈਐਸਟ ਆਫਰ ਬੰਗਲੌਰ ਦੀ ਯੂਨਾਈਟਿਡ ਬਰਿਊਰੀ ਲਿਮਿਟਿਡ ਦੀ ਸੀ । ਜਿਥੋਂ ਤਕ ਇਸ ਸਬੰਧ ਵਿਚ ਕਿਸੇ ਸ਼ਿਕਾਇਤ ਦਾ ਸਬੰਧ ਹੈ, ਇਹ ਮੈਨੂੰ ਨੋਟਿਸ ਦੇ ਦੇਣ ਮੈਂ ਜਵਾਬ ਦੇ ਦੇਵਾਂਗਾ । ਅਸੀਂ ਤਾਂ ਹਾਈਐਸਟ ਆਫਰ ਵਾਲੇ ਨੂੰ ਸੇਲ ਕੀਤੀ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਸਰਕਾਰ ਦੀ ਪਾਲਿਸੀ ਹੈ ਨਸ਼ਾਬੰਦੀ ਲਾਗੂ ਕਰਨਾ । ਪਰ ਇਕ ਸਰਕਾਰੀ ਬਰਿਊਰੀ ਦੂਜੀ ਬਰਿਊਰੀ ਨੂੰ ਵੇਚ ਦੇਣ ਵਿਚ ਨਸ਼ਾ ਬੰਦੀ ਪਾਲਿਸੀ ਨੂੰ ਕਿਸ ਤਰ੍ਹਾਂ ਮਦਦ ਮਿਲੇਗੀ ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਗੱਲ ਵੇਖੀ ਹੈ । ਇਸ ਦੇ ਦੋ ਕਾਰਨ ਸਨ । ਦੂਸਰਾ ਕਾਰਨ ਇਹ ਸੀ ਕਿ ਇਹ ਲਗਾਤਾਰ ਘਾਟੇ ਵਿਚ ਜਾ ਰਹੀ ਸੀ, ਜਿਸ ਕਰ ਕੇ ਇਸ ਨੂੰ ਵੇਚ ਦਿੱਤਾ ਹੈ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਜਿਸ ਭਾਅ ਤੇ ਇਸ ਬਰਿਊਰੀ ਨੂੰ ਵੇਚਿਆ ਗਿਆ ਸੀ, ਇਸ ਬਾਰੇ ਬੜੀ ਚਰਚਾ ਹੋਈ ਸੀ ਕਿ ਇਹ ਬੜੀ ਸਸਤੇ ਭਾਅ ਵਿਚ ਵੇਚੀ ਗਈ ਅਤੇ ਇਸ ਨੂੰ ਪ੍ਰਾਪਰ ਤਰੀਕੇ ਨਾਲ ਨਹੀਂ ਵੇਚਿਆ ਗਿਆ । ਜਿਹੜਾ ਮੈਮੋਰੰਡਮ ਤਰਸਿੱਕਾ ਸਾਹਿਬ ਨੇ ਦਿੱਤਾ ਸੀ, ਉਸ ਤੇ ਮਨਿਸਟਰ ਸਾਹਿਬ ਨੇ ਕੀ ਐਕਸ਼ਨ ਲਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਬਾਰੇ ਅਖ਼ਬਾਰ ਵਿਚ ਪੜ੍ਹਿਆ ਸੀ । ਜੇਕਰ ਇਹ ਡੀਟੇਲ ਵਿਚ ਜਵਾਬ ਪੁੱਛਣਾ ਚਾਹੁੰਦੇ ਹਨ ਤਾਂ ਇਹ ਵੱਖਰਾ ਨੋਟਿਸ ਦੇ ਦੇਣ । ਬਾਕੀ ਇਨ੍ਹਾਂ ਦੇ ਗਿਆਤ ਲਈ ਮੈਂ ਦੱਸ ਦਿੰਦਾ ਹਾਂ ਕਿ ਇਸ ਦੀ ਸ਼ੇਅਰ ਵੈਲਿਊ 10 ਰੁਪਏ ਸੀ, ਜਦ ਕਿ ਬੰਬਈ ਵਿਚ ਸ਼ੇਅਰ ਮਾਰਕਿਟ ਵੈਲਿਊ 76 ਪੈਸੇ ਸੀ ਅਤੇ ਦਿੱਲੀ ਵਿਚ 3 ਰੁਪਏ ਸੀ । ਅਸੀਂ 10 ਰੁਪਏ ਦੇ ਸ਼ੇਅਰ ਨੂੰ 10 ਰੁਪਏ ਵਿਚ ਹੀ ਵੇਚਿਆ ਹੈ ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੀ ਪਰੋਟੈਕਸ਼ਨ ਚਾਹੁੰਦਾ ਹਾਂ ਕਿ ਜਿਸ ਵੇਲੇ ਅਖਬਾਰਾਂ ਵਿਚ ਕੁਰੱਪਸ਼ਨ ਦੇ ਐਲੀਗੇਸ਼ਨ ਆਉਂਦੇ ਹਨ ਅਤੇ ਇਰ-ਰੇਗੁਲੇਰਿਟੀਜ਼ ਦੇ ਬਾਰੇ ਜ਼ਿਕਰ ਆਉਂਦਾ ਹੈ ਅਤੇ ਇਸ ਸਬੰਧ ਵਿਚ ਅੰਮ੍ਰਿਤਸਰ ਜਨਤਾ ਪਾਰਟੀ ਦੇ ਪ੍ਰਧਾਨ ਨੇ ਅਖਬਾਰ ਵਿਚ ਖਬਰ ਛਾਪੀ ਤਾਂ ਫਿਰ ਮਨਿਸਟਰ ਸਾਹਿਬ ਨੇ ਕਿਉਂ ਨਾ ਕੋਈ ਐਕਸ਼ਨ ਲਿਆ ? ਹੋ ਸਕਦਾ ਹੈ ਕਿ ਤਰ-ਸਿੱਕਾ ਸਾਹਿਬ ਦਾ ਮੈਮੋਰੰਡਮ ਇਨ੍ਹਾਂ ਦੇ ਨੋਟਿਸ ਵਿਚ ਨਾ ਆਇਆ ਹੋਵੇ ਪਰ ਇਹ ਜਿਹੜਾ ਘਾਟਾ ਸਰਕਾਰ ਨੂੰ ਪਿਆ ਹੈ, ਕੀ ਇਸ ਦੀ ਇਨਕੁਆਇਰੀ ਕਰਵਾ ਕੇ ਕੋਈ ਐਕਸ਼ਨ ਲੈਣ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਇਸ ਹਾਊਸ ਦੇ ਮੈਂਬਰ ਸਰਕਾਰੀ ਅਦਾਰਿਆਂ ਤੋਂ ਇਨਫਰਮੇਸ਼ਨ ਇਕਠੀ ਕਰਦੇ ਹਨ ਅਤੇ ਉਹ ਕਈ ਵਾਰ ਗਲਤ ਨਿਕਲ ਆਉਂਦੀ ਹੈ ; ਫਿਰ ਕੀ ਬਾਹਰ ਦੇ ਆਦਮੀ ਦੀ ਖਬਰ ਗਲਤ ਨਹੀਂ ਹੋ ਸਕਦੀ ਔਰ ਖਬਰ ਗਲਤ ਛੱਪੀ ਸੀ।

**ਸ੍ਰੀ ਹਰਬੰਸ ਲਾਲ ਖੰਨਾ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਸ ਤਰ੍ਹਾਂ ਦੀਆਂ ਜਿੰਨੀਆਂ ਵੀ ਬਰਿਊਰੀਜ਼ ਹਿੰਦੁਸਤਾਨ ਵਿਚ ਪਬਲਿਕ ਸੈਟਕਰ ਵਿੱਚ ਚਲ ਰਹੀਆਂ ਹਨ, ਕੀ ਉਨ੍ਹਾਂ ਵਿਚੋਂ ਕੋਈ ਬਰਿਊਰੀ ਹੀ ਮੁਨਾਫੇ ਵਿਚ ਚਲ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿੰਨੀਆਂ ਵੀ ਬਰਿਊਰੀਜ਼ ਸਟੇਟ ਗੌਰਮਿੰਟ ਨੂੰ ਮਿਲੀਆਂ ਸਨ, ਉਨ੍ਹਾਂ ਦੀ ਹਾਲਤ ਇਸ ਤਰ੍ਹਾਂ ਦੀ ਸੀ ਕਿ ਕਿਸੇ ਦੀ ਸ਼ੇਅਰ ਮਾਰਕਿਟ ਵੈਲਿਊ 2 ਰੁਪਏ ਸੀ, ਕਿਸੇ ਦੀ ਸਵਾ ਦੋ ਰੁਪਏ ਸੀ, ਕਿਸੇ ਦੀ ਢਾਈ ਰੁਪਏ ਸੀ, ਕਿਸੇ ਦੀ 3 ਰੁਪਏ ਸੀ, ਕਿਸੇ ਦੀ 3 ਰੁਪਏ 50 ਪੈਸੇ ਸੀ, ਜਦ ਕਿ ਅਸੀਂ 10 ਰੁਪਏ ਸ਼ੇਅਰ ਮਾਰਕਿਟ ਵੈਲਿਊ ਨੂੰ ਕੋਟ ਕੀਤਾ ਸੀ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਕੀ ਜਿਹੜਾ 60 ਲੱਖ ਰੁਪਿਆ ਇਸ ਬਰਿਊਰੀ ਲਈ ਗੌਰਮਿੰਟ ਨੂੰ ਆਫਰ ਹੋਇਆ ਸੀ, ਕੀ ਉਹ ਰੁਪਿਆ ਯਕ ਦਮ ਮਿਲ ਗਿਆ, ਉਸ ਲਈ ਡੈਫਰਡ ਪੇਮੈਂਟ ਹੋਈ ਜਾਂ ਇਨਸਟਾਲਮੈਂਟ ਰਾਹੀਂ ਪੇਮੈਂਟ ਹੋਈ ਹੈ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਜਿਸ ਦਿਨ ਇਸ ਦੇ ਦੇਣ ਦਾ ਫੈਸਲਾ ਹੋਇਆ ਸੀ ਉਸੇ ਦਿਨ 30 ਲੱਖ ਰੁਪਿਆ ਮਿਲ ਗਿਆ ਸੀ ਅਤੇ ਉਸ ਤੋਂ ਤਿੰਨਮਹੀ-ਨਿਆਂ ਬਾਅਦ 30 ਲੱਖ ਰੁਪਿਆ ਹੋਰ ਮਿਲ ਗਿਆ ਸੀ ਯਾਨੀ 3 ਮਹੀਨਿਆਂ ਵਿਚ ਸਾਰਾ 60 ਲੱਖ ਰੁਪਿਆ ਮਿਲ ਗਿਆ ਸੀ ।

**ਸ੍ਰੀ ਅ. ਵਿਸ਼ਵਨਾਥਨ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜੋ ਪੰਜਾਬ ਬਰਿਊਰੀ, ਲੁਧਿਆਣੇ ਵਿਚ ਹੈ, ਉਸ ਦਾ ਮੈਨੇਜਿੰਗ ਡਾਇਰੈਕਟਰ ਇਕ ਪੀ. ਸੀ. ਐਸ. ਅਫਸਰ ਲਗਾ ਹੋਇਆ ਸੀ, ਜੋ ਪਹਿਲੇ ਪੰਜਾਬ ਟੈਨਰੀਜ਼, ਜਲੰਧਰ ਵਿਚ ਲਗਾ ਹੋਇਆ ਸੀ, ਜਿਥੇ ਇਸ ਨੇ ਬਹੁਤ ਘੱਪਲੇ ਕੀਤੇ ਸਨ ਔਰ ਘੱਪਲੇ ਕਰਨ ਤੋਂ ਬਾਅਦ ਉਸ ਨੂੰ ਲੁਧਿਆਣੇ ਬਰਿਊਰੀ ਵਿਚ ਫਿਰ ਕਿਉਂ ਲਗਾਇਆ ਗਿਆ ? ਇਸੇ ਕਰਕੇ ਬਰਿਊਰੀ ਨੂੰ ਘਾਟਾ ਪਿਆ ਹੈ ਔਰ ਇਹ ਘਾਟਾ ਮਿਸ-ਮੈਨੇਜਮੈਂਟ ਕਰਕੇ ਹੀ ਪਿਆ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਵੱਖਰਾ ਨੋਟਿਸ ਦੇ ਦੇਣ, ਇਸ ਦਾ ਜਵਾਬ ਦੇ ਦੇਵਾਂਗੇ ।

**ਸਰਦਾਰ ਸਰੂਪ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਟੈਂਡਰ ਵਿਚ ਆਕਸ਼ਨ ਦੀ ਪ੍ਰੋਵੀਜ਼ਨ ਸੀ ?

ਮੰਤਰੀ : ਸਪੀਕਰ ਸਾਹਿਬ, ਜੇਕਰ ਇਸ ਦੀ ਆਕਸ਼ਨ ਹੁੰਦੀ ਤਾਂ ਇਸ ਦੀ ਕੀਮਤ ਇਕ ਰੁਪਿਆ ਚਲੀ ਜਾਣੀ ਸੀ।

---

**Subsidy/Loan granted to the Municipal Committees in the State**

*1537. **Sardar Gurdial Singh :** Will the Minister for Finance be pleased to :—

(a) lay on the Table of the House a list containing the details of amount of subsidies and loans separately granted in each case to the class 'A', 'B' and 'C' Municipal Committees in the State during the year 1977-78 ;

(b) state the criteria on the basis of which the said subsidy and loan was granted ?

**ਸਰਦਾਰ ਬਲਵੰਤ ਸਿੰਘ :** (ੲ) ਹਾਂ ਜੀ, ਸਟੇਟਮੈਂਟ ਅਨੈਕਸਚਰ–1 ਤੇ ਹੈ।

(ਬੀ) ਕਮੇਟੀ ਦੀ ਮੰਗ, ਸਕੀਮ ਦੀ ਪ੍ਰਾਥਮੀਕਤਾ ਅਤੇ ਪੈਸੇ ਦੀ ਉਪਲਭਦੀ।

## ANNEXURE I

**Statement showing the amount of loan/subsidy granted to Class I, II and III Municipal Committees in the State during the year 1977-78**

| Serial No. | Name of Municipal Corporation/Municipal Committee/Notified Area Committee | | Amount of Loan | Amount of Grant |
|---|---|---|---|---|
| | | | Rs. | Rs. |
| 1 | Jullundur Class I (Corporation) | .. | .. | 4,67,543·75 |
| 2 | Ferozepur Class I | .. | 82,000 | .. |
| 3 | Amritsar Class I (Corporation) | .. | 10,00,000 | 10,00,000 |
| 4 | Kotkapura Class II (Now Class I) | .. | .. | 8,50,000 |
| 5 | Pathankot Class I | .. | 75,000 | 75,000 |
| 6 | Batala Class I | .. | 50,000 | 50,000 |
| 7 | Nakodar Class II | .. | 1,32,000 | 50,000 |
| 8 | Nawanshehr Class II | .. | 50,000 | 50,000 |
| 9 | Barnala Class II | .. | 1,32,000 | 11,50,000 |
| 10 | Nurmahal Class II | .. | 90,000 | 58,000 |
| 11 | Dhuri Class II | .. | 1,07,000 | 25,000 |
| 12 | Dinanagar Class II | .. | 1,32,000 | 50,000 |
| 13 | Patti Class II | .. | 50,000 | 50,000 |
| 14 | Lehragaga Class II | .. | 2,38,000 | 75,000 |
| 15 | Bassi Pathana Class II | .. | 1,25,000 | 75,000 |
| 16 | Jagraon Class II | .. | 90,000 | 58,000 |
| 17 | Raikot Class II | .. | 1,32,000 | 50,000 |
| 18 | Kharar Class II | .. | 50,000 | 50,000 |

| Serial No. | Name of Municipal Corporation/Municipal Committee/Notified Area Committee | | Amount of Loan | Amount of Grant |
|---|---|---|---|---|
| | | | Rs. | Rs. |
| 19 | Mukerian Class II | .. | 50,000 | 50,000 |
| 20 | Kapurthala Class II | .. | 50,000 | 50,000 |
| 21 | Sultanpur Lodhi Class II | .. | 2,38,000 | 1,07,000 |
| 22 | Sunam Class II | .. | 3,19,000 | 75,000 |
| 23 | Sujanpur Class II | .. | 90,000 | 58,000 |
| 24 | Malerkotla Class II | .. | 4,82,000 | 75,000 |
| 25 | Sirhind Class II | .. | 2,13,000 | 50,000 |
| 26 | Phillaur Class II | .. | 1,32,000 | 50,000 |
| 27 | Samana Class II | .. | 2,13,000 | 82,000 |
| 28 | Qadian Class II | .. | 2,13,000 | 82,000 |
| 29 | Dasuya Class II | .. | 50,000 | 50,000 |
| 30 | Jallalabad Class II | .. | 65,000 | 33,000 |
| 31 | Dhariwal Class II | .. | 90,000 | 50,000 |
| 32 | Dera Bassi Class II | .. | 65,000 | 25,000 |
| 33 | Gidderbaha Class II | .. | 1,63,000 | 32,000 |
| 34 | Banga Class II | .. | 41,000 | .. |
| 35 | Gurdaspur Class II | .. | 82,000 | .. |
| 36 | Nabha Class II | .. | 82,000 | .. |
| 37 | Urmur Tanda Class II | .. | 82,000 | .. |
| 38 | Raman Class II | .. | 40,000 | 8,000 |
| 39 | Rahon Class III | .. | 50,000 | 50,000 |
| 40 | Majitha Class III | .. | 50,000 | 50,000 |
| 41 | Longowal Class III | .. | 1,31,000 | 66,000 |
| 42 | Payal Class III | .. | 25,000 | 25,000 |
| 43 | Fatehgarh Churian Class III | .. | 65,000 | 25,000 |
| 44 | Derababa Nanak Class III | .. | 25,000 | 25,000 |
| 45 | Banur Class III | .. | 82,000 | .. |
| 46 | Amloh Class III | .. | 3,20,000 | 80,000 |
| 47 | Rayya (NAC) Class III | .. | 82,000 | .. |
| 48 | Talwandi Bhai Class III | .. | 40,000 | 7,000 |
| 49 | Bareta Class III | .. | 82,000 | .. |

**ਸਰਦਾਰ ਗੁਰਦਿਆਲ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਸੰਗਰੂਰ ਵਿਚ ਦੋ ਮਿਉਂਸਪਲ ਕਮੇਟੀਜ਼ ਹਨ। ਸੰਗਰੂਰ ਹੈਡ ਕੁਆਰਟਰਜ਼ ਹੋਣ ਕਾਰਨ ਉਨ੍ਹਾਂ ਦੀ ਹਾਲਤ ਬੜੀ ਖਰਾਬ ਹੈ। ਸਾਡੀਆਂ ਦੋਨਾਂ ਮਿਉਂਸਪਲ ਕਮੇਟੀਜ਼ ਨੂੰ ਕੋਈ ਫੰਡਜ਼ ਅਲਾਟ ਨਹੀਂ ਹੋਇਆ। ਇਸ ਦੇ ਕੀ ਕਾਰਨ ਹਨ ? ਇਨ੍ਹਾਂ ਨੇ ਮਲੇਰਕੋਟਲਾ ਮਿਉਂਸਪਲ ਕਮੇਟੀ ਨੂੰ ਫੰਡਜ਼ ਬਹੁਤ ਜ਼ਿਆਦਾ ਅਲਾਟ ਕਰ ਦਿੱਤੇ ਹਨ। ਪਿਛਲੀ ਸਰਕਾਰ ਵੀ ਮਲੇਰਕੋਟਲਾ ਮਿਉਂਸਪਲ ਕਮੇਟੀ ਦਾ ਖਾਸ ਧਿਆਨ ਰਖਦੀ ਸੀ ਅਤੇ ਹੁਣ ਦੀ ਵੀ ਕਰ ਰਹੀ ਹੈ ਪਰ ਸਾਡੀਆਂ ਮਿਉਂਸਪਲ ਕਮੇਟੀਜ਼ ਦੇ ਨਾਲ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ ?

**ਮੰਤਰੀ**: ਸਪੀਕਰ ਸਾਹਿਬ, ਕਰਾਈਟੇਰੀਆ ਇਹ ਹੈ ਕਿ ਜਿਹੜੀਆਂ ਮਿਉਂਸਪਲ ਕਮੇਟੀਆਂ ਠੋਸ ਸਕੀਮਾਂ ਬਣਾਉਂਦੀਆਂ ਹਨ, ਉਥੇ ਸਰਕਾਰ ਵਲੋਂ ਫੰਡਜ਼ ਦਿੱਤੇ ਜਾਂਦੇ ਹਨ, ਜਿਸ ਤਰ੍ਹਾਂ ਕਿ ਵਾਟਰ ਸਪਲਾਈ ਦੀ ਸਕੀਮ ਹੈ, ਸੀਵਰੇਜ ਦੀ ਸਕੀਮ ਹੈ ਅਤੇ ਸਲੱਮ ਕਲੀ ਅਰੈਂਸ ਦੀ ਸਕੀਮ ਹੈ। ਇਨ੍ਹਾਂ ਸਕੀਮਾਂ ਲਈ ਫੰਡਜ਼ ਦਿੱਤੇ ਜਾਂਦੇ ਹਨ। ਮੈਨੂੰ ਦੱਸ ਕੇ ਖੁਸ਼ੀ ਹੁੰਦੀ ਹੈ ਕਿ ਅਗਲੀ ਪਲਾਨ ਵਿਚ 15 ਕਰੋੜ ਰੁਪਿਆ ਲੋਕਲ ਬਾਡੀਜ਼ ਵਾਸਤੇ ਰੱਖਿਆ ਹੈ।

**ਹਾਜੀ ਅਨਵਰ ਅਹਿਮਦ ਖਾਨ**: ਆਨਰੇਬਲ ਮੈਂਬਰ ਨੇ ਮਾਲੇਰਕੋਟਲੇ ਦਾ ਜ਼ਿਕਰ ਕੀਤਾ ਹੈ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਤਾ ਕਿ ਚਾਨਣਾ ਪੈ ਜਾਵੇ ਕਿ ਕੀ ਦੋ ਸਾਲਾਂ ਵਿਚ ਮਲੇਰਕੋਟਲੇ ਨੂੰ ਇਕ ਨਵੇਂ ਪੈਸੇ ਦੀ ਏਡ ਦਿੱਤੀ ਗਈ ਹੈ, ਇਸ ਬਾਰੇ ਦੱਸ ਦੇਣ ?

**ਮੰਤਰੀ**: ਪਿਛਲੇ ਸਾਲ 4 ਲੱਖ 82 ਹਜ਼ਾਰ ਰੁਪਿਆ ਕਰਜ਼ਾ ਦਿੱਤਾ ਸੀ ਅਤੇ 75 ਹਜ਼ਾਰ ਰੁਪਿਆ ਗਰਾਂਟ ਮਾਲੇਰਕੋਟਲੇ ਨੂੰ ਦਿੱਤੀ ਗਈ ਸੀ।

**ਸਰਦਾਰ ਕਿਰਪਾਲ ਸਿੰਘ**: ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਮਿਉਂਸਪਲ ਕਮੇਟੀਆਂ ਦੀ ਹਾਲਾਂ ਤੱਕ ਕੋਈ ਸਹਾਇਤਾ ਨਹੀਂ ਕੀਤੀ ਗਈ ਕੀ ਉਨ੍ਹਾਂ ਨੂੰ ਇਹ ਵਾਟਰ ਸਪਲਾਈ ਸੀਵਰੇਜ ਬੋਰਡ ਦੀ ਕਤਲਗਾਹ ਵਿਚ ਭੇਜਣ ਲਈ ਤਿਆਰ ਹਨ ਤਾਕਿ ਉਨ੍ਹਾਂ ਦਾ ਪੱਕਾ ਸੌਦਾ ਹੋ ਜਾਵੇ ?

(ਕੋਈ ਉੱਤਰ ਨਹੀਂ ਆਇਆ)

**ਮਾਸਟਰ ਚੰਦ ਸਿੰਘ**: ਜਿਹੜੀਆਂ ਮਿਉਂਸਪਲ ਕਮੇਟੀਆਂ ਨੂੰ ਪਿਛਲੇ ਸਮੇਂ ਵਿਚ ਪੈਸਾ ਨਹੀਂ ਦਿੱਤਾ ਗਿਆ ਅਤੇ ਜੇ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਦੀਆਂ ਸਕੀਮਾਂ ਆ ਜਾਣ ਤਾਂ ਕੀ ਉਨ੍ਹਾਂ ਦੀ ਪ੍ਰਾਇਰਿਟੀ ਬੇਸਿਜ਼ ਤੇ ਜ਼ਿਆਦਾ ਮਦਦ ਕਰਨਗੇ ?

**ਮੰਤਰੀ**: ਫੰਡਜ਼ ਦੀ ਅਵੇਲੇਬਿਲਿਟੀ ਪਲਾਨ ਵਿਚ 15 ਕਰੋੜ ਰੁਪਿਆ ਹੈ। ਇਸ ਨੂੰ ਮੁੱਖ ਰੱਖਦੇ ਹੋਏ ਜਿਹੜੀਆਂ ਛੋਟੀਆਂ ਮਿਉਂਸਪਲ ਕਮੇਟੀਆਂ ਹਨ, ਉਨ੍ਹਾਂ ਵੱਲ ਜ਼ਿਆਦਾ ਧਿਆਨ ਦਿੱਤਾ ਜਾਵੇਗਾ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ 'ਸੀ' ਕਲਾਸ ਮਿਉਂਸਪਲ ਕਮੇਟੀਆਂ ਨੂੰ, ਜਿਨ੍ਹਾਂ ਕੋਲ ਆਪਣੀ ਪੂਰੀ ਆਮਦਨ ਦਾ ਜ਼ਰੀਆ ਨਹੀਂ ਕੀ ਉਨ੍ਹਾਂ ਨੂੰ ਉਚੇਚੇ ਤੌਰ ਤੇ ਹਰ ਸਾਲ ਇਹ ਗਰਾਂਟ ਦੇਣ ਦਾ ਉਪਰਾਲਾ ਕਰਨਗੇ ? ਮਜੀਠਾ ਮਿਉਂਸਪਲ ਕਮੇਟੀ ਦੀ ਸੀਵਰੇਜ ਸਕੀਮ ਮੁਕੰਮਲ ਨਹੀਂ ਹੋਈ। ਕੀ ਇਸ ਕਿਸਮ ਦੀਆਂ ਮਿਉਂਸਪਲ ਕਮੇਟੀਆਂ ਜਿਨ੍ਹਾਂ ਕੋਲ ਆਪਣੀ ਪੂਰੀ ਆਮਦਨ ਦੇ ਜ਼ਰੀਏ ਨਹੀਂ ਉਨ੍ਹਾਂ ਦੀ ਮਾਲੀ ਤੌਰ ਤੇ ਮਦਦ ਕਰਨਗੇ ਅਤੇ ਮਜੀਠਾ ਮਿਉਂਸਪਲ ਕਮੇਟੀ ਦੀ ਸੀਵਰੇਜ ਸਕੀਮ ਜਿਹੜੀ ਮੁਕੰਮਲ ਨਹੀਂ, ਉਸ ਵੱਲ ਖਾਸ ਧਿਆਨ ਦੇ ਕੇ ਉਸ ਨੂੰ ਪੂਰਾ ਕਰਨਗੇ ?

ਮੰਤਰੀ: ਅਸੀਂ 'ਸੀ' ਕਲਾਸ ਮਿਉਂਸਪਲ ਕਮੇਟੀਆਂ ਦੀ ਜ਼ਰੂਰ ਮਦਦ ਕਰਾਂਗੇ ਅਤੇ ਮਜੀਠੇ ਦੀ ਮਿਉਂਸਪਲ ਕਮੇਟੀ ਦਾ ਖਾਸ ਤੌਰ ਤੇ ਧਿਆਨ ਰਖਾਂਗੇ।

## Misappropriation of Funds in the Fatehpur Arain Cooperative Society

***1500. Sardar Darshan Singh K.P.** : Will the Minister for Co-operation be pleased to state :—

(a) whether an enquiry was held into the cases regarding the misappropriation of funds in the Fatehpur Arain Cooperative Society Limited, village Fatehpur Arain, Post Office Bassi Pathana in District Patiala, during the year 1978 ; if so, the details of the enquiry report ;

(b) the names of the persons held responsible by the enquiry officer for the misappropriation of funds ;

(c) the action taken/proposed to be taken against the persons held responsible for the misappropriation of funds of the said society ?

**ਸਰਦਾਰ ਜਸਵਿੰਦਰ ਸਿੰਘ ਬਰਾੜ**: (ੳ) ਜੀ ਹਾਂ, ਸਹਾਇਕ ਰਜਿਸਟਰਾਰ (ਇਨਫੋਰਸਮੈਂਟ) ਨੇ ਦੱਸਿਆ ਕਿ ਸ੍ਰੀ ਸਤਪਾਲ ਸਕੱਤਰ ਅਤੇ ਸ੍ਰੀ ਜਵਾਲਾ ਸਿੰਘ ਖਜ਼ਾਨਚੀ ਨੇ ਸ੍ਰੀ ਮੇਹਰ ਸਿੰਘ ਦੀ 1,625 ਰੁਪਏ ਦੀ ਅਮਾਨਤ ਜੋ ਸਾਲ 1972-73 ਵਿਚ ਵੱਖ ਵੱਖ ਮਿਤੀਆਂ ਨੂੰ ਅਮਾਨਤ ਦੀ ਫਰਜ਼ੀ ਵਾਪਸੀ ਵਿਖਾ ਕੇ ਅਤੇ ਉਸੇ ਸਾਲ ਵਿਚ ਹੀ 332 ਰੁਪਏ ਦੀ ਰੋਕੜ ਬਹੀ ਵਿਚ ਘੱਟ ਦੱਸ ਕੇ ਗਬਨ ਕਰ ਲਈ।

(ਅ) ਸ੍ਰੀ ਸਤਪਾਲ ਸਕੱਤਰ ਅਤੇ ਸ੍ਰੀ ਜਵਾਲਾ ਸਿੰਘ ਖਜ਼ਾਨਚੀ।

(ੲ) ਸ੍ਰੀ ਸਤਪਾਲ ਸਕੱਤਰ ਅਤੇ ਸ੍ਰੀ ਜਵਾਲਾ ਸਿੰਘ ਖਜ਼ਾਨਚੀ ਦੇ ਵਿਰੁੱਧ ਸਾਲਸੀ ਕੇਸ ਤਿਆਰ ਕੀਤੇ ਗਏ ਹਨ ਜਿਹੜੇ ਅਜੇ ਵੀ ਚਲ ਰਹੇ ਹਨ। ਫਿਰ ਭੀ ਸ੍ਰੀ ਮੇਹਰ ਸਿੰਘ ਦੀ ਅਮਾਨਤ 1,625 ਰੁਪਏ ਵਾਪਸ ਕਰ ਦਿੱਤੀ ਹੈ ਅਤੇ 332 ਰੁਪਏ ਦੀ ਅਮਾਨਤ ਦਾ ਹਿਸਾਬ ਭੀ ਉਸ ਨੇ ਸਮਝ ਲਿਆ ਹੈ ਅਤੇ ਇਸ ਕਲੇਮ ਦਾ ਭੀ ਨਿਪਟਾਰਾ ਹੋ ਗਿਆ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ.**: ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸੱਤਪਾਲ ਸਿੰਘ ਸਕੱਤਰ ਅਤੇ ਮਿਹਰ ਸਿੰਘ ਖਜ਼ਾਨਚੀ ਨੇ ਜੋ ਰਕਮ ਕਢਾ ਲਈ ਅਤੇ ਗਬਨ ਕਰ ਲਿਆ ਕੀ ਅਜਿਹੇ ਆਦਮੀਆਂ ਨੂੰ ਉਹ ਸਖਤ ਸਜ਼ਾ ਦੇਣਗੇ ਤਾਂ ਕਿ ਲੋਕਾਂ ਨੂੰ ਪਤਾ ਲਗ ਜਾਵੇ ਕਿ ਸਰਕਾਰ ਉਨ੍ਹਾਂ ਵਾਸਤੇ ਕੁਝ ਕਰ ਰਹੀ ਹੈ ?

**ਮੰਤਰੀ**: ਇਨ੍ਹਾਂ ਨੇ ਐਨੀ ਗੱਲ ਹੀ ਨਹੀਂ ਕੀਤੀ, ਇਨ੍ਹਾਂ ਨੇ ਹੋਰ ਵੀ ਗਬਨ ਕੀਤੇ ਹਨ। 7659 ਰੁਪਏ 7 ਪੈਸੇ ਦਾ ਗਬਨ ਕੀਤਾ ਗਿਆ। ਇਸ ਬਾਰੇ 9 ਸਤੰਬਰ, 1977 ਨੂੰ ਐਫ. ਆਈ. ਆਰ. ਦਰਜ ਕਰਵਾਇਆ ਗਿਆ। ਇਸ ਤਰ੍ਹਾਂ ਕਾਰਵਾਈ ਹੋ ਰਹੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਇਹ ਜਿਹੜੇ ਕੋਆਪਰੇਸ਼ਨ ਮਹਿਕਮੇ ਦੇ ਅਜਿਹੇ ਕੇਸਿਜ਼ ਹਨ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਮਹਿਕਮੇ ਵਾਲੇ ਪੁਲਿਸ ਕੋਲ ਐਫ. ਆਈ. ਆਰ. ਦਰਜ ਕਰਵਾ ਦਿੰਦੇ ਹਨ, ਪਰ ਉਨ੍ਹਾਂ ਦੀ ਪੂਰੀ ਤਰ੍ਹਾਂ ਪੈਰਵੀ ਨਾ ਹੋਣ ਕਰਕੇ ਫੈਸਲੇ ਛੇਤੀ ਨਹੀਂ ਹੁੰਦੇ। ਚਲਾਨ

[ਸਰਦਾਰ ਦਲੀਪ ਸਿੰਘ ਪਾਂਧੀ]

ਵਿਚ ਬਹੁਤ ਸਮਾਂ ਲੱਗ ਜਾਂਦਾ ਹੈ ਅਤੇ ਇਸ ਤਰ੍ਹਾਂ 4, 5 ਸਾਲ ਲਗ ਜਾਂਦੇ ਹਨ। ਆਰਬੀਟਰੇਸ਼ਨ ਦੇ ਕੇਸਿਜ਼ ਵਿਚ ਵੀ ਛੇਤੀ ਫੈਸਲੇ ਨਹੀਂ ਹੁੰਦੇ। ਘੱਪਲੇ ਹੁੰਦੇ ਹਨ। ਲੱਖਾਂ ਰੁਪਏ ਦੇ ਘੱਪਲੇ ਹੁੰਦੇ ਹਨ। ਕੀ ਇਹ ਕੋਈ ਇਸ ਬਾਰੇ ਸਪੈਸ਼ਲ ਸੈਲ ਕਾਇਮ ਕਰ ਕੇ ਸਜ਼ਾ ਦੇਣਗੇ ਤਾਕਿ ਕਲੀਨ ਐਡਮਨਿਸਟਰੇਸ਼ਨ ਹੋ ਜਾਵੇ ?

**ਮੰਤਰੀ** : ਸਪੈਸ਼ਲ ਸੈਲ ਪੈਦਾ ਕੀਤਾ ਹੈ। ਇਨਸਪੈਕਟਰ ਲਗਾਏ ਗਏ ਹਨ। ਪਰ ਜ਼ਿਲ੍ਹੇ ਵਿਚ ਉਹ ਪੈਰਵੀ ਕਰਦੇ ਹਨ। ਉਨ੍ਹਾਂ ਨੇ ਇਸ ਮਾਮਲੇ ਵਿਚ ਕਾਫੀ ਪਰੋਗਰੈਸ ਕੀਤੀ ਹੈ। ਉਹ ਕੇਸਿਜ਼ ਦੀ ਪੈਰਵੀ ਕਰਕੇ ਨਿਪਟਾਰਾ ਕਰਾਉਂਦੇ ਹਨ ਅਤੇ ਉਨ੍ਹਾਂ ਨੇ ਇਸ ਬਾਰੇ ਕਾਫੀ ਕੁਝ ਕੀਤਾ ਹੈ।

**ਗਿਆਨੀ ਅਰਜਣ ਸਿੰਘ ਲਿੱਟ** : ਮੈਂ ਪਹਿਲੀ ਗੱਲ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਾਂਧੀ ਸਾਹਿਬ ਨੇ ਠੀਕ ਕਿਹਾ ਹੈ ਕਿ ਹਜ਼ਾਰਾਂ, ਲੱਖਾਂ ਰੁਪਏ ਦਾ ਗਬਨ ਹੈ ਪਰ ਕੋਈ ਪੈਰਵੀ ਨਹੀਂ ਹੁੰਦੀ ਅਤੇ ਛੇਤੀ ਫੈਸਲਾ ਨਹੀਂ ਹੁੰਦਾ। ਇਸ ਤਰ੍ਹਾਂ ਲੋਕਾਂ ਨੂੰ ਵਿਆਜ ਪੈ ਰਿਹਾ ਹੈ। ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ। ਦੂਜਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਕੋਈ ਐਡਮਨਿਸਟਰੇਰ ਮੁਕੱਰਰ ਹੁੰਦਾ ਹੈ ਅਤੇ ਉਸ ਸਮੇਂ ਦੇ ਦੌਰਾਨ ਅਗਰ ਕੋਈ ਗਬਨ ਹੋਵੇ ਤਾਂ ਉਸ ਐਡਮਸਿਟਰੇਟਰ ਦੀ ਵੀ ਪੜਤਾਲ ਕੀਤੀ ਜਾਵੇ। ਪਰ ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ ਐਡਮਨਿਸਟਰੇਟਰ ਦੀ ਕੋਈ ਜ਼ਿੰਮੇਵਾਰੀ ਨਹੀਂ। ਉਸ ਦੇ ਸਮੇਂ ਦੇ ਦੌਰਾਨ ਅਗਰ ਕੋਈ ਗਬਨ ਹੋਵੇ ਤਾਂ ਉਸ ਦੀ ਪੜਤਾਲ ਕੀਤੀ ਜਾਵੇ। ਤੀਜਾ ਇਹ ਕਿ ਜਿਹੜੇ ਏ.ਆਰ. ਅਤੇ ਇਨਸਪੈਕਟਰ ਆਦਿ ਇਨਕੁਆਇਰੀ ਕਰਦੇ ਹਨ ਅਤੇ ਗਬਨ ਨੂੰ ਚੈਕ ਨਹੀਂ ਕਰਦੇ, ਉਨ੍ਹਾਂ ਨੂੰ ਵੀ ਪੜਤਾਲ ਵਿਚ ਸ਼ਾਮਲ ਕੀਤਾ ਜਾਵੇ ਤਾਕਿ ਉਹ ਚੰਗੀ ਤਰ੍ਹਾਂ ਕੰਮ ਕਰਨ ?

**ਮੰਤਰੀ** : ਸਪੀਕਰ ਸਾਹਿਬ, ਲਿੱਟ ਜੀ ਨਾਲ ਸਲਾਹ ਕਰ ਕੇ ਜਿਸ ਤਰ੍ਹਾਂ ਇਹ ਕਹਿਣਗੇ ਕਰਾਂਗੇ

---

**Concession in price in the matter of transfer of evacuee land to Educational and Charitable Institutions**

***894. Shri Manmohan Kalia** : Will the Minister for Revenue be pleased to state whether any concession in price has been decided to be given in the matter of transfer of evacuee land to Educational & Charitable institutions, if so, the details thereof ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : ਹਾਂ ਜੀ। ਵਿਭਾਗ ਦੀ ਪ੍ਰਚਲਤ ਨੀਤੀ ਅਨੁਸਾਰ ਮਨਜ਼ੂਰ-ਸ਼ੁਦਾ ਪ੍ਰਾਈਵੇਟ ਵਿਦਿਅਕ ਅਦਾਰੇ ਅਤੇ ਰਜਿਸਟਰਡ ਖ਼ਰਾਇਤੀ ਸੰਸਥਾਵਾਂ ਨੂੰ ਮਾਰਕੀਟ ਕੀਮਤ ਵਿੱਚ 50% ਛੋਟ ਦਿੱਤੀ ਜਾਂਦੀ ਹੈ।

**ਸ਼੍ਰੀ ਮਨਮੋਹਨ ਕਾਲੀਆ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਦਿਆ ਨੰਦ ਮਾਡਲ ਸਕੂਲ, ਮਾਡਲ ਟਾਊਨ, ਜਲੰਧਰ ਨੇ ਜਿਹੜੀ ਨਿਕਾਸੀ ਜ਼ਮੀਨ ਖਰੀਦੀ, ਉਸ ਦੀ ਉਨ੍ਹਾਂ ਨੂੰ ਪੂਰੀ ਕੀਮਤ ਦੇਣੀ ਪਈ, ਜਦ ਕਿ ਬਾਕੀਆਂ ਨੂੰ 50 ਫੀ ਸਦੀ ਦੇਣੀ ਪਈ। ਉਸ ਸਕੂਲ ਵਾਲਿਆਂ ਨੇ ਬਾਕੀ ਅਦਾਰਿਆਂ ਦੇ ਬਰਾਬਰ ਆਉਣ ਵਾਸਤੇ ਮਹਿਕਮੇ ਨੂੰ ਪ੍ਰਾਰਥਨਾ ਕੀਤੀ ਕਿ ਸਾਨੂੰ ਵੀ 50 ਫੀ ਸਦੀ ਰਿਫੰਡ ਕੀਤਾ ਜਾਵੇ ਅਤੇ ਜਾਂ ਸਾਨੂੰ ਬਾਕੀਆਂ ਸਕੂਲਾਂ ਦੇ ਬਰਾਬਰ ਕੀ ਹੋਰ ਜ਼ਮੀਨ ਦਿੱਤੀ ਜਾਵੇ। ਇਸ ਲਈ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਸਕੂਲ ਦੇ ਰੈਪੂਟੇਸ਼ਨ ਨੂੰ ਦੇਖਦੇ ਹੋਏ, ਇਸ ਗੱਲ ਉਤੇ ਗੌਰ ਕਰਨਗੇ ਅਤੇ ਉਨ੍ਹਾਂ ਨੂੰ 50 ਫੀ ਸਦੀ ਰਿਫੰਡ ਕਰਨ ਨੂੰ ਤਿਆਰ ਹੋਣਗੇ ਅਤੇ ਜਾਂ ਉਨ੍ਹਾਂ ਨੂੰ ਮਾਡਲ ਟਾਊਨ

ਵਿਚ ਉਸ ਦੇ ਨੇੜੇ ਤੇੜੇ ਜੇ ਉਹ ਇਸ 50 ਫੀ ਸਦੀ ਪੈਸੇ ਦੀ, ਜਿਹੜਾ ਉਨ੍ਹਾਂ ਨੂੰ ਰਿਫੰਡ ਕਰਨਾ ਹੈ, ਉਸ ਦੀ ਜ਼ਮੀਨ ਦੇਣ ਨੂੰ ਤਿਆਰ ਹੋਣਗੇ ?

**ਮੰਤਰੀ :** ਇਸ ਬਾਰੇ ਉਨ੍ਹਾਂ ਦੀ ਦਰਖਾਸਤ ਆਈ ਹੈ, ਉਸ ਉਤੇ ਸਰਕਾਰ ਵਿਚਾਰ ਕਰ ਰਹੀ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਕੁਝ ਇੰਸਟੀਚਿਊਸ਼ਨਜ਼ ਰੀਅਲ ਐਜੂਕੇਸ਼ਨ ਦਿੰਦੀਆਂ ਹਨ, ਉਥੇ ਸਟੈਂਡਰਡ ਦੀ ਐਜੂਕੇਸ਼ਨ ਦਿੱਤੀ ਜਾਂਦੀ ਹੈ, ਉਨ੍ਹਾਂ ਨੂੰ ਤਾਂ ਰਿਆਇਤ ਮਿਲਣੀ ਚਾਹੀਦੀ ਹੈ, ਪਰ ਕੁਝ ਪਰੋਫੈਸ਼ਨਲ ਇੰਸਟੀਚਿਊਸ਼ਨਜ਼ ਹਨ, ਉਹ ਦੁਕਾਨਾਂ ਬਣਾ ਕੇ ਹੀ ਬੈਠੇ ਹਨ ਅਤੇ ਬੜੀ ਵਰਸਟ ਐਜੂ-ਕੇਸ਼ਨ ਉਥੇ ਦਿੱਤੀ ਜਾਂਦੀ ਹੈ । ਕਈ ਫਿਰਕਾਪ੍ਰਸਤੀ ਦੀ ਐਜੂਕੇਸ਼ਨ ਦਿੰਦੇ ਹਨ, ਕੀ ਅਜਿਹੀਆਂ ਇੰਸ-ਟੀਚਿਊਸ਼ਨਜ਼ ਨੂੰ ਤਾਂ ਇਹ ਰਿਆਇਤ ਨਹੀਂ ਦੇ ਰਹੇ ?

**ਮੰਤਰੀ :** ਡਾਂਗ ਸਾਹਿਬ ਦੀ ਗੱਲ ਦਰੁਸਤ ਹੈ ਕਿ ਐਜੂਕੇਸ਼ਨ ਅਦਾਰੇ ਨੂੰ ਕੁਝ ਲੋਕਾਂ ਨੇ ਪਰੋਫੈਸ਼ਨ ਬਣਾਇਆ ਹੋਇਆ ਹੈ । ਇਸ ਗਲ ਤੇ ਸਰਕਾਰ ਵਿਚਾਰ ਕਰ ਰਹੀ ਹੈ ਕਿ ਇਸ ਕਿਸਮ ਦੇ ਜਿਹੜੇ ਪਰੋਫੈਸ਼-ਨਲ ਲੋਕ ਹਨ, ਉਨ੍ਹਾਂ ਨੂੰ ਕੋਈ ਰਿਆਇਤ ਨਾ ਦਿੱਤੀ ਜਾਵੇ । ਇਸ ਉਤੇ ਸਰਕਾਰ ਵਿਚਾਰ ਕਰ ਰਹੀ ਹੈ ।

**ਸਰਦਾਰ ਕਿਰਪਾਲ ਸਿੰਘ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਹਰੀਜਨ ਧਰਮਸ਼ਾਲਾਵਾਂ ਵਾਸਤੇ ਨਿਕਾਸੀ ਜ਼ਮੀਨ ਦੇਣ ਦਾ ਸਰਕਾਰ ਨੇ ਕੋਈ ਫੈਸਲਾ ਕੀਤਾ ਹੈ ?

ਮੰਤਰੀ : ਹਾਂ ਜੀ ।

**ਡਾਕਟਰ ਕੇਵਲ ਕ੍ਰਿਸ਼ਨ :** ਮੈਂ ਜਾਣਨਾ ਚਾਹੁੰਦਾ ਹਾਂ ਕਿ ਦਿਆ ਨੰਦ ਮਾਡਲ ਸਕੂਲ ਬਾਰੇ ਇਥੇ ਕਿਹਾ ਗਿਆ ਕਿ ਉਨ੍ਹਾਂ ਨੇ ਕੋਈ ਪ੍ਰਾਰਥਨਾ ਕੀਤੀ ਸੀ ਅਤੇ ਇਸ ਤੇ ਵਜ਼ੀਰ ਸਾਹਿਬ ਨੇ ਕਿਹਾ ਕਿ ਵਿਚਾਰ ਕੀਤਾ ਜਾਵੇਗਾ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਬਾਰੇ ਕਿੰਨੀ ਦੇਰ ਵਿਚ ਡਿਸੀਜ਼ਨ ਹੋ ਜਾਵੇਗਾ, ਕੀ ਕੋਈ ਟਾਈਮ ਲਿਮਿਟ ਦੱਸਣਗੇ ?

**ਮੰਤਰੀ :** ਕੁਝ ਸਮਾਂ ਲਗੇਗਾ । ਸ਼ਾਇਦ ਕੈਬਨਿਟ ਕੋਲ ਜਾਣਾ ਪਵੇ ।

**ਸਰਦਾਰ ਦਲਬੀਰ ਸਿੰਘ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਵਿਚ ਅਨੁਸੂਚਿਤ ਜਾਤੀ ਦੇ ਲੋਕਾਂ ਨੇ 10, 15 ਸਾਲਾਂ ਤੋਂ ਪਲਾਟ ਲੈ ਕੇ ਮਕਾਨ ਬਣਾਏ ਹੋਏ ਹਨ ਪਰ ਉਨ੍ਹਾਂ ਦੀ ਉਥੇ ਆਪਣੀ ਮਲਕੀਅਤ ਨਹੀਂ ਹੈ । ਇਸ ਬਾਰੇ ਉਨ੍ਹਾਂ ਨੇ ਸਰਕਾਰ ਨੂੰ ਕਈ ਵਾਰੀ ਲਿਖਿਆ ਵੀ ਹੈ । ਮਿਸਾਲ ਦੇ ਤੌਰ ਤੇ ਆਬਾਦੀ ਰਸੂਲਪੁਰਾ ਅੰਮ੍ਰਿਤਸਰ ਵਿਖੇ ਹੈ । ਕੀ ਉਨ੍ਹਾਂ ਨੂੰ ਮਾਲਕ ਬਣਾਉਣ ਦੀ ਕਿਰਪਾ ਕਰਨਗੇ ?

**ਮੰਤਰੀ :** ਇਸ ਬਾਰੇ ਵੀ ਜਲਦੀ ਫੈਸਲਾ ਕਰ ਦਿੱਤਾ ਜਾਵੇਗਾ ।

---

**ਪਿੰਡ ਤੋਂ ਬਾਹਰ ਡੇਰਿਆਂ ਅਤੇ ਬਸਤੀਆਂ ਨੂੰ ਸੜਕਾਂ ਨਾਲ ਜੋੜਨਾ ।**

*1171. **ਕਾਮਰੇਡ ਬਲਦੇਵ ਸਿੰਘ ਲੂੰਬਾ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਜ਼ਿਲ੍ਹਾ ਪਟਿਆਲਾ ਵਿਚ ਉਨ੍ਹਾਂ ਪਿੰਡਾਂ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ ਜੋ ਅਜੇ ਸੜਕਾਂ ਨਾਲ ਜੋੜਨੇ ਰਹਿੰਦੇ ਹਨ;

[ਕਾਮਰੇਡ ਬਲਦੇਵ ਸਿੰਘ ਲੂੰਬਾ]

(ਅ) ਕੀ ਪਿੰਡਾਂ ਤੋਂ ਬਾਹਰ ਡੇਰਿਆਂ ਅਤੇ ਬਸਤੀਆਂ ਨੂੰ ਸੜਕਾਂ ਨਾਲ ਜੋੜਨ ਦੀ ਕੋਈ ਤਜਵੀਜ਼ ਹੈ, ਜੇਕਰ ਹੈ ਤਾਂ ਉਸ ਦਾ ਵੇਰਵਾ ਕੀ ਹੈ ਅਤੇ ਇਸ ਸਬੰਧ ਵਿਚ ਕੀ ਕਾਰ-ਵਾਈ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ :** ਪਟਿਆਲਾ ਜ਼ਿਲ੍ਹੇ ਵਿਚ 1971 ਦੀ ਮਰਦਮ ਸ਼ੁਮਾਰੀ ਅਧੀਨ ਆਉਂਦੇ ਪਿੰਡਾਂ ਵਿਚੋਂ 11 ਪਿੰਡ ਅਜੇ ਸੜਕਾਂ ਨਾਲ ਜੋੜਨੇ ਰਹਿੰਦੇ ਹਨ । ਇਨ੍ਹਾਂ ਪਿੰਡਾਂ ਦਾ ਬਲਾਕ-ਵਾਰ ਵੇਰਵਾ ਇਸ ਪ੍ਰਕਾਰ ਹੈ :—

| ਲੜੀ ਨੰ: | ਬਲਾਕ ਦਾ ਨਾਂ | | ਪਿੰਡਾਂ ਦੀ ਗਿਣਤੀ |
|---|---|---|---|
| 1 | ਘਨੌਰ | ... | 2 |
| 2 | ਭੁਨਰ ਹੇੜੀ | ... | 5 |
| 3 | ਸਮਾਣਾ | ... | 3 |
| 4 | ਡੇਰਾ ਬੱਸੀ | ... | 1 |

(ਅ) ਪਿੰਡਾਂ ਤੋਂ ਬਾਹਰ ਡੇਰਿਆਂ ਤੇ ਬਸਤੀਆਂ ਨੂੰ ਸੜਕਾਂ ਦੇਣ ਦਾ ਅਜੇ ਕੋਈ ਪ੍ਰੋਗਰਾਮ ਨਹੀਂ ਹੈ ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਬੜੀ ਚੰਗੀ ਗੱਲ ਹੈ ਕਿ ਮਨਿਸਟ੍ਰਰ ਸਾਹਿਬ ਨੇ ਮੰਨ ਲਿਆ ਹੈ ਕਿ ਜ਼ਿਲ੍ਹਾ ਪਟਿਆਲੇ ਵਿਚ 11 ਪਿੰਡ ਅਜੇ ਸੜਕਾਂ ਨਾਲ ਜੋੜਨੇ ਰਹਿੰਦੇ ਹਨ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਤੇ ਇਹੋ ਜਿਹੀ ਗਲ ਤਾਂ ਨਹੀਂ ਕਿ ਇਨ੍ਹਾਂ ਦੀ ਗਿਣਤੀ ਦੇ ਮੁਤਾਬਿਕ 11 ਪਿੰਡ ਹਨ ਲੇਕਿਨ ਇਸ ਤੋਂ ਜ਼ਿਆਦਾ ਹੋਣ ਜਿਵੇਂ ਮੇਰੇ ਹਲਕੇ ਵਿਚ ਇਨ੍ਹਾਂ ਨੇ 3 ਪਿੰਡ ਦੱਸੇ ਹਨ ਪਰ ਐਕਚੁਅਲੀ 5 ਪਿੰਡ ਹਨ। ਚਲੋ ਜਿੰਨੇ ਦੱਸੇ ਹਨ, ਮੈਂ ਉਨ੍ਹਾਂ ਦੇ ਬਾਰੇ ਹੀ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕਦੋਂ ਤਕ ਸੜਕਾਂ ਨਾਲ ਜੋੜ ਦਿਤਾ ਜਾਵੇਗਾ ? ਕੁਝ ਹਲਕੇ ਇਹੋ ਜਿਹੇ ਹਨ ਜਿਵੇਂ ਕਿ ਇਨ੍ਹਾਂ ਦੇ ਆਪਣੇ ਹਲਕੇ ਵਿਚ ਸੈਕੰਡ ਲਿੰਕ ਵੀ ਬਣ ਗਏ ਹਨ ਪਰ ਇਥੇ ਇਨ੍ਹਾਂ ਦਾ ਫਸਟ ਲਿੰਕ ਵੀ ਕੰਪਲੀਟ ਨਹੀਂ ਹੋਇਆ । ਇਹ ਕਦੋਂ ਤਕ ਬਣਾ ਦੇਣਗੇ ? ਕੀ ਇਸ ਬਾਰੇ ਕੋਈ ਡੇਟ ਮੁੱਕਰਰ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਦੀ ਪਾਲਿਸੀ ਹੈ ਕਿ ਪਹਿਲਾਂ ਹਰ ਪਿੰਡ ਨੂੰ ਫਸਟ ਲਿੰਕ ਦਿੱਤਾ ਜਾਵੇ । ਜਿਹੜੇ ਪਿੰਡ ਰਹਿ ਗਏ ਹਨ ਉਨ੍ਹਾਂ ਨੂੰ ਜਲਦੀ ਫਸਟ ਲਿੰਕ ਦੇ ਕੇ ਸੜਕਾਂ ਨਾਲ ਜੋੜਿਆ ਜਾਵੇਗਾ । ਪਹਿਲਾਂ ਇਹ ਟੀਚਾ 31 ਮਾਰਚ, 1979 ਤਕ ਸੀ ਪਰ ਹੁਣ ਥੋੜ੍ਹਾ ਜਿਹਾ ਹੋਰ ਟਾਈਮ ਲਗ ਜਾਵੇਗਾ ਕਿਉਂਕਿ ਇਸ ਦੇ ਵਿਚ ਕੁਝ ਮੁਸ਼ਕਲਾਂ ਆ ਗਈਆਂ ਸਨ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਸਵਾਲ ਦਾ ਭਾਗ 'ਅ' ਵਿਚ ਮੈਂ ਪੁਛਿਆ ਸੀ ਕਿ ਕੀ ਪਿੰਡਾਂ ਤੋਂ ਬਾਹਰ ਡੇਰਿਆਂ ਅਤੇ ਬਸਤੀਆਂ ਨੂੰ ਸੜਕਾਂ ਨਾਲ ਜੋੜਨ ਦੀ ਕੋਈ ਤਜਵੀਜ਼ ਹੈ ਤਾਂ ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਅਜੇ ਕੋਈ ਪ੍ਰੋਗਰਾਮ ਨਹੀਂ ਹੈ। ਇਨ੍ਹਾਂ ਨੇ ਪਟਿਆਲੇ ਜ਼ਿਲ੍ਹੇ ਵਿਚ ਲੋਕਾਂ ਨੂੰ ਐਸ਼ੋਅਰ ਕਰਵਾਇਆ ਸੀ ਕਿ ਇਨ੍ਹਾਂ ਡੇਰਿਆਂ ਨੂੰ ਸੜਕਾਂ ਨਾਲ ਜੋੜ ਦੇਵਾਂਗੇ ਪਰ ਹੁਣ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ ਕੋਈ ਪਰੋਗਰਾਮ ਨਹੀਂ ਹੈ। ਮੈਂ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਨਿਰਧਾਰਤ ਪਰੋਗਰਾਮ ਦੇ ਅਧੀਨ ਅਗਲਿਆਂ ਸਮਿਆਂ ਵਿਚ ਬਾਕੀ ਦੇ ਪਿੰਡਾਂ ਨੂੰ ਡੇਰਿਆਂ ਔਰ ਬਸਤੀਆਂ ਨੂੰ ਸੜਕਾਂ ਨਾਲ ਜੋੜਨ ਦਾ ਕੋਈ ਵਿਚਾਰ ਹੈ ?

**ਮੰਤਰੀ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਦੀ ਪ੍ਰਧਾਨਗੀ ਵਿਚ ਇਕ ਮੀਟਿੰਗ ਹੋਈ ਸੀ, ਜਿਸ ਦੇ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਜਿਹੜੇ ਡੇਰੇ ਦੀ ਆਬਾਦੀ 250 ਤੋਂ ਉਤੇ ਹੋਵੇ ਉਸ ਨੂੰ ਸੜਕ ਨਾਲ ਜੋੜਿਆ ਜਾਵੇਗਾ। ਜਿਨ੍ਹਾਂ ਡੇਰਿਆਂ ਦੀ ਆਬਾਦੀ 250 ਤੋਂ ਉਤੇ ਹੈ, ਉਨ੍ਹਾਂ ਨੂੰ ਅਸੀਂ ਸੜਕਾਂ ਨਾਲ ਜੋੜਨ ਦਾ ਪ੍ਰਬੰਧ ਕਰਾਂਗੇ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਥੇ ਡੇਰਿਆਂ ਦੀ ਗਲ ਕੀਤੀ ਗਈ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਧਾਂ ਸੰਤਾਂ ਦੇ ਡੇਰੇ ਹਨ ਜਾਂ ਆਮ ਲੋਕਾਂ ਦੇ ਡੇਰੇ ਹਨ ਜਿਥੇ ਆਮ ਲੋਕ ਰਹਿੰਦੇ ਹਨ ?

**ਸ੍ਰੀ ਸਪੀਕਰ :** ਹਰੀਜਨਾਂ ਦੇ ਡੇਰੇ ਹਨ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫੁਰਮਾਇਆ ਹੈ ਕਿ ਜਿਨ੍ਹਾਂ ਡੇਰਿਆਂ ਦੀ ਆਬਾਦੀ 250 ਤੋਂ ਉਪਰ ਹੋਵੇਗੀ ਉਨ੍ਹਾਂ ਨੂੰ ਸੜਕਾਂ ਨਾਲ ਜੋੜ ਦਿੱਤਾ ਜਾਵੇਗਾ। ਕਈ ਐਸੇ ਪਿੰਡ ਵੀ ਹਨ ਜਿਹੜੇ ਹੱਦ ਬਸਤ ਹਨ ਔਰ ਉਨ੍ਹਾਂ ਦੀ ਆਬਾਦੀ ਦੋ ਦੋ ਸੌ ਜਾਂ ਸਵਾ ਦੋ ਦੋ ਸੌ ਦੀ ਹੈ, ਕਿਆ ਮਨਿਸਟਰ ਸਾਹਿਬ ਦੱਸਣਗੇ ਕਿ ਉਨ੍ਹਾਂ ਨੂੰ ਸੜਕਾਂ ਨਾਲ ਜੋੜਨ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, 1971 ਦੀ ਮਰਦਮ ਸ਼ੁਮਾਰੀ ਜੋ ਹੋਈ ਸੀ, ਉਸ ਦੇ ਆਧਾਰ ਤੇ ਇਹ ਹੱਦ ਬਸਤ ਪਿੰਡ ਚਲਦੇ ਸਨ। (ਵਿਘਨ) ਜਦੋਂ ਉਨ੍ਹਾਂ ਦੀ ਆਬਾਦੀ 250 ਦੀ ਪੂਰੀ ਹੋ ਜਾਵੇਗੀ ਤਾਂ ਉਨ੍ਹਾਂ ਨੂੰ ਵੀ ਜੋੜਨ ਦਾ ਪ੍ਰਬੰਧ ਕਰਾਂਗੇ।

**ਸਰਦਾਰ ਨੱਥਾ ਸਿੰਘ ਦਾਲਮ :** ਕੀ ਮਨਿਸਟਰ ਸਾਹਿਬ ਇਸ ਗਲ ਤੋਂ ਜਾਣੂ ਹਨ ਕਿ ਜਦੋਂ ਇਹ ਨਵੀਂ ਸਰਕਾਰ ਬਣੀ ਸੀ ਤਾਂ ਇਸ ਸਰਕਾਰ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਇਹ ਐਲਾਨ ਕੀਤਾ ਸੀ ਕਿ ਪੰਜਾਬ ਦੇ ਰਹਿੰਦੇ ਪਿੰਡਾਂ ਨੂੰ 13 ਅਪਰੈਲ, 1979 ਤਕ ਲਿੰਕ ਰੋਡਜ਼ ਰਾਹੀਂ ਪਕੀਆਂ ਸੜਕਾਂ ਨਾਲ ਜੋੜ ਦਿੱਤਾ ਜਾਵੇਗਾ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਉਨ੍ਹਾਂ ਨੇ ਆਪਣਾ ਟੀਚਾ ਪੂਰਾ ਕਰ ਲਿਆ ਹੈ ਜਾਂ ਨਹੀਂ ?

**ਸ੍ਰੀ ਸਪੀਕਰ :** ਨਹੀਂ ਹੋਇਆ ਜੀ।

**ਮੰਤਰੀ :** ਸਪੀਕਰ ਸਾਹਿਬ, ਕੁਝ ਪਿੰਡ ਐਸੇ ਹਨ ਜਿਹੜੇ ਬਾਰਡਰ ਵਿਚ ਆਉਂਦੇ ਹਨ ਅਤੇ ਮਿਲਟਰੀ ਵਾਲਿਆਂ ਨੇ ਡਿਫੈਂਸ ਪੁਆਇੰਟ ਆਫ ਵਿਊ ਨਾਲ ਕੰਮ ਰੋਕ ਦਿੱਤਾ ਹੈ। ਕੁਝ ਐਸੇ ਇਲਾਕੇ

[ਲੋਕ ਕਾਰਜ ਮੰਤਰੀ]

ਵੀ ਹਨ ਜਿਹੜੇ ਪਹਾੜੀ ਇਲਾਕੇ ਹਨ ਅਤੇ ਜਿਥੇ ਰਸਤਾ ਨਾ ਹੋਣ ਕਰਕੇ ਸੜਕ ਨਹੀਂ ਬਣ ਸਕੀ। ਸਾਡੀ ਕੋਸ਼ਿਸ਼ ਹੈ ਅਤੇ ਅਸੀਂ ਡਿਸਟ੍ਰਿਕਟ ਐਡਮਨਿਸਟਰੇਸ਼ਨ ਨੂੰ ਕਿਹਾ ਹੈ ਕਿ ਉਹ ਕੋਈ ਰਸਤੇ ਦਾ ਪ੍ਰਬੰਧ ਕਰਵਾਉਣ ਤਾਕਿ ਸੜਕ ਨਾਲ ਜੋੜਿਆ ਜਾ ਸਕੇ। (ਵਿਘਨ)

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਕਈ ਪਿੰਡਾਂ ਵਿਚ ਰਸਤੇ ਵੀ ਹਨ ਅਤੇ ਪਿੰਡਾਂ ਦੇ ਲੋਕਾਂ ਨੇ ਮਿਟੀ ਵੀ ਪੁਆ ਦਿੱਤੀ ਹੈ ਪਰ ਉਥੇ ਸੜਕ ਨਹੀਂ ਬਣਾਈ ਗਈ। ਉਨ੍ਹਾਂ ਪਿੰਡਾਂ ਦਾ ਬਾਰਡਰ ਨਾਲ ਵੀ ਕੋਈ ਤੁਅੱਲਕ ਨਹੀਂ ਹੈ ਅਤੇ ਪਹਾੜੀ ਇਲਾਕੇ ਨਾਲ ਵੀ ਕੋਈ ਤੁਅੱਲਕ ਨਹੀਂ ਹੈ। ਕੀ ਉਨ੍ਹਾਂ ਪਿੰਡਾਂ ਨੂੰ ਜੋੜ ਦੇਣਗੇ ?

**ਇੱਕ ਆਵਾਜ਼ :** ਛੱਡੋ ਮਿੱਟੀ ਪਾਓ ਜੀ।

**ਮੰਤਰੀ :** ਸਪੀਕਰ ਸਾਹਿਬ, ਇਹੋ ਜਿਹਾ ਕੋਈ ਪਿੰਡ ਹੈ ਤਾਂ ਮੇਰੇ ਨੋਟਿਸ ਵਿਚ ਲਿਆ ਦੇਣ।

**ਸ੍ਰੀ ਸਪੀਕਰ :** ਕਿਹੜੇ ਕਿਹੜੇ ਲਿਆ ਕੇ ਦੇਈਏ, ਬਹੁਤ ਸਾਰੇ ਐਸੇ ਪਿੰਡ ਹਨ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਅੱਗੇ ਵੀ ਇਸ ਗਲ ਦਾ ਵਿਸ਼ਵਾਸ ਦਿਲਾਇਆ ਸੀ ਕਿ ਜਿਹੜੀਆਂ ਸੜਕਾਂ ਮਨਜ਼ੂਰ ਹਨ ਜਾਂ ਅੱਧੀਆਂ ਬਣੀਆਂ ਹਨ, ਉਹ ਪੂਰੀਆਂ ਕਰਵਾ ਦੇਵਾਂਗੇ। ਪਿਛਲੇ ਸੈਸ਼ਨ ਵਿਚ ਵੀ ਇਨ੍ਹਾਂ ਨੇ ਕਿਹਾ ਸੀ ਕਿ ਉਹ ਪੂਰੀਆਂ ਕਰਵਾ ਦੇਵਾਂਗੇ, ਫਿਰ ਇਨ੍ਹਾਂ ਨੂੰ ਬਾਦ ਵਿਚ ਯਾਦ ਵੀ ਕਰਵਾਇਆ ਜੋ ਮੇਰੀ ਨਜ਼ਰ ਵਿਚ ਹਨ ਜਾਂ ਮੇਰੇ ਜ਼ਿਲ੍ਹੇ ਵਿਚ ਹਨ ਜਾਂ ਮੇਰੇ ਹਲਕੇ ਵਿਚ ਹਨ, ਜਿਨ੍ਹਾਂ ਤੋਂ ਪੱਥਰ ਇੱਟਾਂ ਵਗੈਰਾ ਉਖਾੜ ਕੇ ਲੋਕੀ ਲਿਜਾ ਰਹੇ ਹਨ। ਉਹ ਸੜਕਾਂ ਵੀ ਮਨਜ਼ੂਰ ਹੋਈਆਂ ਹਨ, ਪੈਸੇ ਵੀ ਮਨਜ਼ੂਰ ਹੋਏ ਹਨ ਪਰ ਉਹ ਕਿਉਂ ਨਹੀਂ ਬਣਾ ਰਹੇ ? ਇਸ ਦੀ ਕੀ ਵਜ੍ਹਾ ਹੈ ?

**ਮੰਤਰੀ :** ਸਪੀਕਰ ਸਾਹਿਬ, ਚੌਧਰੀ ਸਾਹਿਬ ਦਾ ਇਲਾਕਾ ਫਾਜ਼ਿਲਕਾ ਅਤੇ ਅਬੋਹਰ ਦਾ ਇਲਾਕਾ ਹੈ ਅਤੇ ਉਥੇ ਮਿਲਟਰੀ ਵਾਲਿਆਂ ਨੇ ਰੋਕਿਆ ਹੈ, ਜਿਸ ਕਰਕੇ ਕੰਮ ਕੰਪਲੀਟ ਨਹੀਂ ਹੋ ਸਕਿਆ।

**ਸਰਦਾਰ ਗੁਰਦਰਸ਼ਨ ਸਿੰਘ :** ਸਪੀਕਰ ਸਾਹਿਬ, ਨਵੀਆਂ ਸੜਕਾਂ ਬਣਾਉਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ ਲੇਕਿਨ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੜਕਾਂ ਪਹਿਲਾਂ ਬਣੀਆਂ ਹੋਈਆਂ ਹਨ, ਉਨ੍ਹਾਂ ਦਾ ਬੁਰਾ ਹਾਲ ਹੋ ਰਿਹਾ ਹੈ, ਕੀ ਉਨ੍ਹਾਂ ਦੀ ਰਿਪੇਅਰ ਵਾਸਤੇ ਵੀ ਕੁਝ ਸੋਚ ਰਹੇ ਹਨ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਰਾਜ ਪ੍ਰਬੰਧ ਵੇਲੇ ਸੜਕਾਂ ਨੂੰ ਟੱਚ ਨਹੀਂ ਕੀਤਾ। ਹੁਣ ਅਸੀਂ ਆ ਕੇ ਇਧਰ ਧਿਆਨ ਦਿੱਤਾ ਹੈ ਅਤੇ ਸਾਡੇ ਖਜ਼ਾਨਾ ਮੰਤਰੀ ਜੀ ਨੇ ਇਸ ਕੰਮ ਲਈ ਰੁਪਿਆ ਦਿੱਤਾ ਹੈ ਔਰ ਅਸੀਂ ਰਿਪੇਅਰ ਜਿਹੜੀ ਹੈ ਉਹ ਸੜਕਾਂ ਦੀ ਹੁਣ ਕਰਵਾ ਦੇਵਾਂਗੇ।

---

### Construction of Dharamshalas for the Scheduled Castes with Government Aid

***1172. Comrade Baldev Singh Loomba :** Will the Minister for Welfare be pleased to state :—

(a) the blockwise number of villages in district Patiala in which Dharamshalas for the Scheduled Castes have since been constructed with the Government aid ;

(b) the number of those villages where such Dharamshalas are yet to be constructed in the said district blockwise, and the time by which the Government aid is proposed to be given for this purpose ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਅਤੇ (ਅ) ਪਟਿਆਲਾ ਜ਼ਿਲ੍ਹਾ ਦੇ ਹਰ ਇਕ ਬਲਾਕ ਦੇ ਪਿੰਡਾਂ ਦੀ ਗਿਣਤੀ ਜਿਨ੍ਹਾਂ ਵਿਚ ਧਰਮਸ਼ਾਲਾਵਾਂ ਮਨਜ਼ੂਰ ਹੋ ਚੁਕੀਆਂ ਹਨ, ਉਸਾਰੀਆਂ ਜਾ ਚੁਕੀਆਂ ਹਨ ਅਤੇ ਜਿਥੇ ਅਜੇ ਤੱਕ ਮਨਜ਼ੂਰ ਹੋਣੀਆਂ ਬਾਕੀ ਰਹਿੰਦੀਆਂ ਹਨ, ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ (ਅਨੁਲਗ) ਇਹ ਦੱਸਣਾ ਮੁਮਕਿਨ ਨਹੀਂ ਕਿ ਬਾਕੀ ਰਹਿੰਦੇ ਪਿੰਡਾਂ ਵਿਚ ਧਰਮਸ਼ਾਲਾਵਾਂ ਦੀ ਉਸਾਰੀ ਲਈ ਲੋੜੀਂਦੇ ਫੰਡਜ਼ ਕਿੰਨੇ ਸਮੇਂ ਤਕ ਉਪਲਭਦ ਹੋ ਜਾਣਗੇ।

ANNEXURE

**Statement showing the number of villages in each Block of District Patiala in which Dharamshalas have been sanctioned, constructed and are yet to be sanctioned**

| Serial No. | Block | Number of villages in which Dharamshalas have been sanctioned | have been constructed | are yet to be sanctioned |
|---|---|---|---|---|
| 1 | 2 | 3 | 4 | 5 |
| 1 | Rajpura .. | 116 | 100 | 40 |
| 2 | Derabasi .. | 132 | 123 | 44 |
| 3 | Ghanaur .. | 37 | 28 | 56 |
| 4 | Nabha .. | 178 | 157 | 28 |
| 5 | Sirhind .. | 145 | 134 | 26 |
| 6 | Samana .. | 159 | 136 | 16 |
| 7 | Patiala .. | 118 | 96 | 37 |
| 8 | Bhunerheri .. | 84 | 60 | 76 |
| 9 | Bassi Pathana .. | 120 | 101 | 35 |
| | Total .. | 1,089 | 935 | 358 |

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਨੇਕ ਪਿੰਡ ਇਹੋ ਜਿਹੇ ਹਨ ਜਿਥੇ ਬੜੀ ਵਡੀਆਂ ਵਡੀਆਂ ਬਸਤੀਆਂ ਹਨ (ਵਿਘਨ) ਸਪੀਕਰ ਸਾਹਿਬ, ਵਜ਼ੀਰ ਸਾਹਿਬ ਹੀ ਆਪਸ ਵਿਚ ਬੋਲੀ ਜਾਂਦੇ ਹਨ, ਉਧਰ ਸੁਣਦਾ ਨਹੀਂ ਹੋਣਾ, ਤੁਸੀਂ ਇਨ੍ਹਾਂ ਨੂੰ ਮਨ੍ਹਾਂ ਕਰੋ।

[ਕਾਮਰੇਡ ਬਲਦੇਵ ਸਿੰਘ ਲੂੰਬਾ]

ਸਪੀਕਰ ਸਾਹਿਬ, ਉਨ੍ਹਾਂ ਦੇ ਆਪਸ ਵਿਚ ਝਗੜੇ ਹੁੰਦੇ ਹਨ। ਕੀ ਮਨਿਸਟਰ ਸਾਹਿਬਾ ਦੇ ਇਹ ਵਿਚਾਰ ਅਧੀਨ ਹੈ ਕਿ ਜਿਥੇ ਇਸ ਤਰ੍ਹਾਂ ਦੀਆਂ ਵਡੀਆਂ ਬਸਤੀਆਂ ਹੋਣ ਉਨ੍ਹਾਂ ਪਿੰਡਾਂ ਵਿਚ ਦੋ ਥਾਵਾਂ ਤੇ ਧਰਮਸ਼ਾਲਾਵਾਂ ਬਣਾ ਦਿੱਤੀਆਂ ਜਾਣ ਤਾਂਕਿ ਲੋਕਾਂ ਦਾ ਆਪਸ ਵਿਚ ਝਗੜਾ ਨਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਇਹ ਫੈਸਲਾ ਕੀਤਾ ਗਿਆ ਹੈ ਕਿ ਸਭ ਤੋਂ ਪਹਿਲਾਂ ਹਰ ਇਕ ਪਿੰਡ ਵਿਚ ਇੱਕ ਇੱਕ ਧਰਮਸ਼ਾਲਾ ਦਾ ਹੋਣਾ ਜ਼ਰੂਰੀ ਹੈ । ਜਿਸ ਵੇਲੇ ਸਾਰੇ ਪਿੰਡਾਂ ਵਿਚ ਇੱਕ ਇੱਕ ਧਰਮ-ਸ਼ਾਲਾ ਹੋ ਜਾਵੇਗੀ, ਉਸ ਤੋਂ ਬਾਅਦ ਇਸ ਗਲ ਤੇ ਵਿਚਾਰ ਕੀਤਾ ਜਾ ਸਕਦਾ ਹੈ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਵਜ਼ੀਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਧਰਮ ਸ਼ਾਲਾਵਾਂ ਅਧੂਰੀਆਂ ਹਨ, ਕੀ ਉਨ੍ਹਾਂ ਨੂੰ ਹੋਰ ਸਹਾਇਤਾ ਦੇ ਕੇ ਮੁਕੰਮਲ ਕਰਾਉਣ ਦੀ ਖੇਚਲ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਇਹ ਫੰਡਜ਼ ਦੇ ਉਤੇ ਨਿਰਭਰ ਕਰਦਾ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਪਤੰਗ ਸਾਹਿਬ ਅਤੇ ਮੇਰੇ ਸਵਾਲ ਦਾ ਜਵਾਬ ਦਿੱਤਾ ਹੈ ਕਿ ਕੋਈ ਸਮਾਂ ਨਹੀਂ ਨੀਯਤ ਕੀਤਾ ਜਾ ਸਕਦਾ ਜਾਂ ਮਾਮਲਾ ਫੰਡਜ਼ ਤੇ ਨਿਰਭਰ ਕਰਦਾ ਹੈ । ਮੈਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨਾਲ ਕੋਈ ਵਿੱਤਕਰਾ ਤਾਂ ਨਹੀਂ ਹੋ ਰਿਹਾ ਕਿ ਵੈਲਫੇਅਰ ਡਿਪਾਰਟਮੈਂਟ ਨੂੰ ਫੰਡਜ਼ ਘੱਟ ਦਿਤੇ ਜਾ ਰਹੇ ਹਨ ?

**ਮੰਤਰੀ**: ਸਪੀਕਰ ਸਾਹਿਬ, ਵਿੱਤਕਰੇ ਵਾਲੀ ਜਿਹੜੀ ਗਲ ਹੈ, ਉਹ ਮੈਂ ਤਾਂ ਨਹੀਂ ਸਮਝਦੀ ਪਰ ਇੰਨਾ ਜ਼ਰੂਰ ਹੈ ਕਿ ਧਰਮਸ਼ਾਲਾ ਬਣਾਉਣ ਦਾ ਪਰੋਗਰਾਮ ਜੋ ਬਣਿਆ ਸੀ, ਉਹ ਪਹਿਲਾਂ ਵੀ ਬਾਦਲ ਸਾਹਿਬ ਦੀ ਸਰਕਾਰ ਦੇ ਵੇਲੇ ਹੀ ਸ਼ੁਰੂ ਕੀਤਾ ਗਿਆ ਸੀ ਔਰ ਹੁਣ ਮੈਨੂੰ ਉਮੀਦ ਹੈ ਕਿ ਇਸ ਸਰਕਾਰ ਦੇ ਟਾਈਮ, ਜਿਸ ਨੇ ਇਹ ਸਕੀਮ ਸ਼ੁਰੂ ਕੀਤੀ ਸੀ ਉਸ ਦੇ ਟਾਈਮ ਹੀ, ਇਹ ਧਰਮਸ਼ਾਲਾਵਾਂ ਪੂਰੀਆਂ ਹੋ ਜਾਣਗੀਆਂ । (ਥੰਪਿੰਗ)

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਕੱਲ ਦੇ ਹਾਲਾਤ ਵਿਚ ਕੰਸਟਰਕਸ਼ਨ ਲਈ ਮੈਟੀਰੀਅਲ ਨਹੀਂ ਮਿਲ ਰਿਹਾ। ਸੀਮਿੰਟ ਦੀ ਬਲੈਕ ਹੈ, ਇੱਟਾਂ ਦੀ ਬਲੈਕ ਹੈ । ਇਸ ਦੇ ਲਈ ਸਰਕਾਰੀ ਫੰਡ ਦਿੱਤਾ ਜਾਂਦਾ ਹੈ, ਆਇਆ ਇਹ ਇਸ ਗਲ ਦੀ ਅਸ਼ੋਰੈਂਸ ਹਾਊਸ ਨੂੰ ਦਿਵਾਉਣਗੇ ਕਿ ਜਿਹੜਾ ਰੁਪਿਆ ਧਰਮਸ਼ਾਲਾਵਾਂ ਦੀ ਕੰਸਟਰਕਸ਼ਨ ਵਾਸਤੇ ਦਿੱਤਾ ਜਾਂਦਾ ਹੈ, ਉਸ ਦੇ ਲਈ ਸਪੌਨਸਰਡ ਕੋਲ ਜਾਂ ਇਟਾਂ ਵਗੈਰਾ ਪਰਮਿਟ ਤੇ ਔਰ ਸੀਮਿੰਟ ਜਿਹੜਾ ਹੈ ਉਹ ਕੰਟਰੋਲ ਪ੍ਰਾਈਸ ਤੇ ਇਨ੍ਹਾਂ ਨੂੰ ਮਿਲ ਸਕੇ । ਕੀ ਸੋਸ਼ਲ ਵਲਫੇਅਰ ਡੀ-ਪਾਰਟਮੈਂਟ ਵਲੋਂ ਇਸ ਚੀਜ਼ ਦੀ ਇਹ ਅਸ਼ੋਰੈਂਸ ਦੇਣ ਨੂੰ ਤਿਆਰ ਹਨ ?

**ਖੁਰਾਕ ਅਤੇ ਸਪਲਾਈਜ਼ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਸੀਮਿੰਟ ਔਰ ਇੱਟਾਂ ਕੰਟਰੋਲ ਰੇਟ ਤੇ ਦੇਣ ਦਾ ਸਵਾਲ ਹੈ ਉਸ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪ੍ਰਾਇਰਿਟੀ ਫਿਕਸ ਕੀਤੀ ਹੋਈ ਹੈ, ਜਿਥੇ ਡਿਵਲਪਮੈਂਟ ਦਾ ਕੋਈ ਕੰਮ ਹੁੰਦਾ ਹੈ, ਜਿਥੇ ਡਿਪਾਰਟਮੈਂਟ ਦਾ ਕੋਈ ਡਿਵੈਲਪ-ਮੈਂਟ ਦਾ ਕੰਮ ਹੁੰਦਾ ਹੈ ਉਨ੍ਹਾਂ ਨੂੰ ਅਸੀਂ ਪ੍ਰਾਇਰਟੀ ਦਿੰਦੇ ਹਾਂ । ਅਗਰ ਐਸੀ ਖਾਸ ਗੱਲ ਕੋਈ ਹੋਵੇਗੀ ਤਾਂ ਅਸੀਂ ਇਸ ਤੇ ਜ਼ਰੂਰ ਵਿਚਾਰ ਕਰਾਂਗੇ ।

**ਸ੍ਰੀ ਮਨ ਮੋਹਨ ਕਾਲੀਆ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ।

**Mr. Speaker :** He says 'No'. They will think about it.

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬਾ ਦੱਸਣ ਦੀ ਖੇਚਲ ਕਰਨਗੇ ਕਿਉਂਕਿ ਕਈ ਪਿੰਡਾਂ ਵਿਚ ਧਰਮਸ਼ਾਲਾਵਾਂ ਇਸ ਕਰਕੇ ਨਹੀਂ ਬਣ ਸਕੀਆਂ ਕਿ ਉਥੇ ਜਗ੍ਹਾ ਜਿਹੜੀ ਹੈ ਉਹ ਖੁਸ਼ਕ ਨਹੀਂ ਮਿਲਦੀ ਔਰ ਕਈ ਜਗ੍ਹਾਂ ਐਸੀਆਂ ਹਨ ਜਿਥੇ ਜ਼ਮੀਨ ਘੱਟ ਮਿਲਦੀ ਹੈ । ਇਨ੍ਹਾਂ ਨੇ 10 ਬਿਸਵੇ ਜ਼ਮੀਨ ਦੀ ਸ਼ਰਤ ਰਖੀ ਹੋਈ ਹੈ। ਕਈ ਪਿੰਡ ਐਸੇ ਹਨ ਜਿਥੇ 10 ਬਿਸਵੇ ਤੋਂ ਜਗ੍ਹਾ ਘੱਟ ਹੈ ਕੀ ਉਸ ਘੱਟ ਜਗ੍ਹਾ ਦਾ ਵੀ ਨਕਸ਼ਾ ਮਨਜ਼ੂਰ ਕਰਨਗੇ ਜਾਂ ਜਿਹੜੇ ਜ਼ਮੀਨ ਨਹੀਂ ਦੇ ਸਕਦੇ ਉਨ੍ਹਾਂ ਨੂੰ ਸਰਕਾਰ ਆਪ ਮੁਲ ਲੈ ਕੇ ਜ਼ਮੀਨ ਦੇ ਦੇਵੇਗੀ ?

**ਭਲਾਈ ਮੰਤਰੀ** : ਸਪੀਕਰ ਸਾਹਿਬ, ਮਹਿਕਮੇ ਕੋਲ ਐਸੀ ਕੋਈ ਸਕੀਮ ਨਹੀਂ ਹੈ ਕਿ ਧਰਮਸ਼ਾਲਾ ਲਈ ਆਪ ਅਸੀਂ ਜ਼ਮੀਨ ਲੈ ਕੇ ਦੇਈਏ। ਧਰਮਸ਼ਾਲਾ ਲਈ ਜ਼ਮੀਨ ਪਿੰਡ ਵਾਲੇ ਦਿਦੇ ਹਨ ਅਤੇ ਉਸ ਉਤੇ ਧਰਮਸ਼ਾਲਾ ਉਸਾਰ ਦਿੱਤੀ ਜਾਂਦੀ ਹੈ । ਇਹ ਤਾਂ ਪਿੰਡਾਂ ਦੇ ਲੋਕ ਹੀ ਹਨ ਜਿਹੜੇ ਕਿ ਹਰੀਜਨ ਵੀਰਾਂ ਨੂੰ ਧਰਮਸ਼ਾਲਾ ਲਈ ਜ਼ਮੀਨ ਦਿੰਦੇ ਹਨ । ਮੇਰਾ ਖਿਆਲ ਹੈ ਕਿ ਇਸ ਸਕੀਮ ਨਾਲ ਸਾਰਿਆਂ ਨੂੰ ਹਮਦਰਦੀ ਹੈ ਔਰ ਹੋਣੀ ਵੀ ਚਾਹੀਦੀ ਹੈ। ਜਿਹੜੇ ਪਿੰਡਾਂ ਦੇ ਲੋਕ ਗਰੀਬ ਹਨ, ਉਨ੍ਹਾਂ ਨੂੰ, ਜਿਹੜੇ ਨਗਰਾਂ ਵਿਚ ਅਮੀਰ ਹਨ, ਉਹ ਆਪਣੀ ਕਮਾਈ ਵਿਚੋਂ ਇਸ ਕੰਮ ਲਈ ਜ਼ਮੀਨ ਲੈ ਕੇ ਦੇਣ। ਕੋਈ ਐਸਾ ਪਿੰਡ ਹੋਵੇ ਜਿਥੇ ਜ਼ਮੀਨ ਨਾ ਹੋਵੇ ਜਾਂ ਇਕ ਕਨਾਲ ਤੋਂ ਘੱਟ ਹੋਵੇ, ਉਸ ਤੇ ਇਸ ਕੰਮ ਲਈ ਸਪੈਸ਼ਲ ਤੌਰ ਤੇ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਰਣਜੀਤ ਸਿੰਘ** : ਸਪੀਕਰ ਸਾਹਿਬ, ਧਰਮਸ਼ਾਲਾ ਲਈ 7,000 ਰੁਪਏ ਤੋਂ 10,000 ਰੁਪਏ ਇਸ ਵੇਲੇ ਕੀਤੇ ਗਏ ਹਨ। ਹੁਣ ਜਦੋਂ ਸੀਮਿੰਟ ਨਹੀਂ ਮਿਲਦਾ, ਇੱਟਾਂ ਨਹੀਂ ਮਿਲਦੀਆਂ ਅਤੇ ਮਹਿੰਗੀਆਂ ਮਿਲਦੀਆਂ ਹਨ, ਇਸ ਚੀਜ਼ ਦੇ ਮਦੇਨਜ਼ਰ ਕੀ ਇਹ 10 ਹਜ਼ਾਰ ਰੁਪਏ ਤੋਂ ਰਕਮ ਵਧਾਉਣ ਨੂੰ ਤਿਆਰ ਹਨ ?

ਦੂਸਰਾ ਸਵਾਲ ਇਹ ਹੈ ਕਿ ਪ੍ਰਾਇਰਿਟੀ ਦੇਣ ਵਿਚ 11 ਮੱਦਾਂ ਹਨ। ਕੀ ਧਰਮਸ਼ਾਲਾਵਾਂ ਲਈ ਸੀਮਿੰਟ ਅਤੇ ਇੱਟਾਂ ਪ੍ਰਾਇਰਿਟੀ ਬੇਸਿਜ਼ ਤੇ ਦੇਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, 10,000 ਰੁਪਏ ਤੋਂ ਗ੍ਰਾਂਟ ਵਧਾਉਣ ਦੀ ਕੋਈ ਸਕੀਮ ਵਿਚਾਰ ਅਧੀਨ ਨਹੀਂ ਹੈ । ਇੱਟਾਂ ਔਰ ਸੀਮਿੰਟ ਦੀ ਸਪਲਾਈ ਬਾਰੇ ਮਨਿਸਟਰ ਸਾਹਿਬ ਨੇ ਪਹਿਲੇ ਹੀ ਜਵਾਬ ਦੇ ਦਿੱਤਾ ਹੈ, ਇਸ ਲਈ ਮੇਰਾ ਖਿਆਲ ਹੈ ਕਿ ਮੈਨੂੰ ਜਵਾਬ ਦੇਣ ਦੀ ਲੋੜ ਨਹੀਂ।

**ਕਾਮਰੇਡ ਸਰਵਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਹਰੀਜਨ ਬਸਤੀਆਂ ਹਨ ਜਾਂ ਧਰਮਸ਼ਾਲਾਵਾਂ ਹਨ, ਉਨ੍ਹਾਂ ਨੂੰ ਵੀ ਡਿਵਲਪਮੈਂਟ ਦੇ ਕੰਮਾਂ ਵਿਚ ਰਖਣਗੇ ਜਾਂ ਬਾਹਰ ਹੀ ਰੱਖਣਗੇ ?

**ਖੁਰਾਕ ਅਤੇ ਸਪਲਾਈਜ਼ ਮੰਤਰੀ** : ਅਸੀਂ ਧਰਮਸ਼ਾਲਾਵਾਂ ਨੂੰ ਸੀਮਿੰਟ ਪ੍ਰਾਇਰਿਟੀ ਬੇਸਿਜ਼ ਤੇ ਦੇਵਾਂਗੇ ਔਰ ਜ਼ਰੂਰ ਦੇਵਾਂਗੇ ।

---

**Grant for the building of Primary Health Centre, Jamsher, Tehsil and district Jullundur**

***1457. Sardar Darshan Singh K.P. :** Will the Minister for Health and Urban Development be pleased to state:—

(a) the grant sanctioned to the Primary Health Centre, Jamsher, Tehsil and District Jullundur for the construction of its Building ;

(b) the amount of the grant and the date when it was sanctioned and the period within which the said amount is proposed to be paid to the Centre ?

**ਸ੍ਰੀ ਦੇਸ ਰਾਜ:** (ੳ) ਅਤੇ (ਅ) ਇਸ ਸਬੰਧ ਵਿਚ ਕੋਈ ਗਰਾਂਟ ਮਨਜ਼ੂਰ ਨਹੀਂ ਕੀਤੀ ਗਈ।

**ਸਰਦਾਰ ਦਰਸ਼ਨ ਸਿੰਘ ਕੇ.ਪੀ.:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਕਹਿੰਦੇ ਹਨ ਕਿ ਇਸ ਸਬੰਧ ਵਿਚ ਕੋਈ ਗ੍ਰਾਂਟ ਨਹੀਂ ਦਿੱਤੀ ਗਈ । ਮੈਂ ਕਹਿੰਦਾ ਹਾਂ ਕਿ ਜ਼ਮੀਨ ਜਮਸ਼ੇਰ ਹੈਲਥ ਸੈਂਟਰ ਵਾਸਤੇ ਕਾਫ਼ੀ ਦੇਰ ਤੋਂ ਸਾਢੇ ਸੱਤ ਲੱਖ ਰੁਪਏ ਭੇਜੇ ਹੋਏ ਹਨ, ਉਹ ਬਿਲਡਿੰਗ ਕਦੋਂ ਤੱਕ ਬਣਾ ਦਿੱਤੀ ਜਾਏਗੀ । ਹੁਣ ਇੱਟਾਂ ਨਹੀਂ ਮਿਲਦੀਆਂ । ਪੀ. ਡਬਲਿਯੂ. ਡੀ. ਵਾਲੇ ਕੋਈ ਕੰਮ ਨਹੀਂ ਕਰ ਰਹੇ। ਮੈਂ ਪੁੱਛਦਾ ਹਾਂ ਕਿ ਇਹ ਉਥੇ ਕਦੋਂ ਕੰਮ ਸ਼ੁਰ ਕਰ ਦੇਣਗੇ ?

**ਮੰਤਰੀ:** ਜਿਥੋਂ ਤੱਕ ਪ੍ਰਾਇਮਰੀ ਹੈਲਥ ਸੈਂਟਰ ਦਾ ਤੁਅੱਲਕ ਹੈ, ਚੀਫ਼ ਇੰਜੀਨੀਅਰ ਨੂੰ ਲਿਖਿਆ ਗਿਆ ਹੈ ਅਤੇ 3 ਅਪ੍ਰੈਲ ਨੂੰ ਰਿਮਾਈਂਡਰ ਭੇਜਿਆ ਜਾ ਚੁੱਕਾ ਹੈ ਕਿ ਉਸ ਦੇ ਐਸਟੀਮੇਟਸ ਭੇਜੇ ਜਾਣ ਤਾਂ ਜੋ ਐਡਮਨਿਸਟਰੇਟਿਵ ਅਪਰੂਵਲ ਦਿੱਤੀ ਜਾਵੇ ਅਤੇ ਉਸ ਦੇ ਬਾਅਦ ਉਸ ਲਈ ਫੰਡਜ਼ ਈਅਰ ਮਾਰਕ ਹੋਣਗੇ ।

---

**Government High/Higher Secondary Schools without Headmaster in the State**

***1093. Sardar Gurdev Singh Shant :** Will the Chief Minister be pleased to state :—

(a) the number of Government High/Higher Secondary Schools in the State which are without headmasters at present ;

(b) the time by which the Government propose to post the Headmasters in the said schools ?

**ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ, ਸਿਖਿਆ) :** (ਏ) ਮੁੱਖ ਅਧਿਆਪਕਾਂ ਦੀਆਂ-24 ਅਤੇ ਹਾਇਰ ਸੈਕੰਡਰੀ ਸਕੂਲਾਂ ਦੇ ਪ੍ਰਿੰਸੀਪਲਾਂ ਦੀਆਂ-20 ।

(ਬੀ) ਮੱਖ ਅਧਿਆਪਕਾਂ ਦੀਆਂ ਖ਼ਾਲੀ ਅਸਾਮੀਆਂ ਛੇਤੀ ਹੀ ਭਰ ਦਿੱਤੀਆਂ ਜਾਣਗੀਆਂ।

**ਸਰਦਾਰ ਸੁਖਦੇਵ ਸਿੰਘ ਢਿਲੋਂ:** ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਉਣ ਵਾਲੀਆਂ ਗਰਮੀਆਂ ਦੀਆਂ ਛੁੱਟੀਆਂ ਤੋਂ ਪਹਿਲਾਂ ਪਹਿਲਾਂ ਇਨ੍ਹਾਂ ਸਕੂਲਾਂ ਦੇ ਸਾਰੇ ਹੈਡਮਾਸਟਰਜ਼ ਨਿਯੁਕਤ ਕਰ ਦੇਣਗੇ ?

**ਰਾਜ ਮੰਤਰੀ, ਸਿਖਿਆ :** ਸਪੀਕਰ ਸਾਹਿਬ, ਪ੍ਰੋਵਿੰਸ਼ਿਅਲਾਈਜ਼ਡ ਅਤੇ ਸਟੇਟ ਕਾਡਰ ਦੇ ਹੈਡ-ਮਾਸ਼ਟਰਜ਼ ਦਾ ਕੁਝ ਝਗੜਾ ਸੀ । ਉਹ ਕੇਸ ਹਾਈ ਕੋਰਟ ਵਿੱਚ ਗਿਆ ਹੋਇਆ ਹੈ, ਲੇਕਿਨ ਉਸ ਤੋਂ

ਪਹਿਲਾਂ ਅਸੀਂ ਕੁਝ ਨਹੀਂ ਕਰ ਸਕਦੇ ਪਰ ਪਿਊਰਲੀ ਐਡਹਾਕ ਬੇਸਿਜ਼ ਤੇ ਅਸੀਂ ਉਨ੍ਹਾਂ ਮਾਸਟਰਾਂ ਨੂੰ ਆਪਣੇ ਗਰੇਡ ਵਿਚ ਬਤੌਰ ਹੈਡ ਮਾਸਟਰ ਲਾ ਦਿਆਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਬਹੁਤ ਸਾਰੇ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿਚ ਹੈਡਮਾਸਟਰਾਂ ਦੀਆਂ ਪੋਸਟਾਂ ਖ਼ਾਲੀ ਪਈਆਂ ਹਨ। ਉਥੇ ਦਾ ਪ੍ਰਬੰਧ ਠੀਕ ਨਹੀਂ ਚਲ ਰਿਹਾ। ਮਿਡਲ ਸਕੂਲਾਂ ਦੇ ਮਾਸਟਰਾਂ ਨੂੰ ਉਥੇ ਆਫੀਸ਼ਿਏਟ ਕਰਨ ਲਈ ਲਗਾ ਦਿੱਤਾ ਹੈ। ਐਜੂਕੇਸ਼ਨ ਦਾ ਨੁਕਸਾਨ ਹੋ ਰਿਹਾ ਹੈ। ਕੀ ਐਡਹਾਕ ਬੇਸਿਜ਼ ਤੇ ਉਨ੍ਹਾਂ ਦੀ ਨਿਯੁਕਤੀ ਕਰ ਕੇ ਕੰਮ ਠੀਕ ਕੀਤਾ ਜਾਏਗਾ, ਔਰ ਇਹ ਕੰਮ ਕਦੋਂ ਤਕ ਕੀਤਾ ਜਾਏਗਾ ?

**ਰਾਜ ਮੰਤਰੀ** : ਮੈਂ ਪਹਿਲਾਂ ਹੀ ਜਵਾਬ ਦੇ ਦਿੱਤਾ ਹੈ ਕਿ ਜਲਦੀ ਕਰ ਦਿਆਂਗੇ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੇ ਇਹ ਗੱਲ ਨੋਟਿਸ ਵਿਚ ਹੈ ਕਿ ਸੁਪਰੀਮ ਕੋਰਟ ਨੇ ਕੁਝ ਮਾਸਟਰਾਂ ਦਾ ਫੈਸਲਾ ਕਰ ਦਿੱਤਾ ਹੈ ਕਿ ਜੋ ਅਰਜ਼ੀ ਦੇਣ ਵਾਲੇ ਹਨ ਸੁਪਰੀਮ ਕੋਰਟ ਵਿਚ ਜਾਂ ਪੰਜਾਬ ਐਂਡ ਹਰਿਆਣਾ ਹਾਈ ਕੋਰਟਸ ਵਿਚ ਉਨ੍ਹਾਂ ਨੂੰ ਸੀਨੀਆਰਿਟੀ ਦੇ ਕੇ ਹੈਡਮਾਸਟਰ ਲੱਗਾ ਦਿੱਤਾ ਜਾਵੇ। ਹਰਿਆਣਾ ਨੇ ਫੈਸਲਾ ਕਰ ਦਿੱਤਾ ਹੈ ਅਤੇ ਉਹ ਹੈਡਮਾਸਟਰਜ਼ ਲੱਗਾ ਦਿਤੇ ਹਨ। ਕੀ ਇਹ ਵੀ ਹਰਿਆਣਾ ਵਾਂਗ ਉਹਨਾਂ ਨੂੰ ਹੈਡਮਾਸ਼ਟਰਜ਼ ਲਗਾਉਣ ਨੂੰ ਤਿਆਰ ਹਨ ?

**ਰਾਜ ਮੰਤਰੀ** : ਜੋ ਵੀ ਸੁਪਰੀਮ ਕੋਰਟ ਦਾ ਫੈਸਲਾ ਹੋਵੇਗਾ, ਸਟੇਟ ਵਿਚ ਲਾਗ ਕੀਤਾ ਜਾਏਗਾ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਲੁਧਿਆਣਾ ਵਿਚ ਇਕ ਲੇਡੀ ਹੈਡਮਿਸਟਰੈਸ ਹੈ, ਉਸ ਨੂੰ ਪਰਮੋਟ ਕਰ ਕੇ ਡੀ. ਈ. ਓ. ਲਗਾ ਦਿੱਤਾ ਗਿਆ ਹੈ। ਉਹ ਸਾਡੇ ਵੇਲੇ ਦੀ ਅਤੇ ਇਨ੍ਹਾਂ ਦੇ ਵੇਲੇ ਦੀ 15 ਸਾਲਾਂ ਤੋਂ ਉਥੇ ਬੈਠੀ ਹੈ । ਉਸ ਦੇ ਖਿਲਾਫ਼ ਕੁਰੱਪਸ਼ਨ ਦੀ ਬਹੁਤ ਵੱਡੀ ਫ਼ਾਈਲ ਭਰੀ ਪਈ ਹੈ । ਕੀ ਉਸ ਵਾਸਤੇ ਵੀ ਇਹ ਕੁਝ ਕਰਨਗੇ ?

**ਸ਼੍ਰੀ ਸਪੀਕਰ** : ਇਸ ਦਾ ਇਸ ਸੁਆਲ ਨਾਲ ਕੋਈ ਤੁਅੱਲਕ ਨਹੀਂ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਜਿਹੜੇ ਮਾਸਟਰ 220--500 ਦੇ ਗਰੇਡ ਦੇ ਸਨ ਉਨ੍ਹਾਂ ਨੂੰ ਇਸੇ ਗਰੇਡ ਵਿਚ ਹੈਡਮਾਸਟਰ ਲੱਗਾ ਦਿਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ 300--600 ਦਾ ਗਰੇਡ ਕਿਉਂ ਨਹੀਂ ਦਿੱਤਾ ਗਿਆ ?

**ਰਾਜ ਮੰਤਰੀ** : ਮੈਂ ਤਾਂ ਪਹਿਲਾਂ ਅਰਜ਼ ਕਰ ਚੁੱਕਾ ਹਾਂ ਕਿ ਮਾਮਲਾ ਹਾਈ ਕੋਰਟ ਵਿਚ ਪਿਆ ਹੈ । ਉਸ ਦੇ ਫੈਸਲੇ ਤੱਕ ਅਸੀਂ ਕੁਝ ਨਹੀਂ ਕਰ ਸਕਦੇ ।

---

**ਸਰਕਾਰੀ ਕਾਲਜ, ਸੰਗਰੂਰ ਵਿੱਚ ਐਮ. ਏ. ਵਿੱਚ ਪੜ੍ਹਾਏ ਜਾਂਦੇ ਮਜ਼ਮੂਨ ।**

*1413. **ਸਰਦਾਰ ਗੁਰਦਿਆਲ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ :—

(ੳ) ਸਰਕਾਰੀ ਕਾਲਜ ਸੰਗਰੂਰ ਵਿਚ ਐਮ. ਏ. ਵਿੱਚ ਕਿਹੜੇ ਕਿਹੜੇ ਮਜ਼ਮੂਨ ਪੜ੍ਹਾਏ ਜਾ ਰਹੇ ਹਨ ;

(ਅ) ਕੀ ਅੰਗਰੇਜ਼ੀ, ਇਤਿਹਾਸ ਅਤੇ ਅਰਥ ਸ਼ਾਸਤਰ ਦੀਆਂ ਐਮ. ਏ. ਦੀਆਂ ਕਲਾਸਾਂ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਕੇਵਲ ਰਾਜਨੀਤੀ ਸ਼ਾਸਤਰ ।

(ਅ) ਇਨ੍ਹਾਂ ਵਿਸ਼ਿਆਂ ਦੀਆਂ ਕਲਾਸਾਂ ਚਾਲੂ ਕਰਨ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਇਸ ਕਾਲਜ ਦੀ ਇਮਾਰਤ ਨਵੀਆਂ ਕਲਾਸਾਂ ਬਿਠਾਉਣ ਲਈ ਕਾਫ਼ੀ ਨਹੀਂ ਹੈ । ਦੂਜਾ ਵਿੱਤੀ ਔਕੜਾਂ ਵੀ ਹਨ ਅਤੇ ਇਹ ਵੀ ਮਹਿਸੂਸ ਕੀਤਾ ਜਾਂਦਾ ਹੈ ਕਿ ਪੋਸਟ ਗਰੈਜੂਏਟ ਕਲਾਸਾਂ ਦੀ ਅੱਛੇ ਪੱਧਰ ਦੀ ਪੜ੍ਹਾਈ ਕੇਵਲ ਕੁਝ ਰਾਜ ਦੇ ਚੋਣਵੇਂ ਕਾਲਜਾਂ ਵਿਚ ਹੀ ਦਿੱਤੀ ਜਾ ਸਕਦੀ ਹੈ ।

**ਸਰਦਾਰ ਗੁਰਦਿਆਲ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਦਸਿਆ ਹੈ ਕਿ ਸਿਰਫ ਰਾਜਨੀਤਿਕ ਸ਼ਾਸਤਰ ਹੀ ਉਥੇ ਪੜ੍ਹਾਇਆ ਜਾਂਦਾ ਹੈ । ਸਪੀਕਰ ਸਾਹਿਬ, ਉਹ ਕਾਲਜ ਰਿਆਸਤ ਜੀਂਦ ਦੇ ਵੇਲੇ ਦਾ ਸੱਭ ਤੋਂ ਵੱਡਾ ਕਾਲਜ ਹੈ । ਇਹ ਵਜ੍ਹਾ ਇਨ੍ਹਾਂ ਨੇ ਦੱਸੀ ਹੈ ਕਿ ਉਥੇ ਕਲਾਸਾਂ ਲਾਉਣ ਲਈ ਕੋਈ ਜਗ੍ਹਾ ਨਹੀਂ । ਮੈਂ ਵਜ਼ੀਰ ਸਾਹਿਬ ਤੋਂ ਆਸ਼ਵਾਸਨ ਚਾਹੁੰਦਾ ਹਾਂ ਕਿ ਉਥੇ ਅਗਰ ਸ਼ਹਿਰ ਵਾਲੇ ਆਪ ਉਦਮ ਕਰਕੇ ਕਮਰੇ ਬਣਾ ਦੇਣ ਤਾਂ ਕੀ ਉਥੇ ਬਾਕੀ ਦੀਆਂ ਕਲਾਸਾਂ ਲਾਉਣ ਨੂੰ ਤਿਆਰ ਹਨ ?

**ਰਾਜ ਮੰਤਰੀ, ਸ਼ਿਖਿਆ** : ਅਗਰ ਬਿਲਡਿੰਗ ਦਾ ਪ੍ਰਬੰਧ ਸ਼ਹਿਰ ਵਾਲੇ ਕਰ ਸਕਦੇ ਹਨ ਤਾਂ ਅਸੀਂ ਜ਼ਰੂਰ ਵਿਚਾਰ ਕਰ ਲਵਾਂਗੇ ।

**ਹਾਜੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਸਰਦਾਰ ਗੁਰਦਿਆਲ ਸਿੰਘ ਨੇ ਆਪਣੇ ਕਾਲਜ ਬਾਰੇ ਸੁਆਲ ਕੀਤਾ ਹੈ, ਸਾਡੀ ਵੀ ਇਛਾ ਹੈ ਕਿ ਕਲਾਸਿਜ਼ ਉਥੇ ਲਾਈਆਂ ਜਾਣ । ਕੀ ਸੀ. ਐਮ. ਸਾਹਿਬ ਦੱਸਣਗੇ ਕਿ ਸੰਗਰੂਰ ਦੀ ਜਿਹੜੀ ਆਬਾਦੀ ਹੈ, ਉਹ 29 ਹਜ਼ਾਰ ਹੈ ਔਰ ਉਹ ਡਿਸਟ੍ਰਿਕਟ ਹੈ । ਜਦ ਕਿ ਮਲੇਰ ਕੋਟਲਾ ਜਿਹੜੀ ਸੱਬ ਡਿਵੀਜ਼ਨ ਹੈ, ਉਸ ਦੀ ਆਬਾਦੀ 78 ਹਜ਼ਾਰ ਹੈ । ਹੁਣੇ ਆਰ. ਐਸ. ਐਸ. ਦੇ ਬੰਦੇ ਕੱਢੇ ਹਨ ਹਰਿਆਣਾ ਵਿਚ (ਵਿਘਨ) ਹੁਣੇ ਕਿਹਾ ਸੀ ਮਿਉਂਸਪਲ ਕਮੇਟੀ.......................

(ਵਿਘਨ)

**ਸ੍ਰੀ ਸਪੀਕਰ** : ਤੁਸੀਂ ਆਪਣਾ ਸਪਲੀਮੈਂਟਰੀ ਪੁਛੋ ਜੀ ।

**ਹਾਜੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਮਾਲੇਰਕੋਟਲਾ ਜਿਹੜਾ ਹੈ ਜਿਥੇ ਮੁਸਲਮਾਨਾਂ ਦੀ ਕਮਿਉਨਿਟੀ ਰਹਿੰਦੀ ਹੈ । ਜਿਹੜੀ ਕਿ ਮੈਂ ਸਮਝਦਾ ਹਾਂ ...... .........

**Mr. Speaker** : I am sorry, I cannot allow it. It is no supplementary.

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਈ ਐਸੇ ਕਾਲਜ ਹਨ, ਖਾਸ ਕਰ ਕੇ ਗੁਰਦਾਸਪੁਰ ਜਿਹੜਾ ਕਿ ਪੱਛੜਿਆ ਜ਼ਿਲ੍ਹਾ ਹੈ, ਜਿਸ ਵਿਚ ਕੋਈ ਇਕ ਅੱਧਾ ਪੋਸਟ ਗਰੈਜੂਏਟ ਕਾਲਜ ਹੈ, ਕੀ ਇਹੋ ਜਿਹੀਆਂ ਥਾਵਾਂ ਤੇ ਪੋਸਟ ਗਰੈਜੂਏਟ ਕਾਲਜ, ਖਾਸ ਕਰ ਕੇ ਸੋਸ਼ਲ ਸਾਇੰਸ ਦੇ, ਖੋਲ੍ਹਣ ਲਈ ਕੋਈ ਪਾਲਿਸੀ ਇਨ੍ਹਾਂ ਦੇ ਵਿਚਾਰ ਅਧੀਨ ਹੈ ?

**ਰਾਜ ਮੰਤਰੀ** : ਇਸ ਸਵਾਲ ਨਾਲ ਇਸ ਸਪਲੀਮੈਂਟਰੀ ਦਾ ਕੋਈ ਸਬੰਧ ਨਹੀਂ ਹੈ ਅਤੇ ਸਿਰਫ ਸੰਗਰੂਰ ਕਾਲਜ ਦੇ ਨਾਲ ਇਸ ਦਾ ਸਬੰਧ ਹੈ । ਇਹ ਸਰਕਾਰ ਦਾ ਆਪਣਾ ਹੀ ਫਰਜ਼ ਬਣਦਾ ਹੈ ਕਿ ਜਿਥੇ ਫੈਸਿਲਿਟੀਜ਼ ਨਹੀਂ ਹਨ, ਉਥੇ ਫੈਸਿਲਿਟੀਜ਼ ਸਰਕਾਰ ਦੇਵੇ ।

---

**ਪੰਜਾਬ ਪਬਲਿਕ ਸਕੂਲ, ਨਾਭਾ ਨੂੰ ਗਰਾਂਟ ਦੇਣ ਬਾਰੇ ।**

*1626. ਕਾਮਰੇਡ ਮਹਿਤਾਬ ਸਿੰਘ ਨੌਕੇਥੀਆਂ
ਕਾਮਰੇਡ ਸੱਤ ਪਾਲ ਡਾਂਗ } : ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ

ਕਿ:—

(ੳ) ਸਰਕਾਰ ਪੰਜਾਬ ਪਬਲਿਕ ਸਕੂਲ, ਨਾਭਾ ਨੂੰ ਸਾਲਾਨਾ ਕਿੰਨੀ ਗਰਾਂਟ ਦਿੰਦੀ ਹੈ ;

(ਅ) ਪਿਛਲੇ ਸਾਲ ਦੇ ਦੌਰਾਨ ਸਕੂਲ ਦੇ ਵਿਦਿਆਰਥੀਆਂ ਲਈ ਸਕਾਲਰਸ਼ਿਪ/ਸਟਾਈਪਿੰਡਜ਼ ਦੇ ਰੂਪ ਵਿਚ ਜਾਂ ਲਈ ਸਰਕਾਰ ਦੁਆਰਾ ਕਿੰਨੀ ਰਕਮ ਖਰਚ ਕੀਤੀ ਗਈ;

(ੲ) ਕੀ ਸਕੂਲ ਦੀਆਂ ਇਮਾਰਤਾਂ ਸਰਕਾਰ ਦੀਆਂ ਹਨ ;

(ਸ) ਜੇਕਰ ਉਪਰੋਕਤ ਭਾਗ (ੲ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਇਨ੍ਹਾਂ ਲਈ ਕੋਈ ਕਿਰਾਇਆ ਲਿਆ ਜਾਂਦਾ ਹੈ ;

(ਹ) ਕੀ ਉਕਤ ਸਕੂਲ ਦੇ ਪ੍ਰਬੰਧ ਵਿਚ ਸਰਕਾਰ ਦੀ ਕੋਈ ਪੁੱਛ ਜਾਂ ਹਿੱਸਾ ਹੈ। ਜੇਕਰ ਹੈ, ਤਾਂ ਕਿਸ ਰੂਪ ਵਿਚ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) :

(ੳ) ਸਕੂਲ ਨੂੰ ਕੋਈ ਸਾਲਾਨਾ/ ਰੈਗੂਲਰ ਗਰਾਂਟ ਨਹੀਂ ਦਿੱਤੀ ਜਾਂਦੀ ।

(ਅ) 1.73 ਲੱਖ ਰੁਪਏ ।

(ੲ) ਹਾਂ ਜੀ ।

(ਸ) ਨਹੀਂ ਜੀ ।

(ਹ) ਨਹੀਂ ਜੀ ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਮਨਿਸਟਰ ਸਾਹਿਬ ਨੂੰ ਇਹ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਪਬਲਿਕ ਸਕੂਲ ਨਾਭਾ ਦੀ ਬਿਲਡਿੰਗ ਸਰਕਾਰੀ ਹੈ ਅਤੇ ਸਰਕਾਰ ਕੋਈ ਕਿਰਾਇਆ ਨਹੀਂ ਲੈਂਦੀ। ਸਕਾਲਰਸ਼ਿਪ/ਸਟਾਈਪੈਂਡਜ਼ ਦੇ ਰੂਪ ਵਿਚ ਸਰਕਾਰ ਸਟੂਡੈਂਟਸ ਨੂੰ ਪੈਸਾ ਵੀ ਦਿੰਦੀ ਹੈ ਪਰ ਉਥੇ ਚਾਰ ਟੀਚਰਾਂ ਨੂੰ ਡਿਸਮਿਸ ਕਰ ਦਿੱਤਾ ਗਿਆ ਕਿਉਂਕਿ ਉਹ ਟੀਚਰ ਉਥੇ ਐਸੋਸੀਏਸ਼ਨ ਬਣਾਉਣਾ ਚਾਹੁੰਦੇ ਸਨ। ਸਿਰਫ ਇਸ ਗੱਲ ਤੇ ਹੀ ਟੀਚਰਾਂ ਨੂੰ ਡਿਸਮਿਸ ਕੀਤਾ ਗਿਆ ਹੈ। ਉਨ੍ਹਾਂ ਟੀਚਰਾਂ ਦੇ ਨਾਲ ਬੜੀ ਭਾਰੀ ਬੇਇਨਸਾਫੀ ਹੋਈ ਹੈ। ਕੀ ਮਨਿਸਟਰ ਸਾਹਿਬ ਉਨ੍ਹਾਂ ਟੀਚਰਾਂ ਨੂੰ ਰੀਇਨਸਟੇਟ ਕਰਵਾ ਕੇ ਇਨਸਾਫ ਦਿਵਾਉਣਗੇ ?

**ਰਾਜ ਮੰਤਰੀ, ਸਿਖਿਆ** : ਸਪੀਕਰ ਸਾਹਿਬ, ਅਸੀਂ ਰੈਗੂਲਰ ਗਰਾਂਟ ਨਹੀਂ ਦਿੰਦੇ ਬਲਕਿ ਸਕਾਲਰਸ਼ਿਪ/ਸਟਾਈਪੈਂਡਜ਼ ਵਗੈਰਾ ਸਟੂਡੈਂਟਸ ਨੂੰ ਦਿੱਤੇ ਜਾਂਦੇ ਹਨ। ਸਾਡੇ ਚੀਫ ਸੈਕਟਰੀ, ਐਜੂਕੇਸ਼ਨ ਸੈਕਟਰੀ ਅਤੇ ਡੀ. ਸੀ., ਪਟਿਆਲਾ ਵਗੈਰਾ ਉਸ ਬੋਰਡ ਦੇ ਮੈਂਬਰ ਹਨ ਅਤੇ ਗਵਰਨਰ ਸਾਹਿਬ ਉਸ ਬੋਰਡ ਦੇ ਚੇਅਰਮੈਨ ਹਨ। ਅਸੀਂ ਆਪਣੇ ਤੌਰ ਤੇ ਉਨ੍ਹਾਂ ਨੂੰ ਕਹਿ ਦੇਵਾਂਗੇ ਕਿ ਇਸ ਕੇਸ ਦਾ ਜਲਦੀ ਫੈਸਲਾ ਕਰੋ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਬਿਲਡਿੰਗ ਦਾ ਕਰਾਇਆ ਨਹੀਂ ਲੈਂਦੇ। ਸਕਾਲਰਸ਼ਿਪ/ਸਟਾਈਪੈਂਡਜ਼ ਦੇ ਰੂਪ ਵਿਚ ਸਟੂਡੈਂਟਸ ਤੇ ਸਰਕਾਰ ਵਲੋਂ ਰਕਮ ਖਰਚ ਕੀਤੀ ਜਾਂਦੀ ਹੈ । ਉਸ ਬੋਰਡ ਦੇ ਵਿਚ ਸਾਡੇ ਚੀਫ ਸੈਕਟਰੀ, ਐਜੂਕੇਸ਼ਨ ਸੈਕਟਰੀ, ਡੀ. ਸੀ., ਪਟਿਆਲਾ ਆਦਿ ਮੈਂਬਰ ਹਨ ਅਤੇ ਗਵਰਨਰ ਸਾਹਿਬ ਉਸ ਬੋਰਡ ਦੇ ਚੇਅਰਮੈਨ ਹਨ। ਇਹ ਉਚ ਕੋਟੀ ਦੇ ਬੰਦੇ ਹਨ। ਉਥੇ

[ਕਾਮਰੇਡ ਸੱਤ ਪਾਲ ਡਾਂਗ]

ਬਗੈਰ ਕਿਸੇ ਕਸੂਰ ਤੋਂ ਚਾਰ ਟੀਚਰਾਂ ਨੂੰ ਡਿਸਮਿਸ ਕੀਤਾ ਗਿਆ। ਅਸੀਂ ਪ੍ਰਿੰਸੀਪਲ ਨੂੰ ਮਿਲੇ ਤਾਂ ਪ੍ਰਿੰਸੀਪਲ ਕਹਿੰਦਾ ਹੈ ਕਿ ਗਵਰਨਰ ਸਾਹਿਬ ਨੇ ਡਿਸਮਿਸ ਕੀਤੇ ਹਨ। ਜੇ ਅਸੀਂ ਗਵਰਨਰ ਸਾਹਿਬ ਨੂੰ ਮਿਲੇ ਤਾਂ ਗਵਰਨਰ ਸਾਹਿਬ ਕਹਿਣ ਲਗੇ ਕਿ ਮੈਨੂੰ ਨਹੀਂ ਪਤਾ ਅਤੇ ਪ੍ਰਿੰਸੀਪਲ ਨੇ ਮੇਰੇ ਕੋਲੋਂ ਦਸਖਤ ਕਰਵਾ ਲਏ ਹੋਣਗੇ। ਕੀ ਮਨਿਸਟਰ ਸਾਹਿਬ ਹੁਣ ਉਨ੍ਹਾਂ ਟੀਚਰਾਂ ਨੂੰ ਰੀਇਨਸਟੇਟ ਕਰਕੇ ਇਨਸਾਫ ਦਿਵਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਥੇ ਵੀ ਇਸ ਕਿਸਮ ਦਾ ਝਗੜਾ ਹੁੰਦਾ ਹੈ, ਸਰਕਾਰ ਦਾ ਜੋ ਫਰਜ਼ ਬਣਦਾ ਹੈ, ਉਹ ਕਾਰਵਾਈ ਕਰਦੀ ਹੈ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆ** : ਸਰਕਾਰ ਨਾਭੇ ਦੇ ਪਬਲਿਕ ਸਕੂਲ ਨੂੰ ਕਾਫੀ ਗਰਾਂਟ ਦੇ ਰਹੀ ਹੈ। ਚੰਦ ਅਮੀਰਾਂ ਦੇ ਬੱਚੇ ਉਸ ਸਕੂਲ ਵਿੱਚ ਪੜ੍ਹਦੇ ਹਨ। ਕੀ ਸਰਕਾਰ ਬਲਾਕਾਂ ਦੇ ਵਿੱਚ ਜੋ ਸਕੂਲ ਹਨ ਅਤੇ ਉਥੇ ਗਰੀਬਾਂ ਦੇ ਬੱਚੇ ਪੜ੍ਹਦੇ ਹਨ, ਕੀ ਉਨ੍ਹਾਂ ਸਕੂਲਾਂ ਨੂੰ ਪੰਜਾਬ ਸਰਕਾਰ ਹੋਰ ਗਰਾਂਟ ਦੇਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ ਗਰਾਂਟ ਕੋਈ ਨਹੀਂ ਦਿੰਦੇ। ਮੈਰਿਟ-ਕਮ-ਮੀਨਜ਼ ਸਕਾਲਰਸ਼ਿਪ ਦਿੰਦੇ ਹਾਂ।

**ਸਰਦਾਰ ਉਮਰਾਓ ਸਿੰਘ** : ਪੰਜਾਬ ਵਿਚ ਜੋ ਟੀਚਰ ਸਿਕਿਉਰਿਟੀ ਐਕਟ ਬਣਿਆ ਹੋਇਆ ਹੈ, ਕੀ ਪੰਜਾਬ ਸਰਕਾਰ ਉਹ ਟੀਚਰ ਸਿਕਿਉਰਿਟੀ ਐਕਟ ਉਸ ਸਕੂਲ ਵਿਚ ਲਾਗੂ ਕਰਵਾਉਣ ਲਈ ਤਿਆਰ ਹੈ ਤਾਂ ਕਿ ਟੀਚਰਾਂ ਨੂੰ ਇਨਸਾਫ ਮਿਲ ਸਕੇ ?

ਰਾਜ ਮੰਤਰੀ : ਇਸ ਬਾਰੇ ਵਿਚਾਰ ਕਰ ਲਵਾਂਗੇ।

**ਸ੍ਰੀ ਮਨਮੋਹਨ ਕਾਲੀਆ**: ਮਾਡਲ ਸਕੂਲਾਂ ਲਈ ਪੰਜਾਬ ਸਰਕਾਰ ਨੇ ਕਾਫੀ ਫੰਡਜ਼ ਰੱਖੇ ਹਨ। ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਨੂੰ ਗੌਰਮਿੰਟ ਵਲੋਂ 95 ਫੀ ਸਦੀ ਗਰਾਂਟ ਵਜੋਂ ਵੀ ਦੇਣ ਦਾ ਐਲਾਨ ਕੀਤਾ ਗਿਆ ਤਾਂਕਿ ਉਨ੍ਹਾਂ ਦਾ ਡੈਫੀਸਿਟ ਪੂਰਾ ਕੀਤਾ ਜਾ ਸਕੇ। ਪ੍ਰਾਈਵੇਟ ਸਕੂਲਾਂ ਵਿਚ ਸਟਰੈਂਥ ਸਟੂਡੈਂਟਸ ਦੀ ਵੱਧ ਰਹੀ ਹੈ। ਉਨ੍ਹਾਂ ਨੂੰ ਫਰੀਜ਼ ਕਰ ਦਿੱਤਾ ਗਿਆ ਹੈ। ਕੀ ਪੰਜਾਬ ਸਰਕਾਰ ਉਨ੍ਹਾਂ ਨੂੰ ਡੀਫਰੀਜ਼ ਕਰਨ ਦੀ ਕੋਸ਼ਿਸ਼ ਕਰੇਗੀ ਤਾ ਕਿ ਐਗਜ਼ਿਸਟਿੰਗ ਸਟਰੈਂਥ ਚੱਲ ਸਕੇ ?

**ਰਾਜ ਮੰਤਰੀ** : ਇਹ ਪਬਲਿਕ ਸਕੂਲ, ਨਾਭੇ, ਦੀ ਗੱਲ ਹੈ ਅਤੇ ਇਸ ਲਈ ਮੈਂਬਰ ਸਾਹਿਬਾਨ ਦੁਬਾਰਾ ਨੋਟਿਸ ਦੇ ਦੇਣ।

---

**ਰਾਜ ਵਿਚ ਪੰਜਾਬ ਫਿਲਮਜ਼ ਅਤੇ ਨਿਊਜ਼ ਕਾਰਪੋਰੇਸ਼ਨ ਦੁਆਰਾ ਬਣਾਏ ਗਏ ਸਿਨਮਾਂ ਘਰ**

*1656. **ਸਰਦਾਰ ਸਰੂਪ ਸਿੰਘ**
**ਕਾਮਰੇਡ ਸੱਤ ਪਾਲ ਡਾਂਗ** } ਕੀ ਮੁੱਖ ਮੰਤਰੀ ਜੀ ਕਿਰਪਾ ਕਰ ਕੇ ਦੱਸਣਗੇ ਕਿ —

(ੳ) ਰਾਜ ਵਿੱਚ ਪੰਜਾਬ ਫਿਲਮਜ਼ ਅਤੇ ਨਿਊਜ਼ ਕਾਰਪੋਰੇਸ਼ਨ ਨੇ ਹੁਣ ਤਕ ਕੁਲ ਕਿੰਨੇ ਸਿਨੇਮਾ ਘਰ ਬਣਵਾਏ ਹਨ ਅਤੇ ਇਹ ਕਿਥੇ ਕਿਥੇ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਸਿਨਮਿਆਂ ਵਿਚ ਕਿਸੇ ਸਿਨਮਾ ਘਰ ਦਾ ਅਜੇ ਤਕ ਉਦਘਾਟਨ ਨਹੀਂ ਕੀਤਾ ਗਿਆ ; ਜੇਕਰ ਅਜਿਹਾ ਹੋਵੇ ਤਾਂ ਇਹ ਸਿਨਮਾ ਘਰ ਕਿਸ ਕਿਸ ਤਾਰੀਖ ਨੂੰ ਮੁਕੰਮਲ ਕੀਤੇ ਗਏ ;

(ੲ) ਪਹਿਲਾਂ ਹੀ ਚਲ ਰਹੇ ਸਿਨਮਾ ਘਰਾਂ ਤੋਂ ਸਾਲ ਵਾਰ ਕੁਲ ਕਿੰਨੀ ਕਿੰਨੀ ਰਕਮ ਕਮਾਈ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਟਰਾਂਸਪੋਰਟ, ਸਪੋਰਟਸ, ਯਾਤਰਾ ਅਤੇ ਸਭਿਆਚਾਰਕ) : (ੳ) 8 ਸਿਨਮਾ ਘਰ । ਇਹ ਬਨੂੜ, ਸਨੌਰ, ਬਲਾਚੌਰ, ਭਵਾਨੀ ਗੜ੍ਹ, ਸੁਲਤਾਨਪੁਰ-ਲੋਧੀ, ਖਰੜ, ਸਰਹਿੰਦ ਅਤੇ ਨੂਰ ਮਹਿਲ ਵਿਖੇ ਹਨ ।

(ਅ) ਤਿੰਨ ਸਿਨਮਿਆਂ ਦਾ ਅਜੇ ਤਕ ਉਦਘਾਟਨ ਨਹੀਂ ਕੀਤਾ ਗਿਆ । ਇਹ ਸਿਨਮੇ ਹੇਠ ਦੱਸੀਆਂ ਮਿਤੀਆਂ ਨੂੰ ਮੁਕੰਮਲ ਹੋਏ :—

| ਸਿਨਮਾ (ਥਾਂ ਦਾ ਨਾਂ) | ਇਮਾਰਤ ਮੁਕੰਮਲ ਹੋਣ ਦੀ ਮਿਤੀ |
|---|---|
| ਸਰਹਿੰਦ | 31 ਮਾਰਚ, 1977 |
| ਖਰੜ | 31 ਮਾਰਚ, 1977 |
| ਨੂਰਮਹਿਲ | 10 ਅਗਸਤ, 1977 |

(ੲ) ਸਿਨਮਾ ਘਰਾਂ ਤੋਂ ਸਾਲ-ਵਾਰ ਕਮਾਈ :—

| ਸਾਲ | ਸਿੱਧਾ ਖਰਚ | | |
|---|---|---|---|
| | ਰਿਸੀਟ (ਲੱਖ ਰੁਪਏ) | ਮਨੋਰੰਜਨ ਕਰ ਅਤੇ ਸ਼ੋ ਟੈਕਸ ਜੋ ਸਰਕਾਰ ਨੂੰ ਦਿੱਤਾ ਗਿਆ (ਲੱਖ ਰੁਪਏ) | ਹੋਰ ਖਰਚਾ (ਲੱਖ ਰੁਪਏ) |
| 1976-77 (1 ਜੁਲਾਈ, 1976 ਤੋਂ 31 ਮਾਰਚ, 1977) | 6.96 | 3.08 | 3.28 |
| 1977-78 ... | 11.94 | 5.32 | 7.01 |
| 1978-79 ... | 9.97 | 4.70 | 6.10 |

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਕੁੱਲ ਅੱਠ ਸਿਨਮਾ ਘਰ ਤਿਆਰ ਹੋਏ ਹਨ ਜਿਨ੍ਹਾਂ ਵਿਚੋਂ ਪੰਜ ਚਾਲੂ ਹੋ ਗਏ ਹਨ। ਸਰਹਿੰਦ ਦਾ ਸਿਨਮਾ ਘਰ 31 ਮਾਰਚ, 1977 ਨੂੰ ਮੁਕੰਮਲ ਹੋ ਚੁੱਕਾ ਸੀ, ਖਰੜ ਦਾ ਸਿਨਮਾ ਘਰ ਵੀ 31 ਮਾਰਚ, 1977 ਨੂੰ ਮੁਕੰਮਲ ਹੋ ਚੁੱਕਾ ਸੀ ਅਤੇ ਨੂਰਮਹਿਲ ਦਾ ਸਿਨਮਾ ਘਰ 10 ਅਗਸਤ, 1977 ਨੂੰ ਮੁਕੰਮਲ ਹੋ ਚੁੱਕਾ ਸੀ। ਇਨ੍ਹਾਂ ਸਿਨਮਿਆਂ ਨੂੰ ਮੁਕੰਮਲ ਹੋਇਆਂ ਨੂੰ ਤਕਰੀਬਨ ਦੋ ਸਾਲ ਤੋਂ ਉਪਰ ਹੋ ਚੁੱਕੇ ਹਨ। ਇਸ ਦੀ ਕੀ ਵਜ੍ਹਾ ਹੈ ਕਿ ਇਨ੍ਹਾਂ ਤੇ ਇਤਨਾ ਪੈਸਾ ਵੀ ਲਗਾ ਦਿੱਤਾ ਗਿਆ ਹੈ ਪਰ ਸਿਨਮੇ ਸਾਰੇ ਚਾਲੂ ਨਹੀਂ ਹੋਏ ?

**ਰਾਜ ਮੰਤਰੀ** (ਟਰਾਂਸਪੋਰਟ, ਸਪੋਰਟਸ, ਯਾਤਰਾ ਅਤੇ ਸਭਿਆਚਾਰਕ) : ਸਪੀਕਰ ਸਾਹਿਬ, ਪਹਿਲਾਂ ਕਾਰਪੋਰੇਸ਼ਨ ਨੇ ਫੈਸਲਾ ਕੀਤਾ ਸੀ ਕਿ ਇਨ੍ਹਾਂ ਸਿਨਮਿਆਂ ਨੂੰ ਡਿਸਪੋਜ਼ ਆਫ ਕਰ ਦਿੱਤਾ ਜਾਏ ਪਰ ਫਿਰ ਕਾਰਪੋਰੇਸ਼ਨ ਨੇ ਫੈਸਲਾ ਕੀਤਾ ਕਿ ਇਨ੍ਹਾਂ ਨੂੰ ਚਾਲੂ ਕਰਨਾ ਹੈ। ਸ੍ਰੀ ਹੰਸ ਰਾਜ ਸ਼ਰਮਾ ਜੀ ਬੈਠੇ ਨਹੀਂ ਹਨ, ਨਹੀਂ ਤਾਂ ਉਹ ਹੀ ਦੱਸ ਦਿੰਦੇ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਇਹ ਸਿਨਮੇ ਕਿਸ ਡੇਟ ਤੋਂ ਚਾਲੂ ਹੋ ਜਾਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਬਹੁਤ ਜਲਦੀ ਚਾਲੂ ਕਰ ਦੇਵਾਂਗੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜੀ ਆਮਦਨ ਅਤੇ ਖਰਚਾ ਵਗੈਟਾ ਹੋ ਰਿਹਾ ਹੈ, ਕੀ ਕਾਰਪੋਰੇਸ਼ਨ ਇਹ ਸਿਨਮੇ ਆਪ ਚਲਾ ਰਹੀ ਹੈ ਜਾਂ ਲੀਜ਼ ਤੇ ਚਲਾ ਰਹੀ ਹੈ ?

**ਰਾਜ ਮੰਤਰੀ** : ਕਾਰਪੋਰੇਸ਼ਨ ਆਪ ਚਲਾ ਰਹੀ ਹੈ।

**ਸਰਦਾਰ ਉਮਰਾਓ ਸਿੰਘ** : ਕੀ ਫ਼ਿਲਮ ਕਾਰਪੋਰੇਸ਼ਨ ਨੂੰ ਚਲਦਾ ਕਰ ਦਿਓਗੇ ਜਾਂ ਰਖੋਗੇ ? ਇਸ ਬਾਰੇ ਪੰਜਾਬ ਸਰਕਾਰ ਦੀ ਕੀ ਪਾਲਿਸੀ ਹੈ, ਮਨਿਸਟਰ ਸਾਹਿਬ ਨੇ ਇਸ ਬਾਰੇ ਕੀ ਕਿਹਾ ਹੈ ?

**ਰਾਜ ਮੰਤਰੀ** : ਮੈਂ ਤਾਂ, ਸਪੀਕਰ ਸਾਹਿਬ, ਐਸੀ ਕੋਈ ਸਟੇਟਮੈਂਟ ਨਹੀਂ ਦਿੱਤੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, 1977-78 ਅਤੇ 1978-79 ਵਿੱਚ ਸਿਨ-ਮਿਆਂ ਤੇ ਖਰਚਾ ਜ਼ਿਆਦਾ ਅਤੇ ਆਮਦਨੀ ਘੱਟ ਹੋਈ ਹੈ। ਇਹ ਸਿਨਮਿਆਂ ਦਾ ਪਹਿਲੀ ਸਰਕਾਰ ਨੇ ਬਿਨਾ ਸੋਚੇ ਸਮਝੇ ਕੰਮ ਕੀਤਾ ਹੈ। ਕੀ ਇਸ ਬਾਰੇ ਪਹਿਲੀ ਸਰਕਾਰ ਦੇ ਖਿਲਾਫ ਕੋਈ ਮਨਿਸਟਰ ਸਾਹਿਬ ਇਨਕੁਆਇਰੀ ਕਰਵਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪਹਿਲੀ ਸਰਕਾਰ ਦੇ ਫੈਸਲੇ ਤੇ ਕਾਰਪੋਰੇਸ਼ਨ ਬਣੀ ਸੀ। ਇਹ ਕਾਰਪੋਰੇਸ਼ਨ ਪਹਿਲਾਂ ਸਿਰਫ ਚਿਲਡਰਨ ਫਿਲਮਜ਼ ਮੂਵਮੈਂਟ ਲਈ ਬਣਾਈ ਗਈ ਸੀ । ਸਿਨਮੇ ਜੋ ਬਣਾਏ ਗਏ ਹਨ, ਉਹ ਪਹਿਲੀ ਸਰਕਾਰ ਦੇ ਵੇਲੇ ਦੇ ਹੀ ਬਣੇ ਹੋਏ ਹਨ ਅਤੇ ਬਾਦਲ ਸਾਹਿਬ ਦੀ ਸਰਕਾਰ ਵੇਲੇ ਦਾ ਕੋਈ ਸਿਨਮਾ ਨਹੀਂ ਬਣਿਆ। ਜੇਕਰ ਕੋਈ ਖਾਸ ਸ਼ਿਕਾਇਤ ਹੋਵੇ ਤਾਂ ਮੇਰੇ ਨੋਟਿਸ ਵਿਚ ਲਿਆ ਦੇਵੋ, ਮੈਂ ਜ਼ਰੂਰ ਕਾਰਵਾਈ ਕਰਾਂਗਾ ।

**ਕਾਮਰੇਡ ਦਾਨਾਂ ਰਾਮ** : ਸਪੀਕਰ ਸਾਹਿਬ, ਲੰਬੀ ਇੱਕ ਬਹੁਤ ਵੱਡਾ ਕਸਬਾ ਹੈ ਉਥੋਂ ਦੇ ਲੋਕਾਂ ਨੂੰ 13 ਜਾਂ 21 ਮੀਲ ਦੂਰ ਸਿਨਮਾ ਵੇਖਣ ਲਈ ਜਾਣਾ ਪੈਂਦਾ ਹੈ। ਕੀ ਸਰਕਾਰ ਉਥੇ ਸਿਨੇਮਾ ਬਣਾਉਣ ਦਾ ਪ੍ਰਬੰਧ ਕਰੇਗੀ ?

**ਸ੍ਰੀ ਸਪੀਕਰ** : ਇਹ ਤਾਂ ਬੰਦ ਕਰਨ ਨੂੰ ਫਿਰਦੇ ਹਨ ਅਤੇ ਤੁਸੀਂ ਕਹਿੰਦੇ ਹੋ ਕਿ ਹੋਰ ਚਾਲੂ ਕਰੋ ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਸਿਨਮਿਆਂ ਦਾ ਹਿਸਾਬ ਕਿਤਾਬ ਮਨਿਸਟਰ ਸਾਹਿਬ ਨੇ ਦੱਸਿਆ ਹੈ, ਉਸ ਤੋਂ ਮਾਲੂਮ ਹੁੰਦਾ ਹੈ ਕਿ ਇਹ ਸਾਰੇ ਸਿਨੇਮੇ ਘਾਟੇ ਵਿਚ ਜਾ ਰਹੇ ਹਨ। ਜਿਸ ਵਕਤ ਪਿਛੇ ਸਿਨੇਮਾ ਓਨਰਜ਼ ਨੇ ਰਿਕੁਐਸਟ ਕੀਤੀ ਸੀ ਕਿ ਸਾਡੇ ਤੇ ਟੈਕਸੇਸ਼ਨ ਬੜੀ ਹੈਵੀ ਹੈ, ਇਸ ਲਈ ਸਾਨੂੰ ਘਾਟਾ ਪੈਂਦਾ ਹੈ ਤਾਂ ਉਸ ਵਕਤ ਇਨ੍ਹਾਂ ਨੇ ਉਨ੍ਹਾਂ ਦੀ ਗੱਲ ਨਹੀਂ ਸੁਣੀ ਸੀ ਲੇਕਿਨ ਅੱਜ ਜਿਹੜਾ ਹਿਸਾਬ ਕਿਤਾਬ ਇਨ੍ਹਾਂ ਨੇ ਸਰਕਾਰੀ ਸਿਨਮਿਆਂ ਦਾ ਦਿੱਤਾ ਹੈ,ਉਸਤੋਂ ਮਾਲੂਮ ਹੁੰਦਾ ਹੈ ਕਿ ਇਹ ਜਿਹੜੀ ਹੈਵੀ ਟੈਕਸੇਸ਼ਨ ਹੈ, ਇਹ ਸਿਨੇਮਿਆਂ ਨੂੰ ਨੁਕਸਾਨ ਪਹੁੰਚਾ ਰਹੀ ਹੈ। ਚੰਡੀਗੜ੍ਹ ਵਿਚ ਸਿਨਮਿਆਂ ਤੇ ਇਸ ਨਾਲੋਂ ਅਧਾ ਟੈਕਸ ਹੈ। ਇਥੇ ਪ੍ਰਾਫਿਟ ਵੀ ਬੜਾ ਨਿਕਲ ਰਿਹਾ ਹੈ ਅਤੇ ਗੌਰਮਿੰਟ ਦੀ ਆਮਦਨੀ ਵੀ ਵੱਧ ਰਹੀ ਹੈ। ਕੀ ਇਸ ਗੱਲ ਦੇ ਮੱਦੇਨਜ਼ਰ ਸਰਕਾਰ ਇਨ੍ਹਾਂ ਸਿਨੇਮਿਆਂ ਤੇ ਟੈਕਸ ਘਟਾਉਣ ਲਈ ਗੌਰ ਕਰੇਗੀ ਤਾਂਕਿ ਆਮ ਆਦਮੀ ਨੂੰ ਵੀ ਰਿਲੀਫ ਮਿਲੇ ਅਤੇ ਇਹ ਇੰਡਸਟਰੀ ਵੀ ਪ੍ਰਾਫਿਟੇਬਲ ਬਣੇ ?

**ਰਾਜ ਮੰਤਰੀ** : ਇਸ ਸਵਾਲ ਦੇ ਨਾਲ ਤਾਂ ਇਸ ਦਾ ਕੋਈ ਸਬੰਧ ਨਹੀਂ ਹੈ।

**Mr. Speaker** : Romesh Ji, it is a very wrong surmise.

Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWER TO STARRED QUESTION LAID ON THE TABLE OF THE HOUSE UNDER RULE 38

### Cuts/Breaches reported in Phul Rajbaha of Mandi Phul, District Bhatinda

***1045. Master Babu Singh** : Will the Chief Minister be pleased to state—

(a) the total number of cuts/breaches reported in Phul Rajbaha in the vicinity of Mandi Phul (Bhatinda) in the month of November, 1978 ;

(b) the estimated loss caused to the crops by the said cuts/breaches ;

(c) whether the enquiry has been held in the matter regardings the frequent cuts/breaches in the said Rajbaha during the period from 1-8-1978 to 31-12-1978 ;

(d) the amount of compensation paid to the affected persons due to the cuts and breaches mentioned in part (c) above ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਕੱਟ 2। ਦਰਾੜ ਨਿਲ।

(ਅ) ਨਿੱਲ (ਕਿਸੇ ਜ਼ਿਮੀਦਾਰ ਵੱਲੋਂ ਨੁਕਸਾਨ ਦੀ ਰਿਪੋਰਟ ਨਹੀਂ ਆਈ।

(ੲ) ਮਹਿਕਮੇ ਵੱਲੋਂ ਕੋਈ ਪੜਤਾਲ ਨਹੀਂ ਕੀਤੀ ਗਈ ਪਰ ਇਨ੍ਹਾਂ ਕੱਟਾਂ ਬਾਰੇ ਪੁਲਿਸ ਨੂੰ ਰਿਪੋਰਟ ਭੇਜ ਦਿੱਤੀ ਗਈ ਸੀ।

(ਸ) ਨਿੱਲ।

---

## Water-logging in villages in Tehsil Fazilka

***1645. Comrade Mehtab Singh Nokerian :** Will the Chief Minister be pleased to state :—

(a) the number of villages in Tehsil Fazilka where water logging is continuously increasing alongwith the water-logged area village-wise ;

(b) the details of area of the villages referred to in part (a) above which was not shown during the year 1976, 1977, 1978 and 1979 ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** (ੳ) 57 ਪਿੰਡ, ਜ਼ਿਨ੍ਹਾ ਦੀ ਸੂਚੀ ਸ਼ਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਪਿੰਡ, ਰਕਬੇ ਦੇ ਵੇਰਵੇ ਦੀ ਸਾਲ-ਵਾਰ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਅਨੁਲੱਗ 'ੳ'

### ਸੇਮ ਹੇਠ ਆਏ ਖੇਤਰ ਦੀ ਸੂਚੀ

| ਲੜੀ ਨੰ: | ਪਿੰਡ ਦਾ ਨਾਂ | | ਰਕਬਾ (ਏਕੜਾਂ ਵਿੱਚ) |
|---|---|---|---|
| 1. | ਹਲੀਮ ਵਾਲਾ | ... | 300 |
| 2. | ਨੌਕੇਰੀਆਂ | ... | 450 |
| 3. | ਸੜੀਆਂ | ... | 350 |
| 4. | ਸਹੀ ਵਾਲਾ | ... | 200 |
| 5. | ਤੋਹੀ ਵਾ[illegible] | ... | 150 |
| 6. | ਖੜੰਜ | ... | 450 |
| 7. | ਚੱਕ ਪਾਲੀ ਵਾਲਾ | ... | 300 |
| 8. | ਰੱਤਾ ਖੇੜਾ | ... | 40 |
| 9. | ਜਾਨੀਸਰ | ... | 530 |
| 10. | ਚੱਕ ਜਾਨੀਸਰ | ... | 550 |
| 11. | ਚੱਕ ਪੱਖੀ | ... | 140 |
| 12. | ਪਾਲੀ ਵਾਲਾ | ... | 150 |
| 13. | ਹੇਜ ਖਾਸ | ... | 20 |
| 14. | ਖਈ ਖੇੜਾ | ... | 2725 |
| 15. | ਕਬਲ ਸ਼ਾਹ ਖੁਬੰਨ | ... | 3305 |
| 16. | ਬੰਦੀ ਵਾਲਾ | ... | 1569 |
| 17. | ਸਾਕਆਨਾ | ... | 2932 |
| 18. | ਲੱਖੇ ਵਾਲੀ ਢਾਬ | ... | 4286 |
| 19. | ਖਿਓ ਵਾਲੀ | ... | 2156 |
| 20. | ਸਤੀਰ ਵਾਲਾ | ... | 1218 |

| ਲੜੀ ਨੰ: | ਪਿੰਡ ਦਾ ਨਾਂ | | ਰਕਬਾ (ਏਕੜਾਂ ਵਿਚ) |
|---|---|---|---|
| 21. | ਇਨਾਂ ਵਾਲੀ | ... | 625 |
| 22. | ਸਿਵਾਣਾ | ... | 694 |
| 23. | ਮਰਾਦਵਾਲਾ ਭਾਗਰ | ... | 585 |
| 24. | ਪੈਰਾਂ ਵਾਲੀ | ... | 500 |
| 25. | ਕੜਿਆਂ ਵਾਲੀ | ... | 500 |
| 26. | ਚੁਆੜਿਆਂ ਵਾਲੀ | ... | 1000 |
| 27. | ਪਰਨ ਪੇਟੀ | ... | 800 |
| 28. | ਚੱਕ ਬੰਨਵਾਲਾ | ... | 500 |
| 29. | ਟਾਹਲੀਵਾਲਾ ਬੋਦਲਾ | ... | 1000 |
| 30. | ਚੱਕ ਡੱਬ ਵਾਲੀ | ... | 500 |
| 31. | ਚਾਹਲਾਂ ਵਾਲੀ | ... | 1000 |
| 32. | ਖਿਓ ਵਾਲੀ | ... | 500 |
| 33. | ਚਿਮਨੇ ਵਾਲੀ | ... | 500 |
| 34. | ਅਲਿਆਣਾ | ... | 500 |
| 35. | ਊਠਾਂ ਵਾਲੀ | ... | 500 |
| 36. | ਜੋੜ ਕੇ ਅੰਬੇਵਾਲੀ | ... | 500 |
| 37. | ਚਾਂਦਮਾਰੀ | ... | 200 |
| 38. | ਸਾਮਾਂ ਖਾਨ ਕਾ | ... | 500 |
| 39. | ਬੰਨਵਾਲਾ ਹੰਨਵੰਤਾ | ... | 1000 |
| 40. | ਜੰਡਵਾਲਾ ਖਰਤਾਂ | ... | 1000 |
| 41. | ਉਡੀਆਂ | ... | 500 |
| 42. | ਕੇਰੀਆਂ | ... | 500 |
| 43. | ਸਜਰਾਣਾ | ... | 1200 |
| 44. | ਬੇਗਾਂ ਵਾਲੀ | ... | 1200 |
| 45. | ਕਿੱਕਰ ਵਾਲੀ ਰੂਪਾਂ | ... | 800 |
| 46. | ਸਿੰਘ ਪੁਰਾ | ... | 500 |
| 47. | ਸਰੇਸ਼ ਵਾਲਾ | ... | 500 |
| 48. | ਆਵਾ | ... | 200 |
| 49. | ਕਰਨੀ ਖੇੜਾ | ... | 400 |
| 50. | ਅਲੇਮਾਸ਼ਾਹ | ... | 200 |
| 51. | ਚੱਕ ਗੇਰੂਵਾਲਾ 217 | ... | 275 |
| 52. | ਲਾਡੂਵਾਲਾ ਉਥਾਰ 125 | ... | 60 |

[ਮੁੱਖ ਮੰਤਰੀ]

| ਲੜੀ ਨੰ: | ਪਿੰਡ ਦਾ ਨਾਂ | | ਰਕਬਾ (ਏਕੜਾਂ ਵਿਚ) |
|---|---|---|---|
| 53. | ਚੱਕ ਖੜੰਜ 214 | ... | 70 |
| 54. | ਚੱਕ ਸਾਰੀਅਨ 222 | ... | 10 |
| 55. | ਅਰਨਵਾਲਾ 193 | ... | 50 |
| 56. | ਚੱਕ ਰਾਮ ਵਾਲਾ 201 | ... | 25 |
| 57. | ਚੱਕ ਅਰਨੀਵਾਲਾ 203 | ... | 25 |

ਅਨੁਲੱਗ 'ਅ'

| ਲੜੀ ਨੰ: | ਸਾਲ ਜਦੋਂ ਤੋਂ ਬਿਜਾਈ ਨਹੀਂ ਹੋਈ | ਪਿੰਡ ਦਾ ਨਾਂ | ਰਕਬਾ ਹੈਕਟਰਾਂ ਵਿਚ | ਰਕਬਾ ਏਕੜਾਂ ਵਿਚ |
|---|---|---|---|---|
| 1 | 2 | 3 | 4 | 5 |
| | 1976 ਤੇ 1977 | ਕੋਈ ਨਹੀਂ | | |
| 1 | 1978 ਦੀ ਖਰੀਫ ਤੋਂ | ਖੂਈ ਖੇੜਾ ਐਚ.ਬੀ. 241 | 129 | 320 |
| 2 | ਉਹੀ | ਕਾਬਲਸ਼ਾਹ ਖੁਬਣ 251 | 87 | 216 |
| 3 | ਉਹੀ | ਸ਼ਜਰਾਨਾ ਐਚ.ਬੀ.239 | 182 | 450 |
| 4 | ਰਬੀ 1979 | ਟਹਿਲੀਵਾਲਾ ਬੋਦਲਾ 229 | 40 | 100 |
| 5 | ਉਹੀ | ਨੌਕੇਰੀਆਂ 209 | 51 | 125 |
| 6 | ਉਹੀ | ਅਲੀਨਾ 208 | 36 | 90 |
| 7 | ਉਹੀ | ਖਰੰਜ 215 | 202 | 500 |
| 8 | ਉਹੀ | ਚੱਕ ਘੇਰਵਾਲਾ 217 | 111 | 275 |
| 9 | ਉਹੀ | ਲੱਧੂਵਾਲਾ ਉਤਰ 125 | 24 | 60 |
| 10 | ਉਹੀ | ਚੱਕ ਖੜੰਜ 214 | 28 | 70 |
| 11 | ਉਹੀ | ਸਰੀਆਂ 223 | 24 | 60 |

| ਲੜੀ ਨੰ | ਸਾਲ ਜਦੋਂ ਤੋਂ ਬਿਜਾਈ ਨਹੀਂ ਹੋਈ | ਪਿੰਡ ਦਾ ਨਾਂ | ਰਕਬਾ ਹੈਕਟਰਾਂ ਵਿਚ | ਰਕਬਾ ਏਕੜਾਂ ਵਿਚ |
|---|---|---|---|---|
| 1 | 2 | 3 | 4 | 5 |
| 12 | ਰਬੀ 1979 | ਚੱਕ ਸਰੀਆਂ 222 | 4 | 10 |
| 13 | ਉਹੀ | ਪਹਿਲੀਵਾਲਾ 220 | 6 | 15 |
| 14 | ਉਹੀ | ਚੱਕ ਪਹਿਲੀਵਾਲਾ 216 | 5 | 12 |
| 15 | ਉਹੀ | ਅਰਾਈਂਵਾਲਾ 193 | 20 | 50 |
| 16 | ਉਹੀ | ਚੱਕ ਰੋਮਵਾਲਾ 201 | 10 | 25 |
| 17 | ਉਹੀ | ਚੱਕ ਅਰਨੀਵਾਲਾ 203 | 10 | 25 |
| | | ਕੁੱਲ ਜੋੜ ... | 969 | 2403 |

ਗੁਰੂ ਨਾਨਕ ਥਰਮਲ ਪਲਾਂਟ, ਬਠਿੰਡਾ ਬੰਦ ਕਰਨਾ ।

*1627. **ਸਰਦਾਰ ਸਰੂਪ ਸਿੰਘ** } **ਕਾਮਰੇਡ ਸੱਤਪਾਲ ਡਾਂਗ** } ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੋਲੇ ਦੀ ਕਮੀ ਦੇ ਕਾਰਨ ਗੁਰੂ ਨਾਨਕ ਥਰਮਲ ਪਲਾਂਟ, ਬਠਿੰਡਾ ਨੂੰ ਬੰਦ ਕੀਤੇ ਜਾਣ ਦਾ ਡਰ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਬੰਦ ਕਰਨ ਤੋਂ ਰੋਕਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਠੀਕ ਹੈ ਕਿ ਗੁਰੂ ਨਾਨਕ ਥਰਮਲ ਪਲਾਂਟ, ਬਠਿੰਡਾ ਨੂੰ ਦਸੰਬਰ, 1977 ਤੋਂ ਬਾਅਦ ਉਸ ਦੀ ਲੋੜ ਤੋਂ ਬਹੁਤ ਘੱਟ ਕੋਲਾ ਸਪਲਾਈ ਹੋ ਰਿਹਾ ਸੀ ।ਸਪਲਾਈ ਦੀ ਹਾਲਤ ਜਨਵਰੀ, ਫਰਵਰੀ, ਮਾਰਚ ਅਤੇ ਅਪ੍ਰੈਲ, 1979 ਦੇ ਅੱਧ ਤੱਕ ਕਾਫੀ ਖਰਾਬ ਰਹੀ ਪਰ ਇਸ ਕਰਕੇ ਕੋਈ ਖਾਸ ਹਾਨੀ ਨਹੀਂ ਹੋਈ ਸੀ।

ਇਸ ਮਾਮਲੇ ਨੂੰ ਚੇਅਰਮੈਨ, ਕੇਂਦਰੀ ਬਿਜਲੀ ਅਧਿਕਾਰਨ, ਕੋਲ ਇੰਡੀਆ, ਰੇਲਵੇ ਮੰਤਰਾਲਾ ਅਤੇ ਊਰਜਾ ਮੰਤਰਾਲਾ ਨਾਲ ਉਠਾਇਆ ਜਾਂਦਾ ਰਿਹਾ ਹੈ ਤੇ ਬਕਾਇਦਾ ਪੈਰਵੀ ਕੀਤੀ ਜਾਂਦੀ ਰਹੀ ਹੈ। ਹੁਣ ਹਾਲਤ ਕੁਝ ਸੁਧਰਦੀ ਜਾ ਰਹੀ ਹੈ।

**Alleged women culprits who were brought to Police Station, Mehna, Tehsil Moga, District Faridkot**

***1094. Sardar Gurdev Singh Shant :** Will the Chief Minister be pleased to state :—

(a) whether the Government have issued any instructions to all police stations in the State that the alleged women culprits should be interrogated in their respective villages instead of bringing them to Police Stations ;

(b) whether some alleged women culprits were brought to the Police Station Mehna, Tehsil Moga, District Faridkot during December, 1978 and or January, 1979 ;

(c) if the reply to part (b) above be in the affirmative, the action, if any taken against the defaulting police officers ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਇੰਨਸਪੈਕਟਰ ਜਨਰਲ, ਪੁਲਿਸ, ਪੰਜਾਬ ਵਲੋਂ ਸੰਮੂਹ ਪੁਲਿਸ ਕਪਤਾਨਾਂ ਨੂੰ ਇਹ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ ਕਿ ਲੜਕੀਆਂ ਜਾਂ ਔਰਤਾਂ ਨੂੰ ਜਿਨ੍ਹਾਂ ਤੇ ਅਤਿਆਚਾਰ ਹੋਇਆ ਹੋਵੇ ਥਾਂਣੇ ਨਾ ਲਿਆਂਦਾ ਜਾਵੇ ਅਤੇ ਉਨ੍ਹਾਂ ਦੀ ਪੁੱਛ-ਗਿੱਛ ਉਨ੍ਹਾਂ ਦੇ ਘਰਾਂ ਵਿਚ ਪਿੰਡ ਦੇ ਪਤਵੰਤਿਆਂ, ਰਿਸ਼ਤੇਦਾਰਾਂ ਜਾਂ ਜ਼ਨਾਨਾ ਪੁਲਿਸ ਦੀ ਮੌਜੂਦਗੀ ਵਿਚ ਕੀਤੀ ਜਾਵੇ। ਪਰ ਕਾਨੂੰਨੀ ਤੌਰ ਤੇ ਮੁਲਜ਼ਮ ਔਰਤ ਨੂੰ ਗ੍ਰਿਫਤਾਰ ਕਰਕੇ ਜ਼ਨਾਨਾ ਪੁਲਿਸ ਦੀ ਨਿਗਰਾਨੀ ਹੇਠ ਪੁੱਛ-ਗਿੱਛ ਲਈ ਥਾਣੇ ਲਿਆਂਦਾ ਜਾ ਸਕਦਾ ਹੈ।

(ਅ) ਹਾਂ ਜੀ। ਸ੍ਰੀ ਮਤੀ ਨੰਦ ਕੌਰ ਪਤਨੀ ਅਵਤਾਰ ਸਿੰਘ, ਪਿੰਡ ਦਾਦੌਰ ਥਾਣਾ ਮਹਿਣਾਂ ਨੂੰ ਮਿਤੀ 9 ਦਸੰਬਰ, 1978 ਨੂੰ ਜ਼ਨਾਨਾ ਪੁਲਿਸ ਦੀ ਜ਼ੇਰ ਨਿਗਰਾਨੀ ਗ੍ਰਿਫਤਾਰ ਕਰਕੇ ਥਾਣੇ ਲਿਆਂਦਾ ਗਿਆ। ਸ੍ਰੀਮਤੀ ਨੰਦ ਕੌਰ ਪਾਸੋਂ ਪੰਜ ਕਿਲੋ ਨਾਜਾਇਜ਼ ਅਫੀਮ ਫੜੀ ਗਈ ਸੀ, ਜਿਸ ਕਰਕੇ ਉਸ ਦੀ ਅੱਗੋਂ ਪੁੱਛ-ਗਿੱਛ ਕਰਨ ਲਈ, ਜ਼ਨਾਨਾ ਪੁਲਿਸ ਦੀ ਨਿਗਰਾਨੀ ਹੇਠ ਗ੍ਰਿਫਤਾਰ ਕਰਕੇ ਥਾਣੇ ਲਿਆਂਦਾ ਗਿਆ।

(ੲ) ਇਹ ਕਾਰਵਾਈ ਕਾਨੂੰਨੀ ਤੌਰ ਤੇ ਜਾਇਜ਼ ਸੀ। ਇਸ ਲਈ ਪੁਲਿਸ ਅਫ਼ਸਰਾਂ ਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਗਈ।

---

**Seizure of Opium from village Maujo Khurd, Police Station Bhikhi District Bhatinda**

***982. Master Babu Singh :** Will the Chief Minister be pleased to state :—

(a) whether it is a fact that 85 kilograms of opium was seized by the police from village Maujo Khurd, under jurisdiction of police station Bhikhi, district Bhatinda on November, 30, 1978 ;

(b) if the reply to part (a) above be in the affirmative the names of the smugglers arrested in this connection so far ;

(c) the steps taken by the Government to curb the mounting activities of the smugglers in the State ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) 95 ਕਿਲੋਗ੍ਰਾਮ ਅਫੀਮ ਮਿਤੀ 27 ਨਵੰਬਰ, 1978 ਨੂੰ ਥਾਣਾ ਭਿੱਖੀ ਜ਼ਿਲ੍ਹਾ ਬਠਿੰਡਾ ਦੇ ਅਧਿਕਾਰ ਖੇਤਰ ਅਧੀਨ ਪਿੰਡ ਮੌਜੋਂ ਖੁਰਦ ਤੋਂ ਪੁਲਿਸ ਦੁਆਰਾ ਫੜੀ ਗਈ ਸੀ। ਮਿਤੀ 30 ਨਵੰਬਰ, 1978 ਨੂੰ 85 ਕਿਲੋਗ੍ਰਾਮ ਨਹੀਂ ਸੀ ਫੜੀ ਗਈ।

(ਅ) 95 ਕਿਲੋ ਅਫੀਮ ਪੂਰਣ ਸਿੰਘ ਪੁੱਤਰ ਸੇਵਾ ਸਿੰਘ ਪਿੰਡ ਮੌਜੋਂ ਖੁਰਦ ਦੇ ਘਰ ਤੋਂ ਫੜੀ ਗਈ ਸੀ ਅਤੇ ਮੁਕੱਦਮਾ ਨੰ: 198, ਮਿਤੀ 27 ਨਵੰਬਰ, 1978 ਅ/ਧ 9 ਜਨਵਰੀ, 1978 ਅਫੀਮ ਐਕਟ ਥਾਣਾ ਭਿੱਖੀ ਵਿਚ ਦਰਜ ਕੀਤਾ ਗਿਆ। ਪੂਰਣ ਸਿੰਘ ਦੋਸ਼ੀ ਉਸ ਸਮੇ ਮੌਜੂਦ ਨਹੀਂ ਸੀ ਅਤੇ ਉਸ ਦਾ ਪੁੱਤਰ ਜਗਰੂਪ ਸਿੰਘ ਜੋ ਉਥੇ ਮੌਜੂਦ ਸੀ ਗ੍ਰਿਫਤਾਰ ਕਰ ਲਿਤਾ ਅਤੇ ਪੂਰਣ ਸਿੰਘ ਨੂੰ ਭੀ ਮਿਤੀ 15 ਫਰਵਰੀ, 1979 ਨੂੰ ਗ੍ਰਿਫਤਾਰ ਕਰ ਲਿਤਾ ਗਿਆ ਹੈ। ਉਸ ਦੇ ਭਾਈਵਾਲ ਦੋਸ਼ੀ ਧਵਨ ਕੁਮਾਰ ਪੁੱਤਰ ਸੰਤ ਰਾਮ ਵਾਸੀ ਲਹਿਰਾ ਗਾਗਾ ਅਤੇ ਸਰੂਪ ਚੰਦ ਵਾਸੀ ਭਿੱਖੀ ਦੇ ਵਿਰੁੱਧ ਅ/ਧ 82/83 ਸੀ ਆਰ.ਪੀ.ਸੀ. ਕਾਰਵਾਈ ਕੀਤੀ ਜਾ ਰਹੀ ਹੈ।

(ੲ) ਤਸਕਰਾਂ ਦੀਆਂ ਸਰਗਰਮੀਆਂ ਨੂੰ ਰੋਕਣ ਲਈ ਸਮੇਂ ਸਮੇਂ ਸਿਰ ਹਦਾਇਤਾਂ ਕੀਤੀਆਂ ਜਾਂਦੀਆਂ ਹਨ ਅਤੇ ਇਸ ਸਬੰਧ ਵਿਚ ਪੁਲਿਸ ਕਪਤਾਨ ਚੌਕਸ ਕੀਤੇ ਗਏ ਹਨ।

---

## UNSTARRED QUESTIONS AND ANSWERS

### ਪੰਜਾਬ ਪੱਛੜੀਆਂ ਸ਼੍ਰੇਣੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਉਧਾਰ ਦਿੱਤੀ ਗਈ ਰਕਮ।

349. **ਕਾਮਰੇਡ ਸੱਤ ਪਾਲ ਡਾਂਗ**: ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੰਜਾਬ ਪੱਛੜੀਆਂ ਸ਼੍ਰੇਣੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ, ਇਸ ਦੇ ਅਰੰਭ ਤੋਂ ਕੁੱਲ ਕਿੰਨੀ ਪੂੰਜੀ ਹੈ;

(ਅ) ਕਾਰਪੋਰੇਸ਼ਨ ਦੁਆਰਾ ਇਸ ਦੇ ਸ਼ੁਰੂ ਤੋਂ ਜ਼ਿਲ੍ਹਾਵਾਰ ਕੁਲ ਕਿੰਨੇ ਵਿਅਕਤੀਆਂ ਨੂੰ ਕਰਜ਼ੇ ਦਿੱਤੇ ਗਏ ਹਨ ਅਤੇ ਕੁੱਲ ਕਿੰਨੀ ਰਕਮ ਦਿੱਤੀ ਗਈ ਅਤੇ ਹਰ ਇਕ ਕੰਮ ਵਿਚ ਵਿਆਜ ਦੀ ਕਿੰਨੀ ਦਰ ਲਈ ਗਈ ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਤੇ ਵਿੱਤ ਨਿਗਮ ਦੀ ਅਧਿਕਾਰਤ ਪੂੰਜੀ 5.00 ਕਰੋੜ ਰੁਪਏ ਹੈ, ਜਿਸ ਵਿਚੋਂ 101.00 ਲੱਖ ਰੁਪਏ ਨਿਗਮ ਨੂੰ ਹੁਣ ਤੱਕ ਦਿੱਤੇ ਜਾ ਚੁੱਕੇ ਹਨ।

(ਅ) ਲੋੜੀਂਦੀ ਸੂਚਨਾ ਅਨੁਲੱਗ ਵਿਚ ਦਿੱਤੀ ਸੂਚੀ ਵਿਚ ਦਿੱਤੀ ਗਈ ਹੈ।

**ਅਨੁਲੱਗ**

ਕਾਰਪੋਰੇਸ਼ਨ ਦੁਆਰਾ ਇਸ ਦੇ ਸ਼ੁਰੂ ਤੋਂ ਜ਼ਿਲ੍ਹਾ-ਵਾਰ ਕੁਲ ਜਿੰਨੇ ਵਿਅਕਤੀਆਂ ਨੂੰ ਕਰਜ਼ੇ ਦਿੱਤੇ ਗਏ ਹਨ ਅਤੇ ਕੁੱਲ ਜਿੰਨੀ ਰਕਮ ਰਕਮ ਦਿੱਤੀ ਗਈ ਅਤੇ ਹਰ ਇਕ ਕੇਸ ਵਿਚ ਵਿਆਜ ਦੀ ਦਰ ਲਈ ਗਈ ਹੈ ਉਸ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ।

| ਲੜੀ ਨੰ: | ਜ਼ਿਲ੍ਹੇ ਦਾ ਨਾਮ | | 3,000 ਰੁਪਏ ਤਕ ਬਿਨਾਂ ਵਿਆਜ | |
|---|---|---|---|---|
| | | | ਕਰਜ਼ਦਾਰਾਂ ਦੀ ਗਿਣਤੀ | ਵੰਡੀ ਰਕਮ |
| | | | | ਰੁਪਏ |
| 1 | ਸੰਗਰੂਰ | ... | 17 | 47,400 |
| 2 | ਲੁਧਿਆਣਾ | ... | 8 | 21,000 |

[ ਭਲਾਈ ਮੰਤਰੀ ]

| ਲੜੀ ਨੰ. | ਜ਼ਿਲ੍ਹੇ ਦਾ ਨਾਮ | | 3,000 ਰੁਪਏ ਤਕ ਬਿਨਾਂ ਵਿਆਜ | |
|---|---|---|---|---|
| | | | ਕਰਜ਼ਦਾਰਾਂ ਦੀ ਗਿਣਤੀ | ਵੰਡੀ ਰਕਮ |
| | | | | ਰੁਪਏ |
| 3 | ਅੰਮ੍ਰਿਤਸਰ | ... | 10 | 20,250 |
| 4 | ਰੂਪਨਗਰ | ... | 30 | 88,000 |
| 5 | ਫਰੀਦਕੋਟ | ... | 5 | 13,000 |
| 6 | ਪਟਿਆਲਾ | ... | 26 | 64,500 |
| 7 | ਗੁਰਦਾਸਪੁਰ | ... | 25 | 63,500 |
| 8 | ਹੁਸ਼ਿਆਰਪੁਰ | ... | 3 | 9,000 |
| 9 | ਕਪੂਰਥਲਾ | ... | 3 | 9,000 |
| 10 | ਜਲੰਧਰ | ... | 1 | 3,000 |
| 11 | ਫਿਰੋਜ਼ਪੁਰ | ... | ... | ... |
| 12 | ਬਠਿੰਡਾ | ... | 1 | 3,000 |
| | ਜੋੜ | ... | 129 | 3,[illegible],650 |

| 3,001 ਤੋਂ 10,000 ਰੁਪਏ ਤੱਕ ਵਿਆਜ 3% ਸਾਲਾਨਾ | | 10,001 ਤੋਂ 20,000 ਤੱਕ ਵਿਆਜ 4% ਸਲਾਨਾ | | ਕੁੱਲ | |
|---|---|---|---|---|---|
| ਕਰਜ਼ਦਾਰਾਂ ਦੀ ਗਿਣਤੀ | ਵੰਡੀ ਰਕਮ | ਕਰਜ਼ਦਾਰਾਂ ਦੀ ਗਿਣਤੀ | ਵੰਡੀ ਰਕਮ | ਕਰਜ਼ਦਾਰਾਂ ਦੀ ਗਿਣਤੀ | ਵੰਡੀ ਰਕਮ |
| | ਰੁਪਏ | | ਰੁਪਏ | | ਰੁਪਏ |
| 160 | 10,02,600 | 23 | 3,51,650 | 200 | 14,01,650 |
| 113 | 8,03,450 | 22 | 3,65,000 | 143 | 11,89,450 |
| 71 | 4,57,446 | 71 | 5,16,023 | 152 | 9,93,719 |

| 3,000 ਤੋਂ 10,000 ਰੁਪਏ ਤੱਕ ਵਿਆਜ 3% ਸਾਲਾਨਾ | | 10,001 ਤੋਂ 20,000 ਤੱਕ ਵਿਆਜ 4% ਸਾਲਾਨਾ | | ਕੁੱਲ | |
|---|---|---|---|---|---|
| ਕਰਜ਼ਦਾਰਾਂ ਦੀ ਗਿਣਤੀ | ਵੰਡੀ ਰਕਮ | ਕਰਜ਼ਦਾਰਾਂ ਦੀ ਗਿਣਤੀ | ਵੰਡੀ ਰਕਮ | ਕਰਜ਼ਦਾਰਾਂ ਦੀ ਗਿਣਤੀ | ਵੰਡੀ ਰਕਮ |
| | | | | | ਰੁਪਏ |
| 98 | 6,49,750 | 16 | 2,39,000 | 144 | 9,76,750 |
| 108 | 7,03,950 | 12 | 2,07,000 | 125 | 9,23,950 |
| 109 | 6,54,700 | 4 | 68,000 | 139 | 7,87,200 |
| 52 | 3,76,000 | 14 | 2,66,000 | 91 | 7,05,500 |
| 52 | 3,19,000 | 5 | 81,800 | 60 | 4,09,800 |
| 36 | 2,13,676 | 18 | 1,48,475 | 57 | 3,71,151 |
| 19 | 1,26,500 | 7 | 1,20,000 | 27 | 2,49,500 |
| 18 | 1,20,000 | 5 | 73,500 | 23 | 1,93,500 |
| 14 | 1,02,500 | 3 | 42,500 | 18 | 1,48,000 |
| 850 | 55,29,572 | 200 | 24,78,940 | 1,479 | 83,50,170 |

ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਲਾਭ-ਪਾਤਰਾਂ ਦੀਆਂ ਵੱਖ ਵੱਖ ਸ਼੍ਰੇਣੀਆਂ ਨੂੰ ਦਿੱਤਾ ਗਿਆ ਕਰਜ਼ਾ।

350. **ਕਾਮਰੇਡ ਸੱਤ ਪਾਲ ਡਾਂਗ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਪੰਜਾਬ ਅਨੁਸੂਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ, ਇਸ ਦੇ ਆਰੰਭ ਤੋਂ ਕੁੱਲ ਕਿੰਨੀ ਪੂੰਜੀ ਹੈ;

(ਅ) ਉਕਤ ਕਾਰਪੋਰੇਸ਼ਨ ਦੁਆਰਾ ਇਸ ਦੇ ਸ਼ੁਰੂ ਤੋਂ, ਲਾਭ-ਪਾਤਰਾਂ ਦੀਆਂ ਵੱਖ ਵੱਖ ਸ਼੍ਰੇਣੀਆਂ ਨੂੰ ਕਿੰਨਾ ਕਰਜ਼ਾ ਦਿੱਤਾ ਗਿਆ ਅਤੇ ਵਿਆਜ ਦੀ ਕਿੰਨੀ ਦਰ ਲਈ ਗਈ;

(ੲ) ਕਾਰਪੋਰੇਸ਼ਨ ਦੇ ਆਰੰਭ ਤੋਂ ਕਿੰਨੇ ਵਿਅੱਕਤੀਆਂ ਨੂੰ 20,000 ਰੁਪਏ ਤੋਂ ਵੱਧ ਕਰਜ਼ਾ ਦਿੱਤਾ ਗਿਆ ਅਤੇ ਅਜਿਹੇ ਕਰਜ਼ਿਆਂ ਦੀ ਕੁਲ ਰਕਮ ਕਿੰਨੀ ਹੈ;

(ਸ) ਉਨ੍ਹਾਂ ਵਿਅੱਕਤੀਆਂ, ਜਿਨ੍ਹਾਂ ਨੂੰ ਉਕਤ ਕਾਰਪੋਰੇਸ਼ਨ ਦੁਆਰਾ ਕਰਜ਼ੇ ਦਿੱਤੇ ਗਏ ਸਨ, ਪਾਸੋਂ ਹੁਣ ਤੱਕ ਕਿੰਨੀ ਰਕਮ ਵਸੂਲ ਕੀਤੀ ਗਈ ਹੈ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਕਾਰਪੋਰੇਸ਼ਨ ਦੀ ਧਨ ਰਾਸ਼ੀ 5 ਕਰੋੜ ਰੁਪਿਆ ਹੈ ਜੋ ਕਿ ਦਿੱਤੀ ਜਾ ਚੁੱਕੀ ਹੈ ਤੇ ਵੰਡੀ ਜਾ ਚੁੱਕੀ ਹੈ।

[ ਭਲਾਈ ਮੰਤਰੀ ]

(ਅ) ਵਿਆਜ ਦੀ ਦਰ (ਰੇਂਜ ਅਨੁਸਾਰ) 17 ਅਪ੍ਰੈਲ, 1973 ਤੱਕ

| | | | ਵੰਡੀ ਰਕਮ (ਰਕਮ ਲੱਖਾਂ ਵਿੱਚ) |
|---|---|---|---|
| 1. ਬਿਨਾਂ ਵਿਆਜ ਕਰਜ਼ਾ | | | (ਰੁਪਏ) |
| 500 ਰੁਪਏ ਤੱਕ | (1-2-1972) | ... | 1.18 |
| 1500 ਰੁਪਏ ਤੱਕ | (6-10-1972) | ... | 1.34 |
| 2. ਵਿਆਜ ਦਰ 7 % ਟਰੈਕਟਰ, ਟਿਊਬਵੈਲ ਅਤੇ ਪੰਪਿੰਗ ਸੈੱਟ ਨੂੰ ਛੱਡ ਸਾਰੇ ਮੰਤਵਾਂ ਲਈ ਕਰਜ਼ਾ | | | 105.39 |
| 3. ਵਿਆਜ ਦਰ 9%— ਟਰੈਕਟਰ, ਟਿਊਬਵੈਲ ਅਤੇ ਪੰਪਿੰਗ ਸੈੱਟ ਲਈ ਕਰਜ਼ਾ | | ... | 5.62 |

18 ਅਪ੍ਰੈਲ, 1973 ਤੋਂ ਸਾਰੇ ਮੰਤਵਾਂ ਲਈ ਵਿਆਜ ਦੀ ਦਰ ਅਤੇ ਵੰਡੇ ਗਏ ਕਰਜ਼ਿਆਂ ਦੇ ਵੇਰਵੇ ਇਸ ਪ੍ਰਕਾਰ ਹਨ :—

| | | | | ਵੰਡੇ ਗਏ ਕਰਜ਼ੇ |
|---|---|---|---|---|
| | | | | ਰੁਪਏ |
| 1. | 3,000 ਰੁਪਏ ਤਕ, ਬਿਨਾ ਵਿਆਜ | | ... | 21.34 |
| 2. | 5,000 ਰੁਪਏ ਤਕ, ਬਿਨਾ ਵਿਆਜ ਪੜ੍ਹੇ ਲਿਖੇ ਬੇਰੁਜ਼ਗਾਰਾਂ ਲਈ | | ... | 0.26 |
| 3. | 3,001 ਰੁਪਏ ਤੋਂ 10,000 ਤੱਕ | 3% | ... | 399.83 |
| 4. | 1,001 ਤੋਂ 20,000 ਤੱਕ | 4% | ... | 50.37 |
| 5. | 20,001 ਰੁਪਏ ਤੋਂ 30,000 ਤੱਕ | 5% | ... | 37.66 |
| 6. | 30,000 ਰੁਪਏ ਤੋਂ ਵੱਧ | 7% | ... | 12.67 |
| 7. | ਡੀ.ਆਰ.ਆਈ. ਸਕੀਮ ਦੇ ਤਹਿਤ ਕੇਸ (ਹੱਦ ਕਰਜ਼ਾ 6500 ਰੁਪਏ) | 4% | ... | 27.10 |

(ੲ) ਬੰਦਿਆਂ ਦੀ ਗਿਣਤੀ ... 244 (ਜਿਨ੍ਹਾਂ ਨੂੰ 20,000 ਰੁਪਏ ਤੋਂ ਜ਼ਿਆਦਾ ਕਰਜ਼ੇ ਦਿੱਤੇ ਗਏ)

ਕੁੱਲ ਦਿੱਤਾ ਗਿਆ ਰੁਪਿਆ ... 65,43 ਲੱਖ ਰੁਪਏ

(ਸ) 31 ਮਾਰਚ, 1979 ਤੱਕ ਵਸੂਲੀ—

| ਅਸਲ (ਮੂਲ) | ਵਿਆਜ | ਜੋੜ |
|---|---|---|
| ਰੁਪਏ | ਰੁਪਏ | ਰੁਪਏ |
| 2,07,20,683.37 | 53,15,769.51 | 2,60,36,452.88 |

**Estimated Production of Potatoes and loss suffered by the producers in the State**

**351. Comrade Satya Pal Dang :** Will the Minister for Agriculture and Forests be pleased to state:—

(a) the estimated production of potatoes in the State during the current year as compared to that of the last year ;

(b) whether he is aware of the fact that the owners of cold storages have substantially increased the charges for the storages of potatoes ;

(c) the details of the steps taken by the Government to protect the interests of potato producers ?

**ਸਰਦਾਰ ਬਲਵਿੰਦਰ ਸਿੰਘ ਭੂੰਦੜ:** (ੳ) ਇਸ ਸਾਲ ਆਲੂਆਂ ਦੀ ਅੰਦਾਜ਼ਨ ਪੈਦਾਵਾਰ 8 ਲੱਖ ਟਨ ਦੇ ਲਗਭਗ ਹੋਵੇਗੀ ਜਿਹੜੀ ਕਿ ਪਿਛਲੀ ਸਾਲ 6.50 ਲੱਖ ਟਨ ਦੇ ਲਗਭਗ ਸੀ।

(ਅ) ਹਾਂ।

(ੲ) ਵਾਹੀਕਾਰ ਦੇ ਹਿੱਤਾਂ ਦੀ ਰਾਖੀ ਲਈ ਸਰਕਾਰ ਵਲੋਂ ਹੇਠਾਂ ਦਿੱਤੇ ਉਪਰਾਲੇ ਕੀਤੇ ਹਨ:—

(1) ਰਾਜ ਸਰਕਾਰ ਨੇ 17 ਹਜ਼ਾਰ ਟਨ ਆਲੂ ਨਿਰਯਾਤ ਕਰਨ ਲਈ, ਨੇਫੈਡ ਨੂੰ ਖਰੀਦਣ ਲਈ ਕਿਹਾ ਹੈ।

(2) ਨੇਫੈਡ ਅਤੇ ਮਾਰਕਫੈਡ, ਸਾਂਝੇ ਤੌਰ ਤੇ ਹੋਰ 50 ਹਜ਼ਾਰ ਕਵਿੰਟਲ ਆਲੂ, ਵਪਾਰਕ ਕੰਮ ਲਈ ਖਰੀਦਣ ਲਈ ਮੰਨ ਗਏ ਹਨ।

(3) ਰਾਜ ਸਰਕਾਰ ਨੇ ਰੇਲਵੇ ਅਧਿਕਾਰੀਆਂ ਨੂੰ ਰੇਲ ਵੈਗਨਾਂ ਵਿਚ ਆਲੂਆਂ ਦੀ ਗਤੀਸ਼ੀਲਤਾ ਤੇ ਲਗਾਈਆਂ ਗਈਆਂ ਪਾਬੰਧੀਆਂ ਨੂੰ ਹਟਾਉਣ ਲਈ ਕਿਹਾ ਹੈ ਅਤੇ ਪਾਬੰਦੀਆਂ ਹੱਟਾ ਦਿੱਤੀਆਂ ਗਈਆਂ ਹਨ ਅਤੇ ਰੇਲ ਵੈਗਨਾਂ ਆਲੂ ਦੀ ਖਪਤ ਵਾਲੇ ਸਟੇਸ਼ਨਾਂ ਨੂੰ ਆਲੂ ਭੇਜਣ ਲਈ ਉਪਲਬਧ ਹੋਣਗੀਆਂ।

(4) ਰਾਜ ਸਰਕਾਰ ਨੇ ਕੋਲਡ ਸਟੋਰੇਜ ਦਾ ਕਿਰਾਇਆ ਵੀ ਨਿਯਤ ਕਰਨ ਲਈ ਇਕ ਨੋਟੀਫੀਕੇਸ਼ਨ ਜਾਰੀ ਕੀਤਾ ਹੈ ਜਿਸ ਨਾਲ 85 ਕਿਲੋ ਗਰਾਮ ਆਲੂਆਂ ਦੀ ਬੋਰੀ ਦਾ ਕਿਰਾਇਆ ਫਰਵਰੀ ਤੋਂ ਨਵੰਬਰ ਤੱਕ ਜਾਂ ਉਸ ਦੇ ਕੁਝ ਹਿੱਸੇ ਦਾ 11.50 ਰੁਪਏ ਹੋਵੇਗਾ।

(5) ਰਾਜ ਸਰਕਾਰ ਨੇ ਕਿਸਾਨਾਂ ਨੂੰ ਆਲੂ ਦੀ ਘੱਟ ਤੋਂ ਘੱਟ ਕੀਮਤ 50 ਰੁਪਏ ਪ੍ਰਤੀ ਕੁਇੰਟਲ ਦੇਣ ਲਈ ਮਾਰਕਫੈਡ ਅਤੇ ਨੇਫੈਡ ਨੂੰ ਕਿਹਾ ਹੈ ਅਤੇ ਹਦਾਇਤਾਂ ਤੇ ਅਮਲ ਕਰਨ ਨਾਲ ਜੇਕਰ ਕੋਈ ਘਾਟਾ ਹੋਇਆ ਤਾਂ ਸਰਕਾਰ ਪੂਰਾ ਕਰਨ ਲਈ ਮੰਨ ਗਈ ਹੈ।

---

**ਨਗਰਪਾਲਕਾਵਾਂ ਵਿਚ ਇਨਸਪੈਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਕਾਰਨ ਚੂੰਗੀ ਦੀ ਚੋਰੀ ਹੋਣ ਸਬੰਧੀ**

354. **ਕਾਮਰੇਡ ਸੱਤ ਪਾਲ ਡਾਂਗ:** ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਕੀ ਇਹ ਸਰਕਾਰ ਦੇ ਧਿਆਨ ਵਿਚ ਆਇਆ ਹੈ ਕਿ ਨਗਰ ਪਾਲਕਾਵਾਂ ਵਿਚ ਇੰਸਪੈਕਟਰਾਂ (ਚੁੰਗੀਕਰ) ਦੀਆਂ ਕੁਝ ਸਮੇਂ ਤੇ ਖਾਲੀ ਪਈਆਂ ਆਸਾਮੀਆਂ ਕਾਰਨ ਚੂੰਗੀ ਵਿਚ ਚੋਰੀ ਨੂੰ ਘੱਟ ਕਰਨ ਵਿਚ ਨੁਕਸਾਨ ਹੋ ਰਿਹਾ ਹੈ;

[ ਕਾਮਰੇਡ ਸਤ ਪਾਲ ਡਾਂਗ ]

(ਅ) ਕੀ ਨਵੰਬਰ, 1978 ਵਿਚ ਉਕਤ ਭਾਗ (ੳ) ਵਿਚ ਲਿਖੀਆਂ ਆਸਾਮੀਆਂ ਨੂੰ ਭਰਨ ਬਾਰੇ ਕੋਈ ਇੰਟਰਵਿਊ ਲਈ ਗਈ ਸੀ;

(ੲ) ਹੁਣ ਤੱਕ ਇਨ੍ਹਾਂ ਵਿਚੋਂ ਉਨ੍ਹਾਂ ਆਸਾਮੀਆਂ ਦੀ ਗਿਣਤੀ ਜਿਹੜੀਆਂ ਅਜੇ ਨਹੀਂ ਭਰੀਆਂ ਗਈਆਂ, ਉਨ੍ਹਾਂ ਨੂੰ ਨਾ ਭਰਨ ਦੇ ਕਾਰਨ ਅਤੇ ਭਰਨ ਵਿਚ ਕਿੰਨਾ ਕੁ ਸਮਾਂ ਲਗੇਗਾ ?

**ਸਰਦਾਰ ਬਲਵੰਤ ਸਿੰਘ:** (ੳ) ਇਹ ਸਰਕਾਰ ਦੇ ਧਿਆਨ ਵਿਚ ਨਹੀਂ ਆਇਆ ਕਿ ਨਗਰ ਪਾਲਕਾਵਾਂ ਵਿਚ ਇੰਸਪੈਕਟਰਾਂ ਦੀਆਂ ਖਾਲ੍ਹੀ ਪਈਆਂ ਆਸਾਮੀਆਂ ਕਰਕੇ ਚੂੰਗੀ ਦੀ ਚੋਰੀ ਰੋਕਣ ਵਿਚ ਹਰਜ ਹੋ ਰਿਹਾ ਹੈ।

(ਅ) ਹਾਂ। ਇੰਟਰਵਿਊ ਮਹੀਨਾ ਸਤੰਬਰ ਅਤੇ ਅਕਤੂਬਰ, 1978 ਵਿਚ ਕੀਤੀ ਗਈ ਸੀ।

(ੲ) ਕੁੱਲ 83 ਆਸਾਮੀਆਂ ਵਿਚੋਂ 61 ਆਸਾਮੀਆਂ ਭਰੀਆਂ ਜਾ ਚੁੱਕੀਆਂ ਹਨ। ਬਾਕੀ ਦੀਆਂ 22 ਆਸਾਮੀਆਂ ਨਵੀਆਂ ਬਣਾਈਆਂ ਨੋਟੀਫਾਈਡ ਏਰੀਆ ਕਮੇਟੀਆਂ ਜਾਂ ਤੀਜੇ ਦਰਜੇ ਦੀਆਂ ਨਗਰ-ਪਾਲਕਾਵਾਂ ਵਿਚ ਹਨ ਜਿਨ੍ਹਾਂ ਦੀ ਆਮਦਨ ਦੇ ਸਾਧਨ ਬਹੁਤ ਥੋੜ੍ਹੇ ਹਨ। ਇਨ੍ਹਾਂ ਆਸਾਮੀਆਂ ਨੂੰ ਚਾਲੂ ਮਾਲੀ ਸਾਲ ਖਤਮ ਹੋਣ ਤੇ ਇਨ੍ਹਾਂ ਨੋਟੀਫਾਈਡ ਏਰੀਆ ਕਮੇਟੀਆਂ/ਨਗਰਪਾਲਕਾਵਾਂ ਦੀਆਂ ਲੋੜਾਂ ਅਤੇ ਤਨਖਾਹ ਦੇਣ ਦੀ ਸ਼ਕਤੀ ਨੂੰ ਵਿਚਾਰਨ ਉਪਰੰਤ ਭਰੀਆਂ ਜਾਣਗੀਆਂ।

**ਡਾਕਟਰ ਕੇਵਲ ਕ੍ਰਿਸ਼ਨ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਤੁਸੀਂ ਚੈਂਬਰ ਵਿਚ ਆ ਕੇ ਮੇਰੇ ਨਾਲ ਇਹ ਡਿਸ਼ਕੱਸ ਕਰ ਲੈਣਾ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਮੇਰੇ ਨਾਲ ਐਗਰੀ ਕਰੋਗੇ ਕਿ ਜਿਤਨਾ ਟਾਈਮ ਡਿਸਕਸ਼ਨ ਵਾਸਤੇ, ਭਾਵੇਂ ਐਲੀਗੇਸ਼ਨਜ਼ ਸਨ ਜਾਂ ਜਨਰਲ ਓਬਜ਼ਰਵੇਸ਼ਨਜ਼ ਸਨ, ਮਿਲਿਆ ਹੈ, ਸ਼ਾਇਦ ਹੀ ਪਿਛਲੇ ਛੇ ਸੱਤ ਸਾਲਾਂ ਵਿਚ ਇਤਨਾ ਟਾਈਮ ਮਿਲਿਆ ਹੋਵੇ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਕੱਲ ਫੂਡ ਐਂਡ ਸਪਲਾਈਜ਼ ਮਨਿਸਟਰ ਨੇ ਸਦਨ ਵਿਚ ਬਿਆਨ ਦਿੰਦੇ ਹੋਏ ਕਿਹਾ ਸੀ ਕਿ ਪੰਜਾਬ ਵਿਚ ਡੀਜ਼ਲ ਬਹੁਤ ਆਇਆ ਹੈ ਅਤੇ ਇਥੇ ਕੋਈ ਕਿੱਲਤ ਨਹੀਂ। ਲੇਕਿਨ ਅੱਜ ਸਵੇਰੇ ਅਖਬਾਰ ਵਿਚ ਸੈਂਟਰ ਦੀ ਸਰਕਾਰ ਵਲੋਂ ਰਾਸ਼ਨਿੰਗ ਕਰਨ ਦੀ ਪ੍ਰੋਪੋਜ਼ਲ ਆਈ ਹੈ। ਇਹ ਬੜੀ ਕੰਟਰਾਡਿਕਟਰੀ ਗੱਲ ਹੈ। ਪੰਜਾਬ ਵਿਚ ਵੀ ਐਸੀ ਸਿਚੂ-ਏਸ਼ਨ ਆਉਣ ਵਾਲੀ ਹੈ ......।

**ਸ੍ਰੀ ਸਪੀਕਰ :** ਕੰਟਰਾਡਿਕਸ਼ਨ ਇਸ ਹਾਉਸ ਵਿਚ ਤਾਂ ਨਹੀਂ ਆਈ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਕੱਲ ਪਾਰਲੀਮੈਂਟ ਵਿਚ ਸੈਂਟਰਲ ਮਨਿਸਟਰ ਫਾਰ ਪੈਟਰੋਲੀਅਮ ਨੇ ਕਿਹਾ ਹੈ ਕਿ ਪ੍ਰੋਡਕਟਸ, ਡੀਜ਼ਲ ਆਦਿ ਦੀ ਸ਼ਾਰਟੇਜ ਹੈ। ਸਾਡਾ ਮਨਿਸਟਰ ਇਥੇ ਕਹਿੰਦਾ ਹੈ ...... (ਵਿਘਨ)

**Expunged as ordered by the Chair.

**Mr. Speaker :** The Central Minister is within his right to do so. I have no hold over him.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਐਸੀ ਸਿਚੂਏਸ਼ਨ ਵਿਚ ਸਾਨੂੰ ਸਭ ਨੂੰ ਪੰਜਾਬ ਵਿਚ ਦਿਕਤ ਹੋ ਸਕਦੀ ਹੈ......।

**Mr. Speaker :** We can discuss it in the Chamber. We should not waste the time of the House.

**ਕਾਮਰੇਡ ਬਲਦੇਵ ਸਿੰਘ ਲੂੰਬਾ :** ** ** **

**ਸ਼੍ਰੀ ਸਪੀਕਰ :** ਪਰ ਪੁਆਇੰਟ ਆਫ ਆਰਡਰ ਨਾਲ ਇਸ ਦਾ ਕੀ ਸਬੰਧ ਹੈ ?

**ਕਾਮਰੇਡ ਬਲਦੇਵ ਸਿੰਘ ਲੂੰਬਾ :** ** ** **

**ਸ਼੍ਰੀ ਸਪੀਕਰ :** ਓਵਰ-ਰੂਲਡ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਮਾਸਟਰ ਚੰਦ ਸਿੰਘ :** ** ** **

**ਸ਼੍ਰੀ ਸਪੀਕਰ :** ਕਾਲ ਅਟੈਨਸ਼ਨ ਮੋਸ਼ਨ ਤਾਂ ਪੁਆਇੰਟ ਆਫ ਆਰਡਰ ਕਾਂਸੀਚਿਊਟ ਨਹੀਂ ਕਰਦੀ, ਤੁਸੀਂ ਤਾਂ ਇਸ ਨੂੰ ਬਹਿਸ ਦਾ ਵਿਸ਼ਾ ਬਣਾ ਲਿਆ ਹੈ। ਇਸ ਦਾ ਕੋਈ ਫ਼ਾਇਦਾ ਨਹੀਂ, ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗੱਲ ਕਰ ਲੈਣਾ। ਇਸ ਤਰ੍ਹਾਂ ਤਾਂ ਹਾਊਸ ਦਾ ਟਾਈਮ ਜ਼ਾਇਆ ਹੋ ਰਿਹਾ ਹੈ।

**ਮਾਸਟਰ ਚੰਦ ਸਿੰਘ :** ** ** **

**ਸ਼੍ਰੀ ਸਪੀਕਰ :** ਓਵਰ-ਰੂਲਡ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਕੇ.ਪੀ.:** ** ** **

**ਸ਼੍ਰੀ ਸਪੀਕਰ :** ਤੁਸੀਂ ਬੜੇ ਪੁਰਾਣੇ ਲੈਜਿਸਲੇਟਰ ਹੋ। ਕੀ ਇਹ ਕੋਈ ਪੁਆਇੰਟ ਆਫ ਆਰਡਰ ਬਣਦਾ ਹੈ ?

**ਸਰਦਾਰ ਸਰੂਪ ਸਿੰਘ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**Chaudhri Bal Ram Jakhar :** I want to say something.

**Mr. Speaker :** I cannot allow you.

**Chaudhri Bal Ram Jakhar :** I represent a group in this House.

**Mr. Speaker :** It has to be on some basis. On what basis you want to say ?

**Chaudhri Bal Ram Jakhar :** You will decide what is the basis.

**Mr. Speaker :** Are you on a point of order ?

**Chaudhri Bal Ram Jakhar :** Yes, I am on a Point of Order?

**Mr. Speaker :** Alright, what do you want to say ?

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਸਾਰੀ ਇੰਡਸਟਰੀ ਵਿਚ ਹਾਹਾਕਾਰ ਮਚੀ ਹੈ। ਇੰਡਸਟਰੀਅਲਿਸਟ ਵਿਚਾਰੇ ਇਕੱਠੇ ਹੋ ਕੇ .........

---

**Expunged as ordered by the Chair.

**ਸ਼੍ਰੀ ਸਪੀਕਰ** : ਅੱਜ ਇੰਡਸਟਰੀ ਦੀ ਡਿਮਾਂਡ ਤੇ ਡਿਸਕਸ਼ਨ ਹੋਣੀ ਹੈ, ਉਸ ਵੇਲੇ ਤੁਸੀਂ ਗੱਲ ਕਰ ਲੈਣਾ।

**Chaudhri Bal Ram Jakhar** : ** ** **

**Mr. Speaker :** But it will not constitute a point of order.

**Chaudhri Bal Ram Jakhar** : ** ** **

**ਸ਼੍ਰੀ ਸਪੀਕਰ** : ਅਸੀਂ ਇਸ ਤੋਂ ਬਾਅਦ ਮੀਟ ਕਰ ਰਹੇ ਹਾਂ। ਤੁਸੀਂ ਉਥੇ ਆਪਣੇ ਨਾਲ ਦੋ ਤਿੰਨ ਮੈਂਬਰ ਲੈ ਆਉਣਾ, ਇਹ ਚੀਜ਼ ਡਿਸਕੱਸ ਕਰ ਲਵਾਂਗੇ।

**ਚੌਧਰੀ ਬਲਰਾਮ ਜਾਖੜ** : ** ** **

**ਸ਼੍ਰੀ ਸਪੀਕਰ** : ਇਸ ਹਾਊਸ ਵਿਚ ਹਰ ਮਸਲੇ ਤੇ ਅਸੀਂ ਬਹੁਤ ਟਾਈਮ ਅਲਾਓ ਕੀਤਾ ਹੈ। ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ। ਜੇ ਕਿਸੇ ਹੋਰ ਸਪੈਸੇਫਿਕ ਮਸਲੇ ਤੇ ਟਾਈਮ ਚਾਹੀਦਾ ਹੈ ਤਾਂ ਉਥੇ ਗੱਲ ਕਰ ਲਵਾਂਗੇ।

**ਚੌਧਰੀ ਬਲਰਾਮ ਜਾਖੜ** : ** ** **

**Mr. Speaker :** But that does not constitute a point of order.

**Chaudhri Bal Ram Jakhar :** ** ** **

**Mr. Speaker :** Over-ruled. This is no point of order.

**Chaudhri Bal Ram Jakhar :** I am not concerned with Mr. Tandon or anybody else. I am interested in the State as a whole.

**Mr. Speaker :** This is not the place where a method can be found to discuss the matter. You should come to my Chamber, We will discuss it and find out a way.

**Chaudhri Bal Ram Jakhar :** I will not leave the matter here. We will discuss and decide it in the Chamber.

(ਇਸ ਸਮੇਂ ਸ਼੍ਰੀ ਰਾਮ ਕਿਸ਼ਨ ਕਟਾਰੀਆ ਆਪਣੀ ਕਾਲ ਅਟੈਂਸ਼ਨ ਨੋਟਿਸ ਪੜ੍ਹਨ ਲਈ ਖੜ੍ਹੇ ਹੋਏ)।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੀ ਗੱਲ ਕਰਨੀ ਹੈ ਜੀ।

**ਸ਼੍ਰੀ ਸਪੀਕਰ** : ਇਸ ਤੋਂ ਮਗਰੋਂ ਕਰ ਲੈਣਾ।

## CALL ATTENTION NOTICES UNDER RULE 66

(*Serial No. 173*)

**Shri Ram Kishan Kataria :** Sir, I beg to draw the attention of the Government towards a matter of urgent public importance, namely, the immediate danger of life and property of the villages Dugri, Garle, Nanowal Jatpura, Khoje Bet and many others due to slow paced construction of

**Expunged as ordered by the Chair

proposed Bandh at the breaches caused by the river Sutlej in the last year at Bela Tajowal and Dugri. The people of the area are leading restless life due to the advancement of rainy season and the pace of construction on the sites. The people are so desirous to know the total expenditure incurred on the construction of Bandh at village Dugri to prove the intention of the contractor, who expects the work out of the said Bandh before its completion to charge the full amounts of contracts in connivance with the department.

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : 1978 ਦੇ ਹੜ੍ਹਾਂ ਦੇ ਦੌਰਾਨ ਦਰਿਆ ਸਤਲੁਜ ਦੇ ਸੱਜੇ ਬੰਧ ਵਿਖੇ ਪਿੰਡ ਡੁਗਰੀ ਅਤੇ ਤਾਜੋਵਾਲ ਸਾਹਮਣੇ ਦੋ ਨੱਕੇ ਹੋਏ। ਪਿੰਡ ਡੁਗਰੀ ਦੇ ਨੇੜੇ ਵਾਲਾ ਕੰਮ ਦੋ ਪੜਾਵਾਂ ਦਾ ਹੈ। ਪਹਿਲੇ ਪੜਾਅ ਵਿਚ ਦਰਿਆ ਨੂੰ ਇਸ ਦੇ ਮੌਜੂਦਾ ਵਹਾਓ ਤੋਂ ਦੂਜੇ ਪਾਸੇ ਲੈ ਜਾਣਾ ਸੀ ਤਾਂ ਜੋ ਧੁਸੀ ਬੰਧ ਦੀ ਉਸਾਰੀ ਪਹਿਲਾਂ ਵਾਲੀ ਥਾਂ ਤੇ ਕੀਤੀ ਜਾ ਸਕੇ। ਇਸ ਸਿਲਸਿਲੇ ਵਿਚ ਕੀਯੂਨਿਟ ਅਤੇ-ਡਾਈਵਰਸ਼ਨ ਬੰਧ ਬਣ ਚੁੱਕੇ ਹਨ ਅਤੇ ਦਰਿਆ ਦਾ ਰੁੱਖ ਬਦਲਿਆ ਜਾ ਚੁੱਕਾ ਹੈ। ਹੁਣ ਧੁਸੀ ਬੰਧ ਉਸਾਰਿਆ ਜਾ ਰਿਹਾ ਹੈ ਅਤੇ ਆਉਣ ਵਾਲੇ ਹੜ੍ਹਾਂ ਤੋਂ ਪਹਿਲਾਂ ਪੂਰਾ ਕਰ ਦਿੱਤਾ ਜਾਵੇਗਾ। ਹੁਣ ਤਾਈਂ ਮੁਕੰਮਲ ਹੋਏ ਕੰਮ ਦਾ ਖਰਚਾ ਲੱਗ ਭੱਗ ਪੰਜ ਲੱਖ ਰੁਪਏ ਹੋਇਆ ਹੈ। ਠੇਕੇਦਾਰ ਨੂੰ ਬਿਨਾਂ ਕੰਮ ਕੀਤੇ ਪ੍ਰਾਜੈਕਟ ਅਨੁਮਾਨ ਦੀ ਪੂਰੀ ਅਦਾਇਗੀ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਠੇਕੇਦਾਰ ਨੂੰ ਉਸ ਵਲੋਂ ਮਾਪੇ ਅਤੇ ਕੀਤੇ ਗਏ ਕੰਮ ਵਾਸਤੇ ਮਯੀਅਰਮੈਂਟ ਤੋਂ ਬਾਅਦ ਅਦਾਇਗੀ ਕੀਤੀ ਜਾ ਰਹੀ ਹੈ।

ਪਿੰਡ ਤਾਜੋਵਾਲ ਦੇ ਸਾਹਮਣੇ ਵਾਲੀ ਦਰਾੜ ਨੂੰ ਭਰਨ ਵਾਸਤੇ ਕੰਮ ਸ਼ੁਰੂ ਕੀਤਾ ਗਿਆ ਸੀ, ਪਰ ਇਲਾਕੇ ਦੇ ਲੋਕਾਂ ਨੇ ਬੰਦ ਦੀ ਅਲਾਇਨਮੈਂਟ ਉਤੇ ਇਤਰਾਜ਼ ਕੀਤਾ ਅਤੇ ਇਸ ਲਈ ਇਸ ਕੰਮ ਨੂੰ ਮੌਕੇ ਤੇ ਰੋਕਣਾ ਪਿਆ। ਹੁਣ ਝਗੜੇ ਦਾ ਨਿਪਟਾਰਾ ਹੋ ਗਿਆ ਹੈ ਅਤੇ ਕੰਮ ਸ਼ੁਰੂ ਕੀਤਾ ਜਾ ਰਿਹਾ ਹੈ। ਇਸ ਕੰਮ ਨੂੰ ਵੀ ਆਉਣ ਵਾਲੀਆਂ ਬਾਰਸ਼ਾਂ ਤੋਂ ਪਹਿਲਾਂ ਪੂਰਾ ਕਰਨ ਦੇ ਭਰਪੂਰ ਯਤਨ ਕੀਤੇ ਜਾ ਰਹੇ ਹਨ।

**ਸ੍ਰੀ ਰਾਮ ਕ੍ਰਿਸ਼ਨ ਕਟਾਰੀਆ** : ਸਪੀਕਰ ਸਾਹਿਬ, ਇਹ ਜੋ ਦਰਾੜਾਂ ਪਈਆਂ ਹਨ, ਇਨ੍ਹਾਂ ਨਾਲ ਹਲਕੇ ਵਿਚ ਕਾਫੀ ਨੁਕਸਾਨ ਹੋਇਆ ਹੈ। ਸਰਕਾਰ ਨੇ ਬਹੁਤ ਅੱਛਾ ਕੀਤਾ ਹੈ ਕਿ ਉਨ੍ਹਾਂ ਹੜ੍ਹ ਪੀੜਤ ਲੋਕਾਂ ਨੂੰ 53 ਲੱਖ ਰੁਪਏ ਦੀ ਲੱਗ ਭੱਗ ਗਰਾਂਟ ਦਿੱਤੀ ਹੈ ਔਰ ਤਿੰਨਾਂ ਪਿੰਡਾਂ ਨੂੰ ਮੁੜ-ਵਸਾਉਣ ਵਾਸਤੇ ਬਾਦਲ ਸਰਕਾਰ ਨੇ ਵਿਸ਼ਵਾਸ ਦਿਵਾਇਆ ਹੈ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਤਾਜੋਵਾਲ ਵਿਚ ਬੰਧ ਬਣਨਾ ਸ਼ੁਰੂ ਨਹੀਂ ਹੋਇਆ। ਬਾਦਲ ਸਾਹਿਬ ਨੇ ਮੌਕੇ ਤੇ ਜਾ ਕੇ ਐਲਾਨ ਕੀਤਾ ਸੀ ਕਿ ਜਿੱਥੇ ਇਹ ਬੰਧ ਪਹਿਲਾਂ ਸੀ, ਉਥੇ ਹੀ ਮੁੜ ਕੇ ਬੰਨ੍ਹਿਆ ਜਾਵੇਗਾ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਇਹ ਕੰਮ ਦੀ ਰਫਤਾਰ ਤੇਜ਼ ਕਰਵਾ ਦੇਣਗੇ ਤਾਂਕਿ ਬਾਰਸ਼ਾਂ ਦੇ ਆਉਣ ਤੋਂ ਪਹਿਲਾਂ ਪਹਿਲਾਂ ਉਹ ਕੰਮ ਪੂਰਾ ਹੋ ਸਕੇ। ਜੇਕਰ ਬਾਰਸ਼ਾਂ ਤੋਂ ਪਹਿਲਾਂ ਬੰਧ ਨਾ ਬੰਨ੍ਹਿਆ ਗਿਆ ਤਾਂ ਜਿਤਨਾ ਪਹਿਲਾਂ ਮੁਆਵਜ਼ਾ ਦਿੱਤਾ ਗਿਆ ਹੈ, ਉਸ ਤੋਂ ਕਈ ਗੁਣਾ ਸਰਕਾਰ ਨੂੰ ਹੋਰ ਮੁਆਵਜ਼ਾ ਦੇਣਾ ਪਵੇਗਾ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਕੰਮ ਦੀ ਰਫਤਾਰ ਤੇਜ਼ ਕਰੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਕੰਮ ਦੀ ਰਫਤਾਰ ਅੱਗੇ ਹੀ ਬੜੀ ਤੇਜ਼ ਹੈ ਔਰ ਆਉਣ ਵਾਲੀਆਂ ਬਾਰਸ਼ਾਂ ਤੋਂ ਪਹਿਲਾਂ ਬੰਧ ਬਿਲਕੁਲ ਤਿਆਰ ਹੋ ਜਾਵੇਗਾ।

(ਕ੍ਰਮ ਨੰ : 187)

**ਵੈਦ ਕਰਤਾਰ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਜਿਹੜੇ ਕੋਲਡ ਸਟੋਰਜ਼ ਪਿੰਡਾਂ ਵਿਚ ਹਨ ਉਨ੍ਹਾਂ ਤੇ ਬਿਜਲੀ ਦੀ ਜ਼ਿਆਦਾ ਕੱਟ ਲਾਈ ਜਾਂਦੀ ਹੈ ਅਤੇ ਸ਼ਹਿਰਾਂ ਦੇ ਕੋਲਡ ਸਟੋਰਾਂ ਤੇ ਘੱਟ। ਇਸ ਤਰ੍ਹਾਂ ਪਿੰਡਾਂ ਵਿੱਚ ਲੱਗੀ ਇੰਡਸਟਰੀ ਨਾਲ ਇਕ ਬਹੁਤ ਵੱਡਾ ਧੱਕਾ ਕੀਤਾ ਜਾ ਰਿਹਾ ਹੈ. ਜਿਸ ਦੇ ਨਾਲ ਪਿੰਡਾਂ ਦੇ ਲੋਕਾਂ ਵਿੱਚ ਕਾਫੀ ਬੇਚੈਨੀ ਪਾਈ ਜਾ ਰਹੀ ਹੈ। ਇਹ ਇਕ ਅਹਿਮ ਮਸਲਾ ਹੈ ਅਤੇ ਬੇਨਤੀ ਕੀਤੀ ਜਾਂਦੀ ਹੈ ਕਿ ਸਰਕਾਰ ਇਸ ਮਾਮਲੇ ਤੇ ਸਦਨ ਵਿੱਚ ਬਿਆਨ ਦੇਵੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਇਸ ਸਿਲਸਿਲੇ ਵਿਚ ਇਹ ਦੱਸਿਆ ਜਾਂਦਾ ਹੈ ਕਿ ਇਸ ਵਕਤ ਨਾ ਹੀ ਦਿਹਾਤੀ ਫੀਡਰਾਂ ਤੇ ਨਾ ਹੀ ਸ਼ਹਿਰੀ ਫੀਡਰਾਂ ਉਤੇ ਕੋਈ ਬਕਾਇਦਾ ਬਿਜਲੀ ਦੀ ਕੱਟ ਲਗਾਈ ਜਾਂਦੀ ਹੈ। ਲੇਕਿਨ ਜੇ ਕਿਸੇ ਵੇਲੇ ਉਤਰੀ ਖੇਤਰ, ਜਿਸ ਵਿਚ ਪੰਜਾਬ, ਹਰਿਆਣਾ, ਰਾਜਸਥਾਨ, ਦਿੱਲੀ ਅਤੇ ਜੰਮੂ ਤੇ ਕਸ਼ਮੀਰ ਸ਼ਾਮਲ ਹਨ, ਦੀ ਮੰਗ ਉਤਪਾਦਨ ਦੀ ਸਮਰੱਥਾ ਤੋਂ ਵੱਧ ਜਾਂਦੀ ਹੈ, ਜਿਸ ਨਾਲ ਸਿਸਟਮ ਵਿਚ ਘੱਟ ਵੋਲਟੇਜ ਅਤੇ ਵੱਧ ਫਰੀਕੁਐਂਸੀ ਦੀ ਹਾਲਤ ਹੋ ਜਾਂਦੀ ਹੈ ਤਾਂ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਕੁਝ ਫੀਡਰਾਂ ਨੂੰ ਕੱਟ ਕੇ ਲੋਡ ਨੂੰ ਘਟਾ ਕੇ ਸਿਸਟਮ ਨੂੰ ਬਚਾਇਆ ਜਾਵੇ। ਇਸ ਲਈ ਵਾਰੀ ਵਾਰੀ ਨਾਲ ਸ਼ਹਿਰੀ ਤੇ ਦਿਹਾਤੀ ਫੀਡਰਾਂ ਨੂੰ ਬੰਦ ਕਰਨਾ ਪੈਂਦਾ ਹੈ। ਕਿਉਂਕਿ ਪੰਜਾਬ ਵਿਚ ਦਿਹਾਤੀ ਟਿਊਬਵੈਲਾਂ ਦਾ ਲੋਡ ਜ਼ਿਆਦਾ ਹੈ, ਇਸ ਕਰਕੇ ਕਈ ਵਾਰੀ ਉਨ੍ਹਾਂ ਤੇ ਕੱਟ ਜਲਦੀ ਜਲਦੀ ਲੱਗ ਜਾਂਦੀ ਹੈ। ਲੇਕਿਨ ਇਹ ਕੱਟ ਸ਼ਹਿਰੀ ਫੀਡਰਾਂ ਤੇ ਵੀ ਲਾਈ ਜਾਂਦੀ ਹੈ।

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਜਿਹੜੇ ਪਿੰਡਾਂ ਨਾਲ ਕਿਸੇ ਕੋਲਡ ਸਟੋਰੇਜ ਦਾ ਸਬੰਧ ਹੈ ਉਸ ਕੋਲਡ ਸਟੋਰੇਜ ਵਾਸਤੇ ਬਿਜਲੀ ਦਾ ਸਬੰਧ ਪਿੰਡਾਂ ਦੇ ਟਿਊਬਵੈਲਾਂ ਨਾਲ ਹੈ। ਜਦੋਂ ਕੋਈ ਕੱਟ ਟਿਊਬਵੈਲਾਂ ਤੇ ਬਿਜਲੀ ਦੀ ਲਗਦੀ ਹੈ ਤਾ ਨਾਲ ਹੀ ਉਨ੍ਹਾਂ ਕੋਲਡ ਸਟੋਰਾਂ ਤੇ ਵੀ ਲੱਗ ਜਾਂਦੀ ਹੈ। ਇਸ ਲਈ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ, ਜਦੋਂ ਟਿਊਬਵੈਲਾਂ ਤੇ ਕੱਟ ਲਗਾਉਣ ਤਾਂ ਕੋਈ ਐਸਾ ਸਪੈਸ਼ਲ ਪ੍ਰਬੰਧ ਕੀਤਾ ਜਾਵੇ, ਜਿਸ ਨਾਲ ਕੋਲਡ ਸਟੋਰਾਂ ਤੇ ਉਹ ਕੱਟ ਨਾ ਲੱਗੇ ਅਤੇ ਜ਼ਿਮੀਦਾਰਾਂ ਦਾ ਮਾਲ ਖਰਾਬ ਨਾ ਹੋਵੇ। ਜ਼ਿਮੀਦਾਰ ਦੇ ਟਿਊਬਵੈਲਾਂ ਤੇ ਜਦੋਂ ਕੱਟ ਲਗਦੀ ਹੈ, ਉਹ ਤਾਂ ਵਿਚਾਰਾ ਸਬਰ ਕਰਕੇ ਬੈਠਾ ਰਹਿੰਦਾ ਹੈ ਲੇਕਿਨ ਕੋਲਡ ਸਟੋਰਾਂ ਵਿਚ ਬਹੁਤ ਨੁਕਸਾਨ ਹੋ ਜਾਂਦਾ ਹੈ। ਕੀ ਮੁੱਖ ਮੰਤਰੀ ਜੀ ਇਸ ਦੇ ਵਾਸਤੇ ਕੋਈ ਸਪੈਸ਼ਲ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਬਿਜਲੀ ਕਾਫੀ ਹੈ ਔਰ ਕੱਟ ਭੀ ਘੱਟ ਲਗਦੇ ਹਨ ਲੇਕਿਨ ਫਿਰ ਵੀ ਜਦੋਂ ਕਿਸੇ ਰੂਰਲ ਫੀਡਰ ਤੇ ਕੱਟ ਲਗਦੀ ਹੈ ਤਾਂ ਇਹ ਵੇਖਿਆ ਜਾਂਦਾ ਹੈ ਕਿ ਇਤਨੀ ਘੱਟ ਤੋਂ ਘੱਟ ਸਮੇਂ ਲਈ ਕੱਟ ਲਗਾਈ ਜਾਵੇ, ਜਿਸ ਨਾਲ ਕੋਲਡ ਸਟੋਰਾਂ ਵਗੈਰਾ ਵਿਚ ਮਾਲ ਜੋ ਪਿਆ ਹੈ ਉਹ ਖਰਾਬ ਨਾ ਹੋ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੇਣੀ ਹੈ ਜੀ।

**ਸ੍ਰੀ ਸਪੀਕਰ :** ਕਿਸ ਮਸਲੇ ਬਾਰੇ ਤੁਹਾਡੀ ਪਰਸਨਲ ਐਕਸਪਲੇਨੇਸ਼ਨ ਹੈ ਜੀ ?

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਅੱਜ ਪੇਪਰਾਂ ਵਿਚ ਆਇਆ ਹੈ ਕਿ ਜਨਾਬ ਨੇ ਮੈਨੂੰ ਝਾੜ ਪਾਈ ਹੈ। (ਹਾਸਾ)

**Mr. Speaker :** This is no personal explanation. You have no business to intervene. ਤੁਸੀਂ ਕੱਲ੍ਹ ਬੜੀ ਗਲਤੀ ਕੀਤੀ ਸੀ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਜੇਕਰ ਕੱਲ੍ਹ ਨਹੀਂ ਪਈ ਤਾਂ ਅੱਜ ਪੈ ਜਾਣੀ ਚਾਹੀਦੀ ਹੈ । (ਹਾਸਾ)

(ਇਸ ਸਮੇਂ ਸਰਦਾਰ ਦਲੀਪ ਸਿੰਘ ਪਾਂਧੀ ਬੋਲਣ ਲਈ ਖੜ੍ਹੇ ਸਨ )

**ਸ੍ਰੀ ਸਪੀਕਰ :** ਪਾਂਧੀ ਸਾਹਿਬ ਤੁਸੀਂ ਬੜੀ ਭਾਰੀ ਗਲਤੀ ਕੀਤੀ ਹੈ, ਇਹ ਤੁਹਾਨੂੰ ਨਹੀਂ ਸੀ ਕਰਨੀ ਚਾਹੀਦੀ । ਤੁਸੀਂ ਤਸ਼ਰੀਫ ਰੱਖੋ ।

---

## PAPERS LAID ON THE TABLE OF THE HOUSE

**Minister of State for Transport and Tourism and Sports (Sardar Sukhdev Singh Dhindsa) :** Sir, I beg to lay on the Table—

(1) the Punjab Motor Vehicles (Second Amendment) Rules, 1979 ;

(2) the Punjab Motor Vehicles (Third Amendment) Rules, 1979 ; and

(3) the Punjab Motor Vehicles (Fourth Amendment) Rules, 1979,

as required under section 133(3) of the Motor Vehicles Act, 1939.

**Agriculture Minister (Sardar Balwinder Singh Bhunder) :** Sir, I beg to lay on the Table the Punjab Land Improvement Schemes (First Amendment) Rules, 1978, as required under section 30(3) of the Punjab Land Improvement Schemes Act, 1963.

---

## DISCUSSION AND VOTING OF DEMANDS FOR GRANTS FOR THE YEAR 1979-80

**Mr. Speaker :** There are two demands, Nos. 21 and 33 for discussion today. These will be deemed to have been read and moved. Cut Motions received thereto will also be deemed to have been read and moved.

### Demand No. 21

That a sum not exceeding Rs. 3,12,18,000 on Revenue Account and Rs. 9,69,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Labour and Employment and Industrial Training.

### Demand No. 33

That a sum not exceeding Rs. 3,27,56,000 on Revenue Account and Rs. 3,86,01,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Industries.

### Demand No. 21

### (Labour Employment and Industrial Training)

**Shri Harbans Lal Khanna :** That the demand be reduced by Rs. 100/-

[Mr. Speaker]

**Comrade Satya Pal Dang :**

**Master Babu Singh :**

That the demand be reduced by Re. 1/-

**Demand No. 33**
**(Industries)**

**Shri Manmohan Kalia :**

That the demand be reduced by Rs. 100/-.

**Principal Om Parkash Bagga :**

That the demand be reduced by Rs. 100/-.

**Shri Om Parkash Bhardwaj :**

That the demand be reduced by Rs. 100/-.

**Master Babu Singh :**

That the demand be reduced by Re. 1/-.

**Shri Romesh Chander :**

That the demand be reduced by Re. 1/-.

(ਇਸ ਸਮੇਂ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਜੀ ਕੁਝ ਕਹਿਣ ਲਈ ਖੜ੍ਹੇ ਹੋਏ)

**ਸ੍ਰੀ ਸਪੀਕਰ :** ਬੱਗਾ ਸਾਹਿਬ, ਤੁਸੀਂ ਮੈਨੂੰ ਚੈਂਬਰ ਵਿਚ ਮਿਲ ਲਵੋ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ਠੀਕ ਹੈ ਜੀ, ਮੈਂ ਆ ਜਾਂਦਾ ਹਾਂ।

**ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮੀ) :** ਸਪੀਕਰ ਸਾਹਿਬ, ਇੰਡਸਟਰੀ ਦੇ ਬਾਰੇ ਕਾਫੀ ਰੁਪਿਆ ਮੰਗਿਆ ਗਿਆ ਹੈ, ਪਰ ਸਨਅਤਾਂ ਦੀ ਪੰਜਾਬ ਵਿਚ ਹਾਲਤ ਕੀ ਹੈ? ਇਨ੍ਹਾਂ ਦੇ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਮੈਨੂਅਲ ਪਲਾਨ ਸੰਨ 1979-80 ਦੇ ਸਫਾ 89 ਉਤੇ ਇ[illegible] ਬਾਰੇ ਕਾਫੀ ਜ਼ਿਕਰ ਕੀਤਾ ਗਿਆ ਹੈ....

10.20 ਸਵੇਰੇ (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

(ਸਰਦਾਰ ਉਮਰਾਓ ਸਿੰਘ ਜੀ ਵੱਲੋਂ ਵਿਘਨ)

**ਸ੍ਰੀ ਡਿਪਟੀ ਸਪੀਕਰ :** ਸਰਦਾਰ ਉਮਰਾਓ ਸਿੰਘ ਜੀ, ਮੈਂ ਬੇਨਤੀ ਕਰਾਂਗਾ ਕਿ ਡਾਂਗ ਸਾਹਿਬ ਦੇ ਵਿਚਾਰ ਸ਼ਾਂਤੀ ਪੂਰਵਕ ਸੁਣੋ।

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਸਰਕਾਰ ਦੇ ਆਪਣੇ ਆਂਕੜਿਆਂ ਦੇ ਮੁਤਾਬਿਕ ਸਾਰੇ ਹਿੰਦੂਸਤਾਨ ਦੀ ਅਗਰ ਆਮਦਨ ਲੈ ਲਈਏ ਕਿ ਇੰਡਸਟਰੀਅਲ ਸੈਕਟਰ ਦੀ ਇਸ ਆਮਦਨ ਵਿੱਚ ਕੰਟ੍ਰੀਬਿਊਸ਼ਨ ਕੀ ਹੈ, ਤਾਂ ਪਤਾ ਲਗਦਾ ਹੈ ਕਿ ਮਹਾਰਾਸ਼ਟਰਾ ਦੀ 26% ਹੈ ਲੇਕਿਨ ਪੰਜਾਬ ਵਿਚ ਇਹ ਕੇਵਲ 11% ਹੈ। ਪੰਜਾਬ ਇੰਡਸਟਰੀ ਵਿਚ ਇਤਨਾ

ਪਛੜਿਆ ਹੋਇਆ ਹੈ। ਜਿਹੜੀ ਇੰਡਸਟਰੀਅਲ ਇੰਪਲਾਇਮੈਂਟ ਹੈ, ਉਹ ਮੀਡੀਅਮ ਯੂਨਿਟਸ ਵਿਚ ਕੁੱਲ 69 ਹਜ਼ਾਰ ਦੇ ਕਰੀਬ ਕੰਮ ਕਰਦੀ ਹੈ ਔਰ ਮੈਂ ਤੁਹਾਨੂੰ ਦੱਸਦਾ ਹਾਂ ਕਿ ਇਸ ਵੇਲੇ ਜਿਹੜੀ ਵਰਕਿੰਗ ਫੋਰਸ ਇੰਡਸਟਰੀਜ਼ ਵਿਚ ਕੰਮ ਕਰਨ ਲਈ ਅਵੇਲੇਬਲ ਹੈ, ਇਸ ਦਾ ਕੇਵਲ 1.5% ਹੀ ਬੰਦੇ ਕੰਮ ਕਰਦੇ ਹਨ। ਜੇ ਅਸੀਂ ਇਸ ਦਾ ਮੁਕਾਬਲਾ ਹੋਰ ਸਟੇਟਸ ਨਾਲ ਕਰੀਏ ਤਾਂ ਕੇਰੇਲਾ ਵਿਚ ਜਿਹੜੀ ਐਵਰੇਜ ਇੰਪਲਾਇਮੈਂਟ ਵਰਕਰਜ਼ ਦੀ ਹੈ, ਉਹ ਇਕ ਲੱਖ ਆਬਾਦੀ ਦੇ ਪਿੱਛੇ 2,165 ਆਦਮੀ ਕੰਮ ਕਰਦੇ ਹਨ, ਤਾਮਿਲਨਾਡੂ ਵਿਚ 2 ਹਜ਼ਾਰ ਬੰਦੇ ਕੰਮ ਕਰਦੇ ਹਨ ਅਤੇ ਗੁਜਰਾਤ ਵਿਚ 1,875 ਦੇ ਕਰੀਬ ਬੰਦੇ ਕੰਮ ਕਰਦੇ ਹਨ। ਇਸ ਦਾ ਇਹ ਮਤਲਬ ਹੈ ਕਿ ਪੰਜਾਬ ਦੀ ਇੰਡਸਟਰੀ ਵਿਚ ਵਰਕਰਜ਼ ਦੀ ਇੰਪਲਾਇਮੈਂਟ ਬਹੁਤ ਘੱਟ ਹੈ। ਇਸ ਦੀ ਕੰਟਰੀਬਿਊਸ਼ਨ ਦੇ ਬਾਰੇ ਤਾਂ ਮੈਂ ਪਹਿਲੇ ਹੀ ਦੱਸ ਚੁੱਕਾ ਹਾਂ।

ਅੱਜ ਜੋ ਇੰਡਸਟਰੀ ਦੀ ਪੁਜੀਸ਼ਨ ਹੋ ਗਈ ਹੈ, ਉਹ ਇਹ ਹੈ ਕਿ ਇਹ ਸਰਕਾਰ ਪਿਛਲੇ ਸਾਲਾਂ ਤੋਂ ਇਹ ਕਹਿੰਦੀ ਆ ਰਹੀ ਹੈ ਕਿ ਸਾਨੂੰ ਇੰਡਸਟਰੀ ਵਲ ਧਿਆਨ ਦੇਣਾ ਚਾਹੀਦਾ ਹੈ, ਪੰਜਾਬ ਨੂੰ ਇੰਡਸਟਰੀਅਲਾਈਜ਼ਡ ਕਰਨ ਵਾਸਤੇ ਉਚੇਚੇ ਕਦਮ ਚੁੱਕਣੇ ਚਾਹੀਦੇ ਹਨ। ਲੇਕਿਨ ਇਸ ਸਬੰਧ ਵਿਚ ਪੰਜਾਬ ਦੇ ਬਜਟ ਵਿਚ ਜੋ ਅਮਲ ਕੀਤਾ ਗਿਆ ਹੈ, ਉਹ ਬਿਲਕੁਲ ਇਸ ਦੇ ਉਲਟ ਹੈ। ਇਥੇ ਕਲੇਮ ਇਹ ਕੀਤਾ ਜਾਂਦਾ ਹੈ ਕਿ ਅੱਗੇ ਨਾਲੋਂ ਅਸੀਂ ਵੱਧ ਐਲੋਕੇਸ਼ਨ ਕਰ ਰਹੇ ਹਾਂ, ਲੇਕਿਨ ਜੇ ਇਸੇ ਹੀ ਕਿਤਾਬ ਦੇ ਸਫ਼ਾ 92 ਤੇ ਤੁਸੀਂ ਵੇਖੋ ਤਾਂ ਇਹ ਪਤਾ ਲਗਦਾ ਹੈ ਕਿ 1976-77 ਵਿਚ ਜਿਹੜੀ ਇੰਡਸਟਰੀ ਲਈ ਪਰੋਵੀਜ਼ਨ ਸੀ, ਉਹ 12.68 ਲੱਖ ਸੀ ਅਤੇ ਜੋ ਐਕਚੁਅਲ ਐਕਸਪੈਂਡੀਚਰ ਹੋਇਆ ਉਹ 11.99 ਲੱਖ ਸੀ। ਫਿਰ 1977-78 ਵਿਚ ਇਸ ਵਾਸਤੇ 11 ਕਰੋੜ 88 ਲੱਖ ਰੁਪਿਆ ਰਖਿਆ ਔਰ ਜੋ ਐਕਚੂਅਲ ਐਕਸਪੈਂਡੀਚਰ ਹੋਇਆ ਉਹ ਹੈ 11.22 ਲੱਖ। ਔਰ ਫਿਰ 1978-79 ਵਿਚ ਜਿਹੜਾ ਸਾਰਾ ਸਾਲ ਇਸ ਸਰਕਾਰ ਨੇ ਮੈਨੇਜ ਕੀਤਾ, ਇਸ ਵਿਚ ਪਰੋਵੀਜ਼ਨ ਸੀ 11 ਕਰੋੜ 65 ਲੱਖ ਔਰ ਖਰਚ ਵੀ ਕੀਤਾ 11 ਕਰੋੜ 65 ਲੱਖ। ਤੁਸੀਂ ਵੇਖੋ ਕਿ ਅੱਗੇ ਨਾਲੋਂ ਵੀ ਇਨ੍ਹਾਂ ਦੇ ਸਾਲ ਵਿਚ ਇੰਡਸਟਰੀ ਲਈ ਪਰੋਵੀਜ਼ਨ ਘੱਟ ਗਈ। ਪਰ ਇਹ ਕਹਿੰਦੇ ਹਨ ਕਿ ਪਿਛਲੇ ਸਾਲ ਨਾਲੋਂ 1978-79 ਵਿਚ ਮਾਰਜਿਨਲ ਇਨਕਰੀਜ਼ ਹੋਇਆ ਹੈ। ਪਰ ਇਹ ਠੀਕ ਨਹੀਂ, ਇਹ ਤਾਂ ਘੱਟ ਹੋਇਆ ਹੈ। ਇਹ ਖਰਚ ਨੂੰ ਗਿਣਦੇ ਹਨ। ਖਰਚ ਨੂੰ ਵੇਖ ਕੇ ਇੰਡਸਟਰੀ ਦੀ ਪਰੋਡਕਸ਼ਨ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ, ਕਿਉਂਕਿ ਕੀਮਤਾਂ ਵੱਧ ਜਾਂਦੀਆਂ ਹਨ। ਫਿਰ ਇਹ ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਦੀ ਗੱਲ ਕਰਦੇ ਹਨ। ਇਹ ਕਹਿੰਦੇ ਹਨ ਕਿ ਸਾਡਾ ਮੁੱਖ ਅਦਾਰਾ ਜਿਹੜਾ ਹੈ, ਵੱਡੀ ਅਤੇ ਮੀਡੀਅਮ ਇੰਡਸਟਰੀ ਨੂੰ ਡਿਵੈਲਪ ਕਰਨ ਵਾਸਤੇ, ਉਹ ਇਹ ਕਾਰਪੋਰੇਸ਼ਨ ਹੈ। ਪਰ ਇਸ ਦੀ ਜੋ ਪੁਜੀਸ਼ਨ ਹੈ, ਉਹ ਮੈਂ ਤੁਹਾਨੂੰ ਪੜ੍ਹ ਕੇ ਦੱਸਦਾ ਹਾਂ :—

The Punjab State Industrial Development Corporation has played a major role etc., etc.

ਪਰ actual facts ਇਹ ਹਨ :—

By the end of financial year 1977-78, the State had invested so much amount. As against physical target of seven units, four units went into production during the year 1977-78. The reasons for delay in completing the other projects range from late availability of financial assistance, shortage of building material and non-supply of plant and equipment in time etc.

ਅੱਗੇ ਵਾਸਤੇ ਇਹ ਕਹਿੰਦੇ ਹਨ ਕਿ ਜੋ ਇਸ ਵਾਸਤੇ ਟੀਚਾ ਰਖਿਆ ਹੈ, ਉਸ ਨਾਲ ਪਿਛਲਾ ਵੀ ਸ਼ਾਰਟਫਾਲ ਜੋ ਹੈ ਉਹ ਵੀ ਪੂਰਾ ਕਰ ਦਿਆਂਗੇ ਔਰ ਸ਼ਾਇਦ ਅੱਗੇ ਨਾਲੋਂ ਵੀ ਇਹ ਵੱਧ ਹੋ ਜਾਵੇਗਾ।

[ਕਾਮਰੇਡ ਸੱਤ ਪਾਲ ਡਾਂਗ]

The projects which commenced production during 1977-78 were for the manufacture of scooters, trans-receivers, wool tops and precision measuring instruments. ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਇਸ ਬਾਰੇ ਪੂਰਾ ਪਤਾ ਹੈ ਕਿ ਇਸ ਵੇਲੇ ਹਾਲ ਕੀ ਉਸ ਦਾ ਹੋ ਰਿਹਾ ਹੈ ? ਇਸ ਵੇਲੇ ਸਕੂਟਰ ਦੀ ਜੋ ਹਾਲਤ ਹੈ, ਉਹ ਪਲਾਂਟ ਹਾਲੇ ਬੰਦ ਹੀ ਪਿਆ ਹੈ ਔਰ ਇਹੋ ਸੋਚ ਰਹੇ ਹਨ ਕਿ ਇਸ ਨੂੰ ਵਾਈਂਡ ਅੱਪ ਹੀ ਕਰ ਦਿੱਤਾ ਜਾਵੇ । ਇਸ ਤੋਂ ਸਾਨੂੰ ਪੀ.ਐਸ.ਆਈ.ਡੀ.ਸੀ. ਦੀ ਕਾਰਕਰਦਗੀ ਦਾ ਪਤਾ ਲਗਦਾ ਹੈ ਕਿ ਉਸ ਦੀ ਐਕਚੂਅਲ ਪੁਜ਼ੀਸ਼ਨ ਕੀ ਹੈ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਪੰਜਾਬ ਸਟੇਟ ਸਮਾਲ ਸਕੇਲ ਇੰਡਸਟਰੀ ਕਾਰਪੋਰੇਸ਼ਨ ਦੀ ਜੋ ਹਾਲਤ ਹੋ ਗਈ ਹੈ ਇਸ ਦਾ ਜ਼ਿਕਰ ਤਾਂ ਮੈਂ ਬਾਅਦ ਵਿਚ ਕਰਾਂਗਾ, ਲੇਕਿਨ ਇਸ ਕਾਰ-ਪੋਰੇਸ਼ਨ ਬਾਰੇ ਅਖਬਾਰਾਂ ਵਿਚ ਜੋ ਖਬਰਾਂ ਆਈਆਂ ਹਨ, ਉਹ ਇਹ ਹਨ ਕਿ ਉਨ੍ਹਾਂ ਨੇ ਇਸ ਤੇ ਇਹ ਐਲੀਗੇਸ਼ਨ ਲਾਇਆ ਹੈ ਕਿ ਇਸ ਕਾਰਪੋਰੇਸ਼ਨ ਨੇ 8 ਕਰੋੜ ਰੁਪਿਆ ਕਈ ਛੋਟੇ ਇੰਡਸਟਰੀ ਦੇ ਮਾਲਕਾਂ ਤੋਂ ਇਸ ਗੱਲ ਲਈ ਜਮ੍ਹਾਂ ਕੀਤਾ ਹੋਇਆ ਹੈ ਕਿ ਤੁਹਾਨੂੰ ਰਾਅ-ਮੈਟੀਰੀਅਲ ਸਪ-ਲਾਈ ਕਰਨਾ ਹੈ । ਲੇਕਿਨ ਹਾਲਤ ਇਹ ਹੈ ਕਿ ਇਸ ਦਾ ਇੰਤਜ਼ਾਮ ਕਰਨ ਵਿਚ ਇਹ ਕਾਰਪੋਰੇਸ਼ਨ ਕਾਮਯਾਬ ਨਹੀਂ ਹੋ ਰਹੀ । ਰਾਅ-ਮੈਟੀਰੀਅਲ ਦਾ ਇੰਤਜ਼ਾਮ ਕਰਨ ਵਿਚ ਇਹ ਕਾਰਪੋਰੇਸ਼ਨ ਨਾ ਅਹਿਲ ਹੋ ਰਹੀ ਹੈ ।

ਇਸੇ ਤਰ੍ਹਾਂ ਛੋਟੇ ਯੂਨਿਟਸ ਜੋ ਹਨ ਉਨ੍ਹਾਂ ਵਾਸਤੇ ਸਰਕਾਰ ਨੇ ਇਕ ਸਕੀਮ ਬਣਾਈ ਸੀ 'ਕਰੈਡਿਟ ਫੈਸਿਲਿਟੀਜ਼ ਟੂ ਦੀ ਸਮਾਲ ਇੰਡਸਟਰੀਜ਼' । ਇਸ ਬਾਰੇ ਮੈਂ ਇਹ ਬੇਨਤੀ ਕਰਾਂਗਾ ਕਿ ਇਸ ਕੰਮ ਵਾਸਤੇ ਜਿਹੜੀ ਰਕਮ 1978-79 ਵਿਚ ਰੱਖੀ ਸੀ ਉਹ 42 ਲੱਖ ਰੁਪਏ ਦੀ ਪਰੋ-ਵੀਜ਼ਨ ਕੀਤੀ ਸੀ ਲੇਕਿਨ 1979-80 ਵਿਚ ਇਹ ਘਟਾ ਕੇ ਸਿਰਫ 15 ਲੱਖ ਹੀ ਰਖ ਦਿਤੀ ਹੈ । ਇਸ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਇੰਡਸਟਰੀਅਲ ਡਿਵੈਲਪਮੈਂਟ ਨਹੀਂ ਹੋ ਰਹੀ ਹੈ । ਇਸ ਤਰ੍ਹਾਂ ਨਾਲ ਅਨ-ਇੰਪਲਾਇਮੈਂਟ ਦੂਰ ਨਹੀਂ ਕੀਤੀ ਜਾ ਸਕਦੀ । ਜਨਰਲ ਬਜਟ ਤੇ ਡਿਸਕਸ਼ਨ ਵੇਲੇ ਮੈਂ ਇਸ ਦੇ ਬਾਰੇ ਸਾਰੀਆਂ ਫਿਗਰਜ਼ ਦਸੀਆਂ ਸਨ । ਇਹ ਕਲੇਮ ਤਾਂ ਕਰਦੇ ਹਨ ਕਿ ਅਨ-ਇੰਪਲਾਇਮੈਂਟ ਘੱਟ ਰਹੀ ਹੈ ਪਰ ਐਕਚੂਅਲ ਪੁਜ਼ੀਸ਼ਨ ਇਹ ਹੈ ਕਿ ਇਨ੍ਹਾਂ ਦੇ ਰਾਜ ਵਿਚ ਅੱਗੇ ਨਾਲੋਂ ਵੀ ਅਨ-ਇੰਪਲਾਇਮੈਂਟ ਵਧੀ ਹੈ । ਇਸ ਦੀਆਂ ਫਿਗਰਜ਼ ਵੀ ਇਸ ਕਿਤਾਬ ਵਿਚ ਮੌਜੂਦ ਹਨ ।

ਡਿਪਟੀ ਸਪੀਕਰ ਸਾਹਿਬ, ਇਕ ਇਨ੍ਹਾਂ ਦੀ ਕਿਤਾਬ ਇਕਨੌਮਿਕ ਸਰਵੇ ਹੈ । ਇਸ ਕਿਤਾਬ ਵਿਚ ਇਨ੍ਹਾਂ ਨੇ ਦੱਸਿਆ ਹੈ ਕਿ ਵੈਲਿਯੂ ਆਫ ਦੀ ਪਰੋਡਕਸ਼ਨ ਆਫ ਸਾਈਕਲਜ਼ ਐਂਡ ਸਾਈਕਲ ਪਾਰਟਸ ਵੱਧੀ ਹੈ । ਇਸੇ ਤਰ੍ਹਾਂ ਹੀ ਵੈਲਿਯੂ ਆਫ ਪ੍ਰੋਡਕਸ਼ਨ ਆਫ ਟੈਕਸਟਾਈਲ, ਹੌਜ਼ਰੀ, ਸ਼ੂਗਰ ਅਤੇ ਸੀਵਿੰਗ ਮਸ਼ੀਨ ਵੀ ਵਧੀ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਰੁਪਏ ਦੀ ਟਰਮਜ਼ ਵਿਚ ਹੀ ਪਰੋਡਕਸ਼ਨ ਗਿਣੀ ਜਾਂਦੇ ਹਨ । ਪਰ ਇਹ ਠੀਕ ਨਹੀਂ, ਕਿਉਂਕਿ ਕੀਮਤਾਂ ਅੱਗੇ ਨਾਲੋਂ ਵੱਧ ਜਾਂਦੀਆਂ ਹਨ । ਅਸਲ ਗੱਲ ਇਹ ਹੈ ਕਿ ਫਿਜ਼ੀਕਲ ਪਰੋਡਕਸ਼ਨ ਅੱਗੇ ਨਾਲੋਂ ਘੱਟ ਗਈ ਹੈ । ਇਸ ਲਈ ਜੋ ਇਹ ਤਸਵੀਰ ਦਿੰਦੇ ਹਨ , ਉਹ ਠੀਕ ਨਹੀਂ । ਡਿਪਟੀ ਸਪੀਕਰ ਸਾਹਿਬ , ਪਿਛਲੇ ਕਈ ਸਾਲਾਂ ਵਿਚ ਸਰਕਾਰ ਨੇ ਇਕ ਚੰਗਾ ਕੰਮ ਕੀਤਾ ਸੀ ਕਿ ਬਜਟ ਦੇ ਨਾਲ ਹੀ ਹਰ ਮਹਿਕਮੇਂ ਦੀ ਫਿਜ਼ੀਕਲ ਅੱਚੀਵਮੈਂਟ

ਦੀ ਇਕ ਕਾਪੀ ਵੀ ਦਿੰਦੇ ਸਨ। ਪਰ ਹੁਣ ਉਸ ਸਿਸਟਮ ਨੂੰ ਬੰਦ ਕਰ ਦਿੱਤਾ ਗਿਆ ਹੈ ਅਤੇ ਇਹ ਕਹਿੰਦੇ ਹਨ ਕਿ ਇੰਡਸਟਰੀਅਲ ਪਰੋਡਕਸ਼ਨ ਵਿਚ ਨਾਮੀਨਲ ਰਾਈਜ਼ ਹੋਇਆ ਹੈ। ਮੇਰੀ ਇਨਫਰਮੇਸ਼ਨ ਦੇ ਮੁਤਾਬਿਕ ਇਹ ਅੱਗੇ ਨਾਲੋਂ ਘਟ ਗਈ ਹੈ। ਇਸ ਦਾ ਮਤਲਬ ਅਨ-ਇੰਪਲਾਇਮੈਂਟ ਅੱਗੇ ਨਾਲੋਂ ਵੱਧ ਗਈ ਹੈ। ਇਸ ਲਈ ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਇਹ ਬੇਨਤੀ ਕਰਦਾ ਹਾਂ ਕਿ ਉਹ ਬਜਟ ਦੇ ਨਾਲ ਹੀ ਹਰ ਮਹਿਕਮੇਂ ਦੀ ਫਿਜ਼ੀਕਲ ਐਚੀਵਮੈਂਟ ਦੀ ਕਾਪੀ ਵੀ ਮੈਂਬਰਾਂ ਨੂੰ ਦਿਆ ਕਰਨ ਤਾਂ ਕਿ ਸਾਰੀ ਪੁਜ਼ੀਸ਼ਨ ਦਾ ਪਤਾ ਲਗ ਸਕੇ।

ਡਿਪਟੀ ਸਪੀਕਰ ਸਾਹਿਬ, ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਦੀ ਹਾਲਤ ਇਹ ਹੈ ਕਿ ਇਹ ਕਲੇਮ ਕਰਦੇ ਹਨ ਕਿ ਅੱਗੇ ਨਾਲੋਂ ਵੱਧ ਪਰੋਡਕਸ਼ਨ ਹੁੰਦੀ ਹੈ। ਪਰ ਅੱਜ ਦੀ ਟ੍ਰਿਬਿਊਨ ਮੇਰੇ ਕੋਲ ਹੈ। ਇਸ ਵਿਚ ਸਮਾਲ ਸਕੇਲ ਇੰਡਸਟਰੀਜ਼ ਐਸੋਸੀਏਸ਼ਨ ਨੇ ਇਹ ਲਿਖਿਆ ਹੈ :-

> The industrialists said here today that 50 per cent small scale industrial units had been forced to close down due to a steep rise in the price of steel and shortage of other raw materials. As a result, 50,000 workers were rendereed jobless.
>
> They were not in a position to pay wages to the workers and the taxes to the Government.'

ਉਹ ਕਹਿੰਦੇ ਹਨ ਕਿ ਉਹ ਆਪਣੇ ਵਰਕਰਜ਼ ਨੂੰ ਤਨਖਾਹ ਤਕ ਨਹੀਂ ਦੇ ਸਕਦੇ ਔਰ ਇਹ ਸਰਕਾਰ ਉਨ੍ਹਾਂ ਲਈ ਸਟੀਲ ਦਾ ਅਤੇ ਕੋਲੇ ਆਦਿ ਦਾ ਪ੍ਰਬੰਧ ਨਹੀਂ ਕਰ ਸਕਦੀ। ਇਸ ਕਰਕੇ ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਵਿਚ ਇੰਡਸਟਰੀ ਬੰਦ ਕਰਾਂਗੇ ਔਰ ਫਿਰ ਆਹਿਸਤਾ ਆਹਿਸਤਾ ਸਾਰੇ ਹਿੰਦੁਸਤਾਨ ਦੇ ਨਾਲ ਮਿਲ ਕੇ ਸਾਰੇ ਹਿੰਦੁਸਤਾਨ ਵਿਚ ਸਮਾਲ ਇੰਡਸਟਰੀ ਨੂੰ ਬੰਦ ਕਰਨਗੇ। ਇਹ ਇਸ ਵੇਲੇ ਪੰਜਾਬ ਦੀ ਇੰਡਸਟਰੀ ਦੀ ਪੁਜ਼ੀਸ਼ਨ ਹੈ। ਅੰਮ੍ਰਿਤਸਰ ਵਿਚ ਟੈਕਸਟਾਈਲ ਦੀ ਇੰਡਸਟਰੀ ਬਾਰੇ ਕਲ ਸਰਦਾਰ ਕਿਰਪਾਲ ਸਿੰਘ ਨੇ ਕਾਲ ਅਟੈਨਸ਼ਨ ਦਿੱਤੀ ਸੀ ਅਤੇ ਕਿਹਾ ਸੀ ਕਿ ਛੋਟੇ ਇੰਡਸਟਰੀਅਲਿਸਟ ਚੀਕਦੇ ਪਏ ਹਨ।

ਡਿਪਟੀ ਸਪੀਕਰ ਸਾਹਿਬ, ਜਲੰਧਰ ਵਿਚ ਸਪੋਰਟਸ ਦੀ ਬਹੁਤ ਵੱਡੀ ਇੰਡਸਟਰੀ ਹੈ। ਉਥੇ ਸਪੋਰਟਸ ਦੀ ਇੰਡਸਟਰੀ ਦੀ ਜੋ ਹਾਲਤ ਹੋ ਰਹੀ ਹੈ, ਉਹ ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਦੋ ਮੇਨ ਰਾਅ-ਮੈਟੀਰੀਅਲ ਹਨ ; ਇੱਕ ਕੇਨ ਹੈ ਔਰ ਦੂਜਾ ਚਮੜਾ। ਕਰਨਾਟਕਾ ਵਿਚ ਕੇਨ ਹੈ, ਉਹ ਕਰਨਾਟਕਾ ਵਾਲੇ ਆਪਣੀ ਇੰਡਸਟਰੀ ਨੂੰ ਕੇਨ 32 ਪੈਸੇ ਸਟੈਂਡਰਡ ਸਟਿਕ ਦੇ ਹਿਸਾਬ ਨਾਲ ਦਿੰਦੇ ਹਨ। ਪਰ ਪੰਜਾਬ ਨੂੰ ਥੋੜ੍ਹੀ ਜਿਹੀ ਕੇਨ ਦਿੰਦੇ ਹਨ, ਜੋ ਕਿ ਇਥੇ ਦੀ ਸਪੋਰਟਸ ਇੰਡਸਟਰੀ ਲਈ ਇਸਤੇਮਾਲ ਹੁੰਦੀ ਹੈ। ਲੇਕਿਨ ਪੰਜਾਬ ਵਾਲਿਆਂ ਤੋਂ ਕੇਨ ਦਾ ਭਾਅ 2 ਰੁਪਏ 14 ਪੈਸੇ ਪਰ ਸਟਿਕ ਦੇ ਹਿਸਾਬ ਨਾਲ ਚਾਰਜ ਕਰਦੇ ਹਨ। ਇਸ ਬਾਰੇ ਮਨਿਸਟਰ ਸਾਹਿਬ ਕੀ ਪ੍ਰਬੰਧ ਕਰ ਰਹੇ ਹਨ ? ਚਮੜੇ ਦੀ ਘਾਟ ਕਰਕੇ ਇਥੇ ਦੀ ਸਪੋਰਟਸ ਇੰਡਸਟਰੀਜ਼ ਵਿਚ ਹਾਹਾਕਾਰ ਮਚੀ ਹੋਈ ਹੈ। ਇਸ ਕਰਕੇ ਇਥੇ ਦੇ 100 ਯੂਨਿਟਸ ਬੰਦ ਹੋ ਚੁੱਕੇ ਹਨ ਔਰ 100 ਹੋਰ ਯੂਨਿਟਸ ਬੰਦ ਹੋਣ ਵਾਲੇ ਹਨ। ਜੇ ਅੱਜ ਦਾ ਅਤੇ ਦੋ ਤਿੰਨ ਮਹੀਨੇ ਪਹਿਲਾਂ ਦਾ ਇਸ ਇੰਡਸਟਰੀ ਦੀ ਪ੍ਰੋਡਕਸ਼ਨ ਦਾ ਮੁਕਾਬਲਾ ਕੀਤਾ ਜਾਏ ਤਾਂ ਪਤਾ ਲਗਦਾ ਹੈ ਕਿ ਇਹ ਇੰਡਸਟਰੀ ਅੱਗੇ ਨਾਲੋਂ ਅੱਧੀ ਨਾਲੋਂ ਵੀ 20-25% ਰਹਿ ਗਈ ਹੈ। ਇਸ ਲਈ ਬੁਨਿਆਦੀ ਨੀਤੀ ਜੋ ਹੈ, ਉਸ ਵਿਚ ਤਬਦੀਲੀ ਕਰਨ ਦੀ ਲੋੜ ਹੈ, ਜਿਸ ਨੂੰ ਸਰਕਾਰ ਠੀਕ ਕਰਨ ਲਈ ਤਿਆਰ ਨਹੀਂ ਹੈ। ਸਾਡੇ ਮੁਲਕ ਤੋਂ ਹਰ ਸਾਲ 2 ਅਰਬ ਰੁਪਏ ਦਾ ਕੱਚਾ ਚਮੜਾ

[ਕਾਮਰੇਡ ਸੱਤ ਪਾਲ ਡਾਂਗ]

ਬਾਹਰ ਦੇ ਮੁਲਕਾਂ ਨੂੰ ਚਲਾ ਜਾਂਦਾ ਹੈ। ਚਮੜੇ ਦੇ ਵਪਾਰੀ ਜੋ ਕਿ ਕਰੋੜਪਤੀ ਹਨ, ਉਹ 10, 12 ਹੀ ਹਨ। ਪੰਜਾਬ ਦਾ ਚਮੜਾ ਮਦਰਾਸ ਜਾਂਦਾ ਹੈ। ਇਹ ਚਮੜਾ ਇਥੇ ਸਪੋਰਟਸ ਇੰਡਸਟਰੀਜ਼ ਲਈ ਵਰਤਿਆ ਜਾ ਸਕਦਾ ਹੈ। ਇਹ ਚਮੜਾ ਜੁੱਤੀਆਂ ਬਣਾਉਣ ਲਈ ਵਰਤਿਆ ਜਾ ਸਕਦਾ ਹੈ। ਅਸੀਂ ਆਪਣੇ ਚਮੜੇ ਨਾਲ ਜੁੱਤੀਆਂ ਔਰ ਬੂਟ ਬਣਾ ਕੇ ਐਕਸਪੋਰਟ ਕਰ ਸਕਦੇ ਹਾਂ। ਹਿੰਦੁਸਤਾਨ ਭਰ ਦੇ ਦਸ ਬਾਰਾਂ ਵਪਾਰੀ ਕੱਚੇ ਚਮੜੇ ਨੂੰ ਬਾਹਰ ਭੇਜ ਦਿੰਦੇ ਹਨ ਜਿਸ ਨਾਲ ਇਥੇ ਦੀ ਇੰਡਸਟਰੀ ਨੂੰ ਚਮੜੇ ਦੀ ਬੜੀ ਘਾਟ ਆਈ ਹੈ ਔਰ ਜਲੰਧਰ ਵਿਚ ਚਮੜਾ ਨਾ ਮਿਲਣ ਕਰਕੇ ਉਥੋਂ ਦੀ ਇੰਡਸਟਰੀ ਬੰਦ ਹੋਣ ਵਾਲੀ ਹੈ। ਪੰਜਾਬ ਵਿਚ ਇੰਡਸਟਰੀਜ਼ ਦੀ ਡਿਵੈਲਪਮੈਂਟ ਬੜੀ ਘਟੀ ਹੈ, ਜਿਸ ਨਾਲ ਅਨ-ਇੰਪਲਾਇਮੈਂਟ ਹੋ ਰਹੀ ਹੈ। ਇੰਡਸਟਰੀਜ਼ ਨੂੰ ਰਾਅ-ਮੈਟੀਰੀਅਲ ਠੀਕ ਭਾਅ ਤੇ ਨਹੀਂ ਮਿਲ ਰਿਹਾ ਹੈ। ਲੋਕਾਂ ਦੀ ਪਰਚੇਜ਼ਿੰਗ ਪਾਵਰ ਨਹੀਂ ਹੈ। ਜੋ ਮਰਜ਼ੀ ਇਹ ਉਨ੍ਹਾਂ ਲੋਕਾਂ ਨੂੰ ਇਨਸੈਂਟਿਵ ਦੇਈ ਜਾਣ ਇੰਡਸਟਰੀਜ਼ ਦਾ ਕੁਝ ਨਹੀਂ ਬਣ ਸਕਦਾ ਜਦੋਂ ਤੱਕ ਕਿ ਇਸ ਲਈ ਬੁਨਿਆਦੀ ਪਾਲਿਸੀ ਵਿਚ ਤਬਦੀਲੀ ਨਹੀਂ ਕਰਦੇ। ਇਸ ਵੇਲੇ ਇੰਡਸਟਰੀਜ਼ ਦੀ ਹਾਲਤ ਪੰਜਾਬ ਵਿਚ ਇਹ ਹੈ ਕਿ 50,000 ਵਰਕਰਜ਼ ਬੇਕਾਰ ਹੋ ਗਏ ਹਨ। ਅੰਮ੍ਰਿਤਸਰ ਔਰ ਲੁਧਿਆਣੇ ਵਿਚ ਟੈਕਸਟਾਈਲ ਇੰਡਸਟਰੀਜ਼ ਮੁਸ਼ਕਿਲ ਵਿਚ ਹੈ ਔਰ ਜਲੰਧਰ ਵਿਚ ਸਪੋਰਟਸ ਇੰਡਸਟਰੀਜ਼ ਬੰਦ ਪਈ ਹੈ। ਸਾਡੀ ਸਰਕਾਰ ਕਰੋੜਪਤੀਆਂ ਨੂੰ, ਬਿਰਲਿਆਂ, ਟਾਟਿਆਂ ਨੂੰ ਹੱਥ ਪਾਉਣ ਲਈ ਤਿਆਰ ਨਹੀਂ ਹੈ। ਇੰਡਸਟਰੀਜ਼ ਵਾਲਿਆਂ ਨੂੰ ਰਾਅ ਮੈਟੀਰੀਅਲ ਨਹੀਂ ਮਿਲ ਰਿਹਾ ਹੈ। ਸਪੋਰਟਸ ਇੰਡਸਟਰੀ ਲਈ ਜੋ ਬਜਟ ਰਖਿਆ ਜਾਂਦਾ ਹੈ ਉਸ ਵਿਚ ਵੀ ਕਈ ਘੋਟਾਲੇ ਹੁੰਦੇ ਹਨ। ਸਪੋਰਟਸ ਇੰਡਸਟਰੀ ਲਈ 1976-77 ਦੇ ਬਜਟ ਵਿਚ 4 ਲੱਖ ਦੀ ਪ੍ਰੋਵੀਜ਼ਨ ਕੀਤੀ ਗਈ ਸੀ। 1977-78 ਵਿਚ ਇਸ ਲਈ ਬਜਟ ਵਿਚ 4 ਲੱਖ 80 ਹਜ਼ਾਰ ਦੀ ਪ੍ਰੋਵੀਜ਼ਨ ਕੀਤੀ ਗਈ। ਸਪੋਰਟਸ ਲਈ ਇਕ ਡਿਪੋ ਬਣਨਾ ਸੀ, ਉਸ ਲਈ ਮੈਂ ਚੈਲੰਜ ਕਰਦਾ ਹਾਂ ਕਿ ਕੋਈ ਡਿਪੋ ਨਹੀਂ ਬਣਾਇਆ ਗਿਆ ਹੈ। ਇਸ ਲਈ ਇਕ ਧੇਲੇ ਦਾ ਕੰਮ ਨਹੀਂ ਕੀਤਾ ਗਿਆ ਹੈ। 8 ਲੱਖ 80 ਹਜ਼ਾਰ ਰੁਪਏ ਇਸ ਲਈ ਪ੍ਰੋਵਾਈਡ ਕੀਤੇ ਸੀ। ਉਹ ਐਕਸਪੋਰਟ ਕਾਰਪੋਰੇਸ਼ਨ ਨੂੰ ਦਿੱਤੇ ਗਏ ਸੀ। ਉਹ ਕਿਥੇ ਗਏ? ਕੀ ਕੋਈ ਅਕਸਪੋਰਟ ਕੀਤੀ ਗਈ? ਇੱਕ ਹੋਰ ਕੇਸ ਵਿਚ ਇਸ ਕਾਰਪੋਰੇਸ਼ਨ ਨੇ ਟਿੰਬਰ ਐਕਸਪੋਰਟ ਕਰਨਾ ਸੀ। ਇਹ ਟਿੰਬਰ ਨੰਗਲ ਤੋਂ ਖਰੀਦਿਆ ਗਿਆ ਕਿ ਇਸ ਦੀ ਐਕਸਪੋਰਟ ਬੰਬਈ ਰਾਹੀਂ ਕਰਾਂਗੇ ਪਰ ਇਸ ਬਾਰੇ ਕੁਝ ਵੀ ਨਹੀਂ ਕੀਤਾ ਗਿਆ ਹੈ। ਪੁਰਾਣੀ ਸਰਕਾਰ ਵੇਲੇ ਦੇ ਅਫਸਰ ਉਥੇ ਬੈਠੇ ਹੋਏ ਹਨ। ਇਹ 8 ਲੱਖ 80 ਹਜ਼ਾਰ ਰੁਪਿਆ ਜੋ ਕਿ ਐਕਸਪੋਰਟ ਕਾਰਪੋਰੇਸ਼ਨ ਨੂੰ ਦਿੱਤਾ ਗਿਆ ਸੀ ਉਹ ਸਾਰਾ ਜ਼ਾਇਆ ਕੀਤਾ ਗਿਆ ਹੈ।

ਇਕ ਸਪੋਰਟਸ ਕੰਪਲੈਕਸ ਜਲੰਧਰ ਬਣਾਉਣਾ ਸੀ। ਇਸ ਲਈ 70 ਏਕੜ ਜ਼ਮੀਨ ਐਕੁਆਇਰ ਕੀਤੀ ਗਈ ਤਾਂਕਿ ਸਪੋਰਟਸ ਕੰਪਲੈਕਸ ਬਣਾਇਆ ਜਾਏ। ਇਕ ਯੂਨਿਟ ਨੂੰ 25 ਏਕੜ ਐਗਜ਼ੈਂਪਟ ਕਰਕੇ ਬਾਕੀਆਂ ਸਾਰਿਆਂ ਨੂੰ 45 ਏਕੜ ਦੀ ਐਗਜ਼ੈਂਪਸ਼ਨ ਦਿੱਤੀ ਗਈ। ਇੱਕ ਵੱਡਾ ਆਦਮੀ ਹੈ ਜਿਸ ਨੂੰ ਕਿ 25 ਏਕੜ ਦੀ ਐਗਜ਼ੈਂਪਸ਼ਨ ਕੀਤੀ ਜਾ ਰਹੀ ਹੈ। ਉਸ ਦਾ ਸਬੰਧ ਜਨ-ਸੰਘ ਨਾਲ ਹੈ। ਫਿਰ ਉਥੇ ਕੰਪਲੈਕਸ ਕੀ ਬਣੇਗਾ, ਜੇ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਹਨ।

ਮੈਂ ਬੇਨਤੀ ਕਰਦਾ ਹਾਂ ਕਿ ਇਹ ਇਥੇ ਇੰਡਸਟਰੀਜ਼ ਦੀ ਹਾਲਤ ਹੈ। ਲੋੜ ਹੁਣ ਇਸ ਗੱਲ ਦੀ ਹੈ ਕਿ ਪੰਜਾਬ ਵਿਚ ਇੰਡਸਟਰੀਜ਼ ਦੀ ਨੀਤੀ ਵਿਚ ਬੁਨਿਆਦੀ ਤਬਦੀਲੀ ਲਿਆਂਦੀ

ਜਾਏ। ਇੰਡਸਟਰੀਜ਼ ਨੂੰ ਰਾਅ-ਮੈਟੀਰੀਅਲ ਮਿਲਣਾ ਚਾਹੀਦਾ ਹੈ। ਜੇ ਹਿੰਦ ਸਰਕਾਰ ਬਿਰ-ਲਿਆਂ ਔਰ ਟਾਟਿਆਂ ਨੂੰ ਹੱਥ ਪਾਉਣ ਨੂੰ ਤਿਆਰ ਨਹੀਂ ਹੈ ਤਾਂ ਫਿਰ ਪੰਜਾਬ ਸਰਕਾਰ ਇਸ ਸਬੰਧ ਵਿਚ ਕੋਈ ਕਦਮ ਉਠਾਏ, ਪੰਜਾਬ ਦੀ ਜਨਤਾ ਇਸ ਕੰਮ ਵਿਚ ਇਨ੍ਹਾਂ ਦੇ ਨਾਲ ਹੋਵੇਗੀ ।

ਡਿਪਟੀ ਸਪੀਕਰ ਸਾਹਿਬ, ਬਹੁਤ ਗਲਾਂ ਮੈਂ ਹੋਰ ਵੀ ਕਹਿ ਸਕਦਾ ਸੀ। ਮੈਨੂੰ ਇਸ ਗਲ ਦਾ ਦੁੱਖ ਹੈ ਕਿ ਟੰਡਨ ਸਾਹਿਬ ਨੇ ਉਸ ਕੰਟ੍ਰੈਕਟਰ ਨੂੰ ਡੀਫੈਂਡ ਕੀਤਾ ਹੈ। ਉਹ ਸੰਜੇ ਗਾਂਧੀ ਦਾ ਯਾਰ ਸੀ। ਸਕੂਟਰ ਫੈਕਟਰੀ ਨੂੰ ਉਹ ਲੁੱਟ ਕੇ ਖਾ ਗਿਆ। ਫਿਰ ਉਸ ਨੂੰ ਪੀ. ਐਸ. ਆਈ. ਡੀ. ਸੀ. ਦਾ ਡਾਇਰੈਕਟਰ ਬਣਾ ਦਿੱਤਾ ਗਿਆ ਹੈ ।

ਮੋਹਾਲੀ ਵਿਚ ਇਕ ਬਾਰਬਡ-ਵਾਇਰ ਦਾ ਡੇਢ ਕਰੋੜ ਦਾ ਠੇਕਾ ਵੀ ਉਸ ਨੂੰ ਦੇ ਦਿੱਤਾ ਗਿਆ ਹੈ। ਜਿਹੜੇ ਇਨ੍ਹਾਂ ਵੇਲੇ (ਕਾਂਗਰਸ ਪਾਰਟੀ ਵਲ ਇਸ਼ਾਰਾ) ਲੁੱਟਦੇ ਸਨ, ਉਹੀ ਹੁਣ ਚੌਧਰੀ ਬਣ ਕੇ ਬੈਠੇ ਹੋਏ ਹਨ।

ਲੇਬਰ ਦੇ ਬਾਰੇ ਵਿਚ ਜੋ ਅੱਜ ਤਸਵੀਰ ਸਾਡੇ ਸਾਹਮਣੇ ਹੈ, ਉਹ ਸਾਰਿਆਂ ਨੂੰ ਪਤਾ ਹੈ । 1977-78 ਦੇ ਅਕਾਊਂਟ ਵਿਚ ਇਸ ਮੱਦ ਲਈ 42.25 ਲੱਖ ਰੁਪਏ ਸੀ । 1978-79 ਦਾ ਬਜਟ ਐਸਟੀਮੇਟਸ ਇਸ ਲਈ 48 ਲੱਖ 58 ਹਜ਼ਾਰ ਰੁਪਏ ਦਾ ਸੀ ਲੇਕਿਨ ਇਸੇ ਸਾਲ ਲਈ 1978-79 ਲਈ ਰੀਵਾਈਜ਼ਡ ਐਸਟੀਮੇਟਸ 46 ਲੱਖ 82 ਹਜ਼ਾਰ ਕਰ ਦਿੱਤਾ । ਮਤਲਬ ਪ੍ਰੋਵੀਜ਼ਨ ਤਾਂ 48.58 ਲੱਖ ਦਾ ਸੀ, ਲੇਕਿਨ ਖਰਚ 46. 82 ਲੱਖ ਕੀਤਾ ਗਿਆ। ਜਿਹੜੀ ਬਜਟ ਵਿਚ ਪ੍ਰੋਵੀਜ਼ਨ ਸੀ ਉਹ ਵੀ ਖਰਚ ਨਹੀਂ ਕੀਤਾ ਗਿਆ । ਅਗਲੇ ਸਾਲ 55 ਲੱਖ ਪ੍ਰੋਵਾਈਡ ਕੀਤਾ ਗਿਆ ਹੈ ਪਰ ਐਕਚੂਅਲੀ ਪਤਾ ਨਹੀਂ ਕਿ ਕਿੰਨਾ ਖਰਚ ਕਰਨਗੇ । ਇਨ੍ਹਾਂ ਦੀ ਕਿਤਾਬ ਵਿਚ ਲੇਬਰ ਲਈ ਇਕ ਬੜਾ ਐਪ੍ਰੀਸ਼ਿਏਟਿਵ ਰੈਫਰੈਂਸ ਦਿੱਤਾ ਹੈ । ਹਿੰਦ ਸਰਕਾਰ ਇੱਕ ਨਵਾਂ ਇੰਡਸਟਰੀਅਲ ਬਿਲ ਲਿਆਉਣ ਵਾਲੀ ਹੈ। ਇਸ ਬਿਲ ਦੇ ਖਿਲਾਫ ਸਾਰੇ ਮਜ਼ਦੂਰਾਂ ਨੇ ਦਿੱਲੀ ਵਿੱਚ ਮੁਜ਼ਾਹਰੇ ਕੀਤੇ ਹਨ । ਉਹ ਮੁਜ਼ਾਹਰਾ ਕਰਨ ਵਿਚ ਭਾਰਤੀ ਮਜ਼ਦੂਰ ਸੰਘ ਵੀ ਸ਼ਾਮਲ ਹੋਇਆ ਜਿਨ੍ਹਾਂ ਦਾ ਤੁਅੱਲਕ ਜਨ-ਸੰਘ ਪਾਰਟੀ ਨਾਲ ਹੈ। ਇਸ ਬਿਲ ਵਿਚ ਪ੍ਰੋਵੀਜ਼ਨ ਹੈ ਕਿ ਜੇ ਵਰਕਰਾਂ ਨੂੰ ਤਨਖਾਹ ਨਾ ਮਿਲੇ ਔਰ ਉਸ ਲਈ ਜੇ ਉਹ ਮਿਲ ਮਾਲਕ ਦੀ ਕੋਠੀ ਤੇ ਧਰਨਾ ਮਾਰਨ ਤਾਂ ਉਨ੍ਹਾਂ ਨੂੰ ਕੈਦ ਹੋ ਸਕਦੀ ਹੈ । ਦੂਸਰੇ ਜੇ ਵਰਕਰਜ਼ ਓਵਰਟਾਈਮ ਲਗਾਉਣ ਵਿਚ ਨਾਂ, ਕਰਨ ਤਾਂ ਉਨ੍ਹਾਂ ਨੂੰ ਕੈਦ ਕੀਤੀ ਜਾ ਸਕਦੀ ਹੈ ਪੰਜਾਬ ਸਰਕਾਰ ਦੇ ਲੇਬਰ ਮਨਿਸਟਰ ਸਾਬਕਾ ਸੋਸ਼ਲਿਸਟ ਪਾਰਟੀ ਨਾਲ ਤੁਅੱਲਕ ਰੱਖਦੇ ਹਨ। ਪਰ ਪੰਜਾਬ ਸਰਕਾਰ ਨੇ ਇਸ ਕਾਲੇ ਕਾਨੂੰਨ ਬਾਰੇ ਐਪ੍ਰੀਸ਼ਿਏਟਿਵ ਰੈਫਰੈਂਸ ਦਿੱਤਾ ਹੈ।

18 ਲੱਖ ਐਗਰੀਕਲਚਰਲ ਵਰਕਰਜ਼ ਹਨ ਜੋ ਕਿ ਅਨ-ਆਰਗੇਨਾਈਜ਼ਡ ਹਨ । ਇਨ੍ਹਾਂ ਨੂੰ ਮਿਨੀਮਮ ਵੇਜਿਜ਼ ਦਿਲਾਉਣ ਲਈ ਇਨ੍ਹਾਂ ਦੀ ਕੀ ਪਾਲਸੀ ਹੈ ? ਇਸ ਲਈ ਬਜਟ ਵਿਚ ਕੋਈ ਪੈਸਾ ਨਹੀਂ ਰਖਿਆ ਗਿਆ ਹੈ । ਜਿਹੜੀਆਂ ਇਸ ਸਬੰਧੀ ਪੋਸਟਾਂ ਹਨ ਉਹ ਖਾਲ੍ਹੀ ਪਈਆਂ ਹਨ । 11 ਲੱਖ 85 ਹਜ਼ਾਰ ਸ਼ਾਪਸ ਅਤੇ ਕਮਰਸ਼ੀਅਲ ਐਸਟੈਬਲਿਸ਼ਮੈਂਟਸ ਹਨ । ਉਨ੍ਹਾਂ ਦੇ ਐਮਪਲਾਈਜ਼ ਦੀ ਕੰਡੀਸ਼ਨ ਬੇਹਤਰ ਬਣਾਉਣ ਲਈ ਇਨ੍ਹਾਂ ਦੀ ਕੀ ਪਾਲਸੀ ਹੈ ? ਬੜੇ ਬੜੇ ਐਂਪਲਾਇਰਜ਼ ਕੋਲੋਂ ਵਰਕਰਜ਼ ਨੂੰ ਇਨਸਾਫ ਦਿਲਾਉਣਾ ਚਾਹੀਦਾ ਹੈ । ਇਹ ਵਰ-ਕਰਜ਼ ਨੂੰ ਕਹਿੰਦੇ ਹਨ ਕਿ ਉਹ ਹੜਤਾਲ ਨਾ ਕਰਨ ਅਤੇ ਵਰਕਰਜ਼ ਕਹਿੰਦੇ ਹਨ ਕਿ ਸਾਨੂੰ ਹੜਤਾਲ ਕਰਨ ਦਾ ਸ਼ੌਕ ਨਹੀਂ ਹੈ। ਇਨ੍ਹਾਂ ਸਬੰਧੀ ਦੋ ਤਿੰਨ ਸਾਲ ਕੇਸਿਜ਼ ਚਲਦੇ ਰਹਿੰਦੇ ਹਨ ।

[ਕਾਮਰੇਡ ਸੱਤ ਪਾਲ ਡਾਂਗ]

ਫਿਰ ਅਵਾਰਡ ਆਉਣ ਤੇ ਮਿਲ ਮਾਲਕ ਉਸ ਨੂੰ ਲਾਗੂ ਨਹੀਂ ਕਰਦੇ ਪਰ ਸਰਕਾਰ ਵੀ ਉਨ੍ਹਾਂ ਕੇਸਿਜ਼ ਵਿਚ ਕੁਝ ਨਹੀਂ ਕਰਦੀ ਹੈ। ਇਸ ਬਾਰੇ ਕਾਨੂੰਨ ਨੂੰ ਬੇਹਤਰ ਕਰਨ ਦੀ ਲੋੜ ਹੈ। ਪੰਜਾਬ ਸਟੇਟ ਇਲੈਕਟ੍ਰੀਸਿਟੀ ਬੋਰਡ ਦੇ ਵਰਕਰਜ਼ ਨੂੰ ਬੋਨਸ ਨਹੀਂ ਦਿੱਤਾ ਜਾਂਦਾ ਸੀ। ਕੇਸ ਟ੍ਰੀਬਿਊਨਲ ਕੋਲ ਚਲਾ ਗਿਆ। ਦੋ ਤਿੰਨ ਸਾਲ ਹੋ ਗਏ ਉਸ ਦਾ ਫੈਸਲਾ ਆ ਗਿਆ ਕਿ ਉਨ੍ਹਾਂ ਨੂੰ 8.33% ਬੋਨਸ ਦਿੱਤਾ ਜਾਏ। ਪਰ ਉਸ ਟ੍ਰੀਬਿਊਨਲ ਦੇ ਹੁਕਮ ਤੇ ਬਿਜਲੀ ਬੋਰਡ ਵਾਲੇ ਅਮਲ ਕਰਨ ਨੂੰ ਤਿਆਰ ਨਹੀਂ ਹਨ। ਉਸ ਮਾਮਲੇ ਤੇ ਸਾਡਾ ਲੇਬਰ ਡਿਪਾਰਟਮੈਂਟ ਕੀ ਕਰ ਰਿਹਾ ਹੈ ?

ਡਿਪਟੀ ਸਪੀਕਰ ਸਾਹਿਬ, ਇਕੱਲੀ ਬਿਜਲੀ ਬੋਰਡ ਦੀ ਹੀ ਗੱਲ ਨਹੀਂ ਹੈ; ਬਲਕਿ ਇਸੇ ਤਰ੍ਹਾਂ ਹੀ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਦੀ ਵੀ ਗਲ ਹੈ। ਮਨਿਸਟਰ ਸਾਹਿਬ ਬੈਠੇ ਹਨ। ਇੱਕ ਕੇਸ 1967 ਦਾ ਚਲ ਰਿਹਾ ਹੈ। ਵਰਕਰਜ਼ ਨੂੰ ਕਿਹਾ ਗਿਆ ਕਿ ਲਿਟੀਗੇਸ਼ਨ ਨਹੀਂ ਬਲਿਕ ਆਰਬੀਟ੍ਰੇਸ਼ਨ ਰਾਹੀਂ ਮਸਲਾ ਹਲ ਕਰ ਲੈਂਦੇ ਹਾਂ। ਸ੍ਰੀ ਪੁਰੀ ਜੋ ਕਿ ਅੱਜ ਦਿੱਲੀ ਵਿਚ ਬੈਠੇ ਹਨ, ਉਨ੍ਹਾਂ ਨੂੰ ਆਰਬੀਟ੍ਰੇਟਰ ਲਗਾਇਆ ਗਿਆ। ਪਰ ਨਿੱਕੀ ਨਿੱਕੀ ਗੱਲ ਤੇ ਅੜਚਣਾਂ ਪਾਈਆਂ ਜਾਂਦੀਆਂ ਹਨ। ਅੱਠ ਨੌ ਸਾਲ ਹੋ ਗਏ ਹਨ ਪਰ ਉਸ ਦੇ ਕੇਸ ਦਾ ਫੈਸਲਾ ਨਹੀਂ ਹੋ ਸਕਿਆ। 1967 ਤੋਂ 1979 ਤੱਕ 12 ਸਾਲ ਬੀਤ ਗਏ ਹਨ ਅਤੇ ਹੁਣ ਪੁਰੀ ਸਾਹਿਬ ਦਾ ਅਵਾਰਡ ਆ ਗਿਆ ਹੈ। ਇਹ ਅਵਾਰਡ ਵਰਕਰਜ਼ ਦੇ ਹੱਕ ਵਿਚ ਆਇਆ ਹੈ। ਜੇ ਸਰਕਾਰ ਵਰਕਰਾਂ ਦੀਆਂ ਮੰਗਾਂ ਪਹਿਲਾਂ ਹੀ ਮੰਨ ਲਵੇ ਤਾਂ ਫਿਰ ਇਹ ਵਰਕਰਾਂ ਦੇ ਨਾਲ ਝਗੜੇ ਹੀ ਨਾ ਹੋਣ। ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਵਾਲੇ ਅਵਾਰਡ ਨੂੰ ਇੰਪਲੀਮੈਂਟ ਕਰਨ ਲਈ ਤਿਆਰ ਨਹੀਂ ਹਨ। ਜਦੋਂ ਡੇਅਰੀ ਡਿਵੈਲਪਮੈਂਟ ਦੇ ਵਰਕਰਜ਼ ਹੜਤਾਲ ਕਰਨਗੇ ਫਿਰ ਇਹ ਉਸਨੂੰ ਲਾਗੂ ਕਰਨਗੇ। ਜੇਕਰ ਸਰਕਾਰ ਦਾ ਇਹ ਹੀ ਵਤੀਰਾ ਰਿਹਾ ਤਾਂ ਫਿਰ ਵਰਕਰਾਂ ਨੂੰ ਹੜਤਾਲ ਕਰਨ ਲਈ ਮਜਬੂਰ ਹੋਣਾ ਪਵੇਗਾ। ਔਰ ਜੇ ਸਰਕਾਰ ਦਾ ਆਪਣਾ ਇਸ ਤਰ੍ਹਾਂ ਦਾ ਵਤੀਰਾ ਹੈ ਤਾਂ ਫਿਰ ਇਹ ਪ੍ਰਾਈਵੇਟ ਇੰਪਲਾਇਰ ਨੂੰ ਕੀ ਕਹਿ ਸਕਦੇ ਹਨ। ਡਿਪਟੀ ਸਪੀਕਰ ਸਾਹਿਬ, 1973 ਵਿੱਚ ਵਰਕਰਾਂ ਦੇ ਨਾਲ ਇਕ ਐਗਰੀਮੈਂਟ ਹੋਇਆ ਸੀ ਕਿ ਹਰ ਪੰਜ, ਪੰਜ ਸਾਲ ਬਾਅਦ ਹਰ ਵਰਕਰ ਦੀ ਸਰਵਿਸ ਰੈਗੂਲਰ ਕੀਤੀ ਜਾਵੇਗੀ। ਪਰ ਸਿਰਫ ਇੱਕ ਵਾਰ 1975 ਵਿਚ ਵਰਕਰਾਂ ਨੂੰ ਰੈਗੂਲਰ ਕੀਤਾ ਗਿਆ ਸੀ ਅਤੇ ਉਸ ਤੋਂ ਬਾਅਦ ਨਾ ਪਿਛਲੀ ਸਰਕਾਰ ਨੇ ਵਰਕਰਾਂ ਨੂੰ ਰੈਗੂਲਰ ਕਰਨ ਦੇ ਯਤਨ ਕੀਤੇ ਔਰ ਨਾ ਹੀ ਇਸ ਸਰਕਾਰ ਨੇ ਇਸ ਬਾਰੇ ਕੁਝ ਕੀਤਾ ਹੈ। ਹੁਣ 31 ਮਾਰਚ, 1979 ਵੀ ਲੰਘ ਗਿਆ ਹੈ ਪਰ ਇਸ ਸਰਕਾਰ ਨੇ ਵਰਕਰਾਂ ਨੂੰ ਰੈਗੂਲਰ ਕਰਨ ਲਈ ਕੋਈ ਕਦਮ ਨਹੀਂ ਚੁੱਕੇ ਹਨ। ਇਹ ਸਰਕਾਰ ਉਸ ਐਗਰੀਮੈਂਟ ਨੂੰ ਲਾਗੂ ਨਹੀਂ ਕਰ ਰਹੀ। ਇਸ ਨੂੰ ਇੰਪਲੀਮੈਂਟ ਕਰਨ ਲਈ ਲੇਬਰ ਡਿਪਾਰਟਮੈਂਟ ਵਾਲੇ ਤਿਆਰ ਨਹੀਂ ਹਨ। ਡਿਪਟੀ ਸਪੀਕਰ ਸਾਹਿਬ, ਵਰਕਰਾਂ ਦੀਆਂ ਰਿਕਵਰੀਜ਼ ਰੁੱਕੀਆਂ ਪਈਆਂ ਹਨ। ਇਸ ਲਈ ਵੱਖਰੇ ਤਹਿਸੀਲਦਾਰ ਲਗਾਏ ਜਾ ਸਕਦੇ ਹਨ। ਜੇ ਸਰਕਾਰ ਨੇ ਇੰਡਸਟਰੀਅਲ ਰਿਲੇਸ਼ਨਜ਼ ਨੂੰ ਸੁਧਾਰਨਾ ਹੈ ਤਾਂ ਫਿਰ ਇਨ੍ਹਾਂ ਨੂੰ ਐਂਟੀ ਵਰਕਰ ਪਾਲਿਸੀ ਛੱਡਣੀ ਪਵੇਗੀ। ਜੇਕਰ ਅਸੀਂ ਲੇਬਰ ਕੋਰਟ ਦੇ ਜੱਜ ਨੂੰ ਕਹਿੰਦੇ ਹਾਂ ਕਿ ਤੁਸੀਂ ਆਪਣੀ ਕੋਰਟ ਨੂੰ ਜਲੰਧਰ, ਅੰਮ੍ਰਿਤਸਰ ਆਕੇ ਲਗਾ ਲਵੋ ਤਾਂ ਉਹ ਕਹਿੰਦੇ ਹਨ ਕਿ ਸਾਡੇ ਕੋਲ ਨਾ ਟੀ. ਏ. ਹੈ ਔਰ ਨਾ ਡੀ. ਏ. ਹੈ। ਵਰਕਰ ਗਰੀਬ ਹੈ ਉਸ ਨੂੰ ਜਸਟਿਸ ਲੈਣ ਲਈ ਚੰਡੀਗੜ੍ਹ ਆਉਣਾ ਪੈਂਦਾ ਹੈ। ਉਹ ਇਤਨੇ ਪੈਸੇ ਖਰਚ ਨਹੀਂ ਕਰ ਸਕਦਾ।

ਲੇਕਿਨ ਵਰਕਰ ਨੂੰ ਆਪਣਾ ਜਸਟਿਸ ਲੈਣ ਲਈ ਚੰਡੀਗੜ੍ਹ ਆਉਣਾ ਪੈਂਦਾ ਹੈ । ਇਸ ਤੋਂ ਇਲਾਵਾ ਪਨਸੱਪ ਦੇ ਬੜੇ ਗੁਣ ਗਾਏ ਜਾਂਦੇ ਹਨ । ਉਥੇ ਇਸ ਸਮੇਂ ਕੀ ਹਾਲ ਹੈ, ਉਹ ਵੀ ਮੈਂ ਦੱਸ ਦਿੰਦਾ ਹਾਂ । ਕਿਸ ਤਰ੍ਹਾਂ ਅਫਸਰਸ਼ਾਹੀ ਨੇ ਆਪਣੇ ਮੁਲਾਜ਼ਮਾਂ ਨੂੰ ਕਵਿਆ ਹੈ । ਉਨ੍ਹਾਂ ਮੁਲਾਜ਼ਮਾਂ ਨੇ ਹੜਤਾਲ ਕੀਤੀ । ਇਸੇ ਤਰ੍ਹਾਂ ਮਾਰਕਿਟ ਕਮੇਟੀ ਦੇ ਮਲਾਜ਼ਮਾਂ ਦਾ ਕੇਸ ਹੈ। 14 ਮਾਰਚ, 1979 ਨੂੰ ਉਨ੍ਹਾਂ ਨੇ ਕੀ ਕਸੂਰ ਕੀਤਾ ? ਖੁਦ ਸਰਕਾਰ ਮੰਨਦੀ ਹੈ ਕਿ ਉਨ੍ਹਾਂ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਘੱਟ ਹਨ । ਉਨ੍ਹਾਂ ਮੁਲਾਜ਼ਮਾਂ ਨੇ ਕੇਜ਼ੂਅਲ ਲੀਵ ਲੈ ਕੇ ਧਰਨਾ ਦਿੱਤਾ ਅਤੇ ਇਸ ਬਾਰੇ ਪਹਿਲੇ ਉਨ੍ਹਾਂ ਨੋਟਿਸ ਦਿੱਤਾ ਸੀ ਪਰ ਫਿਰ ਵੀ ਉਨ੍ਹਾਂ ਦੀ ਸਰਵਿਸ ਦੇ ਵਿਚ ਬਰੇਕ ਪਾ ਦਿੱਤਾ ਗਿਆ ਹੈ । ਕੀ ਇਹ ਐਂਟੀ ਲੇਬਰ ਪਾਲਸੀ ਸਰਕਾਰ ਦੀ ਨਹੀਂ ਹੈ ? ਉਨ੍ਹਾਂ ਨੇ ਛੁੱਟੀ ਲੈ ਕੇ ਧਰਨਾ ਮਾਰਿਆ ਸੀ ਔਰ ਇਸ ਸਬੰਧ ਵਿਚ ਪਹਿਲਾਂ ਨੋਟਿਸ ਵੀ ਦਿੱਤਾ ਸੀ, ਪਰ ਫਿਰ ਵੀ ਉਨ੍ਹਾਂ ਦੀ ਸਰਵਿਸ ਵਿਚ ਬਰੇਕ ਪਾ ਦਿੱਤੀ ਗਈ ਹੈ । ਕੀ ਸਰਕਾਰ ਉਨ੍ਹਾਂ ਦੇ ਨਾਲ ਵਿੱਤਕਰਾ ਨਹੀਂ ਕਰ ਰਹੀ ਹੈ ? ਇਸ ਵਿੱਤਕਰੇ ਨੂੰ ਖਤਮ ਕਰਨਾ ਚਾਹੀਦਾ ਹੈ। ਜੇਕਰ ਤੁਹਾਡੀ ਆਪਣੀ ਪਾਲਿਸੀ ਠੀਕ ਹੋਵੇਗੀ ਤਾਂ ਤੁਸੀਂ ਪ੍ਰਾਈਵੇਟ ਇੰਪਲਾਇਰ ਨੂੰ ਕਹਿ ਸਕਦੇ ਹੋ । ਹੁਣ ਇਕ ਟੂਰਿਜ਼ਮ ਕਾਰਪੋਰੇਸ਼ਨ ਬਣ ਗਈ ਹੈ। ਪਹਿਲੇ ਜਿਹੜੇ ਮੁਲਾਜ਼ਮ ਟੂਰਿਜ਼ਮ ਡਿਪਾਰਟਮੈਂਟ ਦੇ ਸਨ ਔਰ ਨੰਗਲ ਦੇ ਵਿਚ 20 ਦੇ ਕਰੀਬ ਐਸੇ ਮੁਲਾਜ਼ਮ ਹਨ ਜਿਨ੍ਹਾਂ ਦੀ ਸਰਵਿਸ ਕਿਸੇ ਦੀ 16 ਸਾਲ ਦੀ ਔਰ ਕਿਸੇ ਦੀ 17 ਸਾਲ ਦੀ ਹੋ ਗਈ ਹੈ, ਉਨ੍ਹਾਂ ਦੀ ਟੂਰਿਜ਼ਮ ਡਿਪਾਰਟਮੈਂਟ ਦੀ ਸਰਵਿਸ ਨੂੰ ਟਰਮੀਨੇਟ ਕਰਕੇ ਨਵੇਂ ਸਿਰਿਓਂ ਸਰਵਿਸ ਦੇ ਦਿੱਤੀ ਹੈ ਕਿ ਹੁਣ ਤੁਸੀਂ ਟੂਰਿਜ਼ਮ ਕਾਰਪੋਰੇਸ਼ਨ ਦੇ ਮੁਲਾਜ਼ਮ ਹੋ ਗਏ ਹੋ । (ਵਿਘਨ) ਜਦੋਂ ਉਹ ਹੜਤਾਲ ਕਰਨਗੇ ਫਿਰ ਇਹ ਕਹਿਣਗੇ ਕਿ ਗੱਲ ਕਰ ਲਵੋ ।

**ਸਰਦਾਰ ਦਲਬੀਰ ਸਿੰਘ :** ** ** **

**Mr. Deputy Speaker**: This is no point of order. Dang Sahib, please try to wind up now.

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਉਨ੍ਹਾਂ 20 ਮੁਲਾਜ਼ਮਾਂ ਦੀ ਸਰਵਿਸ ਬੈਨੀਫਿਟ ਨੂੰ ਖਤਮ ਕਰ ਦਿੱਤਾ ਹੈ ਜਦ ਕਿ ਉਨ੍ਹਾਂ ਦੇ ਸਰਵਿਸ ਬੈਨੀਫਿਟ ਨੂੰ ਇਹ ਖਤਮ ਨਹੀਂ ਕਰ ਸਕਦੇ ਸਨ । ਨਵੇਂ ਸਿਰੇ ਤੋਂ ਉਨ੍ਹਾਂ ਨੂੰ ਨੌਕਰੀ ਤੇ ਰੱਖਿਆ ਗਿਆ ਹੈ । ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਜੇ ਉਹ ਕੰਮ ਕਰਨਾ ਚਾਹੁੰਦੇ ਹਨ ਤਾਂ ਕਰਨ ਨਹੀਂ ਤਾਂ ਘਰ ਨੂੰ ਜਾਣ । ਅਗਰ ਸਰਕਾਰ ਦੀ ਐਂਟੀ-ਵਰਕਰ ਪਾਲਿਸੀ ਹੈ ਤਾਂ ਫਿਰ ਇਹ ਕਿਸ ਤਰ੍ਹਾਂ ਪ੍ਰਾਈਵੇਟ ਇੰਪਲਾਇਰ ਨੂੰ ਹੱਥ ਪਾ ਸਕਦੇ ਹਨ । ਇਸੇ ਤਰ੍ਹਾਂ ਟੰਡਨ ਸਾਹਿਬ ਦਾ ਕਾਰਖਾਨਾ ਮੇਰੇ ਦਫਤਰ ਦੇ ਸਾਹਮਣੇ ਅੰਮ੍ਰਿਤਸਰ ਵਿਚ ਹੈ । ਅਸੀਂ ਕਹਿੰਦੇ ਹਾਂ ਕਿ ਤੁਸੀਂ ਪਹਿਲਾਂ ਵਰਕਰ ਨੂੰ ਪ੍ਰੋਬੇਸ਼ਨ ਤੇ ਰੱਖ ਲਵੋ ਔਰ ਫਿਰ ਉਸ ਨੂੰ ਰੈਗੂਲਰ ਕਰ ਦਿਓ। ਪਰ ਇਹ ਗੱਲ ਸਾਡੀ ਮੰਨਣ ਲਈ ਤਿਆਰ ਨਹੀਂ ਹਨ। ਟੰਡਨ ਸਾਹਿਬ ਨੂੰ ਇਹ ਕਾਨੂੰਨ ਬਿਲਕੁਲ ਮੰਜੂਰ ਨਹੀਂ ਹੈ ਕਿਉਂਕਿ ਇਹ ਚਾਹੁੰਦੇ ਹਨ ਕਿ ਵਰਕਰਜ਼ ਨੂੰ ਲਗਾਤਾਰ ਕੱਚਾ ਰਖਿਆ ਜਾਵੇ ਔਰ ਉਸ ਨੂੰ ਪੱਕਾ ਨਾ ਕੀਤਾ ਜਾਵੇ ਤਾਂ ਕਿ ਜਿਸ ਵੇਲੇ ਮਰਜ਼ੀ ਹੋਵੇ ਉਸ ਵਰਕਰ ਨੂੰ ਕੱਢ ਸਕਣ ਅਤੇ ਬਗੈਰ ਉਸ ਨੂੰ ਗਰੈਚੁਇਟੀ ਦਿੱਤੇ ਕੱਢ ਸਕਣ। ਮੈਂ ਤਾਂ ਕਿਹਾ ਸੀ ਕਿ ਤੁਸੀਂ ਇਕ ਕਾਨੂੰਨ ਬਣਾ ਦਿਓ, ਜਿਸ ਦੇ ਨਾਲ ਵਰਕਰ ਰੈਗੂਲਰ ਹੋ ਸਕੇ, ਪਰ ਇਹ ਸਰਕਾਰ ਐਂਟੀ ਵਰਕਰ ਪਾਲਿਸੀ ਛੱਡਣ ਲਈ ਤਿਆਰ ਨਹੀਂ ਹੈ। ਚਲੋ ਜਿਹੜੇ ਸਰਕਾਰੀ ਮੁਲਾਜ਼ਮ ਹਨ, ਉਹ ਤਾਂ ਵਿਤਕਰੇ ਦੇ ਖਿਲਾਫ

** Expunged as ordered by the Chair.

[ਕਾਮਰੇਡ ਸੱਤਪਾਲ ਡਾਂਗ]

ਆਪਣੀ ਅਪੀਲ ਉਪਰਲੇ ਅਫ਼ਸਰ ਦੇ ਕੋਲ ਕਰ ਸਕਦੇ ਹਨ ਪਰ ਜੇਕਰ ਕਿਸੇ ਕਾਰਖਾਨੇ ਦੇ ਵਰਕਰ ਨਾਲ ਕੋਈ ਕਾਰਖਾਨੇਦਾਰ ਵਿੱਤਕਰਾ ਕਰੇ ਤਾਂ ਉਹ ਕੇਵਲ ਲੇਬਰ ਕੋਰਟ ਵਿਚ ਹੀ ਅਪੀਲ ਕਰ ਸਕਦਾ ਹੈ। ਇਹ ਵੀ ਤਾਂ ਹੋ ਸਕਦਾ ਹੈ ਜੇਕਰ ਸਰਕਾਰ ਦੀ ਮਰਜ਼ੀ ਹੋਵੇ, ਜੇਕਰ ਸਰਕਾਰ ਚਾਹੁੰਦੀ ਹੋਵੇ ਕਿ ਲੇਬਰ ਕੋਰਟ ਵਿਚ ਵਰਕਰ ਦਾ ਕੇਸ ਜਾਵੇ । ਵਰਕਰ ਨੂੰ ਇਨਸਾਫ ਲੈਣ ਲਈ ਫਿਰ ਸਰਕਾਰ ਦੇ ਅਗੇ ਤਰਲੇ ਕਰਨੇ ਪੈਂਦੇ ਹਨ ਔਰ ਫਿਰ ਮਿਲ ਮਾਲਿਕ ਲੇਬਰ ਡਿਪਾਰਟਮੈਂਟ ਦੇ ਕੁਰੱਪਟ ਅਫ਼ਸਰਾਂ ਨਾਲ ਮਿਲ ਜਾਂਦੇ ਹਨ ਔਰ ਵਰਕਰ ਦਾ ਕੇਸ ਢਿੱਲਾ ਪੈ ਜਾਂਦਾ ਹੈ ਅਤੇ ਵਰਕਰ ਨੂੰ ਪੂਰਾ ਇਨਸਾਫ ਨਹੀਂ ਮਿਲਦਾ । ਅਗਰ ਕੋਈ ਮਿਲ ਮਾਲਕ ਕਿਸੇ ਵਰਕਰ ਨੂੰ ਨੌਕਰੀ ਤੋਂ ਕੱਢ ਦੇਵੇ ਤਾਂ ਉਸ ਦੀ ਕੋਈ ਸੁਣਵਾਈ ਨਹੀਂ ਹੁੰਦੀ । ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਵਰਕਰ ਨੂੰ ਸਿੱਧਾ ਹੱਕ ਦੇ ਦਿਓ ਕਿ ਉਹ ਆਪਣਾ ਕੇਸ ਲੇਬਰ ਕੋਰਟ ਵਿਚ ਸਿੱਧਾ ਲਿਜਾ ਸਕੇ ਨਾ ਕਿ ਸਰਕਾਰ ਵਲੋਂ ਜਾ ਸਕੇ । ਇਸ ਤਰ੍ਹਾਂ ਕਰਨ ਨਾਲ ਇਕ ਤਾਂ ਸਰਕਾਰ ਦਾ ਬੋਝ ਘੱਟ ਜਾਵੇਗਾ ਦੂਸਰੇ ਜੋ ਤਕਲੀਫ ਲੇਬਰ ਨੂੰ ਕੁਰੱਪਟ ਅਫਸਰਾਂ ਦੇ ਮਿਲ ਮਾਲਿਕਾਂ ਨਾਲ ਮਿਲਣ ਕਰਕੇ ਹੁੰਦੀ ਹੈ, ਉਹ ਵੀ ਖਤਮ ਹੋ ਜਾਵੇਗੀ। ਵਰਕਰ ਨੂੰ ਇਨਸਾਫ ਜਲਦੀ ਮਿਲ ਸਕੇਗਾ ਔਰ ਸਰਕਾਰ ਦੀ ਮਰਜ਼ੀ ਵੀ ਖਤਮ ਹੋ ਜਾਵੇਗੀ ਔਰ ਵਰਕਰ ਦੀ ਡਿਸਮਿਸਲ ਦੇ ਆਰਡਰਾਂ ਦਾ ਫੈਸਲਾ ਵੀ ਜੁਡੀਸ਼ੀਅਲ ਕੋਰਟ ਰਾਹੀਂ ਹੋ ਸਕੇਗਾ। ਸਰਕਾਰ ਖੁਦ ਕਹਿੰਦੀ ਰਹੀ ਹੈ ਕਿ ਅਸੀਂ ਆਪਣੇ ਲੇਬਰ ਨੂੰ ਤਨਖਾਹ ਹਿੰਦੁ-ਸਤਾਨ ਵਿਚੋਂ ਜ਼ਿਆਦਾ ਦਿੰਦੇ ਹਾਂ ਪਰ ਮੈਂ ਦੱਸਦਾ ਹਾਂ ਕਿ ਹੇਠਲੇ ਪਾਸਿਉਂ ਸਾਡਾ ਨੰਬਰ ਦੋ ਤੇ ਹੈ। ਮੈਂ ਕੇਰੇਲਾ ਸਰਕਾਰ ਦਾ ਜ਼ਿਕਰ ਨਹੀਂ ਕਰਦਾ ਬਲਕਿ ਹਰਿਆਣਾ ਦਾ ਜ਼ਿਕਰ ਕਰ ਰਿਹਾ ਹਾਂ ਕਿ ਹਰਿਆਣੇ ਵਿਚ ਵਰਕਰ ਦੀ ਤਨਖਾਹ ਜ਼ਿਆਦਾ ਹੈ । ਸਾਡੀ ਮਿਨੀਮਮ ਤਨਖਾਹ ਹਰਿਆਣੇ ਨਾਲੋਂ ਘੱਟ ਹੋ ਗਈ ਹੈ । ਪਹਿਲੇ ਜ਼ਿਲ੍ਹੇ ਦੇ ਕਾਸਟ ਆਫ ਲਿਵਿੰਗ ਦੇ ਹਿਸਾਬ ਨਾਲ ਤਨਖਾਹ ਵਰਕਰ ਨੂੰ ਦਿੱਤੀ ਜਾਂਦੀ ਸੀ। ਫਿਰ ਇਨ੍ਹਾਂ ਨੇ ਕਰ ਦਿੱਤਾ ਕਿ ਪੰਜਾਬ ਦੀ ਕਾਸਟ ਆਫ ਲਿਵਿੰਗ ਦੇ ਹਿਸਾਬ ਨਾਲ ਵਰਕਰ ਨੂੰ ਤਨਖਾਹ ਦਿੱਤੀ ਜਾਵੇਗੀ । ਇਹ ਐਂਟੀ-ਵਰਕਿੰਗ ਕਲਾਸ ਪਾਲਿਸੀ ਜਿਹੜੀ ਸਰਕਾਰ ਦੀ ਹੈ ਉਸ ਨੂੰ ਬਦਲਣਾ ਚਾਹੀਦਾ ਹੈ ਔਰ ਇਹ ਪਾਲਿਸੀ ਬਦਲਣੀ ਪਵੇਗੀ। ਮੈਨੂੰ ਤਾਂ ਹੈਰਾਨਗੀ ਹੈ ਕਿ ਅੱਜ ਸੀ. ਐਮ. ਸਾਹਿਬ ਗਲਤ ਅੰਕੜੇ ਮੈਨਡੇਜ਼ ਲਾਸਟ ਬਾਰੇ ਦੇ ਗਏ ਹਨ। 1977 ਦੇ ਮੁਕਾਬਲੇ 1978 ਵਿਚ ਮੈਨ-ਡੇਜ਼ ਲਾਸਟ ਜ਼ਿਆਦਾ ਹੋਏ ਹਨ ਔਰ 1978 ਤੋਂ ਵੀ ਵੱਧ 1979 ਵਿਚ ਮੈਨ-ਡੇਜ਼ ਲਾਸਟ ਹੋਣ ਦੀ ਸੰਭਾਵਨਾ ਹੈ, ਜੇਕਰ ਇਹ ਹੀ ਐਂਟੀ-ਲੇਬਰ ਪਾਲਿਸੀ ਸਰਕਾਰ ਦੀ ਰਹੀ। ਅਗਰ ਵਰਕਰ ਨੂੰ ਇਨਸਾਫ ਨਹੀਂ ਮਿਲੇਗਾ ਤਾਂ ਫਿਰ ਵਰਕਰ ਹੜਤਾਲ ਨਹੀਂ ਕਰੇਗਾ ਤਾਂ ਹੋਰ ਕੀ ਕਰੇਗਾ ? ਇਸ ਲਈ ਸਰਕਾਰ ਨੂੰ ਐਂਟੀ-ਲੇਬਰ ਪਾਲਿਸੀ ਛੱਡ ਕੇ ਲੇਬਰ ਦੇ ਹੱਕ ਵਿਚ ਫੈਸਲਾ ਕਰਨਾ ਚਾਹੀਦਾ ਹੈ ਤਾਂ ਕਿ ਲੇਬਰ ਨੂੰ ਉਸ ਦਾ ਅਵਾਰਡ, ਬੋਨਸ, ਰਿਕਵਰੀਜ਼ ਦੇ ਪੈਸੇ ਜਲਦੀ ਤੋਂ ਜਲਦੀ ਮਿਲ ਸਕਣ। ਤੁਸੀਂ ਜੇਕਰ ਇਸ ਪਾਲਿਸੀ ਨੂੰ ਨਾ ਬਦਲਿਆ ਤਾਂ ਉਨ੍ਹਾਂ ਦੀ ਸਟਰਾਈਕ ਵਾਲੀ ਸਟਰੱਗਲ ਜਾਰੀ ਰਹੇਗੀ ਅਗਰ ਸਰਕਾਰ ਨੇ ਆਪਣੀ ਪਾਲਿਸੀ ਨੂੰ ਨਾ ਬਦਲਿਆ। ਮੇਰੇ ਕੋਲ ਸਰਕਾਰੀ ਅੰਕੜੇ ਹਨ ਕਿ 1977 ਦੇ ਮੁਕਾਬਲੇ 1978 ਵਿਚ ਮੈਨ-ਡੇਜ਼ ਲਾਸਟ ਜ਼ਿਆਦਾ ਹੋਏ ਸਨ। ਸੀ.ਐਮ. ਸਾਹਿਬ ਨੇ ਗਲਤ ਅੰਕੜੇ ਪੜ੍ਹੇ ਹਨ। ਮੈਂ ਸਰਦਾਰ ਆਤਮਾ ਸਿੰਘ ਜੀ ਨੂੰ ਕਹਾਂਗਾ ਕਿ ਉਹ ਆਪਣੇ ਲੇਬਰ ਮਨਿਸਟਰ ਨੂੰ ਸਮਝਾਉਣ ਕਿ ਐਂਟੀ-ਲੇਬਰ ਪਾਲਿਸੀ ਨੂੰ ਛੱਡ ਦੇਵੇ ਨਹੀਂ ਤਾਂ ਕਿਸੇ ਸਿਆਣੇ ਆਦਮੀ ਨੂੰ ਲੇਬਰ ਦਾ ਮਹਿਕਮਾ ਦੇ ਦਿਓ ਤਾਕਿ ਵਰਕਰ ਦੇ ਨਾਲ ਧੱਕਾ ਨਾ ਹੋਵੇ। ਇਤਨਾ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਨ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਸਮਾਂ ਦਿੱਤਾ ਹੈ। ਇਸ ਬਾਰੇ ਮੈਂ ਆਪਣੇ ਵਿਚਾਰ ਪੇਸ਼ ਕਰਨਾ ਚਾਹੁੰਦਾ ਹਾਂ। ਸਾਡੇ ਇਸ ਬਜਟ ਵਿਚ ਸਨਅੱਤ ਦੀ ਤਰੱਕੀ ਲਈ ਬੜੇ ਉਪਰਾਲੇ ਕਰਨ ਲਈ ਉਚੇਚੇ ਕਦਮ ਚੁੱਕੇ ਗਏ ਹਨ। ਪੰਜਾਬ ਵਿੱਚ ਸਨਅੱਤ ਦਾ ਵਾਧਾ ਹੋਣ ਦੀ ਬੜੀ ਲੋੜ ਹੈ। ਪੰਜਾਬ ਵਿੱਚ ਕਿਸਾਨਾਂ ਨੇ ਆਪਣੀ ਪੈਦਾਵਾਰ ਨੂੰ ਬਹੁਤ ਵਧਾਇਆ ਹੈ। ਕਿਸਾਨਾਂ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਇਸ ਮਸ਼ੀਨੀਯੁਗ ਵਿਚ ਮਸ਼ੀਨਾਂ ਦਾ ਇਸਤੇਮਾਲ ਬੜਾ ਜ਼ਰੂਰੀ ਹੈ । ਜਿਹੜਾ ਕੰਮ ਮਸ਼ੀਨਾਂ ਕਰ ਸਕਦੀਆਂ ਹਨ, ਉਹ ਕੰਮ ਆਦਮੀਆਂ ਨੂੰ ਨਹੀਂ ਕਰਨਾ ਚਾਹੀਦਾ। ਮਸ਼ੀਨਾਂ ਦਾ ਕੰਮ ਮਸ਼ੀਨਾਂ ਦੇ ਕੋਲੋਂ ਲੈਣਾ ਚਾਹੀਦਾ ਹੈ। ਪਿਛਲੇ ਸਮੇਂ ਦੀ ਬੀਤ ਚੁੱਕੀ ਜੋ ਸਰਕਾਰ ਸੀ, ਉਸ ਨੇ ਮਸ਼ੀਨਾਂ ਵਾਲੇ ਕੰਮ ਮਨੁੱਖ ਕੋਲੋਂ ਲਏ ਅਤੇ ਇਸ ਦੇਸ਼ ਦੇ ਮਨੁੱਖਾਂ ਨੂੰ ਪਸ਼ੂਆਂ ਵਾਂਗ ਵਰਤਿਆ ਗਿਆ। ਮਨੁੱਖ ਦੀ ਕੋਈ ਕਦਰ ਨਹੀਂ ਕੀਤੀ ਗਈ। ਪੰਜਾਬ ਦਾ ਮਨੁੱਖ ਬੜਾ ਆਦਰਯੋਗ ਮਨੁੱਖ ਹੈ । ਇਸ ਨੇ ਸਾਰੇ ਦੇਸ਼ ਦੀ, ਭਾਰਤ ਦੇਸ਼ ਦੀ ਕਾਇਆ ਪਲਟ ਦਿੱਤੀ ਹੈ, ਪੈਦਾਵਾਰ ਵਿਚ ਵਾਧਾ ਕਰਕੇ। ਇਸਦਾ ਸਨਅੱਤ ਦਾ ਪੈਦਾਵਾਰ ਨਾਲ, ਡਿਪਟੀ ਸਪੀਕਰ ਸਾਹਿਬ, ਬਹੁਤ ਵੱਡਾ ਸਬੰਧ ਹੈ। ਜ਼ਿਮੀਂਦਾਰ ਕੋਲ ਜਿਹੜੀ ਚਾਰਾ ਕੱਟਣ ਵਾਸਤੇ ਦਾਤਰੀ ਹੈ ਅਤੇ ਫਸਲ ਦੀ ਗੋਡੀ ਵਾਸਤੇ ਜਿਹੜੀ ਰੰਬੀ ਹੈ, ਇਹ ਇੰਡਸਟਰੀ ਦਾ ਇਕ ਵਿੰਗ ਹਨ। ਇਨ੍ਹਾਂ ਚੀਜ਼ਾਂ ਦਾ ਪੰਜਾਬ ਦੇ ਕਿਸਾਨ ਨਾਲ ਬਹੁਤ ਵੱਡਾ ਸਬੰਧ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਗੁਰਦਾਸਪੁਰ ਜ਼ਿਲ੍ਹੇ ਦਾ ਬਾਰਡਰ ਦਾ ਵਸਨੀਕ ਹਾਂ। ਐਨਾ ਲੰਬਾ ਅਰਸਾ ਹੋ ਗਿਆ ਹੈ ਭਾਰਤ ਦੇਸ਼ ਨੂੰ ਆਜ਼ਾਦ ਹੋਇਆਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਇੰਡਸਟਰੀ, ਕੋਈ ਫੈਕਟਰੀ ਬਾਰਡਰ ਦੇ ਪਾਸੇ ਵੱਲ ਨਹੀਂ ਲਾਈ ਗਈ। ਸਰਮਾਇਦਾਰ ਲੋਕਾਂ ਦਾ ਵਤੀਰਾ ਇਹ ਹੋ ਸਕਦਾ ਹੈ ਕਿ ਸਾਡਾ ਸਰਮਾਇਆ ਸੇਫ ਰਹੇ, ਸਾਡੀ ਮਸ਼ੀਨਰੀ ਅਤੇ ਬਿਲਡਿੰਗ ਜਿਹੜੀ ਹੈ, ਇਹ ਕਿਤੇ ਪਾਕਿਸਤਾਨ ਦੇ ਬੰਬਾਂ ਨਾਲ ਤਬਾਹ ਨਾ ਜਾਵੇ । ਆਪਣੇ ਸਰਮਾਏ ਨੂੰ ਸੇਫ ਕਰਨ ਵਾਸਤੇ ਉਹ ਬਾਰਡਰ ਛੱਡ ਕੇ ਹੀ ਨਹੀਂ ਬਲਕਿ ਬਾਰਡਰ ਦੀ ਸਟੇਟ ਨੂੰ ਛੱਡ ਕੇ ਕਿਤੇ ਦੂਰ ਜਾ ਸਕਦੇ ਹਨ ਪਰ ਸਰਕਾਰ ਜੋ ਹਰ ਇਕ ਦੀ ਮਾਈ ਬਾਪ ਹੈ ਇਸ ਨੂੰ ਲੋਕਾਂ ਵਾਸਤੇ ਇਕੋ ਜਿਹਾ ਸੋਚਣਾ ਚਾਹੀਦਾ ਹੈ ਬਲਕਿ ਬਾਰਡਰ ਦੇ ਲੋਕਾਂ ਵਾਸਤੇ ਜ਼ਿਆਦਾ ਹਮਦਰਦੀ ਹੋਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਵੀ ਮੈਂ ਬਾਰਡਰ ਤੇ ਗਿਆ ਹਾਂ ਤਾਂ ਉਥੇ ਮੈਂ ਦੇਖਦਾ ਹਾਂ ਕਿ ਸਾਡੀ ਬਾਰਡਰ ਦੇ ਬੰਨੇ ਨਾਲ ਲਗਦੀ ਜ਼ਮੀਨ ਤੇ ਫਸਲਾਂ ਖੜੀਆਂ ਹਨ, ਪਰ ਜਿਥੋਂ ਪਾਕਿਸਤਾਨ ਦੀ ਹੱਦ ਸ਼ੁਰੂ ਹੁੰਦੀ ਹੈ ਉਥੇ ਉਚਾ ਹੋ ਕੇ ਦੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਪਾਕਿਸਤਾਨ ਦੇ ਪਾਸੇ ਵੱਲ ਮੀਲਾਂ ਤੱਕ ਸਰਕੜਾ ਖੜਾ ਹੈ। ਬਾਰਡਰ ਤੇ ਪਾਕਿਸਤਾਨ ਨਾਲ ਲਗਦੀ ਜ਼ਮੀਨ ਪਾਕਿਸਤਾਨ ਵਾਲਿਆਂ ਨੇ ਆਬਾਦ ਨਹੀਂ ਕੀਤੀ। ਇਸ ਲਈ ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਜੋ ਬਾਰਡਰ ਤੇ ਰਹਿੰਦੇ ਹਨ ਉਨ੍ਹਾਂ ਨੂੰ ਕਾਰੋਬਾਰ ਮਿਲਣਾ ਉਤਨਾ ਜ਼ਰੂਰੀ ਹੈ ਜਿਤਨੀ ਆਪਣੇ ਮੁਲਕ ਦੀ ਆਜ਼ਾਦੀ ਕਾਇਮ ਰੱਖਣੀ ਜ਼ਰੂਰੀ ਹੈ । ਮੈਂ ਬੜੇ ਧਿਆਨ ਨਾਲ ਇਹ ਗੱਲ ਕਹਿ ਰਿਹਾ ਹਾਂ ਕਿ ਬਾਰਡਰ ਦਿਆਂ ਜ਼ਿਲ੍ਹਿਆਂ ਦੇ ਅੰਦਰ ਸਰਕਾਰ ਦੀ ਨੀਤੀ ਵੀ ਉਨ੍ਹਾਂ ਸਰਮਾਇਦਾਰਾਂ ਵਾਲੀ ਰਹੀ ਹੈ, ਜਿਵੇਂ ਉਹ ਕਹਿੰਦੇ ਹਨ ਕਿ ਅਸੀਂ ਕੋਈ ਵੱਡਾ ਕਾਰਖਾਨਾ, ਕੋਈ ਵੱਡੀ ਇੰਡਸਟਰੀ ਬਾਰਡਰ ਤੇ ਨਾ ਲਾਈਏ ਤਾਂਕਿ ਕਿਤੇ ਲੜਾਈ ਨਾ ਹੋ ਜਾਵੇ ਅਤੇ ਲੜਾਈ ਵਿਚ ਉਹ ਨਸ਼ਟ ਨਾ ਹੋ ਜਾਵੇ। ਮੈਂ ਆਪਣੇ ਦਿਲ ਦੀਆਂ ਡੂੰਘਾਈਆਂ ਤੋਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਾਰਡਰ ਤੇ ਜੋ ਵਸਣ ਵਾਲੇ ਲੋਕ ਹਨ ਉਨ੍ਹਾਂ ਦੀਆਂ ਜਾਨਾਂ ਮਸ਼ੀਨਰੀ ਨਾਲੋਂ, ਦੇਸ਼ ਦੇ ਧੰਨ ਨਾਲੋਂ ਕੋਈ ਘੱਟ ਕੀਮਤੀ ਨਹੀਂ ਹਨ। ਅਗਰ ਉਨ੍ਹਾਂ ਦੀਆਂ ਜਾਨਾਂ ਨੂੰ ਉਥੇ ਕੋਈ ਖਤਰਾ ਨਹੀਂ, ਉਨ੍ਹਾਂ ਦੇ ਮਾਲ ਡੰਗਰ, ਘਰ, ਜਾਇਦਾਦ ਅਤੇ ਜ਼ਮੀਨ ਨੂੰ ਕੋਈ ਖਤਰਾ ਨਹੀਂ ਤਾਂ ਉਹ ਆਪਣਾ ਖਤਰਾ ਛਾਤੀ ਤੇ ਰੱਖ ਕੇ ਦੇਸ਼ ਵਾਸਤੇ ਅਨਾਜ ਪੈਦਾ ਕਰ ਰਹੇ ਹਨ ਅਤੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਕਿ ਉਨ੍ਹਾਂ ਦੇ ਕੋਲ ਵੱਡੇ ਕਾਰਖਾਨੇ ਲੱਗਣ ਅਤੇ ਉਨ੍ਹਾਂ ਕੋਲ ਰੌਣਕਾਂ ਬਣੀਆਂ ਰਹਿਣ। ਉਨ੍ਹਾਂ ਦਾ

[ਜ਼ੱਥੇਦਾਰ ਉਜਾਗਰ ਸਿੰਘ ਸੇਖਵਾਂ]

ਖਤਰਾ ਦੂਰ ਕੀਤਾ ਜਾਵੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਦੇ ਅੰਦਰ ਇਕ ਮਿਲਕ ਪਲਾਂਟ ਲਗਾਉਣ ਦੀ ਤਿਆਰੀ ਕੀਤੀ ਗਈ ਸੀ। ਤਿਆਰੀ ਕਰਕੇ ਮੇਰੇ ਪੰਜਾਬ ਦੀ ਜਾਣ ਵਾਲੀ ਸਰਕਾਰ ਨੇ ਉਸ ਨੂੰ ਫਿਰ ਸਮਾਪਤ ਕਰ ਦਿੱਤਾ। ਜਦ ਅਸੀਂ ਗੁਰਦਾਸਪੁਰ ਜਾਂਦੇ ਹਾਂ ਤਾਂ ਉਥੇ ਪਤਾ ਲੱਗਦਾ ਹੈ ਕਿ ਸਟੇਸ਼ਨ ਦੇ ਲਾਗੇ ਇਕ ਮੁਰੱਬਾ ਜ਼ਮੀਨ ਹੈ ਜੋ ਕਿ ਕਹਿੰਦੀ ਹੈ ਕਿ ਮੈਂ ਤੁਹਾਨੂੰ ਵਾਜਾਂ ਮਾਰ ਮਾਰ ਕੇ ਕਹਿੰਦੀ ਹਾਂ ਕਿ ਇਥੇ ਇੰਡਸਟਰੀ ਚਾਲੂ ਕਰੋ। ਪਹਿਲੀ ਸਰਕਾਰ ਉਥੇ ਮਿਲਕ ਪਲਾਂਟ ਨਹੀਂ ਲਗਾ ਸਕੀ। ਉਹ ਮੁਰੱਬਾ ਜ਼ਮੀਨ ਕਈ ਲੱਖ ਰੁਪਿਆਂ ਵਿਚ ਖਰੀਦੀ ਗਈ ਸੀ ਪਰ ਉਥੇ ਕੀਤਾ ਕੁਝ ਨਹੀਂ ਗਿਆ। ਹੋ ਸਕਦਾ ਹੈ ਕਿ ਉਹ ਸਰਕਾਰ ਉਥੇ ਨਾ ਲਗਾਉਣਾ ਚਾਹੁੰਦੀ ਹੋਵੇ ਅਤੇ ਬਾਰਡਰ ਦਾ ਬਹਾਨਾ ਬਣਾ ਕੇ ਕਿਤੇ ਹੋਰ ਪਾਸੇ ਲਗਾਉਣਾ ਚਾਹੁੰਦੀ ਹੋਵੇ। ਜਦ ਕਦੇ ਹੋਰ ਪਾਸੇ ਇੰਡਸਟਰੀ ਲਗਾਉਣੀ ਹੋਵੇ ਤਾਂ ਫਿਰ ਬਹਾਨਾ ਬਣਾਇਆ ਜਾਂਦਾ ਹੈ ਕਿ ਇਹ ਬਾਰਡਰ ਹੈ ਇਸ ਕਰਕੇ ਇਹ ਇੰਡਸਟਰੀ ਵਾਪਿਸ ਲਈ ਜਾਂਦੀ ਹੈ। ਮੈਂ ਇਹ ਕਹਾਂਗਾ ਕਿ ਅੱਜ ਇੰਡਸਟਰੀ ਤੇ ਹਾਊਸ ਵਿਚ ਬਹਿਸ ਚੱਲ ਰਹੀ ਹੈ, ਇਸ ਲਈ ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਬਾਰਡਰ ਦੇ ਜ਼ਿਲ੍ਹਿਆਂ ਵਿੱਚ ਜਿਵੇਂ ਕਿ ਫਿਰੋਜ਼ਪੁਰ, ਅੰਮ੍ਰਿਤ-ਸਰ ਅਤੇ ਗੁਰਦਾਸਪੁਰ ਹਨ, ਉਨ੍ਹਾਂ ਦੇ ਜ਼ਿਲ੍ਹਿਆਂ ਵਿਚ ਖਾਸ ਕਰਕੇ ਬਾਰਡਰ ਦੇ ਨੇੜੇ ਵੱਡੀਆਂ ਫੈਕਟਰੀਆਂ ਲਾ ਕੇ ਉਥੇ ਜਗਮਗ ਕੀਤੀ ਜਾਵੇ। ਉਥੇ ਕੰਮ ਕਰਨ ਵਾਲੇ ਲੋਕਾਂ ਦੇ ਹੌਸਲੇ ਵਧਾਏ ਜਾਣ ਅਤੇ ਦੁਨੀਆਂ ਦੇ ਲੋਕਾਂ ਨੂੰ ਸਾਬਤ ਕੀਤਾ ਜਾਵੇ ਕਿ ਭਾਰਤ ਦੇਸ਼ ਦਾ ਜੋ ਦਿਮਾਗ ਹੈ, ਦਿਲ ਹੈ ਉਸ ਦੇ ਅੰਦਰ ਬਾਰਡਰ ਦਾ ਕੋਈ ਭੈ ਨਹੀਂ ਹੈ ਬਲਕਿ ਉਹ ਸ਼ਤਰੂਆਂ ਵਾਂਗ, ਬਲਵਾਨ ਲੋਕਾਂ ਵਾਂਗ ਆਪਣਾ ਕਾਰੋਬਾਰ ਕਰ ਰਹੇ ਹਨ, ਚਾਹੇ ਇੰਡਸਟਰੀ ਦਾ ਕਾਰੋਬਾਰ ਹੋਵੇ ਅਤੇ ਚਾਹੇ ਖੇਤੀਬਾੜੀ ਦਾ ਕਾਰੋਬਾਰ ਹੋਵੇ।

ਕੁਝ ਵਰਕਰਾਂ ਬਾਰੇ ਕਿਹਾ ਗਿਆ ਕਿ ਇੰਡਸਟਰੀਜ਼ ਅੰਦਰ ਵਰਕਰਾਂ ਦੀ ਕੋਈ ਕੀਮਤ, ਕਦਰ ਵਧਾਉਣੀ ਚਾਹੀਦੀ ਹੈ। ਮੈ ਵੀ ਕੁਝ ਦੇਰ ਵਰਕਰਾਂ ਵਾਲੇ ਪਾਸੇ, ਮਜ਼ਦੂਰਾਂ ਵਾਲੇ ਪਾਸੇ ਕੰਮ ਕਰਦਾ ਰਿਹਾ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਅਸੈਂਬਲੀ ਵਿਚ ਗੱਲਾਂ ਕੀਤੀਆਂ ਜਾਂਦੀਆਂ ਹਨ, ਬਾਹਰ ਵੀ ਕੀਤੀਆਂ ਜਾਂਦੀਆਂ ਹਨ, ਜਲਸੇ ਜਲੂਸ ਵੀ ਕੀਤੇ ਜਾਂਦੇ ਹਨ ਅਤੇ ਅਖਬਾਰਾਂ ਵਿਚ ਵੀ ਬਿਆਨ ਦਿਤੇ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਲੇਬਰ ਨਾਲ, ਮਜ਼ਦੂਰਾਂ ਨਾਲ ਇਨ੍ਹਾਂ ਲੋਕਾਂ ਨੂੰ ਕੋਈ ਹਮਦਰਦੀ ਨਹੀਂ ਹੈ, ਉਨ੍ਹਾਂ ਦੀਆਂ ਤਕਲੀਫਾਂ ਨਾਲ ਇਨ੍ਹਾਂ ਨੂੰ ਕੋਈ ਹਮਦਰਦੀ ਨਹੀਂ ਹੈ। ਸਿਰਫ ਉਨ੍ਹਾਂ ਦੀ ਹਮਦਰਦੀ ਆਪਣੇ ਨਾਲ ਜੋੜਨ ਵਾਸਤੇ ਇਥੇ ਅਸੈਂਬਲੀ ਵਿਚ ਬੜੀਆਂ ਬੜੀਆਂ ਤਕਰੀਰਾਂ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਲੋਕਾਂ ਦੀ ਇੰਡਸਟਰੀ ਨੂੰ ਤਬਾਹ ਕਰਨ ਦੀ ਪਾਲਿਸੀ ਹੈ। ਇਨ੍ਹਾਂ ਲੋਕਾਂ ਨੇ ਸਾਡੇ ਦੇਸ਼ ਦੀਆਂ ਕਈ ਇੰਡਸਟਰੀਆਂ ਮਜ਼ਦੂਰਾਂ ਅਤੇ ਮਾਲਕਾਂ ਵਿਚ ਝਗੜੇ ਪੁਆ ਕੇ ਤਬਾਹ ਕਰ ਦਿੱਤੀਆਂ ਹਨ। ਮੈਂ ਕਹਿੰਦਾ ਹਾਂ ਕਿ ਜਿਹੜੀ ਲੇਬਰ ਕਲਾਸ ਹੈ ਉਸ ਦੀ ਸਪੋਰਟ ਹੋਣੀ ਚਾਹੀਦੀ ਹੈ। ਸਰਕਾਰ ਨੂੰ ਉਨ੍ਹਾਂ ਪ੍ਰਤੀ ਹਮਦਰਦੀ ਹੋਣੀ ਚਾਹੀਦੀ ਹੈ। ਉਨ੍ਹਾਂ ਵਿਚ ਲੜਾਈ ਨਹੀਂ ਪਾਉਣੀ ਚਾਹੀਦੀ। ਲੜਾਈ ਨਾਲ ਮਜ਼ਦੂਰ ਦੀ ਤਬਾਹੀ ਹੁੰਦੀ ਹੈ, ਇੰਡਸਟਰੀ ਦੀ ਤਬਾਹੀ ਹੁੰਦੀ ਹੈ, ਮਸ਼ੀਨਾਂ ਦੀ ਤਬਾਹੀ ਹੁੰਦੀ ਹੈ ਅਤੇ ਮੁਲਕ ਦੀ ਪੈਦਾਵਾਰ ਰੁਕਦੀ ਹੈ। ਐਸੇ ਅਸੂਲ ਹਨ ਜਿਨ੍ਹਾਂ ਨੂੰ ਲਾਗੂ ਕੀਤਿਆਂ ਇੰਡਸਟਰੀ ਦੀ ਤਰੱਕੀ ਹੋ ਸਕਦੀ ਹੈ ਅਤੇ ਲੇਬਰ ਵੀ ਤਰੱਕੀ ਕਰ ਸਕਦੀ ਹੈ। ਲੇਬਰ ਦੀ ਜਿਹੜੀ ਰੋਟੀ ਹੈ ਉਹ ਇੰਡਸਟਰੀ ਦੇ ਵਾਧੇ ਤੇ ਹੈ। ਜਿੰਨੀ ਇੰਡਸਟਰੀ ਵਧੇਗੀ ਉਨਾਂ ਲੇਬਰ ਨੂੰ ਰੁਜ਼ਗਾਰ ਮਿਲੇਗਾ। ਕਾਰਖਾਨੇ ਬੰਦ ਕਰਕੇ, ਇੰਡਸਟਰੀ ਬੰਦ ਕਰਕੇ ਕਿਸੇ ਲੇਬਰ ਕਲਾਸ ਦਾ ਭਲਾ ਨਹੀਂ ਹੋ ਸਕਦਾ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇੰਡਸਟਰੀ ਵੱਧ ਲਾਈ ਜਾਵੇ ਅਤੇ ਉਸ ਵਿੱਚ ਲੋਕਾਂ ਨੂੰ ਕੰਮ ਕਰਨ ਦਾ ਮੌਕਾ ਦਿੱਤਾ ਜਾਵੇ। ਉਨ੍ਹਾਂ ਦੇ ਚੰਗੇ ਗਰੇਡ ਫਿਕਸ ਕੀਤੇ ਜਾਣ, ਉਨ੍ਹਾਂ ਨੂੰ ਚੰਗੀ ਟਰੇਨਿੰਗ ਦਿੱਤੀ ਜਾਵੇ, ਉਹ ਚੰਗੀਆਂ ਮਸ਼ੀਨਾਂ ਬਣਾਉਣ ਅਤੇ ਚੰਗੀਆਂ

ਮਸ਼ੀਨਾਂ ਨੂੰ ਚੰਗੀ ਤਰ੍ਹਾਂ ਵਰਤ ਸਕਣ ਅਤੇ ਚੰਗੀ ਪੈਦਾਵਾਰ ਕਰ ਸਕਣ ਅਤੇ ਦੁਨੀਆਂ ਦੀ ਮੰਡੀ ਵਿਚ ਸਾਡੀਆਂ ਬਣੀਆਂ ਮਸ਼ੀਨਾਂ ਵੱਧ ਕੀਮਤ ਤੇ ਵਿਕ ਸਕਣ। ਇਸ ਕਿਸਮ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਪਰ ਇਥੇ ਹੁੰਦਾ ਕੀ ਹੈ ਕਿ ਮਜ਼ਦੂਰਾਂ ਦੀ ਹਮਦਰਦੀ ਰੌਲਾ ਪਾ ਕੇ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਅਤੇ ਇੰਡਸਟਰੀ ਨੂੰ ਤਬਾਹ ਕੀਤਾ ਜਾਂਦਾ ਹੈ। ਇਸ ਤਰ੍ਹਾਂ ਇੰਡਸਟਰੀ ਤਰੱਕੀ ਨਹੀਂ ਕਰ ਸਕਦੀ। ਅਸੀਂ ਕੁਝ ਫੈਸਲੇ ਕਰਵਾਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮਜ਼ਦੂਰਾਂ ਅਤੇ ਮਾਲਕਾਂ ਨੂੰ ਇਕੱਠੇ ਕਰਕੇ ਬਿਠਾ ਕੇ ਫੈਸਲੇ ਕੀਤੇ ਜਾ ਸਕਦੇ ਹਨ। ਸਾਡੀ ਪੁਰਾਣੀ ਸਰਕਾਰ ਜੋ ਸਵਰਗਵਾਸ ਹੋ ਚੁਕੀ ਹੈ, ਉਸ ਦੇ ਟਾਈਮ ਦਾ 1975 ਦਾ ਲੇਬਰ ਟ੍ਰਿਬਿਊਨਲ ਦਾ ਹੋਇਆ ਫੈਸਲਾ ਲਾਗੂ ਕਿਉਂ ਨਹੀਂ ਕਰਾਇਆ ਗਿਆ ਸੀ ? ਸਾਡੀ ਸਰਕਾਰ ਆ ਗਈ ਹੈ। ਸਾਡਾ ਲੇਬਰ ਮਨਿਸਟਰ ਆ ਗਿਆ ਹੈ, ਇਨ੍ਹਾਂ ਨੇ ਮੁਕੱਦਮੇ ਬਣਾਏ ਮਾਲਕਾਂ ਤੇ ਕਿ ਤੁਸੀਂ ਫੈਸਲੇ ਲਾਗੂ ਕਿਉਂ ਨਹੀਂ ਕਰਦੇ। ਸਾਡੇ ਮਜ਼ਦੂਰ ਦਲ ਨੇ ਮਨਿਸਟਰ ਨਾਲ ਮੀਟਿੰਗਾਂ ਕੀਤੀਆਂ, ਸੈਕਟਰੀ ਸਾਹਿਬ ਨਾਲ ਮੀਟਿੰਗਾਂ ਕੀਤੀਆਂ, ਜੁਆਇੰਟ ਕਮਿਸ਼ਨਰ ਲੇਬਰ ਨਾਲ ਮੀਟਿੰਗਾਂ ਕੀਤੀਆਂ, ਸਾਰੇ ਅਫ਼ਸਰਾਂ ਨਾਲ ਬੈਠ ਕੇ ਪੁਰਾਣਾ ਕੀਤਾ ਹੋਇਆ ਫੈਸਲਾ ਲਾਗੂ ਕਰਵਾਇਆ ਹੈ, ਜਿਸ ਦੇ ਨਾਲ 1 ਕਰੋੜ 44 ਲੱਖ ਰੁਪਿਆ ਕੱਢਿਆ ਹੈ ਔਰ ਧਾਰੀਵਾਲ ਦੇ ਮਜ਼ਦੂਰਾਂ ਨੂੰ ਮਿਲਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਨਿਰੀਆਂ ਗਲਾਂ ਨਾਲ ਮਜ਼ਦੂਰ ਦਾ ਕੁਝ ਨਹੀਂ ਹੋ ਸਕਦਾ। ਅਗਰ ਪਰੈਕਟੀਕਲੀ ਕੁਝ ਕਰਕੇ ਦਿਖਾਈਏ ਤਾਂ ਹੀ ਮਜ਼ਦੂਰਾਂ ਦਾ ਕੁਝ ਹੋ ਸਕਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਨਿਰੀਆਂ ਹਮਦਰਦੀ ਦੀਆਂ ਗੱਲਾਂ ਕਰਕੇ ਮਜ਼ਦੂਰ ਦਾ ਨਾਸ ਨਾ ਕਰੋ, ਮਜ਼ਦੂਰਾਂ ਨਾਲ ਸੱਚੀ ਹਮਦਰਦੀ ਕਰਕੇ ਉਨ੍ਹਾਂ ਵਾਸਤੇ ਕੁਝ ਕਰਕੇ ਦਿਖਾਓ। ਅੱਜ ਸਾਡੀ ਸਰਕਾਰ ਨੇ ਅਮਲੀ ਰੂਪ ਵਿਚ ਕੁਝ ਕਰਕੇ ਦਿਖਾਇਆ ਹੈ। ਅੱਜ ਸਾਡੀ ਸਰਕਾਰ ਨੇ ਉਨ੍ਹਾਂ ਦੇ ਵਾਸਤੇ ਇਕ ਫਾਰਮੂਲਾ ਬਣਾਇਆ ਹੈ, ਜਿਸ ਦੇ ਨਾਲ ਮਜ਼ਦੂਰਾਂ ਨੂੰ ਲਾਭ ਪਹੁੰਚਿਆ ਹੈ। ਧਾਰੀਵਾਲ ਮਿੱਲ ਵਿਚ ਮਜ਼ਦੂਰਾਂ ਨੂੰ ਤਰੱਕੀ ਮਿਲੀ ਹੈ। ਅੱਜ ਉਥੇ ਹਰ ਮਜ਼ਦੂਰ ਨੂੰ 80 ਰੁਪਏ 50 ਪੈਸੇ ਦੀ ਤਰੱਕੀ ਮਿਲੀ ਹੈ। ਚਾਹੇ ਕੋਈ ਮਹੀਨੇ ਦੀ ਤਨਖਾਹ 300 ਰੁਪਏ ਲੈਂਦਾ ਸੀ ਅਤੇ ਚਾਹੇ ਕੋਈ 1000 ਰੁਪਏ ਮਹੀਨੇ ਦੀ ਤਨਖਾਹ ਲੈਂਦਾ ਸੀ, ਹਰ ਇਕ ਮਜ਼ਦੂਰ ਨੂੰ 80 ਰੁਪਏ 50 ਪੈਸੇ ਮਹੀਨੇ ਦਾ ਫਾਇਦਾ ਹੋਇਆ ਹੈ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, 1 ਕਰੋੜ 44 ਲੱਖ ਰੁਪਿਆ ਬਕਾਇਆ ਧਾਰੀਵਾਲ ਮਿੱਲ ਵਿਚ ਮਜ਼ਦੂਰਾਂ ਨੂੰ ਦਿਵਾਇਆ ਹੈ। ਮਜ਼ਦੂਰਾਂ ਦੀਆਂ ਗੱਲਾਂ ਕਰਨ ਵਾਲੇ (ਵਿਰੋਧੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਲੋਕਾਂ ਨੂੰ ਇਹ ਗੱਲ ਨਹੀਂ ਸ਼ੋਭਦੀ ਕਿ ਉਹ ਨਿਰੀਆਂ ਗੱਲਾਂ ਹੀ ਕਰੀ ਜਾਣ, ਨਿਰੀ ਉਨ੍ਹਾਂ ਦੀ ਹਮਦਰਦੀ ਲੈਣ ਦੀ ਖਾਤਰ ਉਨ੍ਹਾਂ ਵਾਸਤੇ ਫੋਕੀਆਂ ਗੱਲਾਂ ਹੀ ਕਰੀ ਜਾਣ, ਇਸ ਨਾਲ ਉਨ੍ਹਾਂ ਦਾ ਭਲਾ ਨਹੀਂ ਹੋ ਸਕਦਾ। ਇਨ੍ਹਾਂ ਗੱਲਾਂ ਨਾਲ ਨਾ ਮਜ਼ਦੂਰ ਨੂੰ ਕੁਝ ਮਿਲ ਸਕਦਾ ਹੈ, ਨਾ ਮਜ਼ਦੂਰ ਦਾ ਕੁਝ ਬਣ ਸਕਦਾ ਹੈ, ਨਾ ਮਾਲਕ ਦਾ ਕੁਝ ਬਣ ਸਕਦਾ ਹੈ ਅਤੇ ਨਾ ਹੀ ਦੇਸ਼ ਦੀ ਕੋਈ ਪੈਦਾਵਾਰ ਵੱਧ ਸਕਦੀ ਹੈ। ਡਿਪਟੀ ਸਪੀਕਰ ਸਾਹਿਬ, ਫੋਕੇ ਅਥਰੂ ਕੇਰ ਕੇ ਉਨ੍ਹਾਂ ਦੀਆਂ ਹਮਦਰਦੀ ਦੀਆਂ ਗੱਲਾਂ ਕਹਿਣ ਨਾਲ ਉਨ੍ਹਾਂ ਦਾ ਕੁਝ ਨਹੀਂ ਸੰਵਰਨਾ। ਇਨ੍ਹਾਂ ਦਾ (ਵਿਰੋਧੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਇਹ ਰਵੱਈਆ ਠੀਕ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਰਕਾਰ ਨੂੰ ਇਹ ਗੱਲ ਕਹਾਂਗਾ ਕਿ ਇਹ ਗੱਲ ਠੀਕ ਹੈ ਕਿ ਪੰਜਾਬ ਰਾਜ ਇਕ ਨਮੂਨੇ ਦਾ ਰਾਜ ਬਣ ਜਾਵੇਗਾ। ਸਾਡੇ ਦੇਸ਼ ਦੇ ਲੋਕਾਂ ਦੀ ਰੀਝ ਹੈ ਕਿ ਉਹ ਬਾਹਰਲੇ ਮੁਲਕਾਂ ਵਿਚ ਜਾਂਦੇ ਹਨ ਅਤੇ ਉਹ ਚਾਹੁੰਦੇ ਹਨ ਕਿ ਅਸੀਂ ਬਾਹਰਲੇ ਮੁਲਕਾਂ ਵਿਚ ਜਾ ਕੇ ਤਰੱਕੀ ਦੇ ਕੰਮ ਦੇਖੀਏ। ਖਾਸ ਤੌਰ ਤੇ ਅਮਰੀਕਾ ਵਿਚ ਜਿਹੜੀ ਕੈਲੀਫੋਰਨੀਆਂ ਸਟੇਟ ਹੈ, ਉਥੇ ਦੀ ਤਰੱਕੀ ਦੇਖ ਕੇ ਲੋਕ ਆਉਂਦੇ ਹਨ। ਉਥੋਂ ਉਹ ਲੋਕ ਤਰੱਕੀ ਦੇਖ ਕੇ ਇਥੇ ਆ ਕੇ ਫਿਰ ਉਸ ਦੀ

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਸ਼ੋਭਾ ਕਰਦੇ ਹਨ ਆਪਣੇ ਦੇਸ਼ ਵਿਚ । ਮੈਂ ਕਹਿੰਦਾ ਹਾਂ ਕਿ ਸਰਮਾਏਦਾਰ ਦੇਸ਼ਾਂ ਦੀ ਸ਼ੋਭਾ ਕਰਨ ਦੀ ਕੋਈ ਲੋੜ ਨਹੀਂ ਹੈ। ਤੁਹਾਡੇ ਆਪਣੇ ਅੰਦਰ ਇਹ ਸ਼ਕਤੀ ਹੈ ਕਿ ਜਿਥੇ ਅੱਜ ਪੰਜਾਬ ਪਹੁੰਚਿਆ ਹੈ, ਜੇ ਨੇਕ ਨੀਤੀ ਨਾਲ ਅੱਜ ਸਾਡੇ ਅਫ਼ਸਰ, ਸਾਡੇ ਪੋਲੀਟੀਕਲ ਬੰਦੇ ਅਤੇ ਬਿਜ਼ਨੈਸ ਵਾਲੇ ਲੋਕ ਇਹ ਤਿੰਨੇ ਹੀ ਅਗਰ 6 ਮਹੀਨੇ ਨੇਕ ਨੀਤੀ ਨਾਲ ਧਿਆਨ ਦੇਣ ਤਾਂ ਪੰਜਾਬ ਜਿਹੜਾ ਹੈ ਇਸ ਨੂੰ ਦੇਖਣ ਵਾਸਤੇ ਬਾਹਰਲੇ ਮੁਲਕਾਂ ਵਿਚੋਂ ਲੋਕ ਇਥੇ ਆਉਣਗੇ ਅਤੇ ਕਹਿਣਗੇ ਕਿ ਭਾਰਤ ਵਿਚ ਇਕ ਐਸਾ ਸੂਬਾ ਹੈ ਜਿਹੜਾ ਕਿ ਦੇਖਣ ਵਾਲਾ ਹੈ । ਮੈਨੂੰ, ਡਿਪਟੀ ਸਪੀਕਰ ਸਾਹਿਬ, ਇਸ ਗਲ ਦੀ ਖੁਸ਼ੀ ਹੈ ਕਿ ਇਕ ਪੱਖ ਦਾ ਕੰਮ ਪੂਰਾ ਹੋ ਗਿਆ ਹੈ। ਜਦੋਂ ਦੀ ਸਾਡੀ ਸਰਕਾਰ ਬਣੀ ਹੈ ਪੈਦਾਵਾਰ ਦੀ ਕੋਈ ਕਮੀ ਨਹੀਂ ਰਹੀ । ਗੰਨਾ ਇਤਨਾ ਪੈਦਾ ਹੋਇਆ ਹੈ ਕਿ ਪੀੜਿਆ ਨਹੀਂ ਜਾ ਰਿਹਾ । ਕਣਕ ਸਾਡੀ ਇਤਨੀ ਹੋ ਗਈ ਹੈ ਕਿ ਲੋੜ ਤੋਂ ਬਹੁਤ ਵਧ ਗਈ ਹੈ ਅਤੇ ਚਾਵਲ ਇਤਨਾ ਪੈਦਾ ਹੋਇਆ ਹੈ ਕਿ ਚੁੱਕਣ ਵਾਲਾ ਕੋਈ ਨਹੀਂ। ਪਰ, ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਵਧ ਪੈਦਾਵਾਰ ਹੋਈ ਹੈ ਇਸ ਤੋਂ ਡਰਨ ਵਾਲੀ ਕੋਈ ਗਲ ਨਹੀਂ ਹੈ। ਹਾਲਾਤ ਬਦਲ ਗਏ ਹਨ। ਕਿੱਥੇ ਤਾਂ ਪੈਦਾਵਾਰ ਕਰਨ ਦੀ ਲੋੜ ਸੀ ਅਤੇ ਲੋਕੀਂ ਭੁੱਖੇ ਮਰਦੇ ਸਨ ਅਤੇ ਉਹ ਕਹਿੰਦੇ ਸਨ ਕਿ ਰੋਟੀ ਖਾਣ ਵਾਸਤੇ ਦਿਤੀ ਜਾਵੇ, ਲੋਕਾਂ ਨੂੰ ਖਾਣ ਵਾਸਤੇ ਚਾਵਲ ਦਿਤਾ ਜਾਵੇ ਅਤੇ ਕਿੱਥੇ ਹੁਣ ਲੋਕ ਸੋਚਦੇ ਹਨ ਕਿ ਇਤਨਾ ਅਨਾਜ ਹੁਣ ਰਖੀਏ ਕਿਥੇ ? ਕਿਥੇ ਤਾਂ ਪ੍ਰਾਬਲਮ ਸੀ ਕਿ ਰੋਟੀ ਖਾਣ ਨੂੰ ਨਹੀਂ ਸੀ ਲਭਦੀ ਅਤੇ ਕਿਥੇ ਹੁਣ ਪ੍ਰਾਬਲਮ ਆ ਗਈ ਹੈ ਕਿ ਪੰਜਾਬ ਦੇ ਅੰਦਰ ਜਿਹੜੀ ਹੁਣ ਪੈਦਾਵਾਰ ਹੋਈ ਹੈ, ਉਸ ਨੂੰ ਸੰਭਾਲਣ ਦਾ ਪ੍ਰਬੰਧ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਇਹ ਬੜਾ ਭਾਰੀ ਇਨਕਲਾਬ ਆਇਆ ਹੈ ਔਰ ਇਹ ਇਨਕਲਾਬ ਪੰਜਾਬੀਆਂ ਨੇ ਲਿਆਂਦਾ ਹੈ। ਜੇ ਇਨ੍ਹਾਂ ਨੂੰ ਠੀਕ ਸਹੂਲਤਾਂ ਸਮੇਂ ਸਿਰੇ ਦਿਤੀਆਂ ਜਾਣ ਔਰ ਇੰਡਸਟਰੀ ਲਾ ਕੇ ਕੰਮ ਦਿਤਾ ਜਾਵੇ ਤਾਂ ਮੇਰਾ ਯਕੀਨ ਹੈ ਕਿ ਪੰਜਾਬ ਜਿਹੜਾ ਹੈ ਉਹ ਦੁਨੀਆਂ ਵਿਚ ਇਕ ਨਮੂਨੇ ਦੀ ਸਟੇਟ ਬਣ ਜਾਵੇਗਾ। ਕੁਝ ਪਲੈਨਾਂ ਅੱਜ ਸਾਡੀਆਂ ਸਿਰੇ ਚੜ੍ਹ ਗਈਆਂ ਹਨ। ਸਾਡੇ ਮੁੱਖ ਮੰਤਰੀ ਸਾਹਿਬ ਨੇ ਹਾਊਸ ਵਿਚ ਜਾਣਕਾਰੀ ਦਿੰਦਿਆਂ ਇਹ ਕਿਹਾ ਸੀ ਕਿ ਕਣਕ ਵਿਚ ਅਸੀਂ ਨੰਬਰ ਇਕ ਤੇ ਆਉਣਾ ਹੈ, ਸਾਰਿਆਂ ਦੇ ਵਿਚੋਂ। ਸਾਰੀ ਦੁਨੀਆਂ ਵਿਚੋਂ ਅਸੀਂ ਇਕ ਨੰਬਰ ਲੈਣਾ ਹੈ। ਪਹਿਲਾਂ ਪੈਦਾਵਾਰ ਕਣਕ ਦੀ ਕਰਨ ਵਿਚ ਕੈਲੇਫੋਰਨੀਆ ਇਕ ਨੰਬਰ ਤੇ ਸੀ। ਅਜ ਸਾਡੇ ਪੰਜਾਬ ਵਿਚੋਂ ਲੁਧਿਆਣਾ ਜ਼ਿਲ੍ਹਾ ਜਿਹੜਾ ਹੈ ਜਿਥੇ ਦੇ ਕਿਸਾਨ ਨੇ ਆਪਣੀ ਮਿਹਨਤ ਨਾਲ ਕਣਕ ਦੀ ਪੈਦਾਵਾਰ ਵਧਾਈ ਹੈ, ਉਹ ਅੱਜ ਕੈਲੇਫੋਰਨੀਆਂ ਨਾਲੋਂ ਵੀ ਵਧ ਕਣਕ ਪੈਦਾ ਕਰਦਾ ਹੈ। ਉਸ ਜ਼ਿਲ੍ਹੇ ਨੇ ਦੁਨੀਆਂ ਦਾ ਇਕ ਨਵਾਂ ਰਿਕਾਰਡ ਕਾਇਮ ਕਰ ਦਿਤਾ ਹੈ। ਉਹ ਜ਼ਿਲ੍ਹਾ ਪੰਜਾਬ ਦਾ ਦੁਨੀਆਂ ਵਿਚ ਕਣਕ ਦੀ ਪੈਦਾਵਾਰ ਕਰਨ ਵਿਚ ਨੰਬਰ ਇਕ ਤੇ ਆ ਗਿਆ ਹੈ। ਇਹ ਚੀਜ਼ ਸਾਨੂੰ ਇਕ ਰਸਤਾ ਦੱਸ ਰਹੀ ਹੈ ਕਿ ਅਸੀਂ ਸਾਰਿਆਂ ਪੱਖਾਂ ਤੋਂ ਅਗੇ ਜਾ ਸਕਦੇ ਹਾਂ। ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜੀ ਇੰਡਸਟਰੀ ਹੈ ਉਸ ਦਾ ਝੁਕਾ ਪਿੰਡਾਂ ਵਲ ਨੂੰ ਕਰੋ। ਜਿਹੜੀ ਸੱਨਅਤ ਮੁਤੱਅਲਕ ਸਰਦਾਰ ਬਲਵੰਤ ਸਿੰਘ ਜੀ ਨੇ ਭਾਸ਼ਣ ਦਿੰਦਿਆਂ ਆਪਣੀ ਬਜਟ ਸਪੀਚ ਵਿਚ ਵਜ਼ਾਹਤ ਕੀਤੀ ਹੈ, ਉਸ ਦੇ ਵਿਚ ਉਨ੍ਹਾਂ ਨੇ ਦਸਿਆ ਹੈ ਕਿ ਇਹ ਜਿਹੜੀ ਇੰਡਸਟਰੀ ਹੈ, ਉਸ ਦਾ ਮੂੰਹ ਅਸੀਂ ਪਿੰਡਾਂ ਵਲ ਨੂੰ ਕਰਨਾ ਹੈ।

**ਇਕ ਆਵਾਜ਼** : ਜੇ ਕਰ ਦੇਵੋ ਤਾਂ ਹੀ ਹੈ।

**ਜੱਥੇਦਾਰ ਉਜਾਗਰ ਸਿੰਘ** ਸੇਖਵਾਂ : ਤੁਸੀਂ ਕੁਝ ਨਹੀਂ ਕੀਤਾ, ਅਸੀਂ ਕਰਨਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਅੰਕੜੇ ਦੇਖੇ ਹਨ। ਪਿੰਡਾਂ ਦੇ ਅੰਦਰ ਸਾਡੇ 84% ਲੋਕ ਵਸਦੇ ਹਨ। ਮੈਂ ਇਹ ਅੰਕੜੇ ਜ਼ਿਲ੍ਹੇਵਾਰ ਵੀ ਦੇਖੇ ਹਨ। ਮੇਰੇ ਗੁਰਦਾਸਪੁਰ ਦੇ ਜ਼ਿਲ੍ਹੇ ਦੇ ਪਿੰਡਾਂ ਵਿਚ 77

ਪੁਆਇੰਟ ਕੁਝ ਪਰਸੈਂਟ ਲੋਕ ਵਸਦੇ ਹਨ। ਸਾਰੇ ਪੰਜਾਬ ਦੇ 79% ਲੋਕ ਪਿੰਡਾਂ ਵਿਚ ਰਹਿੰਦੇ ਹਨ ਅਤੇ ਜੇ ਸਾਰੇ ਦੇਸ਼ ਦੇ ਅੰਕੜੇ ਇਕੱਠੇ ਕਰ ਲਈਏ ਤਾਂ ਪਤਾ ਲਗਦਾ ਹੈ ਕਿ 84% ਲੋਕ ਜਿਹੜੇ ਹਨ, ਉਹ ਪਿੰਡਾਂ ਵਿਚ ਵਸਦੇ ਹਨ ਅਤੇ 16% ਲੋਕ ਸ਼ਹਿਰਾਂ ਵਿਚ ਵਸਦੇ ਹਨ। ਜਿਹੜਾ ਖ਼ਜ਼ਾਨਾ ਮੰਤਰੀ ਜੀ ਨੇ ਆਪਣੇ ਭਾਸ਼ਣ ਵਿਚ, ਆਪਣੀ ਬਜਟ ਸਪੀਚ ਵਿਚ ਇਹ ਦੱਸਿਆ ਹੈ ਕਿ ਅਸੀਂ ਪਿੰਡਾਂ ਨੂੰ ਇੰਡਸਟਰੀ ਦਾ ਮੂੰਹ ਕਰਨਾ ਹੈ ਮੈਂ ਉਨ੍ਹਾਂ ਨੂੰ ਇਹ ਗੱਲ ਕਹਿੰਦਾ ਹਾਂ ਕਿ ਜੋ ਕੁਝ ਖਜ਼ਾਨਾ ਮੰਤਰੀ ਜੀ ਨੇ ਇਸ ਹਾਊਸ ਵਿਚ ਵਿਸ਼ਵਾਸ ਦਿਵਾਇਆ ਹੈ, ਅਗਰ ਅਸੀਂ ਉਸ ਤੇ ਅਮਲ ਨਹੀਂ ਕਰਾਂਗੇ ਤਾਂ ਇਕੱਲੀਆਂ ਅਪੋਜ਼ੀਸ਼ਨ ਪਾਰਟੀਆਂ ਹੀ ਨਹੀਂ ਸਾਡੇ ਘਰ ਦਾ ਆਪਣਾ ਜੱਥਾ ਵੀ ਇਸ ਤੇ ਇਤਰਾਜ਼ ਕਰੇਗਾ ਕਿ ਜਿਹੜੀ ਗੱਲ ਹਾਊਸ ਵਿਚ ਤੁਸੀਂ ਕਹਿੰਦੇ ਹੋ, ਉਸ ਤੇ ਅਮਲ ਨਹੀਂ ਕਰਦੇ। ਮੈਂ ਇਹ ਕਹਾਂਗਾ ਕਿ ਲੋਕਾਂ ਦੇ ਨਾਲ ਸੱਚੀ ਗੱਲ ਕਰ ਕੇ ਹੀ ਅਸੀਂ ਲੋਕਾਂ ਦਾ ਮਨ ਆਪਣੇ ਨਾਲ ਲਾ ਸਕਦੇ ਹਾਂ। ਡਿਪਟੀ ਸਪੀਕਰ ਸਾਹਿਬ, ਭਾਸ਼ਣਾਂ ਦੇ ਨਾਲ ਗੱਲਾਂ ਕਦੇ ਸਿਰੇ ਨਹੀਂ ਚੜ੍ਹਦੀਆਂ ਹਮੇਸ਼ਾਂ। ਅਮਲ ਨਾਲ ਗੱਲ ਸਿਰੇ ਚੜ੍ਹਦੀ ਰਹੀ ਹੈ। ਜੋ ਇਨ੍ਹਾਂ ਦੇ (ਵਿਰੋਧੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਵੇਲੇ ਹੁੰਦਾ ਰਿਹਾ ਹੈ, ਤੁਸੀਂ ਉਹ ਗੱਲ ਨਹੀਂ ਕਰਨੀ। ਤੁਸੀਂ ਕਿਸਾਨ ਵਲ ਜੋ ਆਪਣਾ ਧਿਆਨ ਦਿੱਤਾ ਹੈ ਔਰ 2 ਸਾਲ ਆਪਣੀਆਂ ਗੱਲਾਂ ਤੇ ਅਮਲ ਕੀਤਾ ਹੈ, ਉਸ ਦੇ ਨਤੀਜੇ ਅੱਜ ਸਾਡੇ ਸਾਹਮਣੇ ਹਨ। ਮੈਂ ਕਹਾਂਗਾ ਕਿ ਹੁਣ ਇੰਡਸਟਰੀ ਵਲ ਆਪਣਾ ਧਿਆਨ ਦਿਓ। ਸਾਡੇ ਜੋ ਇੰਡਸਟਰੀਜ਼ ਮਨਿਸਟਰ ਹਨ, ਉਨ੍ਹਾਂ ਤੋਂ ਪੁੱਛਿਆ ਜਾ ਰਿਹਾ ਹੈ, ਉਨ੍ਹਾਂ ਨੂੰ ਸਾਡੇ ਆਪਣੇ ਵਾਲਿਆਂ ਵਲੋਂ ਵੀ ਅਤੇ ਪਰਾਏ ਵਾਲਿਆਂ ਵਲੋਂ ਵੀ। ਉਨ੍ਹਾਂ ਨੂੰ ਪੁੱਛ ਕੇ ਚੰਗੀ ਤਰ੍ਹਾਂ ਸੋਚਣਾ ਚਾਹੀਦਾ ਹੈ ਕਿ ਜਿਹੜੇ ਮੇਰੇ ਤੇ ਸਵਾਲ ਹੋ ਰਹੇ ਹਨ ਉਨ੍ਹਾਂ ਸਵਾਲਾਂ ਦਾ ਜਵਾਬ ਅਮਲ ਵਿਚ ਕਰਕੇ ਦਿਖਾਵਾਂਗਾ। (ਵਿਘਨ)

**ਇਕ ਆਵਾਜ਼** : ਉਹ ਤਾਂ ਇਥੇ ਹਾਊਸ ਵਿਚ ਬੈਠੇ ਹੀ ਨਹੀਂ, ਕਹਿ ਕਿਸ ਨੂੰ ਰਹੇ ਹੋ ?

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਵੈਸੇ ਉਨ੍ਹਾਂ ਨੂੰ ਇਥੇ ਹੋਣਾ ਚਾਹੀਦਾ ਸੀ ਕਿਉਂਕਿ ਮਜ਼ਮੂਨ ਉਨ੍ਹਾਂ ਦਾ ਚਲ ਰਿਹਾ ਹੈ, ਉਹ ਸਾਡੇ ਜਜ਼ਬਾਤ ਸੁਣਦੇ। ਮੈਂ ਨਹੀਂ ਕਹਿ ਸਕਦਾ ਕਿ ਉਨ੍ਹਾਂ ਨੂੰ ਕੋਈ ਜ਼ਰੂਰੀ ਕੰਮ ਹੋ ਗਿਆ ਹੋਣਾ ਹੈ। ਜੇ ਉਹ ਨਹੀਂ ਬੈਠੇ ਤਾਂ ਸਾਡੇ ਸੀਨੀਅਰ ਵਜ਼ੀਰ ਸਰਦਾਰ ਆਤਮਾ ਸਿੰਘ ਜੀ ਇਥੇ ਬੈਠੇ ਹਨ, ਉਹ ਸਾਡੇ ਜਜ਼ਬਾਤ ਉਨ੍ਹਾਂ ਦੇ ਕੋਲ ਪਹੁੰਚਾ ਦੇਣਗੇ। ਅਸੀਂ ਸੱਚੇ ਹਿਰਦੇ ਨਾਲ ਗੱਲ ਕਰਨੀ ਚਾਹੁੰਦੇ ਹਾਂ। ਜੇ ਪਿੰਡਾਂ ਵਿਚ ਇੰਡਸਟਰੀ ਤਰੱਕੀ ਕਰੇਗੀ ਤਾਂ ਸਾਡੇ ਪਿੰਡਾਂ ਦੇ ਲੋਕ ਵਜ਼ੀਰ ਸਾਹਿਬ ਨੂੰ ਧੰਨ ਭਾਗ ਕਹਿਣਗੇ ਅਤੇ ਉਨ੍ਹਾਂ ਦੇ ਗਲੇ ਵਿਚ ਹਾਰ ਪਾਉਣਗੇ ਅਤੇ ਕਹਿਣਗੇ ਕਿ ਤੁਸੀਂ ਸਾਡੇ ਪਿੰਡਾਂ ਵਿਚ ਕਾਰਖਾਨੇ ਲਾਏ ਹਨ ਅਸੀਂ ਤੁਹਾਡਾ ਧੰਨਵਾਦ ਕਰਦੇ ਹਾਂ। ਉਹ ਲੋਕ ਤੁਹਾਨੂੰ ਇੱਜ਼ਤ ਦੇਣਗੇ, ਤੁਹਾਨੂੰ ਮਾਣ ਬਖਸ਼ਣਗੇ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਤਾਕਤਾਂ ਜਿਹੜੀਆਂ ਹਨ, ਉਹ ਮਨੁੱਖ ਦੇ ਕੋਲ ਔਰ ਜੱਥੇਬੰਦੀਆਂ ਦੇ ਕੋਲ ਆਉਂਦੀਆਂ ਹਨ ਅਤੇ ਫਿਰ ਚਲੀਆਂ ਜਾਂਦੀਆਂ ਹਨ, ਫਿਰ ਆਉਂਦੀਆਂ ਹਨ ਅਤੇ ਚਲੀਆਂ ਜਾਂਦੀਆਂ ਹਨ। ਇਹ ਕਿਤੇ ਇਕ ਥਾਂ ਤੇ ਟਿਕ ਕੇ ਨਹੀਂ ਬਹਿੰਦੀਆਂ। ਕਿਤਨਾ ਵੀ ਤਾਕਤਵਰ ਬੰਦਾ ਕਿਉਂ ਨਾ ਹੋਵੇ, ਬਲੀ ਕਿਉਂ ਨਾ ਹੋਵੇ, ਪਾਵਰਫੁੱਲ ਕਿਉਂ ਨਾ ਹੋਵੇ, ਪੈਗੰਬਰ ਕਿਉਂ ਨਾ ਹੋਵੇ , ਪੀਰ ਕਿਉਂ ਨਾ ਹੋਵੇ ਉਹ ਆਪਣੇ ਟਾਈਮ ਨਾਲ ਸ਼ਕਤੀ ਨੂੰ ਗੰਵਾ ਕੇ ਇਸ ਸੰਸਾਰ ਤੋਂ ਲਾਂਭੇ ਹੋ ਜਾਂਦਾ ਹੈ। ਅੱਜ ਸਾਨੂੰ ਤਾਕਤ ਮਿਲੀ ਹੈ, ਅੱਜ ਸਾਨੂੰ ਲੋਕਾਂ ਨੇ ਤਾਕਤ ਦਿੱਤੀ ਹੈ ਔਰ ਸ਼ਕਤੀ ਦੇ ਕੇ ਅੱਜ ਸਾਨੂੰ ਲੋਕਾਂ ਨੇ ਇਥੇ ਬਠਾਇਆ ਹੈ। ਇੱਥੇ ਬੈਠ ਕੇ ਜੇ ਅੱਜ ਅਸੀਂ ਲੋਕਾਂ ਦੀ ਸੇਵਾ ਨਹੀਂ ਕਰ ਸਕਦੇ ਤਾਂ ਫਿਰ ਸਾਡੇ ਮਨਾਂ ਨੂੰ ਪਛਤਾਵਾ ਹੋਵੇਗਾ ਔਰ ਸਾਡੇ ਉਨ੍ਹਾਂ ਦੋਸਤਾਂ ਨੂੰ ਪਛਤਾਣਾ ਹੋਵੇਗਾ ਜਿਨ੍ਹਾਂ ਨੇ ਸਾਡੇ ਵਾਸਤੇ ਲਾਈਨਾਂ ਬੰਨ੍ਹ ਕੇ ਸਾਨੂੰ ਵੋਟਾਂ ਦਿੱਤੀਆਂ।

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਉਨ੍ਹਾਂ ਲੋਕਾਂ ਨੂੰ ਮਾਯੂਸੀ ਹੋਵੇਗੀ ਜੇਕਰ ਅਸੀਂ ਉਨ੍ਹਾਂ ਦੀ ਡਟ ਕੇ ਸੇਵਾ ਨਾ ਕਰ ਸਕੇ। ਮੈਂ ਅਰਜ਼ ਕਰਦਾ ਹਾਂ ਕਿ ਸਾਡੀ ਇੰਡਸਟਰੀ ਛੋਟੇ ਛੋਟੇ ਪਿੰਡਾਂ ਵਿਚ ਜਾਵੇ ਔਰ ਵੱਡੇ ਵੱਡੇ ਕਾਰਖਾਨੇ ਪਿੰਡਾਂ ਵਿਚ ਲਾਏ ਜਾਣ। ਕੋਈ ਪਰਵਾਹ ਨਹੀਂ ਕਿਸੇ ਗੱਲ ਦੀ। ਅਸੀਂ ਇਕ ਮਨੁੱਖ ਵਾਸਤੇ ਕਿੰਨਾਂ ਖਰਚ ਕਰ ਦਿੰਦੇ ਹਾਂ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਜੱਥੇਦਾਰ ਜੀ, ਹੁਣ ਵਾਈਂਡ ਅੱਪ ਕਰ ਦਿਓ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਲਓ ਜੀ, ਮੈਂ ਹੁਣੇ ਹੀ ਵਾਈਂਡ ਅੱਪ ਕਰ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਜਿਹੜੀਆਂ ਬੇਨਤੀਆਂ ਕੀਤੀਆਂ ਹਨ, ਮੈਨੂੰ ਆਸ ਹੈ ਕਿ ਸਰਦਾਰ ਆਤਮਾ ਸਿੰਘ ਜੀ ਇੰਡਸਟਰੀ ਮਨਿਸਟਰ ਦੇ ਨੋਟਿਸ ਵਿਚ ਇਹ ਲਿਆ ਦੇਣਗੇ। ਬਾਰਡਰ ਦੇ ਇਲਾਕੇ ਵਲ ਜਿਹੜਾ ਪੰਜਾਬ ਸਰਕਾਰ ਦਾ ਝੁਕਾਓ ਹੈ, ਇਹ ਬੜੀ ਸ਼ਲਾਘਾਯੋਗ ਗੱਲ ਹੈ। ਮੈਂ ਕਹਿੰਦਾ ਹਾਂ ਕਿ ਪਿੰਡਾਂ ਦੇ ਨਾਲ ਨਾਲ ਬਾਰਡਰ ਵੱਲ ਵੀ ਹੋਰ ਧਿਆਨ ਦਿੱਤਾ ਜਾਏ ਅਤੇ ਲੋਕਾਂ ਦੀ ਨੇਕਨਾਮੀ ਖੱਟੀ ਜਾਵੇ।

**ਸ੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਵ) : ਡਿਪਟੀ ਸਪੀਕਰ ਸਾਹਿਬ, ਸ਼ੁਕਰੀਆ। ਡਿਪਟੀ ਸਪੀਕਰ ਸਾਹਿਬ, ਅੱਜ ਸਾਡੇ ਸਾਹਮਣੇ ਦੋ ਡਿਮਾਂਡਾਂ ਹਨ। ਇਕ 33 ਨੰਬਰ ਅਤੇ ਦੂਜੀ 21 ਨੰਬਰ। ਇਹ ਡਿਮਾਂਡਾਂ ਇੰਡਸਟਰੀ ਅਤੇ ਲੇਬਰ ਦੀਆਂ ਹਨ। ਮੈਂ ਉਨ੍ਹਾਂ ਤੇ ਕੁਝ ਬੋਲਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਪਿਛਲੇ ਸੈਸ਼ਨ ਮਾਰਚ, 1978 ਵਿਚ ਇੰਡਸਟਰੀ ਮਨਿਸਟਰ ਸਾਹਿਬ ਨੇ ਇੰਡਸਟਰੀਅਲ ਪਾਲਿਸੀ ਬਾਰੇ ਸਟੇਟਮੈਂਟ ਦਿੱਤੀ ਸੀ। ਉਸ ਨੂੰ ਇਕ ਸਾਲ ਹੋ ਗਿਆ ਹੈ। ਉਸ ਬਾਰੇ ਇਹ ਕਿਹਾ ਸੀ ਕਿ ਅਸੀਂ ਇਹ ਕੁਝ ਕਰਾਂਗੇ ਔਰ ਉਸ ਸਟੇਟਮੈਂਟ ਵਿਚ ਇਹ 4, 5 ਚੀਜ਼ਾਂ ਦਿੱਤੀਆਂ ਸਨ :

(a) A net work of village and small industries so as to cover all the villages in the next five years ;

(b) Sustained growth of small industries with special emphasis on tiny units so as to create maximum employment ;

(c) Medium and large industrial units which are agro-based and are germane to the man-power and material resources of the State ;

(d) Attracting maximum number of industrialists for setting up industries with special incentives for non-resident Indians ; and

(e) Upgrading of technology.

ਇਹ ਪੰਜ ਚੀਜ਼ਾਂ ਇਨ੍ਹਾਂ ਨੇ ਦੱਸੀਆਂ ਸਨ। ਇਕ ਸਾਲ ਦਾ ਅਰਸਾ ਹੋ ਗਿਆ ਹੈ ਔਰ ਹੁਣ ਨਵਾਂ ਬਜਟ ਆ ਗਿਆ ਹੈ। ਉਸ ਵਿਚ, ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖੋਗੇ ਕਿ ਬਜਟ ਵਿਚ ਇੰਡਸਟਰੀ ਲਈ ਸਿਰਫ 1% ਦਾ ਪ੍ਰੋਵੀਜ਼ਨ ਕੀਤਾ ਹੈ। ਸਾਨੂੰ ਐਗਰੀਕਲਚਰ ਨਾਲ ਉਤਨਾ ਹੀ ਪਿਆਰ ਹੈ, ਜਿਤਨਾ ਕਿ ਕਿਸੇ ਹੋਰ ਨੂੰ ਹੈ ਅਤੇ ਸਾਨੂੰ ਪਿੰਡਾਂ ਨਾਲ ਵੀ ਉਤਨਾ ਹੀ ਪਿਆਰ ਹੈ ਜਿਤਨਾ ਕਿ ਕਿਸੇ ਹੋਰ ਨੂੰ ਹੈ। ਅਸੀਂ ਚਾਹੁੰਦੇ ਹਾਂ ਕਿ ਪਿੰਡ ਵੀ ਤਰੱਕੀ ਕਰਨ, ਲੇਕਿਨ ਸ਼ਹਿਰਾਂ ਵਿਚੋਂ 64% ਰੈਵੇਨਿਊ ਸਰਕਾਰ ਨੂੰ ਆ ਰਿਹਾ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਸੇਲਜ਼ ਟੈਕਸ ਤੋਂ 25% ਆਮਦਨ ਹੈ, ਸਟੇਟ ਅਕਸਾਈਜ਼ ਤੋਂ 11 ਪ੍ਰਤੀਸ਼ਤ, ਸੈਂਟਰਲ ਕਨਸਰਨਡ, ਜਿਸ ਵਿਚ ਇਨਕਮ ਟੈਕਸ ਅਤੇ ਅਕ-ਸਾਈਜ਼ ਡਿਊਟੀਜ਼ ਹਨ, 13 ਪ੍ਰਤੀਸ਼ਤ ਹੈ ਅਤੇ ਅਦਰ ਟੈਕਸਿਜ਼ ਤੋਂ 13% ਹਨ। 65 ਪ੍ਰਤੀਸ਼ਤ ਰੈਵੇਨਿਊ ਇਨ੍ਹਾਂ ਨੂੰ ਸ਼ਹਿਰਾਂ ਵਿਚੋਂ ਆਉਂਦਾ ਹੈ, ਪਰ ਇੰਡਸਟਰੀ ਦੀ ਡਿਵੈਲਪਮੈਂਟ ਵਾਸਤੇ ਸਿਰਫ 1% ਖਰੀਚਣ ਲਗੇ ਹਨ। ਡਿਪਟੀ ਸਪੀਕਰ ਸਾਹਿਬ, ਜਦੋਂ ਇਨ੍ਹਾਂ ਨੇ ਰਾਜ ਸੰਭਾਲਿਆ ਤਾਂ ਇਹ ਰਾਸ਼ਟਰ ਪਿਤਾ

ਮਹਾਤਮਾ ਗਾਂਧੀ ਜੀ ਦੀ ਸਮਾਧ ਤੇ ਗਏ। ਉਥੇ ਜਾ ਕੇ ਮੱਥਾ ਟੇਕਿਆ ਤੇ ਵਚਨ ਲਿਆ ਕਿ ਕਿਸੇ ਨਾਲ ਕੋਈ ਵਿਤਕਰਾ ਨਹੀਂ ਕਰਾਂਗੇ ਔਰ ਸੋਸ਼ਲਿਜ਼ਮ ਲਿਆਵਾਂਗੇ। ਮਗਰ ਇਨ੍ਹਾਂ ਦੋ ਸਾਲਾਂ ਵਿਚ ਤੁਸੀਂ ਆਪ ਜਾਣਦੇ ਹੋ, ਵੇਖਦੇ ਹੋ, ਅੱਜ ਤਾਈਂ ਕੋਈ ਚੀਜ਼ ਤੇ ਅਮਲ ਨਹੀਂ ਕੀਤਾ ਗਿਆ, ਬਲਕਿ ਕਈ ਚੀਜ਼ਾਂ ਜਿਹੜੀਆਂ ਕਿ ਪਿਛਲੀ ਸਰਕਾਰ ਦੀਆਂ ਅੱਛੀਆਂ ਸਨ, ਉਨ੍ਹਾਂ ਨੂੰ ਵੀ ਰਿਵਰਸ ਕੀਤਾ ਜਾ ਰਿਹਾ ਹੈ। ਮੈਨੂੰ ਤਾਂ ਸੋਚਣਾ ਪੈ ਰਿਹਾ ਹੈ ਕਿ ਜਦੋਂ ਇਹ ਸਰਕਾਰ ਤਬਦੀਲ ਹੋਵੇਗੀ, ਸਾਨੂੰ ਸਮਾਧੀ ਨੂੰ ਗੰਗਾ ਜਲ ਨਾਲ ਧੋਣਾ ਪਵੇਗਾ। (ਕਾਂਗਰਸ ਬੈਂਚਾਂ ਵਲੋਂ ਥੰਪਿੰਗ) ਡਿਪਟੀ ਸਪੀਕਰ ਸਾਹਿਬ, ਇੰਡਸਟਰੀ ਤੇ ਜਿਹੜਾ 1% ਲੱਗ ਰਿਹਾ ਹੈ, ਤੁਸੀਂ ਦਸ ਦਿਓ ਇਹ ਜਿਹੜੀਆਂ 4,5 ਚੀਜ਼ਾਂ ਇਨ੍ਹਾਂ ਨੇ ਰੱਖੀਆਂ ਹਨ, ਮੇਰਾ ਖਿਆਲ ਹੈ ਕਿ ਇਸ ਪੈਸੇ ਨਾਲ ਤਾਂ ਆਟੇ ਵਿਚ ਲੂਣ ਦਾ ਸਵਾਦ ਵੀ ਨਹੀਂ ਆਉਣਾ। ਕਰੋੜਾਂ ਰੁਪਏ ਚਾਹੀਦੇ ਹਨ ਇੰਡਸਟਰੀ ਦੀ ਡਿਵੈਲਪਮੈਂਟ ਵਾਸਤੇ, ਬੇਕਾਰੀ ਦੂਰ ਕਰਨ ਵਾਸਤੇ। ਅਸੀਂ ਸਟੇਟ ਵਿੱਚ ਇੰਡਸਟਰੀਆਲਾਈਜ਼ੇਸ਼ਨ ਕਰਨੀ ਹੈ। ਐਗਰੀਕਲਚਰ ਦਾ ਜਿਹੜਾ ਫੀਲਡ ਹੈ, ਉਹ ਲਿਮਟਿਡ ਹੈ ਅਤੇ ਇਸ ਖੇਤਰ ਵਿਚ ਅਸੀਂ ਕਾਫ਼ੀ ਦੇ ਦਿੱਤਾ ਹੈ ਔਰ ਹੋਰ ਦੇਣਾ ਵੀ ਹੈ। ਜ਼ਮੀਨ ਥੋੜ੍ਹੀ ਬਹੁਤ ਰਹਿੰਦੀ ਹੈ, ਰੀਕਲੇਮ ਕਰਨੀ ਹੈ। ਪਰ ਉਸ ਦੇ ਨਾਲ ਅਨਇੰਪਲਾਇਮੈਂਟ ਦਾ ਸਾਲਿਊਸ਼ਨ ਨਹੀਂ, ਇਹ ਤਾਂ ਸਿਰਫ਼ ਇੰਡਸਟਰੀਅਲਾਈਜ਼ੇਸ਼ਨ ਨਾਲ ਹੈ ਜਿਹੜਾ ਬਹੁਤ ਹੀ ਅਹਿਮ ਪਾਰਟ ਹੈ ਕਿਸੇ ਵੀ ਸਟੇਟ ਦੀ ਡਿਵੈਲਪਮੈਂਟ ਦਾ ਮਗਰ ਉਸ ਦੇ ਬਾਰੇ ਇਹ ਸਰਕਾਰ ਨਹੀਂ ਸੋਚਦੀ। ਇਸ ਵੇਲੇ ਇਹ ਸਰਕਾਰ ਜ਼ਿਮੀਂਦਾਰਾਂ ਦਾ ਨਾਮ ਲੈ ਕੇ, ਉਨ੍ਹਾਂ ਦੀਆਂ ਕਲੈਮਿਟੀਜ਼ ਦਾ ਨਾਂ ਲੈ ਕੇ ਬਹੁਤ ਸਾਰੇ ਫੰਡਜ਼ ਇਸ ਪਾਸੇ ਗਲਤ ਤੌਰ ਤੇ ਟਰਾਂਸਫਰ ਹੋ ਰਹੇ ਹਨ। ਇਸ ਕਰਕੇ ਮੈਂ ਬੇਨਤੀ ਕਰਨ ਲਗਾ ਹਾਂ ਕਿ ਜੇਕਰ ਸਟੇਟ ਦੀ ਤਰੱਕੀ ਕਰਨੀ ਹੈ, ਸਟੇਟ ਵਿਚੋਂ ਗਰੀਬੀ ਕੱਢਣੀ ਹੈ, ਅਨ-ਇਪਲਾਇਮੈਂਟ ਕੱਢਣੀ ਹੈ, ਤਾਂ ਇੰਡਸਟਰੀ ਦੀ ਜ਼ਿਆਦਾ ਤੋਂ ਜ਼ਿਆਦਾ ਪਲੈਨਿੰਗ ਕਰਨੀ ਪਵੇਗੀ। ਪਿੱਛੇ ਜਿਹੇ 6 ਸ਼ੂਗਰ ਮਿੱਲਾਂ ਲਗਾਉਣ ਦੀ ਤਜਵੀਜ਼ ਸੀ, ਉਹ ਵੀ ਇਸ ਸਰਕਾਰ ਨੇ ਬੰਦ ਕਰ ਦਿੱਤੀ ਹੈ। ਉਸ ਦੇ ਨਾਲ ਕਾਫ਼ੀ ਐਂਮਪਲਾਇਮੈਂਟ ਮਿਲਣੀ ਸੀ, ਐਗਰੀਕਲਚਰ ਵਿਚ ਵੀ ਕਾਫ਼ੀ ਵਾਧਾ ਹੋਣਾ ਸੀ, ਪਰ ਸਰਕਾਰ ਨੇ ਉਹ ਮਿਲਾਂ ਬੰਦ ਕਰ ਦਿੱਤੀਆਂ। ਹੁਣ ਅੱਜ ਸੁਆਲਾਂ ਦੇ ਵਕਫ਼ੇ ਵਿਚ ਇੱਕ ਸੁਆਲ ਆਇਆ ਸੀ, ਜਿਸ ਵਿਚ ਦੱਸਿਆ ਗਿਆ ਸੀ ਕਿ ਬਹਿਊਰੀ ਬੰਦ ਕਰ ਦਿੱਤੀ ਹੈ ਔਰ ਮਨਿਸਟਰ ਸਾਹਿਬ ਨੇ ਫਰਮਾਇਆ ਸੀ ਕਿ ਇਸ ਵਿਚ ਘਾਟਾ ਪੈ ਰਿਹਾ ਹੈ। ਪਬਲਿਕ ਅੰਡਰਟੇਕਿੰਗਜ਼ ਵਿਚ ਸ਼ੁਰੂ ਸ਼ੁਰੂ ਵਿਚ ਘਾਟੇ ਹੁੰਦੇ ਹਨ। ਕੀ ਸਰਕਾਰ ਇਸ ਤਰ੍ਹਾਂ ਪਬਲਿਕ ਅੰਡਰਟੇਕਿੰਗਜ਼ ਬੰਦ ਕਰ ਦਿੰਦੀ ਹੁੰਦੀ ਹੈ? ਇਸ ਦੇ ਨਾਲ ਕਾਫ਼ੀ ਇੰਪਲਾਇਮੈਂਟ ਲੋਕਾਂ ਨੂੰ ਮਿਲਦੀ ਹੈ। ਇਹ ਜਿਹੜੀ ਮੌਜੂਦਾ ਸਰਕਾਰ ਹੈ, ਇਹ ਸੋਸ਼ਲਿਜ਼ਮ ਅਤੇ ਨੈਸ਼ਨੇਲਿਜ਼ਮ ਦੇ ਖਿਲਾਫ਼ ਹੈ ਔਰ ਇਹ ਨੈਸ਼ਨਾਲਾਈਜ਼ੇਸ਼ਨ ਦੀ ਪਾਲਿਸੀ ਤੇ ਨਹੀਂ ਚਲਦੀ ਕਿਉਂਕਿ ਇਸ ਦੇ ਨਾਲ ਜਿਹੜੇ ਕਾਰਖਾਨੇਦਾਰ ਹਨ, ਸਰਮਾਏਦਾਰ ਹਨ, ਉਹ ਨਹੀਂ ਚਾਹੁੰਦੇ ਕਿ ਦੇਸ਼ ਵਿਚ ਨੈਸ਼ਨਾਲਾਈਜ਼ੇਸ਼ਨ ਆਵੇ। ਡਿਪਟੀ ਸਪੀਕਰ ਸਾਹਿਬ, ਕਿਸੇ ਦੇਸ਼ ਨੂੰ ਕਿਸੇ ਸਟੇਟ ਨੂੰ ਨੈਸ਼ਨੇਲਾਈਜ਼ੇਸ਼ਨ ਕਰਨ ਵਾਸਤੇ ਬਹੁਤ ਚੀਜ਼ਾਂ ਦੀ ਲੋੜ ਹੁੰਦੀ ਹੈ, ਜਿਸ ਤਰ੍ਹਾਂ ਕਿ Maximum production of wealth, provision of full employment, equitable distribution of wealth and equal opportunity of work etc. ਮਗਰ ਇਹ ਤਾਂ ਇੰਡਸਟਰੀਅਲਾਈਜ਼ੇਸ਼ਨ ਅਤੇ ਨੈਸ਼ਨਾਲਾਈਜ਼ੇਸ਼ਨ ਵੱਲ ਨਹੀਂ ਚਲਣਗੇ। ਇਨ੍ਹਾਂ ਦੇ ਇੰਡਸਟਰੀ ਮਨਿਸਟਰ ਸ਼੍ਰੀ ਜਾਰਜ ਫਰਨੈਂਡੇਜ਼ ਕਹਿੰਦੇ ਹਨ ਕਿ ਨੈਸ਼ਨੇਲਾਈਜ਼ੇਸ਼ਨ ਹੋਣੀ ਚਾਹੀਦੀ ਹੈ, ਮਗਰ ਜਨਤਾ ਪਾਰਟੀ ਦੀ ਵਰਕਿੰਗ ਬਾਡੀ ਕਹਿੰਦੀ ਹੈ ਕਿ ਨਹੀਂ ਹੋਣੀ ਚਾਹੀਦੀ। ਇਹ ਤਾਂ ਸਰਮਾਏਦਾਰਾਂ ਵਿਚੋਂ ਹਨ ਔਰ ਸਰਮਾਏਦਾਰਾਂ ਦੇ ਨਾਲ ਹਨ, ਅਤੇ ਉਨ੍ਹਾਂ ਸਰਮਾਏਦਾਰਾਂ ਨੇ ਕਾਂਗਰਸ ਸਰਕਾਰ ਨੂੰ ਹਟਾਉਣ ਵਾਸਤੇ ਇਨ੍ਹਾਂ ਨੂੰ ਲੱਖਾਂ ਰੁਪਏ ਦਿੱਤੇ ਸਨ। ਇਹ ਪ੍ਰੋਗਰੈਸਿਵ ਪਾਲਿਸੀਆਂ ਬੰਦ

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

ਕਰਕੇ ਉਨ੍ਹਾਂ ਨੂੰ ਸਿਲਾ ਦੇਣਾ ਚਾਹੁੰਦੇ ਹਨ। ਇਹ ਜਿਹੜੇ ਨਿਸ਼ਾਨੇ ਮੈਂ ਦੱਸੇ ਹਨ ਕਿਸੇ ਦੇਸ਼ ਨੂੰ, ਕਿਸੇ ਸਟੇਟ ਨੂੰ ਸੋਸ਼ਲਿਜ਼ਮ ਵੱਲ ਲਿਜਾਣ ਵਾਸਤੇ ਇਹ ਬਹੁਤ ਜ਼ਰੂਰੀ ਹਨ। ਇੰਡਸਟਰੀਲਾਈਜ਼ੇਸ਼ਨ ਕਰਨੀ ਵੀ ਬਹੁਤ ਜ਼ਰੂਰੀ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਦੇਸ਼ ਦੇ ਆਨਰੇਬਲ ਪ੍ਰੈਜ਼ੀਡੈਂਟ ਸ੍ਰੀ ਐਨ. ਸੰਜੀਵਾ ਰੈਡੀ ਨੇ ਇਕ ਤਕਰੀਰ ਕਰਦਿਆਂ ਆਪਣੇ ਭਾਸ਼ਣ ਵਿਚ ਕਿਹਾ ਕਿ ਇਹ ਦੋ ਸਾਲਾਂ ਦੀ ਜ਼ਨਤਾ ਪਾਰਟੀ ਦੀ ਕਾਰਕਰਦਗੀ ਦੇ ਨਾਲ ਨਾਲ ਕੁਝ ਹੋਰ ਗੱਲਾਂ ਵੀ ਹਨ।

> 'Let us not forget if we have a marginal increase in foodgrains, it is because of under consumption. Millions of our people do not have two square meals a day.'

ਉਨ੍ਹਾਂ ਨੇ ਫਰਮਾਇਆ ਹੈ ਕਿ ਇਹ ਜਿਹੜੀ ਥੋੜ੍ਹੀ ਜਿਹੀ ਸਰਪਲੱਸ ਐਗਰੀਕਲਚਰਲ ਪ੍ਰੋਡਿਊਸ ਹੋ ਗਈ ਹੈ, ਇਸ ਵਿਚ ਸ਼ੇਖੀਆਂ ਨਹੀਂ ਮਾਰਨੀਆਂ ਚਾਹੀਦੀਆਂ। ਠੀਕ ਹੈ, ਪ੍ਰੋਡਕਸ਼ਨ ਵੀ ਬਹੁਤ ਵੱਧੀ ਹੈ ਮਗਰ ਅੱਜ ਦੇਸ਼ ਵਿਚ ਇੰਨੇ ਗਰੀਬ ਲੋਕ ਬੈਠੇ ਹਨ ਕਿ ਉਨ੍ਹਾਂ ਵਿਚਾਰਿਆਂ ਨੂੰ ਦੋ ਵਕਤ ਦਾ ਖਾਣਾ ਤੱਕ ਨਹੀਂ ਮਿਲਦਾ, ਇਸ ਕਰਕੇ ਇਹ ਪ੍ਰੋਡਕਸ਼ਨ ਸਰਪਲੱਸ ਹੋਈ ਹੈ। ਇਸ ਦੇ ਵਾਸਤੇ ਪਰਚੇਜ਼ਿੰਗ ਪਾਵਰ ਵਧਾਉਣੀ ਚਾਹੀਦੀ ਹੈ। ਜਿਹੜੇ ਡਿਵੈਲਪਿੰਗ ਕੰਟਰੀਜ਼ ਹਨ, ਸਟੇਟਸ ਹਨ ਜੇਕਰ ਕਿਸੇ ਨੇ ਦੇਸ਼ ਵਿਚੋਂ ਗਰੀਬੀ ਕੱਢਣੀ ਹੈ, ਤਾਂ ਲੋਕਾਂ ਦੀ ਪਰਚੇਜ਼ਿੰਗ ਪਾਵਰ ਵਧਾਉਣੀ ਪਏਗੀ ਅਤੇ ਹੋਰ ਕੋਈ ਤਰੀਕਾ ਨਹੀਂ ਹੈ। ਐਗਰੀਕਲਚਰ ਵਿਚ ਹੋਰ ਵਾਧਾ ਹੋਵੇ ਸਾਨੂੰ ਖੁਸ਼ੀ ਹੈ, ਮਗਰ ਜਿੰਨਾਂ ਚਿਰ ਇੰਡਸਟਰੀਲਾਈਜ਼ੇਸ਼ਨ ਨਹੀਂ ਕਰੋਗੇ ਉਨਾਂ ਚਿਰ ਤੱਕ ਉਨ੍ਹਾਂ ਲੋਕਾਂ ਦੀ ਪਰਚੇਜ਼ਿੰਗ ਪਾਵਰ ਨਹੀਂ ਵਧਾ ਸਕੋਗੇ। ਡਿਪਟੀ ਸਪੀਕਰ ਸਾਹਿਬ, ਮਿਡਲ ਈਸਟ ਵਾਲੇ ਸਾਡੀਆਂ ਚੀਜ਼ਾਂ ਲੈ ਕੇ ਖਾਂਦੇ ਹਨ ਕਿਉਂਕਿ ਉਨ੍ਹਾਂ ਕੋਲ ਪਰਚੇਜ਼ਿੰਗ ਪਾਵਰ ਹੈ। ਸਾਡੇ ਦੇਸ਼ ਵਾਲੇ ਆਪਣੀਆਂ ਹੀ ਚੀਜ਼ਾਂ ਨਹੀਂ ਖਾ ਸਕਦੇ ਕਿਉਂਕਿ ਇਨ੍ਹਾਂ ਕੋਲ ਪਰਚੇਜ਼ਿੰਗ ਪਾਵਰ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਕਹਿੰਦੀ ਹੈ ਕਿ ਪਿਛਲੀ ਕਾਂਗਰਸ ਸਰਕਾਰ ਨੇ ਕੁਝ ਨਹੀਂ ਕੀਤਾ, ਪਰ ਇਨ੍ਹਾਂ ਨੇ ਖੁਦ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਤਾਰੀਫ ਕੀਤੀ ਹੈ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਪੰਜਾਬ ਵਿਚ ਸਮਾਲ ਸਕੇਲ ਇੰਡਸਟਰੀ ਲਗਵਾਈ ਸੀ ਅਤੇ ਹੋਰ ਬਹੁਤ ਸਾਰੀ ਡਿਵੈਲਪਮੈਂਟ ਕੀਤੀ ਸੀ। ਪਰ ਕਈ ਭਰਾ ਕਹਿੰਦੇ ਹਨ ਕਿ ਪਿਛਲੀ ਕਾਂਗਰਸ ਸਰਕਾਰ ਨੇ 30 ਸਾਲਾਂ ਵਿਚ ਕੁਝ ਨਹੀਂ ਕੀਤਾ। ਇਨ੍ਹਾਂ ਦੇ ਆਪਣੇ ਪਰੈਜ਼ੀਡੈਂਟ ਕਹਿੰਦੇ ਹਨ ਕਿ ਸਰਦਾਰ ਪ੍ਰਤਾਪ ਸਿੰਘ ਹੋਰਾਂ ਨੇ ਬਹੁਤ ਕੁਝ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਸਾਡੇ ਚੀਫ਼ ਮਨਿਸਟਰ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਅੰਮ੍ਰਿਤਸਰ ਵਿਚ ਕਿਹਾ ਸੀ :—

> 'that lack of industrial development was the major reason of unemployment.'

ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਐਡਮਿਟ ਕੀਤਾ ਸੀ ਕਿ ਸਾਡੀ ਸਟੇਟ ਵਿਚ ਅਨਇੰਪਲਾਇਮੈਂਟ ਬਹੁਤ ਹੈ ਅਤੇ ਉਹ ਦੂਰ ਨਹੀਂ ਹੋ ਰਹੀ। ਇਹ ਬਹੁਤ ਅਹਿਮ ਚੀਜ਼ ਹੈ ਅਤੇ ਪੰਜਾਬ ਸਰਕਾਰ ਨੂੰ ਇਸ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇਸ ਵੱਲ ਜ਼ਿਆਦਾ ਪੈਸਾ ਰੱਖਣਾ ਚਾਹੀਦਾ ਸੀ। ਇਸ ਬਾਰੇ ਤੁਸੀਂ ਅਖ਼ਬਾਰਾਂ ਵਿਚ ਵੀ ਪੜ੍ਹਿਆ ਹੋਵੇਗਾ, 'ਪਰਤਾਪ' ਅਖ਼ਬਾਰ ਮੇਰੇ ਕੋਲ ਹੈ। ਉਸ ਵਿਚ ਵੀ ਲਿਖਿਆ ਹੋਇਆ ਹੈ। ਕਾਮਰੇਡ ਸੱਤ ਪਾਲ ਡਾਂਗ ਜੀ ਨੇ ਵੀ 'ਟ੍ਰਿਬਿਊਨ' ਅਖਬਾਰ ਦਾ ਰੈਫਰੈਂਸ ਦਿੱਤਾ ਸੀ। ਉਸ ਅਖ਼ਬਾਰ ਵਿਚ ਵੀ ਲਿਖਿਆ ਹੋਇਆ ਸੀ ਅਤੇ ਉਨ੍ਹਾਂ ਨੇ ਪੜ੍ਹ ਕੇ ਦੱਸਿਆ ਸੀ। ਅੱਜ ਇੰਡਸਟਰੀਅਲਿਸਟਸ ਨੇ ਐਲਾਨ ਕੀਤਾ ਹੈ

ਕਿ ਅਸੀਂ ਪੰਜਾਬ ਬੰਦ ਕਰ ਦੇਵਾਂਗੇ। ਇਸ ਦੇ ਨਾਲ ਇਹ ਵੀ ਕਿਹਾ ਹੈ ਕਿ ਵਰਕਰ ਪੰਜਾਬ ਦਾ ਕੋਈ ਵੀ ਟੈਕਸ ਅਦਾ ਨਹੀਂ ਕਰੇਗਾ। ਸਾਡੇ ਆਨਰੇਬਲ ਇੰਡਸਟਰੀਜ਼ ਮਨਿਸਟਰ ਸਾਹਿਬ ਬਾਰੇ ਵੀ ਕਿਹਾ ਹੈ ਕਿ ਅਸੀਂ ਟੰਡਨ ਸਾਹਿਬ ਦਾ ਘੇਰਾਓ ਕਰਾਂਗੇ ਅਤੇ ਪੰਜਾਬ ਬੰਦ ਕਰਾਂਗੇ । ਇਹੋ ਜਿਹੇ ਹਾਲਾਤ ਪੈਦਾ ਹੋ ਰਹੇ ਹਨ। ਸੈਂਟਰ ਵਿਚ ਵੀ ਹੁਣ ਜਨਤਾ ਸਰਕਾਰ ਹੈ ਅਤੇ ਪੰਜਾਬ ਵਿੱਚ ਵੀ ਅਕਾਲੀ-ਜਨਤਾ ਸਰਕਾਰ ਹੈ। ਇਸ ਲਈ ਡਿਵੈਲਪਮੈਂਟ ਵਾਸਤੇ ਸੋਚਣਾ ਚਾਹੀਦਾ ਹੈ । ਦੋ ਸਾਲ ਹੋ ਗਏ ਹਨ ਅਤੇ ਇਹ ਦੋ ਸਾਲਾਂ ਤੋਂ ਹੀ ਆਪਸ ਵਿਚ ਲੜ ਰਹੇ ਹਨ ਅਤੇ ਕਦੇ ਸੈਂਟਰ ਵਿਚ ਲੜਾਈ ਹੁੰਦੀ ਹੈ ਅਤੇ ਕਦੇ ਸਟੇਟਾਂ ਵਿਚ ਲੜਾਈ ਹੁੰਦੀ ਹੈ। ਰਾਜ ਸਭਾ ਵਿਚ ਇੱਕ ਆਨਰੇਬਲ ਮੈਂਬਰ ਨੇ ਇੱਕ ਸਵਾਲ ਫਸਾਦਾਂ ਬਾਰੇ ਪੁੱਛਿਆ ਸੀ ਤਾਂ ਪਤਾ ਲੱਗਾ ਕਿ ਕੁੱਲ 400 ਫਸਾਦ ਹੋਏ ਹਨ, ਜਿਨ੍ਹਾਂ ਵਿਚੋਂ ਕੁਝ ਫਸਾਦ ਕਮਿਓਨਲ ਪਾਰਟੀ ਦੀ ਵਜ੍ਹਾ ਕਰਕੇ ਵੀ ਹੋਏ ਹਨ। ਸਾਰਾ ਵਕਤ ਇਸ ਪਾਸੇ ਖ਼ਤਮ ਕੀਤਾ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਅੱਜ ਸਾਰੇ ਪੰਜਾਬ ਵਿਚ ਇੰਡਸਟਰੀ ਦੀ ਬੜੀ ਅਲਾਰਮਿੰਗ ਸਿਚੂਏਸ਼ਨ ਹੈ। ਬਹੁਤ ਸਾਰੇ ਕਾਰਖਾਨੇ ਪੰਜਾਬ ਵਿਚ ਬੰਦ ਹੋ ਚੁੱਕੇ ਹਨ ਜਿਹੜੀ ਬੇਸਿਕ ਚੀਜ਼ ਇੰਡਸਟਰੀ ਦੀ ਹੈ, ਉਹ ਨਹੀਂ ਮਿਲਦੀ। ਕੋਲਾ ਇੰਡਸਟਰੀ ਵਾਸਤੇ ਨਹੀਂ ਮਿਲਦਾ। ਬਿਜਲੀ ਤਾਂ ਥੋੜ੍ਹੀ ਬਹੁਤ ਮਿਲਦੀ ਹੈ। ਬਠਿੰਡਾ ਥਰਮਲ ਪਲਾਂਟ ਬੰਦ ਹੋ ਰਿਹਾ ਹੈ ਅਤੇ ਇਸ ਵੇਲੇ ਸਿਰਫ ਇੱਕ ਪਲਾਂਟ ਹੀ ਚੱਲ ਰਿਹਾ ਹੈ। ਉਹ ਵੀ ਜਲਦੀ ਹੀ ਬੰਦ ਹੋ ਜਾਵੇਗਾ। ਕੀਮਤਾਂ, ਡਿਪਟੀ ਸਪੀਕਰ ਸਾਹਿਬ, ਬਹੁਤ ਹਾਈ ਹੋ ਗਈਆਂ ਹਨ। 15 ਪ੍ਰਤੀਸ਼ਤ ਡਿਊਟੀ ਵਧਾ ਦਿੱਤੀ ਗਈ ਹੈ। ਮਗਰ ਕੋਲਾ ਕਿਸੇ ਭਾਅ ਵੀ ਨਹੀਂ ਮਿਲਦਾ। ਇਸ ਵੇਲੇ ਕੋਲੇ ਦਾ ਭਾਅ ਸਵਾ ਰੁਪਏ ਕਿਲੋ ਹੈ । ਇਸ ਨਾਲੋਂ ਤਾਂ ਸਬਜ਼ੀਆਂ ਸਸਤੀਆਂ ਹਨ ਅਤੇ ਹੋਰ ਚੀਜ਼ਾਂ ਸਸਤੀਆਂ ਹਨ ਪਰ ਕੋਲਾ ਨਹੀਂ ਮਿਲਦਾ। ਕੋਲਾ ਬਲੈਕ ਵਿਚ ਮਿਲਦਾ ਹੈ। ਸਾਡੇ ਪੰਜਾਬ ਵਿਚ ਸਮਾਲ ਸਕੇਲ ਅਤੇ ਵੱਡੀ ਇਡਸਟਰੀ ਚਾਲੀ, ਪੰਜਾਹ ਹਜ਼ਾਰ ਦੇ ਲਗਭਗ ਹੈ। ਉਸ ਵਿੱਚ ਵਰਕਸ਼ਾਪਾਂ ਵੀ ਆ ਜਾਂਦੀਆਂ ਹਨ। ਗੱਤਾ, ਕਾਗਜ਼, ਆਇਰਨ ਸਟੀਲ, ਤਾਂਬਾ, ਸੀਮਿੰਟ, ਸਿੱਕਾ, ਧਾਗਾ, ਪੈਟਰੋਲ, ਤੇਲ ਅਤੇ ਕੈਮੀਕਲਜ਼, ਡੀਜ਼ਲ ਆਦਿ ਬਹੁਤ ਸਾਰੀਆਂ ਐਸੀਆਂ ਚੀਜ਼ਾਂ ਹਨ, ਜਿਨ੍ਹਾਂ ਦੇ ਭਾਅ ਪਹਿਲਾਂ ਨਾਲੋਂ ਦੁਗਣੇ ਹੋ ਚੁਕੇ ਹਨ । ਇਸ ਦਾ ਕਾਰਨ ਇਹ ਹੈ ਕਿ ਕੱਚਾ ਮਾਲ ਜਿਹੜਾ ਬਾਹਰੋਂ ਮੰਗਾਉਂਦੇ ਹਨ, ਉਹ ਵੱਡੇ ਆਦਮੀ ਹਨ ਅਤੇ ਸਪਲਾਈ ਕਰਨ ਵਾਲੇ ਵੀ ਵੱਡੇ ਆਦਮੀ ਹੁੰਦੇ ਹਨ। ਜਿਹੜੀ ਚੀਜ਼ ਪਹਿਲਾਂ, ਡਿਪਟੀ ਸਪੀਕਰ ਸਾਹਿਬ, ਇੱਕ ਹਜ਼ਾਰ ਵਿਚ ਮਿਲਦੀ ਸੀ, ਉਹ ਹੁਣ ਦੋ ਹਜ਼ਾਰ ਵਿਚ ਮਿਲਦੀ ਹੈ। ਮੇਰੇ ਕੋਲ ਇਤਨਾ ਟਾਈਮ ਨਹੀਂ ਕਿ ਮੈਂ ਸਾਰੀ ਡੀਟੇਲ ਦੇਵਾਂ। ਇਹ ਸਾਰੇ ਧਨਾਢ ਲੋਕ ਹਨ, ਜੋ ਚੀਜ਼ਾਂ ਮਹਿਗੀਆਂ ਕਰਦੇ ਹਨ। ਕਾਰਪੋਰੇਸ਼ਨਾਂ ਵੀ ਜਦੋਂ ਵੇਖਦੀਆਂ ਹਨ ਕਿ ਕਿਸੇ ਚੀਜ਼ ਦੀ ਕਮੀ ਹੋ ਗਈ ਹੈ, ਤਾਂ ਉਹ ਉਸ ਚੀਜ਼ ਦੇ ਰੇਟ ਹਾਈ ਕਰ ਦਿੰਦੀਆਂ ਹਨ, ਜਿਸ ਕਰਕੇ ਕੋਈ ਕਟ੍ਰੋਲ ਨਹੀਂ ਕਰਦੇ । ਇਸੇ ਤਰ੍ਹਾਂ ਹੀ ਆਇਰਨ ਸਟੀਲ ਦਾ ਕੋਈ ਕੰਟ੍ਰੋਲ ਨਹੀਂ ਕਰਦੇ।

ਡਿਪਟੀ ਸਪੀਕਰ ਸਾਹਿਬ, ਅਸੈਂਸ਼ੀਅਲ ਕਮਾਡਿਟੀਜ਼ ਤੇ ਕੰਟ੍ਰੋਲ ਹੋਣਾ ਚਾਹੀਦਾ ਹੈ, ਜਿਸ ਤੋਂ ਬਗੈਰ ਇੰਡਸਟਰੀ ਚਲ ਨਹੀਂ ਸਕਦੀ। ਪੰਜਾਬ ਸਰਕਾਰ ਨੂੰ ਉਸ ਤੇ ਕੰਟ੍ਰੋਲ ਕਰਨਾ ਚਾਹੀਦਾ ਹੈ । ਇਸੇ ਤਰ੍ਹਾਂ ਹੀ ਡਿਸਟ੍ਰੀਬਿਊਸ਼ਨ ਤੇ ਕੰਟ੍ਰੋਲ ਕਰਨਾ ਚਾਹੀਦਾ ਹੈ। ਪਰਾਈਸ ਤੇ ਕੰਟ੍ਰੋਲ ਕਰਨਾ ਚਾਹੀਦਾ ਹੈ। ਕੁੱਲ 40,000 ਇੰਡਸਟਰੀਜ਼ ਵਿਚ 2,60,000 ਮਜ਼ਦੂਰ ਕੰਮ ਕਰਦੇ ਹਨ । ਜੇਕਰ ਇੰਡਸਟਰੀ ਨੂੰ ਚੀਜ਼ਾਂ ਨਹੀਂ ਮਿਲਣਗੀਆਂ ਤਾਂ ਇੰਡਸਟਰੀ ਸਾਰੀ ਪੰਜਾਬ ਦੀ ਬੰਦ ਹੋ ਜਾਵੇਗੀ ਅਤੇ ਇਹ ਸਾਰੇ 2,60,000 ਮਜ਼ਦੂਰ ਬੇਕਾਰ ਹੋ ਜਾਣਗੇ, ਜਿਸ ਨਾਲ ਲਾਅ ਐਂਡ ਆਰਡਰ ਦੀ ਪੋਜ਼ੀਸ਼ਨ ਖਰਾਬ ਹੋ ਜਾਵੇਗੀ। ਫਿਰ ਸਰਕਾਰ ਨੂੰ ਇਸ ਦਾ ਸਾਹਮਣਾ ਕਰਨਾ ਮੁਸ਼ਕਲ ਹੋ ਜਾਵੇਗਾ। ਇਸ ਵਾਸਤੇ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਚਾਹੇ ਕੋਈ ਸੈਂਟਰ ਦੀ ਸਰਕਾਰ ਦਾ ਸਬਜੈਕਟ ਹੋਵੇ ਜਾਂ ਸਟੇਟ ਦਾ ਸਬਜੈਕਟ ਹੋਵੇ, ਉਸ ਵੱਲ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਐਗਰੀਕਲਚਰ ਬਾਰੇ ਜੇਕਰ ਗੜੇ ਪੈ ਜਾਣ ਜਾਂ ਕੋਈ ਹੋਰ ਹੜ੍ਹ ਵਗੈਰਾ ਆ ਜਾਣ ਤਾਂ ਬਹੁਤ ਸਾਰਾ ਰਲੀਫ ਕਿਸਾਨਾਂ ਨੂੰ ਦਿੱਤਾ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਇਹ ਰਲੀਫ ਕਿਸਾਨਾਂ ਨੂੰ ਦੇਣਾ ਚਾਹੀਦਾ ਹੈ। ਪਰ ਇੰਡਸਟਰੀ ਵਾਲਿਆਂ ਨੂੰ ਵੀ ਜੇਕਰ ਇੰਡਸਟਰੀ ਵਿਚ ਘਾਟਾ ਪੈ ਜਾਵੇ ਜਾਂ ਕੋਈ ਹੋਰ ਨੁਕਸਾਨ ਹੋ ਜਾਵੇ ਤਾਂ ਪੰਜਾਬ ਸਰਕਾਰ ਇੰਡਸਟਰੀ ਵਾਲਿਆਂ ਨੂੰ ਕੁੱਝ ਨਹੀਂ ਦਿੰਦੀ । ਇੰਡਸਟਰੀ ਵਾਲਿਆਂ ਨੂੰ ਟੈਕਸ ਵਿਚ ਰਲੀਫ ਜਾਂ ਇਨਕਮ ਟੈਕਸ ਵਿਚ ਰਲੀਫ ਜਾਂ ਕਿਸੇ ਹੋਰ ਤਰੀਕੇ ਨਾਲ ਰਲੀਫ ਦਿੱਤਾ ਜਾ ਸਕਦਾ ਹੈ, ਮਗਰ ਇਸ ਵਾਸਤੇ ਪੰਜਾਬ ਸਰਕਾਰ ਵਲੋਂ ਕੋਈ ਪਰਬੰਧ ਨਹੀਂ ਕੀਤਾ ਗਿਆ।

**ਸ੍ਰੀ ਡਿਪਟੀ ਸਪੀਕਰ** : ਹੁਣ ਵਾਈਂਡ ਅੱਪ ਕਰੋ। ਤੁਸੀਂ ਪਹਿਲਾਂ ਹੀ ਜ਼ਿਆਦਾ ਟਾਈਮ ਲੈ ਚੁੱਕੇ ਹੋ। ਤੁਹਾਡੇ 15 ਮਿੰਟ ਬਣਦੇ ਸੀ ਪਰ ਤੁਸੀਂ 17 ਜਾਂ 18 ਮਿੰਟ ਲੈ ਚੁਕੇ ਹੋ ਅਤੇ ਹੁਣ ਦੋ ਮਿੰਟਾਂ ਵਿਚ ਹੀ ਖਤਮ ਕਰੋ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਬਹੁਤ ਕੰਮ ਦੀਆਂ ਗਲਾਂ ਦੱਸਦਾ ਹਾਂ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । 11-10 ਤੇ ਇਨ੍ਹਾਂ ਨੇ ਬੋਲਣਾ ਸ਼ੁਰੂ ਕੀਤਾ ਸੀ ਅਤੇ ਹੁਣ 15 ਮਿੰਟ ਹੋ ਚੁੱਕੇ ਹਨ।

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਹਾਡੀ ਸਟਰੈਂਥ ਮੁਤਾਬਿਕ ਹੀ ਤੁਹਾਨੂੰ ਟਾਈਮ ਦਿੱਤਾ ਗਿਆ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਡਿਪਟੀ ਸਪੀਕਰ ਸਾਹਿਬ, ਜਿਹੜਾ ਵੀ ਟੈਕਸ ਲੱਗਦਾ ਹੈ, ਉਸ ਦਾ ਸਾਰਾ ਬੋਝ ਇੰਡਸਟਰੀ ਤੇ ਹੀ ਪੈਂਦਾ ਹੈ ਅਤੇ ਕਨਜ਼ਿਊਮਰ ਤੇ ਹੀ ਪੈਂਦਾ ਹੈ। ਸੈਂਟਰਲ ਸਰਕਾਰ ਨੇ 200 ਕਰੋੜ ਦੇ ਨਵੇਂ ਟੈਕਸ ਲਗਾਏ ਹਨ। ਉਹ ਸਾਰੇ ਇੰਡਸਟਰੀ ਤੇ ਪੈਂਦੇ ਹਨ ਤੇ ਅਲਟੀਮੇਟਲੀ ਕਨਜ਼ਿਊਮਰ ਤੇ ਪੈਣਗੇ। 25% ਦੇ ਕਰੀਬ ਹਰ ਚੀਜ਼ ਦੇ ਰੇਟ ਵੱਧ ਗਏ ਹਨ। ਚਾਹੇ ਇੰਡਸਟਰੀਅਲ ਪ੍ਰੋਡਕਟਸ ਹਨ ਜਾਂ ਹੋਰ ਚੀਜ਼ਾਂ ਹਨ, ਇਨ੍ਹਾਂ ਉਤੇ ਟੈਕਸ ਲਾਉਣ ਲਗਿਆਂ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਕਿ ਇਸ ਨਾਲ ਕਨਜ਼ਿਊਮਰ ਤੇ ਜਾਕੇ ਬੋਝ ਨਾ ਪਵੇ। ਆਮਦਨ ਕਿਸੇ ਹੋਰ ਤਰੀਕੇ ਨਾਲ ਵੀ ਵਧਾਈ ਜਾ ਸਕਦੀ ਹੈ । ਨੈਸ਼ਨੇਲਾਈਜ਼ੇਸ਼ਨ ਕਰਕੇ ਵੀ ਅਸੀਂ ਆਪਣੀ ਆਮਦਨ ਵਧਾ ਸਕਦੇ ਹਾਂ। ਜਿਹੜੇ ਕਰੋੜਾਂ ਪਤੀ ਅਰਬਾਂ ਪਤੀ ਹੋ ਗਏ ਹਨ, ਉਨ੍ਹਾਂ ਦਾ ਕੰਮ ਕਾਰ ਬੰਦ ਕੀਤਾ ਜਾ ਸਕਦਾ ਹੈ, ਉਨ੍ਹਾਂ ਦੀ ਟਰੇਡ ਖੋਹੀ ਜਾ ਸਕਦੀ ਹੈ । ਇਹੋ ਜਿਹੀਆਂ ਕਈ ਹੋਰ ਚੀਜ਼ਾਂ ਹੋ ਸਕਦੀਆਂ ਹਨ ।

ਡਿਪਟੀ ਸਪੀਕਰ ਸਾਹਿਬ, ਮੈਂ ਥੋੜੀ ਜਿਹੀ ਗੱਲ ਵਿਲੇਜ ਇੰਡਸਟਰੀ ਦੇ ਬਾਰੇ ਵੀ ਕਰਨੀ ਹੈ। ਕੱਲ ਇਥੇ ਗਰਮਾ ਗਰਮੀ ਵੀ ਹੋਈ ਸੀ । ਮੈਂ ਇਹ ਜ਼ਰੂਰ ਅਰਜ਼ ਕਰਨੀ ਚਾਹੁੰਦਾ ਹਾਂ ਕਿ

**Expunged as ordered by the Chair.

ਸਰਕਾਰ ਨੇ ਅਗਰ ਵਿਲੇਜ ਇੰਡਸਟਰੀ ਵੱਲ ਆਪਣਾ ਮੂੰਹ ਕੀਤਾ ਹੈ, ਸਾਡੇ ਇੱਕ ਸਾਥੀ ਨੇ ਵੀ ਕਿਹਾ ਸੀ, ਇਹ ਸੁਜੈਸ਼ਨ ਠੀਕ ਹੈ, ਮਗਰ ਸਾਡਾ ਤਜਰਬਾ ਇਹ ਹੈ ਕਿ ਜਿਸ ਤਰ੍ਹਾਂ ਸਾਡੀ ਸਰਕਾਰ ਨੇ ਇੰਡਸਟਰੀਅਲ ਐਸਟੇਟਾਂ ਬਣਾਈਆਂ ਹਨ ਉਹ ਅੱਜ ਵੀ ਵਿਹਲੀਆਂ ਪਈਆਂ ਹਨ । ਕਿਸੇ ਨੇ ਗੋਦਾਮ ਬਣਾਏ ਸਨ। ਪਿੰਡਾਂ ਵਿਚ ਇੱਕ ਤਾਂ ਕਨਵੇਐਂਸ ਦੇ ਜ਼ਰੀਏ ਬਹੁਤ ਘੱਟ ਹੁੰਦੇ ਹਨ। ਇਸ ਲਈ ਉਥੇ ਛੋਟੇ ਛੋਟੇ ਕਾਰਖਾਨੇ ਲਗਾਏ ਜਾ ਸਕਦੇ ਹਨ । ਖੱਡੀਆਂ, ਮਿਲਕ ਪ੍ਰੋਡਕਟਸ ਜਾਂ ਪੋਟੈਟੋ ਜ਼ਿਆਦਾ ਪੈਦਾ ਹੋਇਆ ਹੈ, ਇਸ ਦੇ ਕਾਰਖਾਨੇ ਲੱਗ ਸਕਦੇ ਹਨ। ਸ਼ੂਗਰ ਦੀਆਂ ਟੌਫੀਆਂ ਵੀ ਬਣਾਈਆਂ ਜਾ ਸਕਦੀਆਂ ਹਨ। ਇਹੋ ਜਿਹੇ ਕਾਰਖਾਨੇ ਤਾਂ ਉਥੇ ਲੱਗ ਸਕਦੇ ਹਨ। ਪਰ ਇਸ ਤੋਂ ਵੀ ਜ਼ਿਆਦਾ ਹੈਂਡਲੂਮ ਲੱਗ ਸਕਦੀ ਹੈ । ਪਰ ਇਹ ਤਦ ਹੀ ਕਾਮਯਾਬ ਹੋਵੇਗੀ ਜੇ ਸਰਕਾਰੀ ਤੌਰ ਤੇ ਕੱਚੇ ਮਾਲ ਦੇ ਡੀਪੋ ਉਥੇ ਬਣਾਏ ਜਾਣ ਅਤੇ ਜਦੋਂ ਹੈਂਡਲੂਮ ਦਾ ਮਾਲ ਤਿਆਰ ਹੋ ਜਾਵੇ ਤਾਂ ਉਨ੍ਹਾਂ ਪ੍ਰੋਡਕਟਸ ਨੂੰ ਸਰਕਾਰ ਆਪ ਚੁੱਕੇ ਅਤੇ ਵੇਚੇ, ਅਗਾਂਹ ਜਾ ਕੇ ਸਪਲਾਈ ਕਰੇ। ਫਿਰ ਤਾਂ ਇਹ ਇੰਡਸਟਰੀ ਕਾਮਯਾਬ ਹੋ ਸਕਦੀ ਹੈ ਅਤੇ ਵਿਲੇਜ ਇੰਡਸਟਰੀ ਵੀ ਵੱਧ ਸਕਦੀ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਲੇਬਰ ਤੇ ਵੀ ਥੋੜ੍ਹੀ ਜਿਹੀ ਗੱਲ ਕਰਨੀ ਚਾਹੁੰਦਾ ਹਾਂ। ਲੇਬਰ ਤਿੰਨ ਚਾਰ ਕਿਸਮ ਦੀ ਹੁੰਦੀ ਹੈ। ਇੱਕ ਤਾਂ ਇੰਡਸਟਰੀਅਲ ਲੇਬਰ ਹੈ ਜਿਹੜੀ ਕਿ ਅਨਆਰਗੇਨਾਈਜ਼ਡ ਹੈ। ਦੂਜੀ ਉਹ ਲੇਬਰ ਹੈ ਜਿਹੜੀ ਕਿ ਸਰਕਾਰੀ ਜਾਂ ਸੈਮੀ ਸਰਕਾਰੀ ਦਫਤਰਾਂ ਵਿਚ ਕਰਮਚਾਰੀ ਕੰਮ ਕਰਦੇ ਹਨ, ਇਹ ਆਰਗੇਨਾਈਜ਼ਡ ਲੇਬਰ ਹੈ। ਇੱਕ ਐਗਰੀ-ਕਲਚਰਲ ਲੇਬਰ ਹੈ। ਮੈਂ ਜਿਹੜੀ ਇੰਡਸਟਰੀਅਲ ਲੇਬਰ ਹੈ ਉਸ ਦੇ ਬਾਰੇ ਅਰਜ਼ ਕਰਦਾ ਹਾਂ। ਡਾਂਗ ਸਾਹਿਬ ਨੇ ਵੀ ਇਸ ਬਾਰੇ ਦੱਸਿਆ ਸੀ। ਇਨ੍ਹਾਂ ਲੇਬਰਰਜ਼ ਦੀ ਹਾਲਤ ਅੱਜ ਵੀ ਬਹੁਤ ਖਰਾਬ ਹੈ। ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਅਸੀਂ ਉਨ੍ਹਾਂ ਦੇ ਚਾਲਾਨ ਕਰ ਦਿਆਂਗੇ।

**ਸ਼੍ਰੀ ਡਿਪਟੀ ਸਪੀਕਰ:** ਵਾਈਂਡ ਅੱਪ ਕਰੋ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ:** ਡਿਪਟੀ ਸਪੀਕਰ ਸਾਹਿਬ, ਕਾਰਖਾਨੇਦਾਰ ਤਾਂ ਚਾਹੁੰਦਾ ਹੈ ਕਿ ਉਸਦਾ ਚਾਲਾਨ ਹੋਵੇ। ਅਦਾਲਤ ਵਿਚ ਸਾਲ ਬਾਅਦ 20 ਰੁਪਏ ਜੁਰਮਾਨਾ ਹੋ ਜਾਂਦਾ ਹੈ ਅਤੇ ਫਿਰ ਉਹ ਇਨਸਪੈਕਟਰ ਨੂੰ ਤਾਹਨੇ ਮਾਰਦਾ ਹੈ ਕਿ ਮੇਰਾ ਚਾਲਾਨ ਕਰਵਾ ਕੇ ਤੁਹਾਨੂੰ ਕੀ ਲਭਿਆ ਹੈ। ਇਹ ਜਿਹੜੇ ਲੇਬਰ ਲਾਜ਼ ਹਨ, ਇਨ੍ਹਾਂ ਵਿਚ ਇਨਕਲਾਬੀ ਚੇਂਜਿਜ਼ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਮਜ਼ਦੂਰਾਂ ਨੂੰ ਫਾਇਦਾ ਹੋਵੇ। ਕਾਰਖਾਨੇ ਵਿਚ ਪੀਸ ਹੋਵੇ, ਕਾਰਖਾਨੇਦਾਰ ਨੂੰ ਕੋਈ ਤਕਲੀਫ ਨਾ ਹੋਵੇ। ਲੇਬਰ ਲਾਜ਼ ਜਦੋਂ ਬਣਾਏ ਜਾਂਦੇ ਹਨ ਤਾਂ ਉਥੇ ਕਾਰਖਾਨੇਦਾਰਾਂ ਦਾ ਰੀਪ੍ਰੇਜ਼ੈਂਟੇਟਿਵ ਵੀ ਬੈਠਾ ਹੁੰਦਾ ਹੈ, ਸਰਕਾਰ ਦੇ ਰੀਪ੍ਰੇਜ਼ੈਂਟੇਟਿਵ ਵੀ ਹੁੰਦੇ ਹਨ ਅਤੇ ਲੇਬਰ ਦੇ ਰੀਪ੍ਰੇਜ਼ੈਂਟੇਟਿਵ ਵੀ ਹੁੰਦੇ ਹਨ। ਫਿਰ ਕਾਨੂੰਨ ਬਣਦਾ ਹੈ, ਪਾਲਿਸੀਆਂ ਬਣਦੀਆਂ ਹਨ । ਪਰ ਉਸ ਤੋਂ ਬਾਅਦ ਉਨ੍ਹਾਂ ਤੇ ਅਮਲ ਕੋਈ ਨਹੀਂ ਹੁੰਦਾ ਕਿਉਂਕਿ ਉਨ੍ਹਾਂ ਕਾਰਖਾਨੇਦਾਰਾਂ ਦੇ ਹੱਥ ਬੜੇ ਲੰਮੇ ਹੁੰਦੇ ਹਨ। ਉਹ ਮਜ਼ਦੂਰਾਂ ਨੂੰ ਛੇਤੀ ਦੇ ਕੇ ਪੈਸੇ ਦੇ ਕੇ ਰਾਜ਼ੀ ਨਹੀਂ ਹੁੰਦੇ। ਡਿਪਟੀ ਸਪੀਕਰ ਸਾਹਿਬ, ਮਜ਼ਦੂਰਾਂ ਦੀ ਡਿਮਾਂਡ ਤਾਂ ਜ਼ਿਆਦਾ ਸੀ । ਉਨ੍ਹਾਂ ਦੀ ਡਿਮਾਂਡ ਸੀ ਕਿ ਮਿਨੀਮਮ ਵੇਜਿਜ਼ 350 ਰੁਪਏ ਫਿਕਸ ਕੀਤੇ ਜਾਣ। ਪਰ ਇਨ੍ਹਾਂ ਨੇ 225 ਰੁਪਏ ਪਰ ਮੰਥ ਫਿਕਸ ਕਰ ਦਿੱਤੇ ਹਨ । ਮਗਰ ਜਿਹੜਾ ਕਾਨੂੰਨ ਬਣਾਇਆ ਜਾਂਦਾ ਹੈ, ਉਸਤੇ ਅਮਲ ਨਹੀਂ ਹੁੰਦਾ। ਇਸਤੇ ਅਮਲ ਕਰਾਉਣਾ ਸਰਕਾਰ ਦਾ ਫਰਜ਼ ਹੈ। ਮਨਿਸਟਰ ਸਾਹਿਬ ਤੋਂ ਜਵਾਬ ਮਿਲਦਾ ਹੈ ਕਿ ਸਾਡੇ ਨੋਟਿਸ ਵਿਚ ਲਿਆਉਣ। ਠੀਕ ਹੈ ਅਸੀਂ ਵੀ ਇਨ੍ਹਾਂ ਦੇ ਨੋਟਿਸ ਵਿਚ ਲਿਆਵਾਂਗੇ ਲੇਕਿਨ ਇਹ ਇਨਸਪੈਕਟਰੀ

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਦਾ ਕੰਮ ਤਾਂ ਅਸੀਂ ਨਹੀਂ ਕਰ ਸਕਦੇ। ਇਹ ਤਾਂ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਹ ਸਰਵੇ ਕਰਵਾਏ ਅਤੇ ਪਤਾ ਲਗਾਵੇ ਕਿ ਇਸਤੇ ਅਮਲ ਹੋ ਰਿਹਾ ਹੈ ਜਾਂ ਨਹੀਂ ਹੋ ਰਿਹਾ। ਜਿਥੇ ਟਰੇਡ ਯੂਨੀਅਨ ਆਰਗੇਨਾਈਜ਼ਡ ਹੈ, ਉਥੇ ਤਾਂ ਅਮਲ ਹੋ ਜਾਂਦਾ ਹੈ। ਮਗਰ ਬਾਕੀ ਜਗ੍ਹਾ ਅਮਲ ਨਹੀਂ ਹੁੰਦਾ।

**ਸ੍ਰੀ ਡਿਪਟੀ ਸਪੀਕਰ:** ਤੁਹਾਡਾ ਟਾਈਮ ਓਵਰ ਹੋ ਗਿਆ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਮੈਨੂੰ ਦੋ ਮਿੰਟ ਹੋਰ ਦੇ ਦਿਓ।

**ਸ੍ਰੀ ਡਿਪਟੀ ਸਪੀਕਰ:** ਨਹੀਂ, ਜੀ, I am sorry. Comrade Jhabal ji.

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਮੈਨੂੰ ਇੱਕ ਮਿੰਟ ਹੋਰ ਦੇ ਦਿਓ।

**ਸ੍ਰੀ ਡਿਪਟੀ ਸਪੀਕਰ:** ਨਹੀਂ ਜੀ, I am sorry, ਕਾਮਰੇਡ ਝਬਾਲ ਜੀ ਤੁਸੀਂ ਬੋਲੋ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ, ਐਸ. ਸੀ): ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ 21 ਤੇ ਆਪਣੇ ਵਿਚਾਰ ਪੇਸ਼ ਕਰਨ ਲਗਿਆ ਹਾਂ। ਮੇਰੇ ਤੋਂ ਪਹਿਲਾਂ ਕਾਂਗਰਸੀ ਮੈਂਬਰ ਬੋਲ ਕੇ ਹਟੇ ਹਨ। ਉਨ੍ਹਾਂ ਨੇ ਵੀ ਕਿਹਾ ਹੈ ਕਿ ਪੰਜਾਬ ਨੂੰ ਸਨਅਤੀ ਤੌਰ ਤੇ ਬੜਾ ਪਛੜਿਆ ਰਖਿਆ ਹੈ। ਅੱਜ ਹੀ ਨਹੀਂ, ਅੰਗਰੇਜ਼ਾਂ ਦੇ ਵੇਲੇ ਵੀ ਇਹ ਪਛੜਿਆ ਰਖਿਆ ਗਿਆ ਅਤੇ ਕਾਂਗਰਸ ਨੇ ਵੀ 30 ਸਾਲ ਆਪਣੇ ਤਾਜ ਵਿਚ ਇਸ ਨੂੰ ਪਛੜਿਆ ਹੀ ਰਖਿਆ ਹੈ। ਪਰੰਤੂ ਪੰਜਾਬ ਨੂੰ ਕੱਚੇ ਮਾਲ ਦੀ ਮੰਡੀ ਬਣਾਇਆ ਗਿਆ। ਅੰਗਰੇਜ਼ਾਂ ਦੀ ਵੀ ਤੇ ਕਾਂਗਰਸੀਆਂ ਦੀ ਵੀ ਇਹੀ ਪਾਲਿਸੀ ਰਹੀ ਹੈ। ਹੁਣ ਵੀ ਇਹੀ ਨੀਤੀ ਚਲ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਬੇਰੁਜ਼ਗਾਰੀ ਦੀ ਕੀ ਹਾਲਤ ਹੈ। ਸਰਕਾਰੀ ਰਿਪੋਰਟਾਂ ਵੀ ਦਸਦੀਆਂ ਹਨ ਕਿ ਦੂਜੇ ਦੇਸ਼ ਵਿਚ ਬੇਰੋਜ਼ਗਾਰੀ ਕਰੋੜਾਂ ਦੀ ਗਿਣਤੀ ਵਿਚ ਹੈ। ਦੋ ਸਾਧਨ ਹਨ, ਇਸ ਬੇਰੋਜ਼ਗਾਰੀ ਨੂੰ ਦੂਰ ਕਰਨ ਦੇ। ਇੱਕ ਹੈ, ਖੇਤੀਬਾੜੀ ਵਿਚ ਲੈਂਡ ਰਿਫਾਰਮਜ਼ ਕਰਨਾ ਅਤੇ ਦੂਸਰਾ ਹੈ ਦੇਸ਼ ਨੂੰ ਇੰਡਸਟਰੀ ਦੇ ਤੌਰ ਤੇ ਮਜ਼ਬੂਤ ਬਣਾਉਣਾ। ਸਾਡੇ ਖਜ਼ਾਨਾ ਮੰਤਰੀ ਜੀ ਨੇ ਵੀ ਦੱਸਿਆ ਸੀ ਕਿ ਸਾਡੀ ਸਟੇਟ ਖੇਤੀਬਾੜੀ ਤੇ ਨਿਰਭਰ ਕਰਦੀ ਹੈ ਅਤੇ ਹੁਣ ਅਸੀਂ ਇਸਦਾ ਸਨਅਤੀਕਰਨ ਕਰਨਾ ਹੈ। ਸਨਅਤ ਵਾਲੇ ਪਾਸੇ ਇਸਨੂੰ ਖੜਨਾ ਹੈ। ਇਨ੍ਹਾਂ ਨੇ ਇਹ ਆਪਣੀ ਤਕਰੀਰ ਵਿਚ ਕਿਹਾ ਸੀ। ਗੱਲ ਤਾਂ ਚੰਗੀ ਹੈ ਪਰ ਅਮਲੀ ਤੌਰ ਤੇ ਇਸ ਨੂੰ ਵੇਖੀਏ ਤਾਂ ਪਤਾ ਲਗਦਾ ਹੈ ਕਿ ਇਸ ਵਿਚ ਕੁਝ ਵੀ ਨਹੀਂ ਹੋ ਰਿਹਾ। ਅੰਮ੍ਰਿਤਸਰ ਜ਼ਿਲ੍ਹੇ ਵਿਚ ਟੈਕਸਟਾਈਲ ਮਿੱਲ ਹੈ। ਲੁਧਿਆਣੇ ਵਿਚ ਹੌਜ਼ਰੀ ਦੀ ਇੰਡਸਟਰੀ ਹੈ ਅਤੇ ਸਾਇਕਲ ਦੇ ਪਾਰਟਸ ਬਣਦੇ ਹਨ। ਜਿਨ੍ਹਾਂ ਲੋਕਾਂ ਨੇ ਛੋਟੀ ਇੰਡਸਟਰੀ ਲਾਈ ਹੈ, ਉਹ ਤਾਂ ਆਪ ਆਪਣੇ ਉਦੱਮ ਨਾਲ ਇਸਨੂੰ ਚਲਾ ਰਹੇ ਹਨ। ਪਰ ਸਰਕਾਰ ਵਲੋਂ ਕੋਈ ਉਚੇਚੀ ਮਦਦ, ਠੋਸ ਮਦਦ ਉਨ੍ਹਾਂ ਨੂੰ ਨਹੀਂ ਮਿਲਦੀ ਤਾਂ ਕਿ ਉਹ ਹੋਰ ਜ਼ਿਆਦਾ ਤਰੱਕੀ ਕਰ ਸਕਣ। ਨਾ ਹੀ ਉਨ੍ਹਾਂ ਨੂੰ ਕੋਈ ਮੰਡੀ ਦਾ ਸਾਧਨ ਮਿਲਦਾ ਹੈ ਔਰ ਨਾ ਹੀ ਹੋਰ ਕੋਈ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ ਤਾਂ ਕਿ ਉਹ ਹੋਰ ਜ਼ਿਆਦਾ ਤਰੱਕੀ ਕਰ ਸਕਣ। ਇਸ ਕਾਰਣ ਸਨਅੱਤੀ ਤੌਰ ਤੇ ਪੰਜਾਬ ਪੱਛੜਿਆ ਹੋਇਆ ਹੈ। ਜੱਥੇਦਾਰ ਉਜਾਗਰ ਸਿੰਘ ਸੇਖਵਾਂ ਨੇ ਦਰੁਸਤ ਹੀ ਕਿਹਾ ਹੈ ਕਿ ਪੰਜਾਬ ਦਾ ਸੂਬਾ ਬਾਰਡਰ ਦਾ ਸੂਬਾ ਹੈ, ਇਸ ਕਰਕੇ ਵੱਡੀ ਸਨਅੱਤ ਇਥੇ ਨਹੀਂ ਲੱਗ ਰਹੀ। ਇਸਦਾ ਕਾਰਣ ਇਹ ਵੀ ਹੈ ਕਿ ਜਿਹੜੇ ਸਨਅੱਤ ਤੇ ਹਾਵੀ ਹਨ, ਟਾਟੇ

ਬਿਰਲੇ ਜਾਂ ਹੋਰ ਵੱਡੇ ਵਡੇ ਸਰਮਾਏਦਾਰ ਹਨ, ਆਪਣਾ ਹੋਲਡ ਉਨ੍ਹਾਂ ਨੇ ਇੰਡਸਟਰੀ ਦੇ ਉਤੇ ਰਖਿਆ ਹੋਇਆ ਹੈ, ਜਿਸ ਕਾਰਣ ਪੰਜਾਬ ਨੂੰ ਕੋਈ ਵੱਡੀ ਸਨਅੱਤ ਨਹੀਂ ਦੇਣ ਦਿੰਦੇ। ਪੰਜਾਬ ਦੀ ਸਰਕਾਰ ਅਗ਼ ਬੇਰੁਜ਼ਗਾਰੀ ਦੂਰ ਕਰਨਾ ਚਾਹੁੰਦੀ ਹੈ ਤਾਂ ਜ਼ਰੂਰੀ ਗੱਲ ਹੈ ਕਿ ਪੰਜਾਬ ਦੇ ਵਿਚ ਵੱਡੀਆਂ ਸਨਅਤਾਂ ਲਾਈਆਂ ਜਾਣ। ਤੱਦ ਹੀ ਲੋਕਾਂ ਨੂੰ ਕੰਮ ਮਿਲ ਸਕਦਾ ਹੈ ਅਤੇ ਬੇਰੁਜ਼ਗਾਰੀ ਦੂਰ ਹੋ ਸਕਦੀ ਹੈ। ਇਥੇ ਕਿਹਾ ਗਿਆ ਹੈ ਕਿ ਬਾਰਡਰ ਤੇ ਜੰਗ ਦਾ ਡਰ ਹੋਣ ਕਾਰਨ ਜਾਂ ਹੋਰ ਕਈ ਕਾਰਣਾਂ ਕਾਰਣ ਇੰਡਸਟਰੀ ਵਾਲਾ ਆਪਣੀ ਇੰਡਸਟਰੀ ਇਥੋਂ ਚੁੱਕ ਕੇ ਬਾਹਰ ਦੂਜਿਆਂ ਸੂਬਿਆਂ ਵਿਚ ਲੈ ਜਾ ਰਿਹਾ ਹੈ। ਸਰਕਾਰ ਦਾ ਫਰਜ਼ ਹੈ ਕਿ ਉਹ ਇਸ ਪਾਸੇ ਧਿਆਨ ਦੇਵੇ ਅਤੇ ਇੰਡਸਟਰੀ ਇਥੇ ਹੀ ਰਹੇ। ਹੋਰ ਵੱਡੀ ਇੰਡਸਟਰੀ ਇਥੇ ਲਾਈ ਜਾਵੇ ਤਾਂ ਕਿ ਬੇਰੁਜ਼ਗਾਰੀ ਦੂਰ ਹੋਵੇ। ਡਿਪਟੀ ਸਪੀਕਰ ਸਾਹਿਬ, ਬੜੀ ਦੇਰ ਦੀ ਮੰਗ ਚਲ ਰਹੀ ਸੀ ਕਿ ਅੰਮ੍ਰਿਤਸਰ ਜ਼ਿਲ੍ਹੇ ਵਿਚ ਛੋਟੇ ਛੋਟੇ ਕਿਸਾਨ ਹਨ ਅਤੇ ਉਨ੍ਹਾਂ ਕੋਲ ਬਹੁਤ ਥੋੜ੍ਹੀ ਜ਼ਮੀਨ ਹੈ, ਜਿਸ ਤੇ ਉਹ ਕਣਕ ਅਤੇ ਗੰਨਾ ਦੋ ਫਸਲਾਂ ਬੀਜਦੇ ਹਨ, ਇਸ ਲਈ ਉਥੇ ਵੀ ਕੋਈ ਸ਼ੂਗਰ ਮਿਲ ਲਾ ਦਿੱਤੀ ਜਾਵੇ। ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸ਼ੂਗਰ ਮਿਲ ਅੰਮ੍ਰਿਤਸਰ ਜ਼ਿਲ੍ਹੇ ਵਿਚ ਨਹੀਂ ਲਾਈ ਗਈ ਕਿਉਂਕਿ ਸੈਂਟਰ ਦੀ ਸਰਕਾਰ ਨੇ ਉਥੇ ਲਾਉਣ ਲਈ ਮਨਜ਼ੂਰੀ ਨਹੀਂ ਦਿੱਤੀ। ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਤਰ੍ਹਾਂ ਹੋਰ ਦੋ ਮਿਲਾਂ ਜ਼ੀਰੇ ਅਤੇ ਬਟਾਲੇ ਵਿਚ ਲਾਈਆਂ ਹਨ, ਇਸੇ ਤਰ੍ਹਾਂ ਜ਼ਿਲ੍ਹਾ ਅੰਮ੍ਰਿਤਸਰ ਵਿਚ ਵੀ ਇੱਕ ਮਿਲ ਲਾਈ ਜਾਵੇ ਤਾਂ ਕਿ ਉਥੇ ਦੇ ਗਰੀਬ ਕਿਸਾਨ ਨੂੰ ਹੋਰ ਸਾਧਨ ਮਿਲੇ। ਇਸ ਮਿਲ ਵਿਚ ਹੋਰ ਲੇਬਰ ਲਗ ਸਕੇਗੀ। ਡਿਪਟੀ ਸਪੀਕਰ ਸਾਹਿਬ, ਬਾਰਡਰ ਤੇ ਸਨਅੱਤ ਲਾਉਣੀ ਚਾਹੀਦੀ ਹੈ। ਬਾਰਡਰ ਦੇ ਲੋਕ ਜੰਗ ਦਾ ਮੁਕਾਬਲਾ ਕਰਦੇ ਹਨ, ਉਹ ਬੇਰੁਜ਼ਗਾਰੀ ਦਾ ਸ਼ਿਕਾਰ ਹਨ। ਇਸ ਲਈ ਉਥੇ ਸ਼ੂਗਰ ਮਿੱਲ ਲਾਉਣੀ ਚਾਹੀਦੀ ਹੈ ਤਾਂ ਕਿ ਉਥੇ ਦੇ ਲੋਕਾਂ ਨੂੰ ਰੁਜ਼ਗਾਰ ਮਿਲੇ ਅਤੇ ਉਨ੍ਹਾਂ ਦੀ ਬੇਰੁਜ਼ਗਾਰੀ ਦੂਰ ਹੋਵੇ। ਪਰ ਸਰਕਾਰ ਦਾ ਵਤੀਰਾ ਇਸ ਪਾਸੇ ਠੀਕ ਨਹੀਂ ਹੈ। ਬਾਰਡਰ ਵੱਲ ਕੋਈ ਉਚੇਚਾ ਧਿਆਨ ਨਹੀਂ ਦਿੱਤਾ ਗਿਆ। ਟੰਡਨ ਸਾਹਿਬ ਇਥੇ ਬੈਠੇ ਹਨ। ਇਨ੍ਹਾਂ ਨੇ ਆਪਣੀ ਸਪੀਚ ਵਿਚ ਕਿਹਾ ਸੀ ਕਿ ਬਾਰਡਰ ਵਿਚ ਥੋੜੀ ਬਹੁਤ ਸਨਅੱਤ ਹੈ, ਇਸ ਲਈ ਉਸਨੂੰ ਬੜੀਆਂ ਸਹੂਲਤਾਂ ਦਿੱਤੀਆਂ ਹਨ। ਪਰ ਅਸਲ ਵਿਚ ਕਿੰਨੀਆਂ ਸਹੂਲਤਾਂ ਇਨ੍ਹਾਂ ਨੇ ਦਿੱਤੀਆਂ ਹਨ ? ਇਸਦਾ ਅੰਦਾਜ਼ਾ ਇਸ ਗੱਲ ਤੋਂ ਲਗਦਾ ਹੈ ਕਿ ਉਥੇ ਕੋਈ ਇੰਡਸਟਰੀ ਨਹੀਂ ਲੱਗ ਰਹੀ। ਮਿਸਾਲ ਦੇ ਤੌਰ ਤੇ ਥੋੜ੍ਹੇ ਸ਼ੈਲਰ ਲਾਏ ਹਨ। ਉਹ ਵੀ ਕਹਿੰਦੇ ਹਨ ਕਿ ਜਿਸ ਵੇਲੇ ਲੋਡਿੰਗ ਦਾ ਸਵਾਲ ਆਉਂਦਾ ਹੈ, ਕਿਉਂਕਿ ਅਸੀਂ ਟੇਲ ਤੇ ਬੈਠੇ ਹਾਂ ਇਸ ਲਈ ਦੂਜੇ ਜ਼ਿਲ੍ਹਿਆਂ ਦਾ ਮਾਲ ਪਹਿਲਾਂ ਚੁੱਕ ਲਿਆ ਜਾਂਦਾ ਹੈ ਅਤੇ ਆਖਿਰ ਵਿਚ ਇਨ੍ਹਾਂ ਦੀ ਵਾਰੀ ਆਉਂਦੀ ਹੈ। ਇਹ ਵੀ ਬਾਰਡਰ ਦੇ ਲੋਕਾਂ ਨੂੰ ਇਕ ਕਿਸਮ ਦੀ ਸਜ਼ਾ ਹੈ। ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ।

ਦੂਸਰੀ ਗੱਲ ਇਹ ਹੈ ਕਿ ਸਨਅੱਤਕਾਰਾਂ ਤੇ ਲੇਬਰ ਦਾ ਸਬੰਧ ਬੜਾ ਜ਼ਰੂਰੀ ਹੈ। ਇਹ ਗੱਲ ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਪਹਿਲਾਂ ਕਾਂਗਰਸ ਦੀ ਐਂਟੀ ਲੇਬਰ ਪਾਲਿਸੀ ਸੀ, ਇਸ ਤਰ੍ਹਾਂ ਹੀ ਹੁਣ ਦੀ ਸਰਕਾਰ ਦੀ ਐਂਟੀ ਲੇਬਰ ਪਾਲਿਸੀ ਹੈ। ਅੱਜ ਵੀ ਉਹ ਕੁਝ ਹੀ ਹੁੰਦਾ ਹੈ, ਜੋ ਕਿ ਪਹਿਲਾਂ ਹੋਇਆ ਕਰਦਾ ਸੀ। ਅੱਜ ਅਸੀਂ ਵੇਖਦੇ ਹਾਂ ਕਿ ਵਰਕਰਜ਼ ਜਦੋਂ ਆਪਣੀਆਂ ਮੰਗਾਂ ਦੇ ਵਾਸਤੇ ਆਪਣੀ ਆਵਾਜ਼ ਉਠਾਉਂਦੇ ਹਨ ਤਾਂ ਕਿਸ ਤਰ੍ਹਾਂ ਨਾਲ ਉਨ੍ਹਾਂ ਤੇ ਲਾਠੀ ਚਾਰਜ ਕੀਤਾ ਜਾਂਦਾ ਹੈ ਔਰ ਗੋਲੀਆਂ ਚਲਾਈਆਂ ਜਾਂਦੀਆਂ ਹਨ ਔਰ ਮਿੱਲ ਮਾਲਕ ਤਾਲਾਬੰਦੀ ਕਰ ਦਿੰਦੇ ਹਨ ਤਾਂ ਉਨ੍ਹਾਂ ਦੀ ਮੱਦਦ ਵਾਸਤੇ ਪੁਲਿਸ ਜਾਂਦੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਤਾਲਾਬੰਦੀ ਤੋੜ ਕੇ ਮਜ਼ਦੂਰਾਂ ਨੂੰ ਕੰਮ ਦਿੱਤਾ ਜਾਵੇ, ਪਰ ਇਹ ਇਸ ਤਰ੍ਹਾਂ ਨਾਲ ਮਿੱਲ ਮਾਲਕਾਂ ਦੀ ਮੱਦਦ ਕਰਦੀ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਹੈ। ਮਿਲ ਮਾਲਕ ਜਦੋਂ ਮਰਜ਼ੀ ਹੁੰਦੀ ਹੈ ਤਾਲਾਬੰਦੀ ਕਰ ਦਿੰਦਾ ਹੈ, ਮਜ਼ਦੂਰਾਂ ਦੀ ਹਾਜ਼ਰੀ ਨਹੀਂ ਲਾਉਂਦਾ ਔਰ ਫਿਰ ਜਦੋਂ ਮਰਜ਼ੀ ਹੁੰਦੀ ਹੈ, ਮਜ਼ਦੂਰਾਂ ਨੂੰ ਕੱਢ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਹੀ ਲੇਬਰ ਦੀਆਂ ਹੋਰ ਵੀ ਬਹੁਤ ਸਾਰੀਆਂ ਮੁਸ਼ਕਿਲਾਂ ਹਨ। ਉਨ੍ਹਾਂ ਦੇ ਰਹਿਣ ਵਾਸਤੇ ਉਨ੍ਹਾਂ ਪਾਸ ਮਕਾਨ ਨਹੀਂ, ਉਨ੍ਹਾਂ ਦੇ ਆਰਾਮ ਵਾਸਤੇ ਕੋਈ ਪਰਬੰਧ ਨਹੀਂ ਕੀਤਾ ਜਾ ਰਿਹਾ। ਇਸ ਲਈ ਸਰਕਾਰ ਨੂੰ ਇਸ ਪਾਸੇ ਉਚੇਚਾ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਵਿਚ ਆਵਾਜ਼ ਉਠੀ ਸੀ ਕਿ ਮਜ਼ਦੂਰਾਂ ਦੀ ਘੱਟੋ ਘੱਟ ਉਜਰਤ ਮੁਕੱਰਰ ਕਰਨੀ ਚਾਹੀਦੀ ਹੈ ਔਰ ਸਾਰੀਆਂ ਯੂਨੀਅਨਾਂ ਨੇ ਮੰਗ ਕੀਤੀ ਸੀ ਕਿ ਘੱਟੋ ਘੱਟ 350 ਰੁਪਏ ਉਜਰਤ ਕਰਨੀ ਚਾਹੀਦੀ ਹੈ। ਪੰਜਾਬ ਸਰਕਾਰ ਨੇ 225 ਰੁਪਏ ਤੋਂ 230 ਰੁਪਏ ਘੱਟੋ ਘੱਟ ਉਜਰਤ ਕਰ ਦਿੱਤੀ ਹੈ, ਪਰ ਹਰਿਆਣਾ ਵਿਚ, ਡਿਪਟੀ ਸਪੀਕਰ ਸਾਹਿਬ, ਵੇਖ ਲਵੋ ਉਨ੍ਹਾਂ ਨੇ ਘੱਟੋ ਘੱਟ ਉਜਰਤ 350 ਰੁਪਏ ਕਰ ਦਿੱਤੀ ਹੈ। ਸਰਕਾਰ ਨੂੰ ਚਾਹੀਦਾ ਸੀ ਕਿ ਇਹ ਉਸਤੋਂ ਹੀ ਸਬਕ ਲੈ ਲੈਂਦੀ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ 350 ਰੁਪਏ ਘੱਟੋ ਘੱਟ ਉਜਰਤ ਇਥੇ ਵੀ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਨਾਲ ਜੋ ਮਜ਼ਦੂਰਾਂ ਦੀ ਮੰਗ ਚਲੀ ਆ ਰਹੀ ਹੈ, ਉਸ ਤੇ ਅਮਲ ਕਰਨਾ ਚਾਹੀਦਾ ਹੈ। ਫਿਰ ਵਰਕਰਜ਼ ਦੀਆਂ ਕਾਲੋਨੀਆਂ ਬਨਾਉਣੀਆਂ ਚਾਹੀਦੀਆਂ ਹਨ ਤਾਂਕਿ ਉਹ ਵੀ ਆਪਣੀ ਜ਼ਿੰਦਗੀ ਦੇ ਦਿਨ ਆਰਾਮ ਨਾਲ ਗੁਜ਼ਾਰ ਸਕਣ। ਡਿਪਟੀ ਸਪੀਕਰ ਸਾਹਿਬ, ਅੱਜ ਡਾਂਗ ਸਾਹਿਬ ਨੇ ਵੀ ਕਿਹਾ ਸੀ ਕਿ ਜਿਹੜੇ ਪਹਿਲਾਂ ਮਜ਼ਦੂਰ ਨੂੰ ਅਧਿਕਾਰ ਮਿਲੇ ਹੋਏ ਸਨ, ਉਹ ਵੀ ਹੁਣ ਖੋਹੇ ਜਾ ਰਹੇ ਹਨ। ਇਹ ਕੀਤਾ ਜਾ ਰਿਹਾ ਹੈ ਕਿ ਉਹ ਹੜਤਾਲ ਨਾ ਕਰ ਸਕੇ। ਹਿੰਦੁਸਤਾਨ ਦੀਆਂ ਸਾਰੀਆਂ ਯੂਨੀਅਨਾਂ ਨੇ ਇਸ ਗੱਲ ਦੇ ਖਿਲਾਫ ਆਵਾਜ਼ ਉਠਾਈ ਸੀ ਔਰ ਪੰਜਾਬ ਦੀ ਸਰਕਾਰ ਨੂੰ ਵੀ ਯਤਨ ਕਰਨਾ ਚਾਹੀਦਾ ਹੈ ਕਿ ਇਸ ਕਿਸਮ ਦਾ ਜਿਹੜਾ ਬਿੱਲ ਹੈ ਉਹ ਵਾਪਿਸ ਹੋਵੇ, ਕਿਉਂਕਿ ਇਹ ਮਜ਼ਦੂਰ ਵਿਰੋਧੀ ਬਿੱਲ ਹੈ, ਕਾਲਾ ਬਿੱਲ ਹੈ। ਜੇਕਰ ਸਰਕਾਰ ਨੇ ਸਨਅੱਤ ਦੀ ਤਰੱਕੀ ਕਰਨੀ ਹੈ, ਜੇਕਰ ਸਰਕਾਰ ਨੇ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਗਲਤ ਹਨ, ਜੇਕਰ ਇਨ੍ਹਾਂ ਨੇ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਇਸ ਕਿਸਮ ਦੇ ਬਿੱਲ ਦੀ ਹਮਾਇਤ ਕਰਨੀ ਹੈ ਤਾਂ ਸਾਂਝੀਵਾਲਤਾ ਦੀਆਂ ਗੱਲਾਂ ਕੋਈ ਮਾਇਨਾ ਨਹੀਂ ਰੱਖਦੀਆਂ। ਡਿਪਟੀ ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਇਹ ਵੀ ਪੂਰੇ ਜ਼ੋਰ ਨਾਲ ਇਥੇ ਆਈ ਸੀ ਕਿ ਸਰਕਾਰ ਦੀ ਐਂਟੀ-ਮਜ਼ਦੂਰ ਪਾਲਿਸੀ ਹੈ ਔਰ ਇਹ ਪਾਲਿਸੀ ਬਦਲਣੀ ਚਾਹੀਦੀ ਹੈ। ਇਕ ਮੌਲਿਨਜ਼ ਫੈਕਟਰੀ ਮੁਹਾਲੀ ਹੈ, ਇਹ ਇਕ ਅੰਗਰੇਜ਼ ਦੀ ਫੈਕਟਰੀ ਹੈ। ਉਥੇ ਮਜ਼ਦੂਰਾਂ ਤੇ ਸਖਤੀ ਕੀਤੀ ਗਈ। ਅਸੀਂ ਕਈ ਦਫਾ ਮੰਤਰੀ ਜੀ ਨੂੰ ਮਿਲੇ ਹਾਂ ਕਿ ਉਨ੍ਹਾਂ ਮਜ਼ਦੂਰਾਂ ਤੇ ਬਣਾਏ ਗਏ ਝੂਠੇ ਕੇਸ ਵਾਪਿਸ ਲਏ ਜਾਣ, ਪਰ ਉਹ ਨਹੀਂ ਲਏ ਗਏ। ਫਿਰ ਖਰੜ ਦੀ ਮਿਸਾਲ ਹੈ। ਉਥੇ ਦੋ ਢਾਈ ਮਹੀਨੇ ਮਜ਼ਦੂਰਾਂ ਨੇ ਮਜ਼ਬੂਰ ਹੋ ਕੇ ਹੜਤਾਲ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਕੋਈ ਵੀ ਮਜ਼ਦੂਰ ਨਹੀਂ ਚਾਹੁੰਦਾ ਕਿ ਉਹ ਹੜਤਾਲ ਕਰੇ ਪਰ ਮਿੱਲ ਮਾਲਕ ਉਸ ਨੂੰ ਮਜ਼ਬੂਰ ਕਰਦਾ ਹੈ ਹੜਤਾਲ ਕਰਨ ਨੂੰ ਔਰ ਆਪਣੀ ਆਵਾਜ਼ ਉਠਾਉਣ ਨੂੰ। ਉਥੇ ਦੋ ਢਾਈ ਮਹੀਨੇ ਹੜਤਾਲ ਰਹੀ ਹੈ। ਉਥੇ ਕਿਸ ਤਰ੍ਹਾਂ ਨਾਲ ਸਖਤੀ ਕੀਤੀ ਗਈ ਹੈ। ਉਨ੍ਹਾਂ ਮਜ਼ਦੂਰਾਂ ਤੇ ਗੁੰਡਿਆਂ ਤੋਂ ਹਮਲਾ ਕਰਵਾਇਆ ਗਿਆ ਹੈ। ਉਥੇ ਇਕ ਲੜਕਾ ਫੱਟੜ ਹੋਇਆ ਔਰ ਇਕ ਗਊ ਫੱਟੜ ਹੋਈ ਸੀ। ਇਸ ਤਰ੍ਹਾਂ ਦੀਆਂ ਗੱਲਾਂ ਇਨ੍ਹਾਂ ਵੇਲੇ ਹੁੰਦੀਆਂ ਹਨ। ਫਿਰ ਰਾਜਪੁਰੇ ਦੀ ਗੱਲ ਲੈ ਲਵੋ। ਉਥੇ ਵੀ ਮਜ਼ਦੂਰਾਂ ਨੇ ਰੋਸ ਪ੍ਰਗਟ ਕੀਤਾ ਤਾਂ ਸਰਕਾਰ ਨੇ ਉਥੇ ਦਫ਼ਾ 144 ਲਗਾ ਦਿੱਤੀ। ਡਿਪਟੀ ਸਪੀਕਰ ਸਾਹਿਬ, ਉਹ ਦਫ਼ਾ

144 ਸਿਰਫ ਮਜ਼ਦੂਰਾਂ ਤੇ ਲਗਾਈ ਗਈ ਕਿ ਤੁਸੀਂ ਆਪਣੀ ਆਵਾਜ਼ ਨਹੀਂ ਉਠਾ ਸਕਦੇ, ਪਰ ਮਿੱਲ ਮਾਲਕਾਂ ਨੇ ਕੀ ਕੀਤਾ ? ਉਨ੍ਹਾਂ ਦੇ ਗੁੰਡਿਆਂ ਨੇ ਜਿਹੜੇ ਮਜ਼ਦੂਰ ਗਰਿਫਤਾਰ ਕੀਤੇ ਗਏ ਸਨ, ਉਨ੍ਹਾਂ ਨੂੰ ਜਾਕੇ ਮਿਲ ਮਾਲਕਾਂ ਦੇ ਗੁੰਡੇ ਹੂਟਿੰਗ ਕਰਦੇ ਸਨ ਔਰ ਉਹ ਦਫਾ 144 ਉਨ੍ਹਾਂ ਤੇ ਨਹੀਂ ਸੀ ਲੱਗੀ, ਸਿਰਫ ਮਜ਼ਦੂਰਾਂ ਤੇ ਹੀ ਲਗਾਈ ਗਈ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇੰਡਸਟਰੀ ਦੀ ਤਰੱਕੀ ਵਾਸਤੇ ਕੰਮ ਕਰਨਾ ਚਾਹੀਦਾ ਹੈ ਪਰ ਨਾਲ ਦੀ ਨਾਲ ਮਜ਼ਦੂਰਾਂ ਦਾ ਵੀ, ਉਨ੍ਹਾਂ ਦੀਆਂ ਮੰਗਾਂ ਵੱਲ ਵੀ ਉਚੇਚੇ ਧਿਆਨ ਦੇਣਾ ਚਾਹੀਦਾ ਹੈ। ਉਨ੍ਹਾਂ ਦੇ ਹੱਕ ਉਨ੍ਹਾਂ ਨੂੰ ਦੇ ਕੇ ਸਨਅੱਤ ਤਰੱਕੀ ਕਰ ਸਕਦੀ ਹੈ। ਜੇਕਰ ਸਰਕਾਰ ਮਜ਼ਦੂਰਾਂ ਦਾ ਖਿਆਲ ਨਹੀਂ ਰੱਖੇਗੀ ਤਾਂ ਇੰਡਸਟਰੀ ਤਰੱਕੀ ਨਹੀਂ ਕਰ ਸਕਦੀ। ਇਸ ਲਈ ਸਰਕਾਰ ਨੂੰ ਐਸੇ ਕਦਮ ਚੁੱਕਣੇ ਚਾਹੀਦੇ ਹਨ, ਜਿਨ੍ਹਾਂ ਨਾਲ ਮਜ਼ਦੂਰ ਦੇ ਹੱਕ ਉਸ ਨੂੰ ਮਿਲ ਜਾਣ ਔਰ ਇੰਡਸਟਰੀ ਵੀ ਤਰੱਕੀ ਕਰੇ।

ਇਸਤੋਂ ਬਾਅਦ ਭੱਠਾ ਮਜ਼ਦੂਰਾਂ ਦਾ ਮਸਲਾ ਹੈ। ਭੱਠਾ-ਮਜ਼ਦੂਰਾਂ ਦੀ ਮੰਗ ਉਠ ਰਹੀ ਹੈ। ਇਹ ਗੱਲਾਂ ਬਾਰ ਬਾਰ ਹੋ ਰਹੀਆਂ ਹਨ ਕਿ ਉਨ੍ਹਾਂ ਮਜ਼ਦੂਰਾਂ ਨੂੰ ਵੀ ਫੈਕਟਰੀ ਐਕਟ ਹੇਠ ਲਿਆਉਣਾ ਚਾਹੀਦਾ ਹੈ, ਪਰ ਇਹ ਕੰਮ ਅਜੇ ਤੱਕ ਨਹੀਂ ਕੀਤਾ ਗਿਆ। ਉਨ੍ਹਾਂ ਦੀਆਂ ਮੰਗਾਂ ਨੂੰ ਮੰਨਿਆ ਨਹੀਂ ਜਾ ਰਿਹਾ। ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਉਨ੍ਹਾਂ ਭੱਠਾ ਮਜ਼ਦੂਰਾਂ ਨੂੰ ਵੀ ਫੈਕਟਰੀ ਐਕਟ ਹੇਠ ਲਿਆਉਣਾ ਚਾਹੀਦਾ ਹੈ, ਉਨ੍ਹਾਂ ਤੇ ਵੀ ਇਹ ਚੀਜ਼ ਲਾਗੂ ਕਰਨੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਇੰਡਸਟਰੀ ਲਈ ਰਕਮ ਰੱਖੀ ਗਈ ਹੈ, ਠੀਕ ਹੈ, ਇੰਡਸਟਰੀ ਦਾ ਸਵਾਲ ਹੈ ਪਰ ਇਸ ਦੀ ਤਰੱਕੀ ਵਾਸਤੇ ਅੱਛੇ ਕਦਮ ਚੁੱਕੇ ਜਾਣ। ਠੀਕ ਹੈ ਕਿ ਅਸੀਂ ਖੇਤੀਬਾੜੀ ਵਿਚ ਤਰੱਕੀ ਕੀਤੀ ਹੈ, ਭਾਵੇਂ ਲੋਕਾਂ ਦੇ ਉੱਦਮ ਨਾਲ ਹੀ ਹੋਈ ਹੈ ਪਰ ਇੰਡਸਟਰੀ ਸਾਡੀ ਪੱਛੜੀ ਹੋਈ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਸੈਂਟਰ ਤੇ ਵੀ ਜ਼ੋਰ ਦੇਵੇ। ਸੈਂਟਰ ਜਿਸ ਤਰ੍ਹਾਂ ਬੇਇਨਸਾਫੀ ਸਾਡੇ ਨਾਲ ਕਰ ਰਿਹਾ ਹੈ, ਉਸ ਦੇ ਵਾਸਤੇ ਉਸ ਤੇ ਜ਼ੋਰ ਦਿੱਤਾ ਜਾਵੇ ਕਿ ਵੱਡੀ ਇੰਡਸਟਰੀ ਪੰਜਾਬ ਵਿਚ ਲਗਾਈ ਜਾਵੇ, ਸਾਡੇ ਨਾਲ ਹੋ ਰਿਹਾ ਵਿਤਕਰਾ ਦੂਰ ਕੀਤਾ ਜਾਵੇ। ਇਸ ਤਰ੍ਹਾਂ ਨਾਲ ਸਾਡੀ ਸਟੇਟ ਵਿਚੋਂ ਬੇਰੋਜ਼ਗਾਰੀ ਅਸੀਂ ਦੂਰ ਕਰ ਸਕਦੇ ਹਾਂ ਔਰ ਇੰਡਸਟਰੀ ਵਿਚ ਵੀ ਤਰੱਕੀ ਕਰ ਸਕਦੇ ਹਾਂ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਾਥੀ ਰੂਪ ਲਾਲ** (ਮੋਗਾ): ਡਿਪਟੀ ਸਪੀਕਰ ਸਾਹਿਬ, ਤੁਸੀਂ ਬੜੀ ਮਿਹਰਬਾਨੀ ਕੀਤੀ ਕਿ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇੰਡਸਟਰੀ ਦੀਆਂ ਮੰਗਾਂ ਤੇ ਮੈਂ ਇਹ ਕਹਿ ਦੇਵਾਂ ਕਿ ਇੰਡਸਟਰੀ ਇਸ ਗੱਲ ਲਈ ਹੈ ਕਿ ਉਹ ਉਨ੍ਹਾਂ ਲੋਕਾਂ ਨੇ ਆਰ. ਐਸ. ਐਸ. ਦੀ ਲੁਟ ਦਾ ਇਕ ਅਦਾਰਾ ਬਣਾਇਆ ਹੋਇਆ ਹੈ ਤਾਂ ਵੀ ਕੋਈ ਗੱਲ ਗਲਤ ਨਹੀਂ ਹੋਵੇਗੀ। ਇਸ ਤੋਂ ਸਿਵਾਏ ਇੰਡਸਟਰੀ ਦੀ ਕੋਈ ਤਰੱਕੀ ਦਾ ਚਾਂਸ ਨਹੀਂ ਹੈ। ਪਿਛਲੀ ਵਾਰੀ ਸਾਡੇ ਮਨਿਸਟਰ ਇੰਡਸਟਰੀ ਨੇ ਮਹਿਕਮੇਂ ਵੱਲੋਂ ਇਕ 'ਬਲਿਊ ਪ੍ਰਿੰਟ' ਨਾਮ ਦੀ ਕਿਤਾਬ ਛਾਪੀ ਸੀ ਔਰ ਉਸ ਦੇ ਵਿਚ ਕਿਹਾ ਸੀ ਕਿ ਹਰ ਸਾਲ ਅਸੀਂ ਇੰਡਸਟਰੀ ਨੂੰ 3% ਤੋਂ 5% ਤਕ ਅੱਗੇ ਲੈ ਜਾਇਆ ਕਰਾਂਗੇ, ਉਸ ਵਿਚ ਇਤਨਾ ਵਾਧਾ ਕਰਿਆ ਕਰਾਂਗੇ ਔਰ ਇੰਡਸਟਰੀ ਨੂੰ ਪੰਜਾਬ ਦੀ ਇਕ ਹੱਦ ਤੋਂ ਲੈਕੇ ਦੂਸਰੀ ਹੱਦ ਤਕ ਫੈਲਾ ਦਿਆਂਗੇ ਮਗਰ ਸਬੂਤ ਇਹ ਹੁੰਦਾ ਹੈ ਕਿ ਤਿੰਨ ਜਾਂ ਪੰਜ ਪਰਸੈਂਟ ਤਾਂ ਇੱਕ ਪਾਸੇ ਰਿਹਾ ਅੱਧਾ ਪਰਸੈਂਟ ਵੀ ਇੰਡਸਟਰੀ ਦੀ ਤਰੱਕੀ ਨਹੀਂ ਹੋਈ। ਇਸ ਵਾਰੀ ਮਹਿਕਮੇਂ ਨੇ ਜੁੱਰਤ ਨਹੀਂ ਕੀਤੀ ਕਿ ਕੋਈ ਇਸ ਵਾਰੀ ਵੀ ਕਿਤਾਬ ਛਾਪਦਾ।

[ਸਾਥੀ ਰੂਪ ਲਾਲ]

ਦੂਸਰੀ ਗੱਲ ਇਹ ਹੈ ਕਿ ਇਸ ਮਹਿਕਮੇਂ ਵਿਚ ਦੁਨੀਆਂ ਭਰ ਦੀਆਂ ਜੋ ਬੇਈਮਾਨੀਆਂ ਹਨ, ਉਹ ਪਾਈਆਂ ਜਾਂਦੀਆਂ ਹਨ ਔਰ ਇਹ ਮਹਿਕਮਾ ਹੋਰ ਸੱਭ ਮਹਿਕਮਿਆਂ ਨੂੰ ਮਾਤ ਕਰ ਗਿਆ ਹੈ। ਪਿਛਲੀ ਵਾਰੀ ਮੇਰੇ ਸਵਾਲ ਦੇ ਜਵਾਬ ਵਿਚ ਇੰਡਸਟਰੀ ਮਨਿਸਟਰ ਨੇ ਦੱਸਿਆ ਕਿ 4,926 ਯੂਨਿਟਸ ਹਨ, ਜਿਨ੍ਹਾਂ ਨੂੰ ਅਸੀਂ ਕੋਲਾ ਦਿੰਦੇ ਹਾਂ। ਉਸ ਸਵਾਲ ਦੇ ਜਵਾਬ ਵਿਚ ਕੋਈ ਇਹ ਮਨਿਸਟਰ ਦੀ ਜੁੱਰਤ ਨਹੀਂ ਹੋਈ ਕਿ ਇਹ ਦਸਿਆ ਜਾਵੇ ਕਿ ਉਹ ਕਿਹੜੇ ਆਦਮੀ ਹਨ ਜਿਨ੍ਹਾਂ ਨੂੰ ਕੋਲਾ ਦਿੰਦੇ ਹਨ। ਅੱਜ ਹੜਤਾਲ ਕਰਾਉਣ ਵਾਸਤੇ ਕੀ ਇਹ ਤਿਆਰ ਹਨ ? ਮੈਂ ਕਹਿੰਦਾ ਹਾਂ ਕਿ ਜੋ ਆਦਮੀ ਇਨ੍ਹਾਂ ਦੀ ਪਾਰਟੀ ਨਾਲ ਤੁਅੱਲਕ ਰੱਖਦੇ ਹਨ, ਉਨ੍ਹਾਂ ਨੂੰ ਕੋਲਾ ਦਿੱਤਾ ਜਾ ਰਿਹਾ ਹੈ। ਜੇਕਰ ਕੋਈ ਉਨ ਰੰਗਦਾ ਹੈ, ਜੇਕਰ ਉਹ ਝੋਨੇ ਦਾ ਬੂਰਾ ਬਾਲਦਾ ਹੈ ਜਾਂ ਹੋਰ ਮਾੜੀ ਮੋਟੀ ਗੱਲ ਕਰਦਾ ਹੈਂ, ਜੇਕਰ ਉਸਨੇ ਭੁਕਨੇ ਲਗਾ ਕੇ ਮਾੜੇ ਮੋਟੇ ਪੀਪਿਆਂ ਦੇ ਖੜ੍ਹੇ ਕਰ ਦਿੱਤੇ ਤਾਂ ਕੋਲੇ ਦੀਆਂ ਗੱਡੀਆਂ ਉਨ੍ਹਾਂ ਆਦਮੀਆਂ ਨੂੰ ਦਿੱਤੀਆਂ ਗਈਆਂ ਜਿਨ੍ਹਾਂ ਨੂੰ 12 ਗੱਡੀਆਂ ਦੀ ਲੋੜ ਸੀ ਉਨ੍ਹਾਂ ਨੂੰ 72 ਗੱਡੀਆਂ ਦਿੱਤੀਆਂ ਗਈਆਂ ਤਾਂਕਿ ਉਹ ਬਲੈਕ ਕਰ ਸਕਣ।

ਡਿਪਟੀ ਸਪੀਕਰ ਸਾਹਿਬ, ਇਥੋਂ ਤੱਕ ਹੀ ਨਹੀਂ ਇਸ ਮਹਿਕਮੇਂ ਦਾ ਤੁਅੱਲਕ ਖਾਦੀ ਬੋਰਡ ਨਾਲ ਵੀ ਹੈ। ਖਾਦੀ ਬੋਰਡ ਇਕ ਐਸਾ ਅਦਾਰਾ ਹੈ ਜਿਸ ਨੂੰ ਕੰਮ ਕਰਦਿਆਂ 25 ਸਾਲ ਹੋ ਗਏ ਹਨ। ਉਸ ਅਦਾਰੇ ਨੂੰ ਪਹਿਲੇ ਮੇਰੇ ਇਨ੍ਹਾਂ ਭਰਾਵਾਂ (ਕਾਂਗਰਸ ਵੱਲ ਇਸ਼ਾਰਾ) ਨੇ ਲੁਟਿਆ ਔਰ ਹੁਣ ਇਸ ਅਦਾਰੇ ਨੂੰ ਇਹ ਨਿੱਕਰ ਵਾਲੇ ਲੁੱਟਣ ਲੱਗੇ ਹੋਏ ਹਨ। ਸਾਡੇ ਚੀਫ ਮਨਿਸਟਰ ਸਾਹਿਬ ਪਤਾ ਨਹੀਂ ਇਨ੍ਹਾਂ ਨਿੱਕਰ ਵਾਲਿਆਂ ਤੋਂ ਕਿਉਂ ਡਰਦੇ ਹਨ। ਮੈਂ ਚੀਫ ਮਨਿਸਟਰ ਸਾਹਿਬ ਨੂੰ ਪਿਛਲੇ ਤੋਂ ਪਿਛਲੇ ਸੈਸ਼ਨ ਵਿਚ 8 ਸਤੰਬਰ ਨੂੰ ਇੱਕ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ ਤਾਂ ਉਨ੍ਹਾਂ ਨੇ ਉਸ ਦਾ ਜਵਾਬ ਵੀ ਦਿਤਾ ਸੀ ਅਤੇ ਜਦੋਂ ਮੈਂ ਉਨ੍ਹਾਂ ਦਾ ਧਿਆਨ ** ** **

**ਸ੍ਰੀ ਡਿਪਟੀ ਸਪੀਕਰ** : ਸਾਥੀ ਜੀ ਮੈਂ ਤੁਹਾਡੇ ਧਿਆਨ ਵਿਚ ਇਕ ਗੱਲ ਲਿਆਉਣਾ ਚਾਹਵਾਂਗਾ ਕਿ ਜਿਹੜੇ ਸੱਜਣ ਇਥੇ ਉਪਸਥਿਤ ਨਹੀਂ ਹਨ, ਜਿਹੜੇ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦੇ, ਉਨ੍ਹਾਂ ਦਾ ਮੈਨਸ਼ਨ ਇਥੇ ਨਹੀਂ ਕੀਤਾ ਜਾਣਾ ਚਾਹੀਦਾ। ਇਸ ਲਈ ਜੋ ਕੁਝ ਸਕੱਤਰ, ਖਾਦੀ ਬੋਰਡ ਦੇ ਬਾਰੇ ਕਿਹਾ ਗਿਆ ਹੈ, ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਸਪੀਕਰ ਰਹੇ ਹੋ ਤੁਹਾਨੂੰ ਪਤਾ ਹੈ ਕਿ ਰੂਲਜ਼ ਅਲਾਓ ਨਹੀਂ ਕਰਦੇ। ਤੁਸੀਂ ਰੂਲਜ਼ ਵੇਖ ਲਵੋ। (ਵਿਘਨ) ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਬੈਠ ਜਾਓ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**Expunged as ordered by the Chair.

**ਸ੍ਰੀ ਡਿਪਟੀ ਸਪੀਕਰ**: ਤੁਹਾਨੂੰ ਪਤਾ ਹੈ ਕਿ ਕਿਸੇ ਦੇ ਖਿਲਾਫ ਕੋਈ ਗੱਲ ਕਹਿਣੀ ਹੋਵੇ ਤਾਂ ਉਸ ਵਾਸਤੇ ਰਿਟਨ ਸਟੇਟਮੈਂਟ ਪਹਿਲੇ ਚੇਅਰ ਨੂੰ ਦੇਣੀ ਪੈਂਦੀ ਹੈ। ਉਹ ਐਗਜ਼ਾਮਨ ਹੋਣ ਤੋਂ ਬਾਅਦ ਅਲਾਓ ਕੀਤੀ ਜਾ ਸਕਦੀ ਹੈ। ਇਸ ਲਈ ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ ।

**ਸਾਥੀ ਰੂਪ ਲਾਲ**: ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿ ਦਿੰਦਾ ਹਾਂ ਕਿ ਖਾਦੀ ਬੋਰਡ ਦੇ ਇਕ ਕਰਮਚਾਰੀ ਦੇ ਮੁਤੱਲਕ ਮੈਂ ਇਕ ਕਾਲ ਅਟੈਂਨਸ਼ਨ ਮੋਸ਼ਨ ਦਿੱਤੀ ਸੀ, ਜਿਸ ਦੇ ਵਿਚ ਮੈਂ ਉਸ ਦੇ ਘਪਲੇ ਬਾਰੇ ਬਿਆਨ ਕੀਤਾ ਸੀ। ਉਸਦੇ ਜਵਾਬ ਵਿਚ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਕਿ ਉਸ ਦੀ ਪੜਤਾਲ ਹੋ ਰਹੀ ਹੈ। ਮਹਿਕਮਾ ਵਿਜੀਲੈਂਸ ਨੂੰ ਇਸ ਦੀ ਪੜਤਾਲ ਵਾਸਤੇ ਦੇ ਦਿੱਤਾ ਗਿਆ ਹੈ, ਅਗਰ ਇਹ ਸਾਬਤ ਹੋ ਜਾਵੇਗਾ ਤਾਂ ਉਸ ਨੂੰ ਸੈਕਟਰੀਸ਼ਿਪ ਤੋਂ ਹਟਾ ਦਿਤਾ ਜਾਵੇਗਾ। ਮਗਰ ਮੈਂ ਹੁਣ ਇਹ ਵੇਖਿਆ ਹੈ ਕਿ ਉਸ ਦੀ ਪੜਤਾਲ ਹੋ ਚੁੱਕੀ ਹੈ। ਲੇਕਿਨ ਇੰਡਸਟਰੀ ਮਨਿਸਟਰ ਸਾਹਿਬ ਨੇ ਆਊਟ ਆਫ ਦੀ ਵੇਅ ਜਾਕੇ ਉਸ ਆਰ. ਐਸ. ਐਸ. ਦੇ ਬੰਦੇ ਨੂੰ ਪਾਲਣ ਦੀ ਕੋਸ਼ਿਸ਼ ਕੀਤੀ ਹੈ ਔਰ ਉਸ ਦੀ ਨਿਯੁਕਤੀ ਫਿਰ 5 ਸਾਲ ਵਾਸਤੇ ਕਰ ਦਿਤੀ ਹੈ। ਇਸ ਦੇ ਨਾਲ ਹੀ ਮੈਂ ਇਥੇ ਇਹ ਵੀ ਕਹਿ ਦਿੰਦਾ ਹਾਂ ਕਿ ਉਸ ਕਰਮਚਾਰੀ ਤੇ ਜੋ ਇਲਜ਼ਾਮ ਸਨ, ਉਹ ਸਾਬਤ ਹੋ ਚੁੱਕੇ ਹਨ। ਵਿਜੀਲੈਂਸ ਦੇ ਅਫ਼ਸਰ ਨੇ ਇਹ ਗਲ ਕਹੀ ਹੈ ਕਿ ਮੁਕੱਦਮਾ ਦਰਜ ਹੋਣਾ ਚਾਹੀਦਾ ਹੈ ਔਰ ਮੁਕੱਦਮਾ ਦਰਜ ਹੋਣ ਤੋਂ ਇਲਾਵਾ ਇਸ ਦੀ ਹੋਰ ਪੜਤਾਲ ਵੀ ਹੋਣੀ ਚਾਹੀਦੀ ਹੈ। ਜਿੰਨੇ ਵੀ ਇਲਜ਼ਾਮ ਲੱਗੇ ਹਨ ਉਹ ਸਾਬਤ ਹੋ ਗਏ ਹਨ। ਡਿਪਟੀ ਸਪੀਕਰ ਸਾਹਿਬ, ਇਹ ਲੋਕ ਤਾਂ ਆਪਣੇ ਚੀਫ ਮਨਿਸਟਰ ਦੀ ਗੱਲ ਨੂੰ ਵੀ ਪੂਰਾ ਨਹੀਂ ਹੋਣ ਦਿੰਦੇ। ਮੈਂ ਕਹਿੰਦਾ ਹਾਂ ਕਿ ਇਹ ਤਾਂ ਪ੍ਰਿਵੀਲਿਜ ਮੋਸ਼ਨ ਬਣਦੀ ਹੈ। ਚੀਫ਼ ਮਨਿਸਟਰ ਸਾਹਿਬ ਨੇ ਇਥੇ ਕਿਹਾ ਹੈ ਕਿ ਉਸ ਨੂੰ ਹਟਾ ਦਿੱਤਾ ਜਾਵੇਗਾ ਪਰ ਇੰਡਸਟਰੀ ਮਨਿਸਟਰ ਸਾਹਿਬ ਨੇ ਉਸ ਦੀ ਨਿਯੁਕਤੀ ਕਰ ਦਿੱਤੀ ਹੈ। ਇਸ ਲਈ ਇਹ ਤਾਂ ਹਾਊਸ ਦੇ ਪ੍ਰਿਵਲਿਜ ਦੀ ਗੱਲ ਹੋ ਗਈ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਆਰ. ਐਸ. ਐਸ. ਦੀ ਰੈਲੀ ਹੋਈ। ਆਰ. ਐਸ. ਐਸ. ਦਾ ਚੀਫ਼ ਇਥੇ ਆਇਆ ਔਰ ਉਸ ਨੂੰ ਅੰਦਰਖਾਤੇ ਇਕ ਕਰੋੜ ਰੁਪਏ ਦੀ ਥੈਲੀ ਦਿਤੀ ਗਈ। (ਆਪੋਜ਼ੀਸ਼ਨ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਸ੍ਰੀ ਡਿਪਟੀ ਸਪੀਕਰ**: ਸਾਥੀ ਜੀ, ਮੈਂ ਇੱਕ ਗੱਲ ਕਹਾਂਗਾ.........(ਵਿਘਨ)

**ਡਾਕਟਰ ਸਾਧੂ ਰਾਮ** : ** ** **

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** ** ** **

**ਸ੍ਰੀ ਡਿਪਟੀ ਸਪੀਕਰ**: ਮੈਂ ਤੁਹਾਨੂੰ ਅਲਾਓ ਨਹੀਂ ਕੀਤਾ। ਇਹ ਜੋ ਕੁਝ ਵੀ ਕਿਹਾ ਜਾ ਰਿਹਾ ਹੈ, ਇਸਨੂੰ ਐਕਸਪੰਜ ਕਰ ਦਿਤਾ ਜਾਵੇ। (ਵਿਘਨ)

**ਸਾਥੀ ਰੂਪ ਲਾਲ**: ਮੈਂ ਇਸ ਬਾਰੇ ਬੋਲ ਸਕਦਾ ਹਾਂ।

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ਸਾਥੀ ਜੀ, ਮੈਂ ਤੁਹਾਡੇ ਧਿਆਨ ਵਿਚ ਇਕ ਗਲ ਲਿਆਵਾਂਗਾ ਕਿ ਜਿਸ ਕਿਸਮ ਦੀਆਂ ਗੱਲਾਂ ਤੁਸੀਂ ਕਰ ਰਹੇ ਹੋ ਇਹ ਇਸ ਤਰ੍ਹਾਂ ਇਥੇ ਨਹੀਂ ਕਹਿ ਸਕਦੇ। ਇਸ ਵਾਸਤੇ ਤੁਸੀਂ ਸਬਸਟਾਂਟਿਵ ਮੋਸ਼ਨ ਲਿਆਓ। ਇਹ ਤੁਹਾਡਾ ਕਹਿਣ ਦਾ ਢੰਗ ਠੀਕ ਨਹੀਂ ਹੈ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਉਹ ਸ਼ਬਦ ਐਕਸਪੰਜ ਕਰ ਦਿੱਤੇ ਗਏ ਸਨ। ਤੁਸੀਂ ਬੈਠ ਜਾਓ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਹੁਕਮ ਚੰਦ :** ** ** **

**ਸ੍ਰੀ ਡਿਪਟੀ ਸਪੀਕਰ :** ਕੁਝ ਗੱਲਾਂ ਵੈਸੇ ਠੀਕ ਹਨ। ਪਰ ਇਸ ਢੰਗ ਨਾਲ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਹਨ। ਇੰਨ੍ਹਾਂ ਨੂੰ ਕੋਈ ਸਬਸਟਾਂਟਿਵ ਮੋਸ਼ਨ ਲਿਆਉਣੀ ਚਾਹੀਦੀ ਹੈ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਮਾਧੋ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਤੁਸੀਂ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋ। ਤੁਹਾਨੂੰ ਆਪਣੀ ਸਪੀਚ ਨਹੀਂ ਸ਼ੁਰੂ ਕਰਨੀ ਚਾਹੀਦੀ। ਪਰ ਤੁਹਾਡੀ ਇਸ ਗੱਲ ਨਾਲ ਮੈਂ ਮੁਤਫਿਕ ਹਾਂ ਕਿ ਸਾਨੂੰ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਹਾਊਸ ਦਾ ਸਮਾਂ ਜ਼ਾਇਆ ਨਹੀਂ ਕਰਨਾ ਚਾਹੀਦਾ। ਪਰ ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ।

**ਕਾਮਰੇਡ ਸੱਤ ਪਾਲ ਡਾਂਗ :** ** ** **

**ਸ੍ਰੀ ਡਿਪਟੀ ਸਪੀਕਰ :** ਇਸ ਵਿਚ ਥੈਲੀ ਦੀ ਗੱਲ ਕੀਤੀ ਗਈ ਹੈ। ਇਹ ਗੱਲ ਇਸ ਤਰ੍ਹਾਂ ਖੜ੍ਹੇ ਹੋਕੇ ਨਹੀਂ ਹੁੰਦੀ। ਤੁਸੀਂ ਬੈਠੋ। ਡਾਂਗ ਸਾਹਿਬ ਮੈਂ ਇਹ ਗੱਲ ਕਹਿ ਰਿਹਾ ਸੀ ਕਿ ਖਾਦੀ ਬੋਰਡ ਦੇ ਬਾਰੇ ਜੋ ਕੁਝ ਮਰਜ਼ੀ ਇਹ ਕਹਿਣ (ਵਿਘਨ) ਪਰ ਕਿਸੇ ਆਨਰੇਬਲ ਮਨਿਸਟਰ ਸਾਹਿਬ ਦੇ ਖਿਲਾਫ ਅਗਰ ਕੋਈ ਗੱਲ ਕਹਿਣੀ ਹੈ ਤਾਂ ਉਸ ਵਾਸਤੇ ਸਬਸਟਾਂਟਿਵ ਮੋਸ਼ਨ ਲਿਆਉਣੀ ਪਵੇਗੀ। ਇਹ ਰੂਲਜ਼ ਵਿਚ ਕਲੀਅਰ ਹੈ। ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ।

**Sardar Umrao Singh :** ** ** **

**Mr. Deputy Speaker :** I am sorry, this is no point of order.
ਤੁਸੀਂ ਕਿਹੜੇ ਰੂਲ ਥੱਲੇ ਕਹਿ ਰਹੇ ਹੋ ?

**ਸਰਦਾਰ ਉਮਰਾਓ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗੁਰਦਰਸ਼ਨ ਸਿੰਘ :** ** ** **

---

**Expunged not recorded as ordered by the Chair.

**Mr. Deputy Speaker :** It is no point of order. It should not be recorded.

**ਸ਼੍ਰੀ ਚਮਨ ਲਾਲ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ:** ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਜੋ ਸਾਰਾ ਕੁਝ ਹੋ ਰਿਹਾ ਹੈ, ਇਹ ਬਲੈਕ ਦੀਆਂ ਕਮਾਈਆਂ ਹਨ, ਇਹ ਰਿਸ਼ਵਤ ਦੀਆਂ ਕਮਾਈਆਂ ਹਨ (ਵਿਘਨ)। ਇਹ ਹਿੰਦੁਸਤਾਨ ਨੂੰ ਤਬਾਹੀ ਦੇ ਰਸਤੇ ਵਲ ਲਿਜਾ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਅੰਦਾਜ਼ਾ ਨਹੀਂ ਕਰ ਸਕੋਗੇ ਕਿ ਇਸ ਤਰ੍ਹਾਂ ਨਾਲ ਉਸ ਜਮਾਤ ਨੂੰ ਜਾਣ ਵਾਲੇ ਪੈਸੇ ਜਿਸ ਢੰਗ ਨਾਲ ਇਹ ਕੰਮ ਕੀਤਾ ਜਾ ਰਿਹਾ ਹੈ, ਇਸ ਨਾਲ ਇਕੱਲੇ ਪੰਜਾਬ ਵਿਚ ਹੀ ਨਹੀਂ ਬਲਕਿ ਹਿੰਦੁਸਤਾਨ ਵਿਚ ਇੰਡਸਟਰੀਜ਼ ਦੇ ਮਹਿਕਮੇਂ ਇਹ ਸਾਂਭੀ ਬੈਠੇ ਹਨ। ਇਨ੍ਹਾਂ ਲੋਕਾਂ ਨੇ ਇਸ ਗਲ ਦਾ ਫੈਸਲਾ ਕੀਤਾ ਹੋਇਆ ਹੈ ਕਿ ਇਨ੍ਹਾਂ ਸਾਰਿਆਂ ਪੈਸਿਆਂ ਨਾਲ ਨੇਪਾਲ ਤੋਂ ਅਸਲਾ ਖਰੀਦਣਾ ਹੈ (ਸ਼ੇਮ, ਸ਼ੇਮ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇੰਦਰਾ ਗਾਂਧੀ ਨੇ ਐਮਰਜੈਂਸੀ ਦੇ ਦੌਰਾਨ ਜੋ ਸਾਡੇ ਤੇ ਪਾਬੰਦੀਆਂ ਲਗਾਈਆਂ ਜਾਂ ਸਾਡੇ ਨਾਲ ਜੋ ਕੁਝ ਕੀਤਾ, ਉਹ ਤਾਂ ਕੁਝ ਵੀ ਨਹੀਂ ਅਤੇ ਜਿਸ ਢੰਗ ਨਾਲ ਇਹ ਅੱਗੇ ਆ ਰਹੇ ਹਨ ਜੇ ਇਹ ਅੱਗੇ ਆ ਗਏ ਤਾਂ ਇਹ ਸਾਡੇ ਮੂੰਹ ਸੂਈ ਨਾਲ ਪਰੋ ਦੇਣਗੇ। (ਸ਼ੇਮ, ਸ਼ੇਮ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਗੇ ਇਹ ਡਾਂਗਾਂ ਨਾਲ ਕੰਮ ਲੈਂਦੇ ਸੀ, ਨਿੱਕਰਾਂ ਨਾਲ ਕੰਮ ਲੈਂਦੇ ਸੀ, ਪਰ ਹੁਣ ਇਹ ਰੁਪਿਆ ਲੈ ਕੇ ਬੰਦੂਕਾਂ ਔਰ ਅਸਲਾ ਖਰੀਦਣਗੇ। ਜੋ ਕੁਝ ਇਨ੍ਹਾਂ ਨੇ ਜਮਸ਼ੇਦਪੁਰ ਔਰ ਅਲੀਗੜ੍ਹ ਵਿਚ ਕੀਤਾ ਹੈ, ਉਸ ਬਾਰੇ ਸਾਰਿਆਂ ਨੂੰ ਪਤਾ ਹੈ। ਉਥੇ ਇਨ੍ਹਾਂ ਨੇ ਲੋਕਾਂ ਨੂੰ ਪੈਟਰੋਲ ਪਾ ਪਾ ਕੇ ਸਾੜਿਆ ਹੈ। ਉਥੋਂ ਦੇ ਹਾਲਾਤ ਸੁਣ ਸੁਣ ਕੇ ਧਰਤੀ ਕੰਬ ਉਠਦੀ ਹੈ। (ਸ਼ੇਮ, ਸ਼ੇਮ)

**ਸ਼੍ਰੀ ਡਿਪਟੀ ਸਪੀਕਰ :** ਹੁਣ ਤੁਸੀਂ ਦੋ ਮਿੰਟਾਂ ਵਿਚ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ ਜੀ।

**ਸਾਥੀ ਰੂਪ ਲਾਲ:** ਮੈਂ ਬੇਨਤੀ ਕਰਾਂਗਾ ਕਿ ਮੈਨੂੰ ਕੁਝ ਕਹਿਣ ਦਾ ਮੌਕਾ ਦਿਓ। ਡਿਪਟੀ ਸਪੀਕਰ ਸਾਹਿਬ, ਬੱਗਾ ਸਾਹਿਬ ਨੇ ਇੰਡਸਟਰੀਜ਼ ਡਿਪਾਰਟਮੈਂਟ ਦੇ ਮੁਤਅੱਲਕ ਬਹੁਤ ਕੁਝ ਕਿਹਾ ਹੈ। ਪਿਛਲੇ ਤੋਂ ਪਿਛਲੇ ਸੈਸ਼ਨ ਵਿਚ ਸਾਡੇ ਆਨਰੇਬਲ ਮੈਂਬਰ ਨੇ ਸਾਡੇ ਭੋਲੇ ਭਾਲੇ ਚੀਫ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਇਸ ਬਾਰੇ ਕੋਈ ਹਾਊਸ ਦੀ ਕਮੇਟੀ ਬਣਾਈ ਜਾਏ ਤਾਂ ਕਿ ਸਾਨੂੰ ਇਥੇ ਹਾਊਸ ਵਿਚ ਕੁਝ ਕਹਿਣ ਦੀ ਲੋੜ ਨਾ ਪਵੇ। ਸ਼੍ਰੀ ਜੈ ਪ੍ਰਕਾਸ਼ ਨਰਾਇਣ ਜੀ ਦੇ ਮੁਤਾਬਿਕ ਔਰ ਸਾਡੀ ਜਨਤਾ ਪਾਰਟੀ ਦੇ ਮੁਤਾਬਿਕ ਹਰ ਐਮ. ਐਲ. ਏ. ਹਰ ਵਜ਼ੀਰ ਸਾਹਿਬ ਨੂੰ ਆਪਣੀਆਂ ਜਾਇਦਾਦਾਂ ਦਾ ਵੇਰਵਾ ਦੇਣਾ ਚਾਹੀਦਾ ਹੈ। (ਥੰਪਿੰਗ) ਇਹ ਲੋਕ ਕੁਝ ਨਹੀਂ ਕਰਦੇ। ਮੈਂ ਤਾਂ ਹੈਰਾਨ ਹਾਂ ਕਿ ਇਨ੍ਹਾਂ ਦੀ ਹਾਈ ਕਮਾਂਡ ਕੋਈ ਐਕਸ਼ਨ ਨਹੀਂ ਲੈਂਦੀ। ਅਗਰ ਸਾਰੀ ਇਨਫਰਮੇਸ਼ਨ ਦਿੱਤੀ ਜਾਵੇ ਤਾਂ ਫਿਰ ਪੜਤਾਲ ਹੋਣੀ ਚਾਹੀਦੀ ਹੈ ਤਾਂ ਕਿ ਦੁੱਧ ਦਾ ਦੁੱਧ ਹੋ ਜਾਵੇ ਔਰ ਪਾਣੀ ਦਾ ਪਾਣੀ ਹੋ ਜਾਵੇ।

**ਸ਼੍ਰੀ ਡਿਪਟੀ ਸਪੀਕਰ:** ਸਾਥੀ ਸਾਹਿਬ, ਹੁਣ ਤੁਸੀਂ ਵਾਈਂਡ ਅੱਪ ਕਰ ਦਿਓ।

---

**Expunged as ordered by the Chair.

**ਸਾਥੀ ਰੂਪ ਲਾਲ:** ਇਸ ਸਮੇਂ ਜੋ ਕੁਝ ਪੰਜਾਬ ਅੰਦਰ ਹੋ ਰਿਹਾ ਹੈ ਇਸ ਬਾਰੇ ਮੈਂ ਪਹਿਲਾਂ ਹੀ ਕਿਹਾ ਹੈ ਕਿ ਸਾਡੇ ਸੀ. ਐਮ. ਸਾਹਿਬ ਬਹੁਤ ਭੋਲੇ ਹਨ। ਇੰਡਸਟਰੀ ਡਿਪਾਰਟਮੈਂਟ ਦੀ ਇਕ ਕਾਰਪੋਰੇਸ਼ਨ ਹੈ, ਉਸ ਦਾ ਚੇਅਰਮੈਨ ਆਰ. ਐਸ. ਐਸ. ਦਾ ਲਗਾਇਆ ਗਿਆ ਹੈ। ਇਨ੍ਹਾਂ ਗੱਲਾਂ ਨੂੰ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ। ਅਗਰ ਪੰਜਾਬ ਨੂੰ ਇਹ ਆਰ. ਐਸ. ਐਸ. ਵਾਲੇ ਲੁਟਦੇ ਰਹੇ, ਫਿਰ ਪੰਜਾਬ ਦੇ ਹਾਲਾਤ ਬਹੁਤ ਖਰਾਬ ਹੋ ਜਾਣਗੇ। (ਵਿਘਨ) ਗੋਬਿੰਦਗੜ੍ਹ ਦੇ ਠੇਕੇਦਾਰ ਨੇ ਬਹੁਤ ਕੁਝ ਲੁਟਿਆ ਹੈ । ਇਸੇ ਤਰ੍ਹਾਂ ਇੰਡਸਟਰੀ ਦੇ ਮਹਿਕਮੇ ਨੂੰ ਲੁੱਟਿਆ ਜਾ ਰਿਹਾ ਹੈ। (ਵਿਘਨ) ਆਰ. ਐਸ. ਐਸ. ਦੇ ਹੁੰਦੇ ਹੋਏ ਇੰਡਸਟਰੀ ਦਾ ਸੁਧਾਰ ਨਹੀਂ ਹੋ ਸਕਦਾ ।

**Mr. Deputy Speaker :** Your time is over. Please take your seat. No further speech of the hon. Member should be recorded. ਪਾਂਧੀ ਸਾਹਿਬ ਤੁਸੀਂ ਸ਼ੁਰੂ ਕਰੋ,

**ਸਾਥੀ ਰੂਪ ਲਾਲ :** ** ** **

**ਸ੍ਰੀ ਡਿਪਟੀ ਸਪੀਕਰ:** ਹੁਣ ਸਾਥੀ ਜੀ ਜੋ ਕੁਝ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ ।

(ਇਸ ਸਮੇਂ ਸਰਦਾਰ ਬੇਅੰਤ ਸਿੰਘ ਅਤੇ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ) (ਸ਼ੋਰ)

ਮੈਂ ਉਮੀਦ ਰੱਖਦਾ ਹਾਂ ਕਿ ਜਿਸ ਸਮੇਂ ਮੈਂ ਖੜ੍ਹਾ ਹੋਵਾਂ ਉਸ ਸਮੇਂ ਸਾਰੇ ਮੈਂਬਰ ਸਾਹਿਬਾਨ ਨੂੰ ਬੈਠ ਜਾਣਾ ਚਾਹੀਦਾ ਹੈ। ਸਾਰੇ ਮੈਂਬਰ ਸਾਹਿਬਾਨ ਨੂੰ ਪਤਾ ਹੈ ਕਿ ਸਮੇਂ ਦੀ ਬੜੀ ਘਾਟ ਹੈ। ਮੈਂਬਰ ਸਾਹਿਬਾਨ ਨੂੰ ਆਪਣੇ ਭਾਸ਼ਣ ਬਰੀਫ਼ ਵਿਚ ਕਰਨੇ ਚਾਹੀਦੇ ਹਨ ਅਤੇ ਚੇਅਰ ਦੇ ਕਹਿਣ ਤੇ ਸਪੀਚ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਮੈਨੂੰ ਉਮੀਦ ਹੈ ਕਿ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਮੈਨੂੰ ਸਹਿਯੋਗ ਦੇਣਗੇ ਤਾਂ ਕਿ ਸਦਨ ਦੀ ਕਾਰਵਾਈ ਠੀਕ ਢੰਗ ਨਾਲ ਚੱਲ ਸਕੇ। (ਵਿਘਨ)

**Sathi Rup Lal :** ** ** **

**Mr. Deputy Speaker :** You are interrupting the proceedings of the House. Please take your seat otherwise I will have to name you. Whatever the hon. Member is saying, should not be recorded.

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਬਣਦਾ। ਤੁਸੀਂ ਹਾਊਸ ਦਾ ਸਮਾਂ ਜ਼ਾਇਆ ਨਾ ਕਰੋ ਤੁਸੀਂ ਬੈਠੋ।

**ਸਰਦਾਰ ਮਨਮੋਹਨ ਸਿੰਘ ਬਰਾੜ :** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

---

**Expuuged Not. recorded as ordered by the Chair.

**ਸ੍ਰੀ ਰਮੇਸ਼ ਚੰਦਰ**: ਡਿਪਟੀ ਸਪੀਕਰ ਸਾਹਿਬ, ਸਵਾ ਘੰਟਾ ਬਾਕੀ ਹਾਊਸ ਦਾ ਰਹਿ ਗਿਆ ਹੈ, ਹਾਲੇ 3–4 ਐਸੇ ਮੈਂਬਰ ਰਹਿ ਗਏ ਹਨ, ਜਿਨ੍ਹਾਂ ਨੇ ਕੱਟ ਮੋਸ਼ਨਾਂ ਦਿੱਤੀਆਂ ਹੋਈਆਂ ਹਨ। ਇਨ੍ਹਾਂ ਵਿਚ ਮੇਰੀ ਵੀ ਇੱਕ ਕੱਟ ਮੋਸ਼ਨ ਹੈ। ਜੇ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ।

**ਸ੍ਰੀ ਡਿਪਟੀ ਸਪੀਕਰ**: ਤੁਹਾਡੀ ਕੱਟ ਮੋਸ਼ਨ ਮੇਰੇ ਕੋਲ ਨਹੀਂ ਆਈ। ਫਿਰ ਵੀ ਮੈਂ ਦੇਖ ਲੈਂਦਾ ਹਾਂ। ਮੈਂ ਬੇਨਤੀ ਕਰਾਂਗਾ ਕਿ ਅਗਰ ਸਾਰੇ ਮੈਂਬਰ ਸਾਹਿਬਾਨ ਆਪਣੀ ਸਪੀਚ ਨੂੰ ਬਰੀਫ ਕਰਨ ਤਾਂ ਕਾਫੀ ਮੈਂਬਰਾਂ ਨੂੰ ਸਮਾਂ ਮਿਲ ਸਕਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ (ਅਮਲੋਹ, ਐਸ. ਸੀ.)**: ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੂੰ ਪਿਛਲੀ ਸਰਕਾਰ ਕੋਲੋਂ ਸਾਰੇ ਕੰਮ ਖਰਾਬ ਮਿਲੇ, ਜਿਸ ਕਰ ਕੇ ਸਰਕਾਰ ਦੀ ਹਾਲਤ ਠੀਕ ਨਹੀਂ ਹੈ ਇਸ ਸਬੰਧੀ ਆਈ. ਟੀ. ਆਈ. ਬਨੂੜ ਦੀ ਮਿਸਾਲ ਹੈ, ਉਥੇ ਕਬੂਤਰ, ਕਾਂ ਬੋਲ ਰਹੇ ਹਨ। ਉਸ ਥਾਂ ਤੇ ਪਿਛਲੀ ਸਰਕਾਰ ਨੇ ਖਾਹ ਮਖਾਹ ਇਤਨਾ ਪੈਸਾ ਖਰਚ ਕਰ ਦਿਤਾ ਸੀ ਅਤੇ ਹੁਣ ਵੀ ਹੋ ਰਿਹਾ ਹੈ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਆਈ, ਟੀ.ਆਈ ਜਿਹੜੇ ਫੇਲ੍ਹ ਹੋ ਗਏ ਹਨ, ਉਨ੍ਹਾਂ ਦੀ ਥਾਂ ਕਿਸੇ ਸਕੂਲ ਜਾਂ ਕਿਸੇ ਹਸਪਤਾਲ ਨੂੰ ਦੇ ਦੇਣੀ ਚਾਹੀਦੀ ਹੈ ਤਾ ਕਿ ਉਸ ਥਾਂ ਦਾ ਕੋਈ ਲਾਭ ਹੋ ਸਕੇ ਉਹ ਥਾਂ ਖਾਲੀ ਪਈ ਹੈ। ਸਕੀਮਾਂ ਨੂੰ ਸੋਚ ਸਮਝ ਕੇ ਨਹੀਂ ਬਣਾਇਆ ਜਾਂਦਾ। ਇਸ ਤਰ੍ਹਾਂ ਦੇ ਮਾਮਲਿਆਂ ਦੀ ਪੜਤਾਲ ਹੋਣੀ ਚਾਹੀਦੀ ਹੈ। ਦੂਜੀ ਗੱਲ ਅਨਇੰਪਲਾਇਮੈਂਟ ਦੀ ਹੈ। ਲੇਬਰ ਅਤੇ ਇੰਪਲਾਇਮੈਂਟ ਮਹਿਕਮੇ ਦੇ ਵਿਚ ਅਫਸਰਾਂ ਦੀ ਆਪਸੀ ਧੜੇ ਬੰਦੀ ਬਣੀ ਹੋਈ ਹੈ। ਇਸ ਅਫਸਰ-ਸ਼ਾਹੀ ਦੀ ਧੜੇ ਬੰਦੀ ਨੂੰ ਮਨਿਸਟਰ ਸਾਹਿਬ ਨੂੰ ਖਤਮ ਕਰਨਾ ਚਾਹੀਦਾ ਹੈ। ਜੇਕਰ ਕਿਸੇ ਨੇ ਇੰਪਲਾਇਮੈਂਟ ਐਕਸਚੇਂਜ ਵਿਚੋਂ ਨਾਂ ਕਢਵਾਉਣਾ ਹੋਵੇ ਤਾਂ ਕੋਈ ਨਾ ਕੋਈ ਵਾਇਆ ਮੀਡੀਆ ਕਢ ਲਿਆ ਜਾਂਦਾ ਹੈ ; ਚਾਹੇ ਉਹ ਵਾਇਆ ਮੀਡੀਆ ਗਲਤ ਬਿਆਨ ਲੈ ਕੇ ਜਾਂ ਗਲਤ ਐਫੀਡੇਵਿਟ ਲੈ ਕੇ ਕੀਤਾ ਜਾਂਦਾ ਹੋਵੇ। ਇਸ ਡਿਪਾਰਟਮੈਂਟ ਵਿਚ ਦੋ ਤਰ੍ਹਾਂ ਦੇ ਰੂਲਜ਼ ਚਲ ਰਹੇ ਹਨ। ਇਕ 1963 ਦੇ ਬਣਾਏ ਹੋਏ ਰੂਲਜ਼ ਚਲ ਰਹੇ ਹਨ ਅੌਰ ਦੂਸਰੇ 1974 ਦੇ ਡਰਾਫਟ ਰੂਲਜ਼ ਚਲ ਰਹੇ ਹਨ। ਹੁਣ ਮੈਨੂੰ ਸਰਦਾਰ ਕਿਰਪਾਲ ਸਿੰਘ ਜੀ ਪੁੱਛ ਰਹੇ ਸਨ ਕਿ ਜੇਕਰ ਕਿਸੇ ਸ਼ੈਡਿਊਲਡ ਕਾਸਟ ਅਫਸਰ ਦੇ ਖਿਲਾਫ ਚਾਰਜਿਜ਼ ਹੋਣ ਤਾਂ ਫਿਰ ਵੀ ਤੁਸੀਂ ਉਸ ਦੀ ਹਮਾਇਤ ਕਰਦੇ ਹੋ। ਮੈਂ ਕਿਹਾ ਨਹੀਂ ਕਰਦੇ।

ਮੈਂ ਕਹਿੰਦਾ ਹਾਂ ਕਿ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਨੂੰ ਲਾਗੂ ਕਰੋ। ਉਸ ਵਿਚ ਬੜੇ ਬੜੇ ਲੋਕਾਂ ਨੇ ਜ਼ਮੀਨਾਂ ਨਪੀਆਂ ਹੋਈਆਂ ਹਨ। ਉਸ ਰਿਪੋਰਟ ਨੂੰ ਲਾਗੂ ਕਰੋ। ਲੋਕਾਂ ਨੂੰ ਸਾਫ਼ ਸੁਥਰਾ ਪ੍ਰਬੰਧ ਦੇਣਾ ਚਾਹੀਦਾ ਹੈ ਅਤੇ ਇਸ ਵਾਸਤੇ ਕੋਈ ਕਰਾਈਟੇਰੀਆ ਬਣਾਉਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਖਾਦੀ ਬੋਰਡ ਦੇ ਬਾਰੇ ਇਥੇ ਐਲੀ-ਗੇਸ਼ਨ ਲਗਾਏ ਗਏ। ਬਦਕਿਸਮਤੀ ਦੀ ਗੱਲ ਇਹ ਹੈ ਕਿ ਇਸ ਦਾ ਜਿਹੜਾ ** **

Mr. Deputy Speaker : This reference is expunged.

**ਸਰਦਾਰ ਦਲੀਪ ਸਿੰਘ ਪਾਂਧੀ**: ਸਟੀਲ ਮਹਿੰਗਾ ਹੋਇਆ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਗੋਬਿੰਦਗੜ੍ਹ ਵਿਚ ਸਟਾਕ ਯਾਰਡ ਹੈ। ਇਸ ਨੂੰ ਸਮਾਲ ਸਕੇਲ ਇੰਡਸਟਰੀਅਲ ਕਾਰਪੋਰੇਸ਼ਨ ਰਨ ਕਰਦੀ ਹੈ। ਸਟੀਲ ਅਥਾਰਿਟੀ ਆਫ਼ ਇੰਡੀਆ ਨੇ ਨਵਾਂ ਸਟਾਕ ਯਾਰਡ ਕਾਇਮ ਕਰਨ ਵਾਸਤੇ ਕਿਹਾ ਹੈ। ਗੋਬਿੰਦਗੜ੍ਹ ਜੀ ਟੀ. ਰੋਡ ਤੇ ਸਥਿਤ ਹੈ। ਉਥੇ ਸਟਾਕ ਯਾਰਡ ਦੀ ਕੰਡੀ-ਸ਼ਨ ਠੀਕ ਨਹੀਂ। ਇਸ ਬਾਰੇ 2 ਐਫ. ਆਈ. ਆਰ. ਦਰਜ ਹੋਏ। ਸਟੀਲ ਅਥਾਰਿਟੀ ਹੋਰ ਸਟਾਕ ਯਾਰਡ ਵਾਸਤੇ ਪਰਮਿਸ਼ਨ ਦਿੰਦੀ ਹੈ, ਪਰ ਇਹ ਰਾਹ ਵਿਚ ਰੁਕਾਵਟ ਬਣਦੇ ਹਨ। ਇਨ੍ਹਾਂ ਨੂੰ ਸਟਾਕ

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਯਾਰਡ ਦਾ ਠੀਕ ਪ੍ਰਬੰਧ ਕਰਨਾ ਚਾਹੀਦਾ ਹੈ । (ਵਿਘਨ) ਸਟੀਲ ਜੋ ਆਉਂਦਾ ਹੈ, ਉਹ ਰਸਤੇ ਵਿਚ ਵਿੱਕ ਜਾਂਦਾ ਹੈ । । ਬੜੀ ਹੇਰਾਫੇਰੀ ਹੁੰਦੀ ਹੈ । ਇਸ ਦਾ ਠੀਕ ਪ੍ਰਬੰਧ ਹੋਣਾ ਚਾਹੀਦਾ ਹੈ । ਇਸੇ ਤਰ੍ਹਾਂ ਹੀ ਕੋਲੇ ਦੀ ਸ਼ਾਰਟੇਜ ਹੈ। ਮੈਂ ਦੱਸਣ ਚਾਹੁੰਦਾ ਹਾਂ ਕਿ ਪਿਛਲੇ ਸਾਲ ਸ਼ੰਕਰ ਮਿਲ ਅਮਲੋਹ ਵਿਚ ਇਨਸਪੈਕਟਰ ਗਿਆ। ਉਹ ਉਥੋਂ ਪ੍ਰੋਫਾਰਮਾ ਭਰ ਕੇ ਲੈ ਆਇਆ । ਫਿਰ ਦੂਜਾ ਸੱਜਣ ਚਲਾ ਗਿਆ। ਉਹ ਕਹਿਣ ਲਗਾ ਕਿ ਮੈਨੂੰ ਪੈਸੇ ਦਿਓ। ਠੀਕ ਹੈ, ਇਸ ਦੀ ਟੰਡਨ ਸਾਹਿਬ ਨੇ ਇਨਕੁਆਇਰੀ ਕੀਤੀ। ਇਸ ਬਾਰੇ ਸਾਰੇ ਅਖਬਾਰਾਂ ਵਿਚ ਆਇਆ । (ਵਿਘਨ) ਕੋਲੇ ਦੀ ਐਲੋ-ਕੇਸ਼ਨ ਠੀਕ ਢੰਗ ਨਾਲ ਹੋਣੀ ਚਾਹੀਦੀ ਹੈ । ਠੀਕ ਹੈ, ਇਨ੍ਹਾਂ ਨੇ ਜਿਹੜੀ ਪਿਲਫ੍ਰਿਜ ਹੁੰਦੀ ਸੀ, ਉਸ ਨੂੰ ਠੀਕ ਕਰਨ ਦਾ ਕੁਝ ਯਤਨ ਕੀਤਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਕਈ ਐਸੇ ਕਾਗਜ਼ਾਂ ਵਿਚ ਕਾਰਖਾਨੇ ਵੀ ਹਨ, ਜਿਵੇਂ ਵਿਸ਼ਵਾਨਾਥ ਮਿਲ ਅਮਲੋਹ ਵਿਚ ਹੈ, ਉਸ ਨੂੰ ਕੋਲਾ ਵੀ ਮਿਲ ਰਿਹਾ ਹੈ, ਸਟੀਲ ਵੀ ਮਿਲ ਰਿਹਾ ਹੈ, ਪਰ ਉਹ ਮਿਲ ਐਗਜ਼ਿਸਟ ਨਹੀਂ ਕਰਦੀ । ਉਸ ਦੀ ਇਕੁਆਇਰੀ ਹੋਈ ਅਤੇ ਕੇਸ ਸੈਕਟਰੀਏਟ ਵਿਚ ਪਿਆ ਹੈ। ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੋਲੇ ਦੀ ਸ਼ਾਰਟੇਜ ਰਹੀ, ਸਟੀਲ ਦੀ ਸ਼ਾਰਟੇਜ ਰਹੀ, ਬਿਜਲੀ ਦੀ ਸ਼ਾਰਟੇਜ ਰਹੀ । ਕਈ ਐਸੀਆਂ ਜੱਥੇਬੰਦੀਆਂ ਹਨ, ਪੁਲਿਟੀਕਲ ਪਾਰਟੀਆਂ ਹਨ, ਜਿਹੜੀਆਂ ਲੇਬਰ ਕਲਾਸ ਨੂੰ ਐਕਸਪਲਾਇਟ ਕਰਦੀਆਂ ਹਨ । ਲੇਕਿਨ ਇਸ ਦੇ ਬਾਵਜੂਦ ਪੰਜਾਬ ਵਿਚ ਸਨਅਤੀ ਅਦਾਰੇ ਵਿਚ ਅਮਨ ਅਮਾਨ ਹੈ । ਲੇਬਰ ਦੀ ਅਨਰੈਸਟ ਕੁਝ ਦੂਰ ਹੋਈ ਹੈ। ਇਹ ਹੁਣ ਦੀ ਸਰਕਾਰ ਨੂੰ ਕਰੈਡਿਟ ਜਾਂਦਾ ਹੈ ਕਿ ਪਿਛਲੀ ਸਰਕਾਰ ਨੇ ਐਮਰਜੈਂਸੀ ਵਿਚ ਜਿਹੜੇ ਲੋਕਾਂ ਦੇ ਹੱਕ ਖੋਹ ਲਏ ਸਨ, ਉਹ ਹੱਕ ਲੋਕਾਂ ਦੇ ਬਹਾਲ ਕੀਤੇ ਹਨ। ਅੱਜ ਉਹ ਆਜ਼ਾਦੀ ਨਾਲ ਬੋਲ ਸਕਦੇ ਹਨ। ਲੇਬਰ ਐਕਟ ਲਾਗੂ ਹੈ ਅਤੇ ਲੇਬਰ ਐਕਟ ਦੇ ਚੰਗੀ ਤਰ੍ਹਾਂ ਲਾਗੂ ਹੋਣ ਨਾਲ ਲੇਬਰ ਦਾ ਫਾਇਦਾ ਹੁੰਦਾ ਹੈ । ਜੇਕਰ ਉਨ੍ਹਾਂ ਦਾ ਕਾਰਖਾਨਿਆਂ ਵਿਚ ਹਿੱਸਾ ਪੱਤੀ ਹੋ ਜਾਵੇ, ਸ਼ੇਅਰ ਹੋ ਜਾਵੇ ਤਾਂ ਠੀਕ ਹੈ। ਯੂ. ਪੀ. ਤੋਂ ਜੋ ਲੇਬਰ ਆਉਂਦੀ ਹੈ, ਉਸ ਨਾਲ ਪੰਜਾਬ ਦੀ ਐਗਰੀਕਲਚਰਲ ਲੇਬਰ ਜੋ ਹੈ, ਉਹ ਵੇਹਲੀ ਹੋ ਰਹੀ ਹੈ, ਇਸ ਪਾਸੇ ਵੀ ਸਰਕਾਰ ਨੂੰ ਧਿਆਨ ਕਰਨਾ ਚਾਹੀਦਾ ਹੈ । ਪਿੰਡਾਂ ਵਿਚ ਇੰਡਸਟਰੀ ਲਗਾਈ ਜਾਵੇ, ਉਥੇ ਉਨ੍ਹਾਂ ਲੋਕਾਂ ਨੂੰ ਰੁਜ਼ਗਾਰ ਦਿਤਾ ਜਾਵੇ ਤਾਂ ਕਿ ਪਿੰਡਾਂ ਦੇ ਲੋਕ ਸ਼ਹਿਰਾਂ ਵਿਚ ਨਾ ਆਉਣ। ਪੰਜਾਬ ਸ਼ਿਡਊਲਡ ਕਾਸਟਸ ਕਾਰ-ਪੋਰੇਸ਼ਨ ਗਰੀਬ ਵਰਗ ਦੇ ਲੋਕਾਂ ਨੂੰ ਇੰਟਰੈਸਟ ਫਰੀ ਲੋਨ ਦਿੰਦੀ ਹੈ, ਜਿਸ ਨਾਲ ਉਹ ਆਪਣਾ ਕੰਮ ਚਲਾ ਸਕਦੇ ਹਨ। ਅਨਸਕਿੱਲਡ ਲੇਬਰ ਨੂੰ ਵੀ ਟਰੇਨਿੰਗ ਦੇਣੀ ਚਾਹੀਦੀ ਹੈ ।

ਇਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ 14 ਸਾਲ ਤੋਂ ਜੋ ਬੱਚੇ ਘੱਟ ਉਮਰ ਦੇ ਹਨ, ਗੌਰ-ਮਿੰਟ ਦੀਆਂ ਹਦਾਇਤਾਂ ਅਨੁਸਾਰ ਉਹ ਸਰਕਾਰੀ ਸਰਵਿਸ ਵਿਚ ਨਹੀਂ ਆ ਸਕਦੇ । ਉਨ੍ਹਾਂ ਨੂੰ ਇੰਡਸਟਰੀਆਂ ਵਿਚ ਕੰਮ ਤੇ ਲਗਾਇਆ ਜਾਂਦਾ ਹੈ, ਪਰ ਉਨ੍ਹਾਂ ਦੇ ਨਾਮ ਕਾਗਜ਼ਾਂ ਵਿਚ ਦਿਖਾਏ ਨਹੀਂ ਜਾਂਦੇ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਬਿਲਕਲ ਕੰਮ ਤੇ ਨਹੀਂ ਲਗਾਉਣਾ ਚਾਹੀਦਾ । ਮਿਨੀਮਮ ਵੇਜਿਜ਼ ਲੇਬਰ ਦੇ ਇੰਡਸਟਰੀਆਂ ਵਿਚ ਚੰਗੀ ਤਰ੍ਹਾਂ ਲਾਗੂ ਕਰ ਕੇ, ਇਸ ਬਾਰੇ ਰਜਿਸਟਰ ਮੇਨਟੇਨ ਕਰਨੇ ਚਾਹੀਦੇ ਹਨ ਤਾ ਕਿ ਇਸ ਲੇਬਰ ਕਲਾਸ ਦਾ ਕੁਝ ਫਾਇਦਾ ਹੋ ਸਕੇ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦਾ ਇਨ੍ਹਾਂ ਲੋਕਾਂ ਦਾ ਸੁਧਾਰ ਕਰਨ ਨਾਲ ਇਨ੍ਹਾਂ ਦਾ ਬੜਾ ਭਾਰੀ ਲਾਭ ਹੋਵੇਗਾ। ਲੜਕੀਆਂ ਲਈ ਆਈ. ਟੀ. ਆਈ. ਖੋਲ੍ਹਣੇ ਚਾਹੀਦੇ ਹਨ । ਗੋਬਿੰਦਗੜ੍ਹ, ਅਮਲੋਹ ਵਿਚ ਲੜਕੀਆਂ ਲਈ ਆਈ. ਟੀ. ਆਈ. ਖੋਲ੍ਹਣੇ ਚਾਹੀਦੇ ਹਨ । ਮੈਂ ਕਹਿੰਦਾ ਹਾਂ ਕਿ ਸਾਰੇ ਪੰਜਾਬ ਦਾ ਸਰਵੇ ਕਰਾ ਕੇ ਲੜਕੀਆਂ ਵਾਸਤੇ ਆਈ. ਟੀ. ਆਈ. ਖੋਲ੍ਹਣੇ ਚਾਹੀਦੇ ਹਨ ਤਾ ਕਿ ਲੜਕੀਆਂ ਵੀ ਉਥੋਂ ਸਿਖਲਾਈ ਪ੍ਰਾਪਤ ਕਰ ਸਕਣ।

ਈ.ਐਸ. ਆਈ. ਹਸਪਤਾਲਾਂ ਦੀ ਘਾਟ ਹੈ । ਚਾਹੇ ਇਸ ਵਾਸਤੇ ਪੈਸਾ ਸੈਂਟਰ ਦੀ ਸਰਕਾਰ ਨੇ ਦੇਣਾ ਹੈ, ਪਰ ਫਿਰ ਵੀ ਸਾਡੀ ਸਰਕਾਰ ਨੂੰ ਵੀ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਗੋਬਿੰਦ ਗੜ੍ਹ ਵਿਚ ਈ.ਐਸ.ਆਈ. ਦੀ ਬਿਲਡਿੰਗ ਮੁਕੰਮਲ ਨਹੀਂ ਬਣੀ। ਸੈਂਟਰ ਵਾਲੇ ਪੈਸਾ ਨਹੀਂ ਦੇ ਰਹੇ । ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਧਿਆਨ ਦੇ ਕੇ ਉਸ ਨੂੰ ਮੁਕੰਮਲ ਕਰਨਾ ਚਾਹੀਦਾ ਹੈ । ਹਸਪਤਾਲਾਂ ਵਿਚ ਦਵਾਈਆਂ ਦੀ ਘਾਟ ਹੈ । ਦਵਾਈਆਂ ਦਾ ਪ੍ਰਬੰਧ ਵੀ ਕਰਨਾ ਚਾਹੀਦਾ ਹੈ। ਪੰਜਾਬ ਵਿਚ ਮਜ਼ਦੂਰ ਕਲਾਸ ਲਈ ਚੰਗੇ ਹਸਪਤਾਲ ਹੋਣੇ ਚਾਹੀਦੇ ਹਨ। ਦਵਾਈਆਂ ਚੰਗੀਆਂ ਮਿਲਣੀਆਂ ਚਾਹੀਦੀਆਂ ਹਨ । ਜੇ ਕਿਸੇ ਵਰਕਰ ਦੇ ਸੱਟ ਪੇਟ ਲੱਗ ਜਾਵੇ ਅਤੇ ਹਸਪਤਾਲ ਵਿਚ ਚੰਗਾ ਇੰਤਜ਼ਾਮ ਹੋਵੇ ਤਾਂ ਉਸ ਨੂੰ ਮੌਤ ਤੋਂ ਬਚਾਇਆ ਜਾ ਸਕਦਾ ਹੈ। ਇਸ ਤਰ੍ਹਾਂ ਉਨ੍ਹਾਂ ਨੂੰ ਰਿਲੀਫ ਮਿਲ ਸਕਦਾ ਹੈ । ਸਰਕਾਰ ਨੂੰ ਉਨ੍ਹਾਂ ਲਈ ਫੰਡ ਪੈਦਾ ਕਰਨਾ ਚਾਹੀਦਾ ਹੈ ਤਾ ਕਿ ਜੇ ਕਿਸੇ ਵਰਕਰ ਦੀ ਮੌਤ ਹੋ ਜਾਵੇ ਤਾਂ ਉਸ ਦੇ ਪਰਿਵਾਰ ਦੀ ਸਹਾਇਤਾ ਕੀਤੀ ਜਾ ਸਕੇ। ਵਰਕਰਾਂ ਦੇ ਜਿਹੜੇ ਬੱਚੇ ਹਨ ਉਨ੍ਹਾਂ ਨੂੰ ਉਮਰ ਦੇ ਮੁਤਾਬਿਕ ਸਰਵਿਸ ਮਿਲਣੀ ਚਾਹੀਦੀ ਹੈ । ਉਨ੍ਹਾਂ ਲਈ ਕਾਰਖਾਨਿਆਂ ਵਿਚ ਸੇਫਟੀ ਮਈਅਰਜ਼ ਲਏ ਜਾਣ । ਉਤਨੀ ਦੇਰ ਕਾਰਖਾਨਾ ਮਨਜ਼ੂਰ ਨਹੀਂ ਕਰਨਾ ਚਾਹੀਦਾ ਜਿਤਨੀ ਦੇਰ ਸੇਫਟੀ ਮਈਅਰਜ਼ ਨਾ ਲਏ ਜਾਣ ।

12-26 ਬਾਅਦ ਦੁਪਹਿਰ | (ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇੱਟਾਂ ਦੀ ਬਲੈਕ ਹੁੰਦੀ ਹੈ। ਇੱਟਾਂ ਮਿਲ ਨਹੀਂ ਰਹੀਆਂ । ਪੰਜਾਬ ਵਿਚ ਕੋਲਾ ਨਹੀਂ ਆ ਰਿਹਾ । ਸੀਮਿੰਟ ਨਹੀਂ ਆ ਰਿਹਾ । ਇਹ ਚੀਜ਼ਾਂ ਨਾ ਮਿਲਣ ਕਰਕੇ ਸਟੇਟ ਦੀ ਡਿਵੈਲਪਮੈਂਟ ਰੁਕੀ ਹੋਈ ਹੈ । ਪਿਛਲੇ ਸਾਲ ਸਟੇਟ ਦੀ ਡਿਵੈਲਪਮੈਂਟ ਦੇ ਕੰਮ ਇਸ ਕਰ ਕੇ ਰੁਕੇ ਰਹੇ ਕਿ ਭੱਠੇ ਵਾਲਿਆਂ ਨੇ ਹੜਤਾਲ ਕਰ ਦਿਤੀ ਸੀ । ਇੱਟਾਂ ਦੇ ਭਾਅ ਫਿਕਸ ਕਰ ਦਿਤੇ ਪਰ ਫਿਰ ਵੀ ਇੱਟਾਂ ਨਹੀਂ ਮਿਲੀਆਂ। ਕੋਲਾ ਵੀ ਮਹਿੰਗਾ ਹੋ ਗਿਆ ਅਤੇ ਮਿਲਿਆ ਨਹੀਂ । ਕੋਲਾ ਜਿਤਨਾ ਆਉਣਾ ਚਾਹੀਦਾ ਸੀ, ਉਤਨਾ ਨਹੀਂ ਆਇਆ । ਕੁਝ ਰੇਲਵੇ ਬੋਰਡ ਦੀ ਵੀ ਗਲਤੀ ਹੋ ਗਈ। ਵੈਗਨਾਂ ਨੇ ਉਤਨਾ ਮਾਲ ਨਹੀਂ ਚੁਕਿਆ ।

ਇਹ ਜਿਹੜਾ ਵੀਕਰ ਸੈਕਸ਼ਨ ਹੈ, ਲੇਬਰ ਕਲਾਸ ਹੈ, ਇਨ੍ਹਾਂ ਨੂੰ ਨਾਮ ਇੰਪਲਾਇਮੈਂਟ ਐਕਸਚੇਂਜਿਜ਼ ਵਿਚੋਂ ਕਢਾਉਣ ਲਈ ਬੜੀ ਮੁਸ਼ਕਿਲ ਪੇਸ਼ ਆਉਂਦੀ ਹੈ । ਜਿਹੜਾ ਰਜਿਸਟਰ ਇਸ ਬਾਰੇ ਲਗਾ ਹੁੰਦਾ ਹੈ, ਉਸ ਵਿਚ ਬੜੀ ਹੇਰਾ ਫੇਰੀ ਹੁੰਦੀ ਹੈ। ਇਸ ਵੱਲ ਧਿਆਨ ਕਰਨਾ ਚਾਹੀਦਾ ਹੈ। (ਘੰਟੀ) ਉਨ੍ਹਾਂ ਦੇ ਨਾਮ ਇੰਪਲਾਇਮੈਂਟ ਐਕਸਚੇਂਜਿਜ਼ ਵਿਚੋਂ ਠੀਕ ਤਰ੍ਹਾਂ ਨਿਕਲਣੇ ਚਾਹੀਦੇ ਹਨ ਸਾਰੀ ਸਟੇਟ ਨੂੰ ਇੰਡਸਟਰੀਲਾਈਜ਼ੇਸ਼ਨ ਦੇਣ ਲਈ ਸਰਵੇ ਕਰਾਉਣ ਦੀ ਲੋੜ ਹੈ । ਜਿਹੜੇ ਪਛੜੇ ਹੋਏ ਇਲਾਕੇ ਹਨ, ਉਥੇ ਜ਼ਿਆਦਾ ਇੰਡਸਟਰੀ ਲਗਾਈ ਜਾਵੇ । ਗੰਨੇ ਦੀ ਫੈਕਟਰੀ, ਚੌਲਾਂ ਦੀ ਫੈਕਟਰੀ, ਗੱਤੇ ਦੀ ਫੈਕਟਰੀ ਲਗਾਉਣੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਨਾਲ ਸਟੇਟ ਵਿਚੋਂ ਅਨ-ਇੰਪਲਾਇਮੈਂਟ ਦੂਰ ਹੋਵੇਗੀ, ਲੋਕਾਂ ਨੂੰ ਰੁਜ਼ਗਾਰ ਮਿਲੇਗਾ ਅਤੇ ਪੰਜਾਬ ਦੀ ਡਿਵੈਲਪਮੈਂਟ ਹੋ ਸਕੇਗੀ। ਬਹੁਤ ਸਾਰੀਆਂ ਚੀਜ਼ਾਂ ਜ਼ਾਇਆ ਜਾਂਦੀਆਂ ਹਨ, ਜਿਸ ਤਰ੍ਹਾਂ ਚੌਲਾਂ ਦਾ ਛਿਲਕਾ ਆਦਿ । ਜੇ ਇਸ ਕਿਸਮ ਦੀ ਕੋਈ ਇੰਡਸਟਰੀ ਲਗ ਜਾਵੇ ਤਾਂ ਇਹ ਚੌਲਾਂ ਦਾ ਛਿਲਕਾ ਵੀ ਯੂਜ਼ ਹੋ ਸਕਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਊਥ ਵਿਚ ਬਹੁਤ ਵੱਡੀਆਂ ਇੰਡਸਟਰੀਆਂ ਲਗੀਆਂ ਹੋਈਆਂ ਹਨ । ਪਰ ਪਿਛਲੇ 30 ਸਾਲਾਂ ਵਿਚ ਸਾਡੀ ਸਟੇਟ ਨਾਲ ਵਿਤਕਰਾ ਹੁੰਦਾ ਰਿਹਾ ਹੈ। ਇਨ੍ਹਾਂ ਲੋਕਾਂ ਨੇ (ਅਪੋਜ਼ੀਸ਼ਨ ਵੱਲ ਇਸ਼ਾਰਾ) ਆਪਣੀ ਹੀ ਤਰੱਕੀ ਕੀਤੀ ਹੈ, ਪਰ ਸਟੇਟ ਦੀ ਡਿਵੈਲਪਮੈਂਟ ਵਾਸਤੇ, ਸਟੇਟ ਦੀ ਤਰੱਕੀ ਵਾਸਤੇ ਇਨ੍ਹਾਂ ਨੇ ਸੈਂਟਰ ਤੋਂ ਪੈਸਾ ਨਹੀਂ ਲਿਆਂਦਾ ਸੀ। (ਘੰਟੀ) ਇਨ੍ਹਾਂ ਸ਼ਬਦਾਂ ਨਾਲ,

[ਸਰਦਾਰ ਦਲੀਪ ਸਿੰਘ ਪਾਂਧੀ]

ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਸਟੇਟ ਦੀ ਇੰਡਸਟਰੀਅਲ ਤੌਰ ਤੇ ਤਰੱਕੀ ਹੋਣੀ ਚਾਹੀਦੀ ਹੈ । ਇਸ ਮਹਿਕਮੇ ਨੂੰ ਸਟਰੀਮਲਾਈਨ ਕਰਨ ਦੀ ਲੋੜ ਹੈ । ਜਿਹੜੀ ਕੁਰੱਪਸ਼ਨ ਹੈ ਇਸ ਨੂੰ ਦੂਰ ਕੀਤਾ ਜਾਵੇ ਤਾ ਕਿ ਪੰਜਾਬ ਦੇ ਲੋਕਾਂ ਨੂੰ ਸਾਫ ਸੁਥਰਾ ਪ੍ਰਬੰਧ ਦਿਤਾ ਜਾ ਸਕੇ । (ਘੰਟੀ)

**ਸ੍ਰੀ ਸਭਾਪਤੀ :** ਰਮੇਸ਼ ਚੰਦਰ ਜੀ, ਤੁਸੀਂ 8 ਮਿੰਟ ਬੋਲ ਲਵੋ ।

**ਸ੍ਰੀ ਰਮੇਸ਼ ਚੰਦਰ** (ਜਲੰਧਰ, ਉਤਰੀ): ਚੇਅਰਮੈਨ ਸਾਹਿਬ, 8 ਮਿੰਟ ਤਾਂ ਥੋੜ੍ਹੇ ਹਨ । ਮੇਰੀ ਕੱਟ ਮੋਸ਼ਨ ਵੀ ਹੈ।

**ਸ੍ਰੀ ਸਭਾਪਤੀ:** ਤੁਸੀਂ 10 ਮਿੰਟ ਬੋਲ ਲਵੋ।

**ਸ੍ਰੀ ਰਮੇਸ਼ ਚੰਦਰ :** ਜਦੋਂ ਦੀ ਪੰਜਾਬ ਵਿਚ ਜਨਤਾ ਅਕਾਲੀ ਗੌਰਮਿੰਟ ਆਈ ਹੈ, ਇਸ ਨੇ ਇੰਡਸਟਰੀ ਦੇ ਖੇਤਰ ਵਿਚ ਕਾਫੀ ਕੰਮ ਕੀਤਾ ਹੈ ਅਤੇ ਇਹ ਕੰਮ ਕਾਫੀ ਸ਼ਲਾਘਾਯੋਗ ਹੈ। ਮੈਨੂੰ ਇਹ ਜਾਣ ਕੇ ਖੁਸ਼ੀ ਹੁੰਦੀ ਹੈ ਕਿ ਪਿਛਲੇ ਸਾਲ ਵਿਚ 7 ਫੀ ਸਦੀ ਇੰਡਸਟਰੀਅਲ ਗਰੋਥ ਵਧੀ । ਉਸ ਤੋਂ ਪਿਛਲੇ ਸਾਲ 6 ਫੀ ਸਦੀ ਵਧੀ, ਜਦ ਕਿ ਪਹਿਲੇ ਕਦੇ 3-4 ਫੀਸਦੀ ਤੋਂ ਨਹੀਂ ਸੀ ਵਧੀ । ਇੰਡਸਟਰੀਅਲ ਫੋਕਲ ਪੁਆਇੰਟਸ ਦੇ ਬਾਰੇ ਮੈਂ ਇਸ ਸਰਕਾਰ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ। ਨਾਲ ਦੀ ਨਾਲ ਹੀ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਕੁਝ ਮਹੀਨਿਆਂ ਤੋਂ ਪੰਜਾਬ ਦੀ ਇੰਡਸਟਰੀ ਤੇ ਕਰਾਈਸਿਜ਼ ਦੇ ਕਾਲੇ ਬੱਦਲ ਛਾਏ ਹੋਏ ਹਨ । ਨਾ ਸਿਰਫ ਰਾ-ਮੈਟੀਰੀਅਲ ਹੀ ਨਹੀਂ ਮਿਲ ਰਿਹਾ ਬਲਕਿ ਜਿਹੜੀਆਂ ਚੀਜ਼ਾਂ ਪੰਜਾਬ ਗੌਰਮਿੰਟ ਕਰ ਸਕਦੀ ਹੈ, ਉਸ ਵਿਚ ਵੀ ਰੁਕਾਵਟਾਂ ਪੈ ਰਹੀਆਂ ਹਨ ।

ਪੰਜਾਬ ਵਿਚ ਸਪੋਰਟਸ ਇੰਡਸਟਰੀ ਸਭ ਤੋਂ ਵੱਡੀ ਇੰਡਸਟਰੀ ਹੈ, ਜਿਹੜੀ ਕਿ ਫਾਰਨ ਐਕਸਚੇਂਜ ਅਰਨ ਕਰਦੀ ਹੈ । ਪਿਛਲੇ ਸਾਲ 23 ਕਰੋੜ ਰੁਪਏ ਦੀ ਟੋਟਲ ਐਕਸਪੋਰਟ ਸੀ, ਜਿਸ ਦੇ ਵਿਚੋਂ 19 ਕਰੋੜ ਰੁਪਏ ਦੀ ਐਕਸਪੋਰਟ ਸਿਰਫ ਜਲੰਧਰ ਦੀ ਸਪੋਰਟਸ ਇੰਡਸਟਰੀ ਨੇ ਕੀਤੀ ਸੀ ਔਰ ਉਸ ਦੇ ਵਿਚੋਂ 85 ਫੀ ਸਦੀ ਮਾਲ ਜਿਹੜਾ ਤਿਆਰ ਹੋਇਆ ਹੈ ਉਹ ਲੈਦਰ ਦੇ ਨਾਲ ਤਿਆਰ ਹੁੰਦਾ ਸੀ ਲੇਕਿਨ ਪਿਛਲੇ 3 ਮਹੀਨਿਆਂ ਵਿਚ ਕੱਚੇ ਚਮੜੇ ਦੀਆਂ ਕੀਮਤਾਂ ਅਤੇ ਸੈਮੀ ਫਿਨਿਸ਼ਡ ਲੈਦਰ ਦੀਆਂ ਕੀਮਤਾਂ ਇਤਨੀਆਂ ਵੱਧ ਗਈਆਂ ਹਨ ਕਿ ਸਪੋਰਟਸ ਇੰਡਸਟਰੀ ਬਿਲਕੁਲ ਬੰਦ ਹੋਣ ਦੇ ਕਢਾਨੇ ਤੇ ਪਹੁੰਚ ਚੁੱਕੀ ਹੈ । ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਦਸੰਬਰ ਤਕ ਸਿਰਫ ਫੁਟਬਾਲ ਦੇ ਮਾਮਲੇ ਵਿਚ ਜਲੰਧਰ ਵਿਚ 18 ਹਜ਼ਾਰ ਫੁਟਬਾਲ ਤਿਆਰ ਹੁੰਦਾ ਸੀ, ਜਿਹੜਾ ਕਿ ਇਸ ਵੇਲੇ ਸਿਰਫ ਤਿੰਨ ਹਜ਼ਾਰ ਫੁਟਬਾਲ ਤਿਆਰ ਹੋ ਰਿਹਾ ਹੈ। ਉਥੇ ਤੁਸੀਂ ਹੁਣ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਇੰਡਸਟਰੀ ਦਾ ਕੀ ਹਾਲ ਹੋਇਆ ਹੈ। ਚੇਅਰਮੈਨ ਸਾਹਿਬ, ਜਿਹੜਾ ਸੈਮੀ ਫਿਨਿਸ਼ਡ ਲੈਦਰ ਪਹਿਲਾਂ 17 ਰੁਪਏ ਕਿੱਲੋ ਮਿਲਦਾ ਸੀ, ਉਸ ਦਾ ਰੇਟ ਪਿਛਲੇ 3 ਮਹੀਨਿਆਂ ਤੋਂ 29 ਰੁਪਏ ਕਿੱਲੋ ਹੋ ਗਿਆ ਹੈ। ਜਿਹੜੀ ਧੌੜੀ ਪਹਿਲਾਂ 100 ਰੁਪਏ ਦੀ ਸੀ ਉਹ 165 ਰੁਪਏ ਦੀ ਹੋ ਗਈ ਹੈ । ਜਿਹੜੀ ਸ਼ੀਪਸਕਿਨ ਪਹਿਲਾਂ 300 ਰੁਪਏ ਦੀ ਸੀ, ਉਹ ਹੁਣ 800 ਰੁਪਏ ਤਕ ਚਲੀ ਗਈ ਹੈ । ਇਸ ਦਾ ਨਤੀਜਾ ਇਹ ਹੋਇਆ ਹੈ ਕਿ ਇੰਡਸਟਰੀ ਵਿਚ ਬੜੀ ਜ਼ਬਰਦਸਤ ਕਿਲਤ ਆਈ ਹੈ । ਇਹ ਇਸ ਕਰਕੇ ਗਲ ਹੋਈ ਹੈ ਕਿ ਕੱਚਾ ਚਮੜਾ ਜਿਹੜਾ ਹੈ, ਉਹ ਮਦਰਾਸ ਭੇਜਿਆ ਜਾ ਰਿਹਾ ਹੈ ਔਰ ਉਥੋਂ ਸੈਮੀ ਫਿਨਿਸ਼ਡ ਹੋ ਕੇ ਵਾਪਸ ਆਉਂਦਾ ਹੈ । ਹੁਣ ਮਦਰਾਸ ਵਾਲਿਆਂ ਨੇ

ਕੀ ਕੀਤਾ ਹੈ ਕਿ ਉਹ ਵਾਪਸ ਭੇਜਣ ਦੀ ਬਜਾਏ ਉਹ ਉਨ੍ਹਾਂ ਨੇ ਐਕਸਪੋਰਟ ਕਰਨਾ ਸ਼ੁਰੂ ਕਰ ਦਿਤਾ ਹੈ, ਜਿਸ ਦੇ ਨਾਲ ਪੰਜਾਬ ਵਿਚ ਬੜੀ ਜ਼ਬਰਦਸਤ ਕਿਲਤ ਹੋ ਗਈ ਹੈ । ਇਸ ਗਲ ਦਾ ਮੁਕਾਬਲਾ ਪੰਜਾਬ ਗੌਰਮਿੰਟ ਬੜੀ ਆਸਾਨੀ ਨਾਲ ਕਰ ਸਕਦੀ ਹੈ, ਅਗਰ ਜਿਹੜਾ ਬਾਹਰ ਜਾਣ ਵਾਲਾ ਕੱਚਾ ਚਮੜਾ ਹੈ, ਉਸ ਤੇ ਉਹ ਬਾਹਰ ਜਾਣ ਤੇ ਬੈਨ ਲਗਾ ਦੇਵੇ । ਉਹ ਅਗਰ ਚਮੜਾ ਇਥੇ ਹੀ ਰਵੇ ਤਾਂ ਸਾਡੀ ਜਿਹੜੀ ਇੰਡਸਟਰੀ ਹੈ, ਉਹ ਕੰਮ ਕਰ ਸਕਦੀ ਹੈ। ਜਿਸ ਤਰ੍ਹਾਂ ਕਰਨਾਟਕਾ ਸਰਕਾਰ ਨੇ ਪੰਜਾਬ ਤੇ ਆਉਣ ਵਾਲੀ ਕੇਨ ਤੇ 600 ਪਰਸੈਂਟ ਸੈਸ ਲਗਾ ਦਿਤਾ ਹੈ ਅਤੇ ਜਿਸ ਦਾ ਰੇਟ ਪਹਿਲਾਂ 32 ਰੁਪਏ ਸੀ, ਹੁਣ ਉਹ 214 ਰੁਪਏ ਤਕ ਪਹੁੰਚ ਗਿਆ ਹੈ । ਅਗਰ ਕਰਨਾਟਕਾ ਸਰਕਾਰ ਆਪਣੇ ਕੇਨ ਨੂੰ ਬਚਾਉਣ ਦੀ ਖਾਤਰ ਇਹ ਕਦਮ ਉਠਾ ਸਕਦੀ ਹੈ ਤਾਂ ਪੰਜਾਬ ਗੌਰਮਿੰਟ ਪੰਜਾਬ ਦੀ ਸਪੋਰਟਸ ਦੀ ਇੰਡਸਟਰੀ ਨੂੰ ਬਚਾਉਣ ਵਾਸਤੇ ਚਮੜੇ ਦੀ ਐਕਸਪੋਰਟ ਵਾਸਤੇ ਪਾਬੰਦੀ ਕਿਉਂ ਨਹੀਂ ਲਗਾ ਸਕਦੀ। ਜੇ ਕਰਨਾਟਕਾ ਸਰਕਾਰ ਇਤਨਾ ਸੈਸ ਲਗਾ ਸਕਦੀ ਹੈ ਕਿ ਬਾਹਰ ਜਾ ਕੇ ਕੇਨ ਸਸਤਾ ਨਾ ਪਵੇ ਤਾਂ ਪੰਜਾਬ ਗੌਰਮਿੰਟ ਵੀ ਚਮੜੇ ਦੇ ਬਾਰੇ ਕੁਝ ਸੋਚ ਸਕਦੀ ਹੈ । ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਪੰਜਾਬ ਗੌਰਮਿੰਟ ਨੂੰ ਸੈਂਟਰਲ ਗੌਰਮਿੰਟ ਨੂੰ ਇਹ ਪ੍ਰੇਰਨਾ ਚਾਹੀਦਾ ਹੈ ਕਿ ਜਿਹੜਾ ਕੱਚਾ ਚਮੜਾ ਸੈਮੀ ਫਿਨਿਸ਼ਡ ਲੈਦਰ ਰਾਹੀਂ ਐਕਸਪੋਰਟ ਹੋ ਰਿਹਾ ਹੈ, ਉਸ ਤੇ ਕੋਈ ਪਾਬੰਦੀ ਲਗਾਈ ਜਾਵੇ ਕਿਉਂਕਿ ਅੱਜ ਲੈਦਰ ਇੰਡਸਟਰੀਜ਼ ਦੇ ਮਾਲ ਦੀ ਐਕਸਪੋਰਟ ਦੀ ਇਤਨੀ ਗੁੰਜਾਇਸ਼ ਹੈ ਤੇ ਇਤਨੀ ਮੰਗ ਹੈ ਕਿ ਅਸੀਂ ਪੂਰੀ ਕਰ ਸਕਦੇ ਹਾਂ । ਅਗਰ ਚਮੜਾ ਬਾਹਰ ਨਾ ਜਾਵੇ ਤਾਂ ਇਸ ਦੇ ਨਾਲ ਲੱਖਾਂ ਆਦਮੀਆਂ ਨੂੰ ਇੰਪਲਾਇਮੈਂਟ ਵੀ ਮਿਲੇਗੀ ਅਤੇ ਦੂਸਰਾ ਅਸੀਂ ਆਪਣੀ ਫਾਰਨ ਐਕਸਚੇਂਜ ਵੀ ਵਧਾਵਾਂਗੇ । ਮੈਂ ਸਮਝਦਾ ਹਾਂ ਕਿ ਇਹ ਬੜੀ ਜ਼ਰੂਰੀ ਚੀਜ਼ ਹੈ, ਜਿਸ ਤੇ ਪੰਜਾਬ ਗੌਰਮਿੰਟ ਨੂੰ ਆਪਣਾ ਧਿਆਨ ਦੇਣਾ ਚਾਹੀਦਾ ਹੈ । ਅਗਰ ਇਸ ਸਬੰਧ ਵਿਚ ਕੋਈ ਫੌਰੀ ਕਦਮ ਨਾ ਉਠਾਏ ਗਏ ਤਾਂ ਪੰਜਾਬ ਦੀ ਜਿਹੜੀ ਸਪੋਰਟਸ ਇੰਡਸਟਰੀ ਹੈ, ਉਸ ਨੂੰ ਬੜਾ ਭਾਰੀ ਖਤਰਾ ਹੈ ਔਰ ਜਿਹੜੀ 25 ਫੀ ਸਦੀ ਇੰਡਸਟਰੀ ਇਸ ਵੇਲੇ ਚਲ ਵੀ ਰਹੀ ਹੈ, ਉਹ ਆਉਣ ਵਾਲੇ ਕੁਝ ਦਿਨਾਂ ਵਿਚ ਬੰਦ ਹੋ ਜਾਵੇਗੀ। ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਲਾਈਟ ਇੰਜੀਨੀਅਰਿੰਗ ਇੰਡਸਟਰੀਜ਼ ਔਰ ਸਮਾਲ ਸਕੇਲ ਇੰਡਸਟਰੀਜ਼ ਨੂੰ ਕੋਲਾ ਔਰ ਲੋਹਾ ਨਾ ਮਿਲਣ ਕਰ ਕੇ ਬੜਾ ਜ਼ਬਰਦਸਤ ਕਰਾਈਸਿਜ਼ ਆਇਆ ਹੈ । ਪਿਛਲੇ ਕੁਝ 10 ਮਹੀਨਿਆਂ ਵਿਚ ਲੋਹੇ ਦੀਆਂ ਕੀਮਤਾਂ ਤਕਰੀਬਨ 50 ਫੀ ਸਦੀ ਵੱਧ ਚੁੱਕੀਆਂ ਹਨ ਅਤੇ ਜਿਹੜਾ ਐਮ. ਐਸ. ਰਾਉਂਡ ਹੈ, ਸਾਈਕਲ ਪਾਰਟਸ ਵਗੈਰਾ ਬਣਾਉਣ ਦੇ ਕੰਮ ਆਉਂਦਾ ਹੈ, ਉਸ ਦੀ ਪ੍ਰਾਈਸ 1,800 ਰੁਪਏ ਤੋਂ 2,700 ਰੁਪਏ ਤਕ ਚਲੀ ਗਈ ਹੈ । ਜਿਹੜੀ ਬੀ. ਪੀ. ਸ਼ੀਟ ਹੈ, ਉਸ ਦੀ ਪ੍ਰਾਈਸ 2,300 ਰੁਪਏ ਤੋਂ 3,300 ਰੁਪਏ ਹੋ ਗਈ ਔਰ ਹੋਰ ਵੱਧ ਰਹੀ ਹੈ। ਚੇਅਰਮੈਨ ਸਾਹਿਬ, ਇਹ ਜਿਹੜੀਆਂ ਪ੍ਰਾਈਸਿਜ਼ ਹਨ, ਇਹ ਆਫੀਸ਼ਲ ਪ੍ਰਾਈਸਿਜ਼ ਹਨ, ਪਰ ਓਪਨ ਮਾਰਕਿਟ ਦੇ ਵਿਚ ਐਮ. ਐਸ. ਰਾਊਂਡ ਇਸ ਵੇਲੇ 3,500 ਰੁਪਏ ਤੋਂ 3,800 ਰੁਪਏ ਮਿਲ ਰਿਹਾ ਹੈ ਅਤੇ ਬੀ. ਪੀ. ਸ਼ੀਟਸ 5,000 ਰੁਪਏ ਤੋਂ 5,500 ਰੁਪਏ ਮਿਲ ਰਹੀਆਂ ਹਨ । ਇਹ ਪ੍ਰਾਈਸਿਜ਼ ਵੱਧਣ ਦੇ ਨਾਲ ਬਹੁਤ ਸਾਰੇ ਸਮਾਲ ਸਕੇਲ ਯੂਨਿਟਸ ਜੋ ਹਨ, ਉਹ ਬੰਦ ਹੋ ਗਏ ਹਨ ਅਤੇ ਉਸ ਦੇ ਨਾਲ ਕਮ-ਅਜ਼-ਕਮ 50 ਹਜ਼ਾਰ ਆਦਮੀ ਬੇਕਾਰ ਹੋ ਗਏ ਹਨ। ਅਗਰ ਇਨ੍ਹਾਂ ਪ੍ਰਾਈਸਿਜ਼ ਤੇ ਕੋਈ ਰੋਕ ਥਾਮ ਨਾ ਕੀਤਾ ਗਿਆ ਤਾਂ ਪੰਜਾਬ ਵਿਚ ਲਾਈਟ ਇੰਜੀਨੀਰਿੰਗ ਇੰਡਸਟਰੀਜ਼ ਅਤੇ ਸਮਾਲ ਸਕੇਲ ਇੰਡਸਟਰੀਜ਼ ਨੂੰ ਖਤਰਾ ਹੈ। ਮੈਂ ਇਹ ਤਾਂ ਜਾਣਦਾ ਹਾਂ ਕਿ ਪੰਜਾਬ ਗੌਰਮਿੰਟ ਕੋਲ ਇਸ ਦੀ ਸਪਲਾਈ ਨਹੀਂ ਹੈ, ਇਹ ਸਪਲਾਈ ਸੈਂਟਰਲ ਗੌਰਮਿੰਟ ਕੋਲ ਹੈ ਲੇਕਿਨ ਸਵਾਲ ਇਹ ਹੈ ਕਿ ਆਮ ਅਦਮੀ ਜਿਹੜਾ ਹੈ, ਉਹ ਇਸ ਗੱਲ ਦੀ ਤਮੀਜ਼ ਨਹੀਂ ਕਰਦਾ। ਉਹ ਕਹਿੰਦਾ ਹੈ ਕਿ ਪੰਜਾਬ ਵਿਚ ਜਨਤਾ ਅਕਾਲੀ ਸਰਕਾਰ ਹੈ ਅਤੇ ਸੈਂਟਰ ਵਿਚ ਵੀ ਜਨਤਾ ਦੀ ਸਰਕਾਰ ਹੈ, ਫਿਰ ਕੀ ਵਜ੍ਹਾ ਹੈ ਕਿ ਇਹ ਚੀਜ਼ਾਂ ਕਿਉਂ ਨਹੀਂ ਮਿਲ ਰਹੀਆਂ।

[ ਸ੍ਰੀ ਰਮੇਸ਼ ਚੰਦਰ ]

ਸਾਡੇ ਵਾਸਤੇ ਇਨ੍ਹਾਂ ਗਲਾਂ ਦਾ ਜਵਾਬ ਦੇਣਾ ਬੜਾ ਮੁਸ਼ਕਲ ਹੋ ਗਿਆ ਹੈ। ਮੈਂ ਤਾਂ ਸਗੋਂ ਇਹ ਕਹਿੰਦਾ ਹਾਂ ਸਾਨੂੰ ਇਥੇ ਨਹੀਂ ਬੈਠਣਾ ਚਾਹੀਦਾ। ਦਿਲੀ ਵਿਚ ਜਾ ਕੇ ਧਰਨਾ ਮਾਰ ਕੇ ਬੈਠਣਾ ਚਾਹੀਦਾ ਹੈ ਅਤੇ ਉਦੋਂ ਤਕ ਉਥੋਂ ਉਠਣਾ ਨਹੀਂ ਚਾਹੀਦਾ ਜਦੋਂ ਤਕ ਕਿ ਇਹ ਚੀਜ਼ਾਂ ਸਾਨੂੰ ਪੰਜਾਬ ਵਿਚ ਅਵੇਲੇਬਲ ਨਾ ਕੀਤੀਆਂ ਜਾਣ। ਸੈਂਟਰਲ ਗੌਰਮਿੰਟ ਤੋਂ ਸਾਨੂੰ ਕੋਈ ਵੱਡੀ ਇੰਡਸਟਰੀ ਨਹੀਂ ਮਿਲ ਰਹੀ ਔਰ ਜਿਹੜੀ ਛੋਟੀ ਇੰਡਸਟਰੀ ਅਸੀਂ ਲੋਕ ਆਪਣੀ ਮਿਹਨਤ ਨਾਲ ਚਲਾ ਰਹੇ ਹਾਂ, ਉਹ ਵੀ ਬੰਦ ਹੋ ਰਹੀ ਹੈ ਕਿਉਂਕਿ ਇਹ ਚੀਜ਼ਾਂ ਨਹੀਂ ਮਿਲ ਰਹੀਆਂ। ਜਦੋਂ ਚੇਅਰਮੈਨ ਸਾਹਿਬ, ਪੰਜਾਬ ਸਾਰੇ ਦੇਸ਼ ਨੂੰ ਅਨਾਜ ਦਿੰਦਾ ਹੈ ਅਤੇ ਹੋਰ ਚੀਜ਼ਾਂ ਦਿੰਦਾ ਤੇ ਤਾਂ ਕੋਈ ਵਜ੍ਹਾ ਨਹੀਂ ਕਿ ਸੈਂਟਰਲ ਗੌਰਮਿੰਟ ਪੰਜਾਬ ਨੂੰ ਕੋਈ ਇਨਕਾਰ ਕਰੇ। ਕੋਲੇ ਬਾਰੇ ਤਾਂ, ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਅਖਬਾਰਾਂ ਵਿਚ ਪੜ੍ਹਿਆ ਹੈ ਕਿ ਰੇਲਵੇ ਮਨਿਸਟਰੀ ਔਰ ਸਟੀਲ ਮਨਿਸਟਰੀ ਵਿਚ ਆਪਸ ਵਿਚ ਕੋਈ ਕੰਟਰੋਵਰਸੀ ਚਲ ਰਹੀ ਹੈ। ਰੇਲਵੇ ਵਾਲੇ ਕਹਿੰਦੇ ਹਨ ਕਿ ਸਾਡੇ ਕੋਲ ਰੇਲਵੇ ਵੈਗਨਾਂ ਬਹੁਤ ਜ਼ਿਆਦਾ ਹਨ, ਪਰ ਇਨ੍ਹਾਂ ਕੋਲ ਕੋਲਾ ਨਹੀਂ ਹੈ ਔਰ ਸਟੀਲ ਮਨਿਸਟਰੀ ਵਾਲੇ ਕਹਿੰਦੇ ਹਨ ਕਿ ਸਾਡੇ ਕੋਲ ਕੋਲਾ ਬਹੁਤ ਜ਼ਿਆਦਾ ਹੈ, ਤੇ ਇਨ੍ਹਾਂ ਕੋਲੋਂ ਵੈਗਨਾਂ ਨਹੀਂ ਮਿਲਦੀਆਂ। ਮੈਂ ਸਮਝਦਾ ਹਾਂ ਕਿ ਪੰਜਾਬ ਗੌਰ-ਮਿੰਟ ਨੂੰ ਆਪਣੇ ਮੁਫਾਦ ਨੂੰ ਸਾਹਮਣੇ ਰਖ ਕੇ ਆਪਣੇ ਆਲ੍ਹਾ ਦਰਜੇ ਦੇ ਅਫਸਰ ਉਥੇ ਭੇਜੇ ਜਿਥੋਂ ਇਹ ਕੋਲਾ ਵਗੈਰਾ ਆਉਂਦਾ ਹੈ ਤੇ ਉਨ੍ਹਾਂ ਨਾਲ ਆਪਣਾ ਤਾਲ ਮੇਲ ਕਰ ਕੇ ਆਪ ਕੋਲਾ ਮੰਗਵਾਉਣ ਦੀ ਕੋਸ਼ਿਸ਼ ਕਰਨ, ਜਿਸ ਨਾਲ ਮੈਂ ਸਮਝਦਾ ਹਾਂ ਕਿ ਕੋਈ ਵਜ੍ਹਾ ਨਹੀਂ ਕਿ ਕੋਲੇ ਦੀ ਕਮੀ ਦੂਰ ਨਾ ਹੋਵੇ। ਮੈਂ ਟੰਡਨ ਸਾਹਿਬ ਨੂੰ ਕਹਾਂਗਾ (ਵਿਘਨ)

**ਸ੍ਰੀ ਚਮਨ ਲਾਲ** ; ** * **

**Mr. Chairman :** This is no point of order.

**ਸ੍ਰੀ ਰਮੇਸ਼ ਚੰਦਰ**: ਮੈਂ ਕਹਾਂਗਾ ਕਿ ਅਗਰ ਉਨ੍ਹਾਂ ਨੂੰ ਨਵੀਆਂ ਰਿਆਇਤਾਂ ਵੀ ਨਾ ਮਿਲਣ ਤਾਂ ਵੀ ਕੋਈ ਫਰਕ ਨਹੀਂ ਪੈਂਦਾ। ਅਗਰ ਉਨ੍ਹਾਂ ਨੂੰ ਰਾਅ ਮੈਟੀਰੀਅਲ ਅਵੇਲੇਬਲ ਕਰ ਦਿਤਾ ਜਾਵੇ, ਕੋਲਾ ਅਵੇਲੇਬਲ ਕਰ ਦਿਤਾ ਜਾਂਵੇ ਤਾਂ ਉਹ ਇਸ ਕਾਬਲ ਹੋ ਸਕਦੇ ਹਨ ਕਿ ਨਾ ਸਿਰਫ ਉਹ ਕਮੀ ਹੀ ਪੂਰੀ ਕਰਨ ਬਲਕਿ ਹੋਰ ਤਰੱਕੀ ਵੀ ਕਰਨਗੇ। ਗੌਰਮਿੰਟ ਵੱਲੋਂ ਇਨ੍ਹਾਂ ਦੇ ਰਾਜ ਵਿਚ (ਕਾਂਗਰਸ ਪਾਰਟੀ ਵੱਲੋਂ ਇਸ਼ਾਰਾ ਕਰਦੇ ਹੋਏ) ਘੱਟ ਮਦਦ ਹੋਈ ਹੈ ਉਹ ਲੋਕ ਆਪਣੇ ਪੈਰਾਂ ਤੇ ਆਪ ਖੜ੍ਹੇ ਹੋਏ ਹਨ। (ਵਿਘਨ) ਇਹ ਸਾਡਾ ਜ਼ਰੂਰੀ ਫਰਜ਼ ਹੈ ਕਿ ਛੋਟੀ ਇੰਡਸਟਰੀ ਦੀ ਮਦਦ ਵਾਸਤੇ ਉਨ੍ਹਾਂ ਨੂੰ ਚੀਜ਼ਾਂ ਮੁਹੱਈਆ ਕੀਤੀਆਂ ਜਾਣ। ਚੇਅਰਮੈਨ ਸਾਹਿਬ, ਛੋਟੀ ਇੰਡਸਟਰੀ ਦੀ ਮਦਦ ਵਾਸਤੇ ਇਕ ਸਟੇਟ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਬਣਾਈ ਗਈ ਹੈ। ਉਸ ਨੇ ਲੱਖਾਂ ਰੁਪਏ ਲੋਕਾਂ ਦੇ ਐਡਵਾਂਸ ਲੈ ਲਏ ਹਨ ਮੈਟੀਰੀਅਲ ਸਪਲਾਈ ਕਰਨ ਵਾਸਤੇ, ਲੇਕਿਨ ਜਿੰਨੀ ਕਪੈਸਿਟੀ ਕਿਸੇ ਦੀ ਬਣਦੀ ਹੈ, ਉਸ ਦਾ ਚੌਥਾ ਹਿਸਾ ਵੀ ਉਹ ਕਾਰਪੋਰੇਸ਼ਨ ਉਨ੍ਹਾਂ ਨੂੰ ਸਪਲਾਈ ਨਹੀਂ ਕਰ ਸਕਦੀ। ਉਨ੍ਹਾਂ ਲੋਕਾਂ ਨੂੰ ਲੱਖਾਂ ਰੁਪਿਆ ਦਾ ਕੋਈ ਸੂਦ ਵੀ ਨਹੀਂ ਮਿਲਦਾ। ਇਸ ਤਰ੍ਹਾਂ ਇਸ ਕਾਰਪੋਰੇਸ਼ਨ ਨੂੰ ਕਾਇਮ ਰਖਣ ਦਾ ਕੀ ਫਾਇਦਾ ਹੈ। ਇਸ ਦੇ ਨਾਲੋਂ ਤਾਂ ਬੇਹਤਰ ਹੈ ਕਿ ਛੋਟੀ ਇੰਡਸਟਰੀ ਲਈ ਵੀ ਕੋਈ ਸਿਲਸਿਲਾ ਬਣ ਜਾਏ, ਜਿਸ ਨਾਲ ਉਨ੍ਹਾਂ ਨੂੰ ਵੀ ਸਿੱਧਾ ਮਾਲ ਮਿਲ ਸਕੇ। ਵੱਡੇ ਔਰ ਦਰਮਿਆਨੇ ਦਰਜੇ ਦੀ ਇੰਡਸਟਰੀ ਵਾਲੇ ਆਪਣਾ ਕੰਮ ਚਲਾਈ ਜਾਂਦੇ ਹਨ ਅਤੇ ਸਭ ਤੋਂ ਜ਼ਿਆਦਾ ਨੁਕਸਾਨ ਸਮਾਲ ਸਕੇਲ ਇੰਡਸਟਰੀ ਨੂੰ ਹੋ ਰਿਹਾ ਹੈ। ਜੇਕਰ ਇਸ ਕਾਰਪੋਰੇਸ਼ਨ ਨੇ ਮਾਲ ਨਹੀਂ ਸਪਲਾਈ

** Expunged as ordered by the Chair.

ਕਰਨਾ ਛੋਟੀ ਇੰਡਸਟਰੀ ਨੂੰ ਤਾਂ ਇਸ ਕਾਰਪੋਰੇਸ਼ਨ ਰਖਣ ਦਾ ਕੀ ਫਾਇਦਾ। ਮੈਂਨੂੰ ਉਮੀਦ ਹੈ ਕਿ ਇੰਡਸਟਰੀ ਮਨਿਸਟਰ ਸਾਹਿਬ, ਮੇਰੀਆਂ ਤਜਵੀਜ਼ਾਂ ਵਲ ਗੌਰ ਕਰਨਗੇ ਅਤੇ ਜਿਹੜੀ ਪੰਜਾਬ ਦੀ ਇੰਡਸਟਰੀ ਖਤਮ ਹੋ ਰਹੀ ਹੈ ਉਸ ਨੂੰ ਖੜਾ ਕਰਨ ਦੇ ਵਾਸਤੇ ਉਦਮ ਕਰਨਗੇ।

**ਸਰਦਾਰ ਦਰਸ਼ਨ ਸਿੰਘ ਕੇ.ਪੀ. (ਜਲੰਧਰ ਦਖਣ, ਐਸ. ਸੀ.)** : ਚੇਅਰਮੈਨ ਸਾਹਿਬ, ਪੰਜਾਬ ਦੀ ਤਰੱਕੀ ਵਾਸਤੇ ਜੋ ਪੰਜਾਬ ਨੂੰ ਮਾਣ ਹੋਣਾ ਚਾਹੀਦਾ ਹੈ, ਜੋ ਪੰਜਾਬ ਦੀ ਬਿਹਤਰੀ ਹੋਣੀ ਚਾਹੀਦੀ ਹੈ, ਇੰਡਸਟਰੀ ਔਰ ਲੇਬਰ ਦੇ ਸਬੰਧ ਵਿਚ ਉਹ ਨਹੀਂ ਹੋ ਰਹੀ। ਚੇਅਰਮੈਨ ਸਾਹਿਬ, ਅੱਜ ਪੰਜਾਬ ਵਿਚ ਉਦਾਸੀ ਹੈ ਔਰ ਪੰਜਾਬੀਆਂ ਨੂੰ ਸ਼ੱਕ ਹੈ ਕਿ ਜਿਸ ਤਰ੍ਹਾਂ ਐਗਰੀਕਲਚਰ ਦੇ ਫੀਲਡ ਵਿਚ ਆਲੂਆਂ ਦੇ ਸਬੰਧ ਵਿਚ, ਕਪਾਹ ਦੇ ਸਬੰਧ ਵਿਚ ਔਰ ਕਮਾਦ ਦੇ ਸਬੰਧ ਵਿਚ ਜ਼ਿਮੀਂਦਾਰ ਔਰ ਕਿਸਾਨ ਮਾਯੂਸ ਹੋਇਆ ਹੈ, ਇਸੇ ਤਰ੍ਹਾਂ ਹੀ ਇੰਡਸਟਰੀਜ਼ ਦੇ ਖੇਤਰ ਵਿਚ ਵੀ ਮਾਯੂਸੀ ਛਾਈ ਹੋਈ ਹੈ। ਇਸ ਦੀ ਵਜ੍ਹਾ ਇਹ ਹੈ ਕਿ ਇੰਡਸਟਰੀ ਨੂੰ ਚਲਾਉਣ ਵਾਸਤੇ ਰਾਅ ਮੈਟੀਰੀਅਲ ਬਹੁਤ ਮਹਿੰਗਾ ਹੋ ਗਿਆ ਹੈ ਔਰ ਕੋਲੇ ਦੀ ਇੰਨੀ ਘਾਟ ਹੈ, ਜਿਸ ਦਾ ਕੋਈ ਅੰਦਾਜ਼ਾ ਹੀ ਨਹੀਂ ਲਗਾਇਆ ਜਾ ਸਕਦਾ ਡੀਜ਼ਲ ਵੀ ਵੇਖ ਲਵੋ, ਅਸੀਂ ਰੋਜ਼ ਆਉਂਦੇ ਜਾਂਦੇ ਰਸਤੇ ਵਿਚ ਵੇਖਦੇ ਹਾਂ ਕਿ ਪੈਟਰੋਲ ਪੰਪਾਂ ਤੇ ਕਿਸ ਤਰ੍ਹਾਂ ਜ਼ਿਮੀਂਦਾਰਾਂ ਦੀਆਂ ਕਿਊਜ਼ ਲਗੀਆਂ ਹੋਈਆਂ ਹੁੰਦੀਆਂ ਹਨ। ਇੰਡਸਟਰੀ ਵਾਲਿਆਂ ਦੀ ਉਦਾਸੀ ਦਿਨ ਬ ਦਿਨ ਵਧਦੀ ਜਾਂਦੀ ਹੈ ਅਤੇ ਸਰਕਾਰ ਦਾ ਇਧਰ ਕੋਈ ਧਿਆਨ ਨਹੀਂ, ਕੋਈ ਉਦਮ ਨਹੀਂ। ਮੈਂ ਕਹਿੰਦਾ ਹਾਂ ਕਿ ਸੈਂਟਰ ਵਿਚ ਜਾਓ ਜਾਂ ਜਿਥੋਂ ਕੋਲਾ ਨਿਕਲਦਾ ਹੈ, ਉਥੇ ਜਾ ਕੇ ਪ੍ਰੋਟੈਸਟ ਕਰੋ ਅਤੇ ਕਹੋ ਕਿ ਪੰਜਾਬ ਵਿਚ ਕੋਲੇ ਦੀ ਸਪਲਾਈ ਵਧਾਈ ਜਾਵੇ ਕਿਉਂਕਿ ਪੰਜਾਬ ਦੀ ਇੰਡਸਟਰੀਅਲ ਆਊਟਪੁਟ ਕੋਈ ਨਹੀਂ ਹੋ ਰਹੀ। ਇਸ ਦੀ ਕੋਈ ਪੈਦਾਵਾਰ ਨਹੀਂ ਹੋ ਰਹੀ। ਸ਼ਹਿਰਾਂ ਵਿਚ ਦੇਖਦੇ ਹਾਂ ਕਿ ਕੋਲੇ ਦੀ ਬਲੈਕ ਹੁੰਦੀ ਹੈ, ਕਿਉਂਕਿ ਉਥੇ ਕੋਈ ਪੁਰਜ਼ੇ ਨਹੀਂ ਬਣਦੇ ਕੋਈ ਚੀਜ਼ ਨਹੀਂ ਬਣਦੀ, ਕਦੇ ਲੇਬਰ ਦੇ ਝਗੜੇ ਪੈ ਜਾਂਦੇ ਹਨ, ਸਟਰਾਈਕ ਹੋ ਜਾਂਦੀ ਹੈ। ਟੰਡਨ ਸਾਹਿਬ ਇਸ ਦਾ ਕੋਈ ਹਲ ਕਢੋ। ਚਮੜੇ ਦੇ ਸਬੰਧ ਵਿਚ ਮੈਂ ਅਰਜ਼ ਕਰਾਂ ਕਿ ਜਲੰਧਰ ਵਿਚ ਫੁਟਬਾਲ ਵਗੈਰਾ ਬਣਦੀਆਂ ਹਨ ਉਥੇ 40, 45 ਹਜ਼ਾਰ ਲੇਬਰ ਕੰਮ ਕਰਦੀ ਹੈ, ਕੱਚਾ ਚਮੜਾ ਮਦਰਾਸ ਔਰ ਕਾਨਪੁਰ ਵਿਚ ਹੁੰਦਾ ਹੈ। ਉਥੇ ਦੇ ਵਪਾਰੀ ਇੰਗਲੈਂਡ ਵਿਚ ਭੇਜੀ ਜਾਂਦੇ ਹਨ। ਇਥੇ ਜਿਹੜੇ ਛੋਟੇ ਚਮੜੇ ਦੇ ਕੰਮ ਕਰਨ ਵਾਲੇ ਹਨ, ਚਮੜਾ ਰੰਗਣ ਵਾਲੇ ਹਨ, ਉਹ ਬੇਕਾਰ ਬੈਠੇ ਹਨ। 4, 5 ਜਿਹੜੇ ਚਮੜੇ ਦੇ ਵੱਡੇ ਵਪਾਰੀ ਹਨ, ਉਹ ਸਾਰਾ ਚਮੜਾ ਖਰੀਦੀ ਜਾਂਦੇ ਹਨ। ਪੰਜਾਬ ਟੇਨਰੀ ਵੀ ਜਲੰਧਰ ਵਿਚ ਹੈ, ਉਥੇ ਧਮੀਜਾ ਸਾਹਿਬ ਮੈਨੇਜਿੰਗ ਡਾਇਰੈਕਟਰ ਲਗੇ ਹੋਏ ਹਨ। ਉਥੇ ਟਰੇਨਿੰਗ ਸੈਂਟਰ ਹੈ। ਉਥੇ ਜਾ ਕੇ ਵੇਖੋ 4, 4, 6, 6 ਮਹੀਨੇ ਸਟਰਾਈਕ ਚਲਦੀ ਰਹਿੰਦੀ ਹੈ। ਲੇਬਰ ਮਨਿਸਟਰ ਸਾਹਿਬ ਇਧਰ ਧਿਆਨ ਦੇਣ। ਸਾਡੇ ਜ਼ਿਲ੍ਹੇ ਵਾਲਿਆਂ ਨੇ ਕਾਫੀ ਰੀਪ੍ਰੀਜ਼ੈਂਟੇਸ਼ਨਜ਼ ਲੇਬਰ ਮਨਿਸਟਰ ਸਾਹਿਬ ਨੂੰ ਦਿਤੀਆਂ ਹੋਈਆਂ ਹਨ ਕਿ ਉਹ ਧਮੀਜਾ ਸਾਹਿਬ ਬਚਿਆਂ ਦਾ ਫਿਊਚਰ ਖਰਾਬ ਕਰ ਰਿਹਾ ਹੈ। ਉਥੇ ਜਿਹੜੀ ਚਮੜੇ ਵਾਲੀ ਇੰਡਸਟਰੀ ਹੈ, ਉਸ ਵਿਚ ਉਹ ਝਗੜੇ ਪਵਾਈ ਰਖਦਾ ਹੈ। ਜਿਹੜਾ ਚਮੜੇ ਦਾ ਟਰੇਨਿੰਗ ਸੈਂਟਰ ਹੈ, ਉਸ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਲੇਬਰ ਦੇ ਸਬੰਧ ਵਿਚ ਝਗੜੇ ਚਲਦੇ ਹਨ। ਕੋਈ ਸਟਰਾਈਕ ਹੋ ਜਾਂਦੀ ਹੈ ਜਾਂ ਕੋਈ ਦਿਹਾੜੀ ਦੇ ਪੈਸੇ ਕਟ ਲਏ ਜਾਂਦੇ ਹਨ ਜਾਂ ਐਤਵਾਰ ਦੀ ਛੁੱਟੀ ਮਾਰ ਦਿਤੀ ਜਾਂਦੀ ਹੈ ਜਾਂ ਫੈਕਟਰੀ ਨੂੰ ਘਾਟਾ ਪੈ ਜਾਂਦਾ ਹੈ। ਐਸੇ ਕੇਸਿਜ਼ ਲੇਬਰ ਕੋਰਟ ਵਿਚ ਜਾਂਦੇ ਹਨ। ਉਥੇ ਤਿੰਨ ਤਿੰਨ ਸਾਲ ਕੇਸ ਪਏ ਰਹਿੰਦੇ ਹਨ, ਉਹ ਕੇਸਿਜ਼ ਮਹੀਨੇ ਡੇਢ ਮਹੀਨੇ ਵਿਚ ਖ਼ਤਮ ਹੋਣੇ ਚਾਹੀਦੇ ਹਨ। ਲੇਬਰ ਦਾਂ ਬੜਾ ਖਰਚਾ ਹੁੰਦਾ ਹੈ। ਮਾਲਕ ਵੱਡੇ ਅਤੇ ਪੈਸੇ ਵਾਲੇ ਹੁੰਦੇ ਹਨ ਉਹ ਉਨ੍ਹਾਂ ਨਾਲ ਰਲ ਜਾਂਦੇ ਹਨ ਅਤੇ ਲੇਬਰ ਵਿਚਾਰੀ ਧੱਕੇ ਖਾਂਦੀ ਫਿਰਦੀ ਹੈ। ਮੈਂ ਕਹਿੰਦਾ ਹਾਂ ਕਿ ਜਿੰਨਾਂ ਚਿਰ ਕੇਸ ਦਾ ਫੈਸਲਾ ਨਾ ਹੋਵੇ, ਲੇਬਰ ਨੂੰ ਨੌਕਰੀ ਤੋਂ ਕਢਣਾ ਨਹੀਂ ਚਾਹੀਦਾ। ਐਗਰੀਕਲਚਰ ਦੇ ਸਬੰਧ ਵਿਚ ਤਾਂ ਇਹ ਹੈ ਕਿ ਜਿਸ ਤਰ੍ਹਾਂ ਹੁਣ ਕਣਕ ਦੀ ਫਸਲ ਆ

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਰਹੀ ਹੈ ਤਖਮੀਨਾ ਪਹਿਲਾਂ ਲਾਉਣਾ ਚਾਹੀਦਾ ਸੀ ਕਿ ਕਿੰਨੀ ਖਰੀਦ ਕਰਨੀ ਹੈ, ਕਿਥੇ ਭੇਜਣੀ ਹੈ। ਐਤਕੀ ਆਲੂਆਂ ਦੇ ਕੇਸ ਵਿਚ ਕਿੰਨਾਂ ਨੁਕਸਾਨ ਹੋਇਆ ਹੈ। ਦੂਸਰੇ ਕੰਟਰੀਜ਼ ਵਿਚ ਭੇਜਣਾ ਚਾਹੀਦਾ ਸੀ। ਫਰਾਂਸ ਨੇ ਆਲੂ ਲੰਕਾ ਵਿਚ ਭੇਜ ਦਿਤਾ। ਰਸ਼ੀਆ ਦੀ ਮੰਗ ਸੀ, ਪਰ ਕਿਸੇ ਨੇ ਕੋਈ ਧਿਆਨ ਨਹੀਂ ਦਿਤਾ। ਇਸੇ ਤਰ੍ਹਾਂ ਨਾ ਲੇਬਰ ਨੂੰ ਕੁਝ ਮਿਲਿਆ ਅਤੇ ਬੈਂਕਾਂ ਦੇ ਕਰਜ਼ੇ ਉਸੇ ਤਰ੍ਹਾਂ ਸਿਰ ਤੇ ਪਏ ਹਨ। ਚਾਵਲ ਦੇ ਸਬੰਧ ਵਿਚ ਲੋਕਾਂ ਨੂੰ ਸ਼ੱਕ ਪੈ ਗਿਆ ਹੈ। ਹੁਣ ਅਖਬਾਰਾਂ ਵਿਚ ਆਇਆ ਹੈ, ਕਦੇ ਕਹਿੰਦੇ ਹਨ ਕਿ ਬਾਸਮਤੀ ਬੀਜੋ, ਕਦੇ ਕਹਿੰਦੇ ਹਨ ਕਿ 308 ਨਾ ਬੀਜੋ। ਇਸ ਬਾਰੇ ਕੋਈ ਕਲੀਅਰ ਪੋਜ਼ੀਸ਼ਨ ਨਹੀਂ ਹੈ।

ਕੋਈ ਮੈਟੀਰੀਅਲ ਨਹੀਂ ਮਿਲ ਰਿਹਾ। ਇੱਟਾਂ ਨਹੀਂ ਮਿਲਦੀਆਂ, ਭੱਠੇ ਬੰਦ ਪਏ ਹਨ, ਉਥੇ ਦੀ ਲੇਬਰ ਸਾਰੀ ਬੇਕਾਰ ਹੈ। ਸੜਕਾਂ ਬਣਾਉਣ ਦਾ ਸਾਰਾ ਸਿਲਸਿਲਾ ਖਰਾਬ ਹੋ ਰਿਹਾ ਹੈ। ਸਰਕਾਰ ਨੂੰ ਇਨ੍ਹਾਂ ਗਲਾਂ ਵਲ ਧਿਆਨ ਦੇਣਾ ਚਾਹੀਦਾ ਹੈ। ਤੁਸੀਂ ਬਸਾਂ ਲੈਂਦੇ ਹੋ, ਕਰੋੜਾਂ ਰੁਪਏ ਖਰਚ ਕਰਦੇ ਹੋ ਅਗੇ ਸੜਕਾਂ ਟੁੱਟੀਆਂ ਪਈਆਂ ਹਨ। ਅਸੀਂ ਜਲੰਧਰ ਵਿਚ ਡਿਸਟ੍ਰਿਕਟ ਰਿਵੀਊ ਕਮੇਟੀ ਵਿਚ ਵੀ ਗਲ ਕੀਤੀ ਸੀ ਕਿ ਜਲੰਧਰ ਦਾ ਜਿਹੜਾ ਬਸ ਸਟੈਂਡ ਹੈ ਜਿਥੋਂ ਬਸਾਂ ਲੰਘਦੀਆਂ ਹਨ, ਉਥੇ ਵੇਖੋ ਕਿ ਕਿੰਨੇ ਖਡੇ, ਟੋਏ ਹਨ ਅਤੇ ਕਿੰਨੀ ਜ਼ਿਆਦਾ ਮੁਸ਼ਕਲ ਹੁੰਦੀ ਹੈ। ਕੀ ਉਹ ਪੀ. ਡਬਲਿਊ. ਡੀ. ਵਾਲੇ ਜਗ੍ਹਾ ਬਰਾਬਰ ਨਹੀਂ ਕਰ ਸਕਦੇ। ਕਿੰਨਾ ਖਰਚ ਆਵੇਗਾ ? ਡੇਢ ਲਖ ਰੁਪਏ ਬਸ ਦਾ ਖਰਚਾ ਹੁੰਦਾ ਹੈ। ਅਗਰ ਇਸ ਤਰ੍ਹਾਂ ਸਰਕਾਰ ਇਧਰ ਧਿਆਨ ਨਹੀਂ ਦੇਵੇਗੀ ਤਾਂ ਨੁਕਸਾਨ ਹੀ ਹੋਣਾ ਹੈ।

ਮੈਂ ਕਹਿੰਦਾ ਹਾਂ ਕਿ ਤੁਸੀਂ ਛੋਟੀ ਇੰਡਸਟਰੀ ਵਾਸਤੇ ਰਾ-ਮੈਟੀਰੀਅਲ ਦਿਓ। ਲੋਕਾਂ ਵਿਚ ਹਾ ਹਾ ਕਾਰ ਪਈ ਹੋਈ ਹੈ। ਲੋਕਾਂ ਵਿਚ ਬੇਕਾਰੀ ਵੱਧ ਰਹੀ ਹੈ। ਇਸ ਦਾ ਸਬੰਧ ਇੰਡਸਟਰੀ ਦੇ ਨਾਲ ਹੈ, ਇਸ ਲਈ ਟੰਡਨ ਸਾਹਿਬ ਇਧਰ ਧਿਆਨ ਦੇਣ।

ਦੂਸਰੀ ਗਲ ਹੈ ਕਿ ਇਥੇ ਝਗੜੇ ਪਏ ਹੋਏ ਹਨ ਆਰ. ਐਸ. ਐਸ. ਦੇ ਅਤੇ ਜਨਤਾ ਪਾਰਟੀ ਦੇ। ਇਥੇ ਚੇਅਰਮੈਨ ਸਾਹਿਬ, ਜ਼ਬਰਦਸਤ ਐਲੀਗੇਸ਼ਨਜ਼ ਲਗੇ ਹਨ। ਹਫਤਾ ਹੋ ਗਿਆ ਹੈ। ਇਸ ਤੋਂ ਇਲਾਵਾ ਇਕ ਮਨਿਸਟਰ ਡਿਸਮਿਸ ਵੀ ਕੀਤਾ ਗਿਆ ਹੈ। ਇਸ ਬਾਰੇ ਕੀ ਸਮਝਣ ਆਪੋਜ਼ੀਸ਼ਨ ਵਾਲੇ ਕਿ ਸੂਬਾ ਕਿਧਰ ਨੂੰ ਜਾ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਇਸ ਬਾਰੇ ਕੋਈ ਨਿਰਨਾ ਹੋਣਾ ਚਾਹੀਦਾ ਹੈ ਕੋਈ ਆਰ. ਐਸ. ਐਸ. ਨੂੰ ਪੈਸੇ ਦੇ ਰਿਹਾ ਹੈ, ਮਨਿਸਟਰ ਆਪਣੀ ਪਾਵਰ ਨਾਲ ਇਕਠੇ ਕਰ ਰਿਹਾ ਹੈ। ਕੋਈ ਕਿਸਾਨ ਰੈਲੀ ਲਈ ਪੈਸੇ ਇਕਠੇ ਕਰ ਰਿਹਾ ਹੈ। ਗਰੀਬਾਂ ਦਾ ਸੋਚੋ। ਮੈਂ ਕਹਿੰਦਾ ਹਾਂ ਕਿ ਇੰਡਸਟਰੀ ਵਿਚ ਜਿਹੜੇ ਟਰੇਨਿੰਗ ਲਈ ਆਈ. ਟੀ. ਆਈ. ਵਾਲੇ ਸਕੂਲ ਹਨ, ਉਨ੍ਹਾਂ ਵਿਚ ਸੀਟਾਂ ਵਧਾਓ ਤਾਂ ਕਿ ਉਨ੍ਹਾਂ ਵਿਚ ਬੱਚੇ ਟਰੇਨਿੰਗ ਲੈ ਕੇ ਆਪਣਾ ਕੰਮ ਕਰ ਸਕਣ। ਜ਼ਮੀਨ ਤਾਂ ਇਨ੍ਹਾਂ ਨੇ ਦੇਣੀ ਨਹੀਂ। ਦੋ ਅਰਬ ਦੀ ਇਵੈਕਿਊ ਲੈਂਡ ਅਕਾਲੀ ਸਰਕਾਰ ਹਰੀਜਨਾਂ ਦੀ ਖਾ ਗਈ ਹੈ। ਫੈਸਲਾ ਹੋਇਆ ਸੀ ਕਿ ਇਹ ਜਿਹੜੀ ਪੈਕੇਜ ਡੀਲ ਵਿਚ 1964 ਵਿਚ ਜ਼ਮੀਨ ਲਈ ਸੀ, ਓਹ ਕੇਵਲ ਹਰੀਜਨਾਂ ਨੂੰ ਅਤੇ ਰਾਏ ਸਿਖਾਂ ਨੂੰ ਦਿਤੀ ਜਾਏਗੀ। ਪਰ ਅੱਜ ਇਨ੍ਹਾਂ ਨੇ ਆਰਡਰ ਕਰ ਦਿਤੇ ਕਿ ਜੋ ਕਾਬਜ਼ ਹਨ ਉਨ੍ਹਾਂ ਨੂੰ ਦਿਤੀ ਜਾਏਗੀ। ਮੈਂ ਕਹਿੰਦਾ ਹਾਂ ਕਿ ਜਿਹੜਾ ਤਗੜਾ ਹੋਵੇਗਾ, ਉਹ ਬੰਦੂਕਾਂ ਲੈ ਕੇ ਆ ਜਾਏਗਾ ਗੋਲੀਆਂ ਚਲਣਗੀਆਂ .........................

**ਸ੍ਰੀ ਸਭਾਪਤੀ:** ਕੇ. ਪੀ. ਸਾਹਿਬ ਵਾਈਂਡ-ਅਪ ਕਰੋ ਜੀ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਚੇਅਰਮੈਨ ਸਾਹਿਬ, ਸਾਨੂੰ ਜ਼ਮੀਨ ਨਹੀਂ ਮਿਲੀ। ਇਸ ਕਰ ਕੇ ਸਾਨੂੰ ਕਮ-ਅਜ਼-ਕਮ ਇੰਡਸਟਰੀ ਵਲ ਲਗਾਓ। ਪਿੰਡਾਂ ਵਲ ਇੰਡਸਟਰੀ ਲਿਜਾ ਰਹੇ ਹਨ। ਹੁਣ ਤਾਂ ਜ਼ਿਮੀਂਦਾਰ ਵੀ ਦਬਈ ਜਾ ਰਹੇ ਹਨ। ਇਸ ਕਰ ਕੇ ਮੈਂ ਕਹਿੰਦਾ ਹਾਂ ਕਿ ਪਿੰਡਾਂ ਵਿਚ ਇੰਡਸਟਰੀ ਲਿਜਾਈ ਜਾਵੇ। ਸਮਾਲ ਸਕੇਲ ਇੰਡਸਟਰੀ ਦੀ ਟਰੇਨਿੰਗ ਲੋਕਾਂ ਨੂੰ ਦਿਤੀ ਜਾਵੇ। ਟੈਕਨੀਕਲ ਸਕੂਲ ਖੋਲ੍ਹਣ, ਪਰ ਇਸ ਵੱਲ (ਵਿਘਨ) ਕੋਈ ਧਿਆਨ ਨਹੀਂ ਦਿਤਾ ਜਾਂਦਾ। ਮੇਰੇ ਹਲਕੇ, ਜਲੰਧਰ, ਵਿਚ ਸੀਵਰੇਜ ਇਸ ਢੰਗ ਨਾਲ ਬਣ ਰਿਹਾ ਹੈ, ਜਿਸ ਦੀ ਕੋਈ ਪਲੈਨਿੰਗ ਨਹੀਂ। ਖਾਹ ਮਖਾਹ ਜਿਧਰ ਨੂੰ ਮਰਜ਼ੀ ਆਉਂਦੀ ਹੈ ਤੁਰੀ ਜਾਂਦੇ ਹਨ। ਕਹਿੰਦੇ ਹਨ ਕਿ ਕੇ. ਪੀ. ਦੀ ਕੋਠੀ ਵਲ ਲੈ ਜਾਵੋ ਆਪੇ ਠੀਕ ਕਰਵਾ ਲਵੇਗਾ। ਇਹੋ ਜਿਹੀਆਂ ਸ਼ਰਾਰਤਾਂ ਨਹੀਂ ਹੋਣੀਆਂ ਚਾਹੀਦੀਆਂ। ਪੰਜਾਬ ਸਰਕਾਰ ਨੂੰ, ਚੇਅਰਮੈਨ ਸਾਹਿਬ, ਲੋਕਾਂ ਦੇ ਵਸਣ ਵਾਸਤੇ ਅਤੇ ਲੋਕਾਂ ਦੇ ਆਰਾਮ ਵਾਸਤੇ ਕੰਮ ਕਰਨਾ ਚਾਹੀਦਾ ਹੈ। ਇਸ ਲਈ ਮਿਹਰਬਾਨੀ ਕਰ ਕੇ ਜਦੋਂ ਸਕੀਮ ਬਣਾਉਂਦੇ ਹੋ ਤਾਂ ਸਾਨੂੰ ਵੀ ਬੁਲਾ ਲਿਆ ਕਰੋ ਕਿ ਕੀ ਕਰਨਾ ਹੈ।

**ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ (ਸਾਥੀ ਧਰਮ ਪਾਲ ਸਭਰਵਾਲ)** : ਚੇਅਰਮੈਨ ਸਾਹਿਬ, ਅਜ ਮੱਦ ਨੰ: 21 ਤੇ ਕਾਫੀ ਚਰਚਾ ਹੋਈ ਹੈ। ਵਿਰੋਧੀ ਦਲ ਦੇ ਕੁਝ ਮੈਂਬਰਾਂ ਨੇ ਲੇਬਰ ਡਿਪਾਰਟਮੈਂਟ ਦੇ ਬਾਰੇ ਕਾਫੀ ਨੁਕਤਾਚੀਨੀ ਕੀਤੀ ਹੈ। ਜਦੋਂ ਕਾਮਰੇਡ ਸੱਤ ਪਾਲ ਡਾਂਗ ਸਾਹਿਬ ਬੋਲ ਰਹੇ ਸਨ ਤਾਂ ਮੈਂ ਆਪਣੇ ਚੈਂਬਰ ਵਿਚ ਬੈਠਾ ਬੜੇ ਗੌਰ ਦੇ ਨਾਲ ਸੁਣ ਰਿਹਾ ਸੀ। (ਵਿਘਨ) ਇਸ ਲਈ ਕਿਤਨਾ ਚੰਗਾ ਹੁੰਦਾ ਜੇਕਰ ਡਾਂਗ ਸਾਹਿਬ ਗਲਤ ਨੁਕਤਾਚੀਨੀ ਕਰਨ ਦੀ ਬਜਾਏ ਕੁਝ ਚੰਗੇ ਸੁਝਾਓ ਦਿੰਦੇ, ਜਿਸ ਨਾਲ ਹੋਰ ਲੇਬਰ ਦੀ ਭਲਾਈ ਲਈ ਕੰਮ ਕੀਤੇ ਜਾਂਦੇ। ਜਿਸ ਤਰ੍ਹਾਂ ਡਾਂਗ ਸਾਹਿਬ ਨੇ ਆਪਣੀ ਸਪੀਚ ਵਿਚ ਇਹ ਗਲ ਕਹੀ ਹੈ ਕਿ ਮੈਨਡੇਜ਼ ਲੌਸਟ 1977 ਨਾਲੋਂ 1978 ਵਿਚ ਜ਼ਿਆਦਾ ਹੋਏ ਹਨ। ਇਸ ਬਾਰੇ ਮੈਂ ਫਿਗਰਜ਼ ਦੇ ਕੇ ਦਸਣਾ ਚਾਹਾਂਗਾ ਕਿ 1 ਜਨਵਰੀ, 1977 ਤੋਂ 31 ਦਸੰਬਰ, 1977 ਤਕ ਮੈਨਡੇਜ਼ ਲੌਸਟ 2,78,516 ਅਤੇ 1 ਜਨਵਰੀ, 1978 ਤੋਂ 31 ਦਸੰਬਰ, 1978 ਤਕ ਮੈਨ ਡੇਜ਼ ਲੌਸਟ 2,24,607 ਹਨ। ਚੇਅਰਮੈਨ ਸਾਹਿਬ, ਇਸ ਤਰ੍ਹਾਂ ਪਹਿਲਾਂ ਨਾਲੋਂ ਹੁਣ ਇਹ ਨੰਬਰ ਕਾਫੀ ਘਟ ਹੈ। ਮੈਂ ਇਹ ਵੀ ਦਸਣਾ ਚਾਹਾਂਗਾ ਕਿ ਅਜ ਮੇਰੇ ਕੁਝ ਸਾਥੀ ਇਹ ਗਲ ਬੜੇ ਜ਼ੋਰ ਨਾਲ ਕਹਿ ਰਹੇ ਹਨ ਕਿ ਲੇਬਰ ਵਿਚ ਅਨਰੈਸਟ ਹੈ। ਬਹੁਤ ਸਾਰੀਆਂ ਸਟਰਾਈਕਾਂ ਅਤੇ ਤਾਲਾ ਬੰਦੀਆਂ ਹੁੰਦੀਆਂ ਹਨ। ਚੇਅਰਮੈਨ ਸਾਹਿਬ ਇਸ ਬਾਰੇ ਦਸਣਾ ਚਾਹਾਂਗਾ ਕਿ ਇਸ ਵੇਲੇ ਕੋਈ ਵੀ ਮੇਜਰ ਸਟਰਾਈਕ ਨਹੀਂ ਹੈ। ਕੋਈ ਵੀ ਲਾਕ ਆਊਟ ਨਹੀਂ ਹੈ। ਜਨਵਰੀ, 1978 ਤੋਂ ਮਾਰਚ, 1978 ਤਕ ਮੈਨ-ਡੇਜ਼ ਲੌਸਟ ਦੀ ਫਿਗਰਜ਼ 89,396 ਹੈ ਅਤੇ ਜਨਵਰੀ, 1979 ਤੋਂ ਮਾਰਚ, 1979 ਤਕ ਜਿਹੜੇ ਮੈਨ ਡੇਜ਼ ਲੌਸਟ ਹਨ, ਉਹ ਸਿਰਫ 39,034 ਹਨ। ਚੇਅਰਮੈਨ ਸਾਹਿਬ, ਅਗੇ ਨਾਲੋਂ ਮੈਨ ਡੇਜ਼ ਲੌਸਟ ਬਹਤ ਘਟ ਹਨ। ਚੇਅਰਮੈਨ ਸਾਹਿਬ, 50,362 ਮੈਨਡੇਜ਼ ਲੌਸਟ ਅੱਗੇ ਨਾਲੋਂ ਘੱਟ ਹੋਏ ਹਨ। ਇਸ ਲਈ ਇਨ੍ਹਾਂ ਫਿਗਰਜ਼ ਤੋਂ ਜ਼ਾਹਰ ਹੁੰਦਾ ਹੈ ਕਿ ਪੰਜਾਬ ਵਿਚ ਕਿਰਤ ਅਦਾਰੇ ਵਿਚ ਉਦਯੋਗਿਕ ਸ਼ਾਂਤੀ ਹੈ। ਚੇਅਰਮੈਨ ਸਾਹਿਬ, ਪਿਛੇ ਜਿਹੇ ਖਰੜ ਦੀ ਸਟਰਾਈਕ ਦਾ ਜ਼ਿਕਰ ਕੀਤਾ ਗਿਆ ਸੀ। ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਉਥੇ ਕੋਈ ਵੀ ਡਿਸਪਿਊਟ ਲੇਬਰ ਦੇ ਨਾਲ ਤਅੱਲਕ ਨਹੀਂ ਸੀ ਰੱਖਦਾ। ਉਥੇ ਡਿਸਪਿਊਟ ਸੰਗਠਨਾਂ ਦੇ ਆਪਸੀ ਸਨ ਜਿਸ ਤਰ੍ਹਾਂ ਏਟਕ, ਐਂਟਕ, ਬੀ.ਐਮ.ਐਸ., ਇਹ ਸੰਗਠਨ ਆਪਣੇ ਆਪ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਆਪਸ ਵਿਚ ਹੀ ਝਗੜ ਪਏ ਅਤੇ ਲੇਬਰ ਨੂੰ ਆਪਣੇ ਵਲ ਖਿੱਚਣ ਦੀ ਕੋਸ਼ਿਸ਼ ਕਰਦੇ ਸਨ। ਚੇਅਰਮੈਨ ਸਾਹਿਬ, ਮਜ਼ਦੂਰਾਂ ਵਲੋਂ ਡੀਮਾਂਡ ਨੋਟਿਸ ਦੀ ਕੋਈ ਗਲ ਹੀ ਨਹੀਂ ਸੀ। ਫਿਰ ਵੀ ਅਸੀਂ ਬੜੇ ਪਿਆਰ ਦੇ ਨਾਲ ਝਗੜਾ ਨਿਪਟਾ ਦਿੱਤਾ ਹੈ ਅਤੇ ਕੱਲ ਤੋਂ ਇਹ ਮਿਲ ਅੱਗੇ ਵਾਂਗ ਹੀ ਚੱਲੇਗੀ। (ਥੰਪਿੰਗ) ਚੇਅਰਮੈਨ ਸਾਹਿਬ, ਮੈਂ ਇਹ ਦਸਣਾ ਚਾਹਾਂਗਾ ਕਿ ਪੰਜਾਬ ਦੇ ਵਿਚ ਬਾਕੀ ਹਿੰਦੁਸਤਾਨ ਦੀਆਂ ਸਟੇਟਾਂ ਨਾਲੋਂ ਇਥੇ ਉਦਯੋਗਿਕ ਸ਼ਾਂਤੀ ਹੈ। ਇਸ ਦੇ ਵੀ ਕਈ ਕਾਰਨ

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

ਹਨ। ਪੰਜਾਬ ਸਵਾਰਥੀ ਸਟੇਟ ਨਹੀਂ ਹੈ ਅਤੇ ਲੋਕਤੰਤਰੀ ਢੰਗ ਨਾਲ ਸਰਕਾਰ ਚਲ ਰਹੀ ਹੈ। ਕਿਸਾਨਾਂ ਨੂੰ ਸਹੂਲਤਾਂ ਦੇਣ ਵਾਸਤੇ ਸਰਕਾਰ ਵੱਧ ਤੋਂ ਵੱਧ ਉਪਰਾਲੇ ਕਰ ਰਹੀ ਹੈ, ਜਿਸ ਤਰ੍ਹਾਂ ਕਿ ਕਿਸਾਨਾਂ ਨੂੰ ਸਮੇਂ ਸਿਰ ਪਾਣੀ, ਖਾਦ ਅਤੇ ਬੀਜ ਦੇਣਾ। ਜੇਕਰ ਕੋਈ ਸ਼ਰਾਰਤੀ ਅਨਸਰ ਛੋਟੀ ਜਿਹੀ ਚਿੰਗਾਰੀ ਲਗਾ ਦੇਵੇ ਤਾਂ ਸਾਰੀ ਫਸਲ ਸਆਹ ਹੋ ਜਾਂਦੀ ਹੈ ਅਤੇ ਸਰਕਾਰ ਵਲੋਂ ਕੀਤੇ ਉਪਰਾਲੇ ਅਤੇ ਕਿਸਾਨ ਦੀ ਕੁਸ਼ਲਤਾ ਨਿਸਫਲ ਹੋ ਜਾਂਦੀ ਹੈ ਇਸ ਕਰਕੇ ਲੋਕਤੰਤਰ ਦਾ ਜਿਹੜਾ ਢਾਂਚਾ ਹੈ ਉਹ ਤਦ ਹੀ ਮਜ਼ਬੂਤ ਹੋ ਸਕਦਾ ਹੈ ਕਿ ਵਿਰੋਧੀ ਪਾਰਟੀਆਂ ਵੀ ਸਰਕਾਰ ਨੂੰ ਸਹਿਯੋਗ ਦੇਣ ਨਹੀਂ ਤਾਂ ਇਹ ਖਰਾਬ ਹੋ ਜਾਂਦਾ ਹੈ, ਜਿਸ ਕਰਕੇ ਲਾਅ ਐਂਡ ਆਰਡਰ ਦੀ ਪੋਜ਼ੀਸ਼ਨ ਨੂੰ ਮੇਨਟੇਨ ਕਰਨ ਵਾਸਤੇ ਕੁਝ ਸਟੈਪਸ ਉਠਾਉਣੇ ਪੈਂਦੇ ਹਨ। ਜੇਕਰ ਸਵਾਰਥੀ ਅਨਸਰ ਸੰਪਰਦਾਇਕ ਭਾਵਨਾਵਾਂ ਭੜਕਾ ਕੇ ਸਮਾਜ ਵਿੱਚ ਅੱਗ ਲਗਾਉਣ ਦੀ ਕੋਸ਼ਿਸ਼ ਕਰਨ ਤਾਂ ਦੇਸ਼ ਦਾ ਨੁਕਸਾਨ ਹੁੰਦਾ ਹੈ। ਕਾਮਰੇਡ ਸੱਤ ਪਾਲ ਡਾਂਗ ਸਾਹਿਬ ਨੇ ਵੀ ਇੰਡਸਟਰੀਅਲ ਰਿਲੇਸ਼ਨ ਬਿਲ ਦੇ ਬਾਰੇ ਗੱਲ ਕੀਤੀ ਹੈ। ਇਹ ਬਿਲ ਸੈਂਟਰ ਵਲੋਂ ਪਾਸ ਕੀਤਾ ਜਾ ਰਿਹਾ ਹੈ। ਮੈਂ ਹਾਊਸ ਨੂੰ ਇਹ ਦਸਣਾ ਚਾਹਾਂਗਾ ਕਿ ਇਸ ਬਾਰੇ ਡਰਾਫਟ ਬਿਲ ਤਿਆਰ ਹੋ ਚੁੱਕਾ ਹੈ। ਜਿਹੜੀਆਂ ਵੱਡੀਆਂ ਵੱਡੀਆਂ ਜੱਥੇਬੰਦੀਆਂ ਹਨ, ਉਨ੍ਹਾਂ ਦੇ ਪ੍ਰਤੀਨਿਧਾਂ ਨੂੰ ਕਮੇਟੀ ਵਿਚ ਸ਼ਾਮਲ ਕਰਕੇ ਅਤੇ ਉਨ੍ਹਾਂ ਦੇ ਵਿਚਾਰ ਲੈ ਕੇ ਡਰਾਫਟ ਤਿਆਰ ਕੀਤਾ ਗਿਆ ਹੈ। ਜਦੋਂ ਇਹ ਬਿਲ ਹਾਊਸ ਵਿਚ ਆਵੇਗਾ ਤਾਂ ਇਸ ਦੇ ਉਤੇ ਹੋਰ ਵੀ ਵਿਸਥਾਰ-ਪੂਰਬਕ ਵਿਚਾਰ ਹੋ ਸਕੇਗਾ। ਪੰਜਾਬ ਵਿਚ ਇੰਡਸਟਰੀਅਲ ਪੀਸ ਹੈ ਅਤੇ ਇਸ ਪੀਸ ਦੇ ਸਦਕਾ ਹੀ ਅਸੀਂ ਗਰਦਨ ਉੱਚੀ ਕਰਕੇ ਚਲ ਸਕਦੇ ਹਾਂ। ਗੌਰਮਿੰਟ ਵਲੋਂ ਵੀ ਉਦਯੋਗਿਕ ਸ਼ਾਂਤੀ ਰੱਖਣ ਲਈ ਉਪਰਾਲੇ ਕੀਤੇ ਜਾਂਦੇ ਹਨ।

ਲੇਬਰ ਡਿਪਾਰਟਮੈਂਟ ਬੜੀ ਕੁੱਸ਼ਲਤਾ ਨਾਲ ਕੰਮ ਕਰ ਰਿਹਾ ਹੈ ਅਤੇ ਦੂਜੀਆਂ ਜਿਹੜੀਆਂ ਲੇਬਰ ਦੀਆਂ ਸੰਸਥਾਵਾਂ ਹਨ, ਉਨ੍ਹਾਂ ਦਾ ਸਹਿਯੋਗ ਵੀ ਨਾਲ ਲਿਆ ਜਾ ਰਿਹਾ ਹੈ। ਇਹ ਸੰਸਥਾਵਾਂ ਹਨ, ਇੰਟਕ, ਸੀਟੂ, ਬੀ.ਐਮ.ਐਸ, ਏਟਕ, ਐਚ.ਐਮ.ਐਸ. ਅਤੇ ਮਜ਼ਦੂਰ ਦਲ। ਚੇਅਰਮੈਨ ਸਾਹਿਬ, ਕੋਈ ਵੀ ਮਸਲਾ ਹੋਵੇ, ਉਹ ਸੁਲਝਾ ਲਿਆ ਜਾਂਦਾ ਹੈ। ਇਸ ਨਾਲ ਕਿਰਤ ਸ਼ਾਂਤੀ ਬਣੀ ਹੋਈ ਹੈ ਅਤੇ ਇਸ ਨਾਲ ਪਰੋਡੱਕਸ਼ਨ ਵੀ ਵੱਧ ਗਈ ਹੈ ਅਤੇ ਇਸ ਨਾਲ ਦੇਸ਼ ਦੀ ਤਰੱਕੀ ਵੀ ਹੋਵੇਗੀ।

ਚੇਅਰਮੈਨ ਸਾਹਿਬ, ਪਿਛੇ ਜਿਹੇ ਕੁਝ ਮੈਂਬਰ ਸਾਹਿਬਾਨ ਨੇ ਅਤੇ ਹੋਰ ਕਈ ਸੱਜਣਾਂ ਨੇ ਇਹ ਗੱਲ ਕਹੀ ਹੈ ਕਿ ਕਿਰਤੀਆਂ ਦੀ ਦਿਹਾੜੀ ਦੇ ਮਿਨੀਮਮ ਵੇਜ (ਘੱਟੋ ਘੱਟ ਉਜਰਤ) 350 ਰੁਪਏ ਮੁਕੱਰਰ ਹੋਣੇ ਚਾਹੀਦੇ ਹਨ, ਪਰ ਇਤਨੇ ਪੈਸੇ ਮੁਕਰੱਰ ਨਹੀਂ ਕੀਤੇ ਗਏ। ਚੇਅਰਮੈਨ ਸਾਹਿਬ, ਦੇਖਣ ਵਾਲੀ ਗੱਲ ਇਹ ਹੈ ਕਿ ਜੋ ਕੁਝ ਗੌਰਮਿੰਟ ਨੇ ਕੀਤਾ ਹੈ, ਕੀ ਉਹ ਜਾਇਜ਼ ਹੈ ਜਾਂ ਨਾਜਾਇਜ਼ ਹੈ? ਜਿਹੜੇ ਮਿਨੀਮਮ ਵੇਜਿਜ਼ ਹਨ, ਇਹ ਕਾਨੂੰਨ ਦੇ ਮੁਤਾਬਿਕ 1980 ਦੇ ਵਿੱਚ ਵਿਚਾਰੇ ਜਾਣੇ ਸਨ। ਚੇਅਰਮੈਨ ਸਾਹਿਬ, ਅਕਾਲੀ-ਜਨਤਾ ਸਰਕਾਰ ਨੇ ਇਹ ਜਨਵਰੀ, 1979 ਤੋਂ ਹੀ ਕਰ ਦਿੱਤੇ ਸਨ। ਚੇਅਰਮੈਨ ਸਾਹਿਬ' ਜਿਸ ਅਦਾਰੇ ਵਿਚ ਪਹਿਲਾਂ ਮਿਨੀਮਮ ਵੇਜਿਜ਼ 160.50 ਰੁਪਏ ਸਨ, ਉਥੇ ਹੁਣ 225 ਰੁਪਏ ਕਰ ਦਿੱਤੇ ਗਏ ਹਨ। ਇਸ ਨਾਲ, ਚੇਅਰਮੈਨ ਸਾਹਿਬ, 58 ਰੁਪਏ 50 ਪੈਸੇ ਦਾ ਹਰ ਮਹੀਨੇ ਦਾ ਲਾਭ ਮਜ਼ਦੂਰ ਨੂੰ ਹੋ ਰਿਹਾ ਹੈ। 58.50 ਰੁਪਏ ਉਸ ਨੂੰ ਹਰ ਮਹੀਨੇ ਵੱਧ ਮਿਲਦੇ ਹਨ। ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਦੂਜੇ ਅਦਾਰੇ ਵਿਚ ਜਿਥੇ ਪਹਿਲਾਂ ਮਿਨੀਮਮ ਵੇਜਿਜ਼ 187 ਰੁਪਏ

ਸੀ ਉਥੇ ਹਣ 230 ਰੁਪਏ ਕਰ ਦਿੱਤੇ ਗਏ ਹਨ । ਇਸ ਨਾਲ 43 ਰੁਪਏ ਹਰ ਮਹੀਨੇ ਦੇ ਵੱਧ ਮਿਲਣਗੇ। ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਕਿਸੇ ਹੋਰ ਅਦਾਰੇ ਵਿਚ 199 ਰੁਪਏ ਮਿਨੀਮਮ ਵੇਜਿਜ਼ ਸਨ, ਉਥੇ ਹੁਣ 235 ਰੁਪਏ ਕਰ ਦਿਤੇ ਗਏ ਹਨ। ਇਸ ਨਾਲ 36 ਰੁਪਏ ਦਾ ਹਰ ਮਹੀਨੇ ਵਿਚ ਫਾਇਦਾ ਹੋਵੇਗਾ। (ਥੰਪਿੰਗ) ਇਸੇ ਤਰ੍ਹਾਂ ਜਿਸ ਅਦਾਰੇ ਵਿਚ ਪਹਿਲਾਂ 206 ਰੁਪਏ ਮਿਲਦੇ ਸਨ, ਉਨ੍ਹਾਂ ਨੂੰ ਅੱਜ 240 ਰੁਪਏ ਉਸ ਅਦਾਰੇ ਵਿਚ ਮਿਲ ਰਹੇ ਹਨ। ਇਸ ਤਰੀਕੇ ਨਾਲ ਉਨ੍ਹਾਂ ਨੂੰ 34 ਰੁਪਏ ਜ਼ਿਆਦਾ ਮਿਲ ਰਹੇ ਹਨ। ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਮਿਨੀਮਮ ਵੇਜਿਜ਼ ਪਹਿਲਾਂ 21 ਅਦਾਰਿਆਂ ਵਿਚ ਲਾਗੂ ਸਨ ਪਰ ਹੁਣ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਨੇ 10 ਹੋਰ ਅਦਾਰੇ ਇਸ ਲਿਸਟ ਵਿਚ ਐਡ ਕਰਕੇ, 31 ਅਦਾਰਿਆਂ ਵਿਚ ਇਹ ਮਿਨੀਮਮ ਵੇਜਿਜ਼ ਲਾਗੂ ਕਰ ਦਿੱਤੇ ਹਨ। ਇਹ ਜਿਹੜੀ ਇਨਕਰੀਜ਼ ਕੀਤੀ ਗਈ ਹੈ ਇਹ 17% ਤੋਂ ਲੈ ਕੇ 35% ਤੱਕ ਹੈ। ਜਿਹੜੇ ਭੱਠਿਆਂ ਉਪਰ ਵੀ ਮਜ਼ਦੂਰ ਕੰਮ ਕਰਦੇ ਹਨ, ਉਨ੍ਹਾਂ ਦੀਆਂ ਉਜਰਤਾਂ ਵੀ ਵਧਾ ਦਿੱਤੀਆਂ ਗਈਆਂ ਹਨ। ਜਿਸ ਤਰ੍ਹਾਂ ਇੱਕ ਮੈਂਬਰ ਸਾਹਿਬ ਨੇ ਗੱਲ ਕੀਤੀ ਸੀ ਕਿ ਉਸ ਦੇ ਵਿਚ ਜ਼ਮਾਂਦਾਰੀ ਵੀ ਪਾ ਦਿੱਤੀ ਹੈ, ਇਸ ਤਰ੍ਹਾਂ ਦੀ ਕੋਈ ਗਲ ਨਹੀਂ ਕੀਤੀ ਗਈ। ਇੱਕ ਹਜ਼ਾਰ ਇੱਟਾਂ ਥੱਪਣ ਦੇ ਪਹਿਲਾਂ ਉਨ੍ਹਾਂ ਨੂੰ 13.95 ਰੁਪਏ ਮਿਲਦੇ ਸਨ ਅਤੇ ਹੁਣ ਇਹ ਵਧਾ ਕੇ 17.50 ਰੁਪਏ ਕਰ ਦਿੱਤੇ ਹਨ। ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਨਾਲ ਜਿਹੜੇ ਖੇਤ ਮਜ਼ਦੂਰ ਹਨ ਉਨ੍ਹਾਂ ਦੀ ਦਿਹਾੜੀ ਕੰਡੀ ਏਰੀਏ ਵਿਚ ਪਹਿਲਾਂ 6.70 ਰੁਪਏ ਸੀ ਅਤੇ ਇਹ ਵਧਾ ਕੇ 8.70 ਰੁਪਏ ਕਰ ਦਿੱਤੀ ਗਈ ਹੈ। ਇਸੇ ਤਰ੍ਹਾਂ ਦੂਸਰੇ ਏਰੀਆਜ਼ ਵਿਚ ਪਹਿਲਾਂ ਜਿਥੇ 7.70 ਰੁਪਏ ਦਿਹਾੜੀ ਦੇ ਮਿਲਦੇ ਸਨ, ਉਸ ਨੂੰ ਵਧਾ ਕੇ 9.70 ਰੁਪਏ ਦਿਹਾੜੀ ਕਰ ਦਿੱਤੀ ਗਈ ਹੈ। ਫਿਰ ਵੀ ਚੇਅਰਮੈਨ ਸਾਹਿਬ, ਮੈਂ ਹਾਊਸ ਨੂੰ ਇਹ ਵਿਸ਼ਵਾਸ ਦਿਲਾਉਂਦਾ ਹਾਂ ਕਿ ਇੱਕ ਦੋ ਕੈਮੀਕਲ ਅਦਾਰੇ ਹਨ ਜਿਥੇ ਕਿ ਮਿਨੀਮਮ ਵੇਜਿਜ਼ ਛੇਤੀ ਤੋਂ ਛੇਤੀ ਨਿਸ਼ਚਿਤ ਕਰ ਦਿੱਤੇ ਜਾਣਗੇ। ਚੇਅਰਮੈਨ ਸਾਹਿਬ, ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਸਿਰਫ ਮਿਨੀਮੱਮ ਵੇਜਿਜ਼ ਨੂੰ ਵਧਾ ਦੇਣ ਜਾਂ ਅਨਾਊਂਸ ਕਰ ਦੇਣ ਨਾਲ ਕਿਸੇ ਵਰਕਰ ਨੂੰ ਬੈਨੀਫਿਟ ਨਹੀਂ ਮਿਲ ਸਕਦਾ, ਜਦੋਂ ਤਕ ਕਿ ਉਨ੍ਹਾਂ ਮਜ਼ਦੂਰਾਂ ਨੂੰ ਉਹ ਮਿਲਣ ਨਾ ਲੱਗ ਜਾਣ। ਇਸ ਲਈ ਅਸੀਂ ਇੱਕ ਛੋਟੀ ਜਿਹੀ ਕਿਤਾਬ ਵੀ ਛਾਪ ਰਹੇ ਹਾਂ। ਇਹ ਇੰਡਸਟਰੀਅਲ ਏਰੀਆਜ਼ ਵਿਚ ਮੁਫਤ ਵੰਡੀ ਜਾਵੇਗੀ। ਇੱਕ ਇਸ਼ਤਿਹਾਰ ਵੀ ਅਸੀਂ ਛਾਪ ਰਹੇ ਹਾਂ, ਜਿਸ ਵਿਚ ਵਧੀਆਂ ਹੋਈਆਂ ਉਜਰਤਾਂ ਲਿਖੀਆਂ ਜਾਣਗੀਆਂ ਅਤੇ ਇਹ ਕਚਹਿਰੀਆਂ, ਪੰਚਾਇਤ ਘਰਾਂ ਅਤੇ ਤਹਿਸੀਲਾਂ ਵਿਚ ਲਾਏ ਜਾਣਗੇ ਤਾਂ ਕਿ ਦਿਹਾਤ ਦੇ ਕਿਰਤੀਆਂ ਨੂੰ ਪਤਾ ਲਗ ਸਕੇ ਕਿ ਸਰਕਾਰ ਨੇ ਕਿਹੜੀਆਂ ਘੱਟ ਤੋਂ ਘੱਟ ਉਜਰਤਾਂ ਨਿਸ਼ਚਿਤ ਕੀਤੀਆਂ ਹਨ । ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਨਾਲ ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਜਿਥੇ ਮਹਿੰਗਾਈ ਦਾ ਰੇਟ 75 ਪੈਸੇ ਪਰ ਪੁਆਇੰਟ ਸੀ ਉਸ ਨੂੰ ਵੀ ਵਧਾ ਕੇ 1 ਰੁਪਿਆ ਪਰ ਪੁਆਇੰਟ ਕਰ ਦਿੱਤਾ ਗਿਆ ਹੈ। ਇਸ ਤਰੀਕੇ ਨਾਲ ਸਰਕਾਰ ਵਲੋਂ ਜਿਹੜੇ ਉਪਰਾਲੇ ਹੋਏ ਹਨ, ਇਨ੍ਹਾਂ ਦੇ ਕਾਰਣ ਪੰਜਾਬ ਵਿਚ ਉਦਯੋਗਿਕ ਸ਼ਾਂਤੀ ਬਣੀ ਹੋਈ ਹੈ। ਸਰਕਾਰ ਇਹ ਵੀ ਮਹਿਸੂਸ ਕਰਦੀ ਹੈ ਕਿ ਕਿਰਤੀਆਂ ਦੇ ਰਹਿਣ ਵਾਸਤੇ ਕੁਆਰਟਰ ਹੋਣੇ ਚਾਹੀਦੇ ਹਨ। ਇਸ ਗੱਲ ਵਲ ਪਹਿਲਾਂ ਬਹੁਤ ਘਟ ਧਿਆਨ ਦਿਤਾ ਗਿਆ ਸੀ। 31 ਦਸੰਬਰ, 1978 ਤੱਕ 1894 ਮਕਾਨ ਕਿਰਤੀਆਂ ਵਾਸਤੇ ਬਣਾਏ ਗਏ ਸਨ। ਪਰ ਇਸ ਸਾਲ ਵਿਚ 1080 ਮਕਾਨ ਹੋਰ ਬਣਾਉਣ ਦਾ ਉਪਬੰਧ ਕੀਤਾ ਗਿਆ ਹੈ। ਕੁਝ ਐਸੀਆਂ ਕਾਲੋਨੀਜ਼ ਹਨ ਜਿਨ੍ਹਾਂ ਦਾ ਚਾਰਜ ਸਰਕਾਰ ਨੇ ਲੈ ਲਿਆ ਹੈ। ਮੈਂ ਆਪ ਦੁਆਰਾ, ਚੇਅਰਮੈਨ ਸ਼ਾਹਿਬ, ਹਾਓਸ ਨੂੰ ਇਹ ਵਿਸ਼ਵਾਸ ਦਿਲਾਉਣਾ ਚਾਹੰਦਾ ਹਾਂ ਕਿ ਛੇਤੀ ਤੋਂ ਛੇਤੀ ਵਰਕਰਾਂ ਨੂੰ, ਕਾਮਿਆਂ ਨੂੰ ਇਹ ਮਕਾਨ ਅਲਾਟ ਕੀਤੇ ਜਾਣਗੇ।

ਚੇਅਰਮੈਨ ਸਾਹਿਬ, ਵਰਕਰਜ਼ ਦੀ ਵੈਲਫੇਅਰ ਵਾਸਤੇ ਕਦਮ ਚੁਕਣ ਵਿਚ ਵੀ ਸਰਕਾਰ ਪਿਛੇ ਨਹੀਂ ਹੈ। ਉਨ੍ਹਾਂ ਦੀ ਵੈਲਫੇਅਰ ਲਈ ਬਹੁਤ ਸਾਰੀਆਂ ਸਕੀਮਾਂ ਬਣਾਈਆਂ ਗਈਆਂ ਹਨ।ਅਗਰ

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

ਕੋਈ ਵਰਕਰ ਸਾਈਕਲ ਲੈਣਾ ਚਾਹੁੰਦਾ ਹੈ ਤਾਂ ਉਸਨੂੰ ਬਿਨਾਂ ਸੂਦ ਦੇ ਕਰਜ਼ਾ ਦਿੱਤਾ ਜਾਂਦਾ ਹੈ। ਜੇ ਕੋਈ ਮਸ਼ੀਨ ਲੈਣਾ ਚਾਹੁੰਦਾ ਹੈ ਤਾਂ ਉਸ ਲਈ ਵੀ ਕਰਜ਼ਾ ਬਿਨਾਂ ਸੂਦ ਦੇ ਦਿੱਤਾ ਜਾ ਰਿਹਾ ਹੈ। ਇਸ ਦੇ ਨਾਲ ਹੀ ਸਰਕਾਰ ਨੇ ਇੱਕ ਹੋਰ ਵੀ ਫੈਸਲਾ ਕੀਤਾ ਹੈ ਕਿ ਗਰਮੀਆਂ ਦੇ ਦਿਨਾਂ ਵਿਚ ਜੇ ਵਰਕਰ ਪੱਖਾ ਖਰੀਦਣਾ ਚਾਹੁੰਦਾ ਹੈ ਤਾਂ ਵੀ ਉਸ ਦੇ ਲਈ ਪੈਸਾ ਬਿਨਾਂ ਸੂਦ ਦੇ ਦਿੱਤਾ ਜਾਵੇਗਾ, ਜਿਹੜੇ ਉਦਯੋਗਿਕ ਕਿਰਤੀ ਹਨ, ਉਨ੍ਹਾਂ ਦੇ ਬੱਚੇ ਜੇ ਹਾਇਰ ਐਜੂਕੇਸ਼ਨ ਪ੍ਰਾਪਤ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਵਜ਼ੀਫਾ ਦਿੱਤਾ ਜਾਂਦਾ ਹੈ। ਟੈਕਨੀਕਲ ਕੋਰਸਿਜ਼ ਵਾਸਤੇ ਵੀ ਵਜ਼ੀਫੇ ਦਿੱਤੇ ਜਾਂਦੇ ਹਨ। ਹੁਣ ਇਹ ਵੀ ਵਿਚਾਰ ਕੀਤਾ ਜਾ ਰਿਹਾ ਹੈ ਕਿ ਉਨ੍ਹਾਂ ਦੇ ਬੱਚੇ ਜਿਹੜੇ ਬੀ.ਐਡ., ਵਿਚ ਪੜ੍ਹ ਰਹੇ ਹਨ, ਉਨ੍ਹਾਂ ਨੂੰ ਵੀ ਵਜ਼ੀਫੇ ਦਿੱਤੇ ਜਾਣ। ਇਸ ਦੇ ਨਾਲ ਹੀ ਛੋਟੇ ਛੋਟੇ ਬੱਚਿਆਂ ਵਾਸਤੇ ਬਾਲਵਾੜੀਆਂ ਦਾ ਉਪਬੰਧ ਵੀ ਕੀਤਾ ਗਿਆ ਹੈ। ਸਾਰੇ ਪੰਜਾਬ ਵਿਚ 14 ਬਾਲਵਾੜੀਆਂ ਹਨ। ਜਦੋਂ ਕਿਰਤੀ ਕਾਰ-ਖਾਨੇ ਵਿਚ ਕੰਮ ਕਰਨ ਲਈ ਜਾਂਦਾ ਹੈ ਤਾਂ ਉਹ ਆਪਣਾ ਬੱਚਾ ਉਥੇ ਪੜ੍ਹਨ ਵਾਸਤੇ ਜਾਂ ਦੇਖਭਾਲ ਵਾਸਤੇ ਛੱਡ ਜਾਂਦਾ ਹੈ। ਚੇਅਰਮੈਨ ਸਾਹਿਬ, ਮੈਂ ਇਹ ਵੀ ਦਸਣਾ ਚਾਹਾਂਗਾ ਕਿ ਹਰ ਬੱਚੇ ਤੇ 1 ਰੁ: ਖਾਣ ਪੀਣ ਵਾਸਤੇ ਪ੍ਰਤੀ ਦਿਨ ਖਰਚ ਕੀਤਾ ਜਾਂਦਾ ਹੈ। ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਗਰਮੀਆਂ ਦੇ ਦਿਨਾਂ ਵਿਚ ਜਦੋਂ ਜੂਨ, ਜੁਲਾਈ ਦੇ ਮਹੀਨੇ ਕੜਕ-ਦੀ ਧੁੱਪ ਹੁੰਦੀ ਹੈ, ਅਮੀਰ ਲੋਕ ਤਾਂ ਕਿਸੇ ਠੰਡੇ ਏਰੀਏ ਵਿਚ ਸੈਰ ਸਪਾਟੇ ਲਈ ਚਲੇ ਜਾਂਦੇ ਹਨ, ਪਰ ਉਹ ਮਜ਼ਦੂਰ ਵਿਚਾਰੇ ਇਤਨਾ ਪੈਸਾ ਖਰਚ ਨਹੀਂ ਕਰ ਸਕਦੇ ਕਿ ਉਹ ਕਿਸੇ ਹਿੱਲੀ ਏਰੀਏ ਵਿਚ ਜਾਕੇ ਆਨੰਦ ਮਾਣ ਸਕਣ। ਉਨ੍ਹਾਂ ਦੇ ਲਈ ਹੋਲੀਡੇ ਹੋਮ ਦਾ ਇੰਤਜ਼ਾਮ ਡਲਹੌਜ਼ੀ ਵਿਚ ਕੀਤਾ ਗਿਆ ਹੈ। ਉਨ੍ਹਾਂ ਦੇ ਪ੍ਰੀਵਾਰ ਲਈ ਇੱਕ ਪਾਸੇ ਦਾ ਕਿਰਾਇਆ ਵੀ ਉਥੇ ਜਾਣ ਲਈ ਸਰਕਾਰ ਦਿੰਦੀ ਹੈ। ਉਥੇ ਰਹਿਣ ਦਾ ਇੰਤਜ਼ਾਮ, ਚੰਗੇ ਬਿਸਤਰਿਆਂ ਦਾ ਇੰਤਜ਼ਾਮ, ਖਾਣਪੀਣ ਲਈ ਭਾਂਡਿਆਂ ਦਾ ਇੰਤਜ਼ਾਮ, ਗੱਲ ਕਿ ਸਾਰਾ ਉਪਬੰਧ ਕੀਤਾ ਹੋਇਆ ਹੈ। ਇਹ ਸਭ ਕੁਝ ਉਨ੍ਹਾਂ ਵਰਕਰਜ਼ ਲਈ ਕੀਤਾ ਗਿਆ ਹੈ, ਜਿਨ੍ਹਾਂ ਦੀ ਆਮਦਨ 500 ਰੁਪਏ ਹੈ ਜਾਂ ਇਸ ਤੋਂ ਘੱਟ ਹੈ। ਚੇਅਰਮੈਨ ਸਾਹਿਬ, ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਵਰਕਰਾਂ ਦੀ ਵੈਲਫੇਅਰ ਵਾਸਤੇ 14 ਵੈਲਫੇਅਰ ਸੈਂਟਰ ਪਹਿਲਾਂ ਸਨ, ਇਨ੍ਹਾਂ ਨੂੰ ਵਧਾ ਕੇ 25 ਕਰ ਦਿੱਤਾ ਗਿਆ ਹੈ, ਜਿਥੇ ਉਨ੍ਹਾਂ ਵਰਕਰਾਂ ਦੇ ਬੱਚਿਆਂ ਨੂੰ ਕਢਾਈ ਅਤੇ ਸਿਲਾਈ ਦੇ ਕੰਮ ਦੀ ਸਿਖਿਆ ਦਿੱਤੀ ਜਾਂਦੀ ਹੈ। ਇਹ ਵੀ ਵਿਚਾਰ ਅਧੀਨ ਹੈ ਕਿ ਨਿਟਿੰਗ ਮਸ਼ੀਨਾਂ ਵੀ ਉਥੇ ਰੱਖੀਆਂ ਜਾਣ ਅਤੇ ਉਹ ਕੰਮ ਵੀ ਉਨ੍ਹਾਂ ਨੂੰ ਸਿਖਾਇਆ ਜਾਵੇ।

ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਨਾਲ ਮੈਂ ਇਹ ਦਸਣਾ ਵੀ ਯੋਗ ਸਮਝਦਾ ਹਾਂ ਕਿ ਜਿਥੇ ਬਾਕੀ ਦਿਆਂ ਸੂਬਿਆਂ ਵਿਚ ਵੱਧ ਤੋਂ ਵੱਧ ਦੁਰਘਟਨਾਵਾਂ ਹੁੰਦੀਆਂ ਹਨ, ਉਸਦੇ ਮੁਕਾਬਲੇ ਵਿਚ ਇਥੇ ਬਹੁਤ ਘੱਟ ਦੁਰਘਟਨਾਵਾਂ ਹੁੰਦੀਆਂ ਹਨ। ਸੇਫਟੀ ਕੌਂਸਲ ਵਲੋਂ ਬਹੁਤ ਸਾਰੇ ਕੰਮ ਕੀਤੇ ਜਾਂਦੇ ਹਨ। ਉਨ੍ਹਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਪਿਛਲੇ ਸਾਲ 3 ਕੋਰਸ ਵਰਕਰਾਂ ਨੂੰ ਸਿਲਾਈ ਦੇਣ ਲਈ ਦਿੱਤੇ ਗਏ। ਇੱਕ ਵੱਡਾ ਸੈਮੀਨਾਰ ਵੀ ਰਖਿਆ ਗਿਆ ਤਾਂ ਕਿ ਵਰਕਰਾਂ ਨੂੰ ਦਸਿਆ ਜਾਵੇ ਕਿ ਕਿਸ ਢੰਗ ਨਾਲ ਕੰਮ ਕਰਨਾ ਹੈ। ਜਿਹੜੇ ਲੇਬਰ ਵੈਲਫੇਅਰ ਆਫੀਸਰਜ਼ ਹਨ, ਉਨ੍ਹਾਂ ਨੂੰ ਵੀ ਸਿਖਲਾਈ ਦਿੱਤੀ ਜਾਂਦੀ ਹੈ ਕਿ ਵਰਕਰਾਂ ਦੀ ਦੇਖਭਾਲ ਲਈ ਕੀ ਉਪਬੰਧ ਹੋਣੇ ਚਾਹੀਦੇ ਹਨ । ਚੇਅਰਮੈਨ ਸਾਹਿਬ, ਜਿਥੇ ਲੇਬਰ ਦੀ ਵੈਲਫੇਅਰ ਲਈ ਸਭ ਕੁਝ ਕੀਤਾ ਜਾ ਰਿਹਾ ਹੈ, ਅਗਰ ਉਥੇ ਲੇਬਰ ਲਾਜ਼, ਫੈਕਟਰੀ ਐਕਟ ਦੀ ਠੀਕ ਐਨਫੋਰਸਮੈਂਟ ਨਾ ਹੋਵੇ ਤਾਂ ਕੁਝ ਵੀ ਨਹੀਂ ਹੋ ਸਕਦਾ। ਇਸ ਲਈ ਮੈਂ ਇਹ ਦਸਣਾ ਚਾਹਾਂਗਾ ਕਿ ਲੇਬਰ ਐਕਟ ਦੀ ਐਨਫੋਰਸਮੈਂਟ ਵਾਸਤੇ ਪਹਿਲਾਂ ਫੈਕਟਰੀ ਇਨਸਪੈਕਟਰ 13 ਸਨ ਅਤੇ ਹੁਣ ਇਹ ਹੋਰ ਵਧਾ ਕੇ 22 ਕਰ ਦਿੱਤੇ ਗਏ ਹਨ, ਜਿਨ੍ਹਾਂ ਵਿਚੋਂ 20 ਇਸ ਵੇਲੇ ਕੰਮ ਕਰ ਰਹੇ ਹਨ। ਦੋ ਦੀ ਅਪਵਾਇੰਟਮੈਂਟ ਜਲਦੀ ਕਰ ਦਿੱਤੀ ਜਾਵੇਗੀ। ਚੇਅਰਮੈਨ ਸਾਹਿਬ, ਮੈਂ ਇਹ

ਵੀ ਦੱਸਣਾ ਚਾਹਾਂਗਾ ਕਿ ਇਸ ਬਜਟ ਵਿਚ (ਭਾਵ 1979-80 ਵਿੱਚ) 4 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ, ਜਿਸ ਦੇ ਨਾਲ ਉਨ੍ਹਾਂ ਦੀ ਵੈਲਫੇਅਰ ਵਾਸਤੇ ਇੱਕ ਸੇਫਟੀ ਅਫਸਰ ਅਤੇ ਇੱਕ ਮੈਡੀ-ਕਲ ਵੈਨ ਹੋਵੇਗੀ, ਜਿਸ ਵਿਚ ਮੈਡੀਕਲ ਫੈਸਿਲਿਟੀਜ਼ ਦੇਣ ਦਾ ਪੂਰਾ ਉਪਬੰਧ ਹੋਵੇਗਾ। ਉਹ ਵੱਖ ਵੱਖ ਕਾਰਖਾਨਿਆਂ ਵਿਚ ਜਾ ਕੇ ਵਰਕਰਾਂ ਦੀ ਫਿਜ਼ੀਕਲ ਫਿਟਨੈਸ ਵੇਖਣਗੇ ਅਤੇ ਉਨ੍ਹਾਂ ਨੂੰ ਸੈਟਿਸਫਾਈ ਕਰਨਗੇ। ਅਗਰ ਉਨ੍ਹਾਂ ਵਰਕਰਾਂ ਨੂੰ ਕੋਈ ਰੋਗ ਹੋਵੇਗਾ ਤਾਂ ਉਸ ਦੇ ਇਲਾਜ਼ ਦਾ ਇੰਤਜ਼ਾਮ ਕਰਨਗੇ।

ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਲੇਬਰ ਲਾਜ਼ ਦੀ ਐਨਫੋਰਸਮੈਂਟ ਵਾਸਤੇ ਲੇਬਰ ਇਨਸਪੈਕਟਰ ਗਰੇਡ-ਵਨ 10 ਹੋਰ ਰਖੇ ਜਾਣਗੇ ਅਤੇ ਲੇਬਰ ਇਨ-ਸਪੈਕਟਰ ਗਰੇਡ -ਟੂ ਪੰਜ ਹੋਰ ਰਖੇ ਜਾਣਗੇ।

**ਸ੍ਰੀ ਸਭਾਪਤੀ** : ਵਾਈਂਡ ਅੱਪ ਕਰੋ ਜੀ।

**ਰਾਜ ਮੰਤਰੀ** : ਇਸ ਲਈ ਜਿਥੇ ਵਰਕਰਾਂ ਦੀ ਵੈਲਫੇਅਰ ਵਾਸਤੇ ਪੂਰਾ ਖਿਆਲ ਕੀਤਾ ਜਾ ਰਿਹਾ ਹੈ, ਉਥੇ ਲੇਬਰ ਲਾਜ਼ ਦੀ ਐਨਫੋਰਸਮੈਂਟ ਵਾਸਤੇ ਵੀ ਵਿਭਾਗ ਪੂਰੀ ਤਰ੍ਹਾਂ ਚੌਕਸ ਹੈ।

ਚੇਅਰਮੈਨ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਆਨਰੇਬਲ ਮੈਂਬਰ ਕਾਮਰੇਡ ਸੱਤ ਪਾਲ ਡਾਂਗ ਜੀ ਨੇ ਇਹ ਗੱਲ ਕਹੀ ਸੀ ਕਿ ਕੁਝ ਅਵਾਰਡ ਹੋ ਜਾਂਦੇ ਹਨ, ਪਰ ਉਨ੍ਹਾਂ ਦੀ ਇੰਪਲੀ-ਮੈਂਟੇਸ਼ਨ ਨਹੀਂ ਹੁੰਦੀ। ਉਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸੇ ਹੀ ਜਨਵਰੀ, 1979 ਵਿਚ 66 ਹਜ਼ਾਰ ਰੁਪਏ ਦੇ ਅਵਾਰਡ ਜਿਹੜੇ ਹੋਏ ਸੀ, ਉਨ੍ਹਾਂ ਬਾਰੇ ਰਿਕਵਰੀ ਕੀਤੀ ਗਈ ਹੈ, ਹੁਣ ਕੋਈ ਐਸੀ ਗੱਲ ਨਹੀਂ ਹੈ ਕਿ ਗਰੀਬ ਮਜ਼ਦੂਰ ਨੂੰ ਇਨਸਾਫ ਨਾ ਮਿਲ ਸਕੇ।

1.18 ਬਾਅਦ ਦੁਪਹਿਰ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

**ਕਾਮਰੇਡ ਸੱਤ ਪਾਲ ਡਾਂਗ** (ਬੈਠੇ ਬੈਠੇ) : ਡੇਅਰੀ ਡਿਵੈਲਪਮੈਂਟ ਦੀ ਵੀ ਗੱਲ ਕਰੋ।

**ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪਹਿਲਾਂ ਉਨ੍ਹਾਂ ਮਜ਼ਦੂਰਾਂ ਵੱਲ ਕੋਈ ਝਾਕਦਾ ਨਹੀਂ ਸੀ, ਪਰ ਹੁਣ ਦੀ ਸਰਕਾਰ ਨੇ ਉਨ੍ਹਾਂ ਨੂੰ ਇਨਸਾਫ ਦਿਲਾਉਣ ਵਾਸਤੇ ਚਾਰ ਲੇਬਰ ਕੋਰਟਾਂ ਕਾਇਮ ਕੀਤੀਆਂ ਹੋਈਆਂ ਹਨ। ਇਕ ਅੰਮ੍ਰਿਤਸਰ ਵਿਖੇ, ਇਕ ਜਲੰਧਰ ਵਿਖੇ, ਇਕ ਲੁਧਿਆਣਾ ਵਿਖੇ ਅਤੇ ਇੱਕ ਪਟਿਆਲਾ ਵਿਖੇ ਹੈ। ਇਸ ਤੋਂ ਇਲਾਵਾ ਇਕ ਟ੍ਰਿਬਿਊਨਲ ਚੰਡੀਗੜ੍ਹ ਵਿਖੇ ਕੰਮ ਕਰ ਰਿਹਾ ਹੈ ਤਾਕਿ ਗਰੀਬ ਵਰਕਰ ਨੂੰ, ਮਜ਼ਦੂਰ ਨੂੰ, ਇਨਸਾਫ ਛੇਤੀ ਮਿਲ ਸਕੇ। ਇਸ ਤਰ੍ਹਾਂ ਨਾਲ ਉਨ੍ਹਾਂ ਨੂੰ ਛੇਤੀ ਇਨਸਾਫ ਦਿਲਾਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂਬਰ ਸਾਹਿਬਾਨ ਨੇ ਰੁਜ਼ਗਾਰ ਬਾਰੇ ਗੱਲ ਕੀਤੀ ਹੈ, ਅਨਇੰਪਲਾਇਮੈਂਟ ਬਾਰੇ ਗੱਲ ਕੀਤੀ ਹੈ। ਇਸ ਲਈ ਚੇਅਰਮੈਨ ਸਾਹਿਬ, ਮੈਂ ਇਹ ਦਸਣਾ ਚਾਹਵਾਂਗਾ ਕਿ ਪਹਿਲਾਂ ਇਸ ਗੱਲ ਵਲ ਕੋਈ ਧਿਆਨ ਨਹੀਂ ਸੀ ਕੀਤਾ ਜਾਂਦਾ, ਪਰ ਹੁਣ ਦੀ ਅਕਾਲੀ ਜਨਤਾ ਸਰਕਾਰ ਨੇ ਧਿਆਨ ਦਿੰਦੇ ਹੋਏ ਇਸ ਰੁਜ਼ਗਾਰ ਦੇ ਮਹਿਕਮੇ ਦੇ ਵਿਚ ਜਾਨ ਪਾ ਦਿੱਤੀ ਹੈ। ਕੁਝ ਮੈਂਬਰ ਸਾਹਿਬਾਨ ਨੇ ਅਨਇੰਪਲਾਇਮੈਂਟ ਦੀ ਗੱਲ ਕੀਤੀ ਹੈ। (ਘੰਟੀ) ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਮਜ਼ਦੂਰ ਦੀ ਅਨਇੰਪਲਾਇਮੈਂਟ ਬਹੁਤ ਘੱਟ ਹੈ। ਚੇਅਰ-ਮੈਨ ਸਾਹਿਬ, ਤੁਸੀਂ ਜਾਣਦੇ ਹੀ ਹੋ ਕਿ ਪੰਜਾਬ ਦੇ ਵਿਚ ਕਾਰਖਾਨਿਆਂ ਵਿਚ ਔਰ ਖੇਤਾਂ ਵਾਸਤੇ ਬਾਹਰਲਿਆਂ ਸਟੇਟਾਂ ਵਿਚੋਂ ਜਿਸ ਤਰ੍ਹਾਂ ਕਿ ਰਾਜਿਸਥਾਨ, ਯੂ.ਪੀ. ਅਤੇ ਜੰਮੂ-ਕਸ਼ਮੀਰ ਤੋਂ ਲੋਕ ਮਜ਼ਦੂਰੀ ਕਰਨ ਆਉਂਦੇ ਹਨ। ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਇਥੇ ਲੇਬਰ ਲਾਜ਼ ਅਤੇ ਮਿਨੀਮਮ ਵੇਜਿਜ਼ ਜਿਹੜੀਆਂ ਹਨ, ਉਨ੍ਹਾਂ ਤੇ ਪੂਰੀ ਤਰ੍ਹਾਂ ਨਾਲ ਅਮਲ ਕੀਤਾ ਜਾ ਰਿਹਾ ਹੈ। ਇਸ ਲਈ ਹੀ

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

ਇਹ ਜਿਹੜੇ ਲੋਕ ਹਨ, ਮਜ਼ਦੂਰ ਹਨ ਕੰਮ ਕਰਨ ਲਈ ਹੋਰ ਸਟੇਟਾਂ ਤੋਂ ਪੰਜਾਬ ਵਲ ਆਉਂਦੇ ਹਨ। ਪੰਜਾਬ ਵਿਚ ਅਨਇੰਪਲਾਇਮੈਂਟ ਜੋ ਹੈ, ਉਹ ਪੜ੍ਹੇ ਲਿਖੇ ਲੋਕਾਂ ਦੀ ਹੈ। ਪੜ੍ਹੇ ਲਿਖਿਆਂ ਦੀ ਬੇਰੁਜ਼-ਗਾਰੀ ਹੈ। ਇਸ ਦੇ ਲਈ ਪੂਰੀ ਤਰ੍ਹਾਂ ਸਾਡਾ ਪਲਾਨਿੰਗ ਡਿਪਾਰਟਮੈਂਟ ਯੋਜਨਾਵਾਂ ਬਣਾ ਰਿਹਾ ਹੈ ਤਾਕਿ ਪੜ੍ਹੇ ਲਿਖੇ ਲੋਕਾਂ ਨੂੰ ਇੰਡਸਟਰੀ ਵੱਲ, ਦਿਹਾਤੀ ਇੰਡਸਟਰੀ ਵੱਲ ਲਗਾਇਆ ਜਾ ਸਕੇ। ਦਿਹਾਤੀ ਇੰਡਸਟਰੀ ਲਈ ਮਸ਼ੀਨਰੀ ਦੇ ਪੈਸੇ ਦਾ ਇੰਤਜ਼ਾਮ ਸਰਕਾਰ ਵਲੋਂ ਕੀਤਾ ਗਿਆ ਹੈ ਅਤੇ ਮੈਂ ਇਹ ਕਹਿਣਾ ਚਾਹਾਂਗਾ ਕਿ ਉਹ ਦਿਨ ਦੂਰ ਨਹੀਂ ਹੋਵੇਗਾ ਜਦੋਂ ਕਿ ਸ੍ਰੀ ਮੁਰਾਰਜੀ ਦੇਸਾਈ ਜੀ ਦੇ ਕਹਿਣ ਅਨੁਸਾਰ ਆਉਣ ਵਾਲੇ ਦਸਾਂ ਸਾਲਾਂ ਵਿਚ ਬੇਰੁਜ਼ਗਾਰੀ ਨੂੰ ਖਤਮ ਕਰ ਦਿੱਤਾ ਜਾਵੇਗਾ।

ਚੇਅਰਮੈਨ ਸਾਹਿਬ, ਮੈਂ ਅੱਜ ਉਹ ਗੱਲ ਕਹਿਣ ਲੱਗਾ ਹਾਂ ਜਿਹੜੀ ਗੱਲ ਪਿਛਲੀਆਂ ਸਰਕਾਰਾਂ ਵਲੋਂ ਤੀਹ ਸਾਲਾਂ ਵਿਚ ਨਹੀਂ ਸੀ ਕਹੀ ਗਈ। ਇਨ੍ਹਾਂ ਬੈਂਚਾਂ ਤੇ ਬੈਠ ਕੇ ਰਾਜ ਕਰਨ ਵਾਲੇ ਲੋਕ ਅੰਗਰੇਜ਼ਾਂ ਦੀ ਪਾਲਿਸੀ ਤੇ ਚਲਦੇ ਰਹੇ ਹਨ, ਡਿਵਾਈਡ ਐਂਡ ਰੂਲ ਦੀ ਪਾਲਿਸੀ ਤੇ ਚਲਦੇ ਰਹੇ ਹਨ। ਮੈਂ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਸ਼ਹਿਰਾਂ ਵਿਚ ਉਦਯੋਗਿਕ ਵਰਕਰਜ਼ ਦੇ ਸੰਗਠਨ ਹਨ, ਇਸ ਤਰ੍ਹਾਂ ਹੀ ਪਿੰਡਾਂ ਵਿਚ ਖੇਤ ਮਜ਼ਦੂਰਾਂ ਦੇ ਸੰਗਠਨ ਬਨਾਉਣ, ਸਰਕਾਰੀ ਬੈਂਚਾਂ ਵੱਲੋਂ, ਸਰਕਾਰ ਵੱਲੋਂ ਇਸ ਗੱਲ ਦੀ ਸਰਾਹਣਾ ਹੋਵੇਗੀ। ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਪਹਿਲਾਂ ਖੇਤ ਮਜ਼ਦੂਰਾਂ ਵੱਲੋਂ ਸਰਕਾਰ ਪਾਸ ਕੋਈ ਸ਼ਕਾਇਤ ਨਹੀਂ ਹੈ, ਫ਼ਿਰ ਵੀ ਮੈਂ ਇਹ ਕਹਾਂਗਾ ਕਿ ਉਨ੍ਹਾਂ ਦੇ ਵੀ ਸੰਗਠਨ ਇਸ ਤਰ੍ਹਾਂ ਦੇ ਬਣਾਉਣ ਜਿਸ ਤਰ੍ਹਾਂ ਦੇ ਕਿ ਸ਼ਹਿਰਾਂ ਦੇ ਵਿਚ ਇੰਡਸਟਰੀ ਦੇ ਵਿਚ ਮੁਲਾਜ਼ਮਾਂ ਦੇ ਬਣੇ ਹੋਏ ਹਨ। ਸਰਕਾਰ ਦੀ ਨੀਤੀ ਹੈ ਕਿ ਇਸ ਤਰ੍ਹਾਂ ਦੇ ਸੰਗਠਨ ਬਣਨ ਤਾਕਿ ਮਜ਼ਦੂਰਾਂ ਦਾ ਕਿਸੇ ਪੱਖ ਤੋਂ ਭੀ ਸ਼ੋਸ਼ਣ ਨਾ ਹੋ ਸਕੇ। ਇਨ੍ਹਾਂ ਸ਼ਬਦਾਂ ਨਾਲ ਮੈਂ ਸਾਰੇ ਹਾਊਸ ਦਾ ਧੰਨਵਾਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ 21 ਨੰਬਰ ਦੀ ਮੱਦ ਯੂਨੈਨੀਮਸਲੀ ਪਾਸ ਕੀਤੀ ਜਾਵੇਗੀ। (ਥੰਪਿੰਗ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਡਿਪਟੀ ਸਪੀਕਰ ਸਾਹਿਬ, ਮੈਂ ਕੱਟਮੋਸ਼ਨ ਪੇਸ਼ ਕੀਤੀ ਹੋਈ ਹੈ ਜੀ। ਇਸ ਲਈ ਉਸ ਬਾਰੇ ਮੈਨੂੰ ਬੋਲਣ ਲਈ ਦੋ ਮਿੰਟ ਹੀ ਦੇ ਦਿਓ। ਦੋ ਮਿੰਟਾਂ ਵਿਚ ਗਲ ਕਰ ਲਵਾਂਗਾ ਜੀ।

**Mr. Deputy Speaker :** No, I am sorry, please take your seat

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਮੰਨਿਆਂ ਕਿ ਮੈਂ ਮਿਨਾਰਿਟੀ ਵਿਚ ਹਾਂ ਲੇਕਿਨ ਗੱਲ ਇਹ ਹੈ ਕਿ ਮੈਂ ਕੱਟ ਮੋਸ਼ਨ ਪੇਸ਼ ਕੀਤੀ ਹੈ, ਉਸ ਤੇ ਬੋਲਣਾ ਹੈ।

## EXTENSION OF TIME OF THE SITTING

**Mr. Deputy Speaker :** Since the Industry Minister has also to give reply, if the House agrees, the time of the sitting of the House may be extended by half an hour.

Is it the pleasure of the House ?

**Voices :** Yes, yes.

**Mr. Deputy Speaker :** The time of the sitting of the House is extended upto 2.00 P.M.

(ਇਸ ਸਮੇਂ ਉਦਯੋਗ ਮੰਤਰੀ ਬਹਿਸ ਦਾ ਜਵਾਬ ਦੇਣ ਲਈ ਖੜੇ ਹੋਏ।)

ਸਰਦਾਰ ਉਮਰਾਓ ਸਿੰਘ: ਡਿਪਟੀ ਸਪੀਕਰ ਸਾਹਿਬ, ਜੇਕਰ ਹਾਊਸ ਦਾ ਟਾਈਮ ਵਧਾਇਆ ਹੈ ਤਾਂ ਫਿਰ ਮੈਂਬਰ ਸਾਹਿਬਾਨ ਨੂੰ ਬੋਲਣ ਲਈ ਵੀ ਵਕਤ ਦਿਓ।

**ਸ੍ਰੀ ਡਿਪਟੀ ਸਪੀਕਰ**: ਨਹੀਂ ਜੀ, ਮਨਿਸਟਰ ਸਾਹਿਬ ਨੇ ਜਵਾਬ ਦੇਣਾ ਹੈ।

**ਸਰਦਾਰ ਉਮਰਾਓ ਸਿੰਘ**: ਜੇਕਰ ਮਨਿਸਟਰ ਸਾਹਿਬ ਦੇ ਜਵਾਬ ਦੇਣ ਲਈ ਟਾਈਮ ਥੋੜ੍ਹਾ ਰਹਿ ਜਾਵੇਗਾ ਤਾਂ ਪੰਜ ਮਿੰਟ ਲਈ ਹਾਊਸ ਦਾ ਟਾਈਮ ਹੋਰ ਵਧਾ ਦਿਓ।

**ਸ੍ਰੀ ਡਿਪਟੀ ਸਪੀਕਰ**: ਟਾਈਮ ਇਸ ਕਰਕੇ ਵਧਾਉਣਾ ਪਿਆ ਹੈ ਕਿ ਮਨਿਸਟਰ ਸਾਹਿਬ ਨੇ ਜਵਾਬ ਦੇਣਾ ਹੈ। ਉਹ ਜਵਾਬ ਦੇ ਲੈਣ।

**ਚੌਧਰੀ ਬਲਰਾਮ ਜਾਖੜ**: ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਬੱਗਾ ਸਾਹਿਬ ਆਪਣੀ ਕੱਟ ਮੋਸ਼ਨ ਤੇ ਬੋਲਣਾ ਚਾਹੁੰਦੇ ਹਨ, ਇਸ ਲਈ ਉਨ੍ਹਾਂ ਨੂੰ ਟਾਈਮ ਮਿਲਣਾ ਚਾਹੀਦਾ ਹੈ। ਹਾਊਸ ਦਾ ਟਾਈਮ ਪੰਜ ਮਿੰਟ ਹੋਰ ਵਧਾ ਦਿਓ।

(ਇਸ ਸਮੇਂ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਬੋਲਣ ਲਈ ਖੜੇ ਹੋਏ)।

**Mr. Deputy Speaker**: No please, take your seat.

ਕਾਮਰੇਡ ਸੱਤ ਪਾਲ ਡਾਂਗ: ਡਿਪਟੀ ਸਪੀਕਰ ਸਾਹਿਬ, ਬੱਗਾ ਸਾਹਿਬ ਕਹਿੰਦੇ ਹਨ ਕਿ ਉਹ ਟੰਡਨ ਸਾਹਿਬ ਦੇ ਬਾਰੇ ਕੁਝ ਨਹੀਂ ਕਹਿਣਗੇ।

ਉਦਯੋਗ ਮੰਤਰੀ: ਕਹਿ ਲੈਣ ਦਿਓ ਜੋ ਕੁਝ ਕਹਿਣਾ ਚਾਹੁੰਦੇ ਹਨ, ਸਾਨੂੰ ਕੋਈ ਡਰ ਨਹੀਂ ਹੈ। ਉਹ ਗੱਲ ਮੈਂ ਕਹਿਣਾ ਨਹੀਂ ਚਾਹੁੰਦਾ ਕਿ ਸਾਡਾ ਕੀ ਫੋੜਨਾ ਹੈ।

**प्रिंसिपल ओम प्रकाश बग्गा** : उपाध्यक्ष महोदय, मुझे केवल पांच मिनट दे दीजिए.. .. ।

**Mr. Deputy Speaker**: No, Please take your seat.

**प्रिंसिपल ओम प्रकाश बग्गा** : जनाब, यह तो मेरे साथ बड़ी ज्यादती है ।

**Mr. Deputy Speaker**: Please take your seat.

---

WALK-OUT

**प्रिंसिपल ओम प्रकाश बग्गा** ; मैं, as a protest walk out करता हूं ।

**(ਇਸ ਸਮੇਂ ਮਾਨਯੋਗ ਮੈਂਬਰ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਸਦਨ ਵਿਚੋਂ ਵਾਕ ਆਊਟ ਕਰ ਗਏ। ਉਹ ਜਾਂਦੇ ਜਾਂਦੇ ਕੁਝ ਬੋਲ ਰਹੇ ਸਨ ****)**

**Mr. Deputy Speaker**: Whatever he is saying, it should not be recorded.

ਆਵਾਜ਼ਾਂ: ਗਿਆ ਬਈ ਗਿਆ। (ਵਿਘਨ)

**Mr. Deputy Speaker**: No interruptions please.

---

DISCUSSION AND VOTING OF DEMANDS FOR GRANTS FOR THE YEAR 1979-80 (*Resumption*)

ਉਦਯੋਗ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ): ਡਿਪਟੀ ਸਪੀਕਰ ਸਾਹਿਬ, ਅੱਜ ਹਾਊਸ ਵਿਚ ਇੰਡਸਟਰੀ ਦੀ ਮੱਦ ਉਤੇ ਬਹਿਸ ਹੋਈ ਔਰ ਮੈਂਬਰ ਸਾਹਿਬਾਨ ਨੇ ਉਸ ਵਿਚ ਇੰਟਰੈਸਟ ਲੈ ਕੇ ਕੁਝ ਅੱਛੇ

**Not recorded as ordered by the Chair.

[ਉਦਯੋਗ ਮੰਤਰੀ]

ਸੁਝਾਓ ਦਿੱਤੇ ਹਨ ਔਰ ਕਈ ਗੱਲਾਂ ਵੀ ਦੱਸੀਆਂ ਹਨ ਜਿਹੜੀਆਂ ਕਿ ਪੰਜਾਬ ਵਿਚ ਚਲ ਰਹੀਆਂ ਹਨ। ਇੰਡਸਟਰੀ ਵਿਚ ਕਿਸ ਤਰੀਕੇ ਨਾਲ ਅਸੀਂ ਅੱਗੇ ਵੱਧ ਸਕਦੇ ਹਾਂ ਇਸ ਬਾਰੇ ਮਾਨਯੋਗ ਮੈਂਬਰਾਂ ਨੇ ਕੁਝ ਸੁਝਾਓ ਵੀ ਦਿੱਤੇ ਹਨ। ਜਿਹੜੀਆਂ ਔਕੜਾਂ ਇੰਡਸਟਰੀ ਵਿਚ ਆ ਰਹੀਆਂ ਹਨ, ਉਨ੍ਹਾਂ ਮੁਸ਼ਕਲਾਂ ਨੂੰ ਕਿਸ ਤਰੀਕੇ ਨਾਲ ਹੱਲ ਕਰਨਾ ਚਾਹੀਦਾ ਹੈ, ਉਨ੍ਹਾਂ ਨੂੰ ਤਹਿ ਕਰਨ ਵਾਸਤੇ ਕਿਹੜੇ ਸਾਧਨ ਇਖਤਿਆਰ ਕਰਨੇ ਚਾਹੀਦੇ ਹਨ, ਇਨ੍ਹਾਂ ਗੱਲਾਂ ਵਲ ਵੀ ਧਿਆਨ ਦਿਵਾਉਣ ਦੀ ਮੈਂਬਰ ਸਾਹਿਬਾਨ ਨੇ ਕੋਸ਼ਿਸ਼ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿੱਥੋਂ ਤਕ ਇਸ ਗੱਲ ਦਾ ਤੁਅੱਲਕ ਹੈ, ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਪ੍ਰਾਇਮੇਰਿਲੀ ਪੰਜਾਬ ਦਾ ਸੂਬਾ ਇਕ ਐਗਰੀਕਲਚਰਲ ਸਟੇਟ ਹੈ। ਡਾਂਗ ਸਾਹਿਬ ਨੇ ਆਂਕੜੇ ਦਿੱਤੇ ਕਿ ਸਟੇਟ ਵਿਚ ਇੰਡਸਟਰੀ ਦੀ ਜਿਹੜੀ ਕੰਟ੍ਰੀਬਿਊਸ਼ਨ ਹੈ, ਉਹ ਕਿਤਨੀ ਹੈ ਔਰ ਇਸ ਸਬੰਧ ਵਿਚ ਜੋ ਕੁਝ ਉਨ੍ਹਾਂ ਨੇ ਦੱਸਿਆ ਹੈ, ਉਸ ਦੇ ਵਿਚ ਕਾਫੀ ਸਚਾਈ ਹੈ। ਮੈਂ ਉਨ੍ਹਾਂ ਨਾਲ ਐਗਰੀ ਕਰਦਾ ਹਾਂ ਕਿ ਜਿਹੜੀ ਇੰਡਸਟਰੀ ਦੀ ਓਵਰਆਲ ਕੰਟ੍ਰੀਬਿਊਸ਼ਨ ਹੈ, ਉਹ ਦੂਸਰੀਆਂ ਸਟੇਟਾਂ ਨਾਲੋਂ ਘੱਟ ਹੈ, ਕਈ ਸਟੇਟਾਂ ਐਡਵਾਂਸ ਹਨ। ਇਸ ਵਾਸਤੇ ਹੀ ਇਹ ਸਰਕਾਰ ਸੈਂਟਰ ਦੀ ਸਰਕਾਰ ਪਾਸ ਜਾ ਕੇ ਕਹਿੰਦੀ ਹੈ ਕਿ ਤੁਸੀਂ ਸਾਨੂੰ ਜ਼ਿਆਦਾ ਇੰਡਸਟਰੀ ਅਲਾਟ ਕਰੋ। ਸੈਂਟਰ ਇੰਡਸਟਰੀ ਲਗਾਉਂਦਾ ਹੈ ਤਾਂ ਬਾਕੀ ਦੇ ਦੂਸਰਿਆਂ ਸੂਬਿਆਂ ਵੱਲ ਜ਼ਿਆਦਾ ਧਿਆਨ ਦਿੰਦਾ ਹੈ ਪਰ ਸਾਡੀ ਬਾਰਡਰ ਦੀ ਸਟੇਟ ਹੈ। ਇਸ ਲਈ ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਇਥੇ ਵੱਧ ਇੰਡਸਟਰੀ ਲਗੇ ਤਾਂਕਿ ਲੋਕਾਂ ਨੂੰ ਇਹ ਮਹਿਸੂਸ ਹੋ ਜਾਵੇ ਕਿ ਉਹ ਬਾਰਡਰ ਤੇ ਵੀ ਮਹਿਫੂਜ਼ ਹਨ। ਇਸ ਕਰਕੇ ਅਸੀਂ ਸੈਂਟਰ ਦੀ ਸਰਕਾਰ ਨੂੰ ਕਹਿੰਦੇ ਹਾਂ ਕਿ ਉਹ ਵੱਡੇ ਵੱਡੇ ਪ੍ਰਾਜੈਕਟ ਇਥੇ ਲਗਾਵੇ ਤਾਂਕਿ ਲੋਕਾਂ ਵਿਚੋਂ ਇਨਸਕਿਉਰਿਟੀ ਦੀ ਭਾਵਨਾ ਨਿਕਲੇ ਔਰ ਪੰਜਾਬ ਵਿਚ ਇੰਡਸਟਰੀ ਜ਼ਿਆਦਾ ਤਰੱਕੀ ਕਰ ਸਕੇ। ਡਿਪਟੀ ਸਪੀਕਰ ਸਾਹਿਬ, ਸੈਂਟਰ ਕੋਲੋਂ ਵੀ ਅਸੀਂ ਕੁਝ ਪ੍ਰਾਜੈਕਟਸ ਲਿਆਂਦੇ ਹਨ, ਜਿਨ੍ਹਾਂ ਵਿਚੋਂ ਇਕ ਪ੍ਰਾਜੈਕਟ ਤਾਂ ਸੈਮੀ-ਕੰਡਕਟਰ ਦਾ ਹੈ। ਇਸ ਤੇ ਕੋਈ 16 ਕਰੋੜ ਰੁਪਿਆ ਖਰਚ ਹੋਣਾ ਹੈ। ਇਸੇ ਤਰ੍ਹਾਂ ਹੀ ਐਚ.ਐਮ.ਟੀ. ਵਾਲੇ ਵੀ ਮੰਨ ਗਏ ਹਨ ਔਰ ਉਹ ਵੀ ਆਪਣਾ ਇਕ ਯੂਨਿਟ ਇਥੇ ਲਾਉਣਗੇ। ਇਕ ਰਿਜਨਲ ਕੰਪਿਊਟਰ ਸੈਂਟਰ ਵੀ ਇਥੇ ਬਣਾਇਆ ਹੈ। ਮੈਂ ਇਕ ਗੱਲ ਇਥੇ ਇਹ ਵੀ ਸਦਨ ਦੇ ਗਿਆਤ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਜਿਹੜੀ ਇੰਡਸਟਰੀਅਲ ਗਰੋਥ ਹੈ,ਉਹ ਹੁਣ ਜ਼ਿਆਦਾ ਸੋਫੈਸਟੀਕੇਟਿਡ ਦੀ ਤਰਫ ਜਾ ਰਹੀ ਹੈ ਔਰ ਇਸ ਲਈ ਅਸੀਂ ਇਥੇ ਇਲੈਕਟ੍ਰੋਨਿਕਸ ਕੰਪਲੈਕਸ ਵੀ ਖੜਾ ਕਰ ਦਿੱਤਾ ਹੈ ਤਾਂਕਿ ਇਸ ਦੇ ਜ਼ਰੀਏ ਸਾਰੀ ਦੀ ਸਾਰੀ ਇੰਡਸਟਰੀ ਨੂੰ ਜ਼ਿਆਦਾ ਮਜ਼ਬੂਤੀ ਨਾਲ ਖੜਾ ਕਰ ਸਕੀਏ।

ਡਿਪਟੀ ਸਪੀਕਰ ਸਾਹਿਬ, ਇਸ ਗੱਲ ਦਾ ਵੀ ਖਿਆਲ ਰਖਿਆ ਜਾਂਦਾ ਹੈ ਕਿ ਸਾਡਾ ਸੂਬਾ ਐਗਰੀਕਲਚਰਲ ਬੇਸਡ ਹੈ। ਕਿਸੇ ਵੀ ਸੂਬੇ ਦੀ ਐਗਰੀਕਲਚਰ ਤਦ ਤਕ ਤਰੱਕੀ ਨਹੀਂ ਕਰ ਸਕਦੀ ਜਦ ਤਕ ਕਿ ਉਸ ਦੀ ਇੰਡਸਟਰੀਅਲ ਤਰੱਕੀ ਨਾ ਹੋਵੇ। ਜੇ ਕੋਈ ਵੀ ਸਟੇਟ ਸਾਰਾ ਜ਼ੋਰ ਐਗਰੀਕਲਚਰ ਤੇ ਲਾ ਦੇਵੇ ਤਾਂ ਉਸ ਸਟੇਟ ਦੀ ਇੰਡਸਟਰੀਅਲ ਗਰੋਥ ਡਿਮਨਿਸ਼ ਹੋਣ ਲਗ ਪੈਂਦੀ ਹੈ। ਇਸ ਕਰਕੇ ਅਕਾਲੀ-ਜਨਤਾ ਸਰਕਾਰ ਨੇ ਪਿਛਲੇ ਸਾਲ ਇਹ ਇੰਡਸਟਰੀਅਲ ਪਾਲਿਸੀ ਬਣਾਈ ਤਾਂਕਿ ਪੰਜਾਬ ਨੂੰ ਇੰਡਸਟ੍ਰੀਅਲਾਈਜ਼ ਕਰ ਸਕੀਏ। ਜਿਥੇ ਅਸੀਂ ਪੰਜਾਬ ਨੂੰ ਐਗਰੀਕਲਚਰ ਦੇ ਤੌਰ ਤੇ ਸਭ ਤੋਂ ਪਹਿਲੇ ਖੜਾ ਕੀਤਾ ਹੈ, ਉਥੇ ਜੇ ਇਸ ਦਾ ਇੰਡਸਟਰੀ ਦੇ ਤੌਰ ਤੇ ਮੁਕਾਬਲਾ ਕੀਤਾ ਜਾਵੇ, ਤਾਂ ਜਿੰਨੀ ਤਰੱਕੀ ਅਸੀਂ ਪਿਛਲੇ 2 ਸਾਲਾਂ ਵਿਚ ਪੰਜਾਬ ਵਿਚ ਕੀਤੀ ਹੈ, ਉਤਨੀ ਸ਼ਾਇਦ ਕਿਤੇ ਵੀ ਨਾ ਹੋਈ ਹੋਵੇ। ਚਾਹੇ ਇਹ ਐਗਰੀਕਲਚਰਲ ਬੇਸਡ ਇੰਡਸਟਰੀ ਹੋਵੇ ਜਾਂ ਹੋਰ ਕੋਈ, ਹਰ ਤਰ੍ਹਾਂ ਦੀ ਇੰਡਸਟਰੀ ਇਨ੍ਹਾਂ ਪਿਛਲੇ 2 ਸਾਲਾਂ ਵਿਚ ਵਧੀ ਹੈ। ਇਸ ਕਰਕੇ ਹੀ ਇਸ ਸਰਕਾਰ ਨੇ ਇੰਡਸਟਰੀਅਲ ਪਾਲਿਸੀ ਬਣਾਈ ਹੈ।

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਜਿਤਨੇ ਇਨਸੈਂਟਿਵ ਅਸੀਂ ਪਿਛਲੇ 2 ਸਾਲਾਂ ਵਿਚ ਨਵੀਂ ਇੰਡਸਟਰੀ ਲਾਉਣ ਵਾਲਿਆਂ ਨੂੰ ਦਿੱਤੇ ਹਨ ਉਤਨੇ ਇਕੱਠੇ ਕਰਕੇ ਇਨਸੈਂਟਿਵ ਸ਼ਾਇਦ ਹਿੰਦੁਸਤਾਨ ਵਿਚ ਕਿਸੇ ਵੀ ਸੂਬੇ ਦੀ ਸਰਕਾਰ ਨੇ ਨਵੀਂ ਇੰਡਸਟਰੀ ਲਾਉਣ ਵਾਲੇ ਨੂੰ ਨਹੀਂ ਦਿੱਤੇ ਹੋਣੇ। (ਤਾੜੀਆਂ) ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਕੀ ਹੋਇਆ ਇਸ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਜਿਹੜਾ ਸਾਡਾ ਰੇਟ ਆਫ ਗਰੋਥ ਬਹੁਤ ਘੱਟ ਗਿਆ ਸੀ, ਉਸ ਦੇ ਵਿਚ ਵਾਧਾ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, 1977-78 ਦੇ ਵਿਚ ਪੰਜਾਬ ਵਿਚ ਜਿਹੜੇ ਨਵੇਂ ਯੂਨਿਟ ਲਗੇ, ਉਹ ਤਕਰੀਬਨ 1193 ਸਨ ਔਰ ਫਿਰ 1978-79 ਵਿਚ ਇਹ ਵੱਧ ਕੇ ਤਕਰੀਬਨ 3609 ਨਵੇਂ ਯੂਨਿਟ ਪੰਜਾਬ ਵਿਚ ਖੜੇ ਹੋ ਗਏ। ਇਹ ਜਿਹੜਾ ਵਾਧਾ ਹੋਇਆ ਹੈ, ਇਹ ਇਸ ਇੰਡਸਟਰੀਅਲ ਪਾਲਿਸੀ ਦੇ ਕਾਰਣ ਹੀ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਵੀ ਨਵੀਂ ਪਾਲਿਸੀ ਬਣਦੀ ਹੈ, ਉਸ ਪਾਲਿਸੀ ਬਣਨ ਤੋਂ ਬਾਅਦ ਉਸਦੇ ਲਈ ਰੂਲਜ਼ ਆਦਿ ਬਣਦੇ ਹਨ ਤਾਂਕਿ ਉਸ ਦੀ ਇੰਪਲੀਮੈਂਟੇਸ਼ਨ ਹੋ ਸਕੇ। ਇਸ ਲਈ ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਅਸੀਂ ਪਾਲਿਸੀ ਜਿਹੜੀ ਬਣਾਈ, ਉਸ ਲਈ ਜਿਸ ਵੇਲੇ ਰੂਲਜ਼ ਬਣਾਉਣ ਲਗੇ ਤਾਂ ਉਸ ਵਿਚ ਆਮ ਆਦਮੀ ਨੂੰ ਵੀ ਇਨਕਾਰਪੋਰੇਟ ਕੀਤਾ ਤਾਕਿ ਹਰ ਆਦਮੀ ਦੇ ਵਿਚਾਰ ਆ ਸਕਣ। ਇਸ ਵਾਸਤੇ ਅਸੀਂ ਛੋਟੇ ਇੰਡਸਟਰੀਅਲਿਸਟ ਨੂੰ ਵੀ ਸਦਿਆ, ਮੀਡੀਅਮ ਸਕੇਲ ਇੰਡਸਟਰੀ ਵਾਲਿਆਂ ਨੂੰ ਵੀ ਸੱਦਿਆ ਅਤੇ ਲਾਰਜ ਸਕੇਲ ਇੰਡਸਟਰੀ ਵਾਲਿਆਂ ਨੂੰ ਵੀ ਸਦਿਆ। ਅਸੀਂ ਇਕ ਕਾਂਨਫਰੈਂਸ ਬੁਲਾਈ, ਉਸ ਕਾਨਫਰੈਂਸ ਦਾ ਸਾਡੇ ਚੀਫ ਮਨਿਸਟਰ ਸਾਹਿਬ ਨੇ ਉਦਘਾਟਨ ਕੀਤਾ। ਉਸ ਕਾਂਨ-ਫਰੈਂਸ ਵਿਚ ਇਸ ਪਾਲਿਸੀ ਨੂੰ ਡਿਸਕਸ ਕੀਤਾ ਗਿਆ ਔਰ ਸਾਰੇ ਲੋਕਾਂ ਦੀ ਰਾਇ ਮੰਨ ਕੇ ਇਕ ਕਮੇਟੀ ਬਣਾ ਦਿੱਤੀ। ਡਿਪਟੀ ਸਪੀਕਰ, ਸਾਹਿਬ, ਆਮ ਤੌਰ ਤੇ ਕੀ ਹੁੰਦਾ ਰਿਹਾ ਹੈ ਕਿ ਪਾਲਿਸੀ ਬਣਾ ਦਿੱਤੀ ਜਾਂਦੀ ਹੈ ਅਤੇ ਉਸ ਦੇ ਰੂਲਜ਼ ਕਈ ਕਈ ਸਾਲਾਂ ਤਕ ਨਹੀਂ ਬਣਦੇ। ਲੇਕਿਨ ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਇਸ ਇੰਡਸਟਰੀਅਲ ਪਾਲਿਸੀ ਬਣਨ ਤੋਂ ਬਾਅਦ ਇਕ ਸਾਲ ਦੇ ਅੰਦਰ ਅੰਦਰ ਹੀ ਅਸੀਂ ਇਹ ਰੂਲਜ਼ ਬਣਾ ਦਿੱਤੇ। ਨਹੀਂ ਤਾਂ ਪਿਛੇ ਕੀ ਹੁੰਦਾ ਰਿਹਾ ਹੈ ਕਿ ਕਈ ਕਈ ਸਾਲਾਂ ਤੱਕ ਡਰਾਫਟ ਰੂਲਜ਼ ਹੀ ਚਲਦੇ ਰਹੇ ਹਨ ਅਤੇ ਉਹ ਫਾਈਨਲ ਹੀ ਨਹੀਂ ਹੋ ਸਕੇ। ਅਗਰ ਕਿਸੇ ਰੂਲ ਦਾ ਸਰਵਿਸਿਜ਼ ਦੇ ਨਾਲ ਤੁਅੱਲਕ ਹੈ ਤਾਂ ਉਸ ਲਈ ਚੀਫ ਸੈਕਟਰੀ ਨੂੰ ਕੰਨਸਲਟ ਕਰ ਲਿਆ ਅਤੇ ਫਿਰ ਏ. ਜੀ. ਨੂੰ ਪੁੱਛ ਲਿਆ, ਪਰ, ਫਿਰ ਵੀ ਉਹ ਇਸ ਤੋਂ ਬਾਅਦ ਫਾਈਨਲ ਰੂਲਜ਼ ਬਣ ਨਹੀਂ ਸਕੇ ਅਤੇ ਉਹ ਡਰਾਫਟ ਰੂਲਜ਼ ਹੀ ਪਏ ਰਹਿੰਦੇ ਹਨ। ਲੇਕਿਨ ਇਸ ਕੇਸ ਵਿਚ ਅਸੀਂ ਕੀਤਾ ਕਿ ਇਕ ਸਾਲ ਤੇ ਅੰਦਰ ਪਾਲਿਸੀ ਵੀ ਬਣਾ ਦਿੱਤੀ, ਕਾਨਫਰੈਂਸ ਵੀ ਕਰ ਲਈ ਅਤੇ ਫਿਰ ਕਮੇਟੀ ਵੀ ਬਣਾ ਕੇ ਸਾਰੇ ਰੂਲਜ਼ ਬਣਾ ਦਿੱਤੇ। ਇਹ ਸਾਰਾ ਪਰਾਸੈਸ ਅਸੀਂ ਇਕ ਸਾਲ ਦੇ ਅੰਦਰ ਹੀ ਕਰ ਦਿੱਤਾ ਔਰ 21 ਮਾਰਚ, 1979 ਨੂੰ ਇਹ ਰੂਲਜ਼ ਦੀ ਗਜ਼ਟ ਨੋਟੀਫਿਕੇਸ਼ਨ ਵੀ ਕਰਵਾ ਦਿਤਾ ਤਾਂਕਿ ਇਨ੍ਹਾਂ ਰੂਲਜ਼ ਦਾ ਲੋਕਾਂ ਨੂੰ ਪਤਾ ਲਗ ਸਕੇ ਅਤੇ ਉਹ ਇਸ ਦਾ ਪੂਰਾ ਫਾਇਦਾ ਉਠਾ ਸਕਣ।

ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਇਹ ਨਵੀਂ ਸਰਕਾਰ ਬਣੀ ਤਾਂ ਉਸ ਤੋਂ ਪਹਿਲਾਂ ਸਾਡੀ ਸਮਾਲ ਇੰਡਸਟਰੀ ਨੂੰ ਰਾਅ ਮੈਟੀਰੀਅਲ ਸਪਲਾਈ ਕਰਨ ਸਬੰਧੀ ਕੀ ਹਾਲਤ ਸੀ, ਜਾਂ ਫਿਰ ਪੀ. ਐਸ. ਆਈ. ਡੀ. ਸੀ. ਦੀ ਵਰਕਿੰਗ ਦੀ ਕੀ ਹਾਲਤ ਸੀ, ਨਵੀਂ ਇੰਡਸਟਰੀ ਲਾਉਣ ਵਾਲੇ ਨੂੰ ਕੀ ਇਨਸੈਂਟਿਵ ਦਿੱਤਾ ਜਾਂਦਾ ਸੀ? ਇਸ ਬਾਰੇ ਤੁਸੀਂ ਸਾਰੇ ਜਾਣਦੇ ਹੀ ਹੋ। ਪਰ ਪਿਛਲੇ 2 ਸਾਲਾਂ ਵਿਚ ਜੋ ਇਸ ਦੀ ਤਰੱਕੀ ਲਈ ਅਸੀਂ ਪ੍ਰਬੰਧ ਕੀਤੇ ਹਨ, ਉਸ ਨਾਲ ਜੋ ਐਚੀਵਮੈਂਟ

[ਉਦਯੋਗ ਮੰਤਰੀ]

ਹੋਈ ਹੈ, ਉਹ ਮੈਂ ਤੁਹਾਨੂੰ ਦੱਸਦਾ ਹਾਂ ਤਾਂਕਿ ਅਸੀਂ ਇਹ ਸਮਝ ਸਕੀਏ ਕਿ ਅਸੀਂ ਇਸ ਥੋੜ੍ਹੇ ਜਿਹੇ ਪੀਰੀਅਡ ਵਿਚ ਕਿੰਨਾ ਕੰਮ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਇਹ ਨਵੀਂ ਪਾਲਿਸੀ ਬਣਾਈ ਤਾਂ ਉਸ ਤੋਂ ਪਹਿਲਾਂ ਜਿਥੋਂ ਤਕ ਸਮਾਲ ਸਕੇਲ ਇੰਡਸਟਰੀ ਦਾ ਤੁਅੱਲਕ ਹੈ, ਉਹ ਮੈਂ ਦੱਸਦਾ ਹਾਂ ਕਿ ਤੁਹਾਨੂੰ ਇਹ ਸੁਣ ਕੇ ਹੈਰਾਨੀ ਹੋਵੇਗੀ ਕਿ 1975-76 ਵਿਚ ਸਮਾਲ ਸਕੇਲ ਇੰਡਸਟਰੀਜ਼ ਤੋਂ ਟੋਟਲ ਆਊਟ ਟਰਨ 7.87 ਕਰੋੜ ਰੁਪਏ ਦੀ ਸੀ ਔਰ ਫਿਰ 1976-77 ਵਿਚ ਇਹ 5.97 ਕਰੋੜ ਹੋ ਗਈ। ਐਨੀ ਘਟ ਗਈ। ਇਸ ਤੋਂ ਬਾਅਦ ਜਿਸ ਵੇਲੇ ਅਸੀਂ ਆਏ ਤਾਂ ਅਸੀਂ ਉਨ੍ਹਾਂ ਨੂੰ ਆਕੇ ਰਾਅ-ਮੈਟੀਰੀਅਲ ਦਿੱਤਾ ਤਾਂ ਫਿਰ ਇਹ ਆਊਟ ਟਰਨ ਵੱਧ ਕੇ 15.27 ਕਰੋੜ ਤੱਕ ਪਹੁੰਚ ਗਈ। ਔਰ ਉਸ ਤੋਂ ਬਾਅਦ ਹੁਣ ਪਿਛਲੇ 9 ਮਹੀਨਿਆਂ ਵਿਚ, ਕਿਉਂਕਿ ਸਾਲ ਤਾਂ ਜੂਨ ਵਿਚ ਜਾਕੇ ਖਤਮ ਹੋਣਾ ਹੈ, ਇਹ ਆਊਟ ਟਰਨ 16.50 ਕਰੋੜ ਤੱਕ ਪਹੁੰਚ ਗਈ ਹੈ। ਇਸ ਤਰੀਕੇ ਨਾਲ ਅਸੀਂ ਇੰਡਸਟਰੀ ਵਿਚ ਤਰੱਕੀ ਕਰ ਸਕੇ ਹਾਂ। ਜੋ ਪਾਲਿਸੀ ਅਸੀਂ ਇੰਡਸਟਰੀ ਵਾਸਤੇ ਬਣਾਈ ਹੈ, ਉਸ ਨਾਲ ਕੋਈ ਪਹਿਲੇ ਨਾਲੋਂ ਅਸੀਂ 3 ਗੁਣਾਂ ਜ਼ਿਆਦਾ ਕੰਮ ਕਰ ਦਿੱਤਾ ਹੈ ਤਾਂਕਿ ਸਮਾਲ ਸਕੇਲ ਇੰਡਸਟਰੀ ਆਪਣੇ ਪੈਰਾਂ ਤੇ ਖੜ੍ਹੀ ਹੋ ਸਕੇ।

ਡਿਪਟੀ ਸਪੀਕਰ ਸਾਹਿਬ, ਮੈਂ ਹਾਉਸ ਨੂੰ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਅਸੀਂ ਕਿੰਨਾ ਕਿੰਨਾ ਰਾਅ-ਮੈਟੀਰੀਅਲ ਦਿੱਤਾ। ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ 1975-76 ਵਿਚ ਪਿਛਲੀ ਸਰਕਾਰ ਨੇ 17 ਹਜ਼ਾਰ ਮੀਟਰਿਕ ਟਨ ਸਟੀਲ ਸਮਾਲ ਸਕੇਲ ਇੰਡਸਟਰੀ ਨੂੰ ਦਿੱਤਾ ਔਰ ਫਿਰ 1976-77 ਵਿਚ 7,800 ਮੀਟਰਿਕ ਟਨ ਸਮਾਲ ਸਕੇਲ ਇੰਡਸਟਰੀ ਨੂੰ ਸਟੀਲ ਦਿੱਤਾ। ਫਿਰ ਜਦੋਂ ਸਾਡੀ ਸਰਕਾਰ ਆਈ ਤਾਂ ਉਸ ਵੇਲੇ 1977-78 ਵਿਚ ਇਹ 29 ਹਜ਼ਾਰ ਮੀਟਰਿਕ ਟਨ ਦਿਤਾ ਗਿਆ ਔਰ ਫਿਰ 1978-79 ਦੇ ਹੁਣ ਤਕ 9 ਮਹੀਨਿਆਂ ਵਿਚ 38 ਹਜ਼ਾਰ ਮੀਟਰਿਕ ਟਨ ਸਟੀਲ ਦਿੱਤਾ ਜਾ ਚੁੱਕਾ ਹੈ। ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਪਿਗ ਆਇਰਨ ਦਾ ਤੁਅਲਕ ਹੈ, ਇਹ 1976-77 ਵਿਚ 23 ਹਜ਼ਾਰ ਮੀਟਰਿਕ ਟਨ ਸਮਾਲ ਸਕੇਲ ਇੰਡਸਟਰੀ ਨੂੰ ਦਿੱਤਾ ਗਿਆ ਔਰ ਫਿਰ 1977-78 ਵਿਚ ਜਦੋਂ ਸਾਡੀ ਸਰਕਾਰ ਆਈ ਤਾਂ ਇਹ 67,200 ਮੀਟਰਿਕ ਟਨ ਦਿੱਤਾ ਗਿਆ ਔਰ ਉਸ ਤੋਂ ਬਾਅਦ ਹਣ ਤੱਕ ਦੇ 9 ਮਹੀਨਿਆਂ ਵਿਚ ਇਹ 61 ਹਜ਼ਾਰ ਮੀਟਰਿਕ ਟਨ ਦਿੱਤਾ ਜਾ ਚੁੱਕਾ ਹੈ ਔਰ ਆਉਣ ਵਾਲੇ 3 ਮਹੀਨਿਆਂ ਵਿਚ 20 ਹਜ਼ਾਰ ਮੀਟਰਿਕ ਟਨ ਹੋਰ ਦਿੱਤਾ ਜਾਵੇਗਾ, ਜਿਸ ਨਾਲ ਇਹ ਕੋਈ ਇਸ ਸਾਲ 80 ਹਜ਼ਾਰ ਮੀਟਰਿਕ ਟੱਨ ਤਕ ਸਮਾਲ ਸਕੇਲ ਇੰਡਸਟਰੀ ਨੂੰ ਪਹੁੰਚ ਜਾਵੇਗਾ। ਇਸ ਤਰ੍ਹਾਂ ਨਾਲ ਅਸੀਂ ਲੋਕਾਂ ਦੀ ਸੇਵਾ ਕਰ ਸਕੇ ਹਾਂ ਅਤੇ ਇੰਡਸਟਰੀ ਨੇ ਤਰੱਕੀ ਕੀਤੀ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਇਹ ਗੱਲ ਵੀ ਵਿਚਾਰ ਕਰਨ ਵਾਲੀ ਹੈ ਕਿ ਇਹ ਜਿੰਨੀ ਵੀ ਤਰੱਕੀ ਹੋਈ ਹੈ, ਇਹ ਇਸ ਕਰਕੇ ਹੋਈ ਹੈ ਕਿਉਂਕਿ ਸਮਾਲ ਸਕੇਲ ਇੰਡਸਟਰੀ ਲਾਉਣ ਵਾਲੇ ਨੂੰ ਇਨਸੈਂਟਿਵ ਦਿੱਤੇ ਗਏ ਹਨ, ਇਸੇ ਤਰ੍ਹਾਂ ਸਮਾਲ ਸਕੇਲ ਇੰਡਸਟਰੀ ਨੇ ਤਰੱਕੀ ਕੀਤੀ ਹੈ।

ਇਸੇ ਤਰ੍ਹਾਂ ਹੀ ਪੀ. ਐਸ. ਆਈ. ਡੀ. ਸੀ. ਨੇ ਵੀ ਪੰਜਾਬ ਵਿਚ ਨਵੇਂ ਪ੍ਰਾਜੈਕਟਸ ਲਾਉਣ ਵਾਲਿਆਂ ਨੂੰ ਨਵੀਆਂ ਸਕੀਮਾਂ ਬਣਾ ਕੇ ਦਿੱਤੀਆਂ ਹਨ ਔਰ ਤੁਹਾਨੂੰ ਇਹ ਜਾਣ ਕੇ ਵੀ ਖੁਸ਼ੀ

ਹੋਵੇਗੀ ਕਿ ਇਹ ਪੀ. ਐਸ. ਆਈ. ਡੀ. ਸੀ. 1966 ਵਿਚ ਐਗਜ਼ਿਸਟੈਂਸ ਵਿਚ ਆਈ ਸੀ ਔਰ 1966 ਤੋਂ ਲੈ ਕੇ 1977 ਤਕ ਜਿਤਨਾ ਕੰਮ ਇਸ ਨੇ ਕੀਤਾ ਸੀ, ਉਸ ਨਾਲੋਂ ਵੱਧ ਕੰਮ ਪਿਛਲੇ 2 ਸਾਲਾਂ ਵਿਚ ਪਰੈਜ਼ੈਂਟ ਸਰਕਾਰ ਨੇ ਇਸ ਵਿਚ ਕੀਤਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਇਸ ਦੇ ਜਿਹੜੇ ਯੂਨਿਟਸ ਪੰਜਾਬ ਵਿਚ ਚਲ ਰਹੇ ਹਨ, ਉਨ੍ਹਾਂ ਦੀ ਆਰਥਿਕ ਪੁਜ਼ੀਸ਼ਨ ਕੀ ਹੈ ? ਜੇ ਇਸ ਦਾ ਕੰਪੈਰੇਜ਼ਨ ਮੈਂ ਤੁਹਾਡੇ ਸਾਹਮਣੇ ਰੱਖਾਂ ਤਾਂ ਸਾਰੀ ਪੁਜ਼ੀਸ਼ਨ ਦਾ ਤੁਹਾਨੂੰ ਪਤਾ ਲਗ ਜਾਏਗਾ।

ਡਿਪਟੀ ਸਪੀਕਰ ਸਾਹਿਬ, ਪਿਛਲੇ 11 ਸਾਲਾਂ ਵਿਚ 11 ਯਨਿਟ ਚਲੇ। 11 ਯੂਨਿਟਾਂ ਵਿੱਚੋਂ 6 ਯੂਨਿਟਸ ਪ੍ਰਾਫਿਟ ਦਿੰਦੇ ਸੀ ਔਰ ਬਾਕੀ ਦੇ ਯੂਨਿਟਸ ਘਾਟੇ ਵਿਚ ਜਾਂਦੇ ਸਨ। ਅਸੀਂ ਪਹਿਲੇ ਸਾਲ 1977-78 ਵਿਚ 16 ਯੂਨਿਟ ਕੀਤੇ ਔਰ 11 ਯੂਨਿਟਸ ਪ੍ਰਾਫਿਟ ਵਿਚ ਗਏ। ਜੂਨ ਐਂਡਿੰਗ ਤੱਕ 21 ਯੂਨਿਟਸ ਇਨ ਪ੍ਰੋਡਕਸ਼ਨ ਹੋਣਗੇ, ਜਿਨ੍ਹਾਂ ਵਿਚੋਂ 19 ਯੂਨਿਟਸ ਇਨ ਪ੍ਰਾਫਿਟ ਹੋਣਗੇ।

ਹੁਣੇ ਆਨਰੇਬਲ ਮੈਂਬਰ, ਡਾਂਗ ਸਾਹਿਬ, ਨੇ ਸਕੂਟਰ ਫੈਕਟਰੀ ਬਾਰੇ ਗਲ ਕੀਤੀ ਸੀ ਕਿ ਉਹ ਘਾਟੇ ਵਿਚ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਕਿਸੇ ਕੰਟਰੈਕਟਰ ਦਾ ਤੁਅੱਲਕ ਹੈ, ਉਹ ਉਸ ਦੀ ਸਿਵਲ ਵਰਕਿੰਗ ਦਾ ਹੁੰਦਾ ਹੈ, ਉਸ ਨੂੰ ਚਲਾਉਣ ਦਾ ਨਹੀਂ ਹੁੰਦਾ ਹੈ ਉਹ ਪ੍ਰਾਜੈਕਟ ਨੂੰ ਨਹੀਂ ਚਲਾਏਗਾ ਕੰਟਰੈਕਟਰ ਦਾ ਕੰਮ ਤਾਂ ਬਿਲਡਿੰਗ ਬਨਾਉਣ ਦਾ ਹੁੰਦਾ ਹੈ। ਹਿੰਦਸਤਾਨ ਭਰ ਵਿਚ ਹਰ ਇਕ ਸਟੇਟ ਨੂੰ ਇੱਕ ਇਕ ਪ੍ਰਾਜੈਕਟ ਸਕੂਟਰ ਬਨਾਉਣ ਦਾ ਲਾਈਸੈਂਸ ਦਿੱਤਾ ਹੋਇਆ ਹੈ। ਇਹ ਲੋਕਾਂ ਦੀ ਹਾਲਤ ਦੇਖੇ ਬਗੈਰ ਹੀ ਹਰ ਸਟੇਟ ਨੂੰ ਇਹ ਪ੍ਰਾਜੈਕਟ ਦੇ ਦਿੱਤਾ ਗਿਆ। ਸੈਂਟਰ ਦੀ ਸਰਕਾਰ ਨੇ ਯੂ. ਪੀ. ਵਿਚ ਇੱਕ ਖੁਦ ਪ੍ਰਾਜੈਕਟ ਲਗਾਇਆ ਹੈ ਔਰ ਉਸ ਪ੍ਰਾਜੈਕਟ ਤੋਂ ਸਾਰੀਆਂ ਦੀਆਂ ਸਾਰੀਆਂ ਸਟੇਟਾਂ ਨੂੰ ਸਕੂਟਰ ਫੈਕਟਰੀਆਂ ਵਾਸਤੇ ਇੰਜਣ ਸਪਲਾਈ ਕੀਤੇ ਜਾਣਗੇ। ਉਸ ਯੂ. ਪੀ. ਫੈਕਟਰੀ ਵਿਚ ਸਾਰੇ ਪਾਵਰ ਪੈਕਸ ਜਿੰਨੇ ਵੀ ਅੱਗੇ ਸਟੇਟਾਂ ਨੂੰ ਸਪਲਾਈ ਕੀਤੇ ਗਏ ਹਨ, ਉਹ ਡਿਫੈਕਟਿਵ ਸਨ। ਇਸ ਕਰਕੇ ਸਾਰੀਆਂ ਫੈਕਟਰੀਆਂ ਹੀ ਤਕਰੀਬਨ ਘਾਟੇ ਵਿਚ ਗਈਆਂ। ਉਹ ਯੂ. ਪੀ. ਵਿਚ ਫੈਕਟਰੀ ਨੇ ਜੋ ਇੰਜਣ ਬਣਾਏ, ਉਹ ਪਿਛਲੇ ਸੈਂਟਰ ਦੀ ਸਰਕਾਰ ਨੇ ਬਣਾਏ ਸਨ। ਇਸ ਬਾਰੇ ਮੈਨੂੰ ਸੈਂਟਰ ਦੀ ਸਰਕਾਰ ਨੂੰ ਲਿਖਣਾ ਪਿਆ ਇਹ ਡਿਫੈਕਟਿਵ ਇੰਜਣਾਂ ਤੋਂ ਬਚਣ ਵਾਸਤੇ ਕੋਈ ਤਰੀਕਾ ਕੱਢਣਾ ਚਾਹੀਦਾ ਹੈ। ਸਟੇਟਾਂ ਦਾ ਆਪਸ ਵਿਚ ਕੰਪੀਟੀਸ਼ਨ ਵੀ ਨਹੀਂ ਹੋਣਾ ਚਾਹੀਦਾ ਹੈ। ਇੰਜਣ ਖਰਾਬ ਹਨ, ਕੇਰਲਾ ਵਾਲੇ ਇਥੇ ਪੰਜਾਬ ਵਿਚ ਵੇਚਣ ਆਉਂਦੇ ਹਨ ਔਰ ਪੰਜਾਬ ਵਾਲੇ ਕਰੇਲਾ ਵਿਚ ਵੇਚਣ ਲਈ ਜਾਂਦੇ ਹਨ। ਇਹ ਕੰਪੀਟੀਸ਼ਨ ਬੰਦ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਦੀਆਂ ਗੱਲਾਂ ਨੂੰ ਅਵਾਇਡ ਕਰਨਾ ਚਾਹੀਦਾ ਹੈ। ਬਾਕੀ ਜੋ ਸਕੂਟਰ ਬਚ ਜਾਂਦੇ ਹਨ, ਉਨ੍ਹਾਂ ਦਾ ਕਿਸੇ ਤਰੀਕੇ ਨਾਲ ਪੂਲ ਕਰਨਾ ਚਾਹੀਦਾ ਹੈ, ਇਹ ਸੈਂਟਰ ਦਾ ਕੰਮ ਹੈ। ਸੈਂਟਰ ਵਿਚ ਮੈਂ ਉਥੇ ਮਨਿਸਟਰ ਸਾਹਿਬ ਨੂੰ ਮਿਲਕੇ ਆਇਆ ਹਾਂ ਪਰ ਜੋ ਅੱਗੇ ਸਟੈਪਸ ਲਏ ਜਾਣੇ ਸਨ, ਉਹ ਚੁੱਕੇ ਨਹੀਂ ਗਏ। ਇਸ ਟਰੈਕਟਰ ਫੈਕਟਰੀ ਵਿਚ ਕੀ ਕੀ ਪੁਰਜ਼ੇ ਉਥੇ ਬਣ ਸਕਦੇ ਹਨ, ਇਸ ਲਈ ਇਕ ਐਕਸਪਰਟਸ ਦੀ ਕਮੇਟੀ ਬਣਾਈ ਜਾਣੀ ਚਾਹੀਦੀ ਹੈ। ਜੂਨ ਐਂਡਿੰਗ ਤਕ 21 ਯੂਨਿਟਸ ਇਨ ਪ੍ਰੋਡਕਸ਼ਨ ਹੋਣਗੇ, ਜਿਨ੍ਹਾਂ ਵਿਚੋਂ 19 ਯੂਨਿਟਸ ਇਨ ਪ੍ਰਾਫਿਟ ਵਿਚ ਹੋਣਗੇ। ਜਦ ਕਿ ਇਨ੍ਹਾਂ ਵੇਲੇ 11 ਯੂਨਿਟਸ 11 ਸਾਲਾਂ ਵਿਚ ਲਗਾਏ ਗਏ, ਜਿਨ੍ਹਾਂ ਵਿਚੋਂ ਸਿਰਫ 6 ਯੂਨਿਟਸ ਹੀ ਪ੍ਰਾਫਿਟ ਦਿੰਦੇ ਸਨ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਜਿਥੋਂ ਤਕ ਓਵਰ-ਆਲ ਵਰਕਿੰਗ ਦਾ ਤੁਅੱਲਕ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੀ. ਐਸ. ਆਈ. ਡੀ. ਸੀ. ਨੇ ਪਿਛਲੇ 11 ਸਾਲਾਂ

[ਉਦਯੋਗ ਮੰਤਰੀ]

ਵਿਚ ਘਾਟਾ ਪਾਇਆ। ਪੀ. ਐਸ. ਆਈ. ਡੀ. ਸੀ. ਨੇ ਇਟਸੈਲਫ 1966 ਤੋਂ ਲੈ ਕੇ 1977 ਤਕ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ, 22.87 ਲੱਖ ਰੁਪਏ ਦਾ ਘਾਟਾ ਪਾਇਆ। 1977-78 ਵਿਚ ਪਹਿਲੇ ਸਾਲ ਵਿਚ ਅਸੀਂ ਪੀ. ਐਸ. ਆਈ. ਡੀ. ਸੀ. ਨੂੰ ਟਾਈਟ ਕੰਟਰੋਲ ਕੀਤਾ, ਅਫਸਰਾਂ ਨਾਲ ਮਿਲ ਮਿਲਾ ਕੇ ਕੀਤਾ ਔਰ ਇਸ ਦੇ ਸਿੱਟੇ ਵਜੋਂ 16.83 ਲੱਖ ਰੁਪਏ ਦਾ ਪਹਿਲੇ ਸਾਲ ਹੀ ਜਦੋਂ ਅਸੀਂ ਟੇਕ ਓਵਰ ਕੀਤਾ, ਤਾਂ ਇਸ ਕਾਰਪੋਰੇਸ਼ਨ ਨੂੰ ਪ੍ਰਾਫਿਟ ਹੋਇਆ । ਹੁਣ 1978-79 ਵਿਚ ਜੂਨ ਐਂਡਿੰਗ ਤਕ ਤਕਰੀਬਨ 50 ਲੱਖ ਦੇ ਮਨਾਫੇ ਦੀ ਉਮੀਦ ਹੈ । ਪੀ. ਐਸ. ਆਈ. ਡੀ. ਸੀ. ਤੋਂ ਇਲਾਵਾ ਜੋ ਲੋਕ ਇਥੇ ਕਾਰਖਾਨੇ ਜਾਂ ਫੈਕਟਰੀਆਂ ਲਗਾਉਂਦੇ ਹਨ, ਚਾਹੇ ਪ੍ਰਾਈਵੇਟ ਸੈਕਟਰ ਵਿਚ ਲਗਾਉਣ ਜਾਂ ਜੁਆਇੰਟ ਸੈਕਟਰ ਵਿਚ ਲਗਾਉਣ ਉਸ ਲਈ ਪ੍ਰਬੰਧ ਕੀਤਾ ਹੈ ਕਿ ਉਹ ਲੋਕ ਸੈਂਟਰ ਕੋਲ ਨਾ ਜਾਣ ਬਲਕਿ ਇਥੇ ਹੀ 1 ਕਰੋੜ ਰੁਪਏ ਦਾ ਲੋਨ ਦੇਣ ਵਾਸਤੇ ਪ੍ਰਬੰਧ ਕੀਤਾ ਹੈ। ਫਾਈਨੈਂਸ ਕਾਰਪੋਰੇਸ਼ਨ ਵਾਲੇ ਔਰ ਪੀ. ਐਸ. ਆਈ. ਡੀ. ਸੀ. ਵਾਲੇ ਲੋਨ ਦੇਣਗੇ। ਇਹ ਦੋਵੇਂ ਸੰਸਥਾਵਾਂ 30 ਤੋਂ 33 ਲੱਖ ਤਕ ਇਕੁਇਟੀ ਸ਼ੇਅਰਜ਼ ਦੇਣਗੀਆਂ । ਹੁਣ 1 ਕਰੋੜ ਰੁਪਏ ਦੀ ਇੰਡਸਟਰੀਜ਼ ਖੁਦ ਪੰਜਾਬ ਵਿਚ ਫਾਈਨੈਂਸ ਕਰਕੇ ਲਗਾ ਸਕਾਂਗੇ। ਪਹਿਲੇ ਸਾਲ ਵਿਚ 39 ਲੱਖ ਰੁਪਿਆ ਦਿੱਤਾ ਗਿਆ ਅਤੇ 1978-79 ਵਿਚ ਇਹ ਲੋਨ ਕੋਈ 210.30 ਲੱਖ ਰੁਪਏ ਦਾ ਦਿਤਾ ਗਿਆ ਤਾਕਿ ਇਥੇ ਇੰਡਸਟਰੀਜ਼ ਵੱਧ ਤੋਂ ਵੱਧ ਲਗ ਸਕਣ। ਇਨ੍ਹਾਂ ਸਾਰੀਆਂ ਗੱਲਾਂ ਦੇ ਬਾਵਜੂਦ ਇਹ ਮੈਨੂੰ ਕਹਿਣ ਵਿਚ ਕੋਈ ਇਨਕਾਰ ਨਹੀਂ ਹੈ ਕਿ ਅੱਜ ਇੰਡਸਟਰੀਜ਼ ਵਿਚ ਕ੍ਰਾਈਸਿਜ਼ ਹੈ। ਮੈਂ ਇਕ ਗੱਲ ਕਰਨਾ ਚਾਹੁੰਦਾ ਹਾਂ, ਜਿਸ ਦੀ ਕਿ ਸਾਰੇ ਮੈਂਬਰ ਸਾਹਿਬਾਨ ਨੂੰ ਤਸ਼ਵੀਸ਼ ਹੈ। ਇਸ ਗਲ ਲਈ ਮੈਂ ਆਪਣੀ ਆਵਾਜ਼ ਵੀ ਉਨ੍ਹਾਂ ਦੀ ਆਵਾਜ਼ ਨਾਲ ਰਲਾਉਣਾ ਚਾਹੁੰਦਾ ਹਾਂ। ਕੋਲੇ ਦੀ ਸ਼ਾਰਟੇਜ ਹੈ, ਲੋਹੇ ਦੀਆਂ ਕੀਮਤਾਂ ਵਿਚ ਵਾਧਾ ਹੋਇਆ ਹੈ। (ਵਿਘਨ) ਆਨਰੇਬਲ ਮੈਂਬਰ ਸਰਦਾਰ ਕਿਰਪਾਲ ਸਿੰਘ ਜੀ ਨੇ ਇਸ ਤਰਫ ਧਿਆਨ ਦਿਲਾਇਆ ਸੀ। ਪਰ ਮੈਂ ਕਾਫੀ ਚਿਰ ਪਹਿਲਾਂ ਇਸ ਬਾਰੇ ਲਿਖ ਚੁੱਕਾ ਸੀ। ਕੁਝ ਔਕੜਾਂ ਹਨ ਔਰ ਉਹ ਸਾਡੇ ਵੱਸ ਦੀ ਗੱਲ ਨਹੀਂ ਹੈ। ਲੋਹੇ ਦੀਆਂ ਕੀਮਤਾਂ ਸੈਂਟਰ ਦੀ ਸਰਕਾਰ ਜਾਂ ਉਨ੍ਹਾਂ ਦੀਆਂ ਏਜੰਸੀਆਂ ਰਿਵਾਈਜ਼ ਕਰਦੀਆਂ ਹਨ। ਉਹ ਰੀਵਾਈਜ਼ ਹੋ ਕੇ ਸਾਡੇ ਸਾਹਮਣੇ ਆ ਜਾਂਦੀਆਂ ਹਨ ਕਿ 150 ਰੁਪਏ ਪ੍ਰਤੀ ਟਨ ਵਧਾ ਦਿੱਤਾ ਹੈ। ਇਹ ਕਰ ਦਿੱਤਾ ਹੈ ਅਤੇ ਉਹ ਕਰ ਦਿਤਾ ਹੈ। ਜਿਥੋਂ ਤੱਕ ਸਾਡੇ ਵੱਸ ਦੀ ਗੱਲ ਹੈ, ਉਸ ਲਈ ਅਸੀਂ ਜ਼ਿੰਮੇਵਾਰ ਹਾਂ। ਮੈਂ ਕਹਿੰਦਾ ਹਾਂ ਜੇ ਕੋਈ ਖਾਮੀਆਂ ਸਾਡੇ ਡਾਇਰੈਕਟੋਰੇਟ ਵਿਚ ਹੋਣ ਜਾਂ ਸਕੱਤਰੇਤ ਪੱਧਰ ਤੇ ਹੋਣ, ਉਹ ਸਾਨੂੰ ਦੱਸੀਆਂ ਜਾਣ ਤਾਕਿ ਉਨ੍ਹਾਂ ਨੂੰ ਦੂਰ ਕੀਤਾ ਜਾਏ। ਬਾਕੀ ਜੋ ਕੋਲੇ ਔਰ ਲੋਹੇ ਦੇ ਭਾਅ ਵਿਚ ਵਾਧਾ ਹੋਇਆ ਹੈ, ਇਸ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਹੈ। ਜਿੰਨੇ ਵੀ ਸਾਡੇ ਕਾਰਖਾਨੇ ਆਪਣੀ ਆਪਣੀ ਰਿਕੁਆਇਰਮੈਂਟ ਕੋਲੇ ਪ੍ਰਤੀ ਸਾਨੂੰ ਦਿੰਦੇ ਹਨ, ਉਸ ਮੁਤਾਬਿਕ ਅਸੀਂ ਅਸੈਸਮੈਂਟ ਕਰਦੇ ਹਾਂ ਅਤੇ ਫਿਰ ਸੈਂਟਰ ਨੂੰ ਲਿਖ ਭੇਜਦੇ ਹਾਂ ਕਿ ਐਨੇ ਵੈਗਨ ਜਾਂ 50,000 ਵੈਗਨ ਸਾਨੂੰ ਚਾਹੀਦੇ ਹਨ। ਫਿਰ ਸੈਂਟਰ ਵਾਲੇ ਹਰ ਸਟੇਟ ਨੂੰ ਕਹਿ ਦਿੰਦੇ ਹਨ ਕਿ ਐਨੀਆਂ ਵੈਗਨਾਂ ਦਿਆਂਗੇ। ਪੰਜਾਬ ਵਾਲਿਆਂ ਨੂੰ ਉਨ੍ਹਾਂ ਨੇ ਕਿਹਾ ਕਿ 36,000 ਵੈਗਨਾਂ ਪ੍ਰਤੀ ਮਹੀਨਾ ਤੋਂ ਵੱਧ ਅਸੀਂ ਨਹੀਂ ਦਿਆਂਗੇ। ਉਨ੍ਹਾਂ ਨੇ ਕਿਹਾ ਕਿ 50,000 ਵੈਗਨਾਂ ਨਹੀਂ ਦੇ ਸਕਦੇ। 36,000 ਵੈਗਨਾਂ ਦੇ ਮੁਤਾਬਿਕ ਤੁਸੀਂ ਆਪਣੀ ਰਿਕੁਆਇਰਮੈਂਟ ਨੂੰ ਕੱਟ ਕਰੋ। ਜਿੰਨੀ ਜਿੰਨੀ ਕਿਸੇ ਇੰਡਸਟਰੀ ਦੀ ਇੰਪਾਰਟੈਂਸ ਸੀ, ਉਸ ਉਸ ਮੁਤਾਬਿਕ 33% ਕੱਟ ਲਗਾਈ ਗਈ। ਕਈ ਸਿਰਫ ਕੋਟਾ ਖਾਣ ਦੇ ਹੋਰ ਕੋਈ ਕੰਮ ਨਹੀਂ ਕਰਦੇ ਸਨ। ਮਿਸਾਲ ਦੇ ਤੌਰ ਤੇ ਸ਼ੈਲਰ ਵਾਲੇ ਆਪਣਾ ਮਾਲ ਲੈਂਦੇ ਸੀ, ਅਸੀਂ ਉਨ੍ਹਾਂ ਦਾ ਕੋਟਾ ਬੰਦ ਕੀਤਾ। ਇਹ ਬੂਰਾ ਬਣਾ ਕੇ ਪੀਸਦੇ ਸੀ ਫਿਰ ਫਾਊਂਡਰੀ ਵਾਲਿਆਂ ਨੂੰ ਵੀ ਕੋਟਾ ਦਿੱਤਾ ਜਾਂਦਾ ਸੀ। ਇਹ ਦੋਨਾਂ ਨੂੰ ਕੋਟਾ ਵੱਖ ਵੱਖ ਦਿੰਦੇ ਸੀ। ਉਨ੍ਹਾਂ ਦਾ ਵੀ ਬੰਦ ਕੀਤਾ ਗਿਆ। ਜੈਨਅਨ ਇੰਡਸਟਰੀਜ਼ ਵਾਲਿਆਂ ਨੂੰ

ਕੋਸ਼ਿਸ਼ ਕਰਾਂਗੇ ਕਿ ਜਿੰਨਾ ਮੈਕਸੀਮਮ ਹੋ ਸਕੇ ਉਨ੍ਹਾਂ ਨੂੰ ਦਿਤਾ ਜਾਏ। ਬੋਗਸ ਕੋਟਾ ਹੋਲਡਰਜ਼ ਨੂੰ ਕੋਟਾ ਬੰਦ ਕੀਤਾ ਜਾਏਗਾ।

ਡਿਪਟੀ ਸਪੀਕਰ ਸਾਹਿਬ, ਇਸ ਕਿਸਮ ਦੀ ਗੱਲ ਹੁਣੇ ਇਕ ਆਨਰੇਬਲ ਮੈਂਬਰ ਮੋਗਾ ਵਾਲੇ ਨੇ ਕੀਤੀ ਸੀ। ਉਨ੍ਹਾਂ ਨੇ ਵੀ ਕੋਲੇ ਬਾਰੇ ਕਿਹਾ ਸੀ ਕਿ 10 ਵੈਗਨਾਂ ਦੀ ਬਜਾਏ 70 ਕਰਾ ਦਿੱਤੀਆਂ ਕੋਈ ਵੀ ਐਸੀ ਗੱਲ ਹੋਵੇ ਜ਼ਰੂਰ ਦਸਣੀ ਚਾਹੀਦੀ ਹੈ ਤਾਕਿ ਪੜਤਾਲ ਕੀਤੀ ਜਾ ਸਕੇ ਅਤੇ ਫਰਦਰ ਐਕਸ਼ਨ ਲਿਆ ਜਾ ਸਕੇ। ਲੇਕਿਨ ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਸੁਣ ਕੇ ਹੈਰਾਨੀ ਹੋਏਗੀ ਕਿ ਇਥੇ ਹਾਊਸ ਵਿਚ ਸਾਡੇ ਆਨਰੇਬਲ ਮੈਂਬਰ ਨੇ ਸਾਡੇ ਇੱਕ ਸਾਥੀ ਮਨਿਸਟਰ ਸਾਹਿਬ ਦੇ ਬਾਰੇ ਵਿਚ ਬੜਾ ] ** ** ** ]। ਉਨ੍ਹਾਂ ਨੇ ਕਿਹਾ ਕਿ ਲੁਧਿਆਣੇ ਦੇ ਇੱਕ ਕੋਲ ਡੀਲਰ ਨੇ ਇਹ ਕਰ ਦਿੱਤਾ, ਉਹ ਕਰ ਦਿਤਾ। ਮਨਿਸਟਰ ਸਾਹਿਬ ਨੇ ਉਨ੍ਹਾਂ ਨੂੰ ਐਨੀਆਂ ਰੈਕਸ ਲਗਾ ਦਿਤੀਆਂ। ਇਹ ਚੀਜ਼ਾਂ ਪਾਰਟੀ ਮੀਟਿੰਗਾਂ ਵਿਚ ਹੋ ਰਹੀਆਂ ਹਨ ਔਰ ਅਖਬਾਰਾਂ ਵਿਚ ਹੋ ਰਹੀਆਂ ਹਨ।

ਇਕ ਦਿਨ ਇਕ ਮੈਂਬਰ ਸਾਹਿਬ ਅਤੇ ਉਨ੍ਹਾਂ ਦੇ ਇਕ ਸਾਥੀ ਮੇਰੇ ਕੋਲ ਆਏ ਔਰ ਕਹਿਣ ਲੱਗੇ ਕਿ ਟੰਡਨ ਸਾਹਿਬ ਤੁਸੀਂ ਇਕ ਡੀਲਰ ਨੂੰ ਪਰ ਮੰਥ 123 ਵੈਗਨ ਕੋਲਾ ਦੇ ਰਹੇ ਹੋ। ਮੈਨੂੰ ਉਨ੍ਹਾਂ ਦੀ ਗੱਲ ਸੁਣਕੇ ਬੜੀ ਹੈਰਾਨੀ ਹੋਈ ਕਿ ਐਸੀ ਕਿਹੜੀ ਇੰਡਸਟਰੀ ਹੈ, ਜਿਸ ਨੂੰ ਇਤਨੀ ਮਿਕਦਾਰ ਵਿਚ ਕੋਲਾ ਮਿਲ ਰਿਹਾ ਹੋਵੇ। ਮੈਂ ਉਸੇ ਸਮੇਂ ਡਾਇਰੈਕਟਰ, ਇੰਡਸਟਰੀਜ਼ ਨੂੰ ਟੈਲੀਫੋਨ ਕੀਤਾ ਕਿ ਇਸ ਤਰ੍ਹਾਂ ਦਾ ਮਾਮਲਾ ਮੇਰੇ ਨੋਟਿਸ ਵਿਚ ਆਇਆ ਹੈ ਔਰ ਸੈਕਟਰੀ, ਇੰਡਸਟਰੀਜ਼ ਨੂੰ ਵੀ ਕਿਹਾ ਕਿ ਅਗਰ ਇਸ ਤਰ੍ਹਾਂ ਦੀ ਕੋਈ ਗੱਲ ਹੈ ਤਾਂ ਇਮੀਜੀਏਟਲੀ ਸਟਾਪ ਕਰ ਦਿੱਤਾ ਜਾਵੇ। ਪਰ, ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਦੋ ਮਹੀਨਿਆਂ ਦੇ ਬਾਅਦ ਉਹੀ ਮੈਂਬਰ ਸਾਹਿਬ ਉਸ ਇੰਡਸਟਰੀ ਦੀ ਐਪਲੀਕੇਸ਼ਨ ਤੇ ਦਸਖਤ ਕਰਕੇ ਆਇਆ ਔਰ ਕਹਿਣ ਲੱਗਾ ਕਿ ਇਸ ਇੰਡਸਟਰੀ ਨੂੰ 123 ਵੈਗਨ ਕੋਲਾ ਮਿਲਣਾ ਚਾਹੀਦਾ ਹੈ। ਉਸ ਦੀ ਫੋਟੋ ਸਟੇਟ ਕਾਪੀ ਮੇਰੇ ਕੋਲ ਹੈ। ਉਸ ਉਤੇ ਮੈਂਬਰ ਸਾਹਿਬ ਦੇ ਦਸਤਖਤ ਕੀਤੇ ਹੋਏ ਹਨ ਔਰ ਉਨ੍ਹਾਂ ਖੁਦ ਆਪ ਸਿਫਾਰਸ਼ ਕੀਤੀ ਕਿ ਉਸ ਇੰਡਸਟਰੀ ਨੂੰ 123 ਵੈਗਨ ਕੋਲਾ ਮਿਲਣਾ ਚਾਹੀਦਾ ਹੈ। ਇਥੇ ਹਾਊਸ ਦੇ ਕੁਝ ਮੈਂਬਰ ਤਮਾਸ਼ਾ ਕਰਦੇ ਹਨ ਕਿ ਮਨਿਸਟਰ ਨੇ 10 ਵੈਗਨ ਦੀ ਥਾਂ 70 ਵੈਗਨ ਫਲਾਨੇ ਦੇ ਕਰ ਦਿਤੇ ਹਨ।

**ਸਰਦਾਰ ਉਮਰਾਓ ਸਿੰਘ** (ਬੈਠੇ ਬੈਠੇ): ਉਹ ਕਿਹੜੀ ਪਾਰਟੀ ਦਾ ਮੈਂਬਰ ਹੈ?

**ਉਦਯੋਗ ਮੰਤਰੀ**: ਉਹ ਵੀ ਦੱਸ ਦੇਵਾਂਗਾ। ਮੇਰੇ ਕੋਲ ਆ ਜਾਣਾ ਨਾਂ ਵੀ ਦੱਸ ਦਿਆਂਗਾ। ਇਸਦੇ ਨਾਲ ਲੋਹੇ ਦੀਆਂ ਕੀਮਤਾਂ ਵੱਧੀਆਂ। ਇਸ ਮਾਮਲੇ ਨੂੰ ਅਸੀਂ ਸੈਂਟਰ ਨਾਲ ਟੇਕ ਅੱਪ ਕੀਤਾ ਅਤੇ ਸਿਰਫ ਅਸੀਂ ਲੋਹੇ ਦੀਆਂ ਕੀਮਤਾਂ ਨੂੰ ਸਟੈਬੇਲਾਈਜ਼ ਕਰਨ ਲਈ ਹੀ ਨਹੀਂ ਕਿਹਾ ਬਲਕਿ ਅਸੀਂ ਕਿਹਾ ਕਿ ਇਸ ਦੀਆਂ ਕੀਮਤਾਂ ਨੂੰ ਘੱਟ ਕੀਤਾ ਜਾਵੇ। ਇਹ ਵੀ ਕਿਹਾ ਗਿਆ ਸੀ ਕਿ ਤੁਸੀਂ ਸਾਰੀਆਂ ਸਟੇਟਾਂ ਦੇ ਸਮਾਲ ਸਕੇਲ ਇੰਡਸਟਰੀਜ਼ ਦੇ ਮੈਨੇਜਿੰਗ ਡਾਇਰੈਕਟਰਾਂ ਦੀ ਇਕ ਮੀਟਿੰਗ ਦਿੱਲੀ ਬੁਲਾ ਲਵੋ, ਜਿਸ ਵਿਚ ਸਟੀਲ ਮਨਿਸਟਰੀ ਵਾਲੇ ਵੀ ਬੈਠ ਜਾਣ ਅਤੇ ਇਸ ਗੱਲ ਤੇ ਡਿਸਕਸ ਕਰਨ ਕਿ ਇਨ੍ਹਾਂ ਦੀਆਂ ਕੀਮਤਾਂ ਵੱਧਣ ਦੇ ਕਾਰਨ ਕਿਸ ਤਰ੍ਹਾਂ ਸਮਾਲ ਸਕੇਲ ਇੰਡਸਟਰੀ ਆਪਣੇ ਆਪ ਨੂੰ ਸਟੈਂਡ ਕਰ ਸਕਦੀ ਹੈ, ਕਿਸ ਤਰ੍ਹਾਂ ਆਪਣੇ ਪੈਰਾਂ ਤੇ ਖੜ੍ਹੀ ਰਹਿ ਸਕਦੀ ਹੈ। ਕੋਲੇ ਦੇ ਸਬੰਧ ਵਿਚ ਅਸੀਂ ਐਨਰਜੀ ਮਨਿਸਟਰ, ਰੇਲਵੇ ਮਨਿਸਟਰ ਅਤੇ ਪ੍ਰਾਈਮ-ਮਨਿਸਟਰ ਨੂੰ ਮਿਲੇ ਸੀ ਤਾਕਿ ਕੋਲੇ ਦੀ ਜਿਹੜੀ ਕਮੀ ਹੈ ਉਸ ਨੂੰ ਦੂਰ ਕੀਤਾ ਜਾ ਸਕੇ ਔਰ ਇਹ ਕਿਹਾ

**Expunged as ordered by the Chair.

[ਉਯੋਦਗ ਮੰਤਰੀ]

ਗਿਆ ਸੀ ਕਿ ਕੋਈ ਹੋਰ ਸਾਧਨ ਜੁਟਾਏ ਜਾਣੇ ਚਾਹੀਦੇ ਹਨ ਔਰ ਪਿਛਲੀ ਦਿਨੀ ਮੈਂ ਦਿਲੀ ਗਿਆ ਸੀ ਤਾਂ ਪਾਰਲੀਮੈਂਟ ਦੇ ਵਿਚ ਵੀ ਇਹੀ ਮਸਲਾ ਆਇਆ ਸੀ ਕਿ ਇਸ ਮਾਮਲੇ ਦਾ ਹੱਲ ਕਰਨ ਲਈ 2, 3 ਮਨਿਸਟਰੀਆਂ ਰਲ ਮਿਲ ਕੇ ਬੈਠ ਕੇ ਇਸ ਦਾ ਹੱਲ ਕੱਢਣ। ਸਟੀਲ ਮਨਿਸਟਰੀ, ਰੇਲਵੇ ਮਨਿਸਟਰੀ ਅਤੇ ਕੋਲਾ ਮਨਿਸਟਰੀ ਵਾਲੇ ਬੈਠ ਕੇ ਡਿਸਕਸ ਕਰਕੇ ਇਸ ਦਾ ਹੱਲ ਕੱਢਣ ਤਾਕਿ ਕੋਲੇ ਦੀ ਮੂਵਮੈਂਟ ਹੋ ਸਕੇ। ਇਸੇ ਤਰ੍ਹਾਂ ਰਮੇਸ਼ ਜੀ ਨੇ ਅੱਜ ਕਿਹਾ ਹੈ ਕਿ ਰਾਅ ਮੈਟੀਰੀਅਲ ਫਾਰ ਲੇਦਰ ਅਤੇ ਸਕਿਨ ਦੀਆਂ ਕੀਮਤਾਂ ਵੱਧ ਗਈਆਂ ਹਨ, ਇਹ ਕੀਮਤਾਂ 17 ਰੁਪਏ ਤੋਂ 29 ਰੁਪਏ ਤਕ ਵੱਧ ਗਈਆਂ ਹਨ। ਇਨ੍ਹਾਂ ਦਾ ਅੱਜ ਇਕ ਡੈਪੂਟੇਸ਼ਨ ਵੀ ਸੀ. ਐਮ. ਸਾਹਿਬ ਨੂੰ ਮਿਲਿਆ ਹੈ। ਇਹ ਕੀਮਤਾਂ ਵਿਚ 40% ਦਾ ਵਾਧਾ ਹੋਇਆ ਹੈ। ਇਸ ਦੀਆਂ ਕੀਮਤਾਂ ਵਧਣ ਨਾਲ ਛੋਟੀ ਇੰਡਸਟਰੀ ਕਿਸ ਤਰ੍ਹਾਂ ਆਪਣੇ ਪੈਰਾਂ ਤੇ ਖੜ੍ਹੀ ਰਹਿ ਸਕਦੀ ਹੈ। ਸੀ. ਐਮ. ਸਾਹਿਬ ਨੇ ਅਫਸਰਾਂ ਨੂੰ ਬੁਲਾਇਆ ਹੈ ਔਰ ਸਾਡੇ ਵਲੋਂ ਪੂਰੇ ਸਟੈਪਸ ਚੁਕੇ ਜਾ ਰਹੇ ਹਨ, ਔਰ ਜ਼ਰੂਰੀ ਕਦਮ ਚੁੱਕਾਂਗੇ। ਬਾਕੀ ਸਰਦਾਰ ਸਰੂਪ ਸਿੰਘ ਜੀ ਨੇ ਕੋਲੇ ਦੀ ਕਮੀ ਬਾਰੇ ਜ਼ਿਕਰ ਕੀਤਾ ਸੀ ਅਤੇ ਮੂਵਮੈਂਟ ਦੀ ਗੱਲ ਕੀਤੀ ਸੀ। ਇਸ ਬਾਰੇ ਦੱਸਦਾ ਹਾਂ ਕਿ ਅਸੀਂ ਇਸ ਸਬੰਧ ਵਿਚ ਸੈਂਟਰ ਨੂੰ ਰਾਜ਼ੀ ਕਰ ਲਿਆ ਹੈ ਕਿ 60 ਹਜ਼ਾਰ ਟਨ ਕੋਲ ਦੀ ਰੋਡ ਰਾਹੀਂ ਮੂਵਮੈਂਟ ਹੋ ਸਕਦੀ ਹੈ। ਹੁਣ ਪੰਜਾਬ ਸਰਕਾਰ ਨੇ ਕਹਿ ਦਿੱਤਾ ਹੈ ਕਿ ਅਗਰ ਕੋਈ ਏਜੰਸੀ ਜਾਂ ਕੋਈ ਪ੍ਰਾਈਵੇਟ ਤੌਰ ਤੇ ਰੋਡ ਰਾਹੀਂ ਕੋਲਾ ਲਿਆਉਣਾ ਚਾਹੁੰਦਾ ਹੈ ਤਾਂ ਲਿਆ ਸਕਦਾ ਹੈ। ਉਸ ਦੀ ਆਗਿਆ ਅਸੀਂ ਦੇਵਾਂਗੇ। ਇਹ ਸਾਰਾ ਕੁਝ ਥੋੜ੍ਹੇ ਜਿਹੇ ਸਮੇਂ ਵਿਚ ਹੋਇਆ ਹੈ। ਬਾਕੀ ਜੋ ਮੈਂਬਰ ਸਾਹਿਬਾਨ ਦੀ ਤਰਫੋਂ ਚੰਗੇ ਚੰਗੇ ਸੁਝਾ ਆਉਣਗੇ ਉਨ੍ਹਾਂ ਤੇ ਅਸੀਂ ਗੌਰ ਕਰਾਂਗੇ ਅਤੇ ਵਿਚਾਰ ਕਰਕੇ ਅਮਲ ਵਿਚ ਲਿਆਵਾਂਗੇ। ਜਿਸ ਤਰ੍ਹਾਂ ਸਾਡਾ ਸੂਬਾ ਐਗਰੀਕਲਚਰ ਦੇ ਤੌਰ ਤੇ ਅੱਗੇ ਹੈ ਉਸੇ ਤਰ੍ਹਾਂ ਅਸੀਂ ਚਾਹੁੰਦੇ ਹਾਂ ਕਿ ਸਾਡਾ ਸੂਬਾ ਇੰਡਸਟਰੀ ਦੇ ਖੇਤਰ ਵਿਚ ਵੀ ਅਗੇ ਵਧੇ ਅਤੇ ਪਰਮੁੱਖਤਾ ਪ੍ਰਾਪਤ ਕਰੇ ਔਰ ਮੈਨੂੰ ਉਮੀਦ ਹੈ ਕਿ ਇਸ ਵਿਚ ਸਾਰੇ ਮਾਨਯੋਗ ਮੈਂਬਰ ਮੇਰਾ ਸਾਥ ਦੇਣਗੇ ਤਾਕਿ ਪੰਜਾਬ ਦੀ ਉਨਤੀ ਹੋ ਸਕੇ।

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜੀ ਇੰਡਸਟਰੀ ਹੈ ਜਿਸ ਨੂੰ 123 ਵੈਗਨ ਕੋਲਾ ਮਿਲਦਾ ਸੀ ਔਰ ਕਿਸੇ ਐਮ. ਐਲ. ਏ. ਨੇ ਇਤਰਾਜ਼ ਕੀਤਾ ਸੀ ਕਿ ਉਸ ਨੂੰ ਹਾਲੇ ਵੀ ਉਨ੍ਹਾਂ ਹੀ ਕੋਲਾ ਮਿਲ ਰਿਹਾ ਹੈ ਜਾਂ ਉਸ ਤੋਂ ਘੱਟ ਮਿਲ ਰਿਹਾ ਹੈ ?

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਮੈਂ ਲੇਬਰ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1974 ਦੇ ਡਰਾਫਟ ਰੂਲਜ਼ ਅਤੇ 1963 ਦੇ ਰੂਲਜ਼ ਵੀ ਇੰਪਲਾਇਮੈਂਟ ਡਿਪਾਰਟਮੈਂਟ ਵਿਚ ਚਲ ਰਹੇ ਹਨ। ਕਰਮਚਾਰੀਆਂ ਦੇ ਵਿਚ ਬੜੀ ਬੇਚੈਨੀ ਹੈ ਅਤੇ ਉਨ੍ਹਾਂ ਦੀਆਂ ਪਰਮੋਸ਼ਨਾਂ ਹੋ ਰਹੀਆਂ ਹਨ। ਕਦੋਂ ਤਕ ਇਹ ਰੂਲਜ਼ ਫਾਈਨਲ ਹੋ ਜਾਣਗੇ ?

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਇੰਡਸਟਰੀ ਮਨਿਸਟਰ ਸਾਹਿਬ ਨੇ ਖੁਦ ਮੰਨਿਆ ਹੈ ਕਿ ਰਾਅ ਮੈਟੀਰੀਅਲ ਦੀਆਂ ਕੀਮਤਾਂ ਬਹੁਤ ਵਧੀਆਂ ਹਨ ਔਰ ਕਿਹਾ ਹੈ ਕਿ ਸਮਾਲ ਸਕੇਲ ਇੰਡਸਟਰੀ ਵਿਚ ਬੜੇ ਕਰਾਇਸਿਜ਼ ਹਨ, ਜਿਸ ਦੇ ਨਾਲ ਹਜ਼ਾਰਾਂ ਵਰਕਰ ਬੇਕਾਰ ਹੋ ਗਏ ਹਨ। ਇਸ ਬਾਰੇ ਕੀ ਕਦਮ ਚੁੱਕ ਰਹੇ ਹਨ ?

**ਹਾਜੀ ਅਨਵਰ ਅਹਿਮਦ ਖਾਨ :** ਡਿਪਟੀ ਸਪੀਕਰ ਸਾਹਿਬ, ਮੈਂ ਇੰਡਸਟਰੀ ਮਨਿਸਟਰ ਨੂੰ ਪੁੱਛਣਾ ਚਾਹੁੰਦਾ ਹਾਂ ਜਿਵੇਂ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਮਾਲੇਰਕੋਟਲਾ ਵਿਚ ਜੀਪ ਅਤੇ

ਟਰੈਕਟਰ ਦੀ ਫੈਕਟਰੀ ਖੋਲ੍ਹਾਂਗੇ। ਇਨ੍ਹਾਂ ਦੇ ਉਥੇ ਫੈਕਟਰੀ ਖੋਲ੍ਹਣ ਨਾਲ ਪੰਜਾਬ ਦਾ ਸਿਰ ਬੜਾ ਉੱਚਾ ਹੋਵੇਗਾ। ਮੁਸਲਿਮ ਲੋਕ ਉਥੇ ਰਹਿੰਦੇ ਹਨ। ਕੀ ਇਹ ਉਥੇ ਫੈਕਟਰੀ ਖੋਲ੍ਹਣ ਦਾ ਐਲਾਨ ਕਰਨਗੇ ?

**ਡਾਕਟਰ ਸਾਧੂ ਰਾਮ :** ਡਿਪਟੀ ਸਪੀਕਰ ਸਾਹਿਬ, ਮੈਂ ਲੇਬਰ ਮਨਿਸਟਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਇਜਲਾਸ ਵਿਚ ਇਕ ਸਵਾਲ ਆਇਆ ਸੀ ਕਿ ਇਕ ਅਫਸਰ ਨੂੰ ਇਕ ਦਿਨ ਵਿਚ ਦੋ ਵਾਰੀ ਪਰਮੋਸ਼ਨਾਂ ਦਿੱਤੀਆਂ ਗਈਆਂ ਸਨ। ਪਰ ਹੁਣ ਉਸਨੂੰ ਰੀਵਰਟ ਕਰ ਦਿੱਤਾ ਗਿਆ ਹੈ ਜਦ ਕਿ ਉਸ ਦਾ ਰਿਕਾਰਡ ਵੀ ਠੀਕ ਹੈ ?

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ, ਮੈਂ ਲੇਬਰ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਸਾਡੇ ਵੇਲੇ ਸਟਰਾਈਕਸ ਘੱਟ ਹੋਈਆਂ ਅਤੇ ਲਾਕ-ਆਊਟ ਵੀ ਘੱਟ ਹੋਏ। ਸਾਡੇ ਕਾਂਗਰਸ ਦੇ ਸਮੇਂ ਵਿਚ ਟਰੇਡ ਯੂਨੀਅਨ ਨੂੰ ਕਾਫੀ ਖੁਲ੍ਹੀ ਛੁੱਟੀ ਸੀ ਅਤੇ ਉਹ ਮਜ਼ਦੂਰਾਂ ਦੇ ਕੇਸਿਜ਼ ਨੂੰ ਰਿਪਰੈਜ਼ੈਂਟ ਕਰਦੇ ਸਨ ਅਤੇ ਆਪਸ ਵਿਚ ਬੈਠਕੇ ਮਸਲੇ ਹੱਲ ਕਰ ਲੈਂਦੇ ਸਨ ਪਰ ਹੁਣ ਇਸ ਤਰ੍ਹਾਂ ਕਿਉਂ ਨਹੀਂ ਹੈ ? ਉਹ ਸਾਡੇ ਟਾਈਮ ਵਿਚ ਸਟਰਾਈਕਾਂ ਵੀ ਕਰਦੇ ਸਨ । ਦੂਸਰੀ ਗੱਲ ਇੰਡਸਟਰੀ ਮਨਿਸਟਰ ਸਾਹਿਬ ਨੇ ਕਹੀ ਹੈ ਕਿ ਇੰਡਸਟਰੀ ਵਿਚ ਬੜਾ ਹੀ ਕ੍ਰਾਈਸਿਜ਼ ਆ ਰਿਹਾ ਹੈ ਅਤੇ ਕਾਫੀ ਯੂਨਿਟਸ ਬੰਦ ਹੋ ਰਹੇ ਹਨ। ਜਿਸ ਤਰ੍ਹਾਂ ਮਜ਼ਦੂਰਾਂ ਨੂੰ ਐਗਰੀਕਲਚਰ ਦੇ ਵਿਚ ਰਿਲੀਫ ਦਿੱਤਾ ਜਾਂਦਾ ਹੈ ਕੀ ਉਸੇ ਤਰ੍ਹਾਂ ਇਹ ਇੰਡਸਟਰੀ ਦੇ ਵਰਕਰਾਂ ਨੂੰ ਵੀ ਰਿਲੀਫ ਦੇਣ ਲਈ ਤਿਆਰ ਹਨ ?

**ਰਾਜ ਮੰਤਰੀ ਕਿਰਤ ਅਤੇ ਰੋਜ਼ਗਾਰ :** ਡਿਪਟੀ ਸਪੀਕਰ ਸਾਹਿਬ, ਪਾਂਧੀ ਸਾਹਿਬ ਨੇ ਕਲੈਰੀਫਿਕੇਸ਼ਨ ਮੰਗੀ ਹੈ ਕਿ ਕੀ ਡਰਾਫਟਸ ਰੂਲਜ਼ 1974 ਦੇ ਅਤੇ 1963 ਦੇ ਰੂਲਜ਼ ਲਾਗੂ ਹਨ । ਮੈਂ ਦੱਸਦਾ ਹਾਂ ਕਿ ਜਿਹੜੇ 1974 ਦੇ ਡਰਾਫਟ ਰੂਲਜ਼ ਹਨ ਉਹ ਜਲਦੀ ਤੋਂ ਜਲਦੀ ਅਪਰੂਵ ਕਰਵਾ ਦਿੱਤੇ ਜਾਣਗੇ। ਦੂਸਰੀ ਗੱਲ ਡਾਕਟਰ ਸਾਧੂ ਰਾਮ ਜੀ ਨੇ ਕਹੀ ਹੈ ਕਿ ਪਿਛਲੇ ਸੈਸ਼ਨ ਵਿਚ ਇਕ ਸਵਾਲ ਆਇਆ ਸੀ ਕਿ ਕਿਸੇ ਅਫਸਰ ਨੂੰ ਇਕ ਦਿਨ ਵਿਚ ਦੋ ਪਰਮੋਸ਼ਨਾਂ ਦਿੱਤੀਆਂ ਗਈਆਂ ਸਨ। ਇਕ ਸਵੇਰ ਦੇ ਟਾਈਮ ਅਤੇ ਦੂਸਰੀ ਬਾਅਦ ਦੁਪਹਿਰ ਦਿਤੀ ਗਈ ਸੀ। ਪਰ ਹੁਣ ਉਸਨੂੰ ਰਿਵਰਟ ਕਰ ਦਿਤਾ ਗਿਆ ਹੈ। ਇਹ ਗਲ ਗਲਤ ਹੈ ਕਿ ਉਹ ਅਫਸਰ ਐਸ. ਆਰ. ਈ. ਓ. ਸਵੇਰ ਦੇ ਟਾਈਮ ਪ੍ਰਮੋਟ ਕਰਕੇ ਸਹਾਇਕ ਡਾਇਰੈਕਟਰ ਬਣਾਇਆ ਗਿਆ ਸੀ ਅਤੇ ਬਾਅਦ ਦੁਪਹਿਰ ਆਰ. ਈ. ਓ. ਬਣਾ ਦਿਤਾ ਗਿਆ ਸੀ। ਇਸ ਦੇ ਨਾਲ ਉਸਦਾ ਜੁਆਇੰਟ ਡਾਇਰੈਕਟਰ ਦੀ ਪੋਸਟ ਨਾਲ ਕੋਈ ਸਬੰਧ ਨਹੀਂ ਹੈ। ਅਤੇ ਅੱਜ ਵੀ ਉਹ ਆਰ. ਈ. ਓ. ਹੈ ਅਤੇ ਉਸ ਦੀ ਫਾਈਲ ਸੀ. ਐਮ. ਸਾਹਿਬ ਕੋਲ ਆਈ ਹੋਈ ਹੈ। ਉਸ ਤੇ ਸੀ. ਐਮ. ਸਾਹਿਬ ਆਪਣਾ ਫੈਸਲਾ ਦੇ ਦੇਣਗੇ ।

---

## EXTENSION OF TIME OF THE SITTING

**ਸ਼੍ਰੀ ਡਿਪਟੀ ਸਪੀਕਰ :** ਮੈਂ ਸਮਝਦਾ ਹਾਂ ਕਿ ਹਾਊਸ ਦਾ ਸਮਾਂ 15 ਮਿੰਟ ਹੋਰ ਵਧਾ ਦਿੱਤਾ ਜਾਵੇ। Is it the pleasure of the House ਕਿ ਹਾਊਸ ਦਾ ਸਮਾਂ 15 ਮਿੰਟ ਹੋਰ ਵਧਾ ਦਿੱਤਾ ਜਾਵੇ ?

**ਆਵਾਜ਼ਾਂ :** ਹਾਂ ਜੀ, ਹਾਂ ਜੀ।

**ਸ਼੍ਰੀ ਡਿਪਟੀ ਸਪੀਕਰ :** ਹਾਊਸ ਦਾ ਸਮਾਂ 15 ਮਿੰਟ ਹੋਰ ਵਧਾਇਆ ਜਾਂਦਾ ਹੈ।

---

DISCUSSION AND VOTING OF DEMANDS FOR GRANTS FOR THE YEAR 1979-80 (*Resumption*)

**ਉਦਯੋਗ ਮੰਤਰੀ :** ਡਿਪਟੀ ਸਪੀਕਰ ਸਾਹਿਬ, ਟਰੈਕਟਰ ਇੰਡਸਟਰੀ ਦੇ ਬਾਰੇ ਇਥੇ ਕਿਹਾ ਗਿਆ ਹੈ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੋਈ ਪ੍ਰਾਈਵੇਟ ਫਰਮ ਇਹ ਇੰਡਸਟਰੀ ਉਥੇ ਲਗਾਉਣਾ ਚਾਹੁੰਦੀ ਸੀ। ਉਨ੍ਹਾਂ ਨੇ ਕਿਹਾ ਕਿ ਸਾਨੂੰ ਇਹ ਜਗ੍ਹਾ ਸੂਟ ਕਰੇਗੀ। ਅਸੀਂ ਕਿਹਾ ਕਿ ਮੋਸਟ ਵੈਲਕਮ। ਜੇ ਉਹ ਆਉਣਗੇ ਤਾਂ ਅਸੀਂ ਉਨ੍ਹਾਂ ਨੂੰ ਪ੍ਰੇਰਨਾ ਦਿਆਂਗੇ ਕਿ ਆ ਕੇ ਲਗਾਉਣ।

**Demand No. 21**

**Mr. Deputy Speaker :** First we take up Cut Motions to Demand No. 21. There is a Cut Motion in the name of Shri Harbans Lal Khanna.

**Shri Harbans Lal Khanna :** Sir, I withdraw my Cut Motion.

**Mr. Deputy Speaker :** Has the hon. Member leave of the House to withdraw his Cut Motion ?

**Voices :** Yes, yes.

*The Cut Motion was, by leave of the House, withdrawn.*

**Mr. Deputy Speaker :** The second Cut Motion stands in the name of Comrade Satya Pal Dang and Master Babu Singh.

Question is—

That the Demand be reduced by Re. 1.

*The motion was lost.*

**Mr. Deputy Speaker :** Question is—

That a sum not exceeding Rs. 3,12,18,000 on Revenue Account and Rs. 9,69,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Labour and Employment and Industrial Training.

*The motion was carried.*

**Demand No. 33**

**Mr. Deputy Speaker :** First we take up Cut Motions to Demand No. 33. There is a Cut Motion in the name of Shri Manmohan Kalia.

**Shri Manmohan Kalia :** Sir, I withdraw my Cut Motion.

**Mr. Deputy Speaker :** Has the hon. Member leave of the House to withdraw his Cut Motion ?

**Voices :** Yes, yes.

*The Cut Motion was, by leave of the House, withdrawn.*

**Mr. Deputy Speaker :** Next Cut Motion stands in the name of Principal Om Parkash Bagga.

Question is—

That the Demand be reduced by Rs. 100.

*The motion was lost.*

**Mr. Deputy Speaker :** Next Cut Motion stands in the name of Shri Om Parkash Bhardwaj.

**Shri Om Parkash Bhardwaj :** Sir, I withdraw my Cut Motion.

**Mr. Deputy Speaker :** Has the hon. Member leave of the House to withdraw his Cut Motion ?

**Voices :** Yes, yes.

*The Cut Motion was, by leave of the House, withdrawn*

**Mr. Deputy Speaker** Next Cut Motion stands in the name of Comrade Babu Singh.

Question is—

That the Demand be reduced by Re. 1.

*The motion was lost.*

**Mr. Deputy Speaker :** Next Cut Motion stands in the name of Shri Romesh Chander.

**Shri Romesh Chander :** Sir, I withdraw my Cut motion.

**Mr. Deputy Speaker :** Has the hon. Member leave of the House to withdraw his Cut Motion ?

**Voices :** Yes, yes.

*The Cut Motion was, by leave of the House, withdrawn.*

**Mr. Deputy Speaker :** Question is—

That a sum not exceeding Rs. 3,27,56,000 on Revenue Account and Rs. 3,86,01,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Industries.

*The motion was carried.*

## MOTION UNDER RULE 232

**Sardar Umrao Singh :** Sir, I beg to move—

That this House agrees with the recommendations contained in the Second Report (i.e., the final Report in respect of the recommendations contained in the First Report) of the Rules Committee which was laid on the Table of the House on 23rd April, 1979.

**Mr. Deputy Speaker :** Motion moved—

That this House agrees with the recommendations contained in the Second Report (i.e., the final Report in respect of the recommendations contained in the First Report) of the Rules Committee which was laid on the Table of the House on 23rd April, 1979.

## EXTENSION OF TIME OF THE SITTING

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਬੋਲਣ ਲਈ ਖੜ੍ਹੇ ਹੋਏ)।

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਤੁਸੀਂ ਕਿੰਨਾ ਸਮਾਂ ਲਵੋਗੇ ?

**ਕਾਮਰੇਡ ਸੱਤ ਪਾਲ ਡਾਂਗ** : ਮੈਂ 7 ਮਿੰਟ ਲਵਾਂਗਾ ਜੀ।

**ਸ੍ਰੀ ਡਿਪਟੀ ਸਪੀਕਰ** : ਜੇ ਹਾਊਸ ਦੀ ਰਾਏ ਹੋਵੇ ਤਾਂ ਹਾਊਸ ਦਾ ਸਮਾਂ ਹੋਰ 15 ਮਿੰਟ ਵਧਾ ਲਿਆ ਜਾਵੇ ?

**ਆਵਾਜ਼ਾਂ** : ਹਾਂ ਜੀ, ਹਾਂ ਜੀ ।

**ਸ੍ਰੀ ਡਿਪਟੀ ਸਪੀਕਰ** : ਹਾਊਸ ਦੀ ਕੰਨਸੈਂਟ ਨਾਲ ਹਾਊਸ ਦਾ ਸਮਾਂ 15 ਮਿੰਟ ਵਧਾਇਆ ਜਾਂਦਾ ਹੈ ।

## MOTION UNDER RULE 232 (*Resumption*)

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ-ਪੱਛਮ) : ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਨੇ ਜਿਹੜੀ ਮੋਸ਼ਨ ਪੇਸ਼ ਕੀਤੀ ਹੈ, ਮੈਂ ਉਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਅੱਗੇ 104 ਮੈਂਬਰਾਂ ਦਾ ਹਾਊਸ ਹੁੰਦਾ ਸੀ ਅਤੇ ਹਾਊਸ ਦੀਆਂ ਕਈ ਕਮੇਟੀਆਂ ਸਨ। ਉਨ੍ਹਾਂ ਕਮੇਟੀਆਂ ਦੀ ਤਾਦਾਦ ਫਿਕਸ ਸੀ ਕਿ ਹਰ ਇਕ ਕਮੇਟੀ ਵਿਚ ਐਨੇ ਮੈਂਬਰ ਹੋਣਗੇ ਉਸ ਬਾਰੇ ਉਨ੍ਹਾਂ ਦੇ ਪੁਰਾਣੇ ਮੈਂਬਰ ਦੱਸਣਗੇ ਕਿ ਉਥੇ ਕਿਸੇ ਕਿਸਮ ਦੀ ਕੋਈ ਡਿਸਸੈਟਿਸਫੈਕਸ਼ਨ ਸੀ, ਜਾਂ ਨਹੀਂ। ਮੈਂਬਰ ਫੀਲ ਕਰਦੇ ਹਨ ਇਹ ਜਿਹੜੀਆਂ ਕਮੇਟੀਆਂ ਸਨ ਉਨ੍ਹਾਂ ਦੀ ਤਾਦਾਦ ਥੋੜੀ ਹੈ ਅਤੇ ਸਾਰੇ ਮੈਂਬਰ ਉਨ੍ਹਾਂ ਵਿਚ ਅਕਾਮੋਡੇਟ ਨਹੀਂ ਹੁੰਦੇ। ਡਿਪਟੀ ਸਪੀਕਰ ਸਾਹਿਬ, ਹੁਣ ਹਾਊਸ 104 ਦੀ ਬਜਾਏ 117 ਮੈਂਬਰਾਂ ਦਾ ਹੋ ਗਿਆ ਹੈ। ਹੁਣ ਸਵਾਲ ਪੈਦਾ ਹੋ ਗਿਆ ਹੈ ਕਿ ਕਮੇਟੀਆਂ ਦੀ ਤਾਦਾਦ 117 ਮੈਂਬਰਾਂ ਦੇ ਮੁਤਾਬਿਕ ਥੋੜ੍ਹੀ ਹੈ, ਜਾਂ ਨਹੀਂ। ਸਾਰੇ ਮੈਂਬਰ ਕਮੇਟੀਆਂ ਵਿਚ ਅਕਾਮੋਡੇਟ ਨਹੀਂ ਹੁੰਦੇ। ਰੂਲਜ਼ ਕਮੇਟੀ ਨੇ ਸਿਫਾਰਸ਼ ਕੀਤੀ ਇਕ ਨਵੀਂ ਕਮੇਟੀ ਰਿਗਾਰਡਿੰਗ ਪੇਪਰਜ਼ ਟੂ ਬੀ ਲੇਡ ਆਨ ਦੀ ਟੇਬਲ ਆਫ ਦੀ ਹਾਊਸ ਬਣਾਉਣ ਲਈ ਅਤੇ ਜਿਸ ਦੇ ਮੈਂਬਰ 10 ਹੋਣਗੇ। ਬਾਕੀ ਜਿਹੜੀਆਂ ਕਮੇਟੀਆਂ ਭਾਵੇਂ ਨਾਮੀਨੇਟ ਹੋਣੀਆਂ ਹਨ ਅਤੇ ਭਾਵੇਂ ਚੁਣੀਆਂ ਜਾਣੀਆਂ ਹਨ, ਉਨ੍ਹਾਂ ਦੇ ਮੈਂਬਰਾਂ ਦੀ ਗਿਣਤੀ ਕਿਸੇ ਦੀ 9 ਤੋਂ 13 ਕਰ ਦਿੱਤੀ, ਕਿਸੇ ਕਮੇਟੀ ਦੇ ਮੈਂਬਰਾਂ ਦੀ ਗਿਣਤੀ 6 ਤੋਂ 8 ਕਰ ਦਿਤੀ ਅਤੇ ਕਿਸੇ ਦੀ 8 ਤੋਂ 10 ਕਰ ਦਿਤੀ । ਇਸ ਤਰੀਕੇ ਨਾਲ 2 ਮੈਂਬਰਾਂ ਤੋਂ ਲੈਕੇ 4-5 ਮੈਂਬਰਾਂ ਤੱਕ ਹਰ ਕਮੇਟੀ ਦੇ ਮੈਂਬਰ ਵਧਾਏ ਗਏ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। ਇਹ ਜਿਹੜੇ ਮੈਂਬਰ ਵਧਾਏ ਗਏ ਹਨ ਇਸ ਨੂੰ ਦੋ ਪਹਿਲੂਆਂ ਤੋਂ ਦੇਖਣਾ ਚਾਹੀਦਾ ਹੈ। ਅਗਰ ਇਹ ਦੇਖਿਆ ਜਾਵੇ ਕਿ ਸਾਰੇ ਮੈਂਬਰ ਅਕਾਮੋਡੇਟ ਹੁੰਦੇ ਹਨ ਜਾਂ ਨਹੀਂ

ਤਾਂ ਮੈਂ ਬੇਨਤੀ ਕਰਾਂਗਾ ਕਿ ਹਾਊਸ ਦੇ ਮੈਂਬਰਾਂ ਦੀ ਗਿਣਤੀ 104 ਦੀ ਬਜਾਏ 117 ਹੋ ਗਈ ਹੈ। 13 ਮੈਂਬਰ ਵਧੇ ਹਨ ਅਤੇ ਇਸ ਤਰ੍ਹਾਂ 13 ਮੈਂਬਰ ਕਮੇਟੀਆਂ ਦੇ ਵਧਾ ਲੈਂਦੇ ਜਾਂ 13 ਦੂਣੇ 26 ਮੈਂਬਰ ਵਧਾ ਲੈਂਦੇ। ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਤਾਂ 50 ਮੈਂਬਰ ਹੋਰ ਵਧਾ ਲਏ ਹਨ। 10 ਮੈਂਬਰ ਨਵੀਂ ਬਣਾਈ ਗਈ ਕਮੇਟੀ ਦੇ ਅਤੇ 40 ਮੈਂਬਰ ਹੋਰ ਵਧਾਏ ਗਏ ਹਨ। ਇਸ ਤਰ੍ਹਾਂ ਕਮੇਟੀਆਂ ਦੇ 50 ਮੈਂਬਰ ਵਧਾਏ ਗਏ ਹਨ। ਇਹ ਸਾਰਾ ਪੰਜਾਬ ਦੇ ਲੋਕਾਂ ਤੇ ਬੋਝ ਹੈ। ਪਰ, ਡਿਪਟੀ ਸਪੀਕਰ ਸਾਹਿਬ, ਜੇ ਕਮੇਟੀਆਂ ਦੇ ਕੀਤੇ ਕੰਮ ਤੇ ਨਜ਼ਰ ਮਾਰੀ ਜਾਵੇ ਤਾਂ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਵੇਲੇ ਕੋਈ ਕਮੇਟੀ ਮੀਟ ਕਰਦੀ ਹੈ ਤਾਂ ਹਾਜ਼ਰੀ ਲਾਉਣ ਤੋਂ ਬਾਅਦ ਕਿੰਨੇ ਮੈਂਬਰ ਕਿੰਨੀ ਦੇਰ ਉਥੇ ਬੈਠੇ ਰਹਿੰਦੇ ਹਨ ਜੋ ਕਮੇਟੀ ਦਾ ਕੰਮ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਅਗਰ ਇਸ ਦਾ ਸਰਵੇ ਕਰਾਉ ਤਾਂ we will all be shocked । ਇਕ ਮੈਂਬਰ ਨੂੰ ਫਸਟ ਕਲਾਸ ਦਾ ਡਿਊਢਾ ਕਿਰਾਇਆ ਮਿਲਦਾ ਹੈ ਅਤੇ 45 ਰੁਪਏ ਡੇਲੀ ਅਲਾਊਂਸ ਮਿਲਦਾ ਹੈ। ਪਰ ਉਸ ਦੇ ਮੁਕਾਬਲੇ ਵਿਚ ਉਹ ਕੰਮ ਕਿੰਨਾ ਕਰਦਾ ਹੈ? ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਬਾਕੀ ਸੂਬਿਆਂ ਦੇ ਮੁਕਾਬਲੇ ਵਿਚ ਪੰਜਾਬ ਸਟੇਟ ਖੁਸ਼ਹਾਲ ਹੈ, ਪਰ, ਫਿਰ ਵੀ, ਇਥੇ ਗਰੀਬ ਲੋਕ ਹਨ। ਇਥੇ ਮੈਂਬਰਜ਼ ਨੂੰ ਬਹੁਤ ਫੈਸਿਲਿਟੀਜ਼ ਹਨ। ਮੈਂ ਕਹਿਣਾ ਇਹ ਚਾਹੁੰਦਾ ਹਾਂ ਕਿ ਅਗਰ ਇਹ 13 ਮੈਂਬਰ ਹੋਰ ਵਧਾ ਲੈਂਦੇ, 13 ਦੂਣੇ 26 ਮੈਂਬਰ ਹੋਰ ਵਧਾ ਲੈਂਦੇ ਤਾਂ ਠੀਕ ਸੀ ਪਰ ਇਨ੍ਹਾਂ ਨੇ ਤਾਂ 50 ਮੈਂਬਰ ਵਧਾ ਲਏ ਹਨ। 10 ਮੈਂਬਰ ਨਵੀਂ ਕਮੇਟੀ ਦੇ ਅਤੇ 40 ਮੈਂਬਰ ਹੋਰ ਵਧਾਏ ਹਨ। ਇਸ ਤਰ੍ਹਾਂ 50 ਮੈਂਬਰ ਵਧਾ ਲਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਅਮੈਂਡਮੈਂਟ ਦਿਤੀ ਸੀ, ਪਰ ਉਹ ਰੂਲਜ਼ ਕਮੇਟੀ ਨੇ ਰੱਦ ਕਰ ਦਿਤੀ ਸਪੀਕਰ ਸਾਹਿਬ ਨੇ ਇਕ ਨਵੀਂ ਕਮੇਟੀ ਬਣਾ ਦਿਤੀ। ਇਨ੍ਹਾਂ ਨੇ 50 ਮੈਂਬਰ ਵਧਾ ਲਏ ਹਨ। ਡਿਪਟੀ ਸਪੀਕਰ ਸਾਹਿਬ, ਇਹ ਲੋਕਾਂ ਤੇ ਵਾਧੂ ਬੋਝ ਹੈ, ਮੈਂ ਇਸਦੀ ਵਿਰੋਧਤਾ ਕਰਦਾ ਹਾਂ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ): ਡਿਪਟੀ ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਨੇ ਜਿਹੜਾ ਮਤਾ ਲਿਆਂਦਾ ਹੈ, ਮੈਂ ਉਸਦੇ ਸਮੱਰਥਨ ਵਿਚ ਬੋਲਣਾ ਚਾਹਾਂਗਾ। ਮੈਂ ਮਹਿਸੂਸ ਕਰਦਾ ਹਾਂ ਕਿ ਸੈਸ਼ਨ ਜਿਹੜਾ ਹੈ, ਉਸ ਦੀਆਂ ਸੀਟਿੰਗਜ਼ ਬੜੀਆਂ ਘੱਟ ਹੁੰਦੀਆਂ ਹਨ ਔਰ ਬਾਦ ਵਿਚ ਮੈਂਬਰਜ਼ ਕਮੇਟੀਆਂ ਵਿਚ ਹੀ ਆਪਣੀ ਪਾਰਟੀਸੀਪੇਸ਼ਨ ਕਰ ਸਕਦੇ ਹਨ। ਮੈਂ ਇਸ ਗਲ ਤੇ ਸਟਰੈਸ ਕਰਦਾ ਹਾਂ ਕਿ ਕਮੇਟੀਆਂ ਦੀ ਮੀਟਿੰਗ ਅੱਧਾ ਘੰਟਾ, ਘੰਟਾ ਜਾਂ ਡੇਢ ਘੰਟਾ ਕਰਕੇ ਖਤਮ ਹੋ ਜਾਂਦੀ ਹੈ ਅਤੇ ਇਸ ਦਾ ਮਕਸਦ ਇਹ ਨਹੀਂ ਹੋਣਾ ਚਾਹੀਦਾ ਕਿ ਲਾ ਲਓ ਜੀ ਹਾਜ਼ਰੀ ਮੈਂ ਚਲਿਆ। ਇਹ ਕਮੇਟੀਆਂ ਦੀ ਫੰਕਸ਼ਨਿੰਗ ਸਟੇਟ ਦੇ ਇੰਟਰੈਸਟ ਵਿਚ ਹੋਣੀ ਚਾਹੀਦੀ ਹੈ ਔਰ ਇਨ੍ਹਾਂ ਦੀਆਂ ਮੀਟਿੰਗਾਂ ਵਿਚ ਮੈਂਬਰ ਨੂੰ ਆਪਣਾ ਟਾਈਮ 4-6 ਘੰਟੇ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਇਹ ਕਮੇਟੀਆਂ ਪੰਜਾਬ ਦਾ ਭਲਾ ਕਰ ਸਕਦੀਆਂ ਹਨ ਕਿ ਉਹ ਆਪਣੀਆਂ ਕ੍ਰਿਟਿਕਲ ਰਿਪੋਰਟਸ ਦੇਣ ਅਤੇ ਜਿਹੜੀਆਂ ਅੱਛੀਆਂ ਚੀਜ਼ਾਂ ਹੋਣ ਉਨ੍ਹਾਂ ਦੀ ਪ੍ਰਸ਼ੰਸਾ ਵੀ ਕਰਨ ਅਤੇ ਕਮੇਟੀ ਦਾ ਕੰਮ ਪੰਜਾਬ ਦੇ ਹਿਤ ਵਿਚ ਹੋਵੇ ਜੇ ਮੈਂਬਰ ਦੀ ਆਪਣੀ ਪਾਰਟੀਸੀਪੇਸ਼ਨ ਪੂਰੀ ਹੋਵੇ। ਜੇ ਨਿਰਾ ਟੀ. ਏ. ਅਰ ਡੀ. ਏ. ਲੈਣ ਦੀ ਕੋਸ਼ਿਸ਼ ਕਰਨੀ ਹੈ ਅਤੇ ਹਾਜ਼ਰੀ ਲਗਾਉਣ ਵਾਲੀ ਗਲ ਕਰਨੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਦਾ ਕੋਈ ਫਾਇਦਾ ਨਹੀਂ ਅਤੇ ਜਿਹੜੇ ਅਗੇ ਮੈਂਬਰ ਕਮੇਟੀਆਂ ਵਿਚ ਹਨ ਸਗੋਂ ਉਹ ਵੀ ਘਟਾਏ ਜਾਣ। ਇਸ ਲਈ, ਡਿਪਟੀ ਸਪੀਕਰ ਸਾਹਿਬ, ਅੱਛੀ ਗੱਲ ਇਹ ਹੋਵੇਗੀ ਕਿ ਮੈਂਬਰਜ਼ ਦੀ ਪਾਰਟੀ-ਸੀਪੇਸ਼ਨ ਪੂਰੀ ਹੋਵੇ ਜਿਹੜੀ ਕਿ ਹਾਊਸ ਵਿਚ ਨਹੀਂ ਹੋ ਸਕਦੀ ਅਤੇ ਇਹ ਕਮੇਟੀਆਂ ਦੇ ਜ਼ਰੀਏ

[ਡਾਕਟਰ ਕੇਵਲ ਕ੍ਰਿਸ਼ਨ]

ਹੋਵੇ । ਮੈਂ ਇਸਦੇ ਲਈ ਸਹਿਮਤ ਹਾਂ ਜੇ ਇਹ ਸ਼ਰਤ ਨਾਲ ਲਾ ਦਿੱਤੀ ਜਾਵੇ ਕਿ ਕੋਈ ਵੀ ਕਮੇਟੀ 3 ਘੰਟੇ ਤੋਂ ਘੱਟ ਸਮਾਂ ਆਪਣੀ ਮੀਟਿੰਗ ਨਾ ਕਰੇ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ:** ਸ਼ਰਤ ਕਿਸੇ ਨੇ ਨਹੀਂ ਮੰਨਣੀ, ਤੁਸੀਂ ਸਾਡੇ ਨਾਲ ਰਲ ਜਾਓ ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰਮਹਿਲ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਦੀ ਵਿਰੋਧਤਾ ਕਰਨ ਵਾਸਤੇ ਖੜ੍ਹਾ ਹੋਇਆਂ ਹਾਂ। ਜਿਵੇਂ ਡਾਂਗ ਸਾਹਿਬ ਨੇ ਕਿਹਾ ਹੈ ਕਿ ਇਤਨੇ ਮੈਂਬਰ ਹੋਰ ਵਧਾਉਣ ਨਾਲ ਲੋਕਾਂ ਦੇ ਉਤੇ ਭਾਰ ਪਵੇਗਾ, ਮੈਂ ਇਨ੍ਹਾਂ ਦੇ ਨਾਲ ਸਹਿਮਤ ਹਾਂ। ਮੈਂ ਤਾਂ ਅੱਗੇ ਹੀ ਸਮਝਦਾ ਸੀ ਕਿ ਇਹ ਜਿਹੜੀਆਂ ਕਮੇਟੀਆਂ ਹਨ ਇਨ੍ਹਾਂ ਨੂੰ ਫੰਕਸ਼ਨਰੀ ਬਣਾਇਆ ਜਾਵੇ। ਇਸ ਤਰ੍ਹਾਂ ਕਰਨ ਨਾਲ ਲੋਕਾਂ ਤੇ ਹੁਣ ਵਾਧੂ ਭਾਰ ਹੋਰ ਪਾਇਆ ਜਾਵੇਗਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਨਹੀਂ ਕਰਨਾ ਚਾਹੀਦਾ। ਜਿੰਨੇ ਜਿੰਨੇ ਮੈਂਬਰਜ਼ ਕਮੇਟੀਆਂ ਵਿਚ ਹਨ ਉਤਨੇ ਮੈਂਬਰਜ਼ ਹੀ ਰਹਿਣ ਦੇਣੇ ਚਾਹੀਦੇ ਹਨ। ਇਸ ਵੇਲੇ ਕਮੇਟੀਆਂ ਵਿਚ ਮੈਂਬਰਜ਼ ਆਉਂਦੇ ਹਨ ਦਸਤਖਤ ਕਰਕੇ ਟੁਰ ਜਾਂਦੇ ਹਨ ਪਹਿਲੋਂ ਅਤੇ ਕੁਝ ਮਗਰੋਂ ਕਰਕੇ ਟੁਰ ਜਾਂਦੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲੇ ਵਾਲਾ ਤਰੀਕਾ ਹੀ ਰਖਣਾ ਚਾਹੀਦਾ ਹੈ ਔਰ ਸਗੋਂ ਪਹਿਲੇ ਵਾਲੇ ਮੈਂਬਰ ਵੀ ਘਟਾਉਣੇ ਚਾਹੀਦੇ ਹਨ। (ਵਿਘਨ)

**ਸਰਦਾਰ ਉਮਰਾਓ ਸਿੰਘ** (ਨਕੋਦਰ): ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਦਾ ਜਿਹੜਾ ਇਤਰਾਜ਼ ਸੀ ਉਹ ਤਾਂ ਠੀਕ ਸੀ ਕਿਉਂਕਿ ਉਨ੍ਹਾਂ ਦੀ ਪਾਰਟੀ ਨੇ ਇਸ ਤੇ ਪਹਿਲਾਂ ਵੀ ਕੁਝ ਇਤਰਾਜ਼ ਕੀਤਾ ਸੀ ਔਰ ਦੁਬਾਰਾ ਕਮੇਟੀ ਵਿਚ ਗਿਆ। ਹੁਣ ਵੀ ਇਨ੍ਹਾਂ ਦਾ ਇਤਰਾਜ਼ ਕਰਨਾ ਕੋਈ ਵਾਜ਼ਿਬ ਗੱਲ ਬਣਦੀ ਸੀ, ਪਰ ਮੈਨੂੰ ਹੈਰਾਨਗੀ ਹੋਈ, ਡਿਪਟੀ ਸਪੀਕਰ ਸਾਹਿਬ, ਚੀਮਾ ਸਾਹਿਬ ਨੇ ਜੋ ਕਿਹਾ ਹੈ, ਉਨ੍ਹਾਂ ਨੇ ਨਾ ਮੋਸ਼ਨ ਪੜ੍ਹੀ ਹੈ ਅਤੇ ਨਾ ਦੇਖਿਆ ਹੈ ਕਿ ਕਿਸ ਦੇ ਦਸਤਖਤ ਹਨ । ਉਨ੍ਹਾਂ ਨੇ ਆਪਣੇ ਲੀਡਰ ਸਰਦਾਰ ਦਲੀਪ ਸਿੰਘ ਟਪਿਆਲਾ ਜੀ ਉਸ ਕਮੇਟੀ ਦੇ ਮੈਂਬਰ ਸਨ ਔਰ ਉਸ ਟਾਈਮ ਉਨ੍ਹਾਂ ਦੀ ਹਾਜ਼ਰੀ ਵਿਚ ਗਲ ਹੋਈ ਸੀ ਅਤੇ ਉਨ੍ਹਾਂ ਨੇ ਸਹਿਮਤੀ ਪ੍ਰਗਟ ਕੀਤੀ। (ਥੰਪਿੰਗ) ਮੈਨੂੰ ਸਮਝ ਨਹੀਂ ਆਈ ਕਿ ਇਹ ਚੀਮਾ ਸਾਹਿਬ ਇਸ ਤਰ੍ਹਾਂ ਦੀ ਕਿਉਂ ਗਲ ਕਰ ਰਹੇ ਹਨ । ਇਨ੍ਹਾਂ ਨੇ ਸੋਚਿਆ ਸ਼ਾਇਦ ਡਾਂਗ ਸਾਹਿਬ ਸਹਿਮਤੀ ਪ੍ਰਗਟ ਨਹੀਂ ਕਰ ਰਹੇ ਇਸ ਕਰਕੇ ਮੈਂ ਵੀ ਇਸ ਤਰ੍ਹਾਂ ਕਹਿ ਦੇਵਾਂ। ਮੇਰੀ ਬੇਨਤੀ ਹੈ ਕਿ ਇਹ ਆਪਣੇ ਲੀਡਰ ਆਫ ਦੀ ਪਾਰਟੀ ਦੇ ਖਿਲਾਫ ਤਾਂ ਨੋ ਕਨਫੀਡੈਂਸ ਨਾ ਲਿਆਉਣ। (ਵਿਘਨ)

**ਇਕ ਆਵਾਜ਼:** ਇਹ ਵੀ ਕਮੇਟੀ ਦੇ ਮੈਂਬਰ ਰਹੇ ਹਨ ਅਤੇ ਉਸ ਦਿਨ ਫੈਸਲੇ ਵਾਲੇ ਦਿਨ ਇਹ ਵੀ ਹਾਜ਼ਰ ਸਨ। (ਵਿਘਨ)

**ਸਰਦਾਰ ਉਮਰਾਓ ਸਿੰਘ :** ਸੋ, ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਕਮੇਟੀਆਂ ਵਿਚ 50 ਮੈਂਬਰ ਵੱਧ ਗਏ ਹਨ ਇਹ ਕੋਈ 50 ਮੈਂਬਰ ਨਹੀਂ ਵਧਾਏ ਗਏ। 4-4 ਮੈਂਬਰ ਕਮੇਟੀਆਂ ਵਿਚ ਵਧਾਏ ਗਏ ਹਨ ਤਾਂਕਿ ਲਾਰਜਰ ਪਾਰਟੀਸੀਪੇਸ਼ਨ ਹੋ ਜਾਵੇ। ਡੈਮੋਕਰੇਟਿਕ ਸੈਟ ਅੱਪ ਵਿਚ, ਡਿਪਟੀ ਸਪੀਕਰ ਸਾਹਿਬ, ਹਾਊਸ ਦੀਆਂ ਜਿਹੜੀਆਂ ਕਮੇਟੀਆਂ ਹਨ ਉਹ ਡੈਮੋਕਰੇਸੀ ਚਲਾਉਣ ਵਿਚ ਬੜਾ ਅਹਿਮ

ਕੰਮ ਕਰਦੀਆਂ ਹਨ। ਜਿਹੜੀ ਡਾਂਗ ਸਾਹਿਬ ਨੇ ਅਤੇ ਡਾਕਟਰ ਸਾਹਿਬ ਨੇ ਸ਼ੰਕਾ ਪ੍ਰਗਟ ਕੀਤੀ ਹੈ, ਇਹ ਗਲ ਠੀਕ ਹੈ ਕਿ ਸਾਨੂੰ ਇਸ ਦੇ ਵਿਚ ਇੰਟਰੈਸਟ ਲੈਣਾ ਚਾਹੀਦਾ ਹੈ। ਜਿਹੜੇ ਮੈਂਬਰਜ਼ ਨੌਮੀਨੇਟਿਡ ਹੋਣ ਇਸ ਲਈ ਉਹ ਮੈਂਬਰਜ਼ ਨੋਮੀਨੇਟ ਹੋਣੇ ਚਾਹੀਦੇ ਹਨ ਜਿਹੜੇ ਇੰਟਰੈਸਟ ਰੱਖਦੇ ਹੋਣ ।

**ਸ੍ਰੀ ਡਿਪਟੀ ਸਪੀਕਰ:** ਸਰਦਾਰ ਉਮਰਾਓ ਸਿੰਘ ਜੀ, ਡਾਂਗ ਸਾਹਿਬ ਤਾਂ ਆਪ ਹੀ 4-4 ਘੰਟੇ ਮੀਟਿੰਗਾਂ ਕਰਦੇ ਰਹੇ ਹਨ ।

**ਕਾਮਰੇਡ ਸੱਤ ਪਾਲ ਡਾਂਗ:** ਡਿਪਟੀ ਸਪੀਕਰ ਸਾਹਿਬ, ਇਹ ਸਰਕਾਰੀ ਵਕੀਲ ਕਦੋਂ ਤੋਂ ਬਣ ਗਏ ਹਨ ?

**ਸਰਦਾਰ ਉਮਰਾਓ ਸਿੰਘ:** ਇਹ ਠੀਕ ਹੈ, ਡਾਂਗ ਸਾਹਿਬ ਤਾਂ ਆਪ ਬੜਾ ਟਾਈਮ ਲਾਉਂਦੇ ਰਹੇ ਹਨ । ਵਿਘਨ)

**Mr. Deputy Speaker :** Question is—

That this House agrees with the recommendations contained in the Second Report (i.e., the final Report in respect of the recommendations contained in the First Report) of the Rules Committee which was laid on the Table of the House on 23rd April, 1979.

*The motion was carried.*

**Mr. Deputy Speaker :** The House stands adjourned till 9.00 A.M. on Wednesday, the 25th April, 1979.

*2.06 p.m. | *(The Sabha then adjourned till 9.00 A.M. on Wednesday, the 25th April, 1979).*

41955/PVS—Govt.Press, Chd.

# Punjab Vidhan Sabha Debates

25th *April*, 1979

**Vol.—I No. 19**

**OFFICIAL REPORT**

19




CONTENTS

*Wednesday, the 25th April*, 1979



Punjab Vidhan Sabha Secretariat, Chandigarh.

**Price : Rs. :** 34-25 paise

## PUNJAB VIDHAN SABHA

**Wednesday, the 25th April, 1979**

*The Vidhan Sabha met in the Punjab Vidhan Sabha Hall, Vidhan Bhavan, Chandigarh, at* 9.00 *A. M. of the Clock. Mr. Speaker (Sardar Ravi Inder Singh) in the Chair.*

## STARRED QUESTONS AND ANSWERS

**Mr. Speaker :** The House will first take up Starred Question No. 871 printed in the list of Starred Questions dated 24-4-1979.

**Names of the Ministers who went abroad after the present Ministry assumed Office.**

***871. Comrade Satya Pal Dang :** Will the Chief Minister be pleased to state—

(a) the names of the Ministers who went abroad after the present Ministry assumed office ;

(b) the purpose of the visit of each of the Ministers referred to in part (a) above ;

(c) the duration of the visit allowed to each of the Ministers referred to in part (a) above ;

(d) the names and designation of the Officers who accompanied each Minister ;

(e) the total expenditure incurred on the foreign visits of Ministers and Officers referred to in part(a) and (d) above ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਤੋਂ (ੲ) ਤੱਕ ਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਮੁੱਖ ਮੰਤਰੀ]

ਮੰਤਰੀਆਂ ਦੇ ਵਿਦੇਸ਼ਾਂ ਦੇ ਦੌਰਿਆਂ ਬਾਰੇ ਸੂਚਨਾ।

| ਲੜੀ ਨੰ: | ਮੰਤਰੀ ਦਾ ਨਾਂ | ਦੇਸ਼/ਦੇਸ਼ਾਂ ਜ਼ਿਥੇ ਦਾ ਦੌਰਾ ਕੀਤਾ | ਦੌਰੇ ਦਾ ਮਨੋਰਥ | ਦੌਰੇ ਦਾ ਸਮਾਂ | ਮੰਤਰੀ ਦੇ ਨਾਲ ਗਏ ਅਫ਼ਸਰ ਦਾ ਨਾਂ ਅਤੇ ਅਹੁਦਾ | ਮੰਤਰੀਆਂ ਅਤੇ ਅਫ਼ਸਰਾਂ ਦੇ ਬਦੇਸ਼ੀ ਦੌਰਿਆਂ ਤੇ ਹੋਇਆ ਕੁੱਲ ਖਰਚਾ |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਸਰਦਾਰ ਆਤਮਾ ਸਿੰਘ, ਵਿਕਾਸ ਅਤੇ ਪੰਚਾਇਤ ਮੰਤਰੀ | ਪਾਕਿਸਤਾਨ | ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਨਨਕਾਣਾ ਸਾਹਿਬ ਵਿਖੇ ਆਏ ਯਾਤਰੀਆਂ ਨੂੰ ਜੀ ਆਇਆਂ ਕਹਿਣ ਲਈ ਅਤੇ ਪੰਜਾਬ ਸਰਕਾਰ ਵਲੋਂ ਭੇਟਾਂ ਲਿਜਾਣ ਲਈ | 24-11-77 ਤੋਂ 25-11-77 | ਨਿੱਲ | ਮੰਤਰੀ ਸਾਹਿਬ ਨੂੰ ਕੇਵਲ 45 ਰੁਪਏ ਰੋਜ਼ਾਨਾ ਭੱਤੇ ਵਜੋਂ ਦਿੱਤੇ ਗਏ। |
| 2. | ਸਰਦਾਰ ਜਸਵਿੰਦਰ ਸਿੰਘ ਬਰਾੜ, ਸਹਿਕਾਰਤਾ ਮੰਤਰੀ | ਯੂ. ਕੇ. | ਇੰਗਲੈਂਡ ਦੇ ਸ਼੍ਰੋਮਣੀ ਅਕਾਲੀ ਦਲ ਦੇ ਸੱਦੇ ਉਤੇ ਪ੍ਰਾਈਵੇਟ ਦੌਰਾ | 26-1-78 ਤੋਂ 15 ਦਿਨਾਂ ਲਈ | ਨਿੱਲ | ਨਿੱਲ |

| | | | | | | |
|---|---|---|---|---|---|---|
| 3. | ਸਰਦਾਰ ਬਲਵੰਤ ਸਿੰਘ, ਵਿੱਤ ਮੰਤਰੀ | ਯੂ. ਐਸ. ਏ., ਯੂ. ਕੇ. ਅਤੇ ਕਨੇਡਾ | ਅੱਖਾਂ ਦੇ ਇਲਾਜ ਅਤੇ ਵਰਲਡ ਬੈਂਕ ਦੇ ਅਧਿਕਾਰੀਆਂ ਨਾਲ ਸੀਵਰੇਜ ਬੋਰਡ ਸਕੀਮਾਂ ਬਾਰੇ ਗੱਲਬਾਤ ਕਰਨ ਲਈ ਪੰਜਾਬ ਦੇ ਅਧਿਕਾਰੀਆਂ ਦੀ ਟੀਮ ਮਸ਼ਵਰੇ ਲਈ ਉਪਲਬਧ ਹੋਣ ਅਤੇ ਉਥੇ ਵਸਦੇ ਪੰਜਾਬੀਆਂ ਨੂੰ ਮਿਲਣ ਲਈ | 3-5-78 ਤੋਂ 31-5-78 | ਨਿੱਲ | ਇਸ ਉਤੇ ਹੋਏ ਖਰਚ ਦਾ ਪਤਾ ਨਹੀਂ, ਕਿਉਂਕਿ ਅਜਿਹਾ ਦੌਰਾ ਕਰਨ ਵਾਲੇ ਮੰਤਰੀਆਂ ਨੂੰ ਉਥੋਂ ਦੇ ਭਾਰਤੀ ਮਿਸ਼ਨਾਂ ਵਲੋਂ ਅਦਾ ਕੀਤਾ ਜਾਂਦਾ ਹੈ। ਉਸ ਉਪਰੰਤ ਮਿਸ਼ਨ ਪੰਜਾਬ ਸਰਕਾਰ ਵਿਰੁਧ ਲੋੜੀਂਦਾ ਡੈਬਿਟ ਰੇਜ਼ ਕਰਦੇ ਹਨ ਅਤੇ ਮਹਾਂਲੇਖਾਕਾਰ, ਪੰਜਾਬ ਵਲੋਂ ਲੋੜੀਂਦੀ ਐਡਜਸਟਮੈਂਟ ਕੀਤੀ ਜਾਂਦੀ ਹੈ। ਭਾਰਤੀ ਮਿਸ਼ਨ ਆਮ ਤੌਰ ਤੇ ਇਹ ਡੈਬਿਟ ਦੌਰੇ ਤੋਂ ਕਾਫੀ ਚਿਰ ਪਿੱਛੋਂ ਰੇਜ਼ ਕਰਦੇ ਹਨ। |
| 4. | ਸ੍ਰੀ ਦੇਸ ਰਾਜ, ਸਿਹਤ ਤੇ ਸ਼ਹਿਰੀ ਵਿਕਾਸ ਮੰਤਰੀ | ਥਾਈਲੈਂਡ, ਕੋਰੀਆ ਅਤੇ ਹਾਂਗ ਕਾਂਗ | ਇਨ੍ਹਾਂ ਦੇਸ਼ਾਂ ਵਿਚ ਚਲ ਰਹੇ ਪਰਿਵਾਰ ਕਲਿਆਣ ਪ੍ਰੋਗਰਾਮਾਂ ਅਤੇ ਸਿਹਤ ਰੱਖਿਆ ਸਿਸਟਮ ਬਾਰੇ ਅਧਿਅਨ ਕਰਨਾ, ਯੂ. ਏ. ਐਨ. ਐਫ. ਪੀ. ਈ. ਪ੍ਰੋਗਰਾਮ ਅਧੀਨ । | 11-6--78 ਤੋਂ 25-6-78 | ਨਿੱਲ | ਸਾਰਾ ਖਰਚਾ ਯੂ. ਐਨ. ਐਫ. ਸੀ. ਏ. ਨੇ ਕੀਤਾ। |
| 5. | ਸਰਦਾਰ ਸੁਖਦੇਵ ਸਿੰਘ ਢੀਂਡਸਾ, ਰਾਜ ਮੰਤਰੀ, ਟਰਾਂਸਪੋਰਟ, ਯਾਤਰਾ ਅਤੇ ਖੇਡਾਂ | ਕਨੇਡਾ (ਐਡਮਿਨਟਨ, ਅਤੇ ਇੰਗਲੈਂਡ) | ਕਾਮਨ ਵੈਲਥ ਖੇਡਾਂ ਵੇਖਣ ਅਤੇ ਉਥੇ ਵਸਦੇ ਪੰਜਾਬੀਆਂ ਨੂੰ ਮਿਲਣਾ ਅਤੇ ਪੰਜਾਬ ਦੇ ਉਦਯੋਗਿਕ ਖੇਤਰ ਵਿਚ ਪੈਸਾ ਲਵਾਉਣ ਲਈ ਉਥੋਂ ਦੇ ਪੰਜਾਬੀਆਂ ਨੂੰ ਪ੍ਰੇਰਣਾ । | 3--8--78 ਤੋਂ 22-8-78 | ਨਿੱਲ | ਇਸ ਉਤੇ ਹੋਏ ਖਰਚੇ ਦਾ ਪਤਾ ਨਹੀਂ, ਕਿਉਂਕਿ ਅਜਿਹਾ ਖਰਚਾ ਦੌਰਾ ਕਰਨ ਵਾਲੇ ਮੰਤਰੀਆਂ ਨੂੰ ਉਥੋਂ ਦੇ ਭਾਰਤੀ ਮਿਸ਼ਨਾਂ ਵਲੋਂ ਅਦਾ ਕੀਤਾ ਜਾਂਦਾ ਹੈ । ਉਸ ਉਪਰੰਤ ਸਬੰਧਤ ਮਿਸ਼ਨ ਪੰਜਾਬ ਸਰਕਾਰ ਵਿਰੁਧ ਲੋੜੀਂਦਾ ਡੈਬਿਟ ਰੇਜ਼ ਕਰਦੇ ਹਨ ਅਤੇ ਮਹਾਂਲੇਖਾਕਾਰ, ਪੰਜਾਬ ਵਲੋਂ ਲੋੜੀਂਦੀ ਐਡਜਸਟਮੈਂਟ ਕੀਤੀ ਜਾਂਦੀ |

[ਮੁੱਖ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| | | | | | | ਹੈ । ਭਾਰਤੀ ਮਿਸ਼ਨ ਆਮ ਤੌਰ ਤੇ ਇਹ ਡੈਬਿਟ ਦੌਰੇ ਤੋਂ ਕਾਫੀ ਚਿਰ ਪਿਛੋਂ ਰੇਜ਼ ਕਰਦੇ ਹਨ । ਰਾਜ ਸਰਕਾਰ ਵਲੋਂ ਕੇਵਲ ਇਕ ਹਫਤੇ ਦੇ ਸਫਰ ਲਈ (ਸਫਰ ਦੇ ਦਿਨਾਂ ਨੂੰ ਛੱਡ ਕੇ) ਹੀ ਖਰਚਾ ਕਰਨਾ ਹੈ । ਬਾਕੀ ਦਿਨਾਂ ਦਾ ਸਫਰ ਪ੍ਰਾਈਵੇਟ ਸੀ। ਇਸ ਤੇ ਰਾਜ ਸਰਕਾਰ ਵਲੋਂ ਕੋਈ ਖਰਚਾ ਨਹੀਂ ਕੀਤਾ ਗਿਆ। |
| 6. | ਸਰਦਾਰ ਦਲੀਪ ਸਿੰਘ ਤਲਵੰਡੀ, ਰਾਜ ਮੰਤਰੀ, ਪਸ਼ੂ ਪਾਲਣ | ਫਰਾਂਸ,, ਹੌਂਲੈਂਡ, ਡੈਨਮਾਰਕ ਯੂ. ਕੇ. ਅਤੇ ਸਵਿਟਜ਼ਰਲੈਂਡ | ਪੈਰਿਸ ਵਿਖੇ ਹੋਣ ਵਾਲੀ ਬਾਰਵੀਂ ਇੰਟਰਨੈਸ਼ਨਲ ਡੇਅਰੀ ਕਾਂਗਰਸ/ ਬਾਰਵੀਂ ਇੰਟਰਨੈਸ਼ਨਲ ਡੇਅਰੀ ਇਕਿਊਪਮੈਂਟ ਐਗਜ਼ੀਬੀਸ਼ਨ ਵਿੱਚ ਭਾਗ ਲੈਣ ਅਤੇ ਦੂਜੇ ਸਬੰਧਤ ਦੇਸ਼ਾਂ ਦੁਆਰਾ ਡੇਅਰੀ ਉਦਯੋਗ ਦੇ ਖੇਤਰ ਵਿਚ ਕੀਤੀ ਤਰੱਕੀ ਦਾ ਅਧਿਐਨ ਕਰਨ ਲਈ | 26--6--78 ਤੋਂ 20--7--78 | ਨਿੱਲ | ਮੰਤਰੀ ਜੀ ਦੇ ਦੌਰੇ ਤੇ ਹੋਏ ਖਰਚੇ ਦਾ ਪਤਾ ਨਹੀਂ ਕਿਂਉਕਿ ਅਜਿਹਾ ਖਰਚਾ ਦੌਰਾ ਕਰਨ ਵਾਲੇ ਮੰਤ੍ਰੀਆਂ ਨੂੰ ਉਥੋਂ ਦੇ ਭਾਰਤੀ ਮਿਸ਼ਨ ਵਲੋਂ ਅਦਾ ਕੀਤਾ ਜਾਂਦਾ ਹੈ। ਉਸ ਉਪਰੰਤ ਸਬੰਧਤ ਮਿਸ਼ਨ ਪੰਜਾਬ ਸਰਕਾਰ ਵਿਰੁਧ ਲੋੜੀਂਦਾ ਡੈਬਿਟ ਰੇਜ਼ ਕਰਦੇ ਹਨ ਅਤੇ ਮਹਾਂਲੇਖਾਕਾਰ, ਪੰਜਾਬ ਵਲੋਂ ਲੜੀਂਦੀ ਐਡਜਸਟਮੈਂਟ ਕੀਤੀ ਜਾਂਦੀ ਹੈ। ਭਾਰਤੀ ਮਿਸ਼ਨ ਆਮ ਤੌਰ ਤੇ ਇਹ ਡੈਬਿਟ ਦੌਰੇ ਦੇ ਕਾਫ਼ੀ ਚਿਰ ਪਿਛੋਂ ਰੇਜ਼ ਕਰਦੇ ਹਨ। |
| 7. | ਸਰਦਾਰ ਬਲਵੰਤ ਸਿੰਘ, ਵਿੱਤ ਮੰਤਰੀ | ਯੂ. ਐਸ. ਏ., ਯੂ. ਕੇ. ਅਤੇ ਕਨੇਡਾ | ਅੱਖ ਦੇ ਇਲਾਜ ਅਤੇ ਉਥੇ ਵਸਦੇ ਪੰਜਾਬੀਆਂ ਨੂੰ ਮਿਲ ਕੇ ਉਨਾਂ ਦੀਆਂ ਸਮੱਸਿਆਵਾਂ/ਮੁਸ਼ਕਲਾਂ | 11-8-78 ਤੋਂ 5--9--78 | ਨਿੱਲ | ਇਸ ਉਤੇ ਹੋਏ ਖਰਚੇ ਦਾ ਪਤਾ ਨਹੀਂ ਕਿਉਂਕਿ ਅਜਿਹਾ ਖਰਚਾ ਦੌਰਾ ਕਰਨ ਵਾਲੇ ਮੰਤਰੀਆਂ ਨੂੰ ਉਥੇ ਦੇ ਭਾਰਤੀ ਮਿਸ਼ਨਾਂ ਵਲੋਂ ਅਦਾ |

| | | | | | |
|---|---|---|---|---|---|
| | | ਦਾ ਪਤਾ ਲਾਉਣ ਅਤੇ ਇਹ ਅਧਿਐਨ ਕਰਨ ਕਿ ਉਹ ਪੰਜਾਬ ਦੇ ਵਿਕਾਸ ਵਿੱਚ ਕਿਵੇਂ ਹਿੱਸਾ ਪਾ ਸਕਦੇ ਹਨ | | | ਕੀਤਾ ਜਾਂਦਾ ਹੈ। ਉਸ ਉਪਰੰਤ ਮਿਸ਼ਨ ਪੰਜਾਬ ਸਰਕਾਰ ਵਿਰੁਧ ਲੋੜੀਂਦਾ ਡੇਬਿਟ ਰੇਜ਼ ਕਰਦੇ ਹਨ ਅਤੇ ਮਹਾਂਲੇਖਾਕਾਰ, ਪੰਜਾਬ ਵਲੋਂ ਲੋੜੀਂਦੀ ਐਡਜਸਟਮੈਂਟ ਕੀਤੀ ਜਾਂਦੀ ਹੈ। ਭਾਰਤੀ ਮਿਸ਼ਨ ਆਮ ਤੌਰ ਤੇ ਇਹ ਡੇਬਿਟ ਦੌਰੇ ਤੋਂ ਕਾਫੀ ਚਿਰ ਪਿਛੋਂ ਰੇਜ਼ ਕਰਦੇ ਹਨ। |
| 8. ਸਰਦਾਰ ਸੁਖਜਿੰਦਰ ਸਿੰਘ, ਸਾਬਕਾ ਸਿਖਿਆ ਮੰਤਰੀ | ਯੂ. ਕੇ., | ਲੰਡਨ ਦੀ ਕੀਰਤਨਦਰਬਾਰ ਸੋਸਾਇਟੀ ਦੇ ਸੱਦੇ ਤੇ ਕੀਰਤਨ ਦਰਬਾਰ ਦਾ ਉਦਘਾਟਨ ਕਰਨ ਲਈ | 22-8-78 ਤੋਂ 4-9--78 | ਨਿੱਲ | ਪੰਜਾਬ ਸਰਕਾਰ ਨੇ ਕੋਈ ਖਰਚ ਨਹੀਂ ਕੀਤਾ ਕਿਉਂਕਿ ਇਹ ਦੌਰਾ ਪ੍ਰਾਈਵੇਟ ਸੀ। |
| 9. ਸਰਦਾਰ ਹਰਭਜਨ ਸਿੰਘ, ਖੁਰਾਕ ਤੇ ਸਪਲਾਈ ਮੰਤਰੀ | ਇੰਗਲੈਂਡ | ਸੁਪਰੀਮ ਕੌਂਸਲ ਆਫ਼ ਸਿੱਖਸ, 272 ਨੌਰਥ ਵੁਡ ਰੋਡ, ਸਾਊਥ ਹਾਲ, ਲੰਡਨ ਦੇ ਪ੍ਰਧਾਨ ਦੇ ਦੇ ਸੱਤੇ ਗਰ ਨਾਨਕ ਦੇਵ ਜੀ ਦੇ ਜਨਮ ਦਿਵਸ ਦੇ ਮੌਕੇ ਤੇ ਪ੍ਰਾਈਵੇਟ ਦੌਰਾ | 14--11-78 ਤੋਂ 4-12-78 | ਨਿੱਲ | ਉਹੀ |
| 10. ਸਰਦਾਰ ਸੁਖਦੇਵ ਸਿੰਘ, ਢੀਂਡਸਾ, ਰਾਜ ਮੰਤਰੀ, ਟਰਾਂਸਪੋਰਟ, ਯਾਤਰਾ ਤੇ ਖੇਡਾਂ | ਬੈਂਕੌਕ | ਇੰਡੀਅਨ ਓਲਿੰਪਕ ਐਸੋਸੀ-ਏਸ਼ਨ ਦੇ ਸੱਦੇ ਤੇ ਏਸ਼ੀਅਨ ਖੇਡਾਂ ਵਿੱਚ ਭਾਗ ਲੈਣ ਵਾਲੀਆਂ ਵੱਖ ਵੱਖ ਟੀਮਾਂ ਦੀ ਕਾਰ ਕਰਦਗੀ ਵੇਖਣ। | 5--12-78 ਤੋਂ 20-12-78 | ਨਿੱਲ | ਨਿੱਲ |

[ਮੁੱਖ ਮੰਤਰੀ]

It has been learnt that Sardar Sukhjinder Singh, the then Education Minister, also went abroad in or around December, 1977 but its confirmation has not, however, been possible.

**ਕਾਮਰੇਡ ਸੱਤ ਪਾਲ ਡਾਂਗ** : ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਕੋਈ ਮਨਿਸਟਰ ਸਾਹਿਬ ਬਾਹਰ ਇਲਾਜ ਕਰਾਉਣ ਲਈ ਅਮਰੀਕਾ ਜਾਵੇ ਅਤੇ ਨਾਲ ਹੀ ਕੋਈ ਸੀਵ-ਰੇਜ ਬੋਰਡ ਦਾ ਕੰਮ ਜੋੜ ਲੈਣ ਤਾਂ ਇਹ ਵਿਜ਼ਿਟ ਕੀ ਸਰਕਾਰੀ ਹੋਵੇਗਾ ਜਾਂ ਗੈਰਸਰਕਾਰੀ, ਕਿਉਂਕਿ ਜਵਾਬ ਵਿਚ ਤਾਂ ਸਰਕਾਰੀ ਦਸਿਆ ਹੈ ?

**ਮੁੱਖ ਮੰਤਰੀ** : ਰੂਲਜ਼ ਦੇ ਮੁਤਾਬਕ ਮਨਿਸਟਰ ਬਾਹਰ ਇਲਾਜ ਕਰਾਉਣ ਲਈ ਜਾ ਸਕਦੇ ਹਨ ਬਸ਼ਰਤੇਕਿ ਡਾਕਟਰ ਲਿਖ ਕੇ ਦੇਣ ਕਿ ਉਸ ਬੀਮਾਰੀ ਦਾ ਇਲਾਜ ਉਥੇ ਹੀ ਹੋ ਸਕਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਵਾਬ ਦੇ ਨੰਬਰ 9 ਤੇ ਦਿੱਤਾ ਹੋਇਆ ਹੈ ਕਿ ਸਰਦਾਰ ਹਰਭਜਨ ਸਿੰਘ ਹੋਰੀਂ ਗੁਰੂ ਨਾਨਕ ਦੇਵ ਜੀ ਦੇ ਉਤਸਵ ਦੇ ਸਬੰਧ ਵਿਚ ਬਾਹਰ ਟੂਰ ਤੇ ਗਏ ਸਨ। ਉਸ ਨੂੰ ਇਨਵੀਟੇਸ਼ਨ ਉਸ ਜੱਥੇਬੰਦੀ ਤੋਂ ਆਇਆ ਸੀ ਜਿਸ ਦਾ ਸਬੰਧ ਐਕਸਟਰੀਮਿਸਟਸ ਨਾਲ ਹੈ ਜਿਨ੍ਹਾਂ ਬਾਰੇ ਇਥੇ ਜੱਥੇਦਾਰ ਉਮਰਾਨੰਗਲ ਜੀ ਵੀ ਗੱਲਾਂ ਕਰਦੇ ਰਹਿੰਦੇ ਹਨ। ਕੀ ਇਹ ਗਲ ਮਨਿਸਟਰ ਸਾਹਿਬ ਵਾਸਤੇ ਵਾਜਬ ਹੈ ? ਮੈਂ ਚੀਫ ਮਨਿਸਟਰ ਸਾਹਿਬ ਦੀ ਰਾਏ ਜਾਣਨਾ ਚਾਹੁੰਦਾ ਹਾਂ ।

**ਮੁੱਖ ਮੰਤਰੀ** : ਇਸ ਚੀਜ਼ ਦਾ ਤਾਂ ਮੈਨੂੰ ਪਤਾ ਨਹੀਂ ਕਿ ਜਿਹੜਾ ਇਨਵੀਟੇਸ਼ਨ ਆਇਆ ਸੀ ਉਹ ਐਕਸਟਰੀਮਿਸਟਸ ਦਾ ਸੀ ਜਾਂ ਨਹੀਂ ਪਰ ਉਨ੍ਹਾਂ ਦੇ ਬਾਹਰ ਜਾਣ ਦੀ ਪਰਮਿਸ਼ਨ ਗੌਰਮਿੰਟ ਆਫ ਇੰਡੀਆ ਤੋਂ ਲਈ ਗਈ ਸੀ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੌਰਾਨ 8 ਮਨਿਸਟਰ ਸਾਹਿਬ ਬਾਹਰ ਗਏ । ਕੀ ਬਾਹਰ ਜਾਣ ਤੋਂ ਪਹਿਲਾਂ ਕਾਇਦੇ ਮੁਤਾਬਕ ਗੌਰਮਿੰਟ ਆਫ ਇੰਡੀਆ ਤੋਂ ਅਪਰੂਵਲ ਲਈ ਸੀ, ਜੇ ਲਈ ਸੀ ਤਾਂ ਕੀ ਸਾਰਿਆਂ ਵਾਸਤੇ ਲਈ ਸੀ ਜਾਂ ਕਿਹੜੇ ਕਿਹੜੇ ਲਈ ਲਈ ਸੀ ਅਤੇ ਕਿਹੜੇ ਕਿਹੜੇ ਬਗੈਰ ਪਰਮਿਸ਼ਨ ਤੋਂ ਬਾਹਰ ਗਏ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾਨ ਨੇ ਜੋ ਬਾਹਰ ਵਿਜ਼ਿਟ ਕੀਤੇ ਹਨ ਭਾਵੇਂ ਪ੍ਰਾਈਵੇਟ ਸਨ ਜਾਂ ਗੌਰਮਿੰਟ ਡਿਊਟੀ ਤੇ ਉਨ੍ਹਾਂ ਵਿਚ ਪਰਮਿਸ਼ਨ ਲਈ ਗਈ ਸੀ । ਸਿਰਫ ਸਰਦਾਰ ਸੁਖਜਿੰਦਰ ਸਿੰਘ ਜੀ ਦੇ ਕੇਸ ਵਿਚ ਇਕ ਦਫਾ ਪਰਮਿਸ਼ਨ ਨਹੀਂ ਲਈ ਸੀ ।

**ਸਰਦਾਰ ਸੰਤ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਇਹ ਵੀ ਦੱਸਣ ਦਾ ਕਸ਼ਟ ਕਰਨਗੇ ਕਿ ਇਲਾਜ ਵਾਸਤੇ ਬਾਹਰ ਮਨਿਸਟਰ ਸਾਹਿਬਾਨ ਜਾ ਸਕਦੇ ਹਨ ਜਾਂ ਐਮ. ਐਲ. ਏ. ਵੀ ਭੇਜੇ ਜਾ ਸਕਦੇ ਹਨ ? ਦੂਜੀ ਗਲ ਇਹ ਹੈ ਕਿ ਜਿਹੜੇ ਬਾਹਰ ਜਾਂਦੇ ਹਨ ਉਨ੍ਹਾਂ ਲਈ ਡਾਕਟਰ ਲਿਖ ਕੇ ਦਿੰਦੇ ਹਨ ਉਸ ਦਾ ਕਰਾਈਟੇਰੀਆ ਕੀ ਹੈ ? ਕਿਸੇ ਡਾਕਟਰ ਤੋਂ ਲਿਖਾ ਕੇ ਜਾ ਸਕਦੇ ਹਨ ਜਾਂ ਕਿਸੇ ਮਖਸੂਸ ਡਾਕਟਰ ਕੋਲੋਂ ?

**ਮੁੱਖ ਮੰਤਰੀ** : ਐਮ. ਐਲ. ਏ. ਵੀ ਜਾ ਸਕਦੇ ਹਨ। Ministers are entitled to same medical facilities as are available to Class I Officer of the Punjab Government.

ਸਰਦਾਰ ਬਲਵੰਤ ਸਿੰਘ ਜੀ ਵੀ ਟ੍ਰੀਟਮੈਂਟ ਵਾਸਤੇ ਬਾਹਰ ਗਏ ਸਨ । ਉਨ੍ਹਾਂ ਲਈ ਡਾਇ-ਰੈਕਟਰ ਆਫ਼ ਹੈਲਥ ਸਰਵਿਸਿਜ਼, ਪੰਜਾਬ ਨੇ ਲਿਖ ਕੇ ਦਿੱਤਾ ਸੀ ਅਤੇ ਪੀ.ਜੀ. ਆਈ. ਨੇ ਵੀ। ਵੈਸੇ ਐਮ. ਐਲ. ਏ. ਸਾਹਿਬਾਨ ਵੀ ਇਲਾਜ ਵਾਸਤੇ ਜਾਂਦੇ ਰਹੇ ਹਨ।

**ਸ੍ਰੀ ਸਪੀਕਰ:** ਠੀਕ ਹੈ, ਰੰਧਾਵਾ ਸਾਹਿਬ ਵੀ ਗਏ ਸਨ।

**ਕਾਮਰੇਡ ਸੱਤ ਪਾਲ ਡਾਂਗ:** ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਸਦਨ ਵਿਚ ਜਵਾਬ ਰਖਿਆ ਹੈ ਔਰ ਉਸ ਦੀ ਐਡਵਾਂਸ ਕਾਪੀ ਵੀ ਮਿਲ ਗਈ ਸੀ। ਇਸ ਤੋਂ ਇਲਾਵਾ ਇਕ ਹੋਰ ਸਪਲੀਮੈਂਟਰੀ ਜਵਾਬ ਆਇਆ ਹੈ ਕਿ ਜਦੋਂ ਐਜੂਕੇਸ਼ਨ ਮਨਿਸਟਰ ਸਾਹਿਬ, ਸਰਦਾਰ ਸੁਖਜਿੰਦਰ ਸਿੰਘ ਜੀ ਬਾਹਰ ਗਏ ਸਨ ਉਹ ਬਗੈਰ ਇਜਾਜ਼ਤ ਗਏ ਸਨ। ਉਹ ਕਿਹੜੇ ਸਰਕਮਸਟਾਂਸਿਜ਼ ਸਨ ਜਿਨ੍ਹਾਂ ਕਰ ਕੇ ਪਹਿਲੇ ਜਵਾਬ ਵਿਚ ਨਹੀਂ ਆ ਸਕਿਆ । ਕੀ ਪਹਿਲਾਂ ਰਿਕਾਰਡ ਨਹੀਂ ਸੀ ਲਭਿਆ ਜਾਂ ਕੋਈ ਹੋਰ ਗਲ ਸੀ ? ਕੀ ਉਹ ਦੌਰਾ ਸਰਕਾਰੀ ਸੀ ਜਾਂ ਗੈਰ ਸਰਕਾਰੀ ਸੀ? ਕੀ ਵਜ੍ਹਾ ਸੀ ?

**ਮੁੱਖ ਮੰਤਰੀ:** ਜੋ ਗੌਰਮਿੰਟ ਦਾ ਰਿਕਾਰਡ ਸੀ ਉਸ ਵਿਚ ਲਿਖਿਆ ਸੀ ਕਿ ਗੌਰਮਿੰਟ ਆਫ਼ ਇੰਡੀਆ ਦੀ ਪਰਮਿਸ਼ਨ ਨਾਲ ਗਿਆ ਸੀ, ਲੇਕਿਨ ਬਾਦ ਵਿਚ ਜੋ ਇਨਫਰਮੇਸ਼ਨ ਮਿਲੀ, ਕਿਉਂਕਿ ਅਸੀਂ ਕੋਈ ਚੀਜ਼ ਹਾਊਸ ਤੋਂ ਛੁਪਾਉਣਾ ਨਹੀਂ ਚਾਹੁੰਦੇ, ਉਹ ਗੌਰਮਿੰਟ ਆਫ਼ ਇੰਡੀਆ ਦੀ ਪਰਮਿਸ਼ਨ ਤੋਂ ਬਗੈਰ ਗਏ ਸਨ । ਉਨ੍ਹਾਂ ਨੇ ਮੇਰੇ ਨਾਲ ਜ਼ਰੂਰ ਡਿਸਕਸ ਕੀਤਾ ਸੀ। ਇਹ ਨਹੀਂ ਕਿ ਗੌਰਮਿੰਟ ਆਫ਼ ਇੰਡੀਆ ਤੋਂ ਪਰਮਿਸ਼ਨ ਲਈ ਸੀ ।

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੂੰ ਜਿਹੜੇ ਬਾਹਰੋਂ ਇਨਵੀਟੇਸ਼ਨ ਆਉਂਦੇ ਹਨ, ਭਾਵੇਂ ਕੀਰਤਨ ਦਰਬਾਰ ਤੋਂ, ਭਾਵੇਂ ਸੁਪਰੀਮ ਕੌਂਸਲ ਆਫ਼ ਸਿਖਸ ਤੋਂ ਜਾਂ ਕਿਸੇ ਹੋਰ ਸੰਸਥਾ ਤੋਂ, ਉਨ੍ਹਾਂ ਦੇ ਨਾਲ ਟਿਕਟ ਵੀ ਆਉਂਦਾ ਹੈ, ਇਹ ਉਨੀਂ ਦੇਰ ਤਕ ਬਾਹਰ ਨਹੀਂ ਜਾ ਸਕਦੇ ਜਦ ਤਕ ਕੀ ਹੋਮ ਮਨਿਸਟਰੀ ਆਫ਼ ਇੰਡੀਆ ਕਲੀਅਰੈਂਸ ਨਾ ਦੇਵੇ। ਕੀ ਇਨ੍ਹਾਂ ਕੇਸਾਂ ਵਿਚ ਕਲੀਅਰੈਂਸ ਲਈ ਸੀ ਜਾਂ ਨਹੀਂ ਔਰ ਜੇ ਨਹੀਂ ਲਈ ਗਈ ਤਾਂ ਉਸ ਬਾਰੇ ਮੁੱਖ ਮੰਤਰੀ ਸਾਹਿਬ ਕੀ ਕਾਰਵਾਈ ਕਰਨਗੇ ?

**ਮੁੱਖ ਮੰਤਰੀ:** ਸਾਰੇ ਮਨਿਸਟਰ ਸਾਹਿਬਨ ਦੇ ਕੇਸਾਂ ਵਿਚ ਕਲੀਅਰੈਂਸ ਲਈ ਗਈ ਸੀ ਐਕਸੈਪਟ ਇਕ ਕੇਸ ਦੇ ।

**ਸ੍ਰੀ ਹਰਬੰਸ ਲਾਲ ਖੰਨਾ:** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਮਨਿਸਟਰ ਸਾਹਿਬ ਫ਼ਾਰਨ ਗਏ ਹਨ ਕੀ ਉਨ੍ਹਾਂ ਦਾ ਇਸ ਤਰੀਕੇ ਨਾਲ ਮਾਣ ਤਾਂ ਨਹੀਂ ਹੋਇਆ ਜਿਸ ਤਰ੍ਹਾਂ ਐਮਰਜੈਂਸੀ ਦੌਰਾਨ ਸਰਦਰ ਉਮਰਾਓ ਸਿੰਘ ਜੀ ਦਾ ਹੋਇਆ ਸੀ ?

(ਕੋਈ ਉੱਤਰ ਨਹੀਂ ਆਇਆ))

**Officers/Officials of Irrigation Department on Deputation with the Punjab State Tube-well Corporation**

***1278. Master Chand Singh:** Will the Chief Minister be pleased to state—

(a) the names and designations of Officers/Officials of Irrigation Department who are on deputation with the Punjab State,

[Master Chand Singh]

Tubewell Corporation alongwith the date since when they have been on deputation ;

(b) the criteria adopted for selection of Officers/Officials for sending them on deputation to the said Corporation ;

(c) whether there are any Government instructions to the effect that an Officer/Official cannot remain on deputation for more than 5 years ; if so, the details thereof ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਅਫ਼ਸਰਾਂ ਅਤੇ ਕਰਮਚਾਰੀਆਂ ਨੂੰ, ਕਾਰਪੋਰੇਸ਼ਨ ਵਿਚ ਉਨ੍ਹਾਂ ਦੀ ਯੋਗਤਾ ਤਜਰਬੇ ਅਤੇ ਕੰਮ ਕਰਨ ਦੀ ਸਮਰੱਥਾ ਦੇ ਆਧਾਰ ਤੇ ਡੈਪੂਟੇਸ਼ਨ ਤੇ ਲਿਆ ਜਾਂਦਾ ਹੈ ।

(ੲ) ਨਹੀਂ ਜੀ, ਡੈਪੂਟੇਸ਼ਨ ਦਾ ਸਮਾਂ ਵਿੱਤ ਵਿਭਾਗ ਦੀ ਮਨਜ਼ੂਰੀ ਨਾਲ 5 ਸਾਲ ਤੋਂ ਵੱਧ ਸਮੇਂ ਲਈ ਵਧਾਇਆ ਜਾ ਸਕਦਾ ਹੈ ।

**LIST**

| Serial No. | Name and Designation | Date of joining on deputation |
|---|---|---|
| | *Sarvshri*— | |
| | MANAGING DIRECTOR | |
| 1. | R.K. Sabharwal | 16-1-79 |
| | SUPERINTENDING ENGINEERS | |
| 1. | H.S. Rosha | 22-8-75 |
| 2. | J.K. Dhir | 7-3-74 |
| 3. | Banta Singh | 7-3-74 |
| 4. | Kartar Singh | 17-10-73 |
| 5. | Santokh Singh | 28-3-76 |
| 6. | Partap Singh | 23-11-78 |
| | DIVISIONAL ENGINEERS | |
| 1. | Gurdial Singh | 15-1-78 |
| 2. | Surinder Mohan | 4-1-78 |
| 3. | A.S. Randhawa | 31-10-77 |
| 4. | Hans Raj Verma | 1-3-78 |
| 5. | Ajit Ram Saini | 6-8-78 |
| 6. | Mohinder Singh | 24-5-74 |

| Serial No. | Name and Designation | Date of joining on deputation |
|---|---|---|
| | *Sarvshri*— | |
| 7. | Sujan Singh | 1-9-77 |
| 8. | Ragbir Singh | 8-2-78 |
| 9. | Ramesh Chander | 4-11-77 |
| 10. | O. P. Kundra | 2-9-77 |
| 11. | P.M. Sood | 2-9-76 |
| 12. | Balbir Singh | 24-11-78 |
| 13. | O.P. Singla | 1-9-76 |
| 14. | Gurcharan Singh | 31-7-75 |
| 15. | S.P. Tyagi | 11-11-77 |
| 16. | K.N. Singh | 18-4-77 |
| 17. | S.K. Nanda | 2-11-77 |
| 18. | K.S. Prem | 1-6-78 |
| 19. | Prem Kumar Sharma | 6-3-78 |
| 20. | Josph Baksh | 17-3-78 |
| | ASSISTANT ENGINEERS | |
| 1. | Jiwan Singh | 30-10-78 |
| 2. | D.R. Modgil | 22-6-77 |
| 3. | Charanjit Singh | 17-10-77 |
| 4. | Pritam Singh | 1-3-78 |
| 5. | Shanti Sarup Gakhar | 15-7-77 |
| 6. | Behari Lal | 18-10-77 |
| 7. | Jarnail Singh | 18-11-76 |
| 8. | Harbans Singh | 28-2-78 |
| 9. | S.S. Bedi | 12-5-78 |
| 10. | Yash Pal Bansal | 20-10-77 |
| 11. | Krishan Gopal Sharma | 8-11-77 |
| 12. | J.S. Grewal | 28-6-76 |
| 13. | Santokh Singh Gandhi | 2-3-78 |
| 14. | R.D. Aggarwal | 12-9-77 |
| 15. | Rajeshwar Sharma | 6-10-77 |
| 16. | Balwant Singh | 18-10-77 |
| 17. | Chaman Lal Goel | 3-11-77 |

[Chief Minister]

| Serial No. | Name and Designation | Date of joining on deputation | |
|---|---|---|---|
| | *Sarvshri*-- | | |
| 18. | Karnail Singh | 7-11-77 | (Under Suspension) |
| 19. | Uttam Chand | 6-12-77 | |
| 20. | Hardev Singh | 16-5-74 | |
| 21. | S.M. Bhardwaj | 6-10-77 | |
| 22. | Mohinder Singh | 2-11-77 | |
| 23. | Kirpal Singh | 23-1-79 | |
| 24. | Jasbir Singh | 18-10-77 | |
| 25. | Murari Lal Gupta | 18-10-77 | |
| 26. | Sohan Lal Goyal | 18-10-77 | |
| 27. | O.P. Duggal | 7-11-77 | |
| 28. | Karnail Singh | 22-12-77 | |
| 29. | Narinder Kumar Saddi | 18-10-77 | |
| 30. | S.L. Kapoor | 7-11-77 | |
| 31. | V.P. Verma | 3-10-77 | |
| 32. | D.P. Blassi | 3-10-77 | |
| 33. | S.L. Aggarwal | 4-11-77 | |
| 34. | Mangat Rai | 4-4-78 | |
| 35. | Raj Kumar | 12-1-78 | |
| 36. | Kabul Singh | 19-12-77 | |
| 37. | Gurnek Singh | 2-3-78 | |
| 38. | Monhar Lal | 28-2-78 | |
| 39. | Gurdev Singh Mangat | 28-2-78 | |
| 40. | Prem Singh | 28-2-78 | |
| 41. | Mohinder Singh Johli | 1-3-78 | |
| 42. | R.C. Nayyar | 9-3-78 | |
| 43. | S.N. Mehta | 13-10-77 | |
| 44. | S.S. Aulkh | 20-7-77 | |
| 45. | K.S. Parmar | 24-3-77 | |
| 46. | Charan Singh | 8-11-77 | |
| 47. | Balwant Rai | 19-10-77 | |
| 48. | N.P. Bajwa | 8-11-77 | |

| Serial No. | Name and Designation | Date of joining on deputation | |
|---|---|---|---|
| | *Sarvshri*— | | |
| 49. | Puram Singh | 1-6-78 | |
| 50. | Naunihal Singh | 5-10-77 | |
| 51. | V.K. Sharma A.T.O. | 7-11-77 | |
| 52. | Charanjit Singh | 4-11-77 | |
| 53. | S.K. Bajaj | 2-11-77 | |
| 54. | Baldev Raj | 4-11-77 | |
| 55. | M.L. Budhwar | 13-10-77 | |
| 56. | Harbhajan Singh | 5-10-78 | |
| 57. | Karnail Singh | 5-7-78 | |
| 58. | Lal Singh | 7-2-79 | |
| 59. | B.S. Randhawa | 19-5-75 | |
| 60. | G.S. Gill | 14-6-74 | |
| 61. | J.S. Thind | 5-3-75 | |
| 62. | Avtar Singh | 10-11-72 | |
| | DEPUTY COLLECTORS | | |
| 1. | Amrik Singh | 28-11-77 | |
| 2. | Waryam Singh | 22-12-77 | |
| | PEON | | |
| 1. | Labhu Ram | 1-8-73 | |
| | RESEARCH ASSISTANTS | | |
| 1. | Tarlochan Singh | 16-5-77 | |
| 2. | Avtar Singh | 24-10-77 | |
| | ASSISTANT RESEARCH OFFICERS | | |
| 1. | Gurbax Singh | 6-6-78 | |
| 2. | Fata Singh | 5-5-78 | |
| | SECTIONAL OFFICERS ON DEPUTATION | | |
| 1. | Charanjit Singh | .. | 17-8-77 (F.N.) |
| 2. | Gopal Krishan | .. | 8-11-77 |
| 3. | Jatinder Nath Kapoor | .. | 7-11-77 (F.N.) |
| 4. | Surinder Singh Bhullar | .. | 7-11-77 (F.N.) |
| 5. | Balbir Singh | .. | 25-8-77 |
| 6. | Mangu Ram | .. | 18-8-77 |

[Chief Minister]

| Serial No. | Name and Designation | | Date of joining |
|---|---|---|---|
| | *Sarvshri—* | | |
| 7. | Jai Parkash | .. | 26-11-77 (F.N.) |
| 8. | S.K. Thamb | .. | 7-11-77 |
| 9. | Baldev Kumar | .. | 7-11-77 |
| 10. | Inderjit Singh | .. | 19-12-77 |
| 11. | Partap Chander Thamp | .. | 8-3-78 |
| 12. | Sardar Singh | .. | 7-11-77 |
| 13. | Parshotam Lal | .. | 6-1-78 |
| 14. | Mandan Lal | .. | 17-1-78 |
| 15. | Ram Bhagwan | .. | 16-1-78 |
| 16. | Hem Ram Singla | .. | 20-1-78 |
| 17. | Ram Singh | .. | 25-1-78 |
| 18. | Wazir Chand | .. | 18-1-78 |
| 19. | R.P. Goal | .. | 14-7-78 |
| 20. | Iqbal Singh Kapoor | .. | 3-11-77 |
| 21. | Charan Singh | .. | 3-11-77 |
| 22. | Raj Kumar | .. | 3-11-77 |
| 23. | Satnam Singh | .. | 7-11-77 |
| 24. | Prem Sagar Behl | .. | 28-3-78 |
| 25. | Bharat Inder Khullar | .. | 29-9-77 |
| 26. | Sarup Singh | .. | 29-8-77 |
| 27 | Harbans Lal Gupta | .. | 3-11-77 |
| 28. | Tarlochan Singh | .. | 3-11-77 |
| 29 | Ramesh Kumar | .. | 3-11-77 |
| 30 | Joginder Singh | .. | 7-11-77 |
| 31 | Jai Parkash | .. | 26- 12-77 |
| 32 | Bhupinder Singh Anand | .. | 5-9-77 |
| 33. | Sukhminder Singh | .. | 5-9-77 |
| 34. | Sampuran Singh | .. | 12-9-77 |
| 35 | Mansha Ram | .. | 6-10-78 |

| Serial No. | Name and Designation | | Date of Joining |
|---|---|---|---|
| | *Sarvshri—* | | |
| 36 | Manjit Singh Toor | .. | 7-10-77 |
| 37 | Sardar Singh | .. | 16-11-77 |
| 38 | Gurdev Singh | .. | 2-11-77 |
| 39 | Sat Pal Sharma | .. | 2-11-77 |
| 40 | Gurdev Singh | .. | 2-11-77 |
| 41 | Uttamjit Singh | .. | 2-11-77 |
| 42 | S.C. Malik | .. | 9-11-77 |
| 43 | Amar Nath Goel | .. | 7-11-77 |
| 44 | R.D. Mehindiratta | .. | 7-11-77 |
| 45 | V.P Joshi | .. | 7-11-77 |
| 46 | Ramesh Chand Sood | .. | 16-1-78 |
| 47 | Manjit Singh | .. | 16-1-78 |
| 48. | Agiakar Singh | .. | 29-8-77 |
| 49 | Panna Lal | .. | 16-9-78 |
| 50 | Ram Sarup | .. | 19-8-77 |
| 51 | Paramjitder Singh | .. | 8-4-74 |
| 52 | Sita Ram | .. | 3-11-77 |
| 53 | Kulwant Singh Panesar | .. | 7-11-77 |
| 54 | Darshan Singh | .. | 7-11-77 |
| 55. | Raj Kumar Gupta | .. | 7-11-77 |
| 56 | Avtar Singh | .. | 7-11-77 |
| 57 | Narinder Singh | .. | 7-11-77 |
| 58 | Ranjit Singh Sethi | .. | 7-11-77 |
| 59 | Bal Krishan | .. | 7-11-77 |
| 60 | J.S. Bagga | .. | 17-1-78 |
| 61 | Madan Lal Singla | .. | 24-1-78 |
| 62 | Manjit Singh | .. | 13-1-78 |
| 63 | Hazari Lal | .. | 15-9-78 |
| 64 | Baja Singh | .. | 3-7-78 |

[Chief Minister]

| Serial No. | Category | Name and Designation | Date of joining |
|---|---|---|---|
| | *Sarvshri—* | | |
| 1 | C.H.D. | Amar Nath, C.H.D. .. | 1-9-76 |
| 2. | ” | Bhupinder Singh, C.H.D. .. | 31-10-77 |
| 3. | ” | Gopal Krishan Mohan, C.H.D. .. | 16-7-75 |
| 4. | ” | Darshan Lal Ahuja, C.H.D. .. | 18-5-78 |
| 5. | ” | Roop Lal Sharma, D.H.D. .. | 1-8-79 |
| 6. | D.H.D. | Surinder Nath, D.H.D. .. | 6-6-75 |
| 7. | ” | Karam Singh, D.H.D. .. | 1-9-77 |
| 8. | ” | Ganda Ram, D.H.D. .. | 27-10-77 |
| 9. | ” | Raghbir Singh, D.H.D. .. | 9-1-78 |
| 10. | ” | Ram Parkash, D.H.D. .. | 3-10-77 |
| 11. | ” | Amarjit Singh, D.H.D. .. | 30-9-77 |
| 12. | ” | Ram Kumar Gogna, D.H.D. .. | 24-7-75 |
| 13. | ” | Pritpal Singh, Draftsman .. | 24-10-77 |
| 14. | ” | Harjit Singh, D. H. D. .. | 1-2-78 |
| 15. | ” | Angrej Singh, Draftsman .. | 2-11-72 |
| 16. | ” | Sushil Kumar, Joshi, D.H.D. .. | 14-10-77 |
| 17. | ” | Madan Mohan Bhandri, D.H.D. .. | 28-3-74 |
| 18. | ” | Phagga Ram, D.H.D .. | 15-11-77 |
| 19. | D/man | Baldev Singh .. | 15-11-77 |
| 20. | ” | Partap Chand .. | 7-2-78 |
| 21. | ” | Lalit Kumar .. | 19-10-77 |
| 22. | ” | Mohinder Singh Saini .. | 14-11-77 |
| 23. | ” | Surinder Singh .. | 8-2-78 |
| 24. | ” | Mohan Lal .. | 9-3-78 |
| 25. | ” | Rajinder Singh .. | 7-11-77 |
| 26. | ” | Tarlochan Singh Gill .. | 23-12-77 |
| 27. | ” | Darshan Kumar .. | 7-2-78 |
| 28. | ” | Surinder Kumar Kapoor .. | 9-9-77 |
| 29. | ” | K. K. Kochhar .. | 13-9-77 |
| 30. | ” | Chander Shekhar .. | 4-10-78 |
| 31. | ” | Raj Kumar .. | 13-10-78 |
| 32. | ” | Gurdial Singh Gill .. | 28-11-77 |
| 33. | Tracer | Harinder Singh .. | 1-9-77 |
| 34. | ” | Dharam Singh .. | 20-9-77 |
| 35. | ” | Harish Chander Kapuria .. | 12-1-77 |
| 36. | ” | Om Parkash Gupta .. | 15-9-77 |

| Serial No | Category | Name and Designation | | Date of joining |
|---|---|---|---|---|
| | | *Sarvshri—* CLERK | | |
| 1. | Clerk | Chiman Lal | .. | 8-3-78 |
| 2. | ” | Rattan Chand | ... | 11-1-78 |
| 3. | ” | Gurdeep Kaur | .. | 7-10-77 |
| 4. | ” | Achhar Dass | ... | 2-1-78 |
| 5. | S/T | Gurdev Singh | ... | 8-5-78 |
| 6. | ” | Y.N. Paul | ... | 12-12-77 |
| 7. | Sr-Scale S/G | Madan Gopal Singh | ... | 5-2-79 |
| 8 | J.A. | Prem Chand Saini | .. | 5-2-79 |
| 9. | ” | R.K. Lumba | ... | 20-2-79 |
| 10. | S/G | Ravinder Pal Singh | .. | 1-3-78 |
| | | JUNIOR ASSISTANT | | |
| 1. | Jr. Assistant | Niranjan Singh, A/C | .. | 2-11-77 |
| 2. | ” | Tarsem Chand, Clerk | .. | 31-10-77 |
| 3. | ” | Hans Raj | ... | 30-12-77 |
| 4. | ” | Balkar Singh | ... | 15-9-78 |
| 5 | ” | Mohinder Pal | ... | 15-3-78 |
| 6. | ” | Rajinder Singh | ... | 1-3-78 |
| 7. | ” | Ram Kishan | ... | 9-1-78 |
| 8. | ” | Kishore Chand | .. | 6-6-78 |
| 9. | ” | Nrinder Pal Bhatnagar | ... | 11-5-78 |
| 10. | ” | Amroo Ram | ... | 9-11-77 |
| 11 | ” | Piara Ram | ... | 16-12-77 |
| 12. | ” | Ram Murti Sahotra | ... | 7-12-77 |
| 13. | ” | Sohan Singh | ... | 6-2-78 |
| 14. | ” | Ram Piara | ... | 20-12-77 |
| 15. | ” | Niranjan Singh | ... | 2-11-77 |
| 16 | ” | Sikander Kumar | ... | 9-1-78 |
| 17. | ” | Jiwan Ram | ... | 25-5-74 |
| 18. | ” | Ladli Parshad | ... | 17-6-77 |
| 19 | ” | Jagan Nath | ... | 21-12-77 |

[Chief Minister]

| Serial No. | Category | Name and Designation | | Date of joining |
|---|---|---|---|---|
| | | *Sarvshri—* | | |
| 20. | Jr. Assistant | Krishan Dyal | .. | 30-12-77 |
| 21. | " | Surinder Pal Sharma | .. | 2-1-78 |
| 22. | " | Parmat Singh | .. | 13-3-78 |
| 23. | " | Swarana Ram | .. | 18-1-78 |
| 24. | " | Joginder Singh | .. | 30-12-77 |
| 25. | " | Pritam Singh | .. | 9-2-78 |
| 26. | " | Dilbagh Singh | .. | 8-3-78 |
| 27. | " | Moti Ram | .. | 8-3-78 |
| 28. | " | Mawa Singh | .. | 8-5-78 |
| 29 | " | Nasib Chand | .. | 9-1-78 |
| 30. | " | Ram Parkash | .. | 11-1-78 |
| 31. | " | Sham Sunder | .. | 30-1-78 |
| 32. | " | Rajinder Kumar | .. | 6-4-78 |
| 33. | " | Mukhtiar Singh | .. | 10-4-78 |
| 34. | " | Davinder Singh | .. | 5-1-78 |
| 35 | " | Ram Singh | .. | 16-3-78 |

HEAD ASSISTANT DEPUTATIONIST

| Serial No. | Name | Name of Branch/ Division/Circle | Date of Joining |
|---|---|---|---|
| | *Sarvshri—* | | |
| 1. | Surjit Singh, Hothi Assistant | H.O. (H.A. Works) | 1-3-77 |
| 2. | Harbans Singh, Assitant | S.E. Planning | 1-3-78 |
| 3. | Ujjagar Dass, Circle Superintendent | Works-I | 23-6-78 |
| 4. | Narinder, Singh Circle Superintendent | Constructing Circle-II | 8-3-78 |
| 5. | Harbhajan Singh Arora, Head Clerk | Project Circle | 22-7-77 |
| 6. | B.S. Malhi, Assistant | P.A. to M.D. | 6-11-72 |
| | **A.P.O.** | | |
| 1. | Piara Singh Sodhi | Head Office | 7-12-77 |
| 2. | R.S. Bhatia | Head Office | 1-3-78 |

| Serial No. | Name | Name of Branch/ Division/Circle | Date of Joining |
|---|---|---|---|
| | *Sarvshri* — ASSISTANT (DEPUTATIONIST) | | |
| 1. | Narain Singh Batra, Assistant | Personnel-I | 1-12-78 |
| 2. | Labh Singh, Head Clerk | Personnel-II | 27-1-78 |
| 3. | Bhagat Ram Sharma, Head Clerk | Panjnwa Lining Division No, I | 4-11-77 |
| 4. | Sher Singh, Account Clerk | Lining Division Abohar | 20-5-76 |
| 5. | Prem Chand, Head Clerk | Lining Division Nabha | 1-8-78 |
| 6. | Harbhajan Singh, Account Clerk | Works-I | 3-1-78 |

| Serial No. | Name | Designation | Date of Joining the P.S.T.C. | |
|---|---|---|---|---|
| 1 | 2 | 3 | 4 | 5 |
| | *Sarvshri*— | | | |
| 1. | Amrit Lal | Zilladars | 8-11-73 | |
| 2. | Vishnu Parkash | Do | 5-12-73 | |
| 3. | Labh Dass | Do | 7-6-74 | |
| 4. | Suraj Parkash | Do | 7-6-74 | |
| 5. | Madan Lal | Do | 19-1-76 | |
| 6. | Sudershan Lal Bhandari | Do | 22-7-76 | |
| 7. | Sukhdev Singh | Do | 21-6-77 | |
| 8. | Janak Raj | Do | 18-8-77 | |
| 9. | Kasturi Lal | Do | 22-8-77 | |
| 10. | Bhajan Singh | Do | 7-9-77 | |
| 11. | Ram Krishan Dass | Do | 9-9-77 | |
| 12. | Tirlok Singh | Do | 31-10-77 | |
| 13. | Shadi Lal | Do | 26-12-77 | |
| 14. | Jagdish Chand | Do | 26-12-77 | |
| 15. | Harchand Singh | Do | 26-12-77 | |
| 16. | Mohinder Singh | Do | 26-12-77 | |
| 17. | Sham Lal Kaushal | Do | 30-12-77 | |
| 18. | Dharam Pal | Do | 2-1-78 | |
| 19. | Devinder Singh | Do | 2-1-78 | |
| 20. | Bhajan Singh | Do | 5-1-78 | |
| 21. | Niranjan Singh | Do | 5-1-78 | |

[Chief Minister]

| Sr. No. | Name | Designation | Date of Joining the P.S.T.C. | |
|---|---|---|---|---|
| | Sarvshri— | | | |
| 22. | Dhanwant Rai | Head Revenue Clerk | 16-12-77 | |
| 23. | Des Raj | Ditto | 19-12-77 | |
| 24. | Sham Lal | Ditto | 21-12-77 | |
| 25. | Kartar Singh | Ditto | 26-12-77 | |
| 26. | Kartar Singh | Ditto | 27-12-77 | |
| 27. | Bhag Singh | Ditto | 30-12-77 | |
| 28. | Bhagwan Das | Ditto | 15-3-78 | |
| 29. | Sain Dass | Ditto | 19-4-78 | |
| 30. | Kirpal Singh | Ditto | 8-5-78 | |
| 31. | Dev Raj | Revenue Clerk | 10-10-77 | |
| 32. | Achhru Ram | Ditto | 11-1-78 | |
| 33. | Niranjan Singh | Ditto | 17-9-73 | (Reversion orders since received.) |
| 34. | Harcharan Singh | Assistant Revenue Clerk | 22-11-74 | |
| 35. | Gian Chand | Ditto | 15-12-77 | |
| 36. | Raghbir Singh | Ditto | 26-12-77 | |
| 37. | Jamna Dass | Ditto | 28-12-77 | |
| 38. | Jagir Singh | Ditto | 4-1-78 | |
| 39. | Om Parkash | Ditto | 6-1-78 | |
| 40. | Puran Singh | Ditto | 9-1-78 | |
| 41. | Daljit Singh | Ditto | 9-2-78 | |
| 42. | Harcharan Singh | Ditto | 13-10-77 | |
| 43. | Sajjan Singh | Ditto | 27-9-78 | |
| 44. | Gurbachan Singh | Irrigation Booking Clerk | 23-9-77 | |
| 45. | Udham Singh | Ditto | 29-9-77 | |
| 46. | Budh Singh | Ditto | 30-12-77 | |
| 47. | Raghubar Dayal | Ditto | 21-10-77 | |
| 48. | Sham Lal Sharma | Ditto | 3-11-77 | |
| 49. | Mohinder Singh | Ditto | 26-12-77 | |
| 50. | Avtar Singh | Ditto | 26-12-77 | |
| 51. | Sarbjit Singh | Ditto | 28-12-77 | |

| Sr. No. | Name | Designation | Date of Joining the P.S.T.C. |
|---|---|---|---|
| | Sarvshri— | | |
| 52. | Rajinder Pal | Irrigation Booking Clerk | 28-12-77 |
| 53. | Kewal Chand | Ditto | 28-12-77 |
| 54. | Pritam Singh | Ditto | 31-12-77 |
| 55. | Krishan Lal | Ditto | 3-1-78 |
| 56. | Ganpat Rai | Ditto | 12-1-78 |
| 57. | Ved Parkash | Ditto | 30-1-78 |
| 58. | Parkash Chand | Ditto | 30-1-78 |
| 59. | Sham Lal | Ditto | 31-1-78 |
| 60. | Balwinder Singh | Ditto | 1-2-78 |
| 61. | Ram Murti | Ditto | 8-2-78 |
| 62. | Rattan Chand | Ditto | 14-3-78 |
| 63. | Basakha Singh | Ditto | 11-4-78 |
| 64. | Attar Singh | Ditto | 4-9-78 |

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕਰਮਚਾਰੀ ਜਾਂ ਅਫ਼ਸਰ ਡੈਪੂਟੇਸ਼ਨ ਤੇ ਜਾਂਦੇ ਹਨ ਉਹ ਜਾਂ ਤੇ ਲੋਅਰ ਪੋਸਟ ਤੋਂ ਹਾਇਰ ਪੋਸਟ ਤੇ ਜਾਂਦੇ ਹਨ ਜਾਂ ਫਿਰ ਉਨ੍ਹਾਂ ਨੂੰ ਡੈਪੂਟੇਸ਼ਨ ਅਲਾਊਂਸ ਦਿੱਤਾ ਜਾਂਦਾ ਹੈ । ਇਸ ਤਰ੍ਹਾਂ ਬਿਨਾ ਵਜ੍ਹਾ ਖਰਚਾ ਜ਼ਿਆਦਾ ਕੀਤਾ ਜਾਂਦਾ ਹੈ । ਹਾਲਾਂ ਕਿ ਇਨੀਂ ਅੱਨਐਮਪਲਾਇਮੈਂਟ ਹੈ ਔਰ ਹਰ ਕੈਟੇਗਰੀ ਦੇ ਬੰਦੇ ਮਿਲ ਸਕਦੇ ਹਨ ਪਰ ਇਡੀ ਵੱਡੀ ਲਿਸਟ ਡੈਪੂਟੇਸ਼ਨਿਸਟਸ ਦੀ ਦਿੱਤੀ ਹੋਈ ਹੈ । ਮੈਂ ਕਹਿੰਦਾ ਹਾਂ ਕਿ ਸਿਧੀ ਭਰਤੀ ਕੀਤੀ ਜਾਵੇ ਉਨ੍ਹਾਂ ਦੀ ਛੁੱਟੀ ਕੀਤੀ ਜਾਵੇ ਅਤੇ ਡੈਪੂਟੇਸ਼ਨਿਸਟਸ ਵਾਪਸ ਭੇਜੇ ਜਾਣ।

**ਮੁੱਖ ਮੰਤਰੀ:** ਇਸ ਕਾਰਪੋਰੇਸ਼ਨ ਨੂੰ ਬਣੇ ਨੂੰ ਕੋਈ ਬਹੁਤੀ ਦੇਰ ਨਹੀਂ ਹੋਈ। ਇਸ ਦੇ ਵਿਚ ਐਕਸਪੀਰੀਐਂਸਡ ਅਫ਼ਸਰਾਂ ਦੀ ਲੋੜ ਹੁੰਦੀ ਹੈ, ਜਿਹੜੀ ਕਿ ਕੰਮ ਸੁਚਾਰੂ ਰੂਪ ਵਿਚ ਚਲਾ ਸਕਣ, ਇਸ ਲਈ ਡੈਪੂਟੇਸ਼ਨ ਤੇ ਲਏ ਜਾਂਦੇ ਹਨ ।

**ਮਾਸਟਰ ਚੰਦ ਸਿੰਘ:** ਜਿਹੜੇ ਅਫ਼ਸਰ ਉਥੇ ਲਏ ਜਾਂਦੇ ਹਨ ਉਨ੍ਹਾਂ ਦੀ ਸੀਨੀਆਰਟੀ ਦਾ ਕੋਈ ਖਿਆਲ ਨਹੀਂ ਰਖਿਆ ਜਾਂਦਾ ਅਤੇ ਉਥੇ ਲਿਹਾਜ਼ਦਾਰੀ ਵਰਤੀ ਜਾਂਦੀ ਹੈ । ਉਥੇ ਜਿਹੜੀ ਅੰਧੇਰ ਗਰਦੀ ਹੁੰਦੀ ਹੈ ਉਸ ਦੇ ਬਾਰੇ ਕੋਈ ਪੜਤਾਲ ਕਰਨਗੇ ?

**ਮੁੱਖ ਮੰਤਰੀ :** ਮੇਰੇ ਨੋਟਿਸ ਵਿਚ ਹਾਲੇ ਤੱਕ ਤਾਂ ਕੋਈ ਚੀਜ਼ ਨਹੀਂ ਆਈ । ਜੇਕਰ ਕੋਈ ਐਗਜ਼ੈਂਮਪਲ ਇਹ ਦੇਣਗੇ ਮੈਂ ਇਨਕੁਆਇਰੀ ਕਰਵਾ ਲਵਾਂਗਾ ।

**ਸਰਦਾਰ ਨੱਥਾ ਸਿੰਘ ਦਾਲਮ :** ਕੀ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਨਹਿਰ ਅਪਰ ਬਾਰੀ ਦੁਆਬ, ਯੂ. ਬੀ. ਡੀ. ਸੀ. ਦੇ ਕੰਢਿਆਂ ਤੇ ਪੰਜਾਬ ਸਰਕਾਰ ਵਲੋਂ ਟਿਊਬਵੈਲਜ਼ ਬੋਰ ਕੀਤੇ ਗਏ ਹਨ : ਅਤੇ ਕੀ ਇਹ ਗੱਲ ਵੀ ਜਾਣਦੇ ਹਨ ਕਿ ਉਨ੍ਹਾਂ ਟਿਊਬਵੈਲਜ਼ ਨੂੰ ਚਾਲੂ ਨਹੀਂ ਕੀਤਾ ਗਿਆ; ਕੀ ਮੁੱਖ

[ਸਰਦਾਰ ਨੱਥਾ ਸਿੰਘ ਦਾਲਮ]
ਮੰਤਰੀ ਜੀ ਕਿਰਪਾ ਕਰ ਕੇ ਉਨ੍ਹਾਂ ਟਿਊਬਵੈਲਜ਼ ਨੂੰ ਚਾਲੂ ਕਰਾਉਣਗੇ ਕਿਉਂਕਿ ਉਨ੍ਹਾਂ ਤੇ ਪੰਜਾਬ ਸਰਕਾਰ ਦੇ ਕਰੋੜਾਂ ਰੁਪਏ ਖਰਚ ਆਏ ਹਨ ?

**ਮੁੱਖ ਮੰਤਰੀ :** ਇਹ ਇਸ ਵਿਚੋਂ ਤਾਂ ਪੈਦਾ ਨਹੀਂ ਹੁੰਦਾ, ਇਹ ਸੈਪਰੇਟ ਨੋਟਿਸ ਦੇ ਦੇਣ ਪੜਤਾਲ ਕਰਵਾ ਲਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ :** ਕੀ ਚੀਫ ਮਨਿਸਟਰ ਸਾਹਿਬ ਦੇ ਗਿਆਤ ਵਿਚ ਹੈ ਕਿ ਇਹ ਜਿਹੜਾ ਡੈਪੂਟੇਸ਼ਨ ਸਿਸਟਮ ਹੈ ਇਸ ਦੇ ਬਾਰੇ ਪਬਲਿਕ ਅੰਡਰਟੇਕਿੰਗ ਕਮੇਟੀ ਨੇ ਫੈਕਟਸ ਐਗਜ਼ਾਮਿਨ ਕਰ ਕੇ ਦੋ ਵਾਰੀ ਸਿਫਾਰਸ਼ ਕੀਤੀ ਸੀ ਕਿ ਇਹ ਜਿਹੜੇ ਅਫ਼ਸਰ ਜਾਂ ਕਰਮਚਾਰੀ ਡੈਪੂਟੇਸ਼ਨ ਤੇ ਭੇਜੇ ਜਾਂਦੇ ਹਨ ਉਥੇ ਫੇਵਰੇਟਿਜ਼ਮ ਅਤੇ ਨੈਪੋਟਿਜ਼ਮ ਹੁੰਦੀ ਹੈ ਕਿਉਂਕਿ ਉਥੇ ਪੈਸੇ ਵੱਧ ਮਿਲਦੇ ਹਨ । ਪਰ ਇਧਰ ਸਰਕਾਰ ਦੀ ਵਰਕਿੰਗ ਇਫੈਕਟ ਕਰਦੀ ਹੈ ਅਤੇ ਸਾਡਾ ਲੱਖਾਂ ਰੁਪਏ ਦਾ ਐਕਸਚੇਕਰ ਵਿਚੋਂ ਖਰਚ ਹੁੰਦਾ ਹੈ । ਮੈਂ ਕਹਿੰਦਾ ਹਾਂ ਕਿ ਕੀ ਪੰਜਾਬ ਸਰਕਾਰ ਇਹ ਸਿਸਟਮ ਬੰਦ ਕਰਨ ਨੂੰ ਤਿਆਰ ਹੈ ਐਕਸੈਪਟ ਉਨ੍ਹਾਂ ਕੇਸਾਂ ਵਿਚ ਜਿਥੇ ਬੰਦੇ ਨਹੀਂ ਲਭਦੇ, ਇਸ ਦੇ ਨਾਲ ਲੱਖਾਂ ਰੁਪਏ ਦੀ ਬੱਚਤ ਹੋਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਅਰਜ਼ ਕਰ ਚੁਕਾ ਹਾਂ ਕਿ ਨਵੀਂ ਕਾਰਪੋਰੇਸ਼ਨ ਦੇ ਵਿਚ ਫਰੈਸ਼ ਆਦਮੀ ਵੀ ਰਖਦੇ ਹਾਂ ਅਤੇ ਕੁਝ ਐਕਸਪੀਰੀਐਂਸ ਹੈਂਡ ਆਦਮੀ ਵੀ ਡੈਪੂਟੇਸ਼ਨ ਤੇ ਦੂਜੇ ਡਿਪਾਰਟਮੈਂਟਾਂ ਦੇ ਵਿਚੋਂ ਰਖਦੇ ਹਾਂ ਤਾਂ ਕਿ ਨਵੀਂ ਕਾਰਪੋਰੇਸ਼ਨ ਦਾ ਕੰਮ ਠੀਕ ਤਰੀਕੇ ਦੇ ਨਾਲ ਚਲ ਸਕੇ । ਅਸੀਂ ਡੈਪੂਟੇਸ਼ਨ ਦਾ ਪੀਰੀਅਡ ਪਹਿਲਾਂ ਤਿੰਨ ਸਾਲ ਦਾ ਰਖਦੇ ਹਾਂ ਫਿਰ ਲੋੜ ਦੇ ਮੁਤਾਬਿਕ ਐਕਸਟੈਂਡ ਕਰਦੇ ਹਾਂ ਅਤੇ ਆਮ ਤੌਰ ਤੇ, ਸਪੀਕਰ ਸਾਹਿਬ, ਪੰਜ ਸਾਲ ਲਈ ਹੀ ਡੈਪੂਟੇਸ਼ਨ ਤੇ ਇਕ ਆਦਮੀ ਨੂੰ ਰਖਿਆ ਜਾਂਦਾ ਹੈ ।

**ਸ੍ਰੀ ਅ. ਵਿਸ਼ਵਨਾਥਨ :** ਸਪੀਕਰ ਸਾਹਿਬ, ਨਵੀਂ ਕਾਰਪੋਰੇਸ਼ਨ ਦਾ ਸਵਾਲ ਨਹੀਂ ਹੈ । ਗੌਰਮਿੰਟ ਦੇ ਹਰ ਡੀਪਾਰਟਮੈਂਟ ਵਿਚ, ਕਾਰਪੋਰੇਸ਼ਨ ਵਿਚ ਅਤੇ ਬੋਰਡ ਦੇ ਵਿਚ ਹਜ਼ਾਰਾਂ ਕਰਮਚਾਰੀ ਡੈਪੂਟੇਸ਼ਨ ਤੇ ਕਈ ਸਾਲਾਂ ਤੋਂ ਚਲੇ ਆ ਰਹੇ ਹਨ । ਸਪੀਕਰ ਸਾਹਿਬ, ਜੇਕਰ ਕਿਸੇ ਕਰਮਚਾਰੀ ਨੂੰ ਓਰਿਜਨਲ ਡੀਪਾਰਟਮੈਂਟ ਵਿਚ ਕੋਈ ਫ਼ਾਇਦਾ ਨਜ਼ਰ ਆਉਂਦਾ ਹੈ ਤਾਂ ਉਹ ਕਰਮ ਚਾਰੀ ਝੱਟ ਪੱਟ ਆਪਣੇ ਡੀਪਾਰਟਮੈਂਟ ਵਿਚ ਆ ਜਾਂਦਾ ਹੈ । ਰਿਟ ਪਟੀਸ਼ਨ ਕਰਦੇ ਫਿਰਦੇ ਹਨ । ਇਸ ਤਰ੍ਹਾਂ ਨਾਲ ਬਹੁਤ ਨੁਕਸਾਨ ਹੋ ਰਿਹਾ ਹੈ ।

If there is long inaction and corruption, it is better that the new corporation be kept clean from the deputationists and the other corporations should be cleansed of the deputationists every year.

ਜਿਹੜੇ ਹਜ਼ਾਰਾਂ ਕਰਮਚਾਰੀ ਡੈਪੂਟੇਸ਼ਨ ਤੇ ਫਿਰ ਰਹੇ ਹਨ, ਉਨ੍ਹਾਂ ਵਿਚ ਕੋਈ ਸੁਧਾਰ ਕਰਕੇ ਕੀ ਸੀ. ਐਮ. ਸਾਹਿਬ ਉਨ੍ਹਾਂ ਨੂੰ ਵਾਪਸ ਬੁਲਾਉਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ ਇਸ ਬਾਰੇ ਇਕ ਸਬ-ਕਮੇਟੀ ਬਣਾਈ ਹੈ ਅਤੇ ਇਹ ਵੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਡੈਪੂਟੇਸ਼ਨ ਤੇ ਆਏ ਕਰਮਚਾਰੀਆਂ ਨੂੰ ਉਥੇ ਹੀ ਮਰਜ ਕਰ ਦਿਤਾ ਜਾਵੇ । ਦੂਜਾ ਜਦੋਂ ਵੀ ਕਿਸੇ ਕਰਮਚਾਰੀ ਨੂੰ ਡੈਪੂਟੇਸ਼ਨ ਤੇ ਲਿਆ ਜਾਂਦਾ ਹੈ ਤਾਂ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਸਰਕੂਲਰ ਕਰ ਦਿੱਤਾ ਜਾਂਦਾ ਹੈ ਅਤੇ ਕਰਮਚਾਰੀ ਦੀ ਵਿਲਿੰਗਨੈਸ ਲਈ ਜਾਂਦੀ ਹੈ । ਜਿਹੜੇ ਕਰਮਚਾਰੀ ਡੈਪੂਟੇਸ਼ਨ ਤੇ ਜਾਣਾ ਚਾਹੁੰਣ ਤਾਂ ਉਨ੍ਹਾਂ ਦੀ ਬਕਾਇਦਾ ਇੰਟਰਵਿਊ ਹੁੰਦੀ ਹੈ । ਇਸ

ਤਰ੍ਹਾਂ ਇਨ ਦੀ ਇੰਨਟਰੈਸਟ ਆਫ਼ ਪਬਲਿਕ ਐਂਡ ਇਨ ਦੀ ਇਨਟਰੈਸਟ ਆਫ਼ ਗੌਰਮਿੰਟ ਮੈਰਿਟ ਦੇ ਲਿਹਾਜ਼ ਦੇ ਨਾਲ ਸਿਲੈਕਸ਼ਨ ਕੀਤੀ ਜਾਂਦੀ ਹੈ

**Electric connection given to the Tube-wells in the State**

***861. Chaudhri Bal Ram Jakhar :** Will the Chief Minister be pleased to state—

(a) the total number of tube-wells which were given electric connections in the State during 1976-77 and 1977-78 ;

(b) the total number of industrial connections given in the State during the said period, year-wise ;

(c) the total number of applications pending for tube-wells connections during 1976-77 and the number of applications received in 1977-78.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਸਾਲ 1976–77 21340
ਸਾਲ 1977–78 28772

(ਅ) ਸਾਲ 1976–77 3391
ਸਾਲ 1977–78 4461

(ੲ) ਸਾਲ 1976–77 ਵਿੱਚ ਟਿਊਬਵੈਲਾਂ ਨੂੰ ਬਿਜਲੀ ਦੇਣ ਵਾਸਤੇ ਲੰਬਿਤ ਅਰਜ਼ੀਆਂ ਦੀ ਗਿਣਤੀ 98448 ਸੀ ।

ਸਾਲ 1977–78 ਵਿੱਚ ਟਿਊਬਵੈਲਾਂ ਨੂੰ ਬਿਜਲੀ ਦੇਣ ਲਈ ਆਈਆਂ ਅਰਜ਼ੀਆਂ ਦੀ ਗਿਣਤੀ 28177 ਸੀ ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਟਿਊਬਵੈਲ ਕੁਨੈਕਸ਼ਨਾਂ ਦੀ ਬੜੌਤਰੀ ਇਕ ਸਾਲ ਵਿਚ ਤਕਰੀਬਨ 7.000 ਦੀ ਹੋਈ ਹੈ । ਇੰਡਸਟਰੀਅਲ ਬੜੌਤਰੀ ਇਕ ਸਾਲ ਵਿਚ ਤਕਰੀ- ਬਨ 1,000 ਦੀ ਹੋਈ ਹੈ। ਸਪੀਕਰ ਸਾਹਿਬ, 1976-77 ਵਿਚ ਜਦੋਂ ਕਿ ਬਿਜਲੀ ਦੀ ਬੜੀ ਦਿੱਕਤ ਸੀ ਉਸ ਵੇਲੇ ਕੋਈ ਪਲਾਂਟ ਤਿਆਰ ਹੋਣ ਵਾਲੇ ਸੀ ਜਿਵੇਂ ਗੁਰੂ ਨਾਨਕ ਥਰਮਲ ਪਲਾਂਟ ਤਿਆਰ ਹੋਣ ਵਾਲਾ ਸੀ। ਇਹ ਸਾਰੇ ਪਲਾਂਟ 1977-78 ਵਿਚ ਤਿਆਰ ਹੋ ਗਏ । ਪਰ ਕੁਨੈਕਸ਼ਨ ਵਿਚ ਕੋਈ ਖਾਸ ਵਾਧਾ ਨਹੀਂ ਹੋਇਆ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਅਰਜ਼ੀਆਂ ਪੈਂਡਿੰਗ ਪਈਆਂ ਹਨ । ਜਦੋਂ ਕਿ ਹੁਣ ਸੀ. ਐਮ. ਸਾਹਿਬ ਕਹਿੰਦੇ ਹਨ ਕਿ ਬਿਜਲੀ ਦੀ ਕੋਈ ਥੁੜ੍ਹ ਨਹੀਂ ਹੈ । ਫਿਰ ਇਹ ਅਰਜ਼ੀਆਂ ਪੈਂਡਿੰਗ ਕਿਉਂ ਪਈਆਂ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਆਪੋਜ਼ੀਸ਼ਨ ਦੇ ਲੀਡਰ ਜੀ ਨੇ ਕਿਹਾ ਹੈ ਕਿ ਕੁਨੈਕਸ਼ਨਾਂ ਦੇ ਵਿਚ ਬੜੌਤਰੀ ਥੋੜ੍ਹੀ ਹੋਈ ਹੈ ਪਰ ਮੈਂ ਕਹਿੰਦਾ ਹਾਂ ਕਿ ਬੜੌਤਰੀ ਜ਼ਿਆਦਾ ਹੋਈ ਹੈ । ਕਾਂਗਰਸ ਰਾਜ ਦੇ ਵਿਚ ਦੱਸ ਹਜ਼ਾਰ ਕੁਨੈਕਸ਼ਨ ਟਿਊਬਵੈਲਾਂ ਦੇ ਮਿਲਦੇ ਸਨ ਪਰ ਪਿਛਲੇ ਸਾਲ, ਸਪੀਕਰ ਸਾਹਿਬ, 32,000 ਟਿਊਬਵੈਲਾਂ ਦੇ ਕੁਨੈਕਸ਼ਨਜ਼ ਦਿੱਤੇ ਗਏ ਜੋ ਕਿ ਕਾਂਗਰਸ ਰਾਜ ਨਾਲੋਂ ਤਿੰਨ ਗੁਣਾ ਜ਼ਿਆਦਾ ਸਨ । (ਥੰਪਿੰਗ)

ਦੂਸਰਾ, ਸਪੀਕਰ ਸਾਹਿਬ, ਪੈਂਡਿੰਗ ਐਪਲੀਕੇਸ਼ਨਾਂ ਦੀ ਪੁਜ਼ੀਸ਼ਨ ਪੁੱਛੀ ਹੈ । ਮਾਰਚ ਦੇ ਐਂਡ ਤੱਕ ਟੈਸਟ ਰਿਪੋਰਟਾਂ ਜੋ ਆਈਆਂ ਹਨ, ਉਹ 18,700 ਪੈਂਡਿੰਗ ਹਨ ਅਤੇ ਕੁਝ ਨਵੀਆਂ ਟੈਸਟ

[ਮੁੱਖ ਮੰਤਰੀ]

ਰਿਪੋਰਟਾਂ ਆਉਣ ਵਾਲੀਆਂ ਹਨ। ਜਿਤਨੀਆਂ ਵੀ ਟੈਸਟ ਰਿਪੋਰਟਾਂ ਪੁਰਾਣੀਆਂ ਪੈਂਡਿੰਗ ਹਨ ਅਤੇ ਹੋਰ ਜਿਤਨੀਆਂ ਵੀ ਟੈਸਟ ਰਿਪੋਰਟਾਂ ਨਵੀਆਂ ਆਉਣਗੀਆਂ, ਉਨ੍ਹਾਂ ਸਾਰੀਆਂ ਨੂੰ ਤਕਰੀਬਨ, ਸਪੀਕਰ ਸਾਹਿਬ, ਕੁਨੈਕਸ਼ਨਜ਼ ਦੇ ਦਿੱਤੇ ਜਾਣਗੇ। (ਥੰਪਿੰਗ)

**ਸਰਦਾਰ ਦਲੀਪ ਸਿੰਘ ਪਾਂਧੀ :** ਕਾਂਗਰਸ ਦੇ ਰਾਜ ਵਿਚ ਸਿਰਫ ਮਾਲੇਰਕੋਟਲੇ ਵੱਲ ਹੀ ਧਿਆਨ ਦਿੱਤਾ ਜਾਂਦਾ ਸੀ ਅਤੇ ਪਿਛਲੀ ਕਾਂਗਰਸ ਸਰਕਾਰ ਨੇ ਇੱਕ, ਇੱਕ ਹਜ਼ਾਰ ਰੁਪਿਆ ਕੁਨੈਕਸ਼ਨ ਲਈ ਲਿਤੇ ਗਏ ਪਰ ਕੁਨੈਕਸ਼ਨ ਫਿਰ ਵੀ ਨਹੀਂ ਦਿੱਤੇ ਗਏ ਕੀ ਉਹ ਰੁਪਿਆ ਵਾਪਸ ਦਿਵਾਉਣਗੇ ? ਅੱਜ ਵੀ ਅਖਬਾਰਾਂ ਦੇ ਵਿਚ ਆਇਆ ਹੈ ਕਿ ਹੈਡ ਵਰਕਸ ਦੀ ਕਲੀਅਰੇਂਸ ਨਹੀਂ ਹੋਈ। ਕੀ ਪੰਜਾਬ ਸਰਕਾਰ ਇਸ ਗੱਲ ਵੱਲ ਧਿਆਨ ਦੇਵੇਗੀ ਕਿ ਬਿਜਲੀ ਫਾਰਮਰਜ਼ ਨੂੰ ਪੂਰੀ ਮਿਲਦੀ ਰਹੇ ਅਤੇ ਪਿਛੇ ਜੋ ਕਾਂਗਰਸ ਰਾਜ ਦੇ ਵਿਚ ਹੇਰਾ ਫੇਰੀ ਹੋਈ ਹੈ ਉਸ ਦੀ ਮੁੱਖ ਮੰਤਰੀ ਜੀ ਇਨਕੁਆਇਰੀ ਕਰਵਾਉਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਦੋ ਸਵਾਲ ਕੀਤੇ ਗਏ ਹਨ। ਇਕ ਤਾਂ ਇੱਕ ਇੱਕ ਹਜ਼ਾਰ ਰੁਪਿਆ ਜੋ ਕਿਸਾਨਾਂ ਕੋਲੋਂ ਪਿਛਲੀ ਕਾਂਗਰਸ ਸਰਕਾਰ ਨੇ ਲਿੱਤਾ ਸੀ, ਉਹ ਵਾਪਸ ਕਰਨ ਲਈ ਕਿਹਾ ਗਿਆ ਹੈ। ਪਰ ਜਿਹੜੇ ਕਿਸਾਨ 1,000 ਰੁਪਿਆ ਵਾਪਸ ਲੈ ਲੈਣਗੇ, ਉਨ੍ਹਾਂ ਦੀ ਸੀਨੀਅਰਤਾ ਵੀ ਅਸੀਂ ਖ਼ਤਮ ਨਹੀਂ ਕਰਦੇ ਅਤੇ ਦੂਜਾ ਜਿਹੜੇ ਫਾਰਮਰਜ਼ 1,000 ਰੁਪਿਆ ਵਾਪਸ ਨਹੀਂ ਲੈਣਗੇ, ਉਨ੍ਹਾਂ ਕਿਸਾਨਾਂ ਨੂੰ ਉਸ ਇਕ ਹਜ਼ਾਰ ਰੁਪਏ ਦਾ ਇਨਟਰੈਸਟ ਵੀ ਮਿਲੇਗਾ। ਦੂਜਾ ਜਿਥੋਂ ਤੱਕ ਬਿਜਲੀ ਦੀ ਪੋਜ਼ੀਸ਼ਨ ਦਾ ਸਵਾਲ ਹੈ, ਅਸੀਂ ਲੋਕਾਂ ਦੀ ਰਿਕੁਆਇਰਮੈਂਟ ਦੇ ਮੁਤਾਬਿਕ ਲੋਕਾਂ ਨੂੰ ਬਿਜਲੀ ਦੇਵਾਂਗੇ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਹ ਤਾਂ ਠੀਕ ਹੈ ਕਿ ਬਿਜਲੀ ਤੇ ਕੋਈ ਕਟ ਨਹੀਂ ਲਗਾਈ ਜਾਏਗੀ ਪਰ ਜਿਹੜੀ ਬਿਜਲੀ 24, 24 ਘੰਟੇ ਆਉਂਦੀ ਹੀ ਨਹੀਂ ਹੈ, ਉਸ ਦਾ ਕੀ ਇਲਾਜ ਹੈ ? (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਸਰਦਾਰ ਉਮਰਾਓ ਸਿੰਘ ਜੀ ਕਦੇ ਆਪਣੇ ਟਿਊਬਵੈਲ ਤੇ ਜਾਂਦੇ ਹੀ ਨਹੀਂ ਅਤੇ ਨਾ ਹੀ ਘਰ ਜਾਂਦੇ ਹਨ। (ਹਾਸਾ) ਹਨੇਰੇ ਵਿਚ ਫਿਰਨ ਵਾਲੇ ਨੂੰ ਬਿਜਲੀ ਦਾ ਕੀ ਪਤਾ ?

**ਕਾਮਰੇਡ ਸਰਵਣ ਸਿੰਘ ਚੀਮਾ :** ਸਪੀਕਰ ਸਾਹਿਬ, ਕਾਂਗਰਸ ਰਾਜ ਦੇ ਵਿਚ ਫਾਰਮਰਜ਼ ਨੇ ਅਤੇ ਲੋਕਾਂ ਨੇ ਪੈਸੇ ਵੀ ਜਮ੍ਹਾਂ ਕਰਾਏ ਪਰ ਕੁਨੈਕਸ਼ਨਜ਼ ਨਹੀਂ ਦਿੱਤੇ ਗਏ। ਉਨ੍ਹਾਂ ਵਿਚੋਂ ਕਈਆਂ ਦੀਆਂ ਤਾਂ ਟੈਸਟ ਰਿਪੋਰਟਾਂ ਵੀ ਆ ਗਈਆਂ ਸਨ। ਉਨ੍ਹਾਂ ਬਾਰੇ ਪੰਜਾਬ ਸਰਕਾਰ ਕੀ ਕਰ ਰਹੀ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਟੈਸਟ ਰਿਪੋਰਟਾਂ ਦਾ ਸਵਾਲ ਹੈ, ਉਹ ਇਸ ਵੇਲੇ ਸਾਡੇ ਕੋਲ 18,700 ਪੈਂਡਿੰਗ ਹਨ ਅਤੇ ਮੈਂ ਇਸ ਬਾਰੇ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਕੁਝ ਟੈਸਟ ਰਿਪੋਰਟਾਂ ਹੋਰ ਆ ਜਾਣਗੀਆਂ। ਮੈਂ ਸਪੀਕਰ ਸਾਹਿਬ, ਯਕੀਨ ਦੇ ਨਾਲ ਕਹਿੰਦਾ ਹਾਂ ਕਿ ਤਕਰੀਬਨ ਸਾਰਿਆਂ ਨੂੰ ਹੀ ਕੁਨੈਕਸ਼ਨਜ਼ ਦੇ ਦੇਵਾਂਗੇ। (ਥੰਪਿੰਗ)

**ਸਰਦਾਰ ਕਿਰਪਾਲ ਸਿੰਘ ;** ਸਪੀਕਰ ਸਾਹਿਬ, ਮੈਂ ਇਕ ਸਵਾਲ ਕਰਨਾ ਚਾਹੁੰਦਾ ਸੀ। (ਵਿਘਨ) ਪਰ ਤੁਸੀਂ ਮੇਰੇ ਵੱਲ ਗੌਰ ਨਹੀਂ ਕੀਤਾ।

**Mr. Speaker :** It is a matter of catching the eye of the Chair.

**ਰਾਜ ਵਿਚ ਸਰਕਾਰੀ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਸੀਟਾਂ ਦੀ ਗਿਣਤੀ ਵਧਾਉਣਾ ।**

*690. **ਸ੍ਰੀ ਹਰਬੰਸ ਲਾਲ ਖੰਨਾ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਰੈਫਰੀਜੀਰੇਸ਼ਨ ਸਟੈਨੋਗ੍ਰਾਫੀ, ਟੈਕਸਟਾਈਲ ਟੈਕਨਾਲੋਜੀ ਆਦਿ ਵਰਗੇ ਕੋਰਸਾਂ ਵਿਚ ਸਿਖਲਾਈ ਦੇਣ ਵਾਲੀਆਂ ਸਰਕਾਰੀ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਸੀਟਾਂ ਦੀ ਗਿਣਤੀ ਵਧਾਉਣ ਲਈ ਹਾਲ ਹੀ ਵਿਚ ਕੋਈ ਮੰਗ ਪ੍ਰਾਪਤ ਹੋਈ ; ਜੇਕਰ ਅਜਿਹਾ ਹੋਵੇ ਤਾਂ ਉਕਤ ਮੰਗ ਨੂੰ ਪੂਰਾ ਕਰਨ ਲਈ ਕੀ ਕਾਰਵਾਈ ਕੀਤੀ ਗਈ ਹੈ ਜਾਂ ਕੀਤੇ ਜਾਣ ਦੀ ਤਜਵੀਜ਼ ਹੈ ?

**Shri Balramji Dass Tandon** : Yes. 30 seats in textile technology have been added from August, 1978 session in Punjab Institute of Textile Technology, Amritsar.

As regards Refrigeration and Stenography courses etc. a proposal to get additional funds in the Sixth Five year Plan is under consideration of Government.

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਉਨ੍ਹਾਂ ਦੀ ਗਿਆਤ ਵਿਚ ਹੈ ਕਿ ਸਰਕਾਰ ਦੀ ਇਹ ਨੀਤੀ ਜ਼ਰੂਰ ਹੈ ਕਿ ਜਿਤਨੀਆਂ ਸਕੀਮਾਂ ਬਣਾਈਆਂ ਜਾਣ ਉਹ ਜਾਬ ਓਰੀਐਂਟਿਡ ਹੋਣ ? ਅੱਜ ਦੇ ਹਾਲਾਤ ਮੁਤਾਬਿਕ ਜਿਸ ਵੇਲੇ ਲੋਕ ਬਹੁਤ ਅਨਇੰਪਲਾਇਮੈਂਟ ਫੇਸ ਕਰ ਰਹੇ ਹਨ, ਇਹ ਜਿਹੜੀਆਂ ਸਟੈਨੋਗਰਾਫੀ ਅਤੇ ਰੈਫਰੀਜਰੇਸ਼ਨ ਦੀਆਂ ਟਰੇਡਾਂ ਹਨ, ਇਨ੍ਹਾਂ ਦੀ ਟਰੇਨਿੰਗ ਲੈ ਕੇ ਕੰਮ ਮਿਲ ਸਕਦਾ ਹੈ, ਇਨ੍ਹਾਂ ਦੀ ਬੜੀ ਡੀਮਾਂਡ ਹੈ । ਇਨ੍ਹਾਂ ਟਰੇਡਾਂ ਦੀਆਂ ਸੀਟਾਂ ਵਧਾਉਣ ਵਾਸਤੇ ਸਰਕਾਰ ਨੇ ਕੀ ਪ੍ਰਬੰਧ ਕੀਤਾ ਹੈ ਅਤੇ ਕੀ ਇਹ ਵਿਸ਼ਵਾਸ ਦਿਲਾਉਣਗੇ ਕਿ ਇਸੇ ਸੈਸ਼ਨ ਵਿਚ ਜਿਥੋਂ ਵੀ ਇਨ੍ਹਾਂ ਟਰੇਡਾਂ ਦੀਆਂ ਸੀਟਾਂ ਵਧਾਉਣ ਦੀ ਡੀਮਾਂਡ ਆਵੇਗੀ, ਉਥੇ ਡੀਮਾਂਡ ਦੇ ਮੁਤਾਬਿਕ ਸੀਟਾਂ ਵੱਧਾ ਦਿਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਲਿਖਤੀ ਜਵਾਬ ਵਿਚ ਵੀ ਦਸਿਆ ਹੈ ਕਿ ਅਸੀਂ ਫੰਡਜ਼ ਜ਼ਿਆਦਾ ਮੰਗੇ ਹਨ। ਇਹ ਅੰਡਰ ਕਨਸਿਡਰੇਸ਼ਨ ਹੈ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਇਸੇ ਸੈਸ਼ਨ ਦੇ ਦੌਰਾਨ ਹੈਲਥ ਮਨਿਸਟਰ ਨੂੰ ਫਾਰਮੇਸਿਸਟਾਂ ਦੀਆਂ ਸੀਟਾਂ ਵਧਾਉਣ ਵਾਸਤੇ ਮੰਗ ਕੀਤੀ ਗਈ ਸੀ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਅਗਰ ਕੈਮਿਸਟ ਆਪਣੇ ਖਰਚ ਦੇ ਉਪਰ ਆਈ. ਟੀ. ਆਈਜ਼ ਵਿਚ ਸਟੂਡੈਂਟਸ ਭੇਜਣ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ । ਅਸੀਂ ਇੰਡਸਟਰੀ ਮਨਿਸਟਰ ਨੂੰ ਵੀ ਇਸ ਬਾਰੇ ਲਿਖ ਕੇ ਦਿਤਾ ਹੈ। ਮੇਰਾ ਸਵਾਲ ਇਹ ਹੈ ਕਿ 1981 ਦੇ ਬਾਅਦ ਕੈਮਿਸਟਾਂ ਦੇ ਉਪਰ ਬੈਨ ਲੱਗ ਜਾਣਾ ਹੈ ਕਿ ਬਗੈਰ ਫਾਰਮੇਸਿਸਟਾਂ ਦੇ ਕੋਈ ਕੈਮਿਸਟ ਦੀ ਦੁਕਾਨ ਨਹੀਂ ਚਲਾ ਸਕੇਗਾ । ਇਹ ਆਰਗੇਨਾਈਜ਼ੇਸ਼ਨ ਸਾਰਾ ਖਰਚਾ ਆਪਣੇ ਉਪਰ ਲੈ ਰਹੀ ਹੈ, ਸਰਕਾਰ ਤੇ ਕੋਈ ਬੋਝ ਨਹੀਂ ਪੈਣਾ । ਉਨ੍ਹਾਂ ਦੀਆਂ ਦੁਕਾਨਾਂ ਵਿਚੋਂ ਇਕ ਇਕ ਟਰੇਨੀ ਲੈ ਕੇ ਉਨ੍ਹਾਂ ਨੂੰ ਆਈ. ਟੀ. ਆਈਜ਼ ਵਿਚ ਫਾਰਮੇਸਿਸਟ ਦੀ ਟਰੇਨਿੰਗ ਦਿਵਾਉਣ ਲਈ ਕੋਈ ਇਹੋ ਜਿਹੀ ਸਕੀਮ ਮਨਜ਼ੂਰ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਆਈ. ਟੀ. ਆਈਜ਼ ਨਾਲ ਕੋਈ ਤੁਅੱਲਕ ਨਹੀਂ । ਮੈਡੀਕਲ ਕਾਲਜਾਂ ਦੇ ਨਾਲ ਫਾਰਮੇਸਿਸਟਾਂ ਦੀਆਂ ਕਲਾਸਾਂ ਅਟੈਚਡ ਹਨ। ਲੜਕੀਆਂ ਲਈ ਫਾਰਮੇਸਿਸਟਾਂ ਦਾ ਕੋਰਸ ਜਲੰਧਰ ਵਿਚ ਚਲਦਾ ਪਿਆ ਹੈ । ਲੇਕਿਨ ਜਿਥੋਂ ਤੱਕ ਇਸ ਨੂੰ ਸਟਰੈਂਥਨ ਕਰਨ ਦਾ ਤੁਅੱਲਕ ਹੈ ਜਾਂ ਕੁਝ ਫਿਗਰਜ਼ ਸੈਂਟਰਲ ਗੌਰਮਿੰਟ ਨੇ ਇਸ ਪੁਆਇੰਟ ਆਫ ਵਿਊ ਨਾਲ ਲਗਾ-

[ਉਦਯੋਗ ਮੰਤਰੀ]

ਉਣੀਆਂ ਹਨ ਕਿ 1980-81 ਵਿਚ ਕੋਈ ਵੀ ਕੈਮਿਸਟ ਦੀ ਦੁਕਾਨ ਫਾਰਮੇਸਿਸਟ ਦੇ ਬਗੈਰ ਨਹੀਂ ਚਲ ਸਕੇਗੀ, ਕੋਈ ਡਾਕਟਰ ਪ੍ਰੈਕਟਿਸ ਨਹੀਂ ਕਰ ਸਕੇਗਾ, ਇਹ ਡਿਫੀਕਲਟੀ ਆਉਣੀ ਹੈ । ਇਸ ਦਾ ਜ਼ਿਆਦਾ ਤੁਅੱਲਕ ਮੈਡੀਕਲ ਕਾਲਜਾਂ ਨਾਲ ਹੈ। ਮੈਡੀਕਲ ਕਾਲਜਾਂ ਵਿਚ ਜਿਥੇ ਪਹਿਲਾਂ ਹੀ ਕਲਾਸਾਂ ਚਲਦੀਆਂ ਪਈਆਂ ਹਨ ਉਨ੍ਹਾਂ ਦੀਆਂ ਸੀਟਾਂ ਵਧਾਈਆਂ ਜਾ ਸਕਦੀਆਂ ਹਨ ਪਰ ਅਗਰ ਮੈਡੀਕਲ ਕਾਲਜਾਂ ਨਾਲ ਅਟੈਚ ਕੀਤੇ ਬਗੈਰ, ਆਈ. ਟੀ. ਆਈਜ਼ ਵਿਚ ਇਹ ਕੋਰਸ ਚਲ ਸਕਦਾ ਹੋਵੇ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਮੈਂ ਤਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਆਈ. ਟੀ. ਆਈਜ਼ ਵਿਚ ਟਰੇਨਿੰਗ ਲੈ ਲੈਂਦੇ ਹਨ ਉਨ੍ਹਾਂ ਨੂੰ ਸਾਲ ਦੋ ਸਾਲ ਫਿਰ ਵੀ ਜਾਬ ਨਹੀਂ ਮਿਲਦੀ। ਕੀ ਸਰਕਾਰ ਨੇ ਕੋਈ ਸਰਵੇ ਕੀਤਾ ਹੈ ਕਿ ਕਿਤਨੇ ਇਹੋ ਜਿਹੇ ਬੰਦੇ ਵੇਹਲੇ ਫਿਰਦੇ ਹਨ ਅਤੇ ਸਰਕਾਰ ਨੇ ਉਨ੍ਹਾਂ ਨੂੰ ਨੌਕਰੀ ਦੇਣ ਵਿਚ ਪਰੈਫਰੈਂਸ ਦੇਣ ਦੀ ਕੋਸ਼ਿਸ਼ ਕੀਤੀ ਹੈ ?

**ਮੰਤਰੀ**: ਸਪੀਕਰ ਸਾਹਿਬ, ਸਵਾਲ ਕਲੀਯਰ ਨਹੀਂ ਹੋਇਆ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਸਵਾਲ ਕੀਤਾ ਹੈ ਕਿ ਕਈ ਬੰਦੇ ਆਈ. ਟੀ. ਆਈਜ਼ ਦਾ ਕੋਰਸ ਕਰਨ ਤੋਂ ਮਗਰੋਂ ਵੀ ਬੇਕਾਰ ਫਿਰਦੇ ਹਨ, ਕੀ ਉਨ੍ਹਾਂ ਨੂੰ ਜਾਬ ਦੇਣ ਵਿਚ ਪ੍ਰੈਫਰੈਂਸ ਦਿੱਤੀ ਜਾਵੇਗੀ।

**ਮੰਤਰੀ**: ਸਪੀਕਰ ਸਾਹਿਬ, ਅਸੀਂ ਕੋਈ ਪਰੈਫਰੈਂਸ ਨਹੀਂ ਦਿੰਦੇ । ਲੇਕਿਨ ਇਕ ਗਲ ਜ਼ਰੂਰ ਕਹਾਂਗਾ ਕਿ ਆਈ. ਟੀ. ਆਈ ਵਿਚੋਂ ਟਰੇਨਿੰਗ ਲੈਣ ਤੋਂ ਬਾਅਦ ਉਹ ਛੇਤੀ ਹੀ ਆਬਜ਼ਾਰਵ ਹੋ ਜਾਂਦੇ ਹਨ ਕਿਉਂਕਿ ਉਹ ਟੈਕਨੀਕਲ ਹੈਂਡ ਹੁੰਦੇ ਹਨ । ਉਹ ਜਾਂ ਤਾਂ ਕਿਸੇ ਕਾਰਖਾਨੇ ਵਿਚ ਲੱਗ ਜਾਂਦੇ ਹਨ ਜਾਂ ਫਿਰ ਆਪਣਾ ਕੰਮ ਚਲਾ ਲੈਂਦੇ ਹਨ । 12,000 ਸਟੂਡੈਂਟਸ ਹਰ ਸਾਲ ਆਈ. ਟੀ. ਆਈਜ਼ ਵਿਚੋਂ ਟਰੇਂਡ ਹੋ ਕੇ ਆਉਂਦੇ ਹਨ। ਜੇ ਅਸੀਂ ਇੰਪਲਾਇਮੈਂਟ ਐਕਸਚੇਂਜਾਂ ਦੀਆਂ ਫਿਗਰਜ਼ ਵੇਖੀਏ ਤਾਂ ਪਤਾ ਲਗਦਾ ਹੈ ਕਿ ਕਈ ਸਾਲਾਂ ਤੋਂ 15, 16 ਹਜ਼ਾਰ ਹੀ ਰਜਿਸਟਰਡ ਹਨ । ਇਹ ਫਿਗਰ ਸਟੈਟਿਕ ਹੈ। ਇਸ ਦਾ ਮਤਲਬ ਤਾਂ ਇਹ ਹੈ ਕਿ ਜਿਹੜੇ ਫਰੈਸ਼ ਟਰੇਨਿੰਗ ਲੈ ਕੇ ਸਟੂਡੈਂਟਸ ਨਿਕਲਦੇ ਪਏ ਹਨ, ਆਪਣੇ ਆਪਣੇ ਟੇਲੈਂਟ ਦੇ ਮੁਤਾਬਿਕ ਉਨ੍ਹਾਂ ਨੂੰ ਕੰਮ ਮਿਲ ਰਿਹਾ ਹੈ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਫੰਡਜ਼ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ ਅਤੇ ਫੰਡਜ਼ ਦੀ ਘਾਟ ਕਰਕੇ ਇਹ ਚੀਜ਼ ਨਹੀਂ ਕਰ ਸਕੇ । ਜਿਵੇਂ ਜਲੰਧਰ ਵਿਚ ਫਾਰਮੇਸਿਸਟ ਦੀ ਟਰੇਡ ਲਈ ਡਿਪਲੋਮਾ ਲੈਣ ਵਾਸਤੇ ਆਈ. ਟੀ. ਆਈ. ਵਿਚ ਕਲਾਸਾਂ ਚਲ ਰਹੀਆਂ ਹਨ, ਕੀ ਅੰਮ੍ਰਿਤਸਰ, ਪਟਿਆਲਾ ਜਾਂ ਹੋਰ ਕਿਸੇ ਥਾਂ ਮੈਡੀਕਲ ਡਿਪਾਰਟਮੈਂਟ ਦੀ ਹੈਲਪ ਨਾਲ ਉਥੇ ਕਲਾਸਾਂ ਖੋਲ੍ਹਣਗੇ ਕਿਉਂਕਿ ਇਸ ਵਿਚ ਪੈਸੇ ਦੀ ਕੋਈ ਮੁਸ਼ਕਲ ਨਹੀਂ ਆਉਣੀ। ਸਾਰਾ ਪੈਸਾ ਐਸੋਸੀਏਸ਼ਨ ਨੇ ਖਰਚ ਕਰਨਾ ਹੈ । ਉਨ੍ਹਾਂ ਨੂੰ ਡਿਪਲੋਮਾ ਦਿਵਾਉਣ ਲਈ ਕੋਈ ਪ੍ਰਬੰਧ ਕਰਨਗੇ ਤਾਂਕਿ ਉਨ੍ਹਾਂ ਦੀ ਮੁਸ਼ਕਲ ਦੂਰ ਹੋਵੇ । ਦੂਸਰਾ ਇਨ੍ਹਾਂ ਨੇ ਆਪਣੇ ਜਵਾਬ ਵਿਚ ਦਸਿਆ ਹੈ ਕਿ ਟੈਕਸਟਾਈਲ ਟੈਕਨਾਲੋਜੀ ਟਰੇਡ ਦੀਆਂ 30 ਸੀਟਾਂ ਵੱਧਾ ਦਿੱਤੀਆਂ ਹਨ। ਅਗਰ ਇਸ ਸੈਸ਼ਨ ਵਿਚ ਇਸ ਦੀ ਹੋਰ ਜ਼ਿਆਦਾ ਡੀਮਾਂਡ ਆ ਜਾਵੇ ਤਾਂ ਕੀ ਹੋਰ ਸੀਟਾਂ ਵਧਾਉਣ ਲਈ ਪ੍ਰਬੰਧ ਕਰਨਗੇ, ਜਾਂ ਇਸ ਦਾ ਭਰੋਸਾ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਜਿਥੋਂ ਤਕ ਇਨ੍ਹਾਂ ਦੇ ਪਹਿਲੇ ਸਵਾਲ ਦਾ ਤੁਅੱਲਕ ਹੈ ਉਸ ਦਾ ਜਵਾਬ ਮੈਂ ਪਹਿਲਾਂ ਹੀ ਦੇ ਦਿੱਤਾ ਹੈ। ਮੈਡੀਕਲ ਕਾਲਜਾਂ ਵਲੋਂ ਇਸ ਗੱਲ ਲਈ ਕੋਈ ਇਤਰਾਜ਼ ਹੋ ਸਕਦਾ ਹੈ। ਫਾਰਮੇਸਿਸਟਾਂ ਨੂੰ ਆਈ. ਟੀ. ਆਈਜ਼ ਵਿਚ ਡਿਪਲੋਮਾ ਦੇਣ ਨਾਲ ਇਹ ਮਸਲਾ ਪੂਰਾ ਹੱਲ ਨਹੀਂ ਹੁੰਦਾ। ਸਪੀਕਰ ਸਾਹਿਬ, ਜਿਥੋਂ ਤੱਕ ਟੈਕਸਟਾਈਲ ਟੈਕਨਾਲੋਜੀ ਟਰੇਡ ਦੀਆਂ ਸੀਟਾਂ ਵਧਾਉਣ ਦਾ ਤੁਅੱਲਕ ਹੈ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਇਕ ਟਾਈਮ ਤੇ 30, 32 ਸਟੂਡੈਂਟਸ ਨੂੰ ਟਰੇਨਿੰਗ ਦੇਣ ਦਾ ਅਰੇਂਜਮੈਂਟ ਹੈ। ਇਸ ਲਈ ਅਸੀਂ ਦੂਸਰੀ ਸ਼ਿਫਟ ਸ਼ੁਰੂ ਕਰ ਦਿੱਤੀ ਹੈ। ਇਕੋ ਟਾਈਮ ਤੇ ਇਸ ਤੋਂ ਜ਼ਿਆਦਾ ਸਟੂਡੈਂਟਸ ਨੂੰ ਟਰੇਨਿੰਗ ਨਹੀਂ ਦਿੱਤੀ ਜਾ ਸਕਦੀ। ਜੋ ਮੈਕਸੀਮਮ ਕੈਪੇਸਿਟੀ ਹੈ ਉਸ ਨੂੰ ਸੈਕਿੰਡ ਸ਼ਿਫਟ ਸ਼ੁਰੂ ਕਰਨ ਨਾਲ ਯੁਟੇਲਾਈਜ਼ ਕਰ ਲਿਆ ਹੈ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਸਰਕਾਰ ਇਸ ਗੱਲ ਤੇ ਕਨਵਿਨਸਡ ਹੈ ਕਿ ਇਹ ਟਰੇਨਿੰਗਾਂ ਬੇਕਾਰੀ ਦੂਰ ਕਰਨ ਦਾ ਬੇਹਤਰੀਨ ਇਲਾਜ ਹੈ। ਮਿਡਲ ਈਸਟ ਕੰਟਰੀਜ਼ ਵਿਚ ਵੀ ਟੈਕਨੀਕਲ ਬੰਦਿਆਂ ਦੀ ਬੜੀ ਭਾਰੀ ਲੋੜ ਹੈ। ਐਜੂਕੇਸ਼ਨ ਤੇ ਜਿਹੜਾ ਖਰਚ ਹੁੰਦਾ ਹੈ ਕੀ ਉਸ ਦਾ ਪੇਸ਼ਤਰ ਹਿੱਸਾ ਟੈਕਨੀਕਲ ਐਜੂਕੇਸ਼ਨ ਦੇ ਮੁਖਤਿਲਫ ਸ਼ੋਭਿਆਂ ਤੇ ਲਗਾਇਆ ਜਾਵੇਗਾ ਤਾ ਕਿ ਪੰਜਾਬ ਦੇ ਵਿਚੋਂ ਬੇਕਾਰੀ ਦੂਰ ਹੋਵੇ ਅਤੇ ਦੂਜੇ ਕੰਟਰੀਜ਼ ਵਿਚ ਇਨ੍ਹਾਂ ਟੈਕਨੀਸ਼ਨਾਂ ਨੂੰ ਭੇਜ ਕੇ ਫਾਰੇਨ ਕਰੰਸੀ ਵੀ ਆ ਸਕਦੀ ਹੈ। ਕੀ ਸਰਕਾਰ ਇਸ ਸਕੀਮ ਨੂੰ ਬਤੌਰ ਪਾਲਿਸੀ ਦੇ ਚਲਾਉਣ ਲਈ ਤਿਆਰ ਹੈ ?

**ਮੰਤਰੀ**. ਇਹ ਬੜੀ ਅੱਛੀ ਸੁਜੈਸ਼ਨ ਹੈ। ਇਸ ਤੇ ਗੌਰ ਕਰਾਂਗੇ।

---

## ਰਾਜ ਵਿੱਚ ਆਰਥਿਕ ਤੌਰ ਤੇ ਕਮਜ਼ੋਰ ਵਰਗ ਅਤੇ ਦਰਮਿਆਨੀ ਆਮਦਨੀ ਗਰੁਪਸ ਨਾਲ ਸਬੰਧਤ ਵਿਅਕਤੀਆਂ ਨੂੰ ਰਾਖਵੀਂ ਕੀਮਤ ਤੇ ਪਲਾਟਾਂ ਦੀ ਅਲਾਟਮੈਂਟ

*689. **ਸ੍ਰੀ ਹਰਬੰਸ ਲਾਲ ਖੰਨਾ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਆਰਥਿਕ ਤੌਰ ਤੇ ਕਮਜ਼ੋਰ ਵਰਗ ਅਤੇ ਦਰਮਿਆਨੀ ਆਮਦਨ ਨਾਲ ਸਬੰਧਤ ਵਿਅਕਤੀਆਂ ਨੂੰ ਰਾਖਵੀਂ ਕੀਮਤ ਤੇ ਪਲਾਟ ਦੇਣ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਬਲਵੰਤ ਸਿੰਘ**: ਹਾਂ ਜੀ, ਇਸ ਵੇਲੇ ਸਾਡੇ ਕੋਲ ਸਕੀਮ ਹੈ ਜਿਸ ਦੇ ਮੁਤਾਬਿਕ ਲੋਅ-ਇਨਕਮ ਗਰੁਪ ਅਤੇ ਮਿਡਲ ਇਨਕਮ ਗਰੁਪ ਦੇ ਲੋਕਾਂ ਨੂੰ ਰਿਜ਼ਰਵ ਪ੍ਰਾਈਸ ਤੇ ਪਲਾਟ ਦਿੱਤੇ ਜਾ ਰਹੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਇਸ ਮੱਦ ਥੱਲੇ ਬਹੁਤ ਘੱਟ ਰਖਿਆ ਗਿਆ ਹੈ। ਲੋਅ ਇਨਕਮ ਗਰੁਪ ਲਈ ਜਿਹੜੀਆਂ ਫਾਰਮੈਲਿਟੀਜ਼ ਹਨ ਉਹ ਪੂਰੀਆਂ ਕਰਨੀਆਂ ਬਹੁਤ ਮੁਸ਼ਕਲ ਹਨ। ਜਿਥੇ ਵੀ ਕੋਈ ਪੈਸਾ ਦਿੰਦੇ ਹਨ ਉਹ 31 ਮਾਰਚ ਨੂੰ ਦਿੰਦੇ ਹਨ। ਉਹ ਡਿਸਬਰਸ ਨਹੀਂ ਹੋ ਸਕਦਾ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਲੋਅ ਇਨਕਮ ਗਰੁਪ ਵਾਲਿਆਂ ਨੂੰ ਪਲਾਟ ਖਰੀਦਣ ਲਈ ਜਿਹੜੇ ਪੈਸੇ ਇਨ੍ਹਾਂ ਨੇ ਰੱਖੇ ਹਨ ਉਹ ਕਿਤਨੇ ਹਨ ? ਵੀਕਰ ਸੈਕਸ਼ਨ ਦੇ

[ਸਰਦਾਰ ਦਲੀਪ ਸਿੰਘ ਪਾਂਧੀ]

ਲੋਕਾਂ ਨੂੰ ਕਿਤਨੇ ਪਲਾਟ ਇਨ੍ਹਾਂ ਨੇ ਮੁਫਤ ਦਿੱਤੇ ਹਨ ਇਸ ਦਾ ਵੇਰਵਾ ਇਹ ਦੱਸ ਦੇਣ ਤਾਂ ਕਿ ਪਤਾ ਲਗ ਸਕੇ ਕਿ ਸਕੀਮ ਲਈ ਕਿਤਨਾ ਪੈਸਾ ਇਨ੍ਹਾਂ ਨੇ ਰਖਿਆ ਹੈ।

**ਮੰਤਰੀ**: ਇਹ ਪਲਾਟਸ ਇੰਪਰੂਵਮੈਂਟ ਟਰੱਸਟਾਂ ਵੱਲੋਂ ਦਿੱਤੇ ਜਾ ਰਹੇ ਹਨ। ਪੈਸੇ ਰਖਣ ਦੀ ਇਤਨੀ ਲੋੜ ਨਹੀਂ। ਇਹ ਇੰਪਰੂਵਮੈਂਟ ਟਰੱਸਟਾਂ ਦੀਆਂ ਆਪਣੀਆਂ ਜ਼ਮੀਨਾਂ ਹਨ। ਉਹ ਆਪ ਆਪਣੇ ਰਿਸੋਰਸਿਜ਼ ਜੈਨਰੇਟ ਕਰਦੇ ਹਨ। ਇੰਪਰੂਵਮੈਂਟ ਟਰੱਸਟਾਂ ਕੋਲ ਪੈਸੇ ਦੀ ਕੋਈ ਕਮੀ ਨਹੀਂ। ਸਾਡੀ ਸਕੀਮ ਦੇ ਮੁਤਾਬਿਕ ਜਿਸ ਆਦਮੀ ਦੀ ਸਾਲਾਨਾ ਆਮਦਨ 4,600 ਰੁਪਏ ਤੋਂ ਘੱਟ ਹੈ ਉਸ ਨੂੰ 100 ਸੁਕੇਅਰ ਫੁਟ ਦਾ ਪਲਾਟ ਰਿਜ਼ਰਵ ਪ੍ਰਾਈਸ ਤੇ ਦਿੱਤਾ ਜਾਵੇਗਾ। ਮਿਡਲ ਇਨਕਮ ਗਰੁਪ ਵਿਚ ਜਿਸ ਦੀ ਆਮਦਨੀ 8,400 ਰੁਪਏ ਤੱਕ ਸਾਲਾਨਾ ਹੋਵੇਗੀ ਉਸ ਨੂੰ 150 ਸੁਕੇਅਰ ਫੁਟ ਦਾ ਪਲਾਟ ਰਿਜ਼ਰਵ ਪ੍ਰਾਈਸ ਤੇ ਦਿੱਤਾ ਜਾਵੇਗਾ। ਜਿਸ ਦੀ ਆਮਦਨ 15,000 ਰੁਪਏ ਸਾਲਾਨਾ ਤੋਂ ਥੱਲੇ ਹੈ ਉਸ ਨੂੰ 200 ਸੁਕੇਅਰ ਫੁਟ ਦਾ ਪਲਾਟ ਰਿਜ਼ਰਵ ਪ੍ਰਾਈਸ ਤੇ ਦਿੱਤਾ ਜਾਵੇਗਾ। ਪਾਂਧੀ ਸਾਹਿਬ ਨੇ, ਸਪੀਕਰ ਸਾਹਿਬ, ਮੁਫਤ ਪਲਾਟਾਂ ਦੇ ਬਾਰੇ ਕਿਹਾ ਹੈ। ਇਸ ਸਕੀਮ ਲਈ ਛੇਵੀਂ ਪਲਾਨ ਵਿਚ 75 ਲੱਖ ਰੁਪਏ ਰਖੇ ਹਨ। ਇਸ ਦੇ ਵਿਚ ਇਕ ਸ਼ਰਤ ਇਹ ਹੈ ਕਿ ਜਿਸ ਹਰੀਜਨ, ਸ਼ਡਿਊਲਡ ਕਾਸਟ ਪਾਸ ਸ਼ਹਿਰ ਵਿਚ ਕੋਈ ਪਲਾਟ ਨਾ ਹੋਵੇ, ਦੋ ਸਾਲਾਂ ਤੋਂ ਸ਼ਹਿਰ ਦੇ ਵਿਚ ਰਹਿੰਦਾ ਹੋਵੇ ਉਸ ਦੀ ਪਤਨੀ ਜਾਂ ਡਿਪੈਂਡੈਂਟ ਚਿਲਡਰਨ ਦੇ ਨਾ ਕੋਈ ਮਕਾਨ ਜਾਂ ਪਲਾਟ ਨਾ ਹੋਵੇ, ਉਨ੍ਹਾਂ ਨੂੰ ਅਸੀਂ ਮੁਫਤ ਪਲਾਟ ਦੇਵਾਂਗੇ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜੈਨਰਲਾਈਜ਼ ਕਰ ਦਿੱਤਾ ਹੈ ਅਤੇ ਜਵਾਬ ਦਿਤਾ ਹੈ 'ਹਾਂ ਜੀ'। ਅਗਰ ਕਿਸੇ ਇਕ ਆਦਮੀ ਨੂੰ ਪਲਾਟ ਦੇ ਦਿੱਤਾ ਜਾਂਦਾ ਹੈ ਤਾਂ ਉਹ ਸਕੀਮ ਮੁਤਾਬਿਕ ਹੈ ਅਤੇ ਅਗਰ ਦੋ ਆਦਮੀਆਂ ਨੂੰ ਪਲਾਟ ਦੇ ਦੇਣ ਤਾਂ ਵੀ ਸਕੀਮ ਦੇ ਮੁਤਾਬਿਕ ਹੋ ਗਿਆ। ਮੈਂ ਮੰਤਰੀ ਜੀ ਕੋਲੋਂ ਇਹ ਅਸ਼ੋਰੈਂਸ ਚਾਹਾਂਗਾ ਕਿ ਇਸ ਦੇ ਵਿਚ ਕੋਈ ਪਰਸੈਂਟੇਜ ਨਿਸ਼ਚਿਤ ਕਰ ਦੇਣਗੇ ਕਿ ਇੰਪਰੂਵਮੈਂਟ ਟਰਸਟਾਂ ਨੇ ਜਿਹੜੇ ਪਲਾਟ ਦੇਣੇ ਹਨ ਉਨ੍ਹਾਂ ਵਿਚੋਂ ਇਤਨੇ ਪਰਸੈਂਟੇਜ ਰਿਜ਼ਰਵ ਪ੍ਰਾਈਸ ਤੇ ਦਿੱਤੇ ਜਾਣਗੇ ?

**ਮੰਤਰੀ**: ਬੜੀ ਅੱਛੀ ਸੁਜੈਸ਼ਨ ਹੈ। ਮੈਂ ਲੈਜਿਸਲੇਟਰਜ਼ ਨਾਲ ਸਲਾਹ ਕਰਕੇ ਪਰਸੈਂਟੇਜ ਮੁਕੱਰਰ ਕਰ ਦੇਵਾਂਗਾ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਕੀ ਮੰਤਰੀ ਮਹੋਦਯ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ ਪਲਾਟ ਇਨ੍ਹਾਂ ਨੇ ਹਰੀਜਨਾਂ ਨੂੰ ਦਿੱਤੇ ਹਨ ਉਹ ਆਪਣੇ ਸਾਈਜ਼ ਦੇ ਮੁਤਾਬਿਕ ਹੀ ਦਿਤੇ ਹਨ ਅਤੇ ਕੀ ਕੋਈ ਟਾਰਗੇਟ ਵੀ ਫਿਕਸ ਕੀਤੇ ਹਨ।............

**ਸ੍ਰੀ ਸਪੀਕਰ**: ਤੁਸੀਂ ਐਸਪਰਸ਼ਨ ਤਾਂ ਨਹੀਂ ਕਰ ਰਹੇ ? (ਹਾਸਾ)

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਇਹ ਜਿਤਨੇ ਉੱਤੇ ਹਨ ਉਤਨੇ ਹੀ ਨੀਵੇਂ ਵੀ ਹਨ। ਜਿਹੜੇ ਵੀਕਰ ਸੈਕਸ਼ਨ ਦੇ ਲੋਕ ਹਨ ਉਨ੍ਹਾਂ ਨੂੰ ਪਲਾਟ ਦੇਣ ਵਾਸਤੇ ਕੋਈ ਟਾਰਗੇਟ ਮੁਕੱਰਰ ਕੀਤੇ ਹਨ ਅਗਰ ਕੀਤੇ ਹਨ ਤਾਂ ਕੀ ਕੋਈ ਪ੍ਰਾਪਤੀ ਵੀ ਹੋਈ ਹੈ ?

**ਮੰਤਰੀ**: ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸਾਈਜ਼ ਦੇ ਪਲਾਟ ਵੀ ਦੇ ਰਹੇ ਹਾਂ। ਵੀਕਰ ਸੈਕਸ਼ਨ ਦੇ ਬਾਰੇ ਮੈਂ ਪਹਿਲਾਂ ਵੀ ਦਸਿਆ ਹੈ ਕਿ ਜਿਹੜੇ ਲੋਅ ਇਨਕਮ ਗਰੁਪ ਵਾਲੇ ਹਨ ਉਨ੍ਹਾਂ ਨੂੰ ਰਿਜ਼ਰਵ ਪ੍ਰਾਈਸ ਤੇ ਪਲਾਟ ਦੇ ਰਹੇ ਹਾਂ।

**ਸਰਦਾਰ ਲਛਮਣ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਕੀਮ ਹੈ ਇਹ ਸ਼ਹਿਰਾਂ ਤੱਕ ਹੀ ਮਹਿਦੂਦ ਰਖਣਗੇ ਜਾਂ ਪਿੰਡਾਂ ਤੱਕ ਲੈ ਜਾਣ ਵਾਸਤੇ ਵੀ ਸੋਚਣਗੇ ?

**ਮੰਤਰੀ** : ਇਹ ਸਪਲੀਮੈਂਟਰੀ ਤਾਂ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ ।

---

## House Rent Allowance to the Employees working at Tarn Taran

---

***1400. Comrade Darshan Singh Jhabal** : Will the Minister for Finance be pleased to state—

(a) whether any memorandum or Address was presented to the Chief Minister in the month of June, 1978 by the Government and Semi-Government employees at Tarn Taran regarding the grant of House Rent Allowance ;

(b) if the reply to part (a) above be in the affirmative, the steps taken by the Government in this behalf ?

**ਸਰਦਾਰ ਬਲਵੰਤ ਸਿੰਘ** : (ੳ) ਹਾਂ ਜੀ ।

(ਅ) ਰਾਜ ਸਰਕਾਰ ਦੀ ਵਰਤਮਾਨ ਪਾਲਿਸੀ ਮੁਤਾਬਿਕ ਤਰਨ ਤਾਰਨ ਉਨ੍ਹਾਂ ਸ਼੍ਰੇਣੀ-ਬੱਧ ਸ਼ਹਿਰਾਂ ਦੀ ਕਿਸੇ ਵਰਗ ਵਿਚ ਨਹੀਂ ਆਉਂਦਾ ਜਿਹੜੇ ਕਿ ਮਕਾਨ ਕਿਰਾਇਆ ਭੱਤਾ ਦੇ ਪਾਤਰ ਹਨ । ਇਸ ਲਈ ਤਰਨ ਤਾਰਨ ਵਿਖੇ ਕੰਮ ਕਰ ਰਹੇ ਕਰਮਚਾਰੀਆਂ ਦੀ ਮਕਾਨ ਕਿਰਾਇਆ ਭੱਤਾ ਸਬੰਧੀ ਮੰਗ ਨੂੰ ਮੰਨਿਆ ਨਹੀਂ ਜਾ ਸਕਿਆ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਤਰਨ ਤਾਰਨ ਦੇ ਮੁਲਾਜ਼ਮਾਂ ਦਾ ਡੈਪੂਟੇਸ਼ਨ ਖਜ਼ਾਨਾ ਮੰਤਰੀ ਜੀ ਨੂੰ ਮਿਲਿਆ ਸੀ, ਮੈਂ ਵੀ ਉਨ੍ਹਾਂ ਦੇ ਨਾਲ ਸੀ। ਦੋ ਵਾਰੀ ਚੀਫ ਮਨਿਸਟਰ ਸਾਹਿਬ ਨੂੰ ਡੈਪੂਟੇਸ਼ਨ ਮਿਲਿਆ ਹੈ ਕਿ ਸਾਨੂੰ ਹਾਊਸ ਰੈਂਟ ਦਿੱਤਾ ਜਾਵੇ, ਸਪੀਕਰ ਸਾਹਿਬ, ਉਥੇ ਮਕਾਨ ਮਿਲਦੇ ਨਹੀਂ ਹਨ, ਜੇਕਰ ਮਿਲਦੇ ਹਨ ਤਾਂ ਬਹੁਤ ਮਹਿੰਗੇ ਮਿਲਦੇ ਹਨ ਪਰ ਇਨ੍ਹਾਂ ਨੇ ਜਿਹੜੀ ਪਾਲਿਸੀ ਦੱਸੀ ਹੈ ਉਸ ਦੇ ਮੁਤਾਬਿਕ ਇਹ ਕਹਿੰਦੇ ਹਨ ਕਿ ਹਾਊਸ ਰੈਂਟ ਮਿਲ ਨਹੀਂ ਸਕਦਾ। ਮੈਂ ਕਹਿੰਦਾ ਹਾਂ ਕਿ ਉਥੇ ਮਿਉਂਸਪੈਲਿਟੀ ਦੀ ਹੱਦ ਵੱਧ ਗਈ ਹੈ ਔਰ ਵੈਸੇ ਵੀ ਆਬਾਦੀ ਪਹਿਲਾਂ ਤੋਂ ਵੱਧ ਗਈ ਹੈ। ਉਸ ਦੇ ਮੁਕਾਬਲੇ ਸ੍ਰੀ ਆਨੰਦਪੁਰ ਸਾਹਿਬ ਦੀ ਆਬਾਦੀ ਘੱਟ ਹੈ ਪਰ ਉਥੇ ਹਾਊਸ ਰੈਂਟ ਦਿੱਤਾ ਗਿਆ ਹੈ। ਉਹ ਵੀ ਧਾਰਮਿਕ ਸਥਾਨ ਹੈ ਔਰ ਸ੍ਰੀ ਤਰਨ ਤਾਰਨ ਵੀ ਧਾਰਮਿਕ ਸਥਾਨ ਹੈ। ਇਸ ਤਰ੍ਹਾਂ ਹੀ ਅਗਰ ਨਵਾਂ ਸ਼ਹਿਰ ਔਰ ਰੋਪੜ ਵਰਗਿਆਂ ਸ਼ਹਿਰਾਂ ਵਿਚ ਹਾਊਸ ਰੈਂਟ ਦਿੱਤਾ ਜਾ ਸਕਦਾ ਹੈ ਤਾਂ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਤਰਨ ਤਾਰਨ ਦੇ ਮੁਲਾਜ਼ਮਾਂ ਨੂੰ ਵੀ ਹਾਊਸ ਰੈਂਟ ਦੇਣ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਸਾਰੇ ਪੰਜਾਬ ਨੂੰ ਦੋ ਕਿਸਮ ਦੀਆਂ ਕੈਟਾਗਰੀਆਂ ਵਿਚ ਵੰਡਿਆ ਹੋਇਆ ਹੈ--'ਏ' ਕਲਾਸ ਔਰ 'ਬੀ' ਕਲਾਸ। ਚੰਡੀਗੜ੍ਹ, ਅੰਮ੍ਰਿਤਸਰ, ਲੁਧਿਆਣਾ, ਜਲੰਧਰ ਔਰ ਪਟਿਆਲਾ

[ਵਿੱਤ ਮੰਤਰੀ]

ਸ਼ਹਿਰ 'ਏ' ਕਲਾਸ ਵਿਚ ਆਉਂਦੇ ਹਨ ਔਰ 'ਬੀ' ਕਲਾਸ ਵਿਚ 26 ਸ਼ਹਿਰ ਆਉਂਦੇ ਹਨ। 'ਏ' ਕਲਾਸ ਸ਼ਹਿਰਾਂ ਵਿੱਚ ਹਾਊਸ ਰੈਂਟ $12\frac{1}{2}$ ਫੀ ਸਦੀ ਦਿੱਤਾ ਜਾਂਦਾ ਹੈ ਔਰ 'ਬੀ' ਕਲਾਸ ਸ਼ਹਿਰਾਂ ਵਿਚ ਪਹਿਲਾਂ 5 ਫੀ ਸਦੀ ਸੀ ਔਰ ਹੁਣ $7\frac{1}{2}$ ਫੀ ਸਦੀ ਹਾਊਸ ਰੈਂਟ ਦਿੱਤਾ ਜਾਂਦਾ ਹੈ।

ਸਪੀਕਰ ਸਾਹਿਬ, ਰੋਪੜ ਲਈ ਸਪੈਸ਼ਲ ਰਿਲੈਕਸੇਸ਼ਨ ਕੀਤੀ ਹੈ। ਇਹ ਠੀਕ ਹੈ ਕਿ ਉਹ 'ਬੀ' ਕਲਾਸ ਵਿਚ ਵੀ ਨਹੀਂ ਆਉਂਦਾ ਪਾਪੂਲੇਸ਼ਨ ਦੇ ਹਿਸਾਬ ਨਾਲ ਪਰ ਉਸ ਨੂੰ ਸਪੈਸ਼ਲ ਰਿਲੈਕਸੇਸ਼ਨ ਦਿੱਤੀ ਗਈ ਹੈ ਕਿਉਂਕਿ ਉਹ ਡਿਸਟ੍ਰਿਕਟ ਆਫਿਸ ਬਣ ਗਿਆ। ਉਥੇ ਬਹੁਤ ਸਾਰੇ ਦਫਤਰ ਚਲੇ ਗਏ। ਇਸ ਕਰਕੇ ਕੈਬਨਿਟ ਨੇ ਜ਼ਰੂਰੀ ਸਮਝਿਆ ਕਿ ਉਸ ਨੂੰ ਰਿਲੈਕਸੇਸ਼ਨ ਦਿੱਤੀ ਜਾਵੇ ਔਰ ਜਿਤਨੇ ਉਸ ਦੇ ਸਬ-ਡਵੀਜ਼ਨ ਹਨ ਉਨ੍ਹਾਂ ਸਾਰਿਆਂ ਨੂੰ ਇਸ ਵਿਚ ਸ਼ਾਮਲ ਕਰ ਲਿਆ ਗਿਆ ਹੈ। ਤਰਨ ਤਾਰਨ ਇਸ ਕੈਟਾਗਰੀ ਵਿਚ ਨਹੀਂ ਆਉਂਦਾ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਬਠਿੰਡੇ ਕੰਮ ਕਰ ਰਹੇ ਮੁਲਾਜ਼ਮਾਂ ਨੂੰ ਹਾਲੇ ਤਾਈਂ ਹਾਊਸ ਰੈਂਟ ਨਹੀਂ ਦਿੱਤਾ ਜਾ ਰਿਹਾ। ਪਰੀਵਿਅਸ ਸਰਕਾਰ ਨੇ ਅਨਾਊਂਸ ਵੀ ਕੀਤਾ ਸੀ ਕਿ ਉਥੇ ਵੀ ਦੇਵਾਂਗੇ। ਪਰ ਦਿੱਤਾ ਨਹੀਂ ਗਿਆ। ਰਾਮਪੁਰਾਫੂਲ ਹੈ, ਠੀਕ ਹੈ ਕਿ ਪਹਿਲੀ ਮਰਦਮ ਸ਼ੁਮਾਰੀ ਦੇ ਮੁਤਾਬਿਕ ਉਥੇ ਦੀ ਆਬਾਦੀ ਘੱਟ ਹੋ ਸਕਦੀ ਪਰ ਮਿਊਂਸਪਲ ਲਿਮਿਟਸ ਵੱਧਣ ਕਰਕੇ ਔਰ ਵੈਸੇ ਵੀ ਆਬਾਦੀ ਵੱਧਣ ਕਰਕੇ ਉਥੇ ਦੀ ਪਾਪੂਲੇਸ਼ਨ ਕਾਫੀ ਹੋ ਗਈ ਹੈ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਰੀਕਨਸਿਡਰ ਕਰਨਗੇ ਕਿ ਐਸੇ ਸਬਡਵੀਜ਼ਨਜ਼ ਜਿਥੇ ਆਬਾਦੀ ਜ਼ਿਆਦਾ ਹੋ ਗਈ ਹੈ ਉਥੇ ਵੀ ਹਾਊਸ ਰੈਂਟ ਦਿੱਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਪਰੀਵੀਅਸ ਗੌਰਮਿੰਟ ਤਾਂ ਬਹੁਤ ਕੁਝ ਅਨਾਊਂਸ ਕਰਦੀ ਸੀ ਪਰ ਉਸ ਤੇ ਅਮਲ ਕਦੇ ਨਹੀਂ ਸੀ ਕਰਦੀ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, 'ਬੀ' ਕਲਾਸ ਲਈ ਰੋਪੜ ਨੂੰ ਰਿਲੈਕਸੇਸ਼ਨ ਦਿੱਤੀ ਗਈ ਹੈ, ਉਸ ਤਰ੍ਹਾਂ ਦੀ ਰਿਲੈਕਸੇਸ਼ਨ ਤਰਨ ਤਾਰਨ ਵਾਸਤੇ ਵੀ ਹੋਣੀ ਚਾਹੀਦੀ ਹੈ, ਉਹ ਵੀ ਉਸ ਤਰ੍ਹਾਂ ਦਾ ਹੀ ਸ਼ਹਿਰ ਹੈ। ਕੀ ਵਜ਼ੀਰ ਸਾਹਿਬ ਉਥੋਂ ਦੇ ਕਰਮਚਾਰੀਆਂ ਨੂੰ ਇਹ ਹਾਊਸ ਰੈਂਟ ਦੇ ਕੇ ਜਸ ਖੱਟਣ ਦਾ ਮਾਣ ਪ੍ਰਾਪਤ ਕਰਨਗੇ ?

(ਕੋਈ ਉੱਤਰ ਨਹੀਂ ਆਇਆ)

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਦੇ ਇਹ ਗੱਲ ਨੋਟਿਸ ਵਿਚ ਹੈ ਕਿ ਕਈ ਛੋਟੇ ਛੋਟੇ ਐਸੇ ਟਾਊਨਜ਼ ਹਨ ਜਿਥੇ ਕਿ ਮਕਾਨ ਦੇ ਕਿਰਾਏ ਬਹੁਤ ਜ਼ਿਆਦਾ ਹਨ ਜਿਸ ਤਰ੍ਹਾਂ ਕਿ ਡੇਰਾ ਬੱਸੀ ਹੈ ਉਸ ਦੀ ਮਿਸਾਲ ਲੈ ਲਵੋ ਜਾਂ ਹੋਰ ਜਿਹੜੇ ਇਸ ਤਰ੍ਹਾਂ ਦੇ ਟਾਊਨ ਹਨ ਉਥੇ ਵੱਡੇ ਸ਼ਹਿਰਾਂ ਤੋਂ ਵੀ ਕਿਰਾਏ ਜ਼ਿਆਦਾ ਹਨ ਔਰ ਮੁਲਾਜ਼ਮਾਂ ਦੀ ਅੱਧੀ ਤਨਖਾਹ ਕਿਰਾਏ ਵਾਸਤੇ ਚਲੀ ਜਾਂਦੀ ਹੈ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਸ ਮਾਮਲੇ ਨੂੰ ਰੀਕਨਸਿਡਰ ਕਰਨਗੇ ?

**ਮੰਤਰੀ** : ਜਿਹੜੀਆਂ ਮੌਜੂਦਾ ਪਾਲਿਸੀਆਂ ਹਨ ਉਨ੍ਹਾਂ ਦੇ ਮੁਤਾਬਿਕ ਤਾਂ ਐਸੇ ਸ਼ਹਿਰਾਂ ਵਿਚ ਹਾਊਸ ਰੈਂਟ ਦੇਣਾ ਨਹੀਂ ਬਣਦਾ। ਪਰ ਸਰਕਾਰ ਨੇ ਇਹ ਫੈਸਲਾ ਕੀਤਾ ਹੋਇਆ ਹੈ ਕਿ ਮਿਊਂਸਪੈਲਿ-ਟੀਆਂ ਦੇ ਏਰੀਆ ਵਿਚ ਰੈਂਟ ਕੰਟਰੋਲ ਐਕਟ ਲਾਗੂ ਕੀਤਾ ਜਾਵੇ ਤਾਂ ਕਿ ਟੇਨੈਂਟਸ ਦੀ ਐਕਸਪਲਾਏ-

ਟੇਸ਼ਨ ਨਾ ਹੋਵੇ। (ਇਸ ਸਮੇਂ ਕਈ ਮਾਨਯੋਗ ਮੈਂਬਰ ਸਾਹਿਬਾਨ ਆਪਸ ਵਿਚ ਗੱਲਾਂ ਕਰ ਰਹੇ ਸਨ। )

**ਸ੍ਰੀ ਸਪੀਕਰ :** ਮੈਨੂੰ ਪਤਾ ਹੈ ਕਿ ਕਮੇਟੀਜ਼ ਦੀ ਇਲੈਕਸ਼ਨਜ਼ ਦੇ ਫਾਰਮ ਮੈਂਬਰ ਸਾਹਿਬਾਨ ਪਾਸ ਪੱਜ ਗਏ ਹਨ ਪਰ ਮੈਂ ਬੇਨਤੀ ਕਰਾਂਗਾ ਕਿ ਥੋੜਾ ਜਿਹਾ ਚੁੱਪ ਦਾ ਦਾਨ ਬਖਸ਼ੋ ।

---

**ਮਾਲੀਆ ਰਿਕਾਰਡਾਂ ਵਿਚ ਪੰਜਾਬ ਦੇ ਸ਼ਹਿਰੀ ਅਤੇ ਦਿਹਾਤੀ ਇਲਾਕਿਆਂ ਵਿਚ ਸਥਿਤ ਸੁੰਨੀ ਅਤੇ ਸ਼ੀਆ ਵਕਫ ਜਾਇਦਾਦਾਂ ਦੇ ਅੰਦਰਾਜ**

*969. **ਹਾਜੀ ਅਨਵਰ ਅਹਿਮਦ ਖਾਨ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੂੰ ਇਸ ਗੱਲ ਦਾ ਪਤਾ ਹੈ ਕਿ ਪੰਜਾਬ ਰਾਜ ਦੇ ਸ਼ਹਿਰੀ ਅਤੇ ਦਿਹਾਤੀ ਇਲਾਕਿਆਂ ਵਿੱਚ ਸਥਿਤ ਸੁੰਨੀ ਅਤੇ ਸ਼ੀਆ ਵਕਫ ਜਾਇਦਾਦਾਂ ਦੇ ਵੇਰਵਿਆਂ ਦੇ ਵੇਰਵੇ ਭਾਰਤ ਸਰਕਾਰ ਨੇ ਸਾਲ 1970 ਤੋਂ 1973 ਵਿਚ ਆਪਣੇ ਗਜ਼ਟ (ਭਾਗ 111 ਸੈਕਸ਼ਨ 4 ) ਵਿਚ ਛਾਪੇ ਸਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਕੀ ਪੰਜਾਬ ਵਿੱਚ ਸਬੰਧਤ ਪਿੰਡਾਂ ਅਤੇ ਕਸਬਿਆਂ ਦੇ ਮਾਲੀਆ ਰਿਕਾਰਡ ਵਿੱਚ ਇਦਰਾਜ ਕਰ ਦਿੱਤੇ ਗਏ ਹਨ ; ਜੇਕਰ ਕਰ ਦਿੱਤੇ ਗਏ ਹਨ ਤਾਂ ਇਸ ਸਬੰਧ ਵਿਚ ਮਾਲੀਆ ਅਮਲੇ ਨੂੰ ਜਾਰੀ ਕੀਤੀਆਂ ਗਈਆਂ ਹਦਾਇਤਾਂ ਦੇ ਵੇਰਵੇ ਕੀ ਕੀ ਹਨ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉਤਰ ਨਾਂਹ ਵਿਚ ਹੋਵੇ ਤਾਂ ਕੀ ਸਰਕਾਰ ਉਹ ਅੰਦਰਾਜ ਕਰਨ ਲਈ ਮਾਲੀਆ ਅਮਲੇ ਨੂੰ ਜ਼ਰੂਰੀ ਹਦਾਇਤਾਂ ਜਾਰੀ ਕਰਨ ਦੀ ਵਿਚਾਰ ਰਖਦੀ ਹੈ , ਜੇਕਰ ਅਜਿਹਾ ਹੋਵੇ ਤਾਂ ਇਹ ਹਦਾਇਤਾਂ ਕਦੋਂ ਤੱਕ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ :** (ੳ) ਹਾਂ ਜੀ।

(ਅ) ਇਸ ਸਬੰਧੀ ਡਾਇਰੈਕਟਰ, ਭੋਂ ਰਿਕਾਰਡ, ਪੰਜਾਬ ਅਤੇ ਸਰਕਾਰ ਵਲੋਂ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਅਤੇ ਝਗੜੇ ਤੋਂ ਰਹਿਤ ਵਕਫ ਜਾਇਦਾਦਾਂ ਦਾ ਮਾਲ ਰਿਕਾਰਡ ਵਿਚ ਇੰਦਰਾਜ ਕੀਤਾ ਜਾ ਰਿਹਾ ਹੈ। ਇਨ੍ਹਾਂ ਹਦਾਇਤਾਂ ਵਿਚ ਰਾਜ ਦੇ ਸਾਰੇ ਡਿਪਟੀ ਕਮਿਸ਼ਨਰਾਂ, ਉਪ ਮੰਡਲ ਅਫਸਰਾਂ ਅਤੇ ਤਹਿਸੀਲਦਾਰਾਂ ਨੂੰ ਹਦਾਇਤ ਕੀਤੀ ਗਈ ਹੈ ਕਿ ਵਕਫ ਬੋਰਡ ਦੀ ਜਿਹੜੀ ਜਾਇਦਾਦ ਭਾਰਤ ਸਰਕਾਰ ਨੇ ਆਪਣੇ ਗਜ਼ਟ ਵਿੱਚ ਸਾਲ 1970 ਤੋਂ 1973 ਤੱਕ (ਭਾਗ 111, ਸੈਕਸ਼ਨ 4) ਪ੍ਰਕਾਸ਼ਤ ਕੀਤੀ ਹੈ ਉਸ ਬਾਰੇ ਇੰਦਰਾਜ ਵਕਫ ਬੋਰਡ ਦੇ ਨਾਂ ਜਲਦੀ ਜਲਦੀ ਮਾਲ ਰਿਕਾਰਡ ਵਿੱਚ ਕਰ ਦਿੱਤਾ ਜਾਵੇ। ਇਹ ਹਦਾਇਤਾਂ ਪਹਿਲਾਂ ਡਾਇਰੈਕਟਰ, ਭੋਂ ਰਿਕਾਰਡ ਵਲੋਂ ਮਿਤੀ 21 ਮਈ, 1972 ਨੂੰ ਜਾਰੀ ਹੋਈਆਂ ਸਨ ਉਸ ਤੋਂ ਬਾਅਦ ਪੰਜਾਬ ਸਰਕਾਰ ਵਲੋਂ ਵੀ ਇਹ ਹਦਾਇਤਾਂ ਮਿਤੀ 18 ਅਗਸਤ, 1970 ਨੂੰ ਰਾਜ ਦੇ ਸਾਰੇ ਕਮਿਸ਼ਨਰਾਂ ਅਤੇ ਡਿਪਟੀ ਕਮਿਸ਼ਨਰਾਂ ਨੂੰ ਮੁੜ ਜਾਰੀ ਕੀਤੀਆਂ ਗਈਆਂ ਹਨ।

(ੲ) "ਅ" ਵਿਚ ਦਿੱਤੇ ਉਤਰ ਨੂੰ ਮੁੱਖ ਰੱਖਦੇ ਹੋਏ ਇਸ ਭਾਗ ਦਾ ਉੱਤਰ ਦੇਣ ਦੀ ਲੋੜ ਨਹੀਂ ਜਾਪਦੀ ।

**ਹਾਜੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਮੇਰੇ ਸਵਾਲ ਦਾ ਜਵਾਬ ਦੇ ਦਿੱਤਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ ਔਰ ਇਨ੍ਹਾਂ ਨੇ ਕਿਹਾ ਹੈ ਕਿ ਇੰਦਰਾਜ ਕੀਤਾ ਜਾ ਰਿਹਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜੇ ਇੰਦਰਾਜ ਹੋਣ ਵਾਲੀ ਪ੍ਰਾਪਰਟੀ ਰਹਿੰਦੀ ਹੈ, ਜਿਨ੍ਹਾਂ ਦੇ ਇੰਦਰਾਜ ਨਹੀਂ ਹੋਏ ਉਨ੍ਹਾਂ ਦੇ ਇੰਦਰਾਜ਼ ਵੀ ਕੀਤੇ ਜਾਣਗੇ, ਜੇਕਰ ਕੀਤੇ ਜਾਣਗੇ ਤਾਂ ਕਦੋਂ ਤੱਕ ਕੀਤੇ ਜਾਣਗੇ —?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਜੀ ਪਹਿਲਾਂ ਹੀ ਕਿਹਾ ਹੈ ਕਿ ਝਗੜੇ ਰਹਿਤ ਕੇਸਾਂ ਵਿਚ ਇੰਦਰਾਜ ਕੀਤੇ ਜਾ ਰਹੇ ਹਨ। ਜਿਹੜੇ ਕੇਸ ਕੋਰਟ ਵਿਚ ਹਨ ਉਨ੍ਹਾਂ ਦਾ ਫੈਸਲਾ ਹੋਣ ਤੋਂ ਬਾਅਦ ਹੀ ਉਨ੍ਹਾਂ ਬਾਰੇ ਕੁਝ ਕਿਹਾ ਜਾ ਸਕਦਾ ਹੈ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਪਿਛਲੇ ਅਸੈਂਬਲੀ ਸੈਸ਼ਨ ਵਿਚ ਇਹ ਚੀਜ਼ ਪਾਸ ਕੀਤੀ ਸੀ ਕਿ ਪੰਜਾਬ, ਹਰਿਆਣਾ ਔਰ ਹਿਮਾਚਲ ਪ੍ਰਦੇਸ਼ ਦੇ ਵਕਫ ਬੋਰਡ ਜੁਦਾ ਜੁਦਾ ਬਣਾਏ ਜਾਣ, ਹਿਮਾਚਲ ਪ੍ਰਦੇਸ਼ ਨੇ ਵੀ ਇਸ ਤਰ੍ਹਾਂ ਦਾ ਰੈਜ਼ੋਲਿਊਸ਼ਨ ਪਾਸ ਕਰ ਦਿੱਤਾ ਹੈ। ਕੀ ਪੰਜਾਬ ਗੌਰਮਿੰਟ ਨੇ ਸੈਂਟਰ ਗੌਰਮਿੰਟ ਪਾਸ ਮੂਵ ਕੀਤਾ ਹੈ ਕਿ ਇਹ ਬੋਰਡ ਵੱਖ ਵੱਖ ਕਰ ਦਿੱਤੇ ਜਾਣ ?

**ਮੰਤਰੀ** : ਇਸ ਤੇ ਵਿਚਾਰ ਕਰ ਲਿਆ ਜਾਵੇਗਾ ਜੀ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਇਸ ਵਿਚ ਸੁੰਨੀ ਔਰ ਸ਼ੀਆ ਪ੍ਰਾਪਰਟੀ ਸ਼ਾਮਲ ਹੈ। ਕੀ ਨਵੇਂ ਵਕਫ ਬੋਰਡ ਦਾ ਜੋ ਪ੍ਰਬੰਧਕੀ ਢਾਂਚਾ ਹੋਵੇਗਾ ਉਸ ਵਿਚ ਸੁਨੀ ਔਰ ਸ਼ੀਆ ਦੋਹਾਂ ਨੂੰ ਹੀ ਨੁਮਾਇੰਦਗੀ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ। ਇਹ ਤਾਂ ਵਕਫ ਬੋਰਡ ਦੀ ਗੱਲ ਹੈ, ਸੁੰਨੀ ਔਰ ਸ਼ੀਆ ਦੀ ਗੱਲ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਵਕਫ ਬੋਰਡ ਦੀ ਜਾਇਦਾਦ ਤੇ ਜੋ ਨਜਾਇਜ਼ ਤੌਰ ਤੇ ਲੋਕ ਕਾਬਜ਼ ਹਨ ਉਨ੍ਹਾਂ ਦੇ ਬਾਰੇ ਗੌਰਮਿੰਟ ਦੀ ਕੀ ਪਾਲਿਸੀ ਹੈ, ਕੀ ਵਿਚਾਰ ਹੈ ?

ਮੰਤਰੀ : ਵਕਫ ਬੋਰਡ ਦੇ ਚੇਅਰਮੈਨ ਅਨਵਰ ਸਾਹਿਬ ਹਨ, ਇਹ ਜਿਸ ਤਰ੍ਹਾਂ ਕਹਿਣਗੇ, ਇਨ੍ਹਾਂ ਦੀ ਪੂਰੀ ਪੂਰੀ ਮਦਦ ਕੀਤੀ ਜਾਵੇਗੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 862**

**ਸ੍ਰੀ ਸਪੀਕਰ** : ਸਵਾਲ ਨੰ: 862 ਦੀ ਐਕਸਟੈਨਸ਼ਨ ਮੰਗੀ ਗਈ ਹੈ।

**ਈ. ਐਸ. ਆਈ. ਸਕੀਮ ਅਧੀਨ ਮੈਡੀਕਲ ਬਿਲਾਂ ਦੀ ਪ੍ਰਤੀ ਪੂਰਤੀ**

*1048. 1. **ਕਾਮਰੇਡ ਸਰਵਣ ਸਿੰਘ**
2. **ਕਾਮਰੇਡ ਸੱਤ ਪਾਲ ਡਾਂਗ**
} ਕੀ ਸਿਹਤ ਅਤੇ ਸ਼ਹਿਰੀ ਵਿਕਾਸ

ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ—

(ੳ) ਅੰਮ੍ਰਿਤਸਰ ਜ਼ਿਲ੍ਹੇ ਦੇ ਉਨ੍ਹਾਂ ਉਦਯੋਗਿਕ ਕਾਮਿਆਂ ਦੇ ਨਾਂ ਅਤੇ ਪਤੇ ਕੀ ਕੀ ਹਨ, ਜਿਨ੍ਹਾਂ ਦੇ ਮੈਡੀਕਲ ਬਿੱਲ ਈ. ਐਸ. ਆਈ. ਸਕੀਮ ਅਧੀਨ ਪ੍ਰਤੀ ਪੂਰਤੀ ਲਈ

---

For Starred Question No. 862 and reply thereto, please see Debate dated 2nd May, 1979 (Afternoon Sitting)

ਇਕ ਸਾਲ ਤੋਂ ਜਾਂ ਇਸ ਤੋਂ ਜ਼ਿਆਦਾ ਸਮੇਂ ਤੋਂ ਭਾਰਤ ਸਰਕਾਰ ਦੀ ਲੋੜੀਂਦੀ ਮਨਜ਼ੂਰੀ ਨਾ ਮਿਲਣ ਕਾਰਨ ਪੈਂਡਿੰਗ ਪਏ ਹਨ ;

(ਅ) ਮਾਮਲੇ ਨੂੰ ਛੇਤੀ ਨਿਪਟਾਉਣ ਲਈ ਕੀ ਕਾਰਵਾਈ ਕੀਤੀ ਗਈ ;

(ੲ) ਉਹ ਹੱਦ ਕਿੰਨੀ ਹੈ ਜਿਸ ਤੋਂ ਵੱਧ ਭਾਰਤ ਸਰਕਾਰ ਦੇ ਕਿਸੇ ਅਧਿਕਾਰੀ ਦੀ ਮਨਜ਼ੂਰੀ ਲੋੜੀਂਦੀ ਹੈ ;

(ਸ) ਕੀ ਉਕਤ ਸੀਮਾਂ ਨੂੰ ਵਧਾਉਣ ਲਈ ਕੋਈ ਤਜਵੀਜ਼ ਹੈ ?

**ਸ੍ਰੀ ਦੇਸ ਰਾਜ** : (ੳ) ਸਟੇਟਮੈਂਟ ਜਿਸ ਵਿਚ ਅੰਮ੍ਰਿਤਸਰ ਦੇ 3 ਇੰਡਸਟਰੀਅਲ ਵਰਕਰਾਂ ਦੇ ਨਾਂ ਅਤੇ ਪਤੇ ਦਿੱਤੇ ਹਨ, ਜਿਨ੍ਹਾਂ ਦੇ ਮੈਡੀਕਲ ਰੀਇੰਮਬਰਸਮੈਂਟ ਬਿਲ, ਇਮਪਲਾਈਜ਼ ਸਟੇਟ ਇਨਸ਼ੋਰੈਂਸ ਸਕੀਮ ਅਧੀਨ, ਇਕ ਸਾਲ ਜਾਂ ਵੱਧ ਸਮੇਂ ਤੋਂ ਪੈਂਡਿੰਗ ਇਸ ਕਾਰਨ ਹਨ ਕਿ ਇਮਪਲਾਈਜ਼ ਸਟੇਟ ਇਨਸ਼ੋਰੈਂਸ ਕਾਰਪੋਰੇਸ਼ਨ ਦੀ ਮਨਜ਼ੂਰੀ ਪ੍ਰਾਪਤ ਨਹੀਂ ਹੋਈ ; ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । (ਐਨੇਕਸਚਰ)

(ਅ) ਇਮਪਲਾਈਜ਼ ਸਟੇਟ ਇਨਸ਼ੋਰੈਂਸ ਕਾਰਪੋਰੇਸ਼ਨ ਨੂੰ ਸਮੇਂ ਸਮੇਂ ਤੇ ਇਨ੍ਹਾਂ ਬਿੱਲਾਂ ਦੀ ਮਨਜ਼ੂਰੀ ਦੇਣ ਲਈ ਲਿਖਿਆ ਗਿਆ ਹੈ ।

(ੲ) 500 ਰੁਪਏ ਤੋਂ ਵੱਧ ਮੈਡੀਕਲ ਬਿਲਾਂ ਦੀ ਰੀਇਮਬਰਸਮੈਂਟ ਲਈ ਇਮਪਲਾਈਜ਼ ਸਟੇਟ ਇਨਸ਼ੋਰੈਂਸ ਕਾਰਪੋਰੇਸ਼ਨ ਦੀ ਮਨਜ਼ੂਰੀ ਲੋੜੀਂਦੀ ਹੈ।

(ਸ) ਰਾਜ ਸਰਕਾਰ ਦੀ ਮੈਡੀਕਲ ਰੀਇਮਬਰਸਮੈਂਟ ਦੇ ਬਿੱਲਾਂ ਦੀ ਮਨਜ਼ੂਰੀ ਦੇਣ ਬਾਰੇ ਤਾਕਤ 50 ਰੁਪਏ ਤੋਂ ਵਧਾ ਕੇ 1,000 ਰੁਪਏ ਕਰਨ ਬਾਰੇ ਤਜਵੀਜ਼ ਇਮਪਲਾਈਜ਼ ਸਟੇਟ ਇਨਸ਼ੋਰੈਂਸ ਕਾਰਪੋਰੇਸ਼ਨ ਨੂੰ ਭੇਜੀ ਹੋਈ ਹੈ ।

## ANNEXURE

**Statement showing the pending cases of reimbursement of Medical Claims of Insured persons of Amritsar whose bills are pending for more than a year because of non-receipt of sanction of Employees State Insurance Corporation**

---

1. Smt. Rita Devi, daughter of Dilbahadur Insurance No. 12-822730, care of Shri Paras Ram Halwai, Azad Road, Chheharata (Amritsar).
2. Smt. Lakshmi Devi, wife of Shri Mast Ram, Insurance No. 12-179056, Amritsar oil works, G.T. Road, Chheharata (Amritsar).
3. Shri Kishan Dass Insurance No. 945051, care of Tribunad Sub-Office, Amritsar.

*In this sanction has been issued, but the return of the vouchers referred to the Employees State Insurance Corporation, along with the bill, is awaited.

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਹ ਜਿਹੜੀ ਲਿਸਟ ਟੇਬਲ ਤੇ ਰੱਖੀ ਹੈ, ਕੀ ਇਨ੍ਹਾਂ ਦੇ ਨੋਟਿਸ ਵਿਚ ਇਹ ਗੱਲ ਆਈ ਹੈ ਕਿ ਇਹ ਲਿਸਟ ਠੀਕ ਨਹੀਂ ਹੈ। For instance there is another case of Shri Mast Ram. His Insurance Policy No. is 12179054.

ਉਸ ਦਾ ਬਿੱਲ 785 ਰੁਪਏ ਦਾ 9 ਮਾਰਚ, 1975 ਦਾ ਪੈਂਡਿੰਗ ਹੈ ।

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਦਰੁਸਤ ਹੈ ਕਿ ਮਸਤ ਰਾਮ ਬਾਰੇ ਇਨ੍ਹਾਂ ਨੇ ਵੀ ਅਕਸਰ ਮੇਰੇ ਪਾਸ ਜ਼ਿਕਰ ਕੀਤਾ ਹੈ । ਮੈਂ ਇਨ੍ਹਾਂ ਤੋਂ ਪਤਾ ਕਰ ਲਵਾਂਗਾ ਕਿ ਜਿਹੜਾ ਦੋ ਨੰਬਰ ਤੇ ਲਿਸਟ ਵਿਚ ਨਾਉਂ ਹੈ ਕੀ ਉਹੋ ਹੀ ਮਸਤ ਰਾਮ ਤਾਂ ਨਹੀਂ ਹੈ, ਜਿਸ ਦੀ ਇਹ ਗੱਲ ਕਰਦੇ ਹਨ।

**ਕਾਮਰੇਡ ਸੱਤ ਪਾਲ ਡਾਂਗ :** ਨਹੀਂ ਜੀ, ਇਹ ਹੋਰ ਹੈ।

**ਸ਼੍ਰੀ ਸਪੀਕਰ :** ਵਜ਼ੀਰ ਸਾਹਿਬ, ਤੁਸੀਂ ਚੈਕ ਅੱਪ ਕਰ ਲੈਣਾ, ਇੰਡੀਵਿਜੂਅਲ ਕੇਸ ਹੈ।

**ਮੰਤਰੀ :** ਠੀਕ ਹੈ ਜੀ, ਮੈਂ ਚੈਕ ਅੱਪ ਕਰ ਲਵਾਂਗਾ ।

---

**ਕਾਮਰੇਡ ਸੱਤ ਪਾਲ ਡਾਂਗ :** ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹਾਂਵਾਗਾਂ ਕਿ ਇਹ ਇਕ ਕੰਟਰੀਬਿਊਟਰੀ ਸਕੀਮ ਹੈ ਔਰ ਵਰਕਰਜ਼ ਦੀ ਤਨਖਾਹਾਂ ਵਿਚੋਂ ਪੈਸਾ ਕੱਟ ਕੇ ਉਸ ਦੇ ਇਵਜ਼ਾਨੇ ਵਿਚ ਉਸ ਦੀ ਫੈਮਲੀ ਨੂੰ ਮੈਡੀਕਲ ਟਰੀਟਮੈਂਟ ਦੇਣੀ ਹੈ । ਜੇ ਹਸਪਤਾਲਾਂ ਵਿਚ ਦਵਾਈਆਂ ਨਾ ਹੋਣ ਤਾਂ ਉਹ ਬਾਹਰੋਂ ਖਰੀਦਣ ਔਰ ਉਸ ਦੀ ਰੀਇਮਬਰਸਮੈਂਟ ਇਨ੍ਹਾਂ ਨੇ ਕਰਨੀ ਹੁੰਦੀ ਹੈ । ਪਰ ਜੇ ਉਨ੍ਹਾਂ ਨੂੰ ਇਹ ਰੀਇਮਬਰਸਮੈਂਟ ਦੇ ਪੈਸੇ ਸਾਲ-ਸਾਲ ਜਾਂ 6-6 ਮਹੀਨੇ ਨਾ ਦਿੱਤੇ ਜਾਣ ਤਾਂ ਇਸ ਨਾਲ ਉਨ੍ਹਾਂ ਨੂੰ ਬੜੀ ਹਾਰਡਸ਼ਿਪ ਹੁੰਦੀ ਹੈ । ਇਸ ਲਈ ਕੀ ਇਸ ਹਾਰਡਸ਼ਿਪ ਨੂੰ ਖਤਮ ਕਰਨ ਲਈ ਉਨ੍ਹਾਂ ਦੀ ਰੀਇੰਬਰਸਮੈਂਟ ਦੇ ਪੈਸੇ ਇਨ ਐਂਟੀਸਿਪੇਸ਼ਨ ਸੈਂਕਸ਼ਨ ਕਰਨ ਨੂੰ ਤਿਆਰ ਹਨ ਤਾਂ ਕਿ ਉਨ੍ਹਾਂ ਨੂੰ ਮੁਸ਼ਕਲ ਨਾ ਆਵੇ ?

**ਮੰਤਰੀ :** ਸਪੀਕਰ ਸਾਹਿਬ, ਰੂਲਜ਼ ਦੇ ਮੁਤਾਬਿਕ ਹੀ ਅਸੀਂ ਕਰਨਾ ਹੈ । ਬਾਕੀ ਵਰਕਰਜ਼ ਦੀ ਮੁਸ਼ਕਲਾਂ ਵਾਸਤੇ ਮੈਂ ਯਕੀਨ ਦਿਵਾਉਂਦਾ ਹਾਂ ਕਿ ਜਿਤਨੀ ਡਾਂਗ ਸਾਹਿਬ ਨੂੰ ਫਿਕਰ ਹੈ ਸਾਨੂੰ ਵੀ ਉਤਨੀ ਫਿਕਰ ਹੈ । ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਦੇ ਬਿਲ 6-6 ਮਹੀਨੇ ਨਾ ਪਏ ਰਹਿਣ। ਇਸ ਵਾਸਤੇ ਮੈਂ ਕੇਂਦਰੀ ਮਨਿਸਟਰ ਨੂੰ ਵੀ ਮਿਲਿਆ ਸੀ ਔਰ ਅਸੀਂ ਚਾਹੁੰਦੇ ਸੀ ਕਿ ਪਾਵਰਜ਼ ਨੂੰ ਡੀਸੈਂਟ-ਰੈਲਾਈਜ਼ ਕਰ ਦਿਓ ਤਾਕਿ ਇਹ ਮਸਲਾ ਹੱਲ ਹੋ ਸਕੇ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1683**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ) ।

**ਮਾਰਕੀਟ ਕਮੇਟੀ, ਲਾਂਬੀ ਵਿਚ ਪਤਾ ਲਗਿਆ ਗ਼ਬਨ**

**ਮਾਸਟਰ ਚੰਦ ਸਿੰਘ :** ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ :-

ਕੀ ਪਹਿਲੀ ਅਪ੍ਰੈਲ, 1978 ਤੋਂ 31 ਦਸੰਬਰ, 1978 ਤੱਕ ਦੇ ਸਮੇਂ ਦੇ ਦੌਰਾਨ ਮਾਰਕੀਟ ਕਮੇਟੀ, ਲਾਂਬੀ ਵਿਚ ਗ਼ਬਨ ਦੇ ਕਿਸੇ ਕੇਸ ਦਾ ਪਤਾ ਲੱਗਾ, ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਕਿੰਨੀ ਰਕਮ ਗ਼ਬਨ ਕੀਤੀ ਗਈ ਅਤੇ ਇਸ ਕੇਸ ਵਿਚ ਸ਼ਾਮਲ ਵਿਅਕਤੀਆਂ ਦੇ ਨਾਮ ਅਤੇ ਪਤੇ ਕੀ ਹਨ ;

(ਅ) ਕਸੂਰਵਾਰ ਪਾਏ ਗਏ ਕਰਮਚਾਰੀਆਂ ਵਿਰੁੱਧ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਲਾਂਬੀ ਇਕ ਵੱਖਰੀ ਕਮੇਟੀ ਨਹੀਂ ਹੈ ਪਰੰਤੂ ਮਲੋਟ ਮਾਰਕਿਟ ਕਮੇਟੀ ਦਾ ਸਬ-ਯਾਰਡ ਹੀ ਹੈ । ਇਸ ਯਾਰਡ ਦੇ

ਆਕਸ਼ਨ ਰਿਕਾਰਡਰ ਸ੍ਰੀ ਰਾਮ ਕਿਸ਼ਨ ਨੇ 177.84 ਰੁਪਏ ਦੀ ਰਕਮ ਦਾ ਗਬਨ ਕੀਤਾ ਸੀ ।

(ਅ) ਪੁਲਿਸ ਪਾਸ ਰਿਪੋਰਟ ਦਰਜ ਕਰਵਾਈ ਜਾ ਚੁੱਕੀ ਹੈ ।

**Decentralising the Powers of the Chief Conservator of Forests**

***1032. Shri Om Parkash Bhardwaj** : Will the Minister for Agriculture and Forests be pleased to state —

(a) whether the Government has finalized the Scheme to decentralise the Powers of the Chief conservator of Forests to the Divisional Forest Officers in the State to simplify the procedure in the interest of the rural area public;

(b) if the reply to part (a) above be in the affirmative, the time by which it is likely to be implemented ?

**ਸਰਦਾਰ ਬਲਵਿੰਦਰ ਸਿੰਘ ਭੂੰਦੜ:** (ੳ) (ਮੁੱਖ ਵਣਪਾਲ ਦੀਆਂ ਸ਼ਕਤੀਆਂ ਦਾ ਵਿਕੇਂਦਰੀ ਕਰਨ ਕਰਕੇ ਵਣ ਮੰਡਲ ਅਫਸਰਾਂ ਨੂੰ ਸ਼ਕਤੀਆਂ ਦੇਣ ਦੀ ਕੋਈ ਸਕੀਮ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

(ਅ) ਉਪਰੋਕਤ ਭਾਗ (ੳ) ਵਿੱਚ ਦਸੇ ਜਵਾਬ ਅਨੁਸਾਰ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ੍ਰੀ ਮਨਮੋਹਨ ਕਾਲੀਆ**: ਸਾਡੀ ਸਰਕਾਰ ਦੀ ਨੀਤੀ ਹੈ ਕਿ ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕੀਤਾ ਜਾਵੇ। ਇਸ ਲਈ ਡੀਸੈਂਟਰੇਲਾਈਜ਼ੇਸ਼ਨ ਪਾਲਿਸੀ ਦੇ ਮੁਤਾਬਿਕ ਇਨ੍ਹਾਂ ਦੀ ਇਸ ਬਾਰੇ ਕੀ ਪਰੋਪੋਜ਼ਲ ਹੈ ?

**ਮੰਤਰੀ**: ਸਪੀਕਰ ਸਾਹਿਬ, ਡੀਸੈਂਟਰੇਲਾਈਜ਼ੇਸ਼ਨ ਜਿਥੇ ਚਾਹੀਦੀ ਹੁੰਦੀ ਹੈ ਉਥੇ ਕੀਤੀ ਜਾਂਦੀ ਹੈ। ਮੁੱਖ ਵਣਪਾਲ ਦੀ ਸ਼ਕਤੀਆਂ ਤਾਂ ਕੋਈ ਖਾਸ ਵੰਡਣ ਵਾਲੀਆਂ ਨਹੀਂ ਹਨ । ਇਸ ਕਰਕੇ ਇਥੇ ਇਹ ਮਹਿਸੂਸ ਨਹੀਂ ਕੀਤਾ ਜਾਂਦਾ।

---

**ਸਪੋਰਟਸ ਅਤੇ ਗੇਮਜ਼ ਦੇ ਵੱਖ ਵੱਖ ਅੰਤਰਾਜੀ, ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਸਮੇਲਨਾਂ ਲਈ ਭੇਜੇ ਡੈਲੀਗੇਸ਼ਨ**

*1421. **ਸ੍ਰੀ ਅ. ਵਿਸ਼ਵਨਾਥਨ**: ਕੀ ਟਰਾਂਸਪੋਰਟ, ਟੂਰਿਜ਼ਮ ਅਤੇ ਖੇਡ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ —

(ੳ) ਪੰਜਾਬ ਸਪੋਰਟਸ ਵਿਭਾਗ ਵਲੋਂ ਪਿਛਲੇ ਦੋ ਸਾਲਾਂ ਵਿਚ ਵੱਖ ਵੱਖ ਅੰਤਰਰਾਜੀ ਰਾਸ਼ਟਰੀ ਪੱਧਰ ਅਤੇ ਅੰਤਰ ਰਾਸ਼ਟਰੀ ਪੱਧਰ ਦੇ ਖੇਡ ਮੁਕਾਬਲਿਆਂ ਵਿਚ ਭੇਜੇ ਗਏ ਡੈਲੀਗੇਸ਼ਨਾਂ ਦੀ ਗਿਣਤੀ;

(ਅ) ਡੈਲੀਗੇਟਸ ਦੇ ਨਾਮ, ਉਨ੍ਹਾਂ ਦਾ ਆਹੁਦਾ ਅਤੇ ਉਨ੍ਹਾਂ ਤੇ ਖਰਚ ਕੀਤੀ ਗਈ ਕੁਲ ਰਾਸ਼ੀ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ**: (ੳ) ਕੋਈ ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ੍ਰੀ ਅ. ਵਿਸ਼ਵਨਾਥਨ** ; ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਐਥਲੀਟਸ ਦੇ ਕੰਟਿਨਜੇਂਟ ਤੋਂ ਇਲਾਵਾ ਔਰ ਭੀ ਕੋਈ ਡੈਲੀਗੇਟ ਜਾਂਦਾ ਹੈ ਤਾਂ ਉਸ ਨੂੰ ਇਸ ਵਿਚ ਇਨਕਲੂਡ ਕੀਤਾ ਜਾਂਦਾ ਹੈ ਜਾਂ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਡੈਲੀਗੇਸ਼ਨ ਨਹੀਂ ਹੁੰਦਾ ਬਲਕਿ ਜਿਹੜਾ ਕੋਈ ਇੰਟਰ-ਨੈਸ਼ਨਲ ਖਿਡਾਰੀ ਜਾਂਦਾ ਹੈ ਤਾਂ ਉਸ ਨੂੰ ਫੁਟਕਲ ਖਰਚੇ ਜੋ ਹੁੰਦੇ ਹਨ ਉਹ ਸਟੇਟ ਗੌਰਮਿੰਟ ਦਿੰਦੀ ਹੈ ।

**ਸ੍ਰੀ ਅ. ਵਿਸ਼ਵਨਾਥਨ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਕਿੰਨੇ ਅਫ਼ਸਰ ਬੈਂਗਕਾਕ ਗਏ ਸੀ ਅਤੇ ਕਿਸ ਕੰਮ ਲਈ ਗਏ ਸੀ । ਉਨ੍ਹਾਂ ਨੇ ਉਥੇ ਕੀ ਫੰਕਸ਼ਨ ਕੀਤਾ ਜਾਂ ਸਿਰਫ਼ ਸਾਈਟਸੀਇੰਗ ਔਰ ਐਂਜਾਏਮੈਂਟ ਵਾਸਤੇ ਹੀ ਗਏ ਸਨ ?

**ਰਾਜ ਮੰਤਰੀ** : ਸਾਡਾ ਕੋਈ ਅਫ਼ਸਰ ਨਹੀਂ ਗਿਆ।

**ਸ੍ਰੀ ਸਪੀਕਰ** : ਅਗਲਾ ਸਵਾਲ ਨੰ: 1420

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1363**

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸਵਾਲ ਨੰ: 1363 ਦਾ ਕੀ ਬਣਿਆ ਜੀ ?

**ਸ੍ਰੀ ਸਪੀਕਰ** : ਸਬੰਧਤ ਮੈਂਬਰ ਹਾਜ਼ਰ ਨਹੀਂ ਹਨ।

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ। )

---

**ਚੰਡੀਗੜ੍ਹ-ਲੁਧਿਆਣਾ ਅਤੇ ਤਲਵਾੜਾ-ਨੰਗਲ ਵਿਚਕਾਰ ਰੇਲ ਲਿੰਕ**

*1420. **ਸ੍ਰੀ ਅ. ਵਿਸ਼ਵਨਾਥਨ** : ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ ਲੁਧਿਆਣਾ-ਚੰਡੀਗੜ੍ਹ ਅਤੇ ਨੰਗਲ-ਤਲਵਾੜਾ ਰੇਲ ਲਿੰਕਸ ਨੂੰ ਭਾਰਤ ਸਰਕਾਰ ਪਾਸੋਂ ਮਨਜ਼ੂਰ ਕਰਵਾਉਣ ਲਈ ਪਿਛਲੇ ਦਸ ਸਾਲਾਂ ਦੇ ਦੌਰਾਨ ਸਰਕਾਰ ਦੁਆਰਾ ਕੀਤੀਆਂ ਗਈਆਂ ਕੋਸ਼ਿਸ਼ਾਂ ਦਾ ਵੇਰਵਾ ਕੀ ਹੈ ?

**ਸ੍ਰੀ ਰਣਧੀਰ ਸਿੰਘ ਚੀਮਾਂ** (ਲੋਕ ਕਾਰਜ ਮੰਤਰੀ) : ਲੁਧਿਆਣਾ ਚੰਡੀਗੜ੍ਹ ਅਤੇ ਨੰਗਲ ਤਲਵਾੜਾ ਰੇਲ ਲਿੰਕਸ ਨੂੰ ਭਾਰਤ ਸਰਕਾਰ ਪਾਸੋਂ ਮਨਜ਼ੂਰ ਕਰਵਾਉਣ ਲਈ ਸਰਕਾਰ ਵਲੋਂ ਕੀਤੀਆਂ ਗਈਆਂ ਕੋਸ਼ਿਸ਼ਾਂ ਦਾ ਵੇਰਵਾ ਹੇਠ ਅਨੁਸਾਰ ਹੈ :—

**(ੳ) ਲੁਧਿਆਣਾ- ਚੰਡੀਗੜ੍ਹ ਲਿੰਕ**

ਸਾਲ 1971 ਵਿਚ ਜਗਾਧਰੀ-ਚੰਡੀਗੜ੍ਹ—ਲੁਧਿਆਣਾ ਰੇਲ ਲਿੰਕ ਦਾ ਸਰਵੇ, ਪੰਜਾਬ, ਹਰਿਆਣਾ ਅਤੇ ਚੰਡੀਗੜ੍ਹ ਯੂ. ਟੀ. ਦੇ ਸਾਂਝੇ ਖਰਚ ਤੇ ਕਰਾਇਆ ਗਿਆ ਸੀ ।

2. ਮਾਰਚ 1978 ਵਿਚ ਇਸ ਵਿਸਤ੍ਰਿਤ ਨੋਟ, ਮੁੱਖ ਸਕੱਤਰ ਜੀ ਰਾਹੀਂ ਦਿੱਲੀ ਵਿਖੇ ਪੰਜਾਬ ਦੇ ਰੈਜ਼ੀਡੈਂਟ ਫਾਈਨੈਂਸ਼ੀਅਲ ਕਮਿਸ਼ਨਰ ਨੂੰ ਪੰਜਾਬ ਦੇ ਪਾਰਲੀਮੈਂਟ ਮੈਂਬਰਾਂ ਨੂੰ ਸਥਿੱਤੀ ਤੋਂ ਜਾਣੂ ਕਰਵਾਉਣ ਹਿੱਤ ਭੇਜਿਆ ਗਿਆ ਸੀ ਤਾਂ ਜੋ ਉਨ੍ਹਾਂ ਨੂੰ ਰਾਜ ਦੀ ਇਸ ਮੰਗ ਦੇ ਪੱਖਾਂ ਤੋਂ ਜਾਣੂ ਕਰਵਾਇਆ ਜਾਵੇ ।

3. ਮਿਤੀ 3 ਅਕਤੂਬਰ, 1978 ਨੂੰ ਮੁੱਖ ਮੰਤਰੀ, ਪੰਜਾਬ, ਨੇ ਸ੍ਰੀ ਮੁਰਾਰ ਜੀ ਡਿਸਾਈ, ਪ੍ਰਧਾਨ ਮੰਤਰੀ, ਨੂੰ ਇਕ ਅੱਧ ਸਰਕਾਰੀ ਪੱਤਰ ਲਿਖਿਆ ਜਿਸ ਵਿਚ ਬੇਨਤੀ ਕੀਤੀ ਗਈ ਕਿ ਲੁਧਿਆਣਾ ਰੇਲ ਲਿੰਕ ਜਲਦੀ ਹੀ ਬਣਾਇਆ ਜਾਵੇ ਅਤੇ ਮੁੱਖ ਮੰਤਰੀ ਜੀ ਨੇ ਇਥੋਂ ਤੱਕ ਵੀ ਲਿਖ ਦਿੱਤਾ ਕਿ ਜੇ ਕੋਈ ਹੋਰ ਤਰੀਕਾ ਨਾ ਹੋਵੇ ਤਾਂ ਪੰਜਾਬ ਸਰਕਾਰ ਇਸ ਸਾਰੇ ਪ੍ਰਾਜੈਕਟ ਦੀ ਕੀਮਤ ਬਰਦਾਸ਼ਤ ਕਰਨ ਲਈ ਵੀ ਤਿਆਰ ਹੈ ।

4. ਮਿਤੀ 26 ਅਕਤੂਬਰ, 1978 ਨੂੰ ਮੁੱਖ ਮੰਤਰੀ ਜੀ ਨੇ ਸ੍ਰੀ ਮੁਰਾਰ ਜੀ ਡਿਸਾਈ, ਪ੍ਰਧਾਨ ਮੰਤਰੀ ਜੀ ਨੂੰ ਇਕ ਹੋਰ ਅੱਧ ਸਰਕਾਰੀ ਪੱਤਰ ਵੀ ਲਿਖਿਆ ਜਿਸ ਵਿਚ ਲੁਧਿਆਣਾ-ਚੰਡੀਗੜ੍ਹ ਰੇਲ ਲਿੰਕ ਬਣਾਉਣ ਬਾਰੇ ਫਿਰ ਬੇਨਤੀ ਕੀਤੀ ਗਈ ।

5. ਮਿਤੀ 16 ਜਨਵਰੀ, 1979 ਨੂੰ ਮੁੱਖ ਮੰਤਰੀ, ਪੰਜਾਬ, ਨੇ ਚੰਡੀਗੜ੍ਹ ਵਿਖੇ ਪੰਜਾਬ ਤੋਂ ਚੁਣੇ ਗਏ ਪਾਰਲੀਮੈਂਟ ਦੇ ਮੈਂਬਰਾਂ ਨਾਲ ਇਕ ਮੀਟਿੰਗ ਕੀਤੀ ਸੀ ਅਤੇ ਇਹ ਫੈਸਲਾ ਕੀਤਾ ਗਿਆ ਸੀ ਕਿ ਮੈਂਬਰ ਪਾਰਲੀਮੈਂਟ ਭਾਰਤ ਸਰਕਾਰ ਨਾਲ ਆਪਣੇ ਰਸੂਖ ਰਾਹੀਂ ਜਿਹੜੇ ਜ਼ਰੂਰੀ ਕੇਸ ਭਾਰਤ ਸਰਕਾਰ ਕੋਲ ਲੰਬਿਤ ਹਨ, ਬਾਰੇ ਪ੍ਰਵਾਨਗੀ ਲੈਣ ਦਾ ਯਤਨ ਕਰਨਗੇ । ਉਨ੍ਹਾਂ ਵਿਚ ਚੰਡੀਗੜ੍ਹ-ਲੁਧਿਆਣਾ ਰੇਲ ਲਿੰਕ ਵੀ ਸ਼ਾਮਲ ਸੀ ।

6. ਰੈਜ਼ੀਡੈਂਟ ਫਾਈਨੈਂਸ਼ੀਅਲ ਕਮਿਸ਼ਨਰ ਦੇ ਦਫਤਰ ਵਿਖੇ ਮਿਤੀ 1 ਫਰਵਰੀ, 1979 ਨੂੰ ਪਾਰਲੀਮੈਂਟ ਦੇ ਮੈਂਬਰਾਂ ਨਾਲ ਵਿਚਾਰ ਵਟਾਂਦਰਾ ਕੀਤਾ ਗਿਆ ਜਿਸ ਵਿਚ ਚੰਡੀਗੜ੍ਹ ਲੁਧਿਆਣਾ ਰੇਲ ਲਿੰਕ ਬਾਰੇ ਵੀ ਗਲ ਬਾਤ ਕੀਤੀ ਗਈ । ਇਸ ਪ੍ਰਕਾਰ ਦੀ ਇਕ ਮੀਟਿੰਗ ਦਿੱਲੀ ਵਿਖੇ ਮਿਤੀ 17 ਫਰਵਰੀ, 1979 ਨੂੰ ਵੀ ਹੋਈ ।

(ਅ) ਨੰਗਲ ਤਲਵਾੜਾ ਰੇਲ ਲਿੰਕ

(1) ਨਵੰਬਰ, 1972 ਵਿਚ ਪੰਜਾਬ ਸਰਕਾਰ ਵਲੋਂ ਭਾਰਤ ਸਰਕਾਰ ਨੂੰ ਇਕ ਪੱਤਰ ਲਿਖਿਆ ਗਿਆ ਸੀ ਜਿਸ ਵਿਚ ਨੰਗਲ-ਤਲਵਾੜਾ ਰੇਲ ਲਿੰਕ ਬਣਾਏ ਜਾਣ ਬਾਰੇ ਜ਼ੋਰਦਾਰ ਸਿਫਾਰਸ਼ ਕੀਤੀ ਗਈ ਸੀ ।

(2) ਅਪ੍ਰੈਲ, 1975 ਵਿਚ ਫਿਰ ਮੁੱਖ ਮੰਤਰੀ ਜੀ ਵਲੋਂ ਭਾਰਤ ਸਰਕਾਰ ਨੂੰ ਇਕ ਪੱਤਰ ਲਿਖਿਆ ਗਿਆ ਸੀ ਅਤੇ ਇਸ ਲਿੰਕ ਨੂੰ ਛੇਤੀ ਪੂਰਾ ਕਰਨ ਲਈ ਬੇਨਤੀ ਕੀਤੀ ਗਈ ਸੀ।

**श्री अ. विश्वनाथन** : स्पीकर साहिब, ऐसा लगता है कि जिस अफ़सर ने जवाब तैयार किया है उसने पूरी मेहनत नहीं की है । क्योंकि चंडीगढ़–लुधियाना रेल लिंक 1967 से जब सरदार गुरनाम सिंह की मिनिस्टरी थी तो उस वक्त इस के सर्वे की प्लानज बनानी शुरु हुई थी ।

दूसरा यहां तक नंगल–तलवाड़ा रेल लिंक का सम्बन्ध है इस का सर्वे पूरा हो चुका है परन्तु अभी तक बनता कुछ नज़र नहीं आता ।

तीसरा मैंने इस सम्बन्ध में एक चिठ्ठी डिफैंस मिनिस्टर को लिखी थी और उसकी एक कापी चीफ़ मिनिस्टर साहिब को भी भेजी थी कि लैटीचूड और लोंगीचूड नंगल–तलवाड़ा पैरेलिल रेलवे लाईने बननी चाहिए और यह जो चंडीगढ़-लुधियाना

[श्री ग्र. विश्वनाथन]

रेल लिंक जानी है यह ग्रौर पैरेलिल लाईन वाला मसला जो कि बहुत important है इस को उठाया जाये ।

ग्रौर पैराग्राफ 5 में इन्होंने जवाब दिया है कि पार्लियामेंट के मैंबरों के साथ एक मीटिंग इस सम्बन्ध में हुई थी । मैं पूछता हूं कि उन्होंने इस बारे में ग्रब तक क्या किया है ग्रौर क्या ग्रब यह उस मामले को सीरियली लेने को तैयार है या नहीं ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਪੰਜਾਬ ਸਰਕਾਰ ਇਸ ਨੂੰ ਬਹੁਤ ਸੀਰੀਅਸਲੀ ਲੈ ਰਹੀ ਹੈ ਔਰ ਮੈਂ ਇਥੋਂ ਤੱਕ ਵੀ ਓਫਰ ਕੀਤੀ ਹੈ ਕਿ ਜਿੰਨੀ ਜ਼ਮੀਨ ਰੇਲਵੇ ਲਾਈਨ ਵਾਸਤੇ ਚਾਹੀਦੀ ਹੈ ਉਹ ਦੇਵਾਂਗੇ ਔਰ ਇਸ ਦੇ ਨਾਲ ਹੀ ਰੇਲਵੇ ਲਾਈਨ ਦਾ ਜੋ ਖਰਚ ਹੋਵੇਗਾ ਉਹ ਵੀ ਪੰਜਾਬ ਸਰਕਾਰ ਆਪਣੇ ਖਜ਼ਾਨੇ ਤੋਂ ਦੇਵੇਗੀ ਪਰ ਸੈਂਟਰ ਸਰਕਾਰ ਇਸ ਤੇ ਹਾਲੇ ਤਕ ਵਿਚਾਰ ਕਰ ਰਹੀ ਹੈ।

**ਡਾਕਟਰ ਭਗਤ ਸਿੰਘ :** ਕੀ ਮਨਿਸਟਰ ਸਾਹਿਬ ਇਸ ਗਲ ਦਾ ਜਵਾਬ ਦੇਣ ਦੀ ਖੇਚਲਤਾ ਕਰਨਗੇ ਕਿ ਸਰਦਾਰ ਬੂਟਾ ਸਿੰਘ, ਜੋ ਕਿ ਕਾਂਗਰਸ ਰਿਜੀਮ ਵਿਚ ਡਿਪਟੀ ਮਨਿਸਟਰਫਾਰ ਰੇਲਵੇਜ਼ ਸਨ, ਉਨ੍ਹਾਂ ਨੇ ਸਟੇਟਮੈਂਟ ਦਿੱਤੀ ਸ਼ੀ ਕਿ ਰੇਲਵੇ ਲਿੰਕ ਚੰਡੀਗੜ੍ਹ ਔਰ ਲੁਧਿਆਣਾ ਮਨਜ਼ੂਰ ਕਰ ਦਿਤਾ ਗਿਆ ਹੈ । ਉਸ ਵਕਤ ਪੰਜਾਬ ਦੇ ਚੀਫ ਮਨਿਸਟਰ ਸ਼ਾਹਿਬ, ਗਿਆਨੀ ਜ਼ੈਲ ਸਿੰਘ, ਨੇ ਉਨ੍ਹਾਂ ਨੂੰ ਕੀ ਲੈਟਰ ਲਿਖਿਆ ਸੀ ਔਰ ਉਸ ਦਾ ਕੀ ਜਵਾਬ ਆਇਆ ਸੀ, ਉਸ ਬਾਰੇ ਦੱਸਿਆ ਜਾਏ ?

**ਮੁੱਖ ਮੰਤਰੀ :** ਅਜੇ ਤੱਕ ਕੋਈ ਫੈਸਲਾ ਨਹੀਂ ਹੋਇਆ ਹੈ । ਇਸ ਮਾਮਲੇ ਦੀ ਇੰਪਾਰਟੈਂਸ ਨੂੰ ਵੇਖਦੇ ਹੋਏ ਅਸੀਂ ਆਫਰ ਦਿੱਤੀ ਹੈ ਕਿ ਕਿਸੇ ਤਰੀਕੇ ਨਾਲ ਇਹ ਕੰਮ ਬਣ ਜਾਏ। ਸਾਡਾ ਖਿਆਲ ਹੈ ਕਿ ਸੈਂਟਰ ਦੀ ਸਰਕਾਰ ਇਸ ਤੇ ਹਮਦਰਦੀ ਨਾਲ ਗੌਰ ਕਰੇਗੀ ।

**ਸ੍ਰੀ ਸਪੀਕਰ :** ਡਾਕਟਰ ਸਾਹਿਬ ਦਾ ਜਵਾਬ ਨਹੀਂ ਆਇਆ ਹੈ । ਉਨ੍ਹਾਂ ਨੇ ਕਿਹਾ ਸੀ ਕਿ ਜਿਹੜੀ ਸਰਦਾਰ ਬੂਟਾ ਸਿੰਘ ਹੋਰਾਂ ਨੇ ਜਵਾਬ ਵਿਚ ਗਿਆਨੀ ਜ਼ੈਲ ਸਿੰਘ ਹੋਰਾਂ ਨੂੰ ਚਿੱਠੀ ਲਿਖੀ ਸੀ, ਉਹ ਕੀ ਸੀ ?

**ਡਾਕਟਰ ਭਗਤ ਸਿੰਘ :** ਕੀ ਉਹ ਚਿੱਠੀ ਹਾਊਸ ਦੀ ਟੇਬਲ ਤੇ ਲੇ ਕਰਨਗੇ ?

**ਮੁੱਖ ਮੰਤਰੀ :** ਦੇਖ ਕੇ ਦੱਸ ਦਿਆਂਗੇ । ਇਸ ਵੇਲੇ ਮੈਨੂੰ ਜ਼ਬਾਨੀ ਯਾਦ ਨਹੀਂ ਹੈ।

**ਸ੍ਰੀ ਸਪੀਕਰ :** ਕੀ ਉਹ ਚਿੱਠੀ ਕੱਲ ਨੂੰ ਜਾਂ ਪਰਸੋਂ ਨੂੰ ਕਦੋਂ ਪ੍ਰੋਡਿਊਸ ਕਰੋਗੇ ?

**ਮੁੱਖ ਮੰਤਰੀ :** ਪਰਸੋਂ ਨੂੰ ਪ੍ਰੋਡਿਊਸ ਕਰਾਂਗੇ ।

**ਡਾਕਟਰ ਕੇਵਲ ਕ੍ਰਿਸ਼ਨ :** ਇਨ੍ਹਾਂ ਨੇ ਜਵਾਬ ਦਿੰਦਿਆਂ ਹੋਇਆਂ ਦੱਸਿਆ ਹੈ ਕਿ ਨੰਗਲ-ਤਲਵਾੜਾ ਰੇਲ ਲਿੰਕ ਬਨਾਉਣ ਵਾਸਤੇ ਅਪ੍ਰੈਲ, 1972 ਵਿਚ ਚਿਠੀ ਲਿਖੀ ਗਈ। ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਨਤਾ ਅਕਾਲੀ ਸਰਕਾਰ ਨੇ ਜਦੋਂ ਤੋਂ ਇਥੇ ਹਕੂਮਤ ਸੰਭਾਲੀ ਹੈ ਨਾ ਕੋਈ ਸੈਂਟਰ ਨੂੰ ਚਿੱਠੀ ਲਿਖੀ ਹੈ ਔਰ ਨਾ ਹੀ ਕੋਈ ਨੈਗੋਸੀਏਸ਼ਨਜ਼ ਕੀਤੀਆਂ ਹਨ ਕੀ ਨੰਗਲ ਤਲਵਾੜਾ ਏਰੀਆ ਪੰਜਾਬ ਨਾਲ ਲਗਦਾ ਏਰੀਆ ਨਹੀਂ ਹੈ ? ਇਸ ਸਰਕਾਰ ਨੇ ਇਸ ਪਾਸੇ ਕਿਉਂ ਨਹੀਂ ਕੋਈ ਇਨੀਸ਼ਿਏਟਿਵ ਲਿਆ, ਇਸ ਬਾਰੇ ਦੱਸਿਆ ਜਾਏ।

**ਮੁੱਖ ਮੰਤਰੀ :** ਅਸੀਂ ਇਹ ਦੋਨੋਂ ਟਰੇਨ ਲਿੰਕਸ ਦੀ ਇੰਪਾਰਟੈਂਸ ਸਮਝਦੇ ਹਾਂ । ਪਰ ਅਸੀਂ ਇਹ ਸੋਚਿਆ ਕਿ ਜੇ ਅਸੀਂ ਦੋਵਾਂ ਲਿੰਕਸ ਦੇ ਬਾਰੇ ਵਿਚ ਕਹਿੰਦੇ ਰਹਾਂਗੇ ਤਾਂ ਸ਼ਾਇਦ ਕੰਮ ਨਾ ਬਣੇ ਅਤੇ ਜੇ ਇੱਕ ਬਾਰੇ ਸਟਰੈਸ ਕਰਾਂਗੇ ਤਾਂ ਕੰਮ ਬਣ ਜਾਏਗਾ । ਇਸ ਲਈ ਅਸੀਂ ਲੁਧਿਆਣਾ ਚੰਡੀਗੜ੍ਹ ਲਿੰਕ ਲਈ ਜ਼ੋਰ ਦੇ ਰਹੇ ਹਾਂ ।

**ਮਾਸਟਰ ਬਾਬੂ ਸਿੰਘ :** ਸੈਂਟਰ ਸਰਕਾਰ ਨੂੰ ਇਸ ਬਾਰੇ ਕਨਵਿੰਸ ਕਰਾਉਣ ਲਈ ਕੋਈ ਕੋਜੈਂਟ ਰੀਜ਼ਨਜ਼ ਨਹੀਂ ਦਿੱਤੇ ਗਏ । ਹਰਿਆਣਾ ਔਰ ਰਾਜਿਸਥਾਨ ਵਿਚ ਰੇਲ ਲਿੰਕਸ ਇਸ ਸਾਲ ਵਿਚ ਦਿੱਤੇ ਗਏ ਹਨ । ਐਸਾ ਮਹਿਸੂਸ ਹੁੰਦਾ ਹੈ ਕਿ ਸਾਡਾ ਕੇਸ ਚੰਗੀ ਤਰ੍ਹਾਂ ਨਾਲ ਪਲੀਡ ਨਹੀਂ ਕੀਤਾ ਗਿਆ ਹੈ । ਜਦੋਂ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਇਸ ਬਾਰੇ ਸਾਰਾ ਖਰਚਾ ਅਸੀਂ ਬਰਦਾਸ਼ਤ ਕਰਨਾ ਹੈ, ਫਿਰ ਕੀ ਵਜ੍ਹਾ ਹੈ ਕਿ ਇਸ ਦੀ ਕਲੀਅਰੈਂਸ ਨਹੀਂ ਮਿਲ ਰਹੀ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਪੰਜਾਬ ਸਰਕਾਰ ਇਸ ਮਾਮਲੇ ਨੂੰ ਕਿਸ ਤਰ੍ਹਾਂ ਨਾਲ ਅਹਿਮੀਅਤ ਦੇ ਰਹੀ ਹੈ । ਦੂਸਰੇ ਅਸੀਂ ਤਾਂ ਕਹਿ ਦਿੱਤਾ ਹੈ ਕਿ ਇਸ ਸਬੰਧ ਵਿਚ ਅਸੀਂ ਖਰਚਾ ਕਰਨ ਨੂੰ ਤਿਆਰ ਹਾਂ । ਮੈਨੂੰ ਆਸ ਹੈ ਕਿ ਸੈਂਟਰ ਦੀ ਸਰਕਾਰ ਇਸ ਮਾਮਲੇ ਨੂੰ ਜ਼ਰੂਰ ਹਮਦਰਦੀ ਨਾਲ ਗੌਰ ਕਰੇਗੀ ।

**ਡਾਕਟਰ ਕੇਵਲ ਕ੍ਰਿਸ਼ਨ :** ਇਹ ਪਹਾੜੀ ਏਰੀਆ ਹੈ, ਇਸ ਨੂੰ ਜ਼ਰੂਰ ਪ੍ਰਾਇਰਟੀ ਦੇਣੀ ਚਾਹੀਦੀ ਹੈ। (ਵਿਘਨ) (ਕੋਈ ਉੱਤਰ ਨਹੀਂ ਆਇਆ । )

---

## Construction of a Building for the Dispensary of Village Dunera, Tehsil Pathankot

***1066. Shri Om Parkash Bhardwaj : (Put by Shri Manmohan Kalia):** Will the Minister for Health and Urban Development be pleased to state—

(a) whether the Government received any representations from the residents of village Dunera (focal point), Tehsil Pathankot, District Gurdaspur during 1978 for the construction/repair of the damaged building of the dispensary in the village ;

(b) whether the Government have sanctioned amount and passed necessary orders for the constructions;

(c) If the reply to parts(a) and (b) above be in the affirmative whether the constructon work has since been started, if not, the reasons therefor together with the amount sanctioned for the purpose.

**ਸ੍ਰੀ ਦੇਸ ਰਾਜ :** (ੳ), (ਅ) ਅਤੇ (ੲ) ਇਸ ਸਬੰਧ ਵਿੱਚ ਸਰਕਾਰ ਨੂੰ ਕੋਈ ਪ੍ਰਤੀਬੇਨਤੀ ਪ੍ਰਾਪਤ ਨਹੀਂ ਹੋਈ ਪ੍ਰੰਤੂ ਇਹ ਸੱਚ ਹੈ ਕਿ ਇਸ ਪਿੰਡ ਵਿੱਚ ਡਿਸਪੈਂਸਰੀ ਦੀ ਬਿਲਡਿੰਗ ਬਹੁਤ ਭੈੜੀ ਹਾਲਤ ਵਿੱਚ ਹੈ । ਡਿਪਟੀ ਕਮਿਸ਼ਨਰ ਵਲੋਂ ਇਸ ਇਮਾਰਤ ਦੀ ਮੁਰੰਮਤ ਲਈ 8,000/- ਰੁਪਏ ਮਨਜ਼ੂਰ ਕੀਤੇ ਗਏ ਹਨ ਅਤੇ ਇਹ ਪੰਚਾਇਤ ਸੰਮਿਤੀ, ਧਾਰ ਵਲੋਂ ਖਰਚ ਕੀਤੇ ਜਾਣੇ ਹਨ ।

---

### ਮਲੇਰਕੋਟਲਾ ਵਿਚ ਮਾਡਰਨ ਜੇਲ੍ਹ ਬਣਾਉਣਾ

***970. ਹਾਜੀ ਅਨਵਰ ਅਹਮਦ ਖਾਨ:** ਕੀ ਮੁੱਖ ਮੰਤਰੀ ਕ੍ਰਿਪਾ ਕਰ ਕੇ ਦੱਸਣਗੇ ਕਿ ਕੀ ਮਾਲੇਰਕੋਟਲਾ ਵਿਚ ਮਾਡਰਨ ਜੇਲ੍ਹ ਬਣਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਨਹੀਂ ਜੀ ।

**ਹਾਜੀ ਅਨਵਰ ਅਹਿਮਦ ਖਾਨ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹਾਊਸ ਵਿਚ ਵੀ ਔਰ ਹਾਊਸ ਦੇ ਬਾਹਰ ਵੀ ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ ਕਿ ਮਾਲੇਰਕੋਟਲਾ ਦੀ ਮਾਡਰਨ ਜੇਲ੍ਹ ਬਣਾ ਦਿੱਤੀ ਜਾਏਗੀ ਪਰ ਹੁਣ ਇਨ੍ਹਾਂ ਨੇ ਆਪਣੇ ਜਵਾਬ ਵਿਚ 'ਨਾ' ਕਹੀ ਹੈ । ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ ਕਿ ਸਾਰੀਆਂ ਜੇਲ੍ਹਾਂ ਵਿਚ ਮੰਦਰ ਔਰ ਗੁਰਦਵਾਰੇ ਬਣਾ ਦਿੱਤੇ ਜਾਣਗੇ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਾਲੇਰਕੋਟਲਾ ਜੇਲ੍ਹ ਵਿਚ ਮਸਜਿਦ ਔਰ ਗਿਰਜਾ ਘਰ ਬਣਾ ਦਿੱਤੇ ਜਾਣਗੇ ਔਰ ਉਥੋਂ ਦੀ ਜੇਲ੍ਹ ਨੂੰ ਮਾਡਰਨ ਜੇਲ੍ਹ ਬਣਾ ਦਿੱਤਾ ਜਾਏਗਾ ?

**ਮੁੱਖ ਮੰਤਰੀ:** ਉਥੋਂ ਦੀ ਪਾਪੂਲੇਸ਼ਨ 47 ਜਾਂ ਘਟ ਤੋਂ ਘਟ 17 ਹੈ । ਜੇ 17 ਜਾਂ 47 ਬੰਦਿਆਂ ਵਾਸਤੇ ਮਾਡਰਨ ਜੇਲ੍ਹ ਬਣਾਈਏ ਤਾਂ ਠੀਕ ਨਹੀਂ ਹੈ ।

### Concessions/Benefits for convicts/undertrial Prisoners

***640. 1. Shri Om Parkash Gupta :**
**2. Comrade Satya Pal Dang :** } Will the Chief Minister be pleased to state —

(a) whether on 23rd October, 1978 or so, he addressed the inmates of the Central Jail, Patiala;

(b) if the reply to part (a) above be in the affirmative whether he announced any concessions/benefits/facilities including remission for convicts and/or undertrial prisoners; if so, the details thereof;

(c) the extent to which the said announcement has been implemented ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਹਾਂ ਜੀ ।

(ਅ) ਤੇ (ੲ) ਸੂਚਨਾਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਮੁੱਖ ਮੰਤਰੀ ਜੀ ਵਲੋਂ 23 ਅਕਤੂਬਰ, 1978 ਨੂੰ ਕੇਂਦਰੀ ਜੇਲ੍ਹ ਪਟਿਆਲਾ ਵਿਚ ਕੈਦੀਆਂ ਨੂੰ ਸੰਬੋਧਨ ਕਰਨ ਸਮੇਂ ਵਿਸ਼ੇਸ਼ ਮੁਆਫੀ ਤੇ ਹੋਰ ਸਹਲਤਾਂ ਦੇ ਐਲਾਨ ਦਾ ਵੇਰਵਾ:—

**ਮੁਆਫੀ :**

(1) ਸਭ ਤੋਂ ਚੰਗੇ ਐਥਲੀਅਟਾਂ/ਖਿਡਾਰੀਆਂ ਨੂੰ 6 ਮਹੀਨੇ ਦੀ;

(2) ਜਿਨ੍ਹਾਂ ਕੈਦੀਆਂ ਨੇ ਖੇਡਾਂ ਵਿਚ ਹਿੱਸਾ ਲਿਆ, 4 ਮਹੀਨੇ ਦੀ;

(3) ਕੇਂਦਰੀ ਜੇਲ੍ਹ, ਪਟਿਆਲਾ ਵਿੱਚ ਉਮਰ ਕੈਦ ਕੱਟ ਰਹੇ ਕੈਦੀਆਂ ਨੂੰ 3 ਮਹੀਨੇ ਦੀ ;

(4) ਕੇਂਦਰੀ ਜੇਲ੍ਹ, ਪਟਿਆਲਾ ਵਿੱਚ ਸਜ਼ਾ ਭੁਗਤ ਰਹੇ ਬਾਕੀ ਕੈਦੀਆਂ ਨੂੰ 2 ਮਹੀਨੇ ਦੀ ;

**ਹੋਰ ਸਹੂਲਤਾਂ**

(5) ਕੈਦੀਆਂ ਨੂੰ ਕੁੜਤੇ ਦੀ ਥਾਂ ਕਾਲਰ ਵਾਲੀਆਂ ਕਮੀਜ਼ਾਂ ਦਿਤੀਆਂ ਜਾਣਗੀਆਂ ;

(6) ਕੈਦੀਆਂ ਦੀ ਮੁਲਾਕਾਤ ਲਈ ਸੀਖਾਂ/ਜਾਲੀ ਵਾਲੇ ਮੌਜੂਦਾ ਕਮਰਿਆਂ ਦੀ ਥਾਂ ਮੁਲਾਕਾਤ ਹਾਲ ਬਣਾਏ ਜਾਣਗੇ ;

(7) ਜਿਨ੍ਹਾਂ ਕੈਦੀਆਂ ਨੂੰ ਧਾਰਾ 302 ਆਈ. ਪੀ. ਸੀ. ਅਧੀਨ ਉਮਰ ਕੈਦ ਦੀ ਸਜ਼ਾ ਹੋਈ ਹੋਵੇ ਉਨ੍ਹਾਂ ਨੂੰ ਅਗੇਤਰੀ ਰਿਹਾਈ ਲਈ ਯੋਗ ਹੋਣ ਦੇ ਦੋ ਸਾਲ ਪਹਿਲਾਂ ਗੁਡ ਕੰਡਕਟ ਪਰਿਜ਼ਨਰਜ਼ ਪਰੋਬੇਸ਼ਨ ਐਕਟ, 1926 ਅਧੀਨ ਪ੍ਰੋਬੇਸ਼ਨ ਤੇ ਛੱਡੇ ਜਾਣ ਲਈ ਵਿਚਾਰੇ ਜਾਣਗੇ ;

(8) ਉਮਰ ਕੈਦੀਆਂ ਦੀ ਮੰਗ ਕਿ ਉਨ੍ਹਾਂ ਨੂੰ ਸਜ਼ਾ ਪੂਰੀ ਹੋਣ ਤੇ ਜੇਹਲ ਤੋਂ ਆਮ ਕੈਦੀਆਂ ਵਾਂਗ ਹੀ ਸਿੱਧੇ ਰਿਹਾ ਕੀਤਾ ਜਾਇਆ ਕਰੇ ਤੇ ਹਮਦਰਦੀ ਨਾਲ ਵਿਚਾਰ ਕੀਤਾ ਜਾਵੇਗਾ ।

---

ਮੁੱਖ ਮੰਤਰੀ ਜੀ ਵਲੋਂ 23 ਅਕਤੂਬਰ, 1978 ਨੂੰ ਕੀਤੇ ਗਏ ਐਲਾਨਾਂ ਦੇ ਲਾਗੂ ਕੀਤੇ ਜਾਣ ਦਾ ਵੇਰਵਾ

(1) ਵਿਸ਼ੇਸ਼ ਮੁਆਫੀ ਦੇਣ ਦਾ ਸਰਕਾਰ ਵਲੋਂ ਹੁਕਮ ਅਗੇ ਵੀ ਜਾਰੀ ਹੋ ਚੁਕਿਆ ਹੋਇਆ ਹੈ ।

(2) ਕੈਦੀਆਂ ਨੂੰ ਕੁੜਤਿਆਂ ਦੀ ਥਾਂ ਕਾਲਰ ਵਾਲੇ ਕਮੀਜ਼ ਦੇਣ ਬਾਬਤ ਲੋੜੀਂਦੀ ਕਾਰ-ਵਾਈ ਕੀਤੀ ਜਾ ਰਹੀ ਹੈ।

(3) ਮਲਾਕਾਤ ਹਾਲ ਬਨਾਣ ਲਈ ਕਾਰਵਾਈ ਕੀਤੀ ਜਾ ਰਹੀ ਹੈ।

(4) ਗੁੱਡ ਕੰਡਕਟ ਪਰਿਜ਼ਨਰਜ਼ ਪਰੋਬੇਸ਼ਨ ਐਕਟ, 1926 ਅਧੀਨ ਧਾਰਾ 302 ਆਈ. ਪੀ. ਸੀ. ਅਧੀਨ ਸਜ਼ਾ ਯਾਫਤਾ ਉਮਰ ਕੈਦੀਆਂ ਨੂੰ ਪਰੋਬੇਸ਼ਨ ਤੇ ਛਡਣ ਲਈ ਐਕਟ/ ਨਿਯਮਾਂ ਵਿਚ ਸੋਧ ਕੀਤੀ ਜਾਣੀ ਜ਼ਰੂਰੀ ਹੈ। ਇਸ ਸਬੰਧ ਵਿੱਚ ਲੋੜੀਂਦੀ ਕਾਰ-ਵਾਈ ਕੀਤੀ ਜਾ ਰਹੀ ਹੈ।

(5) ਕਾਨੂੰਨੀ ਨਜ਼ਰੀਏ ਅਨੁਸਾਰ ਉਮਰ ਕੈਦ ਦਾ ਮਤਲਬ ਬਾਕੀ ਰਹਿੰਦੀ ਉਮਰ ਤਕ ਹੈ । ਇਸ ਲਈ ਉਮਰ ਕੈਦੀਆਂ ਨੂੰ ਸਰਕਾਰ ਦੇ ਹੁਕਮ ਨਾਲ ਹੀ ਅਗੇਤਰੀ ਰਿਹਾ ਕੀਤਾ ਜਾ ਸਕਦਾ ਹੈ । ਕੈਦੀਆਂ ਦੀ ਇਹ ਮੰਗ ਮੰਨਣੀ ਸੰਭਵ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਐਮਰਜੈਂਸੀ ਦੇ ਦੌਰਾਨ ਇਹ ਵੀ ਜੇਲ੍ਹ ਵਿਚ ਰਹੇ ਹਨ । ਔਰ ਹੁਣ ਪਿਛੇ ਜਿਹੇ ਐਜੀਟੇਸ਼ਨ ਵਿਚ ਮੈਨੂੰ ਵੀ ਲੁਧਿਆਣਾ ਜੇਲ੍ਹ ਵਿਚ ਜਾਣ ਦਾ ਮਾਨ ਪ੍ਰਾਪਤ ਹੋਇਆ ਸੀ। ਸਪੀਕਰ ਸਾਹਿਬ, ਉਥੇ ਜੋ ਰੋਟੀ ਮਿਲਦੀ ਸੀ ਉਹ ਹਾਥੀ ਦੇ ਕੰਨ ਜਿੱਡੀ ਕੱਚੀ ਹੁੰਦੀ ਸੀ ਔਰ ਦਾਲ ਵਿਚ ਕੋਕੜੂ ਹੁੰਦੇ ਸਨ। ਇਨ੍ਹਾਂ ਨੇ ਕਿਹਾ ਸੀ ਕਿ ਉਥੋਂ ਦਾ ਸਟੈਂਡਰਡ ਵਧਾ ਦਿਤਾ ਜਾਏਗਾ। ਪਰ ਪਿਛਲੇ ਜੋ 30 ਸਾਲਾਂ ਵਿਚ ਉਥੇ ਸਿਸਟਮ ਚਲ ਰਿਹਾ ਸੀ, ਉਹੀ ਹੁਣ ਉਥੇ ਚਲ ਰਿਹਾ ਹੈ। ਕੀ ਉਥੇ

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਇਹ ਕੋਈ ਦਰੁਸਤੀ ਕਰਨ ਨੂੰ ਤਿਆਰ ਹਨ — ਇਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਉਥੇ ਫਲਸ਼ ਲੈਟਰੀਨਜ਼ ਲਗਾ ਦਿਤੀਆਂ ਜਾਣਗੀਆਂ। ਕੀ ਇਸ ਤਰ੍ਹਾਂ ਵੀ ਕਰ ਦਿਤਾ ਜਾਏਗਾ ?

**ਮੁੱਖ ਮੰਤਰੀ :** ਜਿਹੜੇ ਵਾਅਦੇ ਪਟਿਆਲਾ ਜੇਲ੍ਹ ਵਿੱਚ ਕੀਤੇ ਗਏ ਸਨ, ਉਸ ਦੀ ਸਾਡੀ ਜ਼ਿੰਮੇ-ਵਾਰੀ ਹੈ। ਪਰ ਇਨ੍ਹਾਂ ਨੂੰ ਲੁਧਿਆਣਾ ਜੇਲ੍ਹ ਵਿੱਚ ਜਾਣ ਦਾ ਮੌਕਾ ਮਿਲਿਆ ਹੈ। ਮੈਂ ਇਨ੍ਹਾਂ ਦੇ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਲੁਧਿਆਣਾ ਵਿਖੇ ਅਸੀਂ ਮਾਡਰਨ ਜੇਲ੍ਹ ਬਣਾ ਰਹੇ ਹਾਂ। ਜੇ ਕਿਤੇ ਇਨ੍ਹਾਂ ਨੂੰ ਦੁਬਾਰਾ ਉਥੇ ਜੇਲ੍ਹ ਵਿਚ ਜਾਣ ਦਾ ਮੌਕਾ ਮਿਲਿਆ ਤਾਂ ਫਿਰ ਇਹ ਮਹਿਸੂਸ ਕਰਨਗੇ ਕਿ ਉਹ ਇੱਕ ਚੰਗੇ ਹੋਟਲ ਵਿਚ ਠਹਿਰੇ ਹੋਏ ਹਨ। ਪੰਜਾਬ ਸਰਕਾਰ ਜੋ ਵਾਅਦੇ ਕਰਦੀ ਹੈ, ਉਹ ਪੂਰੇ ਕਰਦੀ ਹੈ। ਜੋ ਵਾਅਦੇ ਪਟਿਆਲਾ ਜੇਲ੍ਹ ਵਿਚ ਕੀਤੇ ਗਏ ਸਨ, ਉਹ ਪੂਰੇ ਕਰ ਦਿਤੇ ਹਨ।

**ਕਾਮਰੇਡ ਸੱਤ ਪਾਲ ਡਾਂਗ :** ਜਿਹੜੇ ਇਨ੍ਹਾਂ ਨੇ ਵਾਅਦੇ ਕੀਤੇ ਉਨ੍ਹਾਂ ਵਿਚੋਂ ਇਕ ਵਾਅਦਾ ਇਹ ਵੀ ਸੀ ਕਿ ਜਿਹੜੇ ਮੁਲਾਕਾਤ ਲਈ ਡਬਲ ਜੰਗਲੇ ਦਾ ਸਿਸਟਮ ਹੈ ਉਹ ਵੀ ਖਤਮ ਕਰ ਦਿਤਾ ਜਾਏਗਾ ਅਤੇ ਮੁਲਾਕਾਤ ਲਈ ਹਾਲ ਹੋਣਗੇ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਮੁਲਾਕਾਤ ਲਈ ਹਾਲ ਬਨਾ-ਉਣ ਬਾਰੇ ਕਦੋਂ ਤਕ ਇਨ੍ਹਾਂ ਦੇ ਵਾਅਦੇ ਮੁਤਾਬਿਕ ਇੰਪਲੀਮੈਂਟੇਸ਼ਨ ਹੋ ਜਾਏਗੀ ?

**ਮੁੱਖ ਮੰਤਰੀ :** ਜਾਲੀਆਂ ਸਾਰੀਆਂ ਜੇਲ੍ਹਾਂ ਵਿਚੋਂ ਉਤਾਰ ਦਿੱਤੀਆਂ ਗਈਆਂ ਹਨ ਔਰ ਜਲਦੀ ਤੋਂ ਜਲਦੀ ਇਨ੍ਹਾਂ ਦੀ ਮੁਲਾਕਾਤਾਂ ਲਈ ਹਾਲ ਬਣਾ ਦਿੱਤੇ ਜਾਣਗੇ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਗੌਰਮਿੰਟ ਪੈਰੋਲ ਸੈਂਕਸ਼ਨ ਕਰਦੀ ਹੈ ਮਗਰ ਹੁਣ ਵੀ ਪੁਲਿਸ ਕੋਲ ਕੇਸਿਜ਼ ਭੇਜਦੇ ਹਨ। ਕੀ ਇਸ ਸੁਬੰਧੀ ਸੁਪਰਡੰਟ, ਜੇਲ੍ਹ ਨੂੰ ਅਖਤਿਆਰ ਦੇਣਗੇ ਤਾਂ ਕਿ ਐਸੇ ਕੇਸਿਜ਼ ਪਲਿਸ ਨੂੰ ਰੈਫਰ ਨਾ ਕੀਤੇ ਜਾਇਆ ਕਰਨ ?

**ਮੁੱਖ ਮੰਤਰੀ :** ਐਮਰਜੈਂਸੀ ਲੀਵ ਲਈ ਸੁਪਰਡੈਂਟ ਜੇਲ੍ਹ ਨੂੰ ਪਾਵਰਜ਼ ਦੇ ਦਿੱਤੀਆਂ ਗਈਆਂ ਹਨ। ਉਹ ਇਸ ਤਰ੍ਹਾਂ ਕਿ ਅਗਰ ਕੋਈ ਲੰਬੀ ਛੁਟੀ ਤੇ ਪੈਰੋਲ ਵਗੈਰਾ ਤੇ ਇਕ ਦਫਾ ਕੈਦੀ ਜਾ ਆਵੇ ਪੁਲਿਸ ਦੀ ਔਰ ਡੀ. ਸੀ. ਦੀ ਰਿਕੁਮੈਂਡੇਸ਼ਨ ਨਾਲ ਤਾਂ ਫਿਰ ਜਦੋਂ ਉਹ ਦੁਬਾਰਾ ਐਸੀ ਛੁੱਟੀ ਤੇ ਜਾਵੇ ਤਾਂ ਉਸ ਕੇਸ ਵਿਚ ਕਿਸੇ ਰਿਕੁਮੈਂਡੇਸ਼ਨ ਦੀ ਲੋੜ ਨਹੀਂ ਹੈ। ਫਿਰ ਉਸ ਵਕਤ ਵਿੱਚ ਦੁਬਾਰਾ ਕੇਸ ਪੁਲਿਸ ਕੋਲ ਨਹੀਂ ਜਾਏਗਾ।

**ਸਰਦਾਰ ਮਨਮੋਹਨ ਸਿੰਘ ਬਰਾੜ :** ਫਰੀਦਕੋਟ ਵਿਚ ਇਕ ਬੋਰਸਟਲ ਜੇਲ੍ਹ ਹੈ, ਜਿਸ ਵਿਚ ਸਾਰੇ ਹਿੰਦੁਸਤਾਨ ਤੋਂ ਛੋਟੇ ਬੱਚੇ ਆਉਂਦੇ ਹਨ। ਉਥੇ ਕੋਈ ਡਿਸਟ੍ਰਿਕਟ ਜੇਲ੍ਹ ਨਹੀਂ ਹੈ। ਕੀ ਉਥੇ ਕੋਈ ਡਿਸਟ੍ਰਿਕਟ ਜੇਲ੍ਹ ਬਣਾਈ ਜਾਏਗੀ ?

**ਮੁੱਖ ਮੰਤਰੀ :** ਜੇ ਲੋੜ ਮਹਿਸੂਸ ਪਈ ਤਾਂ ਗੌਰ ਕਰ ਲਿਆ ਜਾਏਗਾ।

**ਸਰਦਾਰ ਬੇਅੰਤ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਦੋਂ ਕਤਲ ਕਰਨ ਤੋਂ ਬਾਅਦ ਕੈਦੀ ਦੀ ਜਦੋਂ ਕੈਦ ਪੂਰੀ ਹੋ ਜਾਂਦੀ ਹੈ ਤਾਂ ਫਿਰ ਇਕ ਨਕਸ਼ਾ ਬਣਦਾ ਹੈ। ਇਹ ਕਈ ਕਈ ਮਹੀਨੇ ਜਾਂ ਸਾਲ ਪੁਲਿਸ ਵਿਚ ਰੁਲਦਾ ਰਹਿੰਦਾ ਹੈ। ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਨਕਸ਼ਾ ਬਣਨ ਦਾ ਸਿਸਟਮ ਖਤਮ ਕਰ ਦੇਣਗੇ ਤਾ ਕਿ ਕੈਦੀ ਜਲਦੀ ਰਿਹਾ ਹੋ ਸਕਿਆ ਕਰਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਨਕਸ਼ਾ ਬਨਾਉਣ ਦੀ ਲੋੜ ਪੈਂਦੀ ਹੈ ਕਿਉਂਕਿ ਕੁਝ ਪੀਰੀਅਡ ਤੋਂ ਬਾਅਦ ਉਸ ਦੀ ਰਿਹਾਈ ਗੁਡ ਕੰਡਕਟ ਦੇ ਬੇਸ ਤੇ ਹੋਣੀ ਚਾਹੀਦੀ ਹੈ। ਇਸ ਸਬੰਧੀ ਇਕ ਕਮੇਟੀ ਜ਼ਿਲ੍ਹਾ ਲੈਵਲ ਤੇ ਬਣਾਈ ਗਈ ਹੈ ਜਿਸ ਦੇ ਵਿਚ ਡੀ. ਸੀ., ਐਸ. ਪੀ., ਅਤੇ ਜੇਲ੍ਹ ਦਾ ਸੁਪਰਡੈਂਟ ਹੋਵੇਗਾ ਜੋ ਹਰ ਮਹੀਨੇ ਮੀਟ ਕਰਇਆ ਕਰਨਗੇ ਅਤੇ ਆਪਣੀ ਰਿਪੋਰਟ ਸਰਕਾਰ ਨੂੰ ਭੇਜਣਗੇ । ਫਿਰ ਸਰਕਾਰ ਉਸ ਤੇ ਵਿਚਾਰ ਕਰ ਕੇ ਐਕਸ਼ਨ ਲਿਆ ਕਰੇਗੀ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਪਤਾ ਲਗਾ ਹੈ ਕਿ ਕਾਂਗਰਸ (ਆਈ) ਵਾਲਿਆਂ ਨੇ ਇਕ ਪਰੋਗਰਾਮ ਐਜੀਟੇਸ਼ਨਾਂ ਕਰਵਾਉਣ ਦਾ ਬਣਾਇਆ ਹੋਇਆ ਹੈ ਔਰ ਜੇਲ੍ਹਾਂ ਦੇ ਵਿਚ ਜਾਣਾ ਹੈ । ਪਿਛੇ ਇਨ੍ਹਾਂ ਨੂੰ 4-5 ਦਿਨ ਜੇਲ੍ਹਾਂ ਦੇ ਵਿਚ ਰਹਿਣ ਦਾ ਮੌਕਾ ਮਿਲਿਆ ਸੀ ਅਤੇ ਇਨ੍ਹਾਂ ਨੂੰ ਉਥੇ ਹਾਥੀ ਦੇ ਕੰਨ ਜਿੰਨੀ ਰੋਟੀ ਵੇਖਣ ਦਾ ਮੌਕਾ ਮਿਲਿਆ ਸੀ ਪਰ ਇਨ੍ਹਾਂ ਨੇ ਉਹ ਰੋਟੀ ਖਾਧੀ ਨਹੀਂ ਹੈ । ਹਾਲੇ ਵੇਖਣ ਦਾ ਹੀ ਮੌਕਾ ਮਿਲਿਆ ਹੈ ਔਰ ਇਨ੍ਹਾਂ ਦੀ ਨਾਜ਼ੁਕ ਤਬੀਅਤ ਖਰਾਬ ਹੋ ਗਈ ਹੈ। ਕੀ ਸੀ. ਐਮ. ਸਾਹਿਬ ਇਨ੍ਹਾਂ ਕਾਂਗਰਸੀਆਂ ਨੂੰ ਵਿਟੇਮਿਨ ਦੀਆਂ ਗੋਲੀਆਂ ਸਪਲਾਈ ਕਰਨ ਦਾ ਇੰਤਜ਼ਾਮ ਕਰਨ ਲਈ ਤਿਆਰ ਹਨ ?

(ਕੋਈ ਉੱਤਰ ਨਹੀਂ ਆਇਆ) ।

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਰਾਜ ਵਿੱਚ ਪਿੰਡਾਂ ਵਿੱਚ ਮਾਡਲ ਸਕੂਲ ਖੋਲ੍ਹਣਾ

*988. (1) **ਕਾਮਰੇਡ ਸਰਵਣ ਸਿੰਘ**
(2) **ਕਾਮਰੇਡ ਸੱਤ ਪਾਲ ਡਾਂਗ**
} ਕੀ ਮੁਖ ਮੰਤਰੀ ਕਿਰਪਾ ਕਰ ਕੇ ਦਸਣਗੇ

ਕਿ—

(ੳ) ਕੀ ਰਾਜ ਦੇ ਪਿੰਡਾਂ ਵਿਚ ਮਾਡਲ ਸਕੂਲ ਖੋਲ੍ਹਣ ਦੀ ਕਿਸੇ ਸਕੀਮ/ਤਜਵੀਜ਼ ਨੂੰ ਅੰਤਿਮ ਰੂਪ ਦਿਤਾ ਗਿਆ ਹੈ ਜਾਂ ਇਹ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੀਆਂ ਮੁੱਖ ਵਿਸ਼ੇਸ਼ਤਾਈਆਂ ਕੀ ਹਨ ਅਤੇ ਦਿਹਾਤੀ ਖੇਤਰਾਂ ਵਿੱਚ ਤਜਵੀਜ਼ ਕੀਤੇ ਮਾਡਲ ਸਕੂਲਾਂ ਅਤੇ ਸਾਧਾਰਨ ਸਰਕਾਰੀ ਸਕੂਲਾਂ ਵਿੱਚ ਮੁੱਖ ਅੰਤਰ ਕੀ ਹੈ ;

(ਅ) ਤਜਵੀਜ਼ ਕੀਤੇ ਮਾਡਲ ਸਕੂਲਾਂ ਵਿੱਚ ਅਪਣਾਇਆ ਜਾਣ ਵਾਲਾ ਸਿਖਿਆ ਦਾ ਮਾਧਿਅਮ ਕੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਆਦਰਸ਼ ਸਕੂਲ ਖੋਲ੍ਹਣ ਦੀ ਸਕੀਮ ਨੂੰ ਲੱਗ ਭਗ ਅੰਤਿਮ ਰੂਪ ਦਿਤਾ ਜਾ ਚੁਕਾ ਹੈ।

ਸਕੀਮ ਦੀਆਂ ਮੁੱਖ ਵਿਸ਼ੇਸ਼ਤਾਵਾਂ ਬਾਰੇ ਨੋਟ ਵਿਧਾਨ ਸਭਾ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਵਿਦਿਆ ਦਾ ਮਾਧਿਅਮ ਪੰਜਾਬੀ ਹੋਵੇਗਾ ।

[ਰਾਜ ਮੰਤਰੀ, ਸਿਖਿਆ]

**ਸਕੀਮ ਦੀਆਂ ਮੁੱਖ ਵਿਸ਼ੇਸ਼ਤਾਵਾਂ**

ਇਹ ਸਾਰੇ ਸਕੂਲ ਸਹਿ ਸਿਖਿਆ ਵਾਲੇ ਹੋਣਗੇ।

ਹਰ ਇਕ ਸਕੂਲ ਦੀ ਆਪਣੀ ਵਰਦੀ, ਨਿਸ਼ਾਨ, ਬਿੱਲਾ, ਮਾਟੋ, ਝੰਡਾ ਅਤੇ ਸਕੂਲ ਦਾ ਰਸਾਲਾ ਹੋਵੇਗਾ ।

ਪੰਜਾਬ ਸਕੂਲ ਸਿਖਿਆ ਬੋਰਡ ਵਲੋਂ ਨਿਰਧਾਰਿਤ ਮੌਜੂਦਾ ਪਾਠ ਕਰਮ ਵਿਚ ਵਾਧਾ ਕਰਨ ਤੇ ਵਿਸ਼ੇਸ਼ ਜ਼ੋਰ ਦਿਤਾ ਜਾਵੇਗਾ ।

ਇਨ੍ਹਾਂ ਸਕੂਲਾਂ ਵਿਚ ਵਿਦਿਆ ਸਬੰਧੀ ਨਵੇਂ ਤਰੀਕਿਆਂ ਦੀ ਅਤੇ ਆਡਿਓ-ਵਿਯੂਅਲ ਏਡਜ਼ ਦੀ ਵਰਤੋਂ ਕੀਤੀ ਜਾਵੇਗੀ ।

ਇਨ੍ਹਾਂ ਸਕੂਲਾਂ ਵਿਚ ਕੰਮ ਕਰਨ ਵਾਲੇ ਅਧਿਆਪਕਾਂ ਨੂੰ ਵਿਸ਼ੇਸ਼ ਕੋਰਸਾਂ ਵਿਚ ਟਰੇਨਿੰਗ ਦਿਤੀ ਜਾਵੇਗੀ ।

ਖੇਡਾਂ ਵੱਲ ਸ਼ੁਰੂ ਤੋਂ ਹੀ ਧਿਆਨ ਦਿਤਾ ਜਾਵੇਗਾ ।

ਬੱਚਿਆਂ ਦੇ ਬਹੁ-ਮੁੱਖੀ ਵਿਕਾਸ ਕਰਨ ਲਈ ਸਾਰੇ ਬੱਚਿਆਂ ਦਾ ਖੇਡਾਂ ਵਿੱਚ ਭਾਗ ਲੈਣਾ ਜ਼ਰੂਰੀ ਹੋਵੇਗਾ ।

ਸਹਿ ਵਿਦਿਅਕ ਕਾਰਜ ਜਿਵੇਂ ਕਿ ਨਾਟਕ ਖੇਡਣਾ, ਡੀਬੇਟ ਅਤੇ ਭਾਸ਼ਣ ਮੁਕਾਬਲੇ, ਫਾਈਨ ਆਰਟਸ ਕ੍ਰਿਆਵਾਂ, ਪੁਤਲੀਆਂ, ਪ੍ਰਾਕ੍ਰਿਤਿਕ ਅਧਿਐਨ, ਹਾਬੀਆਂ ਜਿਵੇਂ ਕਿ ਫੋਟੋਗਰਾਫੀ ਟਿਕਟਾਂ ਇਕਠੀਆਂ ਕਰਨਾ, ਲਿਖਾ ਪੜ੍ਹੀ ਰਾਹੀਂ ਮਿਤਰ ਬਣਾਉਣਾ ਆਦਿ ਕ੍ਰਿਆਵਾਂ ਸਕੂਲ ਜੀਵਨ ਦਾ ਇਕ ਮਹੱਤਵ ਪੂਰਨ ਅੰਗ ਹੋਣਗੀਆਂ ।

ਉਚ-ਪੱਧਰ ਦੀ ਐਨ. ਸੀ. ਸੀ. ਟਰੇਨਿੰਗ ਵੀ ਦਿਤੀ ਜਾਵੇਗੀ ।

ਵਿਦਿਆਰਥੀਆਂ ਨੂੰ ਸਮਾਜਿਕ ਤੌਰ ਤੇ ਲਾਭਦਾਇਕ ਉਤ ਪਾਦਿਕ ਕੰਮ ਕਰਨ ਲਈ ਨਿਯਮ-ਬੱਧ ਸਿਖਲਾਈ ਦਿਤੀ ਜਾਵੇਗੀ ।

**ਅੰਤਰ**

ਜਿਥੋਂ ਤਕ ਆਦਰਸ਼ ਸਕੂਲਾਂ ਅਤੇ ਆਮ ਸਕੂਲਾਂ ਵਿੱਚ ਅੰਤਰ ਦਾ ਸਵਾਲ ਹੈ, ਇਹ ਸਕੂਲ ਦਰਮਿਆਨੀ ਅਤੇ ਘੱਟ ਆਮਦਨ ਵਾਲੇ ਲੋਕਾਂ ਦੇ ਪੜ੍ਹਾਈ ਵਿਚ ਹੁਸ਼ਿਆਰ ਬੱਚਿਆਂ ਦੀਆਂ ਵਿਦਿਅਕ ਲੋੜਾਂ ਨੂੰ ਪੂਰਾ ਕਰਨਗੇ ਜਿਨ੍ਹਾਂ ਵਾਸਤੇ ਆਮ ਸਕੂਲਾਂ ਵਿੱਚ ਕੋਈ ਪ੍ਰਬੰਧ ਨਹੀਂ ਹੈ। ਇਸ ਤੋਂ ਇਨ੍ਹਾਂ ਸਕੂਲਾਂ ਉਪਰੰਤ ਇਨ੍ਹਾਂ ਸਕੂਲਾਂ ਵਿੱਚ ਸਾਧਾਰਨ ਸਕੂਲਾਂ ਦੇ ਮੁਕਾਬਲੇ ਵਿੱਚ ਵਿਦਿਅਕ ਸਹੂਲਤਾਂ ਜ਼ਿਆਦਾ ਹੋਣਗੀਆਂ । ਸਕੂਲਾਂ ਦਾ ਸਟਾਫ ਵੀ ਵਧੇਰੇ ਯੋਗਤਾਵਾਂ ਵਾਲਾ ਹੋਵੇਗਾ।

---

**ਰਾਜ ਦੇ ਸਕੂਲਾਂ ਵਿੱਚ ਅਧਿਆਪਕਾਂ ਦੀ ਗਿਣਤੀ**

*1401. **ਕਾਮਰੇਡ ਦਰਸ਼ਨ ਸਿੰਘ ਝਬਾਲ**: ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ:—

(ੳ) ਰਾਜ ਵਿਚ ਸਰਕਾਰੀ, ਹਾਈ, ਹਾਇਰ ਸੈਕੰਡਰੀ, ਮਿਡਲ ਤੇ ਪ੍ਰਾਇਮਰੀ ਸਕੂਲਾਂ ਵਿੱਚ ਅਧਿਆਪਕਾਂ ਦੀ ਜ਼ਿਲਾਵਾਰ ਕੁਲ ਗਿਣਤੀ ਕਿੰਨੀ ਹੈ;

(ਅ) ਉਕਤ ਭਾਗ (ੳ) ਵਿਚ ਵਰਣਿਤ ਅਧਿਆਪਕਾਂ ਵਿਚੋਂ ਅਨੁਸੂਚਿਤ ਜਾਤੀਆਂ ਦੇ ਕਿੰਨੇ ਅਧਿਆਪਕ ਹਨ ਅਤੇ ਉਨ੍ਹਾਂ ਦੀ ਪ੍ਰਤੀਸ਼ਤਤਾ ਕਿੰਨੀ ਹੈ ;

(ੲ) ਅਨੁਸੂਚਿਤ ਜਾਤੀਆਂ ਲਈ ਨਿਸ਼ਚਿਤ ਪ੍ਰਤੀਸ਼ਤਤਾ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਅਤੇ (ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਪਿਛਲੀ ਕਮੀ ਨੂੰ ਪੂਰਾ ਕਰਨ ਲਈ ਮੌਜੂਦਾ ਆਸਾਮੀਆਂ ਵਿਚੋਂ 50 ਫੀਸਦੀ ਤਕ ਆਸਾਮੀਆਂ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਰਾਹੀਂ ਭਰਨ ਲਈ ਸਾਰੇ ਸਬੰਧਤ ਅਫਸਰਾਂ ਨੂੰ ਹਦਾਇਤਾਂ ਜਾਰੀ ਕਰ ਦਿਤੀਆਂ ਹਨ।

ਸੂਚਨਾ

| ਅਧਿਆਪਕ/ ਮੁੱਖ ਅਧਿਆਪਕਾਵਾਂ (ਸਟੇਟ-ਵਾਈਜ਼) | ਲੈਕਚਰਾਰ (ਸਟੇਟ-ਵਾਈਜ਼) | ਮਾਸਟਰ/ ਮਿਸਟਰੈਸਾਂ (ਸਟੇਟ-ਵਾਈਜ਼) | ਜ਼ਿਲ੍ਹਾ | ਸੀ. ਤੇ ਵੀ. ਟੀਚਰ | ਜੇ. ਬੀ.ਟੀ. ਟੀਚਰ |
|---|---|---|---|---|---|
| 1 | 2 | 3 | 4 | 5 | 6 |
| (ੳ) 1414 | 1276 | 18410 | ਬਠਿੰਡਾ | 2,175 | 2,845 |
| | | | ਗੁਰਦਾਸਪੁਰ | 810 | 4,727 |
| | | | ਜਲੰਧਰ | 1,255 | 4,908 |
| | | | ਰੂਪ ਨਗਰ | 780 | 2,452 |
| | | | ਫਿਰੋਜ਼ਪੁਰ | 796 | 3,257 |
| | | | ਅੰਮ੍ਰਿਤਸਰ | 1,344 | 5,999 |
| | | | ਸੰਗਰੂਰ | 981 | 3,348 |
| | | | ਕਪੂਰਥਲਾ | 387 | 1,723 |
| | | | ਲੁਧਿਆਣਾ | 1,310 | 4,762 |
| | | | ਪਟਿਆਲਾ | 1,314 | 4,412 |
| | | | ਹੁਸ਼ਿਆਰਪੁਰ | 1,191 | 4,648 |
| | | | ਫਰੀਦ ਕੋਟ | 1,105 | 3,822 |

| 1 | 2 | 3 | 4 | | 5 | | 6 |
|---|---|---|---|---|---|---|---|
| | | | | | %ਤਾ | | %ਤਾ |
| (ਅ) 131 9.26% | 59 4.7% | 1062 6.09% | ਬਠਿੰਡਾ | 186 | 9% | 81 | 2.9% |
| | | | ਗੁਰਦਾਸਪੁਰ | 189 | 23% | 393 | 8.3% |
| | | | ਜਲੰਧਰ | 88 | 7% | 571 | 11.6% |
| | | | ਰੂਪ ਨਗਰ | 87 | 11% | 275 | 11.2% |
| | | | ਫਿਰੋਜ਼ਪੁਰ | 60 | 7.5% | 73 | 2.2% |
| | | | ਅੰਮ੍ਰਿਤਸਰ | 80 | 6.21% | 208 | 3.5% |
| | | | ਸੰਗਰੂਰ | 102 | 10.40% | 155 | 4.6% |
| | | | ਕਪੂਰਥਲਾ | 44 | 11.54% | 84 | 4.9% |
| | | | ਲੁਧਿਆਣਾ | 169 | 12.90% | 599 | 12.6% |
| | | | ਪਟਿਆਲਾ | 103 | 8% | 396 | 9% |
| | | | ਹੁਸ਼ਿਆਰਪੁਰ | 142 | 12% | 876 | 18.7% |
| | | | ਫਰੀਦਕੋਟ | 77 | 7% | 174 | 4.6% |

ਨਤੀਜਿਆਂ ਦੇ ਆਧਾਰ ਤੇ ਵਿਦਿਆਰਥੀਆਂ ਨੂੰ ਦਿਤੇ ਜਾਂਦੇ ਯੋਗਤਾ ਵਜ਼ੀਫੇ

*1639. ਸ੍ਰੀ ਓਮ ਪ੍ਰਕਾਸ਼ ਗੁਪਤਾ : } ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ:—
ਕਾਮਰੇਡ ਸੱਤ ਪਾਲ ਡਾਂਗ }

(ੳ) ਰਾਜ ਵਿਚ ਪੰਜਾਬ ਸਕੂਲ ਸਿਖਿਆ ਬੋਰਡ ਅਤੇ ਵੱਖ ਵੱਖ ਯੂਨੀਵਰਸਿਟੀਆਂ ਦੁਆਰਾ ਲਏ ਜਾਂਦੇ ਇਮਤਿਹਾਨਾਂ ਦੇ ਨਤੀਜਿਆਂ ਦੇ ਆਧਾਰ ਤੇ ਸਰਕਾਰ ਦੁਆਰਾ ਵਿਦਿਆਰਥੀਆਂ ਨੂੰ ਕਿੰਨੇ ਯੋਗਤਾ ਵਜ਼ੀਫੇ ਦਿਤੇ ਜਾਂਦੇ ਹਨ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਵਜ਼ੀਫਿਆਂ ਲਈ ਇਕ ਖਾਸ ਪੱਧਰ ਤੋਂ ਉਪਰ ਦੀ ਆਮਦਨ ਜੇਤੂਆਂ ਨੂੰ ਅਯੋਗ ਬਣਾਉਂਦੀ ਹੈ ?

ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ, ਸਿਖਿਆ) :

(ੳ)

| ਸਕੂਲ | ਕਾਲਜ | ਯੂਨੀਵਰ-ਸਿਟੀਆਂ |
|---|---|---|
| 2,836 | 750 | 1,041 |

(ਅ) ਹਾਂ ਜੀ।

## UNSTARRED QUESTIONS AND ANSWERS

### Steps so far taken by the Punjab Scheduled Castes Land Development and Finance Corporation for the uplift of Backward Classes.

355. **Comrade Satya Pal Dang** : Will the Minister for Welfare be pleased to state —

(a) the steps so far taken by the Punjab Scheduled Castes Land Development and Finance Corporation for the uplift of Backward Classes;

(b) whether any change is being made in the working of the Corporation; if so, the details thereof ?

ਸਰਦਾਰਨੀ ਸਤਵੰਤ ਕੌਰ ਸੰਧੂ: (ੳ) ਪੰਜਾਬ ਅਨੁਸੂਚਿਤ ਜਾਤੀਆਂ, ਭੋਂ ਵਿਕਾਸ ਤੇ ਵਿੱਤ ਨਿਗਮ ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਹੈ ਨਾ ਕਿ ਪਛੜੀਆਂ ਸ਼੍ਰੇਣੀਆਂ ਲਈ।

(ਅ) ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਤੇ ਵਿੱਤ ਨਿਗਮ ਦੇ ਕੰਮ ਕਾਜ ਵਿੱਚ ਕੋਈ ਤਬਦੀਲੀ ਨਹੀਂ ਲਿਆਂਦੀ ਜਾ ਰਹੀ ਹੈ।

### Instructions issued to the Civil Surgeons in the State Regarding Seizing of Samples

368. **Comrade Satya Pal Dang** : Will the Minister for Health and Urban Development be pleased to state :—

(a) whether any instructions have been issued to the Civil Surgeons in the State that samples under the Prevention of Food Adulteration Act should be seized not only from retailers but mainly from whole-sellers and manufacturers;

(b) whether any proportion of samples to be seized from manufacturers, whole-sellers and retailers has been fixed by the Government or the Director, Health Services;

(c) if the replies to parts (a) and (b) above be in the affirmative, the details of instructions issued on the subject ?

ਸ਼੍ਰੀ ਦੇਸ ਰਾਜ: (ੳ) ਹਾਂ ਜੀ ।

(ਅ) 40 ਨਮੂਨੇ ਜੋ ਕਿ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਦੇ ਅਧਿਕਾਰਤ ਅਫਸਰ ਨੇ ਲੈਣੇ ਹੁੰਦੇ ਹਨ ਉਨ੍ਹਾਂ ਵਿੱਚੋਂ ਘੱਟੋ ਘੱਟ 20 ਨਮੂਨੇ ਥੋਕ ਵਿਕਰੇਤਾ/ ਖੁਰਾਕ ਦੀਆਂ ਚੀਜ਼ਾਂ ਬਨਾਉਣ ਵਾਲਿਆਂ ਕੋਲੋਂ ਲਏ ਜਾਣ ।

(ੲ) ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। (ਅਨੁਲੱਗ)

## ANNEXURE

**Confidential**

No. D(4)-Pb.-79/1158, dated Chandigarh, the 22nd January, 1979

From

The Director, Health & Family Welfare, Punjab.

To

All the Civil Surgeons in the State.
(By name).

*Subject* : Seizing of food samples.

It has been decided that while fulfilling the norm of 40 samples a month as far as food articles are concerned, at least 20 samples should be seized every month from wholesale shops/manufacturers manufacturing food articles. A consolidated report every month should please be submitted to this office in the following proforma :—

| Serial No. | Food articles seized | Name of the wholesale shop /manufacturing concern with address |
|---|---|---|
| 1 | 2 | 3 |

It has also been decided that samples of some commodities will be seized throughout the State on particular days and raiding party will seize samples of food articles in which the adulteration is maximum.

(Sd). . . . . ,

Joint Director (F. D.),
*for* Director, Health & Family Welfare, Punjab.

## E.S.I. Bills of workers from Amritsar, Ludhiana and Jullundur Districts pending for disbursement

**370. Comrade Satya Pal Dang :** Will the Minister for Health and Urban Development be pleased to lay on the Table of the House lists of names and addresses of the workers from Amritsar, Ludhiana and Jullundur

districts whose E.S.I. bills for reimbursement were pending (i) for more than six months and (ii) for more than one year on 1st February, 1979?

ਸ਼੍ਰੀ ਦੇਸ ਰਾਜ : ਸੂਚੀ ਜਿਸ ਵਿਚ ਅੰਮ੍ਰਿਤਸਰ, ਲੁਧਿਆਣਾ ਅਤੇ ਜਲੰਧਰ ਜ਼ਿਲ੍ਹਿਆਂ ਦੇ ਵਰਕਰਾਂ ਦੇ ਨਾਂ ਅਤੇ ਪਤੇ ਦਰਜ ਹਨ ਜਿਨ੍ਹਾਂ ਦੇ ਇਮਪਲਾਈਜ਼ ਸਟੇਟ ਇਨਸ਼ੋਰੇਂਸ ਸਕੀਮ ਅਧੀਨ ਮੈਡੀਕਲ ਰੀਇੰਬਰਸਮੇਂਟ ਬਿਲਾਂ ਜੋ (1) 6 ਮਹੀਨੇ ਤੋਂ ਵੱਧ ਅਤੇ (2) ਇਕ ਸਾਲ ਤੋਂ ਵੱਧ ਮਿਤੀ 1-2-1979 ਨੂੰ ਪੈਂਡਿੰਗ ਸਨ ਨਥੀ ਹੈ (ਅਨੈਕਸਚਰ 1 ਅਤੇ 2 ਕ੍ਰਮਵਾਰ)। ਅਨੈਕਸਚਰ ਵਿਚ ਦਰਜ 31 ਕੇਸਾਂ ਵਿਚੋਂ 13 ਦੀ ਮਨਜ਼ੂਰੀ ਦਿਤੀ ਜਾ ਚੁਕੀ ਹੈ। ਪੈਂਡਿੰਗ ਕਲੇਮਾਂ ਦਾ ਛੇਤੀ ਨਿਪਟਾਰਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

## ANNEXURE I

**List of names with addresses of the workers from Amritsar, Jullundur and Ludhiana Districts whose bills for medical reimbursement under the Employees' State Insurance Scheme were pending for more than six months on the 1st February, 1979**

### *Amritsar District*

1. Shri Inder Sain son of Shri Shiv Nath, Ins. No. 12-771633, Freedom Industry, Amritsar.

2. Shri Vas Dev, Ins. No. 770041 M/s Khushi Ram-Dwarka Nath Weaving Mill, Amritsar.

3. Smt. Gurdeep Kaur wife of Shri Teja Singh, Ins. No. 12-75051, Partap Steel Rolling Mill, Chheharta.

4. Smt. Parshotama Devi w/o Raj Kumar, Ins No. 1293127 O.C.M. Mill, Chheharta.

5. Shri Tarsem Singh son of Shri Kartar Singh, Ins. No. 249257 C/o Laxamy Steel Rolling Mill, Batala Road, Amritsar.

6. Shri Gulzari Lal, Ins. No. 12—041850, Address not mentioned.

7. Shri Sohan Singh son of Sh. Harvel Singh, Ins. No. 258899, Indian Woollen Textile Mills, G.T. Road, Chheharta.

8. Shri Balkrishan F/o Satish Kumar Ins. No. 12-266174, Freedom Industries, Amritsar.

9. Shri Gurdev Singh, Ins. No. 12-2477572, Punjab Roadways, Amrisar.

10. Shri Mukhtiar Singh, Ins. No. 12-032008, Textile Mills, G.T. Road, Amritsar.

### *Jullundur District*

11. Shri Vijesh Kumar son of Ram Sarup, Ins. No. 2564177 (address not mentioned).

### *Ludhiana District*

12. Shri Ram Avadh, Ins. No. 1780127, Saeco Eng. Works, Ludhiana.

13. Shri Baldev Raj, Ins. No. 2268238, St. Bhagtewali, near Arya Smaj Chowk, Ludhiana.

14. Shri Ravel Singh, Ins. No. 2181222 (Address not mentioned).

15. Shri Harbans Singh, Ins. No. 799488 (Address not mentioned).

16. Shri Ram Sarup, Ins. No. 1443103. (Address not mentioned).

[Health Minister]

ANNEXURE II

List of names, with addresses, of the workers from Amritsar, Jullundur and Ludhiana districts whose bills for medical reimbursement under the Employees' State Insurance Scheme were pending for more than one year on the 1st February, 1979

*Amritsar District*

1. Shri Siri Nath, Ins. No. 1300801, son of Shri Partshotam, Milk Plant, Verka (Amritsar).

2. Smt. Laxami w/o Shri Mast Ram, Ins. No. 12179056, Amritsar Oil Works, G.T. Road, Chheharta (Amritsar).

3. Shri Krishan Dass, Ins. No. 945051, Tribune Sub-Office, Amritsar.

4. Smt. Santo M/o Shri Darshan Singh, O.C.M. Chheharta, Amritsar.

5. Shri Makhan Singh, Ins. No. 011433, O.C.M. Mills, G.T. Road, Amritsar.

6. Miss Rita Devi D/o Dilbahadur, Ins. No. 12—822713, C/o Paras Ram Halwai Azadnagar, Amritsar.

7. Smt. Saraswati, w/o Rattan Chand, Ins. No. 2053864, H. No. 168, Batala Road, Amritsar.

8. Shri Massa Singh, Ins. No. 247989, Mehta Pharmaceutical Works, Amritsar.

*Jullundur District*

9. Shri Om Parkash, Ins. No. 373755 (Conveyance Charges claim) (Address uot mentioned).

10. Shri Om Parkash, Ins. No. 1188062, (Address not mentioned).

11. Shri Ashok Kumar, Ins. No. 9131917 (Address not mentioned).

*Ludhiana District*

12. Shri Rai Chand, Ins. No. 225649, C/o Kabir Woollen Mills, Ludhiana.

13. Shri Vinod Kumar, Ins. No. 2309249, Nakodar Metal Box Industry, Ludhiana.

14. Shri Sarup Chand, Ins. No. 545207 (Address not mentioned).

15. Shri Samual, Ins. No. 1435024, (Address not mentioned).

---

## Amounts due from outgoing Sarpanches of Gram Panchayats in the State

**383. Comrade Satya Pal Dang :** Will the Minister for Development be pleased to state :—

(a) the districtwise names of Gram Panchayats from whose outgoing Sarpanches outstanding amounts of Panchayats could not be realized before the last Panchayat elections ;

(b) the amount outstanding in each case at the time of the election referred to in part (a) above ;

(c) the extent to which recoveries have been affected after the elections referred to in part (a) above ;

(d) the names of the Sarpanches out of those referred to in part (a) above who were allowed to recontest and the reasons for the same ?

ਸਰਦਾਰ ਆਤਮਾ ਸਿੰਘ : ਮੰਗੀ ਗਈ ਸੂਚਨਾ ਬਹੁਤ ਲੰਬੀ ਚੌੜੀ ਹੈ । ਇਸ ਲਈ, ਇਹ ਸੂਚਨਾ ਇਕਤਰ ਕਰਨ ਉਤੇ ਹੋਣ ਵਾਲੇ ਸਮੇਂ ਅਤੇ ਮਿਹਨਤ ਦੇ ਟਾਕਰੇ ਉਤੇ ਪਰਾਪਤ ਹੋਣ ਵਾਲੇ ਕਿਸੇ ਲਾਭ ਦੀ ਕੋਈ ਵੁਕਤ ਨਹੀਂ ਹੋਵੇਗੀ ।

**Sardar Umrao Singh :** Sir, on a point of order..........

**Mr. Speaker :** Sardar Umrao Singh is on a point of order.

**Sardar Umrao Singh :** ** ** **

**Mr. Speaker :** Newspaper matter is not authentic. It does not constitute a point of order.

ਸਰਦਾਰ ਉਮਰਾਓ ਸਿੰਘ ; ** ** **

**Mr. Speaker**: This is your argument only. This is no point of order. Your argument is based on the newspaper.

**Sardar Umrao Singh**: ** ** **

**Mr. Speaker :** No point of order. Please take your seat. It has nothing to do with the Rules of Procedure. I do not agree with you. For this purpose, the High Court is there.

**Sardar Umrao Singh:** ** ** **

**Mr. Speaker :** It does not constitute a point of order. I am sorry. It is ruled out.

ਸਰਦਾਰ ਬੇਅੰਤ ਸਿੰਘ : ** ** **

ਸ਼੍ਰੀ ਸਪੀਕਰ : ਤੁਸੀਂ ਵੀ ਕੋਈ ਅਖਬਾਰ ਦਾ ਮਸਲਾ ਰੇਜ਼ ਕਰਨਾ ਹੈ ?

ਸਰਦਾਰ ਬੇਅੰਤ ਸਿੰਘ : ** ** **

ਸ਼੍ਰੀ ਸਪੀਕਰ : ਸੌਰੀ, ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

ਸਰਦਾਰ ਬੇਅੰਤ ਸਿੰਘ : ** ** **

**Mr. Speaker**: This is no point of order. ਇਹ ਅਖਬਾਰ ਦੀ ਖਬਰ ਹੈ ।

ਕਾਮਰੇਡ ਸੱਤ ਪਾਲ ਡਾਂਗ : ** ** **

**Mr. Speaker :** I am sorry. This is no point of order. This is an internal matter of the party. You see, Mr. Dang ਜੇ ਤੁਸੀਂ ਕਲ ਨੂੰ ਆਪਣੇ ਕਿਸੇ ਮੈਂਬਰ ਨੂੰ ਆਪਣੀ ਪਾਰਟੀ ਦੇ ਵਚੋਂ ਸਸਪੈਂਡ ਕਰ ਦੇਵੋ ਤਾਂ ਇਹ ਮਾਮਲਾ ਕਿਸ ਤਰ੍ਹਾਂ ਇਸ ਹਾਊਸ ਦੇ ਵਿਚ ਰੇਜ ਹੋ ਸਕਦਾ ਹੈ। It is no point of order. If you have any objection to it, you may give in writing to me.

**Comrade Satya Pal Dang :** ** ** **

**Expunged as ordered by the Chair.

**Mr. Speaker :** Whether discussion in the Lok Sabha has been held or not, does not matter. The Rules of the Lok Sabha are not incumbent upon us. We have our own set of Rules.

**Comrade Satya Pal Dang :** ** ** **

**Mr. Speaker :** You give me in writing. I will examine it. It is no point of order.

**ਸਾਥੀ ਰੂਪ ਲਾਲ :** ** ** **

**Mr. Speaker :** It does not constitute a point of order. It is ruled out. The points relating to the Rules of procedure can only be raised. We are wasting too much time of the House.

ਡਾਕਟਰ ਕੇਵਲ ਕ੍ਰਿਸ਼ਨ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਅਸੀਂ ਇਕ ਸਬਸਟੈਂਟਿਵ ਮੋਸ਼ਨ ਦਿਤੀ ਸੀ ਉਹ ਮੋਸ਼ਨ ਜਿਹੜੇ ਬੱਗਾ ਸਾਹਿਬ ਨੇ ਹਾਊਸ ਦੇ ਵਿਚ ਐਲੀਗੇਸ਼ਨ ਲਗਾਏ ਸਨ ਉਸ ਦੇ ਬਾਰੇ ਵਿਚ ਹੈ। ਇਹ ਮਾਮਲਾ ਹੋਰ ਵੀ ਕੰਪਲੀਕੇਟਿਡ ਹੁੰਦਾ ਜਾ ਰਿਹਾ ਹੈ। ਉਸ ਮੈਂਬਰ ਨੂੰ ਪਾਰਟੀ ਦੇ ਵਿਚੋਂ ਕੱਢ ਦਿਤਾ ਗਿਆ ਹੈ। ਔਰ.........

**Mr.Speaker :** That matter is pending with me. I will give my ruling.

**ਸ੍ਰੀ ਖੁਸ਼ਹਾਲ ਬਹਿਲ :** ** ** **

**ਸ੍ਰੀ ਸਪੀਕਰ :** ਤੁਸੀਂ ਜੋ ਕੁਝ ਕਿਹਾ ਹੈ ਉਹ ਮੇਰੀ ਸਮਝ ਵਿਚ ਨਹੀਂ ਪਿਆ ਹੈ।

**ਸ੍ਰੀ ਖੁਸ਼ਹਾਲ ਬਹਿਲ :** ** ** **

**Mr. Speaker :** How do you know it ? The matter does not relate to the Rules of Procedure. It is no point of order. Please sit down.

**Shri Khushal Behl :** ** ** **

**Mr. Speaker :** May be serious, but still it does not constitute a point of order. I cannot allow.

**ਸ੍ਰੀ ਓਮ ਪ੍ਰਕਾਸ਼ ਗੁਪਤਾ :** ** ** **

**Mr. Speaker :** Sorry, this is no point of order.

**ਚੌਧਰੀ ਬਲਰਾਮ ਜਾਖੜ :** ** ** **

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਤੁਹਾਡੀ ਗੱਲ ਤਾਂ ਬੜੀ ਖੂਬਸੂਰਤ ਹੈ ਪਰ ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਪਿਛੇ ਡਿਪਟੀ ਸਪੀਕਰ ਸਾਹਿਬ ਹਾਊਸ ਦੀ ਚੇਅਰ ਤੇ ਸਨ ਅਤੇ ਉਸ ਸਮੇਂ ਬੱਗਾ ਸਾਹਿਬ ਨੇ ਇਸ ਹਾਊਸ ਦੇ ਵਿੱਚ ਮਨਿਸਟਰ ਦੇ ਖਿਲਾਫ

**Expunged as ordered by the Chair.

ਐਲੀਗੇਸ਼ਨ ਲਗਾਏ ਸਨ ਪਰ ਬਾਅਦ ਵਿਚ ਉਸ ਦੇ ਕੁਝ ਰੈਫਰੇਂਸਿਜ਼ ਨੂੰ ਐਕਸਪੰਜ ਕਰ ਦਿੱਤਾ ਗਿਆ ਸੀ .........

**Mr. Speaker :** What the Chair had expunged, was within its right.

**Chaudhri Bal Ram Jhakhar :** ** ** **

**Mr. Speaker :** These should be expunged. It should not form part of the proceedings. No aspersion on the Chair, please.

**ਚੌਧਰੀ ਬਲਰਾਮ ਜਾਖੜ :** ** ** **

**Mr. Speaker :** I am not competent to constitute a Committee. The House is competent to constitute a Committee. I have already given my opinion. Still it is no point of order.

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਇਕ ਮੈਂਬਰ ਲੱਖਾਂ ਲੋਕਾਂ ਦਾ ਨੁਮਾਇੰਦਾ ਹੁੰਦਾ ਹੈ ਅਤੇ ਲੋਕਾਂ ਦਾ ਚੁਣਿਆ ਹੋਇਆ ਹੁੰਦਾ ਹੈ ਫਿਰ ਵੀ ਉਸ ਦੀ ਗੱਲ ਨਹੀਂ ਸੁਣੀ ਜਾਂਦੀ।

**ਸ੍ਰੀ ਸਪੀਕਰ :** ਜਿਹੜੀਆਂ ਗੱਲਾਂ ਇਸ ਸਦਨ ਵਿਚ ਕਰਨੀਆਂ ਹਨ ਉਨ੍ਹਾਂ ਬਾਰੇ ਤੁਸੀਂ ਸਾਰਿਆਂ ਨੇ ਰਲਕੇ ਕੁਝ ਕਾਨੂੰਨ ਬਣਾਏ ਹਨ। ਉਨ੍ਹਾਂ ਕਾਨੂੰਨਾਂ ਨੂੰ ਲਾਗੂ ਕਰਨ ਵਾਸਤੇ ਤੁਸੀਂ ਚੇਅਰਮੈਨ ਐਪੁਆਇੰਟ ਕੀਤੇ ਹਨ, ਮੈਨੂੰ ਐਪੁਆਇੰਟ ਕੀਤਾ ਹੈ। ਇਸ ਲਈ ਜਿੰਨਾਂ ਚਿਰ ਤੱਕ ਅਸੀਂ ਇਨ੍ਹਾਂ ਰੂਲਜ਼ ਦੇ ਮੁਤਾਬਿਕ ਹਾਊਸ ਦੀ ਕਾਰਵਾਈ ਨਹੀਂ ਚਲਾਵਾਂਗੇ ਤਾਂ ਇਹ ਗਲਤ ਗੱਲ ਹੋਵੇਗੀ ਅਤੇ ਇਹ ਠੀਕ ਨਹੀਂ ਹੋਵੇਗਾ। (ਵਿਘਨ)।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਮੈਂ ਇਨ੍ਹਾਂ ਰੂਲਜ਼ ਦੇ ਬਾਰੇ ਕਹਿਣਾ ਚਾਹੁੰਦਾ ਹਾਂ। (ਵਿਘਨ) ਤੁਸੀਂ ਹਾਊਸ ਦੀ ਕਮੇਟੀ ਬਣਾ ਦਿਓ।

**ਸ੍ਰੀ ਸਪੀਕਰ :** ਮੈਂ ਹਾਊਸ ਦੀ ਕਮੇਟੀ ਨਹੀਂ ਬਣਾ ਸਕਦਾ। ਮੈਂ ਜੋ ਕਰ ਸਕਦਾ ਹਾਂ ਉਹ ਇਹ ਹੈ ਕਿ ਤੁਸੀਂ ਆ ਜਾਓ। ਮੈਂ ਲੀਡਰ ਆਫ ਦੀ ਹਾਊਸ ਨੂੰ ਵੀ ਬੁਲਾ ਲਵਾਂਗਾ, ਅਸੀਂ ਡਿਸ-ਕੱਸ ਕਰ ਲਵਾਂਗੇ।

**ਚੌਧਰੀ ਬਲਰਾਮ ਜਾਖੜ :** ਇਸ ਦੇ ਇਲਾਵਾ ਹੋਰ ਵੀ ਮਸਲੇ ਹਨ। ਪੋਲ ਦਾ ਮਸਲਾ ਹੈ। ਰੇਪ ਦੀ ਗੱਲ ਹੈ। ਰੇਪ ਦੇ ਬਾਰੇ ਟੰਡਨ ਸਾਹਿਬ ਨੇ ਕਿਹਾ ਸੀ ਕਿ ਇਸ ਬਾਰੇ ਹਾਊਸ ਨੂੰ ਇਤਲਾਹ ਦਿਆਂਗੇ। ਇਸ ਨੂੰ 3 ਦਿਨ ਹੋ ਗਏ ਹਨ। ਪਟਿਆਲੇ ਤੋਂ ਰਿਪੋਰਟ ਆਉਣੀ ਸੀ ਪਰ ਹਾਲਾਂ ਤੱਕ ਰਿਪੋਰਟ ਕਿਉਂ ਨਹੀਂ ਆਈ। It is too much.

**Mr. Speaker :** These are ordinary matters of administration. ਸਾਨੂੰ ਹਾਊਸ ਦੀ ਕਾਰਵਾਈ ਰੂਲਜ਼ ਦੇ ਮੁਤਾਬਿਕ ਚਲਾਉਣੀ ਚਾਹੀਦੀ ਹੈ। ਉਨ੍ਹਾਂ ਰੂਲਜ਼ ਨੂੰ ਫਾਲੋ ਕਰਨਾ ਚਾਹੀਦਾ ਹੈ। (ਵਿਘਨ) ਮੈਂ ਤੁਹਾਨੂੰ ਇਸ ਗੱਲ ਦਾ ਯਕੀਨ ਦਿਵਾਉਂਦਾ ਹਾਂ ਕਿ ਮੈਂ ਇੰਪਾਰਸ਼ਲ ਰਹਾਂਗਾ।

**Expunged as ordered by the Chair.

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਕੋਲੋਂ ਇਸ ਗੱਲ ਦੀ ਐਸ਼ੋਰੈਂਸ ਚਾਹਾਂਗਾ ਕਿ ਤੁਸੀਂ ਇਕੱਲੀ ਰੂਲਿੰਗ ਪਾਰਟੀ ਦਾ ਹੀ ਖਿਆਲ ਨਾ ਰੱਖੋ ਬਲਕਿ ਸਾਨੂੰ ਵੀ ਉਸੇ ਤਰ੍ਹਾਂ ਹੀ ਟਰੀਟ ਕਰੋ।

**Mr. Speaker**: Jakhar Ji, I assure you.

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**ਸ਼੍ਰੀ ਸਪੀਕਰ** : ਐਸੀ ਕੋਈ ਗੱਲ ਤਾਂ ਨਹੀਂ ਹੋਈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**ਸ਼੍ਰੀ ਸਪੀਕਰ** : ਤੁਹਾਨੂੰ ਕੌਣ ਸੱਸਪੈਂਡ ਕਰਨਾ ਚਾਹੁੰਦਾ ਹੈ ? ਕੀ ਤੁਹਾਨੂੰ ਸਰਦਾਰ ਉਮਰਾਓ ਸਿੰਘ ਸਸਪੈਂਡ ਕਰਨਾ ਚਾਹੁੰਦੇ ਹਨ ?

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**Mr. Speaker**: This is no point of order. ਇਹ ਪਾਰਟੀ ਦਾ ਮੈਟਰ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਮੈਂ ਚਾਰਜਿਜ਼ ਲਗਾਏ ਸਨ ਪਰ ਉਲਟਾ ਮੈਨੂੰ ਸਸਪੈਂਡ ਕਰ ਦਿੱਤਾ ਹੈ। ਸਪੀਕਰ ਸਾਹਿਬ, ਇਥੇ ਇਹ ਮੇਰੇ ਨਾਲ ਇਸ ਤਰ੍ਹਾਂ ਕਰਦੇ ਹਨ ਬਾਹਿਰ ਵੀ ਕਾਫੀ ਹੋਇਆ। (ਵਿਘਨ)

**ਸ਼੍ਰੀ ਸਪੀਕਰ** : ਬੱਗਾ ਜੀ, ਤੁਸੀਂ ਲਿਖਕੇ ਦੇ ਦਿਓ, I will examine it. I will give you protection.

**ਡਾਕਟਰ ਭਗਤ ਸਿੰਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੱਲ ਹਾਊਸ ਵਿਚ ਇੰਡਸਟਰੀ ਮਨਿਸਟਰ ਸ਼੍ਰੀ ਟੰਡਨ ਨੇ ਜਵਾਬ ਦਿੰਦੇ ਹੋਏ ਆਪਣੀ ਸਪੀਚ ਵਿਚ ਕਿਹਾ ਸੀ ਕਿ ਇਥੇ ਹਾਊਸ ਵਿਚ ਬੜੀ ਤੂਫਾਨੇ ਬਦਤਮੀਜ਼ੀ ਹੋਈ ਹੈ। ਸਪੀਕਰ ਸਾਹਿਬ, ਇਹ ਚੇਅਰ ਤੇ ਐਸਪਰਸ਼ਨ ਹੈ। ਇਹ ਲਫਜ਼ ਉਨ੍ਹਾਂ ਨੂੰ ਵਾਪਿਸ ਲੈਣੇ ਚਾਹੀਦੇ ਹਨ।

**ਸ਼੍ਰੀ ਸਪੀਕਰ** : ਮੈਂ ਰਿਕਾਰਡ ਐਗਜ਼ਾਮਿਨ ਕਰ ਲਵਾਂਗਾ। (ਵਿਘਨ) ਡਾਕਟਰ ਸਾਹਿਬ ਦੇ ਸੈਂਟੀਮੈਂਟਸ ਨੂੰ ਮੈਂ ਸਿਰ ਮੱਥੇ ਤੇ ਮੰਨਦਾ ਹਾਂ। ਮੈਂ ਰਿਕਾਰਡ ਐਗਜ਼ਾਮਿਨ ਕਰ ਲਵਾਂਗਾ। ਅਗਰ ਕੋਈ ਐਸੇ ਲਫਜ਼ ਉਨ੍ਹਾਂ ਨੇ ਕਹੇ ਹੋਏ ਤਾਂ ਮੈਂ ਡੀਮਾਂਡ ਕਰਾਂਗਾ ਕਿ ਟੰਡਨ ਜੀ ਉਹ ਲਫਜ਼ ਵਾਪਿਸ ਲੈ ਲੈਣ।

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਮੈਨੂੰ ਨਾ ਸਿਰਫ ਇਸ ਚੇਅਰ ਦਾ ਹੀ ਰਿਗਾਰਡ ਹੈ ਬਲਕਿ ਹਾਊਸ ਦੇ ਹਰ ਮੈਂਬਰ ਦਾ ਰਿਗਾਰਡ ਹੈ। ਅਗਰ ਮੇਰੇ ਵੱਲੋਂ ਕੋਈ ਅਜਿਹੇ ਸ਼ਬਦ ਕਹੇ ਗਏ ਹੋਏ ਤਾਂ ਮੈਂ ਡੈਫੀਨਿਟਲੀ ਵਿਦਡਰਾ ਕਰਾਂਗਾ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋਏ।)

**ਸ਼੍ਰੀ ਸਪੀਕਰ** : ਇਸ ਤਰ੍ਹਾਂ ਠੀਕ ਨਹੀਂ ਹੈ। ਬਹੁਤ ਸਾਰੇ ਪੁਆਇੰਟਸ ਆਫ ਆਰਡਰ ਹੋ ਗਏ ਹਨ।

**Expunged as ordered by the Chair.

**ਸਰਦਾਰ ਗੁਰਦਰਸ਼ਨ ਸਿੰਘ**: ਸਪੀਕਰ ਸਾਹਿਬ, ਮੇਰੀ ਆਰਗੂਮੈਂਟ ਸੁਣ ਲਵੋ ਜੀ। (ਵਿਘਨ) (ਸ਼ੋਰ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਸਪੀਕਰ ਹਾਊਸ ਦੀ ਮਾਂ ਹੁੰਦੀ ਹੈ। (ਹਾਸਾ) (ਵਿਘਨ) ਤੁਸੀਂ ਸਾਡੀ ਫਰਿਆਦ ਨਹੀਂ ਸੁਣਦੇ।

**ਸਰਦਾਰ ਗੁਰਦਰਸ਼ਨ ਸਿੰਘ**: ** ** **

**Mr. Speaker**: This is no point of order. It is over-ruled. Please take your seat.

**ਸਰਦਾਰ ਉਮਰਾਓ ਸਿੰਘ**: ਨਾ ਤੜਪਨੇ ਕੀ ਇਜਾਜ਼ਤ ਹੈ,
ਨਾ ਫਰਿਆਦ ਕੀ ਹੈ,
ਦਮ ਘੁੱਟ ਕੇ ਮਰ ਜਾਉਂ,
ਮਰਜ਼ੀ ਮੇਰੇ ਸਯਾਦ ਕੀ ਹੈ। (ਹਾਸਾ) (ਵਿਘਨ)

ਸਪੀਕਰ ਸਾਹਿਬ, ਜੇ ਅਸੀਂ ਹਾਊਸ ਦੀ ਕਮੇਟੀ ਬਣਾਉਣ ਦੀ ਗੱਲ ਕਰਦੇ ਹਾਂ ਤਾਂ ਤੁਸੀਂ ਨਹੀਂ ਮੰਨਦੇ। ਜੇ ਅਸੀਂ ਸਬਸਟਾਂਟਿਵ ਮੋਸ਼ਨ ਦਿੰਦੇ ਹਾਂ ਤਾਂ ਤੁਸੀਂ ਨਹੀਂ ਮੰਨਦੇ। (ਵਿਘਨ) ਸਪੀਕਰ ਸਾਹਿਬ, ਤੁਸੀਂ ਇਸ ਬਾਰੇ ਆਪਣੀ ਰੂਲਿੰਗ ਦਿਓ।

**Mr. Speaker**: I will give the ruling.

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਤੁਸੀਂ ਠੀਕ ਕਿਹਾ ਹੈ ਕਿ...... (ਵਿਘਨ)

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਅਸੀਂ ਸਬਸਟਾਂਟਿਵ ਮੋਸ਼ਨ ਦਿੱਤੀ ਹੈ। (ਵਿਘਨ)

**ਸ੍ਰੀ ਸਪੀਕਰ**: ਤੁਸੀਂ ਮੋਸ਼ਨ ਲਿਖਕੇ ਦਿਓ (ਵਿਘਨ)

**ਚੌਧਰੀ ਬਲਰਾਮ ਜਾਖੜ**: ਅਸੀਂ ਆਲਰੈਡੀ ਦਿੱਤੀ ਹੋਈ ਹੈ।

**ਸ੍ਰੀ ਸਪੀਕਰ**: ਪਰ ਮੈਨੂੰ ਹਾਲਾਂ ਨਹੀਂ ਮਿਲੀ।

**ਸਰਦਾਰ ਗੁਰਦਰਸ਼ਨ ਸਿੰਘ**: ਸਪੀਕਰ ਸਾਹਿਬ, ਹਾਊਸ ਦੀ ਕਮੇਟੀ ਬਣਾਉਣ ਦੇ ਇਸ਼ੂ ਤੇ ਲਿਖ ਕੇ ਦਿੱਤਾ ਹੋਇਆ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਸੈਂਸਰ ਮੋਸ਼ਨ ਵੀ ਦਿੱਤੀ ਹੈ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਹਾਊਸ ਦੀ ਕਮੇਟੀ ਬਣਾਓ। (ਵਿਘਨ) ਅਸੀਂ ਤੁਹਾਡੀ ਪਰੋਟੈਕਸ਼ਨ ਚਾਹੁੰਦੇ ਹਾਂ। (ਵਿਘਨ)

**ਸਰਦਾਰ ਉਮਰਾਓ ਸਿੰਘ**: ਸੈਂਸਰ ਮੋਸ਼ਨ ਦਿੱਤੀ ਹੋਈ ਹੈ। (ਵਿਘਨ) ਕਮੇਟੀ ਬਣਾਉਣ ਬਾਰੇ ਮੋਸ਼ਨ ਦਿੱਤੀ ਹੋਈ ਹੈ। (ਵਿਘਨ)

**ਕਾਮਰੇਡ ਸੱਤਪਾਲ ਡਾਂਗ**: ਸਪੀਕਰ ਸਾਹਿਬ, ਤੁਸੀਂ ਠੀਕ ਕਿਹਾ ਹੈ ਕਿ ਤੁਸੀਂ ਹਾਊਸ ਦੀ ਕਮੇਟੀ ਐਪੁਆਇੰਟ ਨਹੀਂ ਕਰ ਸਕਦੇ ਅਤੇ ਇਟ ਇਜ਼ ਫਾਰ ਦੀ ਹਾਊਸ ਟੂ ਐਪੁਆਇੰਟ। ਪਰ ਸਪੀਕਰ ਸਾਹਿਬ, ਸੀ.ਪੀ.ਆਈ. ਅਤੇ ਸੀ.ਪੀ.ਐਮ. ਨੇ ਮਿਲਕੇ ਹਾਊਸ ਦੀ ਕਮੇਟੀ ਐਪੁਆਇੰਟ ਕਰਨ ਵਾਸਤੇ ਕਿਹਾ ਹੈ ...... (ਵਿਘਨ)

(ਇਸ ਸਮੇਂ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਬੋਲਣ ਲਈ ਖੜੇ ਹੋਏ)।

**ਸ੍ਰੀ ਸਪੀਕਰ**: ਬੱਗਾ ਜੀ, ਤੁਸੀਂ ਬੈਠ ਜਾਓ।

**ਸਰਦਾਰ ਸਰੂਪ ਸਿੰਘ**: ਸਪੀਕਰ ਸਾਹਿਬ, ਇਹ ਜਿਹੜਾ ਗੁੰਡਾਪਨ ਹੈ ਇਹ ਰੋਕੋ। (ਵਿਘਨ) (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਤੁਸੀਂ ਠੀਕ ਕਿਹਾ ਹੈ ਕਿ ਤੁਸੀਂ ਹਾਊਸ ਦੀ ਕਮੇਟੀ ਐਪੁਆਇੰਟ ਨਹੀਂ ਕਰ ਸਕਦੇ। ਪਰ ਹਾਊਸ ਦੀ ਸਬ-ਕਮੇਟੀ ਐਪੁਆਇੰਟ ਕਰਨ ਵਾਸਤੇ ਸੀ.ਪੀ.ਐਮ. ਅਤੇ ਸੀ.ਪੀ.ਆਈ ਨੇ ਜੁਆਇੰਟ ਨੋਟਿਸ ਆਫ਼ ਮੋਸ਼ਨ ਦਿੱਤਾ ਹੈ। ਉਸ ਵਿਚ ਹਾਊਸ ਦੀ ਕਮੇਟੀ ਦੇ ਮੈਂਬਰ ਵੀ ਪਰਪੋਜ਼ ਕੀਤੇ ਹਨ। ਇਹ ਸਾਡੀ ਰਿਕੁਐਸਟ ਹੈ ਇਸ ਨੂੰ ਮੰਨ ਲਿਆ ਜਾਵੇ। ਬੱਗਾ ਜੀ ਨੇ ਚਾਰਜਿਜ਼ ਲਗਾਏ। ਫਿਰ ਟੰਡਨ ਜੀ ਨੇ ਐਕਸਪਲੇਨੇਸ਼ਨ ਦਿੱਤੀ ਅਤੇ ਹੋਰ ਚਾਰਜ ਲਗਾਏ। ਬੱਗਾ ਜੀ ਨੇ ਜਿਹੜੇ ਚਾਰਜਿਜ਼ ਲਗਾਏ ਸਨ ਉਨ੍ਹਾਂ ਦੀ ਸਜ਼ਾ ਬੱਗਾ ਜੀ ਨੂੰ ਹੀ ਮਿਲ ਰਹੀ ਹੈ ਕਿ ਉਨ੍ਹਾਂ ਦੀ ਜ਼ਬਾਨ ਬੰਦ ਕਰ ਦਿੱਤੀ ਗਈ ਹੈ। ਇਥੇ ਟੰਡਨ ਜੀ ਨੇ ਵੀ ਕਿਹਾ ਸੀ ਕਿ ਜੇ ਹਾਊਸ ਦੀ ਕਮੇਟੀ ਐਪੁਆਇੰਟ ਹੋ ਜਾਵੇ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ਹੈ। ਅਸੀਂ ਵੀ ਕਮੇਟੀ ਐਪੁਆਇੰਟ ਕਰਨ ਦੀ ਮੰਗ ਕੀਤੀ ਹੈ, ਬੱਗਾ ਜੀ ਨੇ ਵੀ ਮੰਗ ਕੀਤੀ ਹੈ ਅਤੇ ਟੰਡਨ ਜੀ ਨੇ ਵੀ ਇਸ ਬਾਰੇ ਕਿਹਾ ਹੈ। ਇਸ ਬਾਰੇ ਅਸੀਂ ਤੁਹਾਨੂੰ ਮੋਸ਼ਨ ਵੀ ਦਿੱਤੀ ਹੈ। ਇਹ ਮੋਸ਼ਨ ਇਥੇ ਅਸੈਂਬਲੀ ਵਿਚ ਲਿਆਂਦੀ ਜਾਵੇ। ਚਾਹੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਸੱਦ ਲਈ ਜਾਵੇ ਅਤੇ ਉਸ ਵਿਚ ਡਿਸਕੱਸ ਕਰਕੇ ਇਹ ਆਈਟਮ ਏਜੰਡੇ ਤੇ ਲਿਆਂਦੀ ਜਾਵੇ। ਮੈਂਬਰ ਮੈਜਾਰਿਟੀ ਨਾਲ ਕਹਿਣਗੇ, ਮੇਰਾ ਖਿਆਲ ਹੈ ਕਿ ਉਹ ਯੂਨੈਨੀਮਸਲੀ ਕਹਿਣਗੇ ਕਿ ਹਾਊਸ ਦੀ ਕਮੇਟੀ ਬਣਾਈ ਜਾਵੇ। ਹੁਣ ਵੀ ਸਾਰੇ ਕਹਿੰਦੇ ਹਨ ਕਿ ਹਾਊਸ ਦੀ ਕਮੇਟੀ ਬਣਾਈ ਜਾਵੇ। ਇਸ ਲਈ ਇਹ ਠੀਕ ਹੋਵੇਗਾ ਕਿ ਇਸ ਬਾਰੇ ਹਾਊਸ ਦੀ ਕਮੇਟੀ ਬਣਾਈ ਜਾਵੇ। (ਵਿਘਨ)

**Mr. Speaker**: Thank you Dang Sahib. Let us proceed with the matter.

**ਚੌਧਰੀ ਬਲਰਾਮ ਜਾਖੜ**: ਅਸੀਂ ਵੀ ਇਹੀ ਡਿਮਾਂਡ ਕਰਦੇ ਹਾਂ ਜੋ ਡਾਂਗ ਸਾਹਿਬ ਕਹਿੰਦੇ ਹਨ (ਵਿਘਨ) ਜੇ ਤੁਸੀਂ ਸਾਡੀ ਗੱਲ ਨਹੀਂ ਮੰਨਦੇ ਤਾਂ ਅਸੀਂ ਵਾਕ ਆਊਟ ਕਰਾਂਗੇ। (ਵਿਘਨ)

**ਸ੍ਰੀ ਸਪੀਕਰ**: ਜਿਹੜਾ ਮਸਲਾ ਮੇਰੇ ਅੰਡਰ ਕੰਸਿਡਰੇਸ਼ਨ ਹੈ ਉਸ ਬਾਰੇ ਜੇ ਤੁਸੀਂ ਵਾਕ ਆਊਟ ਕਰੋਗੇ ਤਾਂ ਫਿਰ ਠੀਕ ਨਹੀਂ ਹੈ। ਤੁਹਾਨੂੰ ਰੀਜ਼ਨੇਬਲ ਹੋਣਾ ਚਾਹੀਦਾ ਹੈ।

**Chaudhri Bal Ram Jakhar** : We are very reasonable.

**Mr. Speaker** : If you want to stage a walk-out regarding a matter which is under my consideration, what can I do. I have not yet given my decision. It is under my cosideration.

**Chaudhri Bal Ram Jakhar** : How long are we going to wait ?

**Mr. Speaker** : I have yet to decide.

**ਸ੍ਰੀ ਮਨਮੋਹਨ ਕਾਲੀਆ**: ਜੇ ਐਲੀਗੇਸ਼ਨ ਲਾਉਣੇ ਹਨ ਤਾਂ ਬਾਹਰ ਆ ਕੇ ਲਾਉਣਾ। (ਵਿਘਨ) (ਸ਼ੋਰ) ਕੋਈ ਸ਼ਰਮ ਆਉਣੀ ਚਾਹੀਦੀ ਹੈ। ਮਾਫੀਆਂ ਮੰਗ ਮੰਗ ਕੇ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ। (ਵਿਘਨ)

**ਸਾਥੀ ਰੂਪ ਲਾਲ**: ਬਾਹਰ ਵੀ ਲਾਵਾਂਗੇ। (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਤੁਹਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਤੁਸੀਂ ਆਪਣਾ ਟੈਮਪਰ ਲੂਜ਼ ਨਾ ਕਰੋ। (ਵਿਘਨ) ਤੁਸੀਂ ਕੁਝ ਤਾਂ ਆਪਣਾ ਟੈਂਪਰ ਕੰਟਰੋਲ ਕਰੋ। (ਵਿਘਨ) (ਸ਼ੋਰ) ਬਹੁਤ ਹੋ ਗਿਆ ਹੈ। ਜੇ ਤੁਸੀਂ ਹੀ ਇੰਸਟੀਗੇਸ਼ਨ ਨਾਲ ਟੈਂਪਰ ਲੂਜ਼ ਕਰੋਗੇ ਤਾਂ ਕੰਮ ਕਿਵੇਂ ਚਲੇਗਾ। (ਵਿਘਨ)

---

## DISSCUSSION AND VOTING OF DEMANDS FOR GRANTS FOR THE YEAR, 1979-80

**Mr. Speaker :** There are two Demands Nos. 24 and 25 for discussion today. These will be deemed to have been read and moved. Cut Motions received thereto will also be deemed to have been read and moved.

**Demand No. 24**

That a sum not exceeding Rs. 4,28,56,000 on Revenue Account and Rs. 2,26,10,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Co-operation.

**Demand No. 25**

That a sum not exceeding Rs. 17,59,55,000 on Revenue Account and Rs. 4,87,33,000 on Capital Account be granted to the Governor to defray the charges that will come in course of payment for the year 1979-80 (excluding the amount already Voted on Account) in respect of Agriculture.

### DEMAND NO. 24

**(Co-operation)**

1. **Sardar Kirpal Singh:**

That the demand be reduced by Re. 1/-.

2. **Sardar Beant Singh:**

That the demand be reduced by Re. 1/-.

### DEMAND NO. 25

**(Agriculture)**

1. **Sardar Sarup Singh :**

That the demand be reduced by Rs. 100/-.

2. **Sardar Kirpal Singh :**

That the demand be reduced by Re. 1/-.

3. **Sardar Beant Singh :**

That the demand be reduced by Re. 1/-.

**ਸਰਦਾਰ ਉਮਰਾਓ ਸਿੰਘ** (ਨਕੋਦਰ) : ਸਪੀਕਰ ਸਾਹਿਬ, ਅੱਜ ਮਹਿਕਮਾ ਜ਼ਰਾਇਤ ਅਤੇ ਮਹਿਕਮਾ ਕੋਆਪ੍ਰੇਟਿਵ ਦੇ ਮੁਤੱਲਕ ਜੋ ਡੀਮਾਂਡਜ਼ ਪੇਸ਼ ਹੋਈਆਂ ਹਨ, ਮੈਂ ਉਨ੍ਹਾਂ ਦੇ ਮੁਤੱਲਕ

[ ਸਰਦਾਰ ਉਮਰਾਓ ਸਿੰਘ ]

ਕੁਝ ਕਹਿਣਾ ਚਾਹੁੰਦਾ ਹਾਂ। ਜਿੱਥੋਂ ਤੱਕ ਮਹਿਕਮਾ ਜ਼ਰਾਇਤ ਦਾ ਤੁਅੱਲਕ ਹੈ ਸਾਡੇ ਨੌਜਵਾਨ ਵਜ਼ੀਰ ਸਰਦਾਰ ਬਲਵਿੰਦਰ ਸਿੰਘ ਜੀ ਬੜੇ ਉਤਸ਼ਾਹ ਨਾਲ ਗੱਲਾਂ ਕਰਦੇ ਹਨ ਅਤੇ ਜੋ ਪਿਛਲੇ 25-30 ਸਾਲਾਂ ਵਿਚ ਹੋਇਆ ਹੈ ਉਸ ਦਾ ਸਾਰਾ ਕਰੈਡਿਟ ਆਪ ਲੈਣਾ ਚਾਹੁੰਦੇ ਹਨ। ਸਪੀਕਰ ਸਾਹਿਬ, ਇਹ ਜੋ ਐਗਰੀਕਲਚਰ ਪ੍ਰੋਡਕਸ਼ਨ ਵਿਚ ਵਾਧਾ ਹੋਇਆ ਹੈ ਇਹ ਕੋਈ ਓਵਰ ਨਾਈਟ ਤਾਂ ਨਹੀਂ ਹੋ ਗਿਆ, ਸਰਦਾਰ ਬਲਵਿੰਦਰ ਸਿੰਘ ਕੋਲ ਕੋਈ ਜਾਦੂ ਤਾਂ ਨਹੀਂ ਸੀ ਜਿਸ ਨਾਲ ਕਿ ਇਨ੍ਹਾਂ ਨੇ ਪ੍ਰੋਡਕਸ਼ਨ ਵਿਚ ਵਾਧਾ ਓਵਰ ਨਾਈਟ ਹੀ ਕਰ ਦਿੱਤਾ ਹੈ। ਜੇ ਤੁਸੀਂ ਅੰਕੜੇ ਦੇਖੋ ਤਾਂ ਪਤਾ ਲਗੇਗਾ ਕਿ ਲਗਾਤਾਰ ਹਰ ਸਾਲ ਪੈਦਾਵਾਰ ਕਿਸੇ ਸਾਲ ਥੋੜ੍ਹੀ ਵੱਧ ਹੋ ਗਈ ਅਤੇ ਕਿਸੇ ਸਾਲ ਥੋੜ੍ਹੀ ਘੱਟ ਹੋ ਗਈ। ਮੈਂ ਇਨ੍ਹਾਂ ਨੂੰ ਤੁਹਾਡੇ ਦੁਆਰਾ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਇਹ ਭੁੱਲ ਗਏ ਹਨ ਕਿ ਇਨ੍ਹਾਂ ਦੀ ਸਰਕਾਰ 1969 ਵਿਚ ਵੀ ਬਣੀ ਸੀ ਅਤੇ 1970-71 ਵਿਚ ਵੀ ਇਨ੍ਹਾਂ ਦੀ ਹੀ ਸਰ-ਕਾਰ ਰਹੀ ਹੈ, ਉਸ ਵਕਤ ਪ੍ਰੋਡਕਸ਼ਨ ਵਿਚ ਵਾਧਾ ਕਿਉਂ ਨਹੀਂ ਹੋਇਆ? ਜੇ ਹੁਣ ਪੈਦਾਵਾਰ ਵੱਧ ਹੋਈ ਹੈ ਤਾਂ ਉਸ ਦੀ ਵਜ੍ਹਾ ਇਹ ਹੈ, ਉਸ ਦਾ ਵਡਾ ਕਾਰਨ ਇਹ ਹੈ ਕਿ ਪੰਜਾਬ ਵਿਚ ਇਕ ਐਸਾ ਮਾਹੌਲ ਪੈਦਾ ਹੋ ਗਿਆ ਸੀ, ਐਗਰੀਕਲਚਰ ਦੀ ਪ੍ਰੋਡਕਸ਼ਨ ਵਧਾਉਣ ਵਾਸਤੇ ਇਕ ਮੂਵਮੈਂਟ ਚਲਾਈ ਗਈ ਸੀ ਜਿਸ ਦੇ ਨਤੀਜੇ ਦੇ ਤੌਰ ਤੇ ਅੱਜ ਪ੍ਰੋਡਕਸ਼ਨ ਵੱਧੀ ਹੈ। ਜਿਹੜੀ ਮੂਵ-ਮੈਂਟ ਅਸੀਂ ਇਸ ਐਗਰੀਕਲਚਰ ਦੀ ਪ੍ਰੋਡਕਸ਼ਨ ਵਧਾਉਣ ਵਾਸਤੇ ਚਲਾਈ ਸੀ ਉਸ ਦਾ ਕਿਤੇ ਜ਼ਿਕਰ ਨਹੀਂ ਕਰਦੇ ਅਤੇ ਪ੍ਰੋਡਕਸ਼ਨ ਦੇ ਵਾਧੇ ਦਾ ਸਾਰਾ ਕਰੈਡਿਟ ਆਪ ਲੈਣ ਦੀ ਕੋਸ਼ਿਸ਼ ਕਰਦੇ ਹਨ। ਸਪੀਕਰ ਸਾਹਿਬ, ਇਸ ਸਾਲ ਜੋ ਪ੍ਰੋਡਕਸ਼ਨ ਵਿਚ ਵਾਧਾ ਹੋਇਆ ਹੈ ਉਸ ਦਾ ਤਾਂ ਇਹ ਬੇਸ਼ਕ ਜ਼ਿਕਰ ਕਰਨ ਪਰ ਜਿਹੜੀ ਹਾੜੀ ਦੀ ਫਸਲ ਇਲੈਕਸ਼ਨਾਂ ਤੋਂ ਪਹਿਲਾਂ ਹੋਈ ਸੀ ਅਤੇ ਇਹ ਸਰਕਾਰ ਹਾਲੀਂ ਬਣੀ ਵੀ ਨਹੀਂ ਸੀ ਇਹ ਉਸ ਦਾ ਕਰੈਡਿਟ ਵੀ ਆਪ ਹੀ ਲਈ ਜਾਂਦੇ ਹਨ। ਇਸੇ ਤਰ੍ਹਾਂ ਸਾਉਣੀ ਦੀ ਫਸਲ ਜਿਹੜੀ ਇਨ੍ਹਾਂ ਦੇ ਆਉਣ ਤੋਂ ਪਹਿਲਾਂ ਦੀ ਹੋਈ ਸੀ ਉਸ ਦਾ ਵੀ ਕਰੈਡਿਟ ਇਹ ਆਪ ਲੈ ਰਹੇ ਹਨ। (ਵਿਘਨ) ਸਪੀਕਰ ਸਾਹਿਬ, ਇਸ ਪ੍ਰੋਡਕਸ਼ਨ ਦੇ ਵਿਚ ਪੰਜਾਬ ਦੇ ਕਿਸਾਨ ਨੇ ਆਪਣਾ ਬਹੁਤ ਵੱਡਾ ਹਿੱਸਾ ਪਾਇਆ ਹੈ ਅਤੇ ਇਸ ਦੇ ਵਿਚ ਮੈਂ ਸਮਝਦਾ ਹਾਂ ਕਿ ਐਗਰੀਕਲਚਰਲ ਯੂਨੀਵਰਸਿਟੀ ਨੇ ਵੀ ਆਪਣਾ ਬਹੁਤ ਵੱਡਾ ਹਿੱਸਾ ਪਾਇਆ ਹੈ। ਜਿਸ ਨੇ ਨਵੇਂ ਨਵੇਂ ਤਰੀਕੇ ਕੱਢੇ ਹਨ। ਐਗਰੀਕਲਚਰਲ ਯੂਨੀਵਰਸਿਟੀ, ਲੁਧਿਆਣਾ ਵਿਖੇ ਜਿਹੜੀ ਹੈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਣਾਉਣ ਵਾਲਾ ਉਸ ਨੂੰ ਕੌਣ ਸੀ? ਇਹ ਯੂਨੀਵਰਸਿਟੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਜੀ ਨੇ ਬਣਾਈ ਸੀ। ਕੀ ਕਦੇ ਇਨ੍ਹਾਂ ਨੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਦਾ ਜ਼ਿਕਰ ਕੀਤਾ ਹੈ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਇਸ ਦੇ ਵਿਚ ਕੀ ਕੰਟਰੀਬਿਊਸ਼ਨ ਸੀ? ਜੋ ਪੰਜਾਬ ਵਿਚ ਨਵੇਂ ਬੀਜ ਅਤੇ ਨਵੀਆਂ ਸਕੀਮਾਂ ਬਣੀਆਂ ਹਨ ਅਤੇ ਉਨ੍ਹਾਂ ਦੇ ਲਈ ਐਗਰੀ-ਕਲਚਰਲ ਯੂਨੀਵਰਸਿਟੀ ਨੇ ਜੋ ਰਿਸਰਚ ਕੀਤੀ ਹੈ ਉਸ ਦੇ ਲਈ ਮੈਂ ਸਮਝਦਾ ਹਾਂ ਕਿ ਉਸ ਦਾ ਇਕ ਬਹੁਤ ਵੱਡਾ ਹਿੱਸਾ ਹੈ। ਇਥੇ ਨਾਲ ਦੀ ਨਾਲ, ਸਪੀਕਰ ਸਾਹਿਬ, ਮੈਂ ਇਹ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜਿਥੇ ਕੋਈ ਫਾਇਦਾ ਹੁੰਦਾ ਹੈ ਉਥੇ ਇਹ ਜ਼ਿਕਰ ਕਰ ਦਿੰਦੇ ਹਨ। ਉਸ ਐਗਰੀਕਲਚਰਲ ਯੂਨੀਵਰਸਿਟੀ ਦੀਆਂ ਹੋਰ ਵੀ ਕਈ ਰਿਪੋਰਟਾਂ ਹਨ, ਪ੍ਰਾਈਸਿਜ਼ ਦੇ ਮੁਤੱਲਕ ਜਾਂ ਕਿਸੇ ਹੋਰ ਦੇ ਮੁਤੱਲਕ ਉਨ੍ਹਾਂ ਦੀਆਂ ਰਿਪੋਰਟਸ ਹਨ। ਉਨ੍ਹਾਂ ਤੇ ਇਨ੍ਹਾਂ ਨੇ ਕੋਈ ਅਮਲ ਕਰਨ ਦਾ ਯਤਨ ਨਹੀਂ ਕੀਤਾ ਅਤੇ ਨਾ ਹੀ ਕੋਈ ਯਤਨ ਕਰਾਉਣ ਦੀ ਕੋਸ਼ਿਸ਼ ਕੀਤੀ ਹੈ। ਹੋਰ ਵੀ ਉਸ ਯੂਨੀਵਰਸਿਟੀ ਦੇ ਬਹੁਤ ਸਾਰੇ ਵੈਲਿਊਏਬਲ ਡਾਟੇ ਹਨ ਜਿਨ੍ਹਾਂ ਵਲ ਕੋਈ ਧਿਆਨ ਨਹੀਂ ਦਿੱਤਾ ਗਿਆ। ਫਿਰ ਸਪੀਕਰ ਸਾਹਿਬ, ਜੇ ਦੇਖਿਆ ਜਾਏ ਤਾਂ ਇਨ੍ਹਾਂ ਨੇ ਫਾਇਦਾ ਕਿਨ੍ਹਾਂ ਨੂੰ ਦਿੱਤਾ ਹੈ? ਇਨ੍ਹਾਂ ਨੇ ਫਾਇਦਾ ਜ਼ਿਮੀਦਾਰਾਂ ਨੂੰ ਦਿੱਤਾ ਹੈ ਪਰ ਇਕ ਆਮ ਕਿਸਾਨ ਨੂੰ,

ਛੋਟੇ ਕਿਸਾਨ ਨੂੰ ਜਾਂ ਖੇਤ ਮਜ਼ਦੂਰ ਨੂੰ ਕੋਈ ਫਾਇਦਾ ਨਹੀਂ ਦਿੱਤਾ। ਜੇ ਇਸ ਵੇਲੇ ਕਾਟਨ ਦੀ ਹਾਲਤ ਦੇਖੀ ਜਾਏ, ਸ਼ੂਗਰਕੇਨ ਦੀ ਹਾਲਤ ਵੇਖੀ ਜਾਵੇ, ਪੋਟੈਟੋਜ਼ ਦਾ ਤਾਂ ਇਹ ਹਾਲ ਹੈ ਕਿ ਉਸ ਨੂੰ ਕੋਈ ਮੁਫਤ ਲੈਣ ਲਈ ਵੀ ਤਿਆਰ ਨਹੀ ਹੈ ਪਰ ਉਸ ਦਾ ਇਹ ਕੋਈ ਨਾਮ ਨਹੀਂ ਲੈਂਦੇ ਜਿਹੜੀ ਸਬਸਿਡੀ ਦਿੱਤੀ ਉਹ ਵੀ 10-15% ਨੂੰ ਦਿੱਤੀ ਗਈ। ਬਾਕੀਆਂ ਦੇ ਵਲ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ ਅਤੇ ਉਨ੍ਹਾਂ ਦੀ ਹਾਲਤ ਬੜੀ ਤਰਸਯੋਗ ਹੈ। ਮੈਂ ਤਾਂ ਸਗੋਂ ਇਹ ਵੀ ਕਹਾਂਗਾ ਕਿ ਕਿਸਾਨ ਦੇ ਜਿਹੜੇ ਜ਼ਰੂਰੀ ਮਸਲੇ ਹਨ ਉਨ੍ਹਾਂ ਵਲ ਵੀ ਕੋਈ ਧਿਆਨ ਨਹੀਂ ਦਿੱਤਾ ਗਿਆ ਹੈ। ਇਥੇ ਕਿਹਾ ਗਿਆ ਹੈ ਕਿ ਬਿਜਲੀ ਦੇ ਰੇਟ ਘਟਾਏ ਹਨ। ਪਤਾ ਨਹੀਂ ਸਰਦਾਰ ਬਲਵਿੰਦਰ ਸਿੰਘ ਨੇ ਕਿਹੜੀ ਕੈਬਨਿਟ ਮੀਟਿੰਗ ਵਿਚ ਫੈਸਲਾ ਕੀਤਾ ਹੈ ਰੇਟ ਘਟਾਉਣ ਦਾ। ਸਪੀਕਰ ਸਾਹਿਬ, ਤੁਸੀਂ ਕੈਬਨਿਟ ਮੀਟਿੰਗਜ਼ ਦੀਆਂ ਪ੍ਰੋਸੀਡਿੰਗਜ਼ ਕਢਵਾ ਕੇ ਦੇਖ ਲਓ ਇਨ੍ਹਾਂ ਨੇ ਕਿਹੜੇ ਕਿਸੇ ਕੈਬਨਿਟ ਮੀਟਿੰਗ ਵਿਚ ਪੰਜਾਬ ਦੇ ਕਿਸਾਨ ਤੇ ਬਿਜਲੀ ਦਾ ਫਲੈਟ ਰੇਟ ਘਟਾਉਣ ਦਾ ਕੋਈ ਫੈਸਲਾ ਕੀਤਾ ਹੋਵੇ। ਉਹ ਕਿਸ ਵਕਤ ਕੈਬਨਿਟ ਮੀਟਿੰਗਾਂ ਹੋਈਆਂ? ਇਹ ਪਹਿਲੀ ਸਰਕਾਰ ਦੇ ਵੇਲੇ ਹੋਈਆਂ ਸੀ ਔਰ ਉਸ ਪਹਿਲੀ ਸਰਕਾਰ ਦੇ ਕੀਤੇ ਕੰਮਾਂ ਦਾ ਵੀ ਇਹ ਆਪ ਕਰੈਡਿਟ ਲੈਂਦੇ ਹਨ। ਜੋ ਕੁਝ ਪਹਿਲੀ ਸਰਕਾਰ ਦੇ ਵਕਤ ਹੋਇਆ ਹੈ ਉਸ ਦੇ ਨਾਲ ਆਪਣੇ ਆਪ ਨੂੰ ਲਿੰਕ ਕਰਨਾ, ਮੈਂ ਸਮਝਦਾ ਹਾਂ ਕਿ ਇਹ ਕੋਈ ਇਨਸਾਫ ਨਹੀਂ ਹੈ, ਇਹ ਕੋਈ ਵਾਜਿਬ ਗੱਲ ਨਹੀਂ ਹੈ। ਸਪੀਕਰ ਸਾਹਿਬ, ਜਦੋਂ ਇਹ ਅਪੋਜੀਸ਼ਨ ਵਿਚ ਸਾਡੇ ਬੈਂਚਾਂ ਤੇ ਬੈਠੇ ਸੀ ਤਾਂ ਉਸ ਵਕਤ ਇਹ ਬਹੁਤ ਗੱਲਾਂ ਕਰਦੇ ਹੁੰਦੇ ਸੀ ਐਗਰੀਕਲਚਰਲ ਪ੍ਰਾਈਸਿਜ਼ ਕਮਿਸ਼ਨ ਦੀਆਂ। ਬੜੇ ਧਰਨੇ ਇਨ੍ਹਾਂ ਵਲੋਂ ਮਾਰੇ ਜਾਂਦੇ ਸਨ। ਦਿੱਲੀ ਵਿਚ ਜਾਕੇ ਇਹ ਧਰਨੇ ਮਾਰਦੇ ਸੀ ਅਤੇ ਉਥੇ ਕਪਾਹ ਸਾੜਦੇ ਸੀ। ਬਾਦਲ ਸਾਹਿਬ ਅਤੇ ਇਨ੍ਹਾਂ ਦੇ ਦੂਸਰੇ ਸਾਥੀ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਸਨ ਪਰ ਅੱਜ ਸਪੀਕਰ, ਸਾਹਿਬ, ਦੇਖ ਲਓ ਕਿ ਕਣਕ ਦਾ ਕੀ ਭਾਅ ਹੈ? ਇਹ ਕਹਿੰਦੇ ਹਨ ਕਿ ਪਿਛਲੇ ਸਾਲ 112 ਰੁਪਏ ਕਰ ਦਿੱਤਾ ਸੀ ਹੁਣ 115 ਰੁਪਏ ਕਰ ਦਿੱਤਾ ਹੈ। ਇਹ ਰੇਟ ਤਾਂ ਅੱਜ ਤੋਂ 5 ਸਾਲ ਪਹਿਲਾਂ ਦੇ ਸਨ। ਅੱਜ ਤੋਂ 5 ਸਾਲ ਪਹਿਲਾਂ 105 ਰੁਪਏ ਰੇਟ ਸੀ ਅਤੇ 8 ਰੁਪਏ ਬੋਨਸ ਦਿੱਤਾ ਜਾਂਦਾ ਸੀ। ਉਸ ਵਕਤ ਸਰਦਾਰ ਗੁਰਦਰਸ਼ਨ ਸਿੰਘ, ਫੂਡ ਮਨਿਸਟਰ ਸਨ। ਪੰਜ ਸਾਲ ਪਹਿਲਾਂ ਕਣਕ ਦਾ ਰੇਟ 113 ਰੁਪਏ ਸੀ ਪਰ ਅੱਜ 5 ਸਾਲਾਂ ਦੇ ਅੰਕੜੇ ਲੈ ਕੇ ਦੇਖ ਲਓ ਕਿ ਇਨ ਪੁੱਟਸ ਵਿਚ ਕਿੰਨਾ ਵਾਧਾ ਹੋਇਆ ਹੈ। 5 ਸਾਲਾਂ ਦੇ ਵਿਚ ਜੋ ਇਨਪੱਟਸ ਦੀਆਂ ਕੀਮਤਾਂ ਵਧੀਆਂ ਹਨ ਉਸ ਦੇ ਮੁਕਾਬਲੇ ਵਿਚ ਅੱਜ ਰੇਟ ਦੇਖ ਲਓ ਕੀ ਹੈ। ਅੱਜ ਤੋਂ 5 ਸਾਲ ਪਹਿਲਾਂ ਰੇਟ 113 ਰੁਪਏ ਸੀ ਅਤੇ ਅੱਜ ਰੇਟ 115 ਰੁਪਏ ਇਹ ਕਹਿੰਦੇ ਹਨ ਕਿ ਕਰ ਦਿੱਤਾ ਹੈ। ਦੱਸੋ ਇਨ੍ਹਾਂ ਨੇ ਰੇਟ ਵਿਚ ਕੀ ਵਾਧਾ ਕੀਤਾ ਹੈ? ਫਿਰ, ਸਪੀਕਰ ਸਾਹਿਬ, ਜਦੋਂ ਇਹ ਸਰਕਾਰ ਬਣੀ ਤਾਂ ਇਸ ਸਰਕਾਰ ਨੇ ਆਉਂਦੇ ਸਾਰ ਹੀ ਕਿਸਾਨ ਨੂੰ ਪਹਿਲਾ ਤੋਹਫਾ ਦਿੱਤਾ ਕਿ ਟਰੈਕਟਰ 4 ਹਜ਼ਾਰ ਰੁਪਏ ਮਹਿੰਗਾ ਕਰ ਦਿੱਤਾ। ਇਹ ਇਸ ਸਰਕਾਰ ਦਾ ਪਹਿਲਾ ਤੋਹਫਾ ਸੀ। ਦੂਸਰਾ ਤੋਹਫਾ ਇਸ ਸਰਕਾਰ ਦਾ ਕਿਸਾਨਾਂ ਨੂੰ ਇਹ ਸੀ ਕਿ ਪਹਿਲਾਂ ਸਾਡੀ ਸਰਕਾਰ ਵੇਲੇ ਕਿਸਾਨਾਂ ਨੂੰ ਸਬਸਿਡੀ ਦਿੱਤੀ ਜਾਂਦੀ ਸੀ ਉਹ ਸਬਸਿਡੀ ਇਨ੍ਹਾਂ ਨੇ ਆਕੇ ਬੰਦ ਕਰ ਦਿੱਤੀ। ਇਹ ਇਸ ਸਰਕਾਰ ਦਾ ਦੂਸਰਾ ਤੋਹਫਾ ਸੀ ਅਤੇ ਤੀਸਰਾ ਤੋਹਫਾ ਇਸ ਸਰਕਾਰ ਦਾ ਇਹ ਸੀ ਕਿ ਪਹਿਲਾਂ ਇਨਸੈਕਟੀਸਾਈਡਜ਼ ਤੇ ਸਬਸਿਡੀ ਦਿੱਤੀ ਜਾਂਦੀ ਸੀ। ਹੁਣ ਉਹ ਸਾਰੀ ਦੀ ਸਾਰੀ ਸਬਸਿਡੀ ਅਫਸਰ ਖਾ ਗਏ ਅਤੇ ਹੋਰ ਪਤਾ ਨਹੀਂ ਕੌਣ ਕੌਣ ਖਾ ਗਿਆ। ਇਥੇ ਇਸ ਦੇ ਬਾਰੇ ਐਲਾਨ ਕੀਤਾ ਗਿਆ ਸੀ ਕਿ ਇਨਕੁਆਇਰੀ ਕੀਤੀ ਜਾਵੇਗੀ। ਸਪੀਕਰ ਸਾਹਿਬ, ਨਾ ਕੋਈ ਇਨਕੁਆਇਰੀ ਹੋਈ ਹੈ ਅਤੇ ਨਾ ਕੋਈ ਹੋਰ ਗੱਲ ਹੋਈ ਹੈ। ਪਤਾ ਨਹੀਂ ਕਦੋਂ ਇਨਕੁਆਇਰੀ ਹੋਈ ਹੈ। ਇਹ ਪਤਾ ਨਹੀਂ ਕਿ ਗੁਰਦੇਵ ਸਿੰਘ ਕਮਿਸ਼ਨ ਫਿਰ ਮੁੜ ਕੇ ਬਣਾਉਣਾ ਪਵੇ। (ਵਿਘਨ)

[ ਸਰਦਾਰ ਉਮਰਾਓ ਸਿੰਘ ]

ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਨੇ ਹੁਣ ਕਿਸਾਨਾਂ ਦੀ ਮੱਦਦ ਵਾਸਤੇ ਕਿਹੜੀ ਮਦਦ ਕੀਤੀ ਹੈ ? ਬਾਦਲ ਸਾਹਿਬ ਕਹਿੰਦੇ ਹਨ ਅਤੇ ਇਨ੍ਹਾਂ ਦੇ ਦੂਸਰੇ ਸਾਥੀ ਰੋਜ਼ ਹੀ ਕਹਿੰਦੇ ਹਨ ਕਿ ਇਸ ਸਰਕਾਰ ਨੇ ਜਿਹੜਾ ਰਿਲੀਫ ਦਿੱਤਾ ਹੈ ਕਿਸੇ ਹੋਰ ਸਰਕਾਰ ਨੇ ਉਹ ਰਿਲੀਫ ਨਹੀਂ ਦਿੱਤਾ। ਸਪੀਕਰ ਸਾਹਿਬ, ਜੇ ਇਹ ਰਿਲੀਫ ਦਿੱਤਾ ਵੀ ਗਿਆ ਹੈ ਤਾਂ ਕਿਨ੍ਹਾਂ ਨੂੰ ਦਿਤਾ ਗਿਆ ਹੈ ? ਇਹ ਰਿਲੀਫ ਸਿਰਫ ਜ਼ਿਮੀਦਾਰਾਂ ਨੂੰ ਦਿੱਤਾ ਗਿਆ ਹੈ। ਜਦੋਂ ਸਾਡੀ ਸਰਕਾਰ ਸੀ ਤਾਂ ਲੈਂਡਲੈਸ ਲੋਕਾਂ ਨੂੰ ਵੀ ਰਿਲੀਫ ਦਿੱਤਾ ਜਾਂਦਾ ਸੀ, ਖੇਤ ਮਜ਼ਦੂਰ ਨੂੰ ਵੀ ਰਿਲੀਫ ਦਿੱਤਾ ਜਾਂਦਾ ਸੀ। ਜਿਹੜੇ ਮਜ਼ਦੂਰ ਦਿਹਾੜੀ ਲੈਂਦੇ ਸਨ ਉਨ੍ਹਾਂ ਨੂੰ ਵੀ ਜੋ ਨੁਕਸਾਨ ਹੁੰਦਾ ਸੀ ਉਨ੍ਹਾਂ ਨੂੰ ਵੀ ਅਸੀਂ ਮੱਦਦ ਦਿੰਦੇ ਸੀ, ਉਨ੍ਹਾਂ ਨੂੰ ਕੈਸ਼ ਰੁਪਏ ਵੀ ਦਿੰਦੇ ਸੀ ਅਤੇ ਉਨ੍ਹਾਂ ਦੇ ਪਸ਼ੂਆਂ ਦੇ ਵਾਸਤੇ ਚਾਰਾ ਦਿੰਦੇ ਸੀ ਅਤੇ ਇਸ ਤਰ੍ਹਾਂ ਹੋਰ ਕਈ ਰਿਲੀਫ ਦਿੱਤੇ ਜਾਂਦੇ ਸਨ ਜਿਹੜੇ ਕਿ ਇਸ ਮੌਜੂਦਾ ਸਰਕਾਰ ਨੇ ਨਹੀਂ ਦਿੱਤੇ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਥੋਂ ਤਕ ਇਸ ਗੱਲ ਦਾ ਤੁਅੱਲਕ ਹੈ ਕਿ ਐਗਰੀਕਲਚਰਲ ਪ੍ਰੋਡਕਸ਼ਨ ਵੱਧੀ ਹੈ, ਉਸ ਦੀ ਖਪਤ ਜਿਹੜੀ ਹੈ ਉਹ ਪ੍ਰਾਪਰ ਨਹੀਂ ਹੈ। ਅੱਜ ਇਹ ਕਹਿੰਦੇ ਹਨ ਕਿ ਪੋਟੈਟੋਜ਼ ਹਜ਼ਾਰਾਂ ਮਣ ਖਰੀਦ ਲਏ ਗਏ ਹਨ। ਮੈਂ ਕਹਿੰਦਾ ਹਾਂ ਕਿ ਉਹ ਤਾਂ 10% ਵੀ ਨਹੀਂ ਖਰੀਦੇ ਗਏ। ਫਿਰ ਕਪਾਹ ਦੀ ਗੱਲ ਹੈ ਉਸ ਦੇ ਬਾਰੇ ਕੋਈ ਨਿਰਣਾ ਨਹੀਂ ਕਰ ਸਕੇ। ਕਦੇ ਕਹਿੰਦੇ ਹਨ ਕਿ ਮਨਾਪਲੀ ਪ੍ਰੋਕਿਉਰਮੈਂਟ ਕਰਾਂਗੇ ਅਤੇ ਕਦੇ ਕੁਝ। ਅਗਲੇ ਸਾਲ ਵਾਸਤੇ ਹਾਲੇ ਤਕ ਕਾਟਨ ਪ੍ਰੋਕਿਉਰਮੈਂਟ ਵਾਸਤੇ ਕੋਈ ਸਕੀਮ ਫਾਈਨਲ ਨਹੀਂ ਕਰ ਸਕੇ ਕਿਉਂਕਿ ਅਜੇ ਤੱਕ ਇਨ੍ਹਾਂ ਨੂੰ ਪਤਾ ਨਹੀਂ ਕਿ ਕੀ ਕਰਨਾ ਹੈ। ਇਸ ਤਰੀਕੇ ਨਾਲ ਹੀ ਝੋਨੇ ਨਾਲ ਹੋਇਆ ਹੈ ਅਤੇ ਹੁਣ ਕਣਕ ਨਾਲ ਹੋਣ ਵਾਲਾ ਹੈ, ਇਕ ਬੜਾ ਭਿਆਨਕ ਸੋਕਾ ਆਉਣ ਦੀ ਸੰਭਾਵਨਾ ਹੈ। ਪੰਜਾਬ ਦਾ ਕਿਸਾਨ ਤਦ ਤਕ ਨਹੀਂ ਬਚਾਇਆ ਜਾ ਸਕਦਾ ਜਦ ਤਕ ਐਗਰੀਕਲਚਰ ਦੀ ਡਾਈਵਰਸੀਫਿਕੇਸ਼ਨ ਨਾ ਕੀਤੀ ਜਾਏ। ਹੁਣ ਇਹ ਕਹਿ ਰਹੇ ਹਨ ਕਿ ਦਾਲਾਂ ਅਤੇ ਤੇਲ ਦੇ ਬੀਜ ਉਗਾਏ ਜਾਣ। ਇਸੇ ਤਰ੍ਹਾਂ ਹੋਰ ਪਾਸੇ ਵੀ ਡਾਈਵਰਸੀਫਿਕੇਸ਼ਨ ਹੋ ਸਕਦੀ ਹੈ।

ਇਸ ਤੋਂ ਇਲਾਵਾ ਮੈਂ ਅਰਜ਼ ਕਰਾਂ ਕਿ ਸਾਰੇ ਪੰਜਾਬ ਵਿਚ ਅਫੀਮ ਦੀ ਬਹੁਤ ਵੱਡੀ ਟਰੇਡ ਚਲ ਰਹੀ ਹੈ ਔਰ ਇਹ ਸਾਰੀ ਅਫੀਮ ਯੂ. ਪੀ. ਵਿਚੋਂ ਆਉਂਦੀ ਹੈ ਅਤੇ ਪੰਜਾਬ ਦਾ ਪੈਸਾ ਬਾਹਰ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਅਗਰ ਤੁਸੀਂ ਇਹ ਟਰੇਡ ਜਾਰੀ ਰਖਣੀ ਹੈ ਤਾਂ ਕਿੰਨਾ ਚੰਗਾ ਹੋਵੇ ਕਿ ਪੰਜਾਬ ਦੇ ਕਿਸਾਨਾਂ ਨੂੰ ਲਾਈਸੈਂਸ ਦੇ ਦਿਓ ਜਾਂ ਇਹ ਟਰੇਡ ਬੰਦ ਕਰ ਦਿਓ। ਇਹ ਚੀਜ਼ ਘਰ ਘਰ ਵਿਚ ਮਿਲਦੀ ਹੈ। ਇਸ ਤੋਂ ਇਲਾਵਾ ਹੋਰ ਵੀ ਇਸ ਤਰ੍ਹਾਂ ਦੇ ਬਹੁਤ ਸਾਰੇ ਮਸਲੇ ਹਨ। ਜਦ ਤਕ ਐਗਰੀਕਲਚਰ ਦੀ ਡਾਈਵਰਸੀਫਿਕੇਸ਼ਨ ਨਹੀਂ ਹੁੰਦੀ, ਕਿਸਾਨ ਨੂੰ ਉਸਦੀ ਉਪਜ ਦੀ ਰੈਮੂਨਰੇਟਿਵ ਪ੍ਰਾਈਸ ਨਹੀਂ ਮਿਲਦੀ ਉਤਨੀ ਦੇਰ ਤਕ ਕਿਸਾਨ ਦਾ ਫਾਇਦਾ ਨਹੀਂ ਹੋ ਸਕਦਾ। ਮੈਂ ਕਹਿੰਦਾ ਹਾਂ ਕਿ ਚਿੱਲੀ ਦੀ ਪ੍ਰੋਡਕਸ਼ਨ ਨੂੰ ਪਾਪੂਲਰ ਕੀਤਾ ਜਾਏ। ਉਸ ਦੇ ਭਾਅ ਵੀ ਚੰਗੇ ਮਿਲਦੇ ਹਨ। ਇਸ ਦੀ ਕੋਈ ਅੱਛੀ ਕੁਆਲਿਟੀ ਕੱਢੀ ਜਾਏ। ਇਹ ਐਕਸਪੋਰਟ ਵੀ ਕੀਤੀ ਜਾ ਸਕਦੀ ਹੈ। ਇਸ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਇਹ ਮੇਰੇ ਸਾਥੀ ਜਦ ਇਧਰ ਬੈਠੇ ਸਨ ਤਾਂ ਸਟੇਟ ਟਰੇਡਿੰਗ ਦਾ ਬੜਾ ਰੌਲਾ ਪਾਉਂਦੇ ਸਨ, ਪਰ ਅੱਜ ਸਟੇਟ ਟਰੇਡਿੰਗ ਬਾਰੇ ਗੱਲ ਤਕ ਨਹੀ ਕਰਦੇ। ਜਿਸ ਤਰ੍ਹਾਂ ਕਬੂਤਰ ਬਿੱਲੀ ਨੂੰ ਦੇਖ ਕੇ ਅੱਖਾਂ ਮੀਚ ਲੈਂਦਾ ਹੈ ਉਸ ਤਰ੍ਹਾਂ ਇਹ ਅੱਖਾਂ ਮੀਚੀ ਬੈਠੇ ਹਨ, ਪਤਾ ਨਹੀਂ ਦਿੱਲੀ ਤੋਂ ਕੋਈ ਘੁਰਕੀ ਵਜੀ ਹੈ ਜਾਂ ਕੋਈ ਹੋਰ ਗਲ ਹੈ। ਮੈਂ ਅਰਜ਼ ਕਰਾਂ ਕਿ ਬਰਾੜ

ਸਾਹਿਬ ਨੇ ਕਿਸਾਨਾਂ ਵਾਸਤੇ ਕੁਝ ਸੋਚਿਆ ਅਤੇ ਨੈਫਡ ਨੇ ਕਿਸਾਨਾਂ ਦੀ ਹੈਲਪ ਕਰਨ ਦਾ ਯਤਨ ਕੀਤਾ ਪਰ ਭਾਰਤ ਸਰਕਾਰ ਨੇ ਕੀ ਕੀਤਾ ਹੈ ਉਹ ਮੈਂ ਦੱਸਦਾ ਹਾਂ ਕਿ ਉਸ ਨੇ ਕਿਹਾ ਹੈ ਕਿ ਪ੍ਰਾਈਵੇਟ ਟਰੇਡ ਨੂੰ ਇਹ ਚੀਜ਼ ਦੇ ਦਿਓ । ਉਹ ਜਿਹੜੀਆਂ ਪ੍ਰਾਈਵੇਟ ਅਜੰਸੀਆਂ ਹਨ ਉਨ੍ਹਾਂ ਨੇ ਕਿਸਾਨਾਂ ਦੇ ਪੱਲੇ ਕੀ ਪਾਉਣਾ ਹੈ। ਇਹ ਸਰਕਾਰ ਦੀਆਂ ਗਲਤ ਪਾਲਿਸੀਆਂ ਦਾ ਨਤੀਜਾ ਹੈ। ਇਥੇ ਰੋਜ਼ ਰੌਲਾ ਪਾਉਂਦੇ ਹਨ ਜਲੰਧਰ ਵਿਚ ਆਲੂ ਖਰੀਦ ਕੀਤੇ ਹਨ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਆਲੂਆਂ ਦੇ ਅੱਜੇ ਤਕ ਪੈਸੇ ਨਹੀਂ ਦਿੱਤੇ ਗਏ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਪੈਸੇ ਦਿੱਤੇ ਜਾਣ। ਅਸੀਂ ਜਦੋਂ ਕਿਸਾਨ ਤੇ ਐਗਰੀਕਲਚਰ ਸੈਸ ਲਗਾਇਆ ਤਾਂ ਇਸ ਹਾਊਸ ਵਿਚ ਉਸ ਦਾ ਬੜਾ ਚਰਚਾ ਕੀਤਾ ਗਿਆ ਸੀ । ਉਸ ਨੂੰ 5 ਸਾਲ ਹੋ ਗਏ ਹਨ ਉਹ ਉਸੇ ਤਰ੍ਹਾਂ ਚਲਿਆ ਆ ਰਿਹਾ ਹੈ। ਇਧਰ ਬੈਠ ਕੇ ਇਹ ਲੋਕ ਜਿਹੜੇ ਇਲਾਨ ਕਰਦੇ ਹਨ ਪਤਾ ਨਹੀਂ ਉਹ ਭੁਲ ਗਏ ਹਨ। ਜਾਂ ਅਸਲ ਵਿਚ ਇਲਾਨ ਹੀ ਸਨ। ਕੋਲਡ ਸਟੋਰੇਜ ਦੇ ਰੇਟ ਦੀ ਗੱਲ ਹੈ। ਪਹਿਲਾਂ 3, 4 ਮਹੀਨੇ ਤਾਂ ਬੋਲੇ ਤਕ ਨਹੀਂ ਜਦੋਂ ਕੋਲਡ ਸਟੋਰੇਜ ਦੇ ਮਾਲਕਾਂ ਨੇ 15 ਰੁਪਏ ਬੋਰੀ ਦੇ ਹਿਸਾਬ ਨਾਲ ਲੈ ਲਏ ਫਿਰ ਕਹਿੰਦੇ ਹਨ ਕਿ ਨੋਟੀਫਿਕੇਸ਼ਨ ਜਾਰੀ ਕਰ ਦਿਓ। ਮੈਂ ਚੈਲੰਜ ਕਰਦਾ ਹਾਂ ਕਿ ਅੱਜ ਵੀ ਕਿਸੇ ਕੋਲਡ ਸਟੋਰ ਵਿਚ ਜਾ ਕੇ ਵੇਖ ਲੈਣ ਕਿਸੇ ਨੇ 15 ਰੁਪਏ ਬੋਰੀ ਤੋਂ ਘੱਟ ਚਾਰਜ ਨਹੀਂ ਕੀਤੇ ਹੋਏ। । ਪੰਜਾਬ ਦਾ ਕਿਸਾਨ ਲੁਟਿਆ ਗਿਆ ਹੈ। ਜਾਂ ਤੇ ਪੰਜਾਬ ਦੀ ਸਰਕਾਰ ਕੋਲਡ ਸਟੋਰ ਵਾਲਿਆਂ ਨਾਲ ਰਲ ਗਈ ਹੈ ਜਾਂ ਫਿਰ ਉਹ ਕਿਸਾਨਾਂ ਦਾ ਕੋਈ ਭਲਾ ਨਹੀਂ ਕਰਨਾ ਚਾਹੁੰਦੀ, ਵਪਾਰੀਆਂ ਨਾਲ ਮਿਲ ਗਈ ਹੈ । ਸਾਡੇ ਵਜ਼ੀਰ ਸਾਹਿਬ ਇਥੋਂ ਚਲੇ ਗਏ ਹਨ ਉਨ੍ਹਾਂ ਦਾ ਵੀ ਕੋਲਡ ਸਟੋਰ ਹੈ।

ਇਸ ਤੋਂ ਇਲਾਵਾ ਸਪੀਕਰ ਸਾਹਿਬ, ਸਾਡੇ ਵਜ਼ੀਰ ਸਾਹਿਬ ਬਿਆਨ ਦੇਣ ਵਿਚ ਬੜੇ ਕਾਹਲੇ ਹਨ । ਮੈਂ ਅਰਜ਼ ਕਰਾਂ ਕਿ ਅੱਜੇ ਹਵਾਈ ਅੱਡਾ ਅੰਮ੍ਰਿਤਸਰ ਵਿਚ ਮਨਜ਼ੂਰ ਨਹੀਂ ਹੋਇਆ ਪਰ ਸਾਡੇ ਫੂਡ ਮਨਿਸਟਰ ਸਾਹਿਬ ਨੇ ਅਤੇ ਹੋਰਾਂ ਨੇ ਬਿਆਨ ਦੇ ਦਿੱਤੇ ਕਿ ਹਰੀਆਂ ਸਬਜ਼ੀਆਂ ਅੰਮ੍ਰਿਤਸਰ ਤੋਂ ਐਕਸਪੋਰਟ ਕਰਾਂਗੇ । ਪਤਾ ਨਹੀਂ ਉਹ ਐਕਸਪੋਰਟ ਦਾ ਸਿਸਟਮ ਕਦੋਂ ਚਾਲੂ ਹੋਣਾ ਹੈ, ਪਰ ਇਨ੍ਹਾਂ ਨੇ ਬਿਆਨ ਦੇ ਦਿੱਤੇ । ਜੇਕਰ ਹੁਣ ਕਿਸਾਨ ਹਰੀਆਂ ਸਬਜ਼ੀਆਂ ਬੀਜ ਬੈਠਾ ਤਾਂ ਉਸ ਦਾ ਭੁੱਠਾ ਬੈਠ ਜਾਏਗਾ। ਮੈਂ ਕਹਿੰਦਾ ਹਾਂ ਕਿ ਐਗਰੀਕਲਚਰ ਦੀ ਡਾਈਵਰਸੀਫਿਕੇਸ਼ਨ ਕਰੋ ਅਤੇ ਇਸ ਦੇ ਇਸਤੇਮਾਲ ਲਈ ਆਉਣ ਵਾਲੀਆਂ ਸਾਰੀਆਂ ਇਨਪੁਟਸ ਦੀਆਂ ਜੋ ਸਹੂਲਤਾਂ ਦੇਣੀਆਂ ਹਨ ਉਨ੍ਹਾਂ ਤੇ ਸੋਚ ਵਿਚਾਰ ਕਰੋ ਔਰ ਸੋਚ ਵਿਚਾਰ ਕੇ ਬਿਆਨ ਦੇਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਇਕ ਮੈਮੋਰੰਡਮ ਮੁੱਖ ਮੰਤਰੀ ਜੀ ਨੇ ਪੜ੍ਹਿਆ ਸੀ ਜਿਸ ਵਕਤ ਚੌਧਰੀ ਚਰਨ ਸਿੰਘ ਐਫ. ਐਮ. ਬਣੇ। ਇਹ ਮੈਮੋਰੰਡਮ 3, 4 ਮੁੱਖ ਮੰਤਰੀਆਂ ਵਲੋਂ ਸੀ, ਇਕ ਯੂ. ਪੀ. ਦਾ ਸੀ ਅਤੇ ਇਕ ਰਾਜਸਥਾਨ ਦਾ ਸੀ। ਉਸ ਮੈਮੋਰੰਡਮ ਵਿਚ ਕਿਸਾਨਾਂ ਦੀਆਂ ਬੜੀਆਂ ਬੜੀਆਂ ਮੰਗਾਂ ਦਾ ਜ਼ਿਕਰ ਕੀਤਾ ਗਿਆ ਸੀ ਅਤੇ ਕਿਹਾ ਗਿਆ ਸੀ ਕਿ ਇਹ ਮੰਗ ਮੰਨ ਲਈ ਹੈ, ਇਹ ਵੀ ਮੰਨਾਂਗੇ। ਖੋਦਿਆ ਪਹਾੜ ਤੇ ਨਿਕਲਿਆ ਚੂਹਾ। ਇਹ ਕਹਿੰਦੇ ਹਨ ਕਿ ਫਰਟੇਲਾਈਜ਼ਰ ਦੇ ਪੈਸੇ ਘਟਾਏ ਹਨ। ਅਗੇ ਸਰਕਾਰ ਨੇ ਸਬਸਿਡੀ ਦਿੱਤੀ ਸੀ, ਇਸ ਨੇ ਪੈਸੇ ਘਟਾ ਦਿੱਤੇ। ਨਾ ਵੈਲਥ ਟੈਕਸ, ਨਾ ਸਟੇਟ ਡਿਊਟੀ ਘਟੀ ਔਰ ਨਾ ਹੀ ਪੰਜਾਬ ਦੇ ਕਿਸਾਨ ਨੂੰ ਟਰੈਕਟਰ ਦੀ ਇੰਪੋਰਟ ਡਿਊਟੀ ਤੋਂ ਛੋਟ ਮਿਲੀ ਹੈ। ਜਿਸ ਦੇ ਬਾਰੇ ਮੰਗ ਕੀਤੀ ਗਈ ਸੀ ।

ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਕਰਨੀ ਚਾਹੁੰਦਾ ਹਾਂ ਕਿ ਜਦੋਂ ਤਾਂ ਪੰਜਾਬ ਦੀ ਭਲਾਈ ਦੀ ਗੱਲ ਆਉਂਦੀ ਹੈ ਤਾਂ ਇਹ ਕਹਿੰਦੇ ਹਨ ਕਿ ਹਾਰਵੈਸਟਿੰਗ ਚਲ ਰਹੀ ਹੈ। ਸਪੀਕਰ

[ ਸਰਦਾਰ ਉਮਰਾਓ ਸਿੰਘ ]

ਸਾਹਿਬ, ਸਾਰੇ ਜਾਣਦੇ ਹਨ ਕਿ ਜਿਹੜੀਆਂ ਪਿਛਲੀਆਂ ਇਲੈਕਸ਼ਨਜ਼ ਸਨ ਉਹ ਅਪਰੈਲ ਵਿੱਚ ਹੀ ਹੋਈਆਂ ਸਨ। ਹੁਣ ਫਾਜ਼ਿਲਕਾ ਦੀਆਂ ਇਲੈਕਸ਼ਨਾਂ ਬਾਰੇ ਕਹਿੰਦੇ ਹਨ ਕਿ ਹਾਰਵੈਸਟਿੰਗ ਚਲ ਰਹੀ ਹੈ। ਮੈਂ ਕਹਿੰਦਾ ਹਾਂ ਕਿ ਇਹ ਕਿਸਾਨਾਂ ਦਾ ਨਾਂ ਲੈ ਕੇ ਆਪਣਾ ਉਲੂ ਸਿੱਧਾ ਕਰਦੇ ਹਨ ਇਸ ਤਰ੍ਹਾਂ ਕਿਸਾਨਾਂ ਦੀ ਪੁਜ਼ੀਸ਼ਨ ਨੂੰ ਐਕਸਪਲਾਇਟ ਨਹੀਂ ਕਰਨਾ ਚਾਹੀਦਾ। ਕਿਸਾਨ ਕਿਸੇ ਪੁਲੀਟੀਕਲ ਪਾਰਟੀ ਨਾਲ ਸਬੰਧਤ ਨਹੀਂ ਹੈ। ਉਸ ਦਾ ਸਬੰਧ ਤਾਂ ਪੰਜਾਬ ਔਰ ਦੇਸ਼ ਦੀ ਉੱਨਤੀ ਨਾਲ ਹੈ। ਇਹ ਆਪਣੇ ਆਪ ਨੂੰ ਕਿਸਾਨਾਂ ਦਾ ਹਮਦਰਦ ਕਹਾਉਂਦੇ ਹਨ ਅਤੇ ਇਨ੍ਹਾਂ ਵਿੱਚ ਕੁਝ ਹੋਰ ਬੈਠੇ ਹਨ ਜਿਨ੍ਹਾਂ ਵਿੱਚ ਡਾਕਟਰ ਸਾਹਿਬ ਅਤੇ ਦੂਸਰੇ ਹਨ। ਇਹ ਨੈਗੇਟਿਵ ਔਰ ਪਾਜ਼ੇਟਿਵ ਅਗਰ ਇਕੱਠੇ ਹੋਣ ਤਾਂ ਉਸ ਦੇ ਨਾਲ ਕਿਸਾਨ ਦਾ ਫਾਇਦਾ ਨਹੀਂ ਹੋ ਸਕਦਾ। ਇਸ ਤੋਂ ਇਲਾਵਾ ਹੋਰ ਜਿਹੜੀਆਂ ਪੰਜਾਬ ਦੀਆਂ ਉੱਨਤੀ ਦੀਆਂ ਸਕੀਮਾਂ ਹਨ ਉਹ ਸਾਰੀਆਂ ਕੋਲਡ ਸਟੋਰੇਜ ਵਿਚ ਪਈਆਂ ਹਨ।

ਐਗਰੀਕਲਚਰ ਦਾ ਜ਼ਿਕਰ ਕਰਨ ਤੋਂ ਬਾਅਦ ਹੁਣ ਮੈਂ ਕੋਆਪਰੇਟਿਵ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਸਰਦਾਰ ਜਸਵਿੰਦਰ ਸਿੰਘ ਬਰਾੜ ਨੇ ਬੜੇ ਉਤਸ਼ਾਹ ਨਾਲ ਕੰਮ ਸ਼ੁਰੂ ਕੀਤਾ ਸੀ। ਉਨ੍ਹਾਂ ਦੇ ਰਜਿਸਟਰਾਰ ਵੀ ਬੜੇ ਡਾਈਨੈਮਿਕ ਅਫਸਰ ਹਨ। ਇਨ੍ਹਾਂ ਨੇ ਉਸੇ ਉਤਸ਼ਾਹ ਵਿੱਚ ਲੋਕਾਂ ਦਾ ਡੋਰੂ ਵਜਾ ਦਿੱਤਾ। ਇਸ ਤਰੀਕੇ ਨਾਲ ਉਤਸ਼ਾਹ ਦਿਖਾਇਆ:

'ਰਹਿਮਤੇ ਤਮਾਮ ਮੇਰੀ ਹਰ ਖਤਾ ਮੁਆਫ,
ਮੈਂ ਸ਼ੌਕ ਮੇਂ ਘਬਰਾ ਕੇ ਸਾਰੀ ਪੀ ਗਿਆ।'

ਇਨ੍ਹਾਂ ਨੇ ਸ਼ੌਕ ਵਿਚ ਆ ਕੇ ਸਾਰੀਆਂ ਸੋਸਾਇਟੀਆਂ ਤੋੜ ਦਿਤੀਆਂ, ਔਰ ਹੋਰ ਛੋਟੀਆਂ ਛੋਟੀਆਂ ਕਰ ਦਿੱਤੀਆਂ। ਇਹ ਵਕਤ ਦੱਸੇਗਾ ਕਿ ਇਸ ਦੇ ਨਾਲ ਪੰਜਾਬ ਦੇ ਕਿਸਾਨ ਨੂੰ ਫਾਇਦਾ ਹੋਇਆ ਹੈ ਜਾਂ ਨੁਕਸਾਨ ਹੋਇਆ ਹੈ। ਸਰਦਾਰ ਜਸਵਿੰਦਰ ਸਿੰਘ ਬਰਾੜ ਨੇ ਇਲਾਨ ਕੀਤਾ ਸੀ ਕਿ ਪੰਜਾਬ ਦੇ ਕੋਆਪਰੇਟਿਵ ਕਾਨੂੰਨ ਦੀ ਸੋਧ ਕਰਾਂਗੇ। ਇਥੇ ਰੋਜ਼ ਇਲਾਨ ਕਰਦੇ ਹਨ ਕਿ ਅਸੀਂ ਡੀਸੈਂਟਰੇਲਾਈਜ਼ੇਸ਼ਨ ਕਰਾਂਗੇ। ਔਰ ਇਹ ਡੀਸੈਂਟਰੇਲਾਈਜ਼ੇਸ਼ਨ ਪੰਜਾਬ ਕੋਆਪਰੇਟਿਵ ਐਕਟ ਵਿਚ ਵੀ ਹੋਣੀ ਬਹੁਤ ਜ਼ਰੂਰੀ ਹੈ। ਕਿਉਂਕਿ ਇਸ ਦੇ ਵਿੱਚ ਜਿਹੜੇ ਅਖਤਿਆਰ ਹਨ ਉਹ ਵੀ ਇਕ ਜਗ੍ਹਾ ਮਰਕਜ਼ ਹਨ ਔਰ ਇਹ ਅਖਤਿਆਰ ਲੋਅਰ ਰੈਂਕ ਦੇ ਅਫਸਰਾਂ ਨੂੰ ਦੇਣਾ ਚਾਹੁੰਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਅਖਤਿਆਰ ਮਿਸਯੂਜ਼ ਹੋਣ ਦੀ ਸੰਭਾਵਨਾ ਹੈ। ਇਹ ਇਸ ਗਲ ਦਾ ਕਰੈਡਿਟ ਲੈਂਦੇ ਹਨ ਕਿ ਪੰਜਾਬ ਦੇ ਲੋਕਾਂ ਨੂੰ 86 ਕਰੋੜ ਰੁਪਏ ਦੀ ਬਜਾਏ 126 ਕਰੋੜ ਰੁਪਏ ਦੇ ਕਰਜ਼ੇ ਦੇ ਦਿੱਤੇ ਹਨ। ਸਪੀਕਰ ਸਾਹਿਬ, ਇਸ ਦੇ ਨਾਲ ਪੰਜਾਬ ਦੇ ਕਿਸਾਨ ਦਾ ਫਾਇਦਾ ਨਹੀਂ ਹੁੰਦਾ ਭਾਵੇਂ ਜਿੰਨੇ ਮਰਜੀ ਕਰਜ਼ੇ ਦੇਈ ਜਾਵੋ। ਜਿਹੜੀ ਪੰਜਾਬ ਦੀ ਪ੍ਰੋਡਿਊਸ ਹੈ ਉਸ ਦੀ ਮਾਰਕਿਟਿੰਗ ਨੂੰ ਇੰਪਰੂਵ ਕਰਨ ਦੀ ਲੋੜ ਹੈ। ਪੰਜਾਬ ਦੇ ਡਿਸਟਰੀਬਿਊਸ਼ਨ ਸਿਸਟਮ ਨੂੰ ਇੰਪਰੂਵ ਕਰੋ। ਇਹ ਦੱਸਣ ਕਿ ਕਿੰਨੇ ਐਸੇ ਕੋਆਪਰੇਟਿਵ ਹਾਊਸਿਜ਼ ਹਨ ਜਿਨ੍ਹਾਂ ਨੇ ਕੋਈ ਮਿਲਕ ਪਲਾਂਟ ਲਗਾਏ ਹਨ। ਠੀਕ ਹੈ ਬਣੇ ਸੀ ਮਿਲਕ ਪਲਾਂਟ ਕੋਆਪਰੇਟਿਵ ਸੋਸਾਇਟੀਆਂ ਦੇ, ਪਰ ਇਹ 4, 5 ਸਾਲ ਪਹਿਲਾਂ ਦੇ ਹਨ।

ਸਪੀਕਰ ਸਾਹਿਬ, ਪਿੱਛੇ ਜਿਹੇ ਦਿੱਲੀ ਵਿੱਚ ਕਾਨਫਰੰਸ ਹੋਈ ਸੀ। 1% ਕਿਸਾਨਾਂ ਦੀ ਪਰੋ-ਡਿਊਸ ਕੋਆਪ੍ਰੇਟਿਵ ਮਾਰਕਿਟਿੰਗ ਸੁਸਾਇਟੀਆਂ ਦੇ ਰਾਹੀਂ ਸੇਲ ਨਹੀਂ ਹੁੰਦੀ। ਕੋਆਪਰੇਟਿਵ ਸੈਕਟਰ ਬਹੁਤ ਇੰਪਾਰਟੈਂਟ ਸੈਕਟਰ ਹੈ। ਸਾਡੇ ਮਨਿਸਟਰ ਸਾਹਿਬ ਬਾਹਰ ਗਏ ਸਨ। ਚੰਗਾ

ਹੁੰਦਾ ਜੇ ਉਹ ਡੈਨਮਾਰਕ ਅਤੇ ਜਾਪਾਨ ਵੀ ਜਾ ਆਉਂਦੇ ਅਤੇ ਜਿਹੜੀ ਕੋਆਪਰੇਟਿਵ ਸਕੀਮ ਉਥੇ ਕਿਸਾਨਾਂ ਵਾਸਤੇ ਅਤੇ ਕਨਜ਼ਿਊਮਰਜ਼ ਵਾਸਤੇ ਕਾਇਮ ਕੀਤੀ ਹੋਈ ਹੈ ਉਹ ਦੇਖ ਆਉਂਦੇ। ਸਪੀਕਰ ਸਾਹਿਬ, ਪਰੋਡਕਸ਼ਨ ਵਾਸਤੇ ਵੀ ਅਤੇ ਮਾਰਕਿਟਿੰਗ ਲਈ ਵੀ ਕੋਆਪਰੇਟਿਵਜ਼ ਦੀ ਬਹੁਤ ਜ਼ਰੂਰਤ ਹੈ । ਇਹ, ਸਪੀਕਰ ਸਾਹਿਬ, ਤਦ ਹੀ ਠੀਕ ਚਲੇਗਾ ਜੇਕਰ ਐਗਰੀਕਲਚਰ ਅਤੇ ਕੋਆ-ਪਰੇਟਿਵ ਡੀਪਾਰਟਮੈਂਟ ਵਿੱਚ ਤਾਲ ਮੇਲ ਹੋਵੇ। ਇਸ ਵੇਲੇ ਜਨਤਾ ਪਾਰਟੀ ਦੇ ਮੈਂਬਰ ਨਹੀਂ ਬੈਠੇ ਕਿਉਂਕਿ ਇਨ੍ਹਾਂ ਨੂੰ ਇਸ ਵਿੱਚ ਕੋਈ ਇੰਟਰੈਸਟ ਹੀ ਨਹੀਂ ਹੈ । ਜਦ ਤਕ ਇਨ੍ਹਾਂ ਸਾਰੀਆਂ ਗੱਲਾਂ ਵੱਲ ਧਿਆਨ ਨਹੀਂ ਦੇਵੋਗੇ ਤਦ ਤਕ ਕਿਸਾਨਾਂ ਦਾ ਭਲਾ ਨਹੀਂ ਹੋ ਸਕੇਗਾ। ਕੋਆਪਰੇਟਿਵ ਦਾ ਜਿਹੜਾ ਅਦਾਰਾ ਮਾਰਕਫੈਡ ਦਾ ਹੈ, ਉਸ ਨੇ ਬੜਾ ਚੰਗਾ ਕੰਮ ਕੀਤਾ ਹੈ। ਪਰ ਅਜ ਉਥੇ ਐਡਮਨਿਸਟ੍ਰੇਟਰ ਲੱਗਾ ਹੋਇਆ ਹੈ ਇਹ ਕੋਈ ਕਰੈਡਿਟ ਵਾਲੀ ਗਲ ਨਹੀਂ ਹੈ। ਇਹ ਸ਼ੋਭਾ ਨਹੀਂ ਦਿੰਦਾ ਕਿ ਇਲੈਕਸ਼ਨ ਨਾ ਕਰਾਏ ਜਾਣ। ਇਸੀ ਤਰ੍ਹਾਂ ਹੀ ਹੋਰ ਵੀ ਕਈ ਅਦਾਰੇ ਚਲ ਰਹੇ ਹਨ। ਕੋਆਪਰੇਟਿਵ ਸੁਸਾਇਟੀਜ਼ ਦੇ ਵਿੱਚ ਕਦੇ ਕੋਈ ਸਕੀਮ ਬਣਾਈ ਜਾਂਦੀ ਹੈ ਅਤੇ ਕਦੇ ਢਾਈ ਜਾਂਦੀ ਹੈ। ਸੈਂਟਰਲ ਬੈਂਕ ਅਮੈਲਗਾਮੇਟ ਕਰ ਰਹੇ ਹਨ। ਲੈਂਡ ਮਾਰਟਗੇਜ ਬੈਂਕ ਨੂੰ ਕੋਆਪਰੇਟਿਵ ਬੈਂਕ ਨਾਲ ਮਿਲਾ ਰਹੇ ਹਨ। ਜੋ ਢਾਂਚਾ ਬਦਲਣਾ ਹੈ ਇਕ ਵਾਰੀ ਬਦਲ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਪੰਜਾਬ ਦੇ ਵਿਚ ਬਹੁਤ ਸਾਰੇ ਐਕਸਪਰਟਸ ਬੈਠੇ ਹਨ। ਮਨਿਸਟਰ ਸਾਹਿਬ ਆਪ ਐਕਸਪਰਟ ਹਨ, ਉਨ੍ਹਾਂ ਨੇ ਬਹੁਤ ਹੀ ਕੰਮ ਕੀਤਾ ਹੈ। ਪੰਜਾਬ ਦੇ ਚੀਫ ਸੈਕਟਰੀ ਨੇ ਕੋਆਪਰੇਟਿਵਜ਼ ਵਿਚ ਕਾਫੀ ਹਿੱਸਾ ਲਿਆ ਹੈ। ਉਹ ਗੌਰਮਿੰਟ ਆਫ ਇੰਡੀਆ ਵਿੱਚ ਵੀ ਕੋਆਪਰੇਟਿਵਜ਼ ਨਾਲ ਡੀਲ ਕਰਦੇ ਸੀ। ਉਹ ਰਜਿਸਟਰਾਰ ਵੀ ਰਹਿ ਚੁੱਕੇ ਹਨ। ਪ੍ਰਿੰਸੀਪਲ ਸੈਕਟਰੀ ਟੂ ਸੀ. ਐਮ. ਵੀ ਰਜਿਸਟਰਾਰ ਰਹਿ ਚੁੱਕੇ ਹਨ। ਐਨ. ਸੀ. ਡੀ. ਸੀ. ਦੇ ਐਮ. ਡੀ. ਰਹੇ ਹਨ। ਸਾਡੇ ਡਿਵੈਲਪਮੈਂਟ ਕਮਿਸ਼ਨਰ ਸਾਹਿਬ ਵੀ ਮਾਰਕਫੈਡ ਦੇ ਐਮ. ਡੀ. ਰਹੇ ਹਨ । ਸਪੀਕਰ ਸਾਹਿਬ, ਇਤਨੇ ਐਕਸਪਰਟ ਹੁੰਦੇ ਹੋਏ ਵੀ ਕੋਆਪਰੇਟਿਵ ਵੱਲ ਧਿਆਨ ਨਹੀਂ ਦਿੱਤਾ ਜਾ ਰਿਹਾ ਹੈ। ਐਗਜ਼ਿਸਟਿੰਗ ਕੋਆਪਰੇਟਿਵ ਸੁਸਾਇਟੀਜ਼ ਨੂੰ ਮਜ਼ਬੂਤ ਕੀਤਾ ਜਾਵੇ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਤਨੀਆਂ ਸੁਸਾਇਟੀਜ਼ ਹਨ ਜੋ ਠੀਕ ਤਰ੍ਹਾਂ ਨਾਲ ਕੰਮ ਕਰ ਰਹੀਆਂ ਹਨ ਔਰ ਕਿਤਨੀਆਂ ਐਸੀਆਂ ਸੁਸਾਇਟੀਜ਼ ਹਨ ਜਿਨ੍ਹਾਂ ਨੇ ਤਰੱਕੀ ਦੇ ਕੰਮ ਕੀਤੇ ਹਨ। ਸਾਰੀਆਂ ਸੁਸਾਇਟੀਜ਼ ਆਪਣਾ ਆਪਣਾ ਉਲੂ ਸਿੱਧਾ ਕਰ ਰਹੀਆਂ ਹਨ । ਉਹ ਕਿਸਾਨਾਂ ਨੂੰ ਸਹੀ ਫਾਇਦਾ ਨਹੀਂ ਦੇ ਰਹੀਆਂ । ਜਦ ਤਕ ਤੁਸੀਂ ਇਸ ਸਿਸਟਮ ਨੂੰ ਨਹੀਂ ਬਦਲਦੇ ਤਦ ਤਕ ਕਿਸਾਨਾਂ ਦਾ ਭਲਾ ਨਹੀਂ ਹੋ ਸਕਦਾ। ਜਦ ਤਕ ਤੁਸੀਂ ਪਿੰਡਾਂ ਦੇ ਲੋਕਾਂ ਨੂੰ ਅਸੈਨਸ਼ੀਅਲ ਕਮੋਡਿਟੀਜ਼ ਸਪਲਾਈ ਨਹੀਂ ਕਰਦੇ ਜਿਵੇਂ ਕਿ ਕਪੜਾ, ਖੰਡ, ਤੇਲ, ਵਗੈਰਾ ਨਹੀਂ ਦਿੰਦੇ ਤਦ ਤਕ ਕੋਈ ਸੁਧਾਰ ਨਹੀਂ ਹੋ ਸਕਦਾ। ਤੇਲ ਮਹਿੰਗਾ ਹੋ ਗਿਆ ਹੈ। ਕੁਝ ਤਾਂ ਸੈਂਟਰ ਵਾਲੇ ਚੀਜ਼ਾਂ ਮਹਿੰਗੀਆਂ ਕਰ ਦਿੰਦੇ ਹਨ ਅਤੇ ਕੁਝ ਸਟੇਟਾਂ ਮਹਿੰਗੀਆਂ ਕਰ ਦਿੰਦੀਆਂ ਹਨ ਅਤੇ ਕੁਝ ਰਹਿੰਦੀ ਖੂੰਹਦੀ ਕਸਰ ਵਪਾਰੀ ਪੂਰੀ ਕਰ ਦਿੰਦੇ ਹਨ ਜਿਸ ਕਰਕੇ ਗਰੀਬ ਲੋਕਾਂ ਨੂੰ ਬਹੁਤ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ। ਗਰੀਬਾਂ ਨੂੰ ਕੋਈ ਵੀ ਚੀਜ਼ ਸਸਤੀ ਨਹੀਂ ਮਿਲਦੀ। (ਵਿਘਨ)

ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਬਹੁਤ ਸਾਰੇ ਘਪਲੇ ਫੜੇ ਗਏ ਹਨ ਅਤੇ ਹੋਰ ਵੀ ਘੱਪਲੇ ਫੜਨ ਦੀ ਉਮੀਦ ਹੋ ਸਕਦੀ ਹੈ। ਪਰ, ਸਪੀਕਰ ਸਾਹਿਬ, ਉਹ ਘੱਪਲੇ ਫੜਨ ਦਾ ਕੀ ਫਾਇਦਾ ਹੈ ਜਦੋਂ ਬੰਦਾ ਅਮਰੀਕਾ ਚਲਾ ਜਾਵੇ। ਜਦ ਕਿ ਗੌਰਮਿੰਟ ਨੂੰ ਪਹਿਲਾਂ ਪਤਾ ਸੀ ਕਿ ਉਹ ਬੰਦਾ ਅਮਰੀਕਾ ਜਾ ਰਿਹਾ ਹੈ ਅਤੇ ਇਸ ਬਾਰੇ ਅਖਬਾਰਾਂ ਵਿੱਚ ਵੀ ਆਇਆ ਸੀ । ਹੁਸ਼ਿਆਰਪੁਰ ਦੇ ਵਿੱਚ ਉਹ ਕਿਸੇ ਅਫਸਰ ਦੀ ਸ਼ਹਿ ਦੇ ਨਾਲ ਜਾਂ ਗੌਰਮਿੰਟ ਦੀ ਸ਼ਹਿ ਦੇ ਨਾਲ

[ਸਰਦਾਰ ਉਮਰਾਓ ਸਿੰਘ ]

ਉਹ ਬੰਦਾ ਅਮਰੀਕਾ ਚਲਾ ਗਿਆ। (ਘੰਟੀ) ਲੇਕਿਨ ਉਸ ਬੰਦੇ ਨੂੰ ਅਮਰੀਕਾ ਜਾਣ ਤੋਂ ਸਰਕਾਰ ਰੋਕ ਨਹੀਂ ਸਕੀ। ਜੇਕਰ ਇਸ ਤਰ੍ਹਾਂ ਦੀ ਹਾਲਤ ਰਹੀ ਤਾਂ ਜਿਹੜੇ ਘੱਪਲਿਆਂ ਦੇ ਕੇਸਿਜ਼ ਚਲ ਰਹੇ ਹਨ, ਉਹ ਕਿਸ ਤਰ੍ਹਾਂ ਹੱਲ ਹੋ ਸਕਦੇ ਹਨ।

ਕੋਆਪਰੇਟਿਵ ਸੁਸਾਇਟੀਆਂ, ਮਾਰਕਿਟਿੰਗ ਸੁਸਾਇਟੀਆਂ, ਲੇਬਰ ਸੁਸਾਇਟੀਆਂ, ਹਾਉਸਿੰਗ ਸੁਸਾਇਟੀਆਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ ਅਗਰ ਇਫੈਕਟਿਵ ਤੌਰ ਤੇ ਕੰਮ ਕਰਨਾ ਹੈ ਸਪੀਕਰ ਸਾਹਿਬ, ਇਥੇ ਮਨਿਸਟਰ ਸਾਹਿਬ ਨੇ ਬੜੇ ਜੋਸ਼ ਦੇ ਨਾਲ ਬਿਆਨ ਦੇ ਦਿੱਤਾ ਹੈ। ਸਪੀਕਰ ਸਾਹਿਬ, ਜੋ ਕਰਜ਼ੇ ਮੱਝ ਕੌਰ, ਤੋਤਾ ਸਿੰਘ, ਆਦਿ ਦੇ ਨਾਵਾਂ ਤੇ ਲਏ ਗਏ ਹਨ ਉਨ੍ਹਾਂ ਦੀ ਇਨ-ਕੁਆਇਰੀ ਕਰਾਓ। ਇਸ ਤਰ੍ਹਾਂ ਤਾਂ ਪੰਜਾਬ ਦਾ ਇਮੇਜ ਖਰਾਬ ਹੁੰਦਾ ਹੈ। ਪੰਜਾਬ ਨੂੰ ਇਸ ਤਰ੍ਹਾਂ ਬਦਨਾਮ ਕਰਨ ਦੀ ਕੋਸ਼ਿਸ਼ ਕਰਦੇ ਹਨ। ਬੇ ਨਾਮ ਕੁਆਪ੍ਰੇਟਿਵ ਕਰਜ਼ੇ ਵੀ ਲਏ ਹੋਏ ਹਨ। ਉਨ੍ਹਾਂ ਝਗੜਿਆਂ ਨੂੰ ਨਿਪਟਾਉਣ ਲਈ ਕਮਿਸ਼ਨ ਬਣੇ ਹੋਏ ਹਨ ਅਤੇ ਬਹੁਤ ਸਾਰੇ ਵਕੀਲ ਰੱਖੇ ਹੋਏ ਹਨ ਜਿਨ੍ਹਾਂ ਨੂੰ ਹਜ਼ਾਰ ਹਜ਼ਾਰ ਅਤੇ ਦੋ ਦੋ ਹਜ਼ਾਰ ਤਨਖਾਹ ਦਿੱਤੀ ਜਾਂਦੀ ਹੈ। ਮੱਝ ਕੌਰ, ਟਮਾਟਰਾਂ, ਤੋਤਾ ਸਿੰਘ ਅਤੇ ਹੋਰ ਜਿਹੜੇ ਕਰਜ਼ੇ ਕਿਸੇ ਨੇ ਲਿਤੇ ਹਨ ਤਾਂ ਉਨ੍ਹਾਂ ਬਾਰੇ ਵੀ ਇੱਕ ਹੋਰ ਕਮਿਸ਼ਨ ਬਣਾ ਦਿਉ ਤਾਂਕਿ ਸਹੀ ਤਸਵੀਰ ਲੋਕਾਂ ਦੇ ਸਾਹਮਣੇ ਆ ਸਕੇ। ਕੋਆਪਰੇਟਿਵ ਅਦਾਰਾ ਜਿਸ ਮਕਸਦ ਲਈ ਬਣਿਆ ਹੈ, ਉਸ ਦੇ ਮੁਤਾਬਿਕ ਹੀ ਲੋਕਾਂ ਦੀ ਭਲਾਈ ਕੀਤੀ ਜਾਵੇ। ਪਰੋਡਿਊਸਰ ਦੀਆਂ ਲੋੜਾਂ ਨੂੰ ਪੂਰਾ ਕੀਤਾ ਜਾਏ। ਇਸ ਤਰ੍ਹਾਂ ਕਰਕੇ ਇਸ ਵਿਚ ਸਾਰਾ ਸੁਧਾਰ, ਸਪੀਕਰ ਸਾਹਿਬ, ਲਿਆਂਦਾ ਜਾਵੇ।

**ਸਰਦਾਰਨੀ ਸੁਰਜੀਤ ਕੌਰ ਬਰਨਾਲਾ** (ਬਰਨਾਲਾ) : ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ। ਮੈਂ ਐਗਰੀਕਲਚਰ ਦੀ ਡਿਮਾਂਡ ਤੇ ਬੋਲਣ ਲਈ ਉਠੀ ਹਾਂ। ਇੱਕ ਪੰਜਾਬੀ ਦੀ ਪੁਰਾਣੀ ਕਹਾਵਤ ਹੈ ਕਿ :

"ਉਤਮ ਖੇਤੀ, ਮਧਮ ਵਪਾਰ
ਨਖਿਧ ਚਾਕਰੀ"

ਇਹ ਕਹਾਵਤ ਬਹੁਤ ਦੇਰ ਤੋਂ ਚਲੀ ਆ ਰਹੀ ਹੈ। ਸਪੀਕਰ ਸਾਹਿਬ, ਐਗਰੀਕਲਚਰ ਨੂੰ ਬਹੁਤ ਉਚਾ ਦਰਜਾ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਪੰਜਾਬ ਸਟੇਟ ਦਾ ਸਭ ਤੋਂ ਵੱਧ ਸਬੰਧ ਖੇਤੀਬਾੜੀ ਦੇ ਨਾਲ ਹੈ। ਪੰਜਾਬ ਦੀ ਉੱਨਤੀ ਖੇਤੀਬਾੜੀ ਤੇ ਹੀ ਨਿਰਭਰ ਕਰਦੀ ਹੈ। ਪੰਜਾਬ ਦੇ 80% ਲੋਕ ਖੇਤੀਬਾੜੀ ਦੇ ਨਾਲ ਸਬੰਧ ਰਖਦੇ ਹਨ।

10.48 ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਅੱਜ ਜੋ ਚੌਲ ਅਤੇ ਕਣਕ ਦੀ ਉਪਜ ਹੋਈ ਹੈ ਉਹ ਰਿਕਾਰਡ ਤੋੜ ਉਪਜ ਹੋਈ ਹੈ। ਰਿਕਾਰਡ ਤੋੜ ਉਪਜ ਕਿਸਾਨਾਂ ਦੀ ਵਜਾਹ ਕਰਕੇ ਹੀ ਅੱਜ ਹੋਈ ਹੈ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਪਿਛਲੇ ਦੋ ਸਾਲਾਂ ਦੇ ਵਿੱਚ ਜੋ ਰਿਕਾਰਡ ਤੋੜ ਉਪਜ ਹੋਈ ਹੈ, ਉਸ ਵਿੱਚ ਕਿਸਾਨ ਦੇ ਨਾਲ ਨਾਲ ਅਕਾਲੀ-ਜਨਤਾ ਸਰਕਾਰ ਦਾ ਵੀ ਪੂਰਾ ਹਿੱਸਾ ਹੈ। (ਥੰਪਿੰਗ) ਬਾਦਲ ਸਾਹਿਬ ਨੇ ਕਿਸਾਨਾਂ ਦੀਆਂ ਔਕੜਾਂ ਨੂੰ ਦੂਰ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਹੈ। ਬਾਦਲ ਸਾਹਿਬ ਦੀ ਸਰਕਾਰ ਨੇ ਕਿਸਾਨਾਂ ਨੂੰ ਖਾਦ ਦਿੱਤੀ ਹੈ,

ਬੀਜ ਦਿੱਤਾ ਹੈ, ਪਾਣੀ ਦਿੱਤਾ ਹੈ, ਬਿਜਲੀ ਦਿੱਤੀ ਹੈ ਅਤੇ ਸਾਰਿਆਂ ਦੀ ਮਿਹਨਤ ਦੇ ਸਦਕਾ ਹੀ ਅੱਜ ਵਰਲਡ ਦਾ ਰਿਕਾਰਡ ਤੋੜਿਆ ਗਿਆ ਹੈ। ਇਹ ਫਖਰ ਦੀ ਗੱਲ ਹੈ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਕਲਰ ਦੀ ਜ਼ਮੀਨ ਨੂੰ ਵੀ ਉਪਜਾਊ ਬਣਾਉਣ ਦੀ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ ਅਤੇ ਇਸ ਸਕੀਮ ਵਿੱਚ ਵੀ ਅਸੀਂ ਪੂਰੇ ਕਾਮਯਾਬ ਹੋਵਾਂਗੇ। (ਥੰਪਿੰਗ) ਇੰਗਲੈਂਡ ਦੇ ਇਕ ਐਕਸਪਰਟ ਸ਼੍ਰੀ ਬੈਨਜਮਨ ਨੇ ਕਿਹਾ ਹੈ ਕਿ ਖੇਤੀ ਦਾ ਇਕ ਕਿੱਤਾ ਹੈ ਜਿਸ ਵਿਚ ਹਰ ਇੰਡਸਟਰੀਜ਼ ਨਾਲੋਂ ਪੈਸੇ ਦੀ ਅਤੇ ਮਿਹਨਤ ਦੀ ਜ਼ਿਆਦਾ ਲੋੜ ਪੈਂਦੀ ਹੈ ਪਰ ਇਨਕਮ ਘੱਟ ਹੁੰਦੀ ਹੈ ਕਿਉਂਕਿ ਇੰਡਸਟਰੀ ਨੂੰ ਕਿਸੇ ਤਰ੍ਹਾਂ ਨੁਕਸਾਨ ਨਹੀਂ ਹੋ ਸਕਦਾ। ਕਿਸਾਨਾਂ ਨੂੰ ਗੜੇਮਾਰ, ਸੋਕਾ ਅਤੇ ਹੜ੍ਹਾਂ ਦੇ ਨਾਲ ਕਾਫੀ ਨੁਕਸਾਨ ਹੁੰਦਾ ਹੈ । ਇਸ ਕਰਕੇ ਬੀਮੇ ਦੀ ਸਕੀਮ ਚਲਾਈ ਜਾਣੀ ਚਾਹੀਦੀ ਹੈ ਤਾਂਕਿ ਕਿਸਾਨਾਂ ਨੂੰ ਫਾਇਦਾ ਹੋਵੇ। ਡਿਪਟੀ ਸਪੀਕਰ ਸਾਹਿਬ, ਜਿਹੜਾ ਕਿਸਾਨ ਇੱਕ ਵਾਰ ਤਬਾਹ ਹੋ ਜਾਂਦਾ ਹੈ, ਉਸ ਨੂੰ ਉਪਰ ਉਠਣਾ ਮੁਸ਼ਕਲ ਹੋ ਜਾਂਦਾ ਹੈ। ਕਿਸਾਨ ਨੂੰ ਆਪਣੀ ਉਪਜ ਕੰਟਰੋਲ ਦੇ ਅੰਦਰ ਹੀ ਵੇਚਣੀ ਪੈਂਦੀ ਹੈ ਅਤੇ ਵੱਧ ਕੀਮਤ ਨਹੀਂ ਲੈ ਸਕਦਾ। ਪਰ ਦੂਜੇ ਪਾਸੇ ਜੋ ਕਿਸਾਨ ਦੀਆਂ ਜ਼ਰੂਰਤ ਦੀਆਂ ਚੀਜ਼ਾਂ ਹਨ, ਰੋਜ਼ ਮਰੱਹਾ ਦੀਆਂ ਚੀਜ਼ਾਂ ਹਨ, ਜਿਨ੍ਹਾਂ ਦੀ ਖੇਤੀਬਾੜੀ ਲਈ ਜ਼ਰੂਰਤ ਪੈਂਦੀ ਹੈ, ਚਾਹੇ ਲੋਹਾ ਹੈ, ਮਸ਼ੀਨਾਂ ਹਨ, ਡੀਜ਼ਲ ਹੈ, ਇਨ੍ਹਾਂ ਦੀਆਂ ਕੀਮਤਾਂ ਵੱਧਦੀਆਂ ਹੀ ਜਾ ਰਹੀਆਂ ਹਨ। ਇਹ ਚੀਜ਼ਾਂ ਖਰੀਦਣਾ ਆਮ ਕਿਸਾਨ ਦੀ ਵਿੱਤ ਤੋਂ ਬਾਹਰ ਹਨ। ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗੀ ਕਿ ਇਸ ਗੱਲ ਵੱਲ ਧਿਆਨ ਦਿੱਤਾ ਜਾਵੇ ਅਤੇ ਸੈਂਟਰ ਨਾਲ ਗੱਲਬਾਤ ਕਰਕੇ ਇਨ੍ਹਾਂ ਚੀਜ਼ਾਂ ਦੀਆਂ ਕੀਮਤਾਂ ਤੇ ਕੰਟਰੋਲ ਕੀਤਾ ਜਾਵੇ ਤਾਂਕਿ ਆਮ ਕਿਸਾਨ ਦੀ ਹਾਲਤ ਚੰਗੀ ਹੋਵੇ ਅਤੇ ਉਹ ਵੀ ਨਿਸ਼ਚਿੰਤ ਹੋ ਕੇ ਆਪਣਾ ਗੁਜ਼ਾਰਾ ਕਰ ਸਕੇ।

ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਹੋਰ ਸੁਝਾਓ ਵੀ ਦੇਣਾ ਚਾਹਾਂਗੀ। ਮਨਾਪਲੀ ਪ੍ਰੋਕਿਉਰਮੈਂਟ ਸਕੀਮ ਵਿੱਚ ਆਲੂ ਅਤੇ ਨਰਮੇ ਨੂੰ ਵੀ ਲਿਆ ਜਾਵੇ। ਇਸ ਵਾਰੀ ਨਰਮੇ ਅਤੇ ਆਲੂ ਦੀ ਬਹੁਤ ਬੁਰੀ ਹਾਲਤ ਹੋਈ ਹੈ । ਲੋਕਾਂ ਨੂੰ ਇਨ੍ਹਾਂ ਫਸਲਾਂ ਦੇ ਚੰਗੇ ਭਾਅ ਨਹੀਂ ਮਿਲ ਸਕੇ। ਜੇ ਇਸ ਸਕੀਮ ਵਿੱਚ ਇਨ੍ਹਾਂ ਫਸਲਾਂ ਨੂੰ ਵੀ ਲਿਆ ਜਾਵੇ ਤਾਂ ਕਿਸਾਨਾਂ ਨੂੰ ਚੰਗੇ ਭਾਅ ਮਿਲ ਸਕਦੇ ਹਨ। ਦੂਸਰੇ ਮੁਲਕਾਂ ਵਿੱਚ ਕਿਸਾਨਾਂ ਦੀ ਉਪਜ ਤੇ ਉਨ੍ਹਾਂ ਨੂੰ ਸਬਸਿਡੀ ਦਿੱਤੀ ਜਾਂਦੀ ਹੈ, ਠੀਕ ਮੁੱਲ ਉਨ੍ਹਾਂ ਦੀ ਉਪਜ ਦਾ ਦਿੱਤਾ ਜਾਂਦਾ ਹੈ। ਉਥੇ ਇਹ ਸਕੀਮ ਬੜੀ ਸਕਸੈਸਫੁੱਲੀ ਚਲ ਰਹੀ ਹੈ। ਸਾਡੀ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਨੇ ਵੀ ਆਲੂਆਂ ਦੀ ਉਪਜ ਨੂੰ ਸਬਸੀਡਾਈਜ਼ਡ ਕਰਕੇ ਖਰੀਦਣ ਦੀ ਕੋਸ਼ਿਸ਼ ਕੀਤੀ ਹੈ। ਇਹ ਬੜੀ ਸ਼ਲਾਘਾਯੋਗ ਗੱਲ ਹੈ। ਇਸ ਸਕੀਮ ਨੂੰ ਹੋਰ ਪੱਕਾ ਕੀਤਾ ਜਾਵੇ । ਪੰਜਾਬ ਵਿੱਚ ਐਗਰੋ ਬੇਸਡ ਇੰਡਸਟਰੀਜ਼ ਕਾਇਮ ਕੀਤੀਆਂ ਜਾਣ ਤਾਂਕਿ ਪੰਜਾਬ ਦੇ ਕਿਸਾਨ ਦੀ ਉਪਜ ਕਾਰਖਾਨੇ ਵਿੱਚ ਪ੍ਰੋਸੈਸ ਕੀਤੀ ਜਾਵੇ। ਇਸ ਦੇ ਨਾਲ ਕਿਸਾਨ ਦੀ ਵੀ ਮੱਦਦ ਹੋਵੇਗੀ ਅਤੇ ਜਿਹੜੇ ਗਰੀਬ ਲੋਕ ਹਨ, ਕਲਾਸ ਫੋਰ ਦੇ ਇੰਪਲਾਈਜ਼ ਹਨ ਉਨ੍ਹਾਂ ਨੂੰ ਵੀ ਉਥੇ ਕੰਮ ਕਰਨ ਦਾ ਮੌਕਾ ਮਿਲੇਗਾ ਅਤੇ ਉਨ੍ਹਾਂ ਦੀ ਮਾਲੀ ਹਾਲਤ ਵੀ ਸੁਧਰੇਗੀ । ਇਨ੍ਹਾਂ ਲਫਜ਼ਾਂ ਨਾਲ ਮੈਂ ਐਗਰੀਕਲਚਰ ਦੀ ਡੀਮਾਂਡ ਨੂੰ ਸਪੋਰਟ ਕਰਦੀ ਹਾਂ। ਥੈਂਕਸ।

**ਸਰਦਾਰ ਸਰੂਪ ਸਿੰਘ (ਆਦਮਪੁਰ)**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਡੀਮਾਂਡ ਨੰਬਰ 24 ਅਤੇ 25 ਤੇ ਬੋਲਣ ਦੀ ਇਜਾਜ਼ਤ ਦਿੱਤੀ ਹੈ। ਜਿਥੋਂ ਤੱਕ ਡੀਮਾਂਡ ਨੰਬਰ 25, ਜਿਹੜੀ ਐਗਰੀਕਲਚਰ ਨਾਲ ਸਬੰਧ ਰੱਖਦੀ ਹੈ, ਦਾ ਸਵਾਲ ਹੈ, ਇਸ ਤੇ ਮੈਂ ਪਹਿਲਾਂ ਬੋਲਾਂਗਾ। ਜਿਥੇ ਪੰਜਾਬ ਦੇ ਕਿਸਾਨ ਦੀ ਮਿਹਨਤ ਦੀ ਮੈਂ ਦਾਦ ਦਿੰਦਾ ਹਾਂ ਉਥੇ ਪੰਜਾਬ ਸਰਕਾਰ ਦੀ ਸਰਾਹਨਾ ਵੀ ਕਰਦਾ ਹਾਂ। ਜਿਥੇ ਕਿਸਾਨਾਂ ਨੇ ਜ਼ਮੀਨਾਂ ਵਿੱਚ ਪੂਰੀ ਮਿਹਨਤ ਕੀਤੀ ਹੈ

[ ਸਰਦਾਰ ਸਰੂਪ ਸਿੰਘ ]

ਉਥੇ ਪੰਜਾਬ ਦੀ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਨੂੰ ਇਹ ਅਹਿਸਾਸ ਵੀ ਹੈ ਕਿ ਕਿਸਾਨਾਂ ਨੂੰ ਕਿਹੜੀਆਂ ਮੁਸ਼ਕਲਾਂ ਆਉਂਦੀਆਂ ਹਨ। ਇਨ੍ਹਾਂ ਮੁਸ਼ਕਲਾਂ ਨੂੰ ਦੂਰ ਕਰਨ ਵਾਸਤੇ ਸਰਕਾਰ ਬਿਲਕੁਲ ਚੇਤੰਨ ਹੋਈ ਬੈਠੀ ਹੈ। ਡਿਪਟੀ ਸਪੀਕਰ ਸਾਹਿਬ, ਫਰਟੇਲਾਈਜ਼ਰ ਅੱਜ ਦੇ ਜ਼ਮਾਨੇ ਵਿੱਚ ਉਪਜ ਵਧਾਉਣ ਲਈ ਬੜੀ ਜ਼ਰੂਰੀ ਚੀਜ਼ ਹੈ। ਸਾਡੀ ਸਰਕਾਰ ਨੇ ਪਿਛਲੇ ਸਾਲ ਨਾਲੋਂ ਇਸ ਦੀ ਕਨਜ਼ੰਪਸ਼ਨ ਬਹੁਤ ਵਧਾ ਦਿੱਤੀ ਹੈ। 1976-77 ਵਿੱਚ ਇਸ ਦੀ ਕਨਜ਼ੰਪਸ਼ਨ 92.15 ਲੱਖ ਟਨ ਸੀ, 1977-78 ਵਿੱਚ ਇਹ ਵੱਧ ਕੇ 103.46 ਲੱਖ ਟਨ ਹੋ ਗਈ ਅਤੇ 1978-79 ਵਿੱਚ ਇਹ ਵੱਧ ਕੇ 112 ਲੱਖ ਟਨ ਹੋ ਗਈ ਹੈ। ਪੈਡੀ ਸੀਡ ਜਿਹੜਾ ਪਿਛਲੇ ਸਾਲ 4 ਹਜ਼ਾਰ ਟਨ ਸਪਲਾਈ ਕੀਤਾ ਗਿਆ ਸੀ, ਇਸ ਸਾਲ 12 ਹਜ਼ਾਰ ਟਨ ਸਪਲਾਈ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਤੁਸੀਂ ਅਲੈਕਸ਼ਨਾਂ ਦੇ ਦਿਨਾਂ ਵਿੱਚ ਪਿੰਡਾਂ ਵਿਚ ਜਾਂਦੇ ਸੀ ਤਾਂ ਕਿਸਾਨ ਉਥੇ ਮਹਿਸੂਸ ਕਰਦੇ ਸੀ ਕਿ ਬਿਜਲੀ ਦੀ ਬੜੀ ਘਾਟ ਹੈ। ਜਿਥੇ ਵੀ ਅਸੀਂ ਜਾਂਦੇ ਸੀ ਉਥੇ ਕਿਸਾਨ ਇਹ ਕਹਿੰਦੇ ਸਨ ਕਿ ਤਹਾਨੂੰ ਤਾਂ ਵੋਟਾਂ ਦੀ ਪਈ ਹੈ ਅਤੇ ਸਾਨੂੰ ਇਹ ਨਹੀਂ ਪਤਾ ਕਿ ਦੋ ਤਿੰਨ ਘੰਟੇ ਵਾਸਤੇ ਵੀ ਬਿਜਲੀ ਆਉਣੀ ਹੈ ਜਾਂ ਨਹੀਂ। ਇਸ ਲਈ ਜੇ ਅਸੀਂ ਵੋਟਾਂ ਪਾਉਣ ਲਈ ਚਲੇ ਜਾਈਏ ਤਾਂ ਕੀ ਪਤਾ ਹੈ ਪਿਛੋਂ ਬਿਜਲੀ ਆ ਜਾਵੇ। ਸਾਡੀ ਸਰਕਾਰ ਨੇ ਇਹ ਚੀਜ਼ ਮਹਿਸੂਸ ਕੀਤੀ ਅਤੇ ਹੋਂਦ ਵਿੱਚ ਆਉਂਦੇ ਹੀ ਬਿਜਲੀ ਦੀ ਸਪਲਾਈ 24 ਘੰਟੇ ਜਾਰੀ ਕਰ ਦਿੱਤੀ, ਤਾਂਕਿ ਕਿਸਾਨ ਨੂੰ ਕੋਈ ਤਕਲੀਫ ਨਾ ਹੋਵੇ, ਉਥੇ ਬਿਜਲੀ ਦੇ ਰੇਟ ਵੀ ਘਟਾਏ ਹਨ। ਸਰਕਾਰ ਨੇ 7 ਕਰੋੜ ਰੁਪਏ ਦੀ ਸਬਸਿਡੀ ਦਿਤੀ ਹੈ। ਇਸ ਕਰਕੇ ਸਬਸਿਡੀ ਦਿੱਤੀ ਹੈ ਤਾਂਕਿ ਕਿਸਾਨ ਨੂੰ ਕਿਸੇ ਤਰੀਕੇ ਨਾਲ ਕੋਈ ਫਾਇਦਾ ਹੋਵੇ। ਸਰਦਾਰ ਉਮਰਾਓ ਸਿੰਘ ਵੀ ਇਥੇ ਕਹਿ ਕੇ ਚਲੇ ਗਏ ਹਨ ਕਿ ਉਨ੍ਹਾਂ ਨੇ ਉਨ੍ਹਾਂ ਵੀ ਬੜਾ ਹਿੱਸਾ ਪਾਇਆ ਹੈ। ਲੇਕਿਨ ਮੈਂ ਕਹਿੰਦਾ ਹਾਂ ਕਿ ਜਿਸ ਗਲ ਦਾ ਕੋਈ ਸਿਟਾ ਹੀ ਨਾ ਨਿਕਲੇ ਉਸ ਦਾ ਕੋਈ ਮਾਇਨਾ ਨਹੀਂ। ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਨੇ ਸਿੱਟੇ ਕੱਢ ਕੇ ਵਿਖਾਏ ਹਨ। ਪਿਛਲੇ ਸਾਲ ਕਿੰਨੀ ਉਪਜ ਸੀ ਅਤੇ ਇਸ ਸਾਲ ਕਿਤਨੀ ਉਪਜ ਹੋਈ ਹੈ। ਡੇਢ ਗੁਣਾ ਉਪਜ ਵੱਧ ਗਈ ਹੈ। ਇਹ ਠੀਕ ਹੈ ਕਿ ਕਿਸਾਨ ਨੇ ਬੜੀ ਮਿਹਨਤ ਕੀਤੀ ਹੈ ਲੇਕਿਨ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਨੇ ਵੀ ਉਸ ਦੀ ਉਪਜ ਵਧਾਉਣ ਵਿੱਚ ਬੜਾ ਹਿੱਸਾ ਪਾਇਆ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਸਾਡੀ ਸਰਕਾਰ ਦੀ ਦਾਦ ਦੇਣੀ ਚਾਹੀਦੀ ਸੀ ਬਜਾਏ ਇਸ ਦੇ ਕਿ ਉਹ ਆਪਣੇ ਪਿਛਲੇ ਸੋਹਲੇ ਹੀ ਗਾਉਂਦੇ ਰਹੇ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅਸੀਂ ਉਪਜ ਵਧਾਉਣ ਲਈ ਸਾਰੇ ਪ੍ਰਬੰਧ ਕੀਤੇ ਹਨ। ਟੀਚੇ ਜਿਹੜੇ ਫਿਕਸ ਕੀਤੇ ਗਏ ਸਨ ਉਨ੍ਹਾਂ ਤੋਂ ਵੀ ਵੱਧ ਉਪਜ ਹੋਈ ਹੈ। ਲੇਕਿਨ ਇਹ ਜਿਹੜੀ ਜ਼ਿਆਦਾ ਫ਼ਸਲ ਹੋਈ ਹੈ ਇਸ ਨੂੰ ਸੰਭਾਲਣ ਵਾਸਤੇ ਵੀ ਕੋਈ ਪਲਾਨ ਬਣਾਉਣੀ ਚਾਹੀਦੀ ਹੈ। ਤੁਸੀਂ ਜਾਣਦੇ ਹੋ ਕਿ ਇਸ ਸਾਲ ਆਲੂ ਦੀ ਫਸਲ ਦੀ ਕੀ ਹਾਲਤ ਹੋਈ ਹੈ। ਸਾਡੀ ਸਰਕਾਰ ਨੇ ਇਸ ਪਾਸੇ ਚੰਗੇ ਕਦਮ ਉਠਾਏ ਹਨ ਅਤੇ 7 ਲੱਖ ਬੋਰੀ ਆਲੂਆਂ ਦੀ 50 ਰੁਪਏ ਕੁਇੰਟਲ ਦੇ ਹਿਸਾਬ ਨਾਲ ਖਰੀਦੀ ਹੈ। ਇਸ ਗੱਲ ਲਈ ਮੈਂ ਸਰਕਾਰ ਦੀ ਸਰਾਹਨਾ ਕਰਦਾ ਹਾਂ। ਪਰ ਹਾਲੇ ਵੀ ਆਲੂ ਕਿਸਾਨਾਂ ਦਾ ਪਿਆ ਹੈ ਜਿਹੜਾ ਕਿ ਸੰਭਾਲਿਆ ਨਹੀਂ ਜਾ ਸਕਿਆ। ਮੈਂ ਐਗਰੀਕਲਚਰ ਮਨਿਸਟਰ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਜਿਹੜਾ ਆਲੂ ਸਰਕਾਰ ਨੇ ਖਰੀਦਿਆ ਹੈ, ਇਸ ਦੀ ਪੇਮੈਂਟ ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਤਾਂ ਹੋ ਗਈ ਹੈ। ਲੇਕਿਨ ਜਲੰਧਰ ਦੇ ਜ਼ਿਲ੍ਹੇ ਵਿੱਚ ਪੇਮੈਂਟ ਅਜੇ ਪੂਰੀ ਨਹੀਂ ਹੋਈ। ਉਥੇ ਹੁਣ ਕੂਪਨ ਦੇ ਰਹੇ ਹਨ। ਕਿਸਾਨ ਨੂੰ ਤਾਂ ਨਕਦ ਪੈਸੇ ਦੀ ਲੋੜ ਹੈ। ਉਸ ਨੇ ਤਾਂ ਆਪਣੀ ਫਸਲ ਵੇਚ ਕੇ ਨਕਦ ਪੈਸੇ ਨਾਲ ਆਪਣੀਆਂ ਲੋੜ ਦੀਆਂ ਚੀਜ਼ਾਂ ਖਰੀਦਣੀਆਂ ਹੁੰਦੀਆਂ ਹਨ। ਇਹ ਠੀਕ ਹੈ ਕਿ ਉਹ ਕੂਪਨ ਖਾਦ ਆਦਿ ਲੈਣ ਵਿੱਚ ਇਸਤੇਮਾਲ ਕੀਤੇ ਜਾ ਸਕਦੇ ਹਨ। ਲੇਕਿਨ ਮੈਂ ਕਹਾਂਗਾ ਕਿ ਉਨ੍ਹਾਂ ਨੂੰ ਕੂਪਨ ਨਹੀਂ ਦੇਣੇ ਚਾਹੀਦੇ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਕੂਪਨ ਵਾਪਸ ਲੈ ਲੈਣ ਅਤੇ ਉਨ੍ਹਾਂ ਨੂੰ ਨਕਦ ਪੈਸੇ ਦੇ ਦੇਣ।

ਡਿਪਟੀ ਸਪੀਕਰ ਸਾਹਿਬ, ਇੱਕ ਹੋਰ ਖਤਰਾ ਆਉਣ ਵਾਲਾ ਹੈ। ਫਸਲ ਦੀ ਕਟਾਈ ਸਿਰ ਉਤੇ ਹੈ ਪਰ ਡੀਜ਼ਲ ਦੀ ਬਹੁਤ ਤੰਗੀ ਹੈ। ਕੱਲ ਅਖ਼ਬਾਰ ਵਿੱਚ ਵੀ ਆਇਆ ਸੀ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਸੈਂਟਰ ਦੀ ਸਰਕਾਰ ਨਾਲ ਖਾਸ ਤੌਰ ਤੇ ਇਹ ਮਸਲਾ ਟੇਕ-ਅੱਪ ਕਰਨਾ ਚਾਹੀਦਾ ਹੈ। ਜਿਥੇ ਅਸੀਂ ਅੰਨ ਦੇ ਭੰਡਾਰ ਵਿੱਚ 60 ਫੀਸਦੀ ਹਿੱਸਾ ਪਾਉਂਦੇ ਹਾਂ, ਕਿਉਂ ਨਾ ਹਿੰਦ ਸਰਕਾਰ ਸਾਨੂੰ ਉਸੇ ਹਿਸਾਬ ਨਾਲ ਡੀਜ਼ਲ ਦੇਵੇ। ਸਾਡੀ ਸਰਕਾਰ ਨੂੰ ਇਸ ਗੱਲ ਲਈ ਸੈਂਟਰ ਦੀ ਸਰਕਾਰ ਤੇ ਜ਼ੋਰ ਦੇਣਾ ਚਾਹੀਦਾ ਹੈ। ਮੈਂ ਕੱਲ ਵੀ ਕਿਹਾ ਸੀ ਕਿ ਹਾਲੇ ਕਟਾਈ ਸ਼ੁਰੂ ਹੋਈ ਹੈ, ਗਹਾਈ ਸ਼ੁਰੂ ਨਹੀਂ ਹੋਈ ਪਰ ਡੀਜ਼ਲ ਲੈਣ ਵਾਸਤੇ ਲਾਈਨਾਂ ਲੱਗੀਆਂ ਹੋਈਆਂ ਹਨ। ਕਿਸਾਨ ਮਹਿਸੂਸ ਕਰਦਾ ਹੈ ਕਿ ਪਤਾ ਨਹੀਂ ਆਉਣ ਵਾਲਾ ਸਮਾਂ ਕੈਸਾ ਹੋਵੇਗਾ। ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਜਿਹੜੇ ਹੁਣ ਬਿਜਲੀ ਦੇ ਟੈਮਪੋਰੇਰੀ ਕੁਨੈਕਸ਼ਨ ਦੇਣੇ ਹਨ, ਫਸਲਾਂ ਦੀ ਗਹਾਈ ਵਾਸਤੇ, ਉਹ ਫੌਰਨ ਦਿੱਤੇ ਜਾਣ। ਇਨ੍ਹਾਂ ਦੇ ਰੇਟ ਵੀ ਬਹੁਤ ਜ਼ਿਆਦਾ ਹਨ। ਇਸ ਦਾ ਰੇਟ ਵੀ ਉਹੀ ਹੋਣਾ ਚਾਹੀਦਾ ਹੈ ਜਿਹੜਾ ਕਿ ਆਮ ਬਿਜਲੀ ਇਸਤੇਮਾਲ ਕਰਨ ਵੇਲੇ ਲਿਆ ਜਾਂਦਾ ਹੈ। ਜੇ ਉਸ ਰੇਟ ਨਾਲੋਂ ਦੁਗਣੇ ਜਾਂ ਤਿਗਣੇ ਰੇਟ ਤੇ ਇਹ ਬਿਜਲੀ ਕਿਸਾਨ ਨੂੰ ਦਿੱਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਕਿਸਾਨ ਨਾਲ ਬੜੀ ਭਾਰੀ ਜ਼ਿਆਦਤੀ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਜਿਤਨੇ ਰੇਟ ਕਿਸਾਨ ਦੀ ਜਿੰਣਸ ਦੇ ਵੱਧੇ ਹਨ ਉਸ ਦੇ ਮੁਕਾਬਲੇ ਜਿਹੜੀਆਂ ਚੀਜ਼ਾਂ ਦੀ ਕਿਸਾਨ ਨੂੰ ਜ਼ਰੂਰਤ ਹੈ, ਉਨ੍ਹਾਂ ਦੇ ਰੇਟ ਬਹੁਤ ਜ਼ਿਆਦਾ ਵੱਧੇ ਹਨ। ਇਹ ਇਕ ਐਸੀ ਇੰਡਸਟਰੀ ਹੈ ਜਿਸ ਵਿੱਚ ਕਿਸਾਨ ਨੂੰ ਬਹੁਤ ਸਾਰੀਆਂ ਚੀਜ਼ਾਂ ਦੀ ਜ਼ਰੂਰਤ ਪੈਂਦੀ ਹੈ। ਅਜ ਹਰ ਕਿਸਾਨ ਮਹਿਸੂਸ ਕਰਦਾ ਹੈ ਕਿ ਉਸ ਨੂੰ ਟਰੈਕਟਰ ਚਾਹੀਦਾ ਹੈ ਪਰ ਟਰੈਕਟਰ ਦੇ ਰੇਟ ਕਿਥੇ ਪਹੁੰਚ ਗਏ ਹਨ। ਇੱਕ ਸਾਲ ਵਿੱਚ ਟਰੈਕਟਰ ਦੇ ਟਾਇਰ ਦੇ ਰੇਟ ਦੋ ਗੁਣੇ ਹੋ ਗਏ ਹਨ। ਇਨ੍ਹਾਂ ਸਾਰੀਆਂ ਚੀਜ਼ਾਂ ਦੇ ਰੇਟ ਤੇਜ਼ੀ ਨਾਲ ਵੱਧਦੇ ਜਾ ਰਹੇ ਹਨ ਅਤੇ ਦੂਜੇ ਪਾਸੇ ਕਿਸਾਨ ਦੀ ਜਿਣਸ ਦੀ ਕੀਮਤ ਉਸ ਦੇ ਮੁਤਾਬਿਕ ਨਾ ਵੱਧੇ ਤਾਂ ਇਹ ਪਾੜਾ ਕਿਸ ਤਰ੍ਹਾਂ ਪੂਰਾ ਹੋਵੇਗਾ। ਸਾਨੂੰ ਉਸੇ ਹਿਸਾਬ ਨਾਲ ਕਿਸਾਨ ਦੀ ਜਿਣਸ ਦੇ ਰੇਟ ਵੀ ਵਧਾਉਣੇ ਚਾਹੀਦੇ ਹਨ ਜਿਸ ਹਿਸਾਬ ਨਾਲ ਕਿਸਾਨ ਦੀਆਂ ਜ਼ਰੂਰਤ ਦੀਆਂ ਚੀਜ਼ਾਂ ਦੀਆਂ ਕੀਮਤਾਂ ਵੱਧਣ, ਟਰੈਕਟਰ, ਟਰੈਕਟਰਾਂ ਦੇ ਟਾਇਰ, ਟਰਾਲੀਆਂ ਦੇ ਟਾਇਰ, ਟਰੈਕਟਰਾਂ ਦੇ ਪੁਰਜ਼ੇ, ਇਨ੍ਹਾਂ ਦੀਆਂ ਕੀਮਤਾਂ ਦੋ ਗੁਣਾਂ, ਤਿੰਨ ਗੁਣਾ ਵੱਧ ਗਈਆ ਹਨ। ਜੇ ਇਨ੍ਹਾਂ ਚੀਜ਼ਾਂ ਦੀਆਂ ਕੀਮਤਾਂ ਵੱਧਦੀਆਂ ਹੀ ਗਈਆਂ ਤਾਂ ਉਸ ਦੇ ਪੱਲੇ ਕੀ ਪਵੇਗਾ। ਸਾਡੇ ਮਨਿਸਟਰ ਸਾਹਿਬ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਜੇ ਉਸ ਦੀਆਂ ਜ਼ਰੂਰਤ ਦੀਆਂ ਚੀਜ਼ਾਂ ਦੇ ਰੇਟ ਵੱਧਦੇ ਜਾਣ ਅਤੇ ਉਸ ਦੀ ਜਿਣਸ ਦੇ ਰੇਟ ਉਸ ਮੁਤਾਬਿਕ ਨਾ ਵੱਧਣ ਤਾਂ ਇਹ ਪਾੜਾ ਕਿਸ ਤਰ੍ਹਾਂ ਪੂਰਾ ਹੋਵੇਗਾ।

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਕੁਝ ਜ਼ਰੂਰੀ ਗੱਲ ਕਰਨੀ ਚਾਹੁੰਦਾ ਹਾਂ। ਸਰਕਾਰ ਨੇ ਫੋਕਲ ਪੁਆਇੰਟਸ ਬਣਾਏ ਹਨ, ਹੁਣ ਉਨ੍ਹਾਂ ਉਤੇ ਜਿਣਸਾਂ ਆਉਣੀਆਂ ਹਨ ਲੇਕਿਨ ਜਿਹੜੇ ਫੋਕਲ ਪੁਆਇੰਟਾਂ ਨੂੰ ਸੜਕਾਂ ਨਾਲ ਨਹੀਂ ਮਿਲਾਇਆ ਗਿਆ ਉਥੇ ਜ਼ਿਮੀਦਾਰਾਂ ਨੂੰ ਤਿੰਨ ਤਿੰਨ ਚਾਰ ਚਾਰ ਮੀਲ ਦਾ ਵਲ ਪਾ ਕੇ ਆਉਣਾ ਪਵੇਗਾ ਔਰ ਉਨ੍ਹਾਂ ਨੂੰ ਕਾਫੀ ਦਿੱਕਤ ਪੇਸ਼ ਆਵੇਗੀ। ਇਸ ਲਈ ਐਗਰੀਕਲਚਰ ਮਨਿਸਟਰ ਸਾਹਿਬ ਨੂੰ, ਡਿਵੈਲਪਮੈਂਟ ਮਨਿਸਟਰ ਸਾਹਿਬ ਨੂੰ ਅਤੇ ਪੀ.ਡਬਲਯੂ. ਡੀ. ਮਨਿਸਟਰ ਸਾਹਿਬ ਨੂੰ ਮੈਂ ਬੇਨਤੀ ਕਰਾਂਗਾ ਕਿ ਇਸ ਕੰਮ ਨੂੰ ਪਰਿਆਰਿਟੀ ਦੇਣੀ ਚਾਹੀਦੀ ਹੈ ਤਾਕਿ ਸਾਰੇ ਫੋਕਲ ਪੁਆਇੰਟਾਂ ਨੂੰ ਪੱਕੀਆਂ ਸੜਕਾਂ ਨਾਲ ਜੋੜਿਆ ਜਾ ਸਕੇ। ਮੈਂ ਸਮਝਦਾ ਹਾਂ ਕਿ ਸਾਡੇ ਪਾਸ ਹਾਲੇ ਪੰਦਰਾਂ ਵੀਹ ਦਿਨ ਜਿਣਸ ਦੇ ਮੰਡੀਆਂ ਵਿਚ ਲੈ ਜਾਣ ਲਈ ਪਏ ਹਨ ਸੋ ਜੇਕਰ ਅਸੀਂ ਹੁਣ ਤੋਂ ਇਸ ਤਰ੍ਹਾਂ ਨਾਲ ਪਰਿਆਰਿਟੀ ਦੇਵਾਂਗੇ ਤਾਂ ਕਿਸਾਨ ਨੂੰ ਸਹੂਲਤ ਹੋ ਜਾਵੇਗੀ।

[ਸਰਦਾਰ ਸਰੂਪ ਸਿੰਘ]

ਹੁਣ ਮੈਂ ਡਿਮਾਂਡ ਨੰ: 24 ਤੇ ਬੋਲਣਾ ਚਾਹੁੰਦਾ ਹਾਂ ਜੋ ਕਿ ਕੋਆਪ੍ਰੇਸ਼ਨ ਬਾਰੇ ਹੈ। ਮੈਂ ਸਬੰਧਤ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਸ ਕੋਆਪਸ਼ਨ ਦੇ ਸਾਰੇ ਸਟੱਰਕਚਰ ਨੂੰ ਬਦਲ ਕੇ ਠੀਕ ਕਰਨ ਦਾ ਯਤਨ ਕੀਤਾ ਹੈ। ਜਿਹੜੀਆਂ ਪਹਿਲਾਂ ਬਹੁਤ ਸਾਰੀਆਂ ਸੁਸਾਇਟੀਆਂ ਇਕ ਇਕ ਪਿੰਡ ਵਿਚ ਹੁੰਦੀਆਂ ਸਨ, ਲੋਕ ਡਿਫਾਲਟਰਜ਼ ਰਹਿੰਦੇ ਸਨ, ਸੋਸਾਇਟੀਆਂ ਦੇ ਪੈਸੇ ਨਹੀਂ ਸਨ ਦਿੰਦੇ, ਉਨ੍ਹਾਂ ਸਾਰਿਆਂ ਨੂੰ ਐਮਲਗਾਮੇਟ ਕਰਕੇ ਦੋ ਦੋ, ਤਿੰਨ ਤਿੰਨ ਦੀ ਇਕ ਇਕ ਸੋਸਾਇਟੀ ਬਣਾ ਦਿੱਤੀ ਹੈ। ਉਨ੍ਹਾਂ ਨੇ (ਸਹਿਕਾਰਤਾ ਮੰਤਰੀ ਜੀ ਵੱਲ ਇਸ਼ਾਰਾ) 2581 ਇਸ ਤਰ੍ਹਾਂ ਦੀਆਂ ਸੋਸਾਇਟੀਆਂ ਬਣਾਈਆਂ ਹਨ ਪਰ ਮੈਨੂੰ ਇਕ ਅਫਸੋਸ ਹੈ ਕਿ ਜਿਹੜੀਆਂ ਸੋਸਾਇਟੀਆਂ ਡਿਫਾਲਟਰਜ਼ ਸਨ, ਕਈ ਜਗ੍ਹਾ ਤੇ ਜਿਹੜੇ ਲੋਕਾਂ ਨੇ ਪੈਸੇ ਖਾਧੇ ਸਨ ਜਾਂ ਖਾਣ ਵਿਚ ਹਿੱਸੇਦਾਰ ਸਨ ਉਨ੍ਹਾਂ ਨੂੰ ਹੀ ਫਿਰ ਚੌਧਰੀ ਬਣਾ ਦਿੱਤਾ ਗਿਆ ਹੈ। ਉਹ ਹੀ ਮੁੜ ਕੇ ਪ੍ਰਧਾਨ ਅਤੇ ਵਾਈਸ ਪ੍ਰਧਾਨ ਹਨ। ਇਸ ਲਈ ਮੈਂ ਮਨਿਸਟਰ ਸਾਹਿਬ ਦੀ ਸੇਵਾ ਵਿੱਚ ਬੇਨਤੀ ਕਰਾਂਗਾ ਕਿ ਉਹ ਇਸ ਗੱਲ ਵੱਲ ਜ਼ਰੂਰ ਧਿਆਨ ਦੇਣ। ਸਾਡਾ ਸੈਸ਼ਨ ਖਤਮ ਹੋ ਰਿਹਾ ਹੈ, ਇਸ ਤੋਂ ਪਿੱਛੋਂ ਇਹ ਹਰ ਜ਼ਿਲ੍ਹੇ ਵਿਚ ਜਾਣ, ਉਥੇ ਮੀਟਿੰਗ ਬੁਲਾਉਣ ਜਿਹੜੇ ਲੋਕ ਇਸ ਵੇਲੇ ਸੋਸਾਇਟੀਆਂ ਤੇ ਕਾਬਜ਼ ਹਨ ਉਨ੍ਹਾਂ ਨੂੰ ਬੁਲਾਉਣ। ਉਥੇ ਸਾਡੀਆਂ ਤਕਲੀਫਾਂ ਸੁਣਨ ਕਿ ਆਇਆ ਉਹ ਲੋਕ ਜਿਨ੍ਹਾਂ ਨੇ ਲੱਖਾਂ ਰੁਪਏ ਖਾਧੇ ਹਨ ਵਾਕਿਆ ਹੀ ਉਹ ਹੀ ਅੱਜ ਫਿਰ ਚੌਧਰੀ ਹਨ। ਉਹ ਕਿਸ ਤਰ੍ਹਾਂ ਨਾਲ ਸੋਸਾਇਟੀਆਂ ਨੂੰ ਚਲਾ ਰਹੇ ਹਨ। ਮੈਨੂੰ ਤਾਂ ਸ਼ੱਕ ਹੈ ਅਗਰ ਉਹ ਹੀ ਫਿਰ ਸੋਸਾਇਟੀਆਂ ਦੇ ਚੌਧਰੀ ਰਹੇ ਤਾਂ ਇਨ੍ਹਾਂ ਸੋਸਾਇਟੀਆਂ ਦੀ ਵੀ ਪਹਿਲਾਂ ਵਾਲੀ ਹੀ ਹਾਲਤ ਹੋ ਜਾਵੇਗੀ।

ਡਿਪਟੀ ਸਪੀਕਰ ਸਾਹਿਬ, ਪਹਿਲਾਂ ਕਿਸੇ ਕਿਸਾਨ ਨੂੰ ਸੋਸਾਇਟੀ ਤੋਂ ਕਰਜ਼ਾ ਲੈਣ ਲਈ ਕਈ ਪਾਪੜ ਵੇਲਣੇ ਪੈਂਦੇ ਸਨ ਪਰ ਹੁਣ ਉਸ ਨੂੰ ਸਹੂਲਤ ਦਿੱਤੀ ਗਈ ਹੈ। ਹੁਣ ਇਹ ਕੀਤਾ ਗਿਆ ਹੈ ਕਿ ਉਸ ਨੂੰ ਪਾਸ ਬੁੱਕ ਔਰ ਚੈਕ ਬੁੱਕ ਦਿੱਤੀ ਗਈ ਹੈ, ਤਾਂਕਿ ਜਿਹੜਾ ਪਹਿਲੇ ਇੰਸਪੈਕਟਰ ਵਗੈਰਾ ਪਾਸ ਜਾਣਾ ਪੈਂਦਾ ਸੀ ਉਹ ਨਾ ਜਾਣਾ ਪਵੇ ਔਰ ਜਿਹੜੇ ਪਹਿਲਾਂ ਇੰਸਪੈਕਟਰ ਪਾਸੋਂ ਦਸਖਤ ਕਰਾਉਣ ਲੱਗਿਆਂ ਕਿਸਾਨ ਨੂੰ ਪੈਸੇ ਦੇਣੇ ਪੈਂਦੇ ਸਨ ਉਹ ਹੁਣ ਨਹੀਂ ਦੇਣੇ ਪੈਣਗੇ। ਹੁਣ ਕਿਸਾਨ ਨੇ ਚੈਕ ਹੀ ਕੱਟਣਾ ਹੈ ਤੇ ਉਸ ਨੂੰ ਪੈਸੇ ਮਿਲ ਜਾਣੇ ਹਨ। ਉਸ ਕਰਜ਼ੇ ਦੀ ਹੱਦ ਮੁਕਰਰ ਹੈ। ਹੁਣ ਕਿਸਾਨ ਚੈਕ ਕੱਟ ਕੇ ਪੈਸੇ ਲੈ ਲਿਆ ਕਰਨਗੇ। ਕਿਸੇ ਨੂੰ ਰਿਸ਼ਵਤ ਵਜੋਂ ਪੈਸੇ ਦੇਣ ਦੀ ਲੋੜ ਨਹੀਂ ਹੈ (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਮਾਰਟਗੇਜ ਬੈਂਕ ਔਰ ਡਿਸਟਰਿਕਟ ਕੋਆਪ੍ਰੇਟਿਵ ਬੈਂਕ ਨੂੰ ਇਕੱਠਿਆਂ ਕਰਨ ਦੀ ਸਕੀਮ ਲਿਆਂਦੀ ਹੈ। ਹੁਣ ਕਿਸਾਨ ਨੇ ਜੇਕਰ ਕੋ-ਆਪ੍ਰੇਟਿਵ ਬੈਂਕ ਤੋਂ ਜਾਂ ਮਾਰਟਗੇਜ ਬੈਂਕ ਤੋਂ ਜਿਥੋਂ ਵੀ ਕਰਜ਼ਾ ਲਿਆ ਹੋਵੇਗਾ ਉਸ ਦਾ ਉਸ ਨੂੰ ਪਤਾ ਲੱਗ ਜਾਵੇਗਾ। ਇਹ ਨਹੀਂ ਹੋਵੇਗਾ ਕਿ ਉਧਰੋਂ ਵੀ ਕਰਜ਼ਾ ਲੈ ਲਿਆ ਔਰ ਦੂਜੇ ਪਾਸਿਉਂ ਵੀ ਲੈ ਲਿਆ ਔਰ ਫਿਰ ਦੇਣਾ ਔਖਾ ਹੋ ਜਾਂਦਾ ਹੈ। ਇਹ ਸਰਕਾਰ ਨੇ ਅੱਛਾ ਯਤਨ ਕੀਤਾ ਹੈ ਕਿ ਇਨ੍ਹਾਂ ਬੈਂਕਾਂ ਨੂੰ ਇਕੱਠਾ ਕਰ ਦਿੱਤਾ ਹੈ ਤਾਂਕਿ ਕਿਸਾਨ ਦੇ ਕਰਜ਼ੇ ਦੀ ਲਿਮਿਟ ਦਾ ਪਤਾ ਲੱਗ ਜਾਵੇ ਕਿ ਕਿਸੇ ਨੇ ਕਿਤਨਾ ਕਰਜ਼ਾ ਲੈ ਲਿਆ ਹੈ। ਇਸ ਬਾਰੇ ਮੈਂ ਇਕ ਬੇਨਤੀ ਕਰਾਂਗਾ ਕਿ ਅਜੇ ਵੀ ਕੁਝ ਖਾਮੀਆਂ ਹਨ। ਮੈਂ ਵਜ਼ੀਰ ਸਾਹਿਬ ਦਾ ਧਿਆਨ ਆਪਣੇ ਹਲਕੇ ਵੱਲ ਦਿਲਾਉਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਭੋਗਪੁਰ ਕੋਆਪ੍ਰੇਟਿਵ ਮਾਰਕਿਟਿੰਗ ਸੋਸਾਇਟੀ ਹੈ। ਉਸ ਦੇ ਵਿੱਚ ਕਾਫੀ ਗਬਨ ਹੋਏ ਹਨ। ਇਕ ਸਾਲ ਤੋਂ ਉਪਰ ਹੋ ਗਿਆ ਹੈ ਐਫ.ਆਈ.ਆਰ. ਦਰਜ ਕਰਵਾਈ ਸੀ, ਐਫ.ਆਈ.ਆਰ. ਤਾਂ ਦਰਜ ਹੋ ਗਈ ਪਰ ਉਸ ਤੇ ਅੱਗੋਂ ਐਕਸ਼ਨ ਕੋਈ ਨਹੀਂ ਹੋਇਆ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਜਿਹੜੇ ਲੋਕ ਉਸ ਸੋਸਾਇਟੀ ਤੇ ਕਾਬਜ਼ ਹਨ ਉਨ੍ਹਾਂ ਨੇ ਕੀ ਕੀਤਾ ? ਉਥੇ ਮਾਰਕਫੈਡ ਵਾਲਿਆਂ ਨੇ ਮੈਨੇਜਰ ਨਿਯੁਕਤ

ਕੀਤਾ ਪਰ ਉਸ ਨੂੰ ਉਸ ਸੋਸਾਇਟੀ ਨੇ ਲੈਣ ਤੋਂ ਨਾਂਹ ਕਰ ਦਿੱਤੀ, ਉਨ੍ਹਾਂ ਨੇ ਕਹਿ ਦਿੱਤਾ ਕਿ ਇਹ ਮੈਨੇਜਰ ਸਾਨੂੰ ਨਹੀਂ ਚਾਹੀਦਾ। ਇਕ ਬੰਦਾ ਤਿੰਨ ਮਹੀਨੇ, ਡਿਪਟੀ ਸਪੀਕਰ ਸਾਹਿਬ, ਗੈਰ-ਹਾਜ਼ਰ ਰਿਹਾ ਔਰ ਤਿੰਨ ਮਹੀਨਿਆਂ ਦੀਆਂ ਗੈਰ-ਹਾਜ਼ਰੀਆਂ ਦੀ ਥਾਂ ਵੀ ਉਸ ਦੀਆਂ ਹਾਜ਼ਰੀਆਂ ਲਗਾਈਆਂ ਗਈਆਂ। ਮੈਂ ਇਹ ਇਲਜ਼ਾਮ ਹਾਊਸ ਵਿੱਚ ਲਗਾਉਂਦਾ ਹਾਂ, ਮਨਿਸਟਰ ਸਾਹਿਬ,ਇਸ ਗੱਲ ਦਾ ਪਤਾ ਕਰਵਾ ਲੈਣ ਕਿ ਜੋ ਕੁਝ ਮੈਂ ਕਹਿ ਰਿਹਾ ਹਾਂ ਉਹ ਠੀਕ ਹੈ ਜਾਂ ਨਹੀਂ। ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਕਿ ਜਿੱਥੇ ਐਫ. ਆਈ. ਆਰ. ਇਸ ਤਰ੍ਹਾਂ ਨਾਲ ਅੱਗੇ ਹੀ ਦਰਜ ਹੋਈ ਹੋਵੇ,ਔਰ ਇਸ ਤਰ੍ਹਾਂ ਨਾਲ ਗੈਰ ਹਾਜ਼ਰੀਆਂ ਨੂੰ ਹਾਜ਼ਰੀਆਂ ਬਣਾ ਦਿੱਤਾ ਜਾਵੇ, ਉਥੇ ਵਜ਼ੀਰ ਸਾਹਿਬ ਨੂੰ ਸਾਰੇ ਕੰਮ ਛੱਡ ਕੇ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ, ਇਸ ਪਾਸੇ ਸੋਚਣਾ ਚਾਹੀਦਾ ਹੈ। ਇਸ ਲਈ ਹੀ ਮੈਂ ਇਹ ਸੁਜੈਸਟ ਕੀਤਾ ਹੈ ਕਿ ਵਜ਼ੀਰ ਸਾਹਿਬ ਡਿਸਟ੍ਰਿਕਟ ਲੈਵਲ ਤੇ ਜਾ ਕੇ ਮੀਟਿੰਗਾਂ ਕਰਨ, ਲੋਕਾਂ ਦੀਆਂ ਤਕਲੀਫਾਂ ਸੁਣਨ, ਤਾਂ ਹੀ ਸੁਧਾਰ ਹੋ ਸਕੇਗਾ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸਰਦਾਰ ਸਰੂਪ ਸਿੰਘ** : ਮੈਂ ਵਾਈਂਡ ਅੱਪ ਕਰਨ ਲਗਾ ਹਾਂ ਜੀ।

ਡਿਪਟੀ ਸਪੀਕਰ ਸਾਹਿਬ, ਮੈਂ ਪਿਛਲੇ ਸੈਸ਼ਨ ਵਿਚ ਵੀ ਬੇਨਤੀ ਕੀਤੀ ਸੀ ਕਿ ਜਿਹੜੇ ਬੰਦੇ ਠੱਗੀਆਂ ਕਰਦੇ ਹਨ, ਉਹ ਚਾਹੇ ਕਿਸੇ ਵੀ ਪਾਰਟੀ ਦੇ ਹੋਣ, ਚਾਹੇ ਅਕਾਲੀ ਹੋਣ, ਚਾਹੇ ਕਾਂਗਰਸੀ ਹੋਣ ਉਹ ਸਾਰੇ ਹੀ ਠੱਗੀ ਦੇ ਮਾਮਲੇ ਵਿੱਚ ਕੋਆਪ੍ਰੇਟਿਵ ਅਦਾਰੇ ਵਿੱਚ ਇਕੱਠੇ ਹਨ। ਅੱਜ ਫਿਰ ਸਾਰੇ ਠੱਗ ਇਕੱਠੇ ਹੋ ਗਏ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਉਨ੍ਹਾਂ ਠੱਗਾਂ ਤੋਂ ਬਚਣ ਲਈ ਸਾਨੂੰ ਪੂਰਾ ਪੂਰਾ ਯਤਨ ਕਰਨਾ ਚਾਹੀਦਾ ਹੈ। ਕੋਈ ਵੀ ਹਕੂਮਤ ਆ ਜਾਵੇ ਉਹ ਹੀ ਬੰਦੇ, ਉਹ ਹੀ ਠੱਗ ਚੌਧਰੀ ਬਣ ਜਾਂਦੇ ਹਨ। ਇਸ ਲਈ ਮੈਂ ਵਜ਼ੀਰ ਸਾਹਿਬ ਦੀ ਸੇਵਾ ਵਿੱਚ ਬੇਨਤੀ ਕਰਦਾ ਹਾਂ ਕਿ ਜੇਕਰ ਪੰਜ ਪੰਜ ਹਜ਼ਾਰ ਕਰਜ਼ਾ ਦੇਣ ਵਾਲੇ ਲੋਕਾਂ ਦੇ ਵਰੰਟ ਨਿਕਲੇ ਹਨ ਤਾਂ ਜਿਨ੍ਹਾਂ ਨੇ ਵੀਹ ਵੀਹ ਹਜ਼ਾਰ ਰੁਪਿਆ ਦੇਣਾ ਹੈ, ਉਨ੍ਹਾਂ ਦੇ ਵੀ ਵਰੰਟ ਨਿਕਲਣੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਇਕ ਬੰਦਾ ** ** ** ਭੂੰਡੀਆਂ ਪਿੰਡ ਦਾ ਹੈ ਉਸ ਦੇ ਬਾਰੇ ਮੈਂ ਦੱਸਦਾ ਹਾਂ.........

**ਸ੍ਰੀ ਡਿਪਟੀ ਸਪੀਕਰ** : ਜਿਹੜੇ ਵਿਅਕਤੀ ਇਥੇ ਉਪਸਥਿਤ ਨਹੀਂ ਹਨ ਉਨ੍ਹਾਂ ਬਾਰੇ ਨਾ ਕਹੋ। ਇਹ ਨਾਉਂ ਐਕਸਪਜ ਕਰ ਦਿੱਤੇ ਜਾਣ।

**ਸਰਦਾਰ ਸਰੂਪ ਸਿੰਘ** : ਠੀਕ ਹੈ ਜੀ, ਮੈਂ ਨਾਮ ਨਹੀਂ ਲੈਂਦਾ। ਮੈਂ ਸਮਝਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ 20-20 ਹਜ਼ਾਰ ਦੇ ਕਰਜ਼ੇ ਲਏ ਹੋਏ ਹਨ ਉਨ੍ਹਾਂ ਦੀ ਮਿਲੀ ਭਗਤ ਹੈ, ਜਿਹੜੇ ਕੋਆਪ੍ਰੇਟਿਵ ਅਦਾਰਿਆਂ ਦੇ ਮੁਲਾਜ਼ਮ ਹਨ ਉਨ੍ਹਾਂ ਨਾਲ ਮਿਲੀ ਭਗਤ ਹੈ। ਮੈਂ ਕਹਿੰਦਾ ਹਾਂ ਕਿ ਇਹ ਮਿਲੀ ਭਗਤ ਨਹੀਂ ਹੋਣੀ ਚਾਹੀਦੀ। ਜੇਕਰ ਪੰਜ ਹਜ਼ਾਰ ਦਾ ਕਰਜ਼ਾ ਦੇਣ ਵਾਲਿਆਂ ਦੇ ਵਰੰਟ ਕੱਢੇ ਗਏ ਹਨ ਤਾਂ 20 ਹਜ਼ਾਰ ਵਾਲਿਆਂ ਦੇ ਕਿਉਂ ਨਹੀਂ ਕੱਢੇ ਜਾਂਦੇ, ਉਨ੍ਹਾਂ ਦੇ ਵੀ ਕੱਢੇ ਜਾਣ। ਮੈਂ ਸਮਝਦਾ ਹਾਂ ਕਿ ਵਜ਼ੀਰ ਸਾਹਿਬ ਚੰਗੇ ਹਨ, ਰਜਿਸਟਰਾਰ ਸਾਹਿਬ ਚੰਗੇ ਹਨ, ਸਭ ਕੁਝ ਹੈ, ਪਰ ਫਿਰ ਵੀ ਇਹ ਗੱਲ ਸਿਰੇ ਨਾ ਚੜ੍ਹੇ ਤਾਂ ਠੀਕ ਨਹੀਂ ਹੈ। ਜੇਕਰ ਥੱਲੇ ਦੇ ਲੇਵਲ ਤੇ ਕੰਟ੍ਰੋਲ ਨਹੀਂ ਹੁੰਦਾ ਹੈ ਤਾਂ ਫਿਰ ਤਕੜੇ ਹੋਣਾ ਚਾਹੀਦਾ ਹੈ ਤਾਕਿ ਠੀਕ ਤਰ੍ਹਾਂ ਨਾਲ ਕੰਟ੍ਰੋਲ ਹੋ ਸਕੇ। (ਵਿਘਨ)

ਇਹ ਸਾਡਾ ਸਾਰਿਆਂ ਦਾ ਫਰਜ਼ ਬਣ ਜਾਂਦਾ ਹੈ ਕਿ ਅਸੀਂ ਸਾਰੇ ਰਲ ਕੇ ਕੋਆਪ੍ਰੇਟਿਵ ਸੋਸਾਇਟੀਆਂ ਦੀ ਅਤੇ ਇਸ ਅਦਾਰੇ ਦੀ ਲੁੱਟ ਕਸੁੱਟ ਨੂੰ ਦੂਰ ਕਰੀਏ। ਜਿੱਥੇ ਮੈਂ ਵਜ਼ੀਰ ਸਾਹਿਬ ਨੂੰ

**Expunged as ordered by the Chair.

[ ਸਰਦਾਰ ਸਰੂਪ ਸਿੰਘ ]

ਬੇਨਤੀ ਕੀਤੀ ਹੈ, ਉਥੇ ਮੈਂ ਸਾਰੇ ਹਾਊਸ ਨੂੰ ਅਪੀਲ ਕਰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਰਲ ਕੇ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਇਹ ਜਿਹੜੀ ਲੁੱਟ ਕਸੁੱਟ ਹੋ ਰਹੀ ਹੈ ਇਸ ਤੋਂ ਕੋਆਪ੍ਰੇਟਿਵ ਅਦਾਰੇ ਨੂੰ ਬਚਾਇਆ ਜਾਵੇ ਔਰ ਇਸ ਲੁੱਟ ਕਸੁੱਟ ਨੂੰ ਦੂਰ ਕਰਨ ਲਈ ਜ਼ੋਰ ਤੇ ਤੇਜ਼ੀ ਨਾਲ ਕੰਮ ਕਰਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਡਿਪਟੀ ਸਪੀਕਰ ਸਾਹਿਬ, ਆਪ ਦਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਕੁਝ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਆਗਿਆ ਲੈਣ ਵਾਸਤੇ ਖੜੇ ਸਨ। ਮਾਨਯੋਗ ਡਿਪਟੀ ਸਪੀਕਰ ਸਾਹਿਬ ਨੇ ਮਾਨਯੋਗ ਮੈਂਬਰ ਸਰਦਾਰ ਸਵਰਣ ਸਿੰਘ ਖਾਸਾਂਵਾਲੀ ਜੀ ਨੂੰ ਆਗਿਆ ਦਿੱਤੀ।)

**ਸਰਦਾਰ ਦਰਸ਼ਨ ਸਿੰਘ ਕੇ.ਪੀ.**: ਡਿਪਟੀ ਸਪੀਕਰ ਸਾਹਿਬ, ਸਾਨੂੰ ਵੀ ਟਾਈਮ ਦਿਓ।

**ਸ੍ਰੀ ਡਿਪਟੀ ਸਪੀਕਰ**: ਕੇ.ਪੀ. ਸਾਹਿਬ, ਕਾਹਲੀ ਨਾ ਕਰੋ, ਕਾਹਲੀ ਅੱਗੇ ਟੋਏ ਹੁੰਦੇ ਹਨ। (ਹਾਸਾ)

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਟੋਏ ਪੂਰ ਦਿੱਤੇ ਹਨ ਜੀ। (ਹਾਸਾ)

**ਸਰਦਾਰ ਸਵਰਣ ਸਿੰਘ** (ਧਾਰੀਵਾਲ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਐਗਰੀਕਲਚਰ ਅਤੇ ਕੋਆਪਰੇਟਿਵ ਮਹਿਕਮੇਂ ਦੀਆਂ ਡਿਮਾਂਡਾਂ ਤੇ ਬੋਲਣ ਦਾ ਟਾਈਮ ਦਿੱਤਾ ਹੈ। ਮੇਰੇ ਤੋਂ ਪਹਿਲਾਂ ਮੇਰੇ ਸੱਜਣਾਂ ਨੇ ਐਗਰੀਕਲਚਰ ਬਾਰੇ ਕਈ ਗੱਲਾਂ ਕਹੀਆਂ ਹਨ। ਸਾਹਮਣੇ ਬੈਠੇ ਵੀਰਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਨੇ ਬੜੀਆਂ ਵਿਲਕਣੇ ਭਰੀਆਂ ਤਕਰੀਰਾਂ ਕੀਤੀਆਂ ਹਨ। ਉਨ੍ਹਾਂ ਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਉਹ ਲੋਕਾਂ ਦੇ ਬਹੁਤ ਹਮਦਰਦ ਹਨ। ਉਨ੍ਹਾਂ ਨੂੰ ਬਹੁਤ ਦੁੱਖ ਹੈ, ਉਹ ਕਹਿੰਦੇ ਹਨ ਕਿ ਅੱਜ ਵਾਲੀ ਸਰਕਾਰ ਜਿਹੜੀ ਹੈ ਇਹ ਸਰਕਾਰ ਲੋਕਾਂ ਦੇ ਹਿੱਤਾਂ ਵਿਚ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੇ ਕਹਿਣ ਵਿੱਚ ਸੰਕੋਚ ਨਹੀਂ ਹੈ ਕਿ ਜਦੋਂ 30 ਸਾਲ ਇਹ ਆਪਣੀ ਸਰਕਾਰ ਵਿਚ ਬੈਠੇ ਰਹੇ ਹਨ ਤਾਂ ਉਦੋਂ ਸ਼ਾਇਦ ਇਹ ਇੰਗਲੈਂਡ ਵਿਚ ਅੰਡੇ ਖਾਂਦੇ ਹੋਣਗੇ ਔਰ ਇਨ੍ਹਾਂ ਨੂੰ ਇਥੇ ਪੰਜਾਬ ਦੀ ਹਾਲਤ ਤੇ ਵਿਚਾਰ ਕਰਨ ਦਾ ਮੌਕਾ ਹੀ ਨਾ ਮਿਲਿਆ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਹੁਣ ਇਨ੍ਹਾਂ ਨੂੰ ਇਥੇ ਬੈਠ ਕੇ ਬਹੁਤ ਕੁਝ ਕਹਿਣ ਦਾ ਮੌਕਾ ਮਿਲਦਾ ਹੈ। ਇਥੇ ਇਕ ਸੱਜਣ ਨੇ ਇਹ ਵੀ ਕਿਹਾ ਕਿ ਇਹ ਜਿਹੜੇ ਫੋਕਲ ਪੁਆਇੰਟ ਖੋਲ੍ਹੇ ਜਾ ਰਹੇ ਹਨ, ਇਸ ਦੇ ਬਾਰੇ ਇਨ੍ਹਾਂ ਨੇ ਸ਼ੰਕਾ ਪਰਗਟ ਕੀਤੀ ਹੈ ਕਿ ਮਨਿਸਟਰ ਸਾਹਿਬ ਪਿੰਡਾਂ ਵਾਲਿਆਂ ਨੂੰ ਇਹ ਗੱਲ ਕਹਿ ਰਹੇ ਹਨ ਕਿ ਜਿਹੜੇ ਪਿੰਡ ਵਾਲੇ ਅੰਮ੍ਰਿਤ ਛਕਣਗੇ ਉਥੇ ਫੋਕਲ ਪੁਆਇੰਟ ਬਣਾਏ ਜਾਣਗੇ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਆਪਣੀ ਮੰਜੀ ਹੇਠ ਸੋਟਾ ਫੇਰਨਾ ਚਾਹੀਦਾ ਹੈ। ਇਨ੍ਹਾਂ ਨੂੰ ਉਹ ਵੇਲਾ ਭੁਲ ਗਿਆ ਹੈ ਜਦੋਂ ਇਹ ਕਹਿੰਦੇ ਹੁੰਦੇ ਸੀ ਕਿ ਜਾ ਜਾ ਕੇ ਖੱਦਰ ਦੇ ਕੱਪੜੇ ਪਾ ਕੇ ਆ, ਭਾਵੇਂ ਉਹ ਮੰਗਤਾ ਹੈ ਜਾਂ ਕੋਈ ਹੋਰ ਹੈ ਜਿਹੜਾ ਵੀ ਕੋਈ ਕੰਮ ਕਰਵਾਉਣ ਆਉਂਦਾ ਹੁੰਦਾ ਸੀ ਉਸ ਨੂੰ ਕਿਹਾ ਜਾਂਦਾ ਸੀ ਕਿ ਖੱਦਰ ਦੇ ਕੱਪੜੇ ਪਾ ਕੇ ਆ। ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਇਨ੍ਹਾਂ ਨੇ ਯੂਨੀਫਾਰਮ ਦੇ ਉਤੇ ਵੀ ਪਾਬੰਦੀ ਲਾ ਦਿੱਤੀ ਸੀ। ਇਨ੍ਹਾਂ ਨੇ ਇਸ ਵਾਸਤੇ ਪ੍ਰਚਾਰ ਹੀ ਨਹੀਂ ਕੀਤਾ ਬਲਕਿ ਜਿਹੜੇ ਆਦਮੀ ਖੱਦਰ ਨਹੀਂ ਸਨ ਪਾਉਂਦੇ ਉਨ੍ਹਾਂ ਨੂੰ ਪਾਰਟੀ ਵਿੱਚੋਂ ਕੱਢਣ ਦੀ ਵੀ ਕੋਸ਼ਿਸ਼ ਕੀਤੀ ਗਈ। ਜਿਨ੍ਹਾਂ ਲੋਕਾਂ ਨੇ ਦੇਸ਼ ਨੂੰ ਆਜ਼ਾਦ ਕਰਵਾਇਆ, ਅਜ਼ਾਦੀ ਦੀ ਲੜਾਈ ਵਿਚ ਲੜੇ, ਉਨ੍ਹਾਂ ਨਾਲ ਧੱਕਾ ਹੁੰਦਾ ਰਿਹਾ। ਸਾਨੂੰ ਇਸ ਗੱਲ ਦਾ ਮਾਨ ਹੈ ਕਿ ਸਾਡੀ ਅਕਾਲੀ-ਜਨਤਾ ਸਰਕਾਰ ਨੇ ਇਸ ਤਰ੍ਹਾਂ ਦੀਆਂ ਪਾਬੰਦੀਆਂ ਨੂੰ ਖਤਮ ਕੀਤਾ ਹੈ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ।

ਮੈਂ ਇਕ ਬੇਨਤੀ ਕਰਨੀ ਹੈ ਕਿ ਮੈਂਬਰ ਸਾਹਿਬ, ਬੋਲਦੇ ਹੋਏ ਆਪਣੇ ਆਪ ਨੂੰ ਡੀਮਾਂਡਜ਼ ਤਕ ਹੀ ਮਹਿਦੂਦ ਰੱਖਣ।

**ਸਰਦਾਰ ਸਵਰਨ ਸਿੰਘ** : ਅੱਛਾ ਜੀ ਸੱਤਵਚਨ। ਡਿਪਟੀ ਸਪੀਕਰ ਸਾਹਿਬ ਫੋਕਲ ਪੁਆਇੰਟ ਜਿਹੜੇ ਹਨ ਇਹ ਅਕਾਲੀ ਜਨਤਾ ਸਰਕਾਰ ਨੇ ਸ਼ੁਰੂ ਕੀਤੇ ਹਨ। ਪਹਿਲੇ ਸ਼ਹਿਰਾਂ ਵੱਲ ਧਿਆਨ ਦਿੱਤਾ ਜਾਂਦਾ ਸੀ ਪਿਛਲੇ 30 ਸਾਲਾਂ ਵਿਚ ਸ਼ਹਿਰ ਐਨੇ ਵੱਧ ਗਏ ਹਨ ਕਿ ਕੋਈ ਜਗ੍ਹ ਨਹੀਂ ਮਿਲਦੀ। ਅਤੇ ਬਹੁਤ ਭੀੜ ਹੁੰਦੀ ਹੈ। ਹਰ ਆਦਮੀ ਨੂੰ ਆਪਣੇ ਕੰਮ ਵਾਸਤੇ ਸ਼ਹਿਰਾਂ ਵਿਚ ਆਉਣਾ ਪੈਂਦਾ ਸੀ। ਪਿੰਡਾਂ ਦੇ ਲੋਕਾਂ ਨੂੰ ਸ਼ਹਿਰਾਂ ਵਿਚ ਇਸ ਕਰਕੇ ਆਉਣਾ ਪੈਂਦਾ ਸੀ ਕਿਉਂਕਿ ਪਿੰਡਾਂ ਦੇ ਕਿਸਾਨਾਂ ਦੀਆਂ ਜ਼ਰੂਰਤਾਂ ਪਿੰਡਾਂ ਵਿਚ ਪੂਰੀਆਂ ਨਹੀਂ ਸਨ ਹੁੰਦੀਆਂ। ਉਨ੍ਹਾਂ ਦੀ ਜਿਹੜੀ ਜਿਨਸ ਸੀ ਉਹ ਪਿੰਡਾਂ ਵਿਚ ਕੋਈ ਨਹੀਂ ਚੁਕਦਾ ਸੀ, ਇਸ ਕਰਕੇ ਇਨ੍ਹਾਂ ਜ਼ਿਮੀਦਾਰਾਂ ਨੂੰ ਸ਼ਹਿਰਾਂ ਵਲ ਜਾਣਾ ਪੈਂਦਾ ਸੀ। ਔਰ ਪਿੰਡਾਂ ਦੇ ਜ਼ਿਮੀਦਾਰਾਂ ਨਾਲ ਕਈ ਤਰ੍ਹਾਂ ਦਾ ਜ਼ੁਲਮ ਕੀਤਾ ਜਾਂਦਾ ਸੀ। ਉਸ ਨੂੰ ਰਜਿਸਟਰੀਆਂ ਵਗੈਰਾ ਕਰਵਾਉਣ ਵਾਸਤੇ ਸ਼ਹਿਰਾਂ ਵਿਚ ਜਾਣਾ ਪੈਂਦਾ ਸੀ ਜਿਸ ਨਾਲ ਉਹ ਬੜਾ ਤੰਗ ਹੁੰਦਾ ਸੀ। ਅਤੇ ਉਸਨੂੰ ਆਪਣੀ ਜਿਨਸ ਤਕ ਵੇਚਣੀ ਮੁਸ਼ਕਲ ਹੋ ਗਈ ਸੀ। ਪਰ ਇਹ ਸਾਰਾ ਕੁਝ ਪੁਰਾਣੀ ਸਰਕਾਰ ਦੀ ਦੇਨ ਹੈ। ਜਦੋਂ ਸਾਡੀ ਸਰਕਾਰ ਇਥੇ ਆਈ ਤਾਂ ਇਸਨੇ ਪਿੰਡਾਂ ਦੇ ਲੋਕਾਂ ਨੂੰ, ਪਿੰਡਾਂ ਦੇ ਜ਼ਿਮੀਦਾਰਾਂ ਨੂੰ, ਕਈ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ ਅਤੇ ਉਥੇ ਫੋਕਲ ਪੁਆਇੰਟਸ ਬਣਾਣੇ ਸ਼ੁਰੂ ਕੀਤੇ ਤਾਂਕਿ ਉਨ੍ਹਾਂ ਨੂੰ ਸ਼ਹਿਰਾਂ ਵਲ ਨਾ ਜਾਣਾ ਪਵੇ। ਪੰਜਾਬ ਨੂੰ ਐਗਰੀਕਲਚਰ ਦਾ ਸੂਬਾ ਕਿਹਾ ਜਾਂਦਾ ਹੈ ਅਤੇ ਇਸਦੇ ਜ਼ਿਮੀਦਾਰ ਨੂੰ ਰੀੜ੍ਹ ਦੀ ਹੱਡੀ ਕਿਹਾ ਜਾਂਦਾ ਹੈ। ਇਸ ਲਈ ਜੇ ਜੱਟ ਨਹੀਂ ਰਹੇਗਾ ਤਾਂ ਪੰਜਾਬ ਤਰੱਕੀ ਨਹੀਂ ਕਰ ਸਕੇਗਾ। ਦੇਸ਼ ਦੀ ਡਿਵੈਲਪਮੈਂਟ ਖਤਮ ਹੋ ਜਾਵੇਗੀ। ਪਿਛਲੇ ਕਾਂਗਰਸ ਰਾਜ ਦੇ ਵੇਲੇ ਇਹ ਲੋਕ ਬਾਹਰ ਦੇ ਦੇਸ਼ਾਂ ਅੱਗੇ ਅੰਨ ਵਾਸਤੇ ਝੋਲੀਆਂ ਕਰਕੇ ਮੰਗਦੇ ਰਹੇ ਹਨ ਪਰ ਹੁਣ ਸਾਡੇ ਕਿਸਾਨਾਂ ਨੇ ਮਿਹਨਤ ਕਰਕੇ ਸਿਰਫ ਪੰਜਾਬ ਨੂੰ ਹੀ ਨਹੀਂ ਬਲਿਕ ਹੋਰ ਵੀ ਸੂਬਿਆਂ ਨੂੰ ਅਨਾਜ ਖਾਣ ਵਾਸਤੇ ਦਿੱਤਾ ਹੈ, ਰੋਟੀ ਦਿੱਤੀ ਹੈ। ਜਦੋਂ ਦੀ ਅਕਾਲੀ ਜਨਤਾ ਸਰਕਾਰ ਆਈ ਹੈ ਪੰਜਾਬ ਵਿਚ ਅੰਨ ਦਾ ਭੰਡਾਰ ਬਹੁਤ ਹੋ ਗਿਆ ਹੈ। ਸਿਰਫ ਕਣਕ ਹੀ ਨਹੀਂ ਬਲਿਕ ਛੋਨਾ, ਸ਼ੂਗਰ ਕੇਨ ਐਨਾ ਜ਼ਿਆਦਾ ਹੋਇਆ ਹੈ ਕਿ ਪੰਜਾਬ ਖੁਸ਼ਹਾਲ ਹੋਇਆ ਹੈ ਪਰ ਮੇਰੇ ਕਾਂਗਰਸੀ ਵੀਰਾਂ ਨੂੰ ਇਹ ਚੰਗਾ ਨਹੀਂ ਲਗਦਾ, ਮੈਂ ਇਹ ਕਹਿਣ ਵਿਚ ਸੰਕੋਚ ਨਹੀਂ ਕਰਦਾ ਕਿ ਇਨ੍ਹਾਂ ਨੂੰ ਇਹ ਹੁਣ ਚੰਗਾ ਨਹੀਂ ਲਗਦਾ ਕਿ ਅੱਜ ਪਿੰਡਾਂ ਦੇ ਲੋਕ ਰੋਟੀ ਖਾਣ ਲਗ ਪਏ ਹਨ।

ਡਿਪਟੀ ਸਪੀਕਰ ਸਾਹਿਬ, ਜਿਥੇ ਸਾਡੀ ਅਕਾਲੀ ਜਨਤਾ ਸਰਕਾਰ ਨੇ ਐਗਰੀਕਲਚਰ ਨੂੰ ਇਕ ਦੇਣ ਦਿੱਤੀ ਹੈ ਉਥੇ ਇਸ ਸਰਕਾਰ ਨੇ ਹੋਰ ਛੋਟੀ ਜਾਤੀਆਂ ਲਈ ਵੀ ਬੜਾ ਕੁਝ ਕੀਤਾ ਹੈ। ਇਨ੍ਹਾਂ ਕਾਂਗਰਸੀਆਂ ਨੇ ਪਿਛਲੇ 30 ਸਾਲਾਂ ਵਿਚ ਕ੍ਰਿਸ਼ਚਨਜ਼ ਨੂੰ ਉਪਰ ਚੁੱਕਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ। ਉਨ੍ਹਾਂ ਵਾਸਤੇ ਕੋਈ ਕੰਮ ਨਹੀਂ ਕੀਤਾ। ਪਰ ਸਾਨੂੰ ਆਪਣੀ ਇਸ ਸਰਕਾਰ ਤੇ ਮਾਨ ਹੈ ਕਿ ਇਸ ਨੇ ਇਸਾਈਆਂ ਵਾਸਤੇ 5 ਲੱਖ ਰੁਪਿਆ ਰਖ ਦਿੱਤਾ ਹੈ।

---

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ**: ਮੈਂ ਅੱਗੇ ਵੀ ਬੇਨਤੀ ਕੀਤੀ ਹੈ ਕਿ ਤੁਸੀਂ ਐਗਰੀਕਲਚਰ ਦੇ ਬਾਰੇ ਵਿਚ ਹੀ ਬੋਲੋ। ਰੈਲੇਵੈਂਟ ਰਹੋ।

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਮਾਸਟਰ ਬਾਬੂ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ**: ਮੈਂ ਤਾਂ ਇਹ ਚਾਹਵਾਂਗਾ ਕਿ ਸਾਰੇ ਮੈਂਬਰਜ਼ ਸਾਹਿਬਾਨ ਨੂੰ ਰੂਲਜ਼ ਪੜ੍ਹ ਕੇ ਆਉਣੇ ਚਾਹੀਦੇ ਹਨ। ਰੂਲਜ਼ ਦੇ ਵਿਚ ਪੁਆਇੰਟ ਆਫ ਆਰਡਰ ਦੇ ਬਾਰੇ ਸਾਫ ਲਿਖਿਆ ਹੋਇਆ ਹੈ। ਜੇ ਉਹ ਰੂਲਜ਼ ਪੜ੍ਹ ਕੇ ਆਉਣ ਤਾਂ ਇਥੇ ਐਨੇ ਪੁਆਇੰਟਸ ਆਫ ਆਰਡਰ ਰੇਜ਼ ਕਰਨ ਦੀ ਜ਼ਰੂਰਤ ਹੀ ਨਾ ਪਵੇ। ਪਰ ਤੁਹਾਡਾ ਇਹ ਪੁਆਇੰਟ ਆਫ ਆਰਡਰ ਕਾਂਸਟੀਚਿਊਟ ਨਹੀਂ ਕਰਦਾ ।

**ਸਰਦਾਰ ਸਵਰਨ ਸਿੰਘ**: ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਜਿਹੜੀਆਂ ਰਿਆਇਤਾਂ ਜ਼ਿਮੀਦਾਰਾਂ ਨੂੰ ਦਿੱਤੀਆਂ ਹਨ ਇਹ ਇਸ ਸਰਕਾਰ ਦੀ ਬਹੁਤ ਵੱਡੀ ਦੇਨ ਹੈ। ਇਸ ਤੋਂ ਪਹਿਲਾਂ ਕਾਂਗਰਸ ਦੇ ਵੇਲੇ ਕਿਸਾਨਾਂ ਨੂੰ ਬਹੁਤ ਮਹਿੰਗੀ ਬਿਜਲੀ ਦਿੱਤੀ ਜਾਂਦੀ ਸੀ ਅਤੇ ਸਿਰਫ 3 ਘੰਟੇ 15 ਮਿੰਟ ਬਿਜਲੀ ਦਿੱਤੀ ਜਾਂਦੀ ਸੀ। ਪਰ ਸਾਡੀ ਸਰਕਾਰ ਨੇ ਇਸ ਬਿਜਲੀ ਦੇ ਰੇਟ ਨੂੰ ਘਟਾ ਦਿਤਾ ਹੈ ਅਤੇ 24 ਘੰਟੇ ਕਿਸਾਨਾਂ ਨੂੰ ਬਿਜਲੀ ਦਿੱਤੀ ਜਾਂਦੀ ਹੈ। ਰੇਟ ਵੀ ਘਟਾਇਆ ਹੈ ਅਤੇ ਨਾਲ ਸਾਰਾ ਦਿਨ ਉਸ ਨੂੰ ਬਿਜਲੀ ਦਿੱਤੀ ਜਾਂਦੀ ਹੈ। ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਦਾ ਹਾਂ ਕਿ ਜਿਥੇ ਸਾਡੀ ਸਰਕਾਰ ਨੇ ਖਾਦ ਆਦਿ ਵਿਚ ਰਿਆਇਤਾਂ ਦਿੱਤੀਆਂ ਹਨ ਉਥੇ ਸਾਡੀ ਸਰਕਾਰ ਨੂੰ ਉਨ੍ਹਾਂ ਦੀ ਪਰੋਡਕਸ਼ਨ ਨੂੰ ਵੀ ਸੰਭਾਲਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਹ ਨਾ ਹੋਵੇ ਕਿ ਉਨ੍ਹਾਂ ਦੀ ਪਰੋਡਕਸ਼ਨ ਬਜ਼ਾਰਾਂ ਵਿਚ ਰੁਲਦੀ ਰਹੇ। ਜਿਥੇ ਫੋਕਲ ਪੁਆਇੰਟਸ ਬਣਾਏ ਜਾ ਰਹੇ ਹਨ ਉਥੇ ਹੀ ਪਰੋਡਕਸ਼ਨ ਨੂੰ ਰੱਖਣ ਵਾਸਤੇ ਗੋਡਾਊਨ ਬਣਾਏ ਜਾਣੇ ਚਾਹੀਦੇ ਹਨ ਤਾਂਕਿ ਜ਼ਿਮੀਦਾਰਾਂ ਨੂੰ ਬਜ਼ਾਰਾਂ ਵਿਚ ਜਾ ਕੇ ਰੁਲਣਾ ਨਾ ਪਵੇ। ਫਿਰ ਸ਼ਹਿਰਾਂ ਵਿਚ ਕਈ ਲੋਕ ਮਿਲੀ ਭਗਤ ਨਾਲ ਆਪਣੇ ਕੋਠਿਆਂ ਦੇ ਵਿਚ ਹੀ ਗੋਡਾਊਨ ਜਿਹਾ ਬਣਾ ਲੈਂਦੇ ਹਨ ਅਤੇ ਉਥੇ ਉਨ੍ਹਾਂ ਦੀ ਪਰੋਡਕਸ਼ਨ ਰਖਦੇ ਹਨ।

ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਪਿੰਡਾਂ ਵਿਚ ਗੋਡਾਊਨ ਬਣਾਉਣ ਤਾਂਕਿ ਜੱਟਾਂ ਦੀ ਇੱਕ ਖਾਸ ਪ੍ਰਾਬਲਮ ਦੂਰ ਕੀਤੀ ਜਾ ਸਕੇ ।

ਇਥੇ ਕਿਹਾ ਗਿਆ ਹੈ ਕਿ ਲੋਹੇ ਦੀਆਂ ਕੀਮਤਾਂ ਵਿਚ ਵਾਧਾ ਹੋਇਆ ਹੈ ਹੋਰ ਕਈ ਚੀਜ਼ਾਂ ਮਹਿੰਗੀਆਂ ਹੋਈਆਂ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਗਰੀਕਲਚਰਲ ਇੰਪਲੀਮੈਂਟਸ ਔਰ ਟਰੈਕਟਰ ਆਦਿ ਐਨੇ ਮਹਿੰਗੇ ਹੋ ਗਏ ਹਨ ਕਿ ਇਸ ਦੀ ਖਰੀਦ ਵਿਚ ਜ਼ਿਮੀਦਾਰਾਂ ਨੂੰ ਕਾਫੀ ਔਖ ਮਹਿਸੂਸ ਹੋ ਰਹੀ ਹੈ। ਇਨ੍ਹਾਂ ਚੀਜ਼ਾਂ ਦੀਆਂ ਕੀਮਤਾਂ ਤੇ ਕੰਟਰੋਲ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਹ ਗਲ ਸੈਂਟਰ ਦੀ ਸਰਕਾਰ ਦੇ ਹੱਥ ਵਿਚ ਹੈ। ਔਰ ਇਹ ਪੰਜਾਬ ਸਰਕਾਰ ਦੇ ਵੱਸ ਦੀ ਗਲ ਨਹੀਂ ਹੈ। ਪਰ ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਪਾਸੇ ਸੈਂਟਰ ਦੀ ਸਰਕਾਰ ਤੇ ਦਬਾਓ ਪਾਇਆ ਜਾਏ ਤਾਂਕਿ ਜ਼ਿਮੀਦਾਰਾਂ ਦੇ ਕੰਮ ਆਉਣ ਵਾਲੇ ਸੰਦ ਆਦਿ ਔਰ ਟਰੈਕਟਰਾਂ ਦੀਆਂ ਕੀਮਤਾਂ ਤੇ ਕੰਟਰੋਲ ਕੀਤਾ ਜਾ ਸਕੇ ।

**Expunged as ordered by the Chair.

ਪ੍ਰਾਈਸ ਇੰਡੈਕਸ ਨਾਲ ਸਾਰੀਆਂ ਚੀਜ਼ਾਂ ਜੋੜਣੀਆਂ ਚਾਹੀਦੀਆਂ ਹਨ। ਕਿਉਂਕਿ ਜੇ ਕਮਾਦ ਹੈ ਤਾਂ ਖੰਡ ਹੈ। ਜੇ ਕਣਕ ਹੈ ਤਾਂ ਸੂਜੀ ਔਰ ਮੈਦਾ ਹੈ। ਇਸੇ ਤਰ੍ਹਾਂ ਹੀ ਲੋਹਾ, ਸੋਨਾ ਔਰ ਕਪਾਹ ਹੈ। ਜੇ ਇਨ੍ਹਾਂ ਚੀਜ਼ਾਂ ਨੂੰ ਪ੍ਰਾਈਸ ਇੰਡੈਕਸ ਨਾਲ ਜੋੜਿਆ ਜਾਏ ਤਾਂ ਸਾਡੀਆਂ ਰੋਜ਼ ਰੋਜ਼ ਦੀਆਂ ਪ੍ਰਾਬਲਮਜ਼ ਖਤਮ ਹੋ ਸਕਦੀਆਂ ਹਨ। ਮੁਲਾਜ਼ਮ ਕੀ ਕਰਦੇ ਹਨ। ਉਹ ਇਕੱਠੇ ਹੋ ਜਾਂਦੇ ਹਨ ਔਰ ਨਾਹਰੇ ਲਗਾਉਣ ਲਗ ਜਾਂਦੇ ਹਨ ਔਰ ਕਹਿੰਦੇ ਹਨ ਕਿ ਇਹ ਸਾਡੀ ਐਜੀਟੇਸ਼ਨ ਹੈ ਕਿਉਂਕਿ ਸਾਡੀਆਂ ਤਨਖਾਹਾਂ ਔਰ ਡੇਅਲੀ ਅਲਾਉਂਸ ਘੱਟ ਹੈ। ਇਸ ਲਈ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜ਼ਿਮੀਦਾਰਾਂ ਦੇ ਹਿੱਤ ਬਾਰੇ ਵੀ ਸੋਚਣਾ ਚਾਹੀਦਾ ਹੈ ਨਹੀਂ ਤਾਂ ਹਮੇਸ਼ਾ ਇਹ ਲੋਕ ਦੁੱਖੀ ਰਹਿਣਗੇ। ਐਜੂਕੇਟਿਡ ਲੋਕ ਤਾਂ ਲੜ ਕੇ ਵੀ ਆਪਣੇ ਹੱਕ ਲੈ ਲੈਣਗੇ। ਪਰ ਪਿੰਡਾਂ ਦੇ ਜ਼ਿਮੀਦਾਰਾਂ ਵਿਚ ਯੂਨਿਟੀ ਨਹੀਂ ਹੈ। ਉਹ ਘਰ ਬੈਠੇ ਰੋਟੀਆਂ ਤੋਂ ਦੁਖੀ ਰਹਿੰਦੇ ਹਨ। ਔਰ ਸੱਪਾਂ ਦੀਆਂ ਸਿਰੀਆਂ ਮਿਧ ਮਿਧ ਕੇ ਰੋਟੀ ਖਾਂਦੇ ਹਨ। ਪਿਛਲੇ 30 ਸਾਲਾਂ ਵਿਚ ਜ਼ਿਮੀਦਾਰਾਂ ਵਲ ਸਰਕਾਰ ਨੇ ਕੋਈ ਧਿਆਨ ਨਹੀਂ ਦਿਤਾ ਹੈ। ਪਰ ਹੁਣ ਸਾਡੀ ਸਰਕਾਰ ਨੇ ਆਕੇ ਕੁਝ ਇਨ੍ਹਾਂ ਲਈ ਕੀਤਾ ਹੈ। ਇਸ ਲਈ ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਆਪਣੀ ਸਰਕਾਰ ਨੂੰ ਅਪੀਲ ਕਰਾਂਗਾ ਕਿ ਪ੍ਰਾਈਸ ਇੰਡੈਕਸ ਨਾਲ ਸਾਰੀਆਂ ਚੀਜ਼ਾਂ ਨੂੰ ਜੋੜਿਆ ਜਾਣਾ ਚਾਹੀਦਾ ਹੈ। ਗੁਰੂ ਮਹਾਰਾਜ ਨੇ ਕਿਰਪਾ ਕੀਤੀ ਹੈ ਕਿ ਇਥੇ ਅਕਾਲੀ-ਜਨਤਾ ਸਰਕਾਰ ਆ ਗਈ ਹੈ ਨਹੀਂ ਤਾਂ ਪਿਛਲੀ ਸਰਕਾਰ ਵੇਲੇ ਤਾਂ ਇਥੋਂ ਦੇ ਜ਼ਿਮੀਦਾਰ ਆਪਣੀਆਂ ਜ਼ਮੀਨਾਂ ਛੱਡ ਕੇ ਟੱਪਰੀ ਵਾਸੀਆਂ ਵਾਂਗ ਭੱਜਣ ਨੂੰ ਤਿਆਰ ਹੋ ਗਏ ਸਨ (ਵਿਘਨ)।

**ਸ੍ਰੀ ਡਿਪਟੀ ਸਪੀਕਰ:** ਹੁਣ ਤੁਸੀਂ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਸਰਦਾਰ ਸਵਰਣ ਸਿੰਘ:** ਠੀਕ ਹੈ ਜੀ। ਜੋ ਹੁਕਮ ਦਿਓਗੇ, ਮੈਂ ਮੰਨਾਂਗਾ। ਪਰ ਮੈਨੂੰ ਬੋਲਣ ਦਾ ਮੌਕਾ 8, 10 ਦਿਨਾਂ ਬਾਅਦ ਮਿਲਿਆ ਹੈ। ਪਤਾ ਨਹੀਂ ਮੈਂ ਬਾਰਡਰ ਤੇ ਰਹਿਣ ਵਾਲਾ ਹਾਂ ਤਾਂ ਮੇਰੇ ਨਾਲ ਇਸ਼ ਤਰ੍ਹਾਂ ਕੀਤਾ ਜਾ ਰਿਹਾ ਹੈ। ਇਸ ਵਿਚ ਕੋਈ ਗਲ ਨਹੀਂ ਕਿ ਮੈਨੂੰ ਟਾਈਮ ਬੋਲਣੇ ਲਈ ਨਾ ਦਿਤਾ ਜਾਏ। ਮੈਂ ਬਾਰਡਰ ਤੇ ਬੈਠਾ ਹਾਂ (ਵਿਘਨ)।

**ਸ੍ਰੀ ਡਿਪਟੀ ਸਪੀਕਰ:** ਫਿਰ ਕੋਸ਼ਿਸ਼ ਕਰਾਂਗੇ ਕਿ ਤੁਹਾਨੂੰ ਟਾਈਮ ਮਿਲ ਜਾਏ। ਪਰ ਹੁਣ ਤੁਸੀਂ 2 ਮਿੰਟਾਂ ਵਿਚ ਖਤਮ ਕਰਨ ਦੀ ਕੋਸ਼ਿਸ਼ ਕਰੋ।

**ਸਰਦਾਰ ਸਵਰਣ ਸਿੰਘ:** ਇਹ ਸਾਰੇ ਕਹਿੰਦੇ ਹਨ ਕਿ ਕੋਆਪਰੇਟਿਵ ਅਦਾਰੇ ਜ਼ਿਮੀਦਾਰਾਂ ਦੀ ਰਹਿਨੁਮਾਈ ਕਰਨ ਵਾਸਤੇ ਬਣਾਏ ਗਏ ਹਨ। ਇਸ ਮਹਿਕਮੇ ਦੇ ਨੌਜਵਾਨ ਮੰਤਰੀ ਜੀ ਨੇ, ਜੋ ਕਿ ਸਾਡੇ ਨਾਲ ਰਹੇ ਹਨ, ਇਨ੍ਹਾਂ ਨੇ ਇਮ ਮਹਿਕਮੇਂ ਲਈ ਬਹੁਤ ਕੁਝ ਕੀਤਾ ਹੈ। ਇਨ੍ਹਾਂ ਦੇ ਮੰਨ ਦੀ ਖਾਹਿਸ਼ ਸੀ ਕਿ ਇਸ ਮਹਿਕਮੇਂ ਦਾ ਸੁਧਾਰ ਹੋਵੇ। ਇਹ ਬੜੇ ਮਿਹਨਤੀ ਹਨ ਔਰ ਇਨ੍ਹਾਂ ਦੇ ਮਨ ਵਿਚ ਧੜਕਣ ਹੈ ਕਿ ਇਸ ਮਹਿਕਮੇਂ ਨੂੰ ਠੀਕ ਕੀਤਾ ਜਾਏ। ਕਈ ਵਾਰੀ ਇਹ ਮੈਨੂੰ ਮਿਲਦੇ ਹਨ ਅਤੇ ਆਪਣੇ ਦੁਖ ਦਾ ਇਜ਼ਹਾਰ ਕਰਦੇ ਹਨ। ਇਹ ਮੈਨੂੰ ਕਹਿੰਦੇ ਹਨ, ਸਰਦਾਰ ਸਾਹਿਬ, ਮੈਂ ਮਜ਼ਬੂਰ ਹੋ ਗਿਆ ਹਾਂ। ਇਸ ਮਹਿਕਮੇਂ ਵਿਚ ਬੜੇ ਲੋਕਾਂ ਦੀ ਮਨੋਪਲੀ ਹੋਣ ਕਰਕੇ ਇਹ ਮਹਿਕਮਾ ਉਜੜ ਗਿਆ ਹੈ।

ਜੇ ਜ਼ਿਮੀਦਾਰਾਂ ਨੂੰ ਬਚਾਉਣਾ ਹੈ ਤਾਂ ਜਿਸ ਤਰ੍ਹਾਂ ਨਾਲ ਇੰਡਸਟਰੀ ਵਾਲਿਆਂ ਨੂੰ ਰੇਟ ਆਫ ਇੰਟ੍ਰੈਸਟ ਤੇ ਕਰਜ਼ੇ ਮਿਲਦੇ ਹਨ ਉਸੇ ਤਰ੍ਹਾਂ ਹੀ ਜ਼ਿਮੀਦਾਰਾਂ ਨੂੰ ਵੀ ਉਸੇ ਰੇਟ ਆਫ ਇੰਟ੍ਰੈਸਟ ਤੇ ਕਰਜ਼ੇ ਮਿਲਣੇ ਚਾਹੀਦੇ ਹਨ। ਇੰਡਸਟਰੀ ਵਾਲਿਆਂ ਨੂੰ ਕੋਈ 4% ਰੇਟ ਆਫ ਇੰਟ੍ਰੈਸਟ ਤੇ

[ਸਰਦਾਰ ਸਵਰਣ ਸਿੰਘ]

ਹਿਸਾਬ ਨਾਲ ਕਰਜ਼ੇ ਮਿਲਦੇ ਹਨ ਜਦ ਕਿ ਜ਼ਿਮੀਦਾਰਾਂ ਨੂੰ 13 ਜਾਂ 14% ਦੇ ਹਿਸਾਬ ਨਾਲ ਰੇਟ ਆਫ ਇੰਟ੍ਰੈਸਟ ਤੇ ਕਰਜ਼ੇ ਮਿਲਦੇ ਹਨ। ਇਹ ਗਲਤ ਗਲ ਹੈ। ਜ਼ਿਮੀਦਾਰ ਲੋਕ ਕਰਜ਼ੇ ਥੱਲੇ ਦੱਬ ਗਏ ਹਨ। ਪਿਛਲੇ 30 ਸਾਲਾਂ ਵਿਚ ਜ਼ਿਮਦਾਰਾਂ ਲਈ ਕੁਝ ਨਹੀਂ ਕੀਤਾ ਗਿਆ ਪਰ ਹੁਣ ਦੀ ਸਰਕਾਰ ਨੇ ਇਨ੍ਹਾਂ ਲਈ ਕੁਝ ਕੀਤਾ ਹੈ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਰੇਟ ਆਫ ਇੰਟ੍ਰੈਸਟ ਨਾਲ ਇੰਡਸਟਰੀ ਵਾਲਿਆਂ ਨੂੰ ਕਰਜ਼ੇ ਮਿਲਦੇ ਹਨ ਉਸੇ ਰੇਟ ਆਫ ਇੰਟ੍ਰੈਸਟ ਨਾਲ ਇਨ੍ਹਾਂ ਜ਼ਿਮੀਦਾਰਾਂ ਨੂੰ ਕਰਜ਼ੇ ਮਿਲਣੇ ਚਾਹੀਦੇ ਹਨ। ਇੰਡਸਟਰੀ ਵਾਲਿਆਂ ਨੂੰ ਰਾਅ ਮੈਟੀਰੀਅਲ ਦਿੱਤਾ ਜਾਂਦਾ ਹੈ। ਇਸ ਲਈ ਜੋ ਹੱਕ ਜ਼ਿਮੀਦਾਰਾਂ ਦਾ ਬਣਦਾ ਹੈ ਉਹ ਇਨ੍ਹਾਂ ਲੋਕਾਂ ਨੂੰ ਵੀ ਦੇਣਾ ਚਾਹੀਦਾ ਹੈ। ਇੰਡਸਟਰੀ ਵਾਲੇ ਜਿਹੜੇ ਕਿ ਲੱਖਾਂ ਵਿਚ ਲੋਨ ਲੈਂਦੇ ਹਨ ਉਨ੍ਹਾਂ ਨੂੰ ਤਾਂ ਘੱਟ ਰੇਟ ਆਫ ਇੰਟਰੈਸਟ ਤੇ ਲੋਨ ਦਿੱਤਾ ਜਾਂਦਾ ਹੈ ਔਰ ਜਿਹੜੇ ਜ਼ਿਮੀਦਾਰ ਲੋਕ ਹਜ਼ਾਰਾਂ ਵਿਚ ਲੋਨ ਲੈਂਦੇ ਹਨ, ਉਨ੍ਹਾਂ ਨੂੰ ਜ਼ਿਆਦਾ ਰੇਟ ਆਫ ਇੰਟਰੈਸਟ ਦੇਣਾ ਪੈਂਦਾ ਹੈ। ਇਸ ਲਈ ਜਿਹੜੀ ਜ਼ਿਮੀਦਾਰਾਂ ਦੀ ਲੁਟਾਈ ਹੋ ਰਹੀ ਹੈ, ਉਹ ਬੰਦ ਕਰਨੀ ਚਾਹੀਦੀ ਹੈ। ਇਹ ਡੈਮੋਕਰੇਸੀ ਦਾ ਜ਼ਮਾਨਾ ਹੈ। ਇਸ ਲਈ ਹਰ ਇੱਕ ਨੂੰ ਚਾਹੀਦਾ ਹੈ, ਚਾਹੇ ਉਹ ਇੰਡਸਟਰੀ ਵਾਲਾ ਹੋਵੇ ਜਾਂ ਜ਼ਿਮੀਦਾਰ ਹੋਵੇ, ਦੋਨਾਂ ਨੂੰ ਇਕੋ ਜਿਹੀ ਹੁਣ ਮੱਦਦ ਕਰਨੀ ਚਾਹੀਦੀ ਹੈ। ਦੋਨਾਂ ਨੂੰ ਕਰਜ਼ਿਆਂ ਤੇ ਇੱਕੋ ਰੇਟ ਆਫ ਇੰਟ੍ਰੈਸਟ ਲਗਾਉਣਾ ਚਾਹੀਦਾ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ**: ਹੁਣ ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਸਵਰਣ ਸਿੰਘ**: ਮੈਨੂੰ ਦੋ ਮਿੰਟ ਤਾਂ ਬੋਲ ਲੈਣ ਦਿਓ ਜੀ।

ਹੁਣ ਮੈਂ ਆਪਣੇ ਇਲਾਕੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਸਾਡੇ ਇਲਾਕੇ ਦੇ ਰਹਿਣ ਵਾਲੇ ਹੋ। ਅਤੇ ਅਸੀਂ ਬਾਰਡਰ ਤੇ ਵਸਣ ਵਾਲੇ ਲੋਕ ਹਾਂ। ਉਥੇ ਜ਼ਿਮੀਦਾਰਾਂ ਦੀਆਂ ਝੋਨੇ ਦੀਆਂ ਪਰਾਲੀਆਂ ਔਰ ਕਪਾਹ ਆਦਿ ਸੜ ਰਹੀ ਹੈ। ਮੇਰੇ ਇਲਾਕੇ ਵਿਚ, ਬਾਰਡਰ ਦੇ ਏਰੀਆ ਵਿਚ, ਛੋਟੀ ਛੋਟੀ ਇੰਡਸਟਰੀ ਲਗਾਉਣੀ ਚਾਹੀਦੀ ਹੈ। ਉਥੇ ਹਰੀਆਂ ਸਬਜ਼ੀਆਂ ਲਗਾਈਆਂ ਜਾਣੀਆਂ ਚਾਹੀਦੀਆਂ ਹਨ (ਵਿਘਨ)। ਟਮਾਟਰ ਅਤੇ ਹਰੀਆਂ ਸਬਜ਼ੀਆਂ ਲਗਾ ਕੇ ਦੇਸ਼ ਵਿਚ ਹੋਰ ਥਾਵਾਂ ਤੇ ਭੇਜੀਆਂ ਜਾਣ ਤਾਂ ਉਸ ਦਾ ਇਸਤੇਮਾਲ ਹੋ ਸਕਦਾ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਦਾ ਵੀ ਅਨੈਲੇਸਿਜ਼ ਕਰਨਾ ਚਾਹੀਦਾ ਹੈ। ਜਿਸ ਦਿਨ ਦਾ ਪਾਕਿਸਤਾਨ ਅਤੇ ਹਿੰਦੁਸਤਾਨ ਬਣਿਆ ਹੈ ਉਸ ਦਿਨ ਦੇ ਅਸੀਂ ਉਥੇ ਬਾਰਡਰ ਤੇ ਬੈਠੇ ਹਾਂ। ਲੋਕ ਉਥੇ ਜਾ ਕੇ ਸੈਰ ਕਰਨਾ ਵੀ ਪਸੰਦ ਨਹੀਂ ਕਰਦੇ ਹਨ ਔਰ ਉਥੇ ਦੇ ਲੋਕਾਂ ਨੂੰ ਇਸ ਤਰ੍ਹਾਂ ਨਾਲ ਦੇਖਿਆ ਜਾਂਦਾ ਹੈ ਜਿਸ ਤਰ੍ਹਾਂ ਕਿ ਉਨ੍ਹਾਂ ਨੇ ਕੋਈ ਜੁਰਮ ਕੀਤਾ ਹੋਵੇ ਜਾਂ ਉਥੇ ਕੋਈ** ** ਲੋਕ ਵਸਦੇ ਹੋਣ। ਨਾ ਉਥੇ ਕੋਈ ਇੰਡਸਟਰੀ ਲਗਾਈ ਜਾਂਦੀ ਹੈ ਔਰ ਨਾ ਹੀ ਕੋਈ ਹੋਰ ਸਾਧਨ ਜੁਟਾਏ ਜਾਂਦੇ ਹਨ। (ਵਿਘਨ)।

**ਸ਼੍ਰੀ ਡਿਪਟੀ ਸਪੀਕਰ**: ਜੋ ਇਨ੍ਹਾਂ ਨੇ ** ** ਲਫਜ਼ ਦੀ ਵਰਤੋਂ ਕੀਤੀ ਹੈ, ਉਹ ਐਕਸਪੰਜ ਕਰ ਦਿੱਤਾ ਜਾਏ।

**ਸਰਦਾਰ ਸਵਰਣ ਸਿੰਘ**: ਉਨ੍ਹਾਂ ਨਾਲ ਜੋ ਧੱਕੇ ਹੋਏ ਹਨ, ਉਸ ਲਈ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਣਾ ਚਾਹੀਦਾ ਹੈ। ਉਨ੍ਹਾਂ ਲੋਕਾਂ ਦੀਆਂ ਬੜੀਆਂ ਕੁਰਬਾਨੀਆਂ ਹਨ। ਪਰ ਇਸ ਵੇਲੇ

**Expunged as ordered by the Chair.

ਉਹ ਲੋਕ ਭਿਖਾਰੀ ਬਣੇ ਹੋਏ ਹਨ। ਬਾਰਡਰ ਤੇ ਰਹਿਣ ਵਾਲਿਆਂ ਨੂੰ ਕੋਈ ਸਾਕ ਨਹੀਂ ਦਿੰਦਾ ਹੈ। ਜਦੋਂ ਵੀ ਪਾਕਿਸਤਾਨ ਨਾਲ ਲੜਾਈ ਹੁੰਦੀ ਹੈ ਤਾਂ ਉਥੇ ਬਾਰਡਰ ਤੇ ਬੈਠੇ ਲੋਕਾਂ ਦਾ ਨੁਕਸਾਨ ਹੁੰਦਾ ਹੈ। ਬਾਰਡਰ ਤੇ ਬੈਠੇ ਲੋਕਾਂ ਨਾਲ ਪਿਛਲੇ 30 ਸਾਲਾਂ ਵਿਚ ਅਨਿਆਂ ਹੋਇਆ ਹੈ। ਇਥੇ ਲੋਕ ਕੋਠੀਆਂ ਵਿਚ ਵਸਦੇ ਹਨ ਔਰ ਸਿਨੇਮੇ ਘਰਾਂ ਵਿਚ ਜਾਕੇ ਨਾਚ ਦੇਖਦੇ ਹਨ। ਪਰ ਸਾਡੇ ਉਥੇ ਨਿੱਤ ਨਵੀਂ ਲੜਾਈ ਰਹਿੰਦੀ ਹੈ। ਉਥੇ ਬਾਰਡਰ ਤੇ ਬੈਠੇ ਬਾਲ ਬੱਚੇ ਲੋਕਾਂ ਦੇ ਘਰਾਂ ਵਿਚ ਰੋਟੀ ਮੰਗਦੇ ਫਿਰਦੇ ਹਨ। ਉਥੇ ਕਰਜ਼ੇ ਮੁਆਫ ਕੀਤੇ ਜਾਣ ਔਰ ਛੋਟੇ ਛੋਟੇ ਲੋਕਾਂ ਤੇ ਵਿਆਜ ਦੀ ਦਰ ਘਟ ਕੀਤੀ ਜਾਏ। ਉਨ੍ਹਾਂ ਲੋਕਾਂ ਨੂੰ ਕੰਮ ਦਿੱਤਾ ਜਾਏ ਤਾਂਕਿ ਉਹ ਲੋਕ ਆਪਣੀ ਰੋਜ਼ੀ ਕਮਾ ਕੇ ਰੋਟੀ ਖਾ ਸਕਣ। ਪਿਛਲੇ 30 ਸਾਲਾਂ ਵਿਚ ਇਨ੍ਹਾਂ ਲੋਕਾਂ ਲਈ ਕੁਝ ਨਹੀਂ ਕੀਤਾ ਗਿਆ ਹੈ।

**ਸ੍ਰੀ ਡਿਪਟੀ ਸਪੀਕਰ:** ਤੁਹਾਡਾ ਸਮਾਂ ਖਤਮ ਹੋ ਗਿਆ ਹੈ। ਹੁਣ ਚੀਮਾ ਸਾਹਿਬ ਬੋਲਣਗੇ।

**ਸਰਦਾਰ ਸਵਰਣ ਸਿੰਘ:** ਮੈਨੂੰ ਇਸ ਗਲ ਦਾ ਮਾਨ ਪ੍ਰਾਪਤ ਹੈ ਕਿ ਤੁਸੀਂ ਵੀ ਸਾਡੇ ਜ਼ਿਲ੍ਹੇ ਦੇ ਹੋ।

**ਸ੍ਰੀ ਡਿਪਟੀ ਸਪੀਕਰ:** ਮੇਰੀ ਬੇਨਤੀ ਹੈ ਕਿ ਤੁਹਾਡਾ ਸਮਾਂ ਸਮਾਪਤ ਹੋ ਗਿਆ ਹੈ।

**ਸਰਦਾਰ ਸਵਰਣ ਸਿੰਘ:** ਜੋ ਬਜਟ ਪੇਸ਼ ਹੋਇਆ ਹੈ ਉਸ ਦਾ ਮੈਂ ਸਮਰਥਨ ਕਰਦਾ ਹਾਂ ਔਰ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ।

**ਸਰਦਾਰ ਗੁਰਬਚਨ ਸਿੰਘ ਚੀਮਾ** (ਦਸੂਹਾ): ਡਿਪਟੀ ਸਪੀਕਰ ਸਾਹਿਬ, ਹੁਣ ਤੋਂ ਪਹਿਲਾਂ ਜਿਨ੍ਹਾਂ ਦੋਸਤਾਂ ਨੇ ਉਨ੍ਹਾਂ ਬੈਂਚਾਂ ਤੋਂ ਜਾਂ ਇਨ੍ਹਾਂ ਬੈਂਚਾਂ ਤੋਂ ਸਪੀਚਾਂ ਕੀਤੀਆਂ ਹਨ, ਉਨ੍ਹਾਂ ਨੇ ਸਿਵਾਏ ਇਹ ਸਿੱਧ ਕਰਨ ਤੋਂ ਕਿ ਉਹ ਕਿਸਾਨਾਂ ਦੇ ਹਿਤੂ ਹਨ, ਹੋਰ ਕੁਝ ਨਹੀਂ ਕਿਹਾ ਹੈ। ਪਰ ਇਹ ਸਾਰੀਆਂ ਕਿਸਾਨ ਮਾਰੂ ਸਰਕਾਰਾਂ ਸਨ। ਮੈਂ ਆਪਣੇ ਤਜਰਬੇ ਦੇ ਤੌਰ ਤੇ ਦੱਸ ਰਿਹਾ ਹਾਂ ਕਿ 1947 ਦੇ ਵਿਚ ਪਹਿਲਾਂ ਅਸੀਂ ਉਜੜ ਕੇ ਆਏ ਸੀ ਅਤੇ ਸਾਡੀਆਂ ਜ਼ਮੀਨਾਂ ਪਾਕਿਸਤਾਨ ਦੇ ਵਿਚ ਰਹਿ ਗਈਆਂ ਸਨ। ਉਸ ਤੋਂ ਬਾਅਦ ਇਥੇ ਆਏ ਔਰ ਸਾਡੀਆਂ ਜ਼ਮੀਨਾਂ ਤੇ ਕੱਟ ਲੱਗੀ।

**ਇਕ ਅਵਾਜ਼:** ਉਸ ਵੇਲੇ ਕਿਸ ਦੀ ਸਰਕਾਰ ਸੀ।

**ਸਰਦਾਰ ਗੁਰਬਚਨ ਸਿੰਘ ਚੀਮਾ:** ਸਰਕਾਰ ਭਾਵੇਂ ਕਿਸੇ ਦੀ ਵੀ ਹੋਵੇ ਇਹ ਗੱਲ ਨਹੀਂ ਹੈ। ਉਸ ਵੇਲੇ ਨਵਾਂ ਕਾਨੂੰਨ ਬਣਾਇਆ ਗਿਆ ਸੀ ਕਿ 50 ਸਟੈਂਡਰਡ ਏਕੜ ਤੋਂ ਵੱਧ ਜ਼ਮੀਨ ਨਹੀਂ ਰੱਖ ਸਕਦੇ ਅਤੇ ਜ਼ਿਮੀਦਾਰਾਂ ਦੀਆਂ ਜ਼ਮੀਨਾਂ ਤੇ ਕੱਟ ਲਗੀ ਸੀ, ਪਰ ਉਸ ਤੋਂ ਬਾਅਦ ਸਰਕਾਰ ਨੇ ਫਿਰ ਕਾਨੂੰਨ ਪਾਸ ਕਰਕੇ ਜ਼ਮੀਨਾਂ ਤੇ ਹੋਰ ਕੱਟ ਲਗਾ ਦਿਤੀ ਅਤੇ ਫਿਰ 30 ਸਟੈਂਡਰਡ ਏਕੜ ਤੱਕ ਕਰ ਦਿੱਤਾ ਸੀ। ਔਰ ਹੁਣ ਇਹ ਘੱਟ ਘੱਟ ਕੇ 17 ਸਟੈਂਡਰਡ ਏਕੜ ਤੱਕ ਰਹਿ ਗਈ ਹੈ ਔਰ ਇਸ ਦੇ ਨਾਲ ਜ਼ਿਮੀਦਾਰ ਕਿੰਨਾ ਕਮਜ਼ੋਰ ਹੋਇਆ ਹੈ। ਮੈਂ ਇਹ ਕਹਾਂਗਾ ਕਿ ਜਿਹੜੀ ਪਹਿਲੀ ਸਰਕਾਰ ਸੀ ਉਸ ਨੇ ਜ਼ਿਮੀਦਾਰਾਂ ਦਾ ਕੋਈ ਖਿਆਲ ਨਹੀਂ ਕੀਤਾ ਅਤੇ ਨਾ ਹੀ ਹੁਣ ਦੀ ਕਿਸਾਨਾਂ ਦੀ ਸਰਕਾਰ ਕਹਿਣ ਵਾਲੀ ਕਿਸਾਨਾਂ ਦੇ ਫਾਇਦੇ ਦੀ ਗੱਲ ਕਰਦੀ ਹੈ। ਪਹਿਲੀ ਸਰਕਾਰ ਨੇ ਜ਼ਮੀਨਾਂ ਜ਼ਿਮੀਦਾਰਾਂ ਦੀਆਂ ਖੋਹ ਲਈਆਂ ਅਤੇ ਹੁਣ ਦੀ ਸਰਕਾਰ ਉਨ੍ਹਾਂ ਨੂੰ ਭਾਅ ਘੱਟ ਦੇ ਕੇ ਮਾਰ ਰਹੀ ਹੈ। ਇਸ ਲਈ ਮੈਂ ਕਹਾਂਗਾ ਕਿ ਪਹਿਲੀ ਅਤੇ ਹੁਣ ਦੀ ਸਰਕਾਰ ਨੇ ਕਿਸਾਨਾਂ ਦੇ

[ਸਰਦਾਰ ਗੁਰਬਚਨ ਸਿੰਘ ਚੀਮਾ]

ਵੱਲ ਕੋਈ ਉਚੇਚਾ ਧਿਆਨ ਨਹੀਂ ਦਿੱਤਾ ਹੈ । ਇਸ ਸਲਾਨਾ ਪਲਾਨ 1979-80 ਦੇ ਵਿਚ ਦਿੱਤਾ ਹੋਇਆ ਹੈ ਕਿ ਵ੍ਹੀਟ ਅਤੇ ਚਾਵਲ ਦੀ ਪੈਦਾਵਾਰ ਕਾਫੀ ਮਾਤਰਾ ਦੇ ਵਿਚ ਕਿਸਾਨਾਂ ਨੇ ਵਧਾਈ ਹੈ ਅਤੇ ਵ੍ਹੀਟ ਦੀ ਪੈਦਾਵਾਰ ਪਹਿਲੇ ਨਾਲੋਂ ਵੀ ਜ਼ਿਆਦਾ ਵੱਧ ਗਈ ਹੈ । ਬੜੀ ਖੁਸ਼ੀ ਦੀ ਗੱਲ ਹੈ ਕਿ ਕਣਕ ਦੀ ਪੈਦਾਵਾਰ ਦੇ ਵਿਚ ਵਾਧਾ ਹੋਇਆ ਹੈ। ਇਨ੍ਹਾਂ ਦੇ ਇੰਸਪੈਕਟਰ ਰੋਜ਼ ਪਿੰਡਾਂ ਦੇ ਵਿਚ ਜਾ ਕੇ ਕਿਸਾਨਾਂ ਨੂੰ ਕਹਿੰਦੇ ਹਨ ਕਿ ਤੁਸੀਂ ਚਾਵਲ ਬੀਜੋ ਅਨਾਜ ਨਾ ਬੀਜੋ ਅਤੇ ਕਹਿੰਦੇ ਹਨ ਕਿ ਸੁਪੀਰੀਅਰ ਕੁਆਲਿਟੀ ਦੀ ਬਾਸਮਤੀ ਬੀਜੋ ਤਾਂਕਿ ਐਕਸਪੋਰਟ ਕਰ ਸਕੀਏ। ਪਤਾ ਨਹੀਂ ਇਨ੍ਹਾਂ ਦੇ ਕੋਲ ਸਟੋਰੇਜ਼ ਕਪੈਸਿਟੀ ਘੱਟ ਹੈ ਜਿਸ ਕਰਕੇ ਇਸ ਤਰ੍ਹਾਂ ਦਾ ਪ੍ਰਚਾਰ ਕਰ ਰਹੇ ਹਨ ਤਾਂਕਿ ਅਨਾਜ ਸਟੋਰ ਨਾ ਕਰਨਾ ਪੈ ਜਾਵੇ । ਇਹ ਕਹਿੰਦੇ ਹਨ ਕਿ ਬਾਸਮਤੀ ਬੀਜੋ ਝੋਨਾ ਨਾ ਬੀਜੋ ਕਿਉਂਕਿ ਇਨ੍ਹਾਂ ਨੂੰ ਪਤਾ ਹੈ ਕਿ ਝੋਨੇ ਦੀ ਝਾੜ ਬਹੁਤ ਜ਼ਿਆਦਾ ਹੁੰਦੀ ਹੈ। ਜਿਸ ਤਰ੍ਹਾਂ ਪਹਿਲੇ ਇਹ ਕਹਿੰਦੇ ਰਹੇ ਹਨ ਕਿ ਤੁਸੀਂ ਬਾਸਮਤੀ ਬੀਜੋ ਅਸੀਂ ਐਕਸਪੋਰਟ ਕਰਾਂਗੇ, ਚਾਵਲ ਐਕਸਪੋਰਟ ਕਰਾਂਗੇ ਪਰ ਕੀਤਾ ਕੀ ਹੈ ਇਹ ਤਹਾਨੂੰ ਸਾਰਿਆਂ ਨੂੰ ਪਤਾ ਹੈ। ਹਾਲੇ ਮੰਡੀਆਂ ਦੇ ਵਿਚ ਅਨਾਜ ਆਉਣਾ ਸ਼ੁਰੂ ਨਹੀਂ ਹੋਇਆ ਹੈ ਇਹ ਕਹਿੰਦੇ ਹਨ ਕਿ ਅਨਾਜ ਨੂੰ ਮੰਡੀਆਂ ਦੇ ਵਿਚ ਬਾਅਦ ਵਿਚ ਲਿਆਉਣਾ ਚਾਹੀਦਾ ਹੈ ਤਾਂਕਿ ਉਸ ਦੇ ਭਾਅ ਵੱਧ ਜਾਣ। ਅਨਾਜ ਨੂੰ ਸਟੋਰ ਕਰਨ ਲਈ ਇਨ੍ਹਾਂ ਕੋਲ ਥਾਂ ਨਹੀਂ ਹੈ ।ਸੈਂਟਰ ਦੀ ਗੌਰਮਿੰਟ ਨੇ ਵੀ ਇਨ੍ਹਾਂ ਦੀ ਗੱਲ ਨਹੀਂ ਮੰਨੀ, ਉਹ ਕਹਿੰਦੀ ਹੈ ਕਿ ਸਾਡੇ ਕੋਲ ਸਟੋਰ ਕਰਨ ਦੀ ਥਾਂ ਨਹੀਂ ਹੈ । ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਜੇਕਰ ਤੁਸੀਂ ਕਿਸਾਨਾਂ ਦਾ ਕੋਈ ਫਾਇਦਾ ਕਰਨਾ ਚਾਹੁੰਦੇ ਹੋ ਅਤੇ ਕਿਸਾਨਾਂ ਦੀ ਸਰਕਾਰ ਕਹਿੰਦੇ ਹੋ ਫਿਰ ਤੁਸੀਂ ਇਕ ਚੰਗਾ ਕੰਮ ਕਰ ਦਿਓ ਕਿ ਜਿਹੜਾ ਕਿਸਾਨਾਂ ਤੇ ਵੈਲਥ ਟੈਕਸ, ਐਸਟੇਟ ਡਿਊਟੀ ਗਿਫਟ ਟੈਕਸ ਤੇ ਜਿਹੜਾ ਟੈਕਸ ਲਗਦਾ ਹੈ ਉਸ ਨੂੰ ਖਤਮ ਕਰ ਦਿਓ ਤਾਂਕਿ ਲੋਕ ਤੁਹਾਨੂੰ ਯਾਦ ਕਰਨ ਕਿਉਂਕਿ ਹੁਣ ਸਿਰਫ ਤੁਸੀਂ ਦੋ ਸਾਲ ਹੋਰ ਰਹਿਣਾ ਹੈ। ਲੋਕ ਹਾਲੇ ਤੱਕ ਸਰ ਛੋਟੂ ਰਾਮ ਨੂੰ ਯਾਦ ਕਰਦੇ ਹਨ । (ਸ੍ਰੀ ਹਰਬੰਸ ਲਾਲ ਖੰਨਾ ਵਲੋਂ ਵਿਘਨ)

**ਹਾਜੀ ਅਨਵਰ ਅਹਿਮਦ ਖਾਨ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਗੁਰਬਚਨ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਜੇ ਕਰ ਅਸੀਂ ਨਹੀਂ ਕਰ ਸਕੇ ਤਾਂ ਹੀ ਤਹਾਨੂੰ ਕਹਿ ਰਿਹਾ ਹਾਂ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜ਼ਿਮੀਦਾਰਾਂ ਦੇ ਕੋਲ ਕੋਈ ਦੋ ਨੰਬਰ ਦਾ ਪੈਸਾ ਨਹੀਂ ਹੁੰਦਾ। ਉਨ੍ਹਾਂ ਦੇ ਕੋਲ ਅਸਲੀ ਇਕ ਨੰਬਰ ਦਾ ਪੈਸਾ ਹੁੰਦਾ ਹੈ। ਦੋ ਨੰਬਰ ਦੀ ਬਲੈਕ ਮਨੀ ਸਿਰਫ ਵਪਾਰੀਆਂ ਅਤੇ ਦੁਕਾਨਦਾਰਾਂ ਦੇ ਕੋਲ ਹੀ ਹੁੰਦਾ ਹੈ ਉਹ ਹੀ ਟੈਕਸਾਂ ਦੇ ਵਿਚ ਹੇਰਾਫੇਰੀ ਕਰਦੇ ਹਨ। ਕਿਸਾਨ ਤਾਂ ਵਕੀਲ ਵੀ ਨਹੀਂ ਕਰ ਸਕਦੇ । ਦੁਕਾਨਦਾਰ ਤਾਂ ਵਕੀਲ ਕਰਕੇ ਆਪਣਾ ਕੇਸ ਲੜ ਲੈਂਦਾ ਹੈ ਪਰ ਕਿਸਾਨਾਂ ਦੇ ਉਤੇ ਇਨਕਮਟੈਕਸ ਦੇ ਅਫਸਰ ਆਪਣੇ ਆਪ ਹੀ ਟੈਕਸ ਨੂੰ ਅਸੈਸ ਕਰਕੇ ਲਗਾ ਦਿੰਦੇ ਹਨ ਜਿਸ ਕਰਕੇ ਕਿਸਾਨਾਂ ਨੂੰ ਕਾਫੀ ਮਾਤਰਾ ਦੇ ਵਿਚ ਟੈਕਸ ਦੇਣਾ ਪੈਂਦਾ ਹੈ। ਇਸ ਦੇ ਨਾਲ ਹੀ, ਪੰਜਾਬ ਦੇ ਤਿੰਨ ਜ਼ਿਲ੍ਹਿਆਂ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣੇ ਦੇ ਵਿਚ ਕਿਸਾਨ ਆਪਣੀ ਜ਼ਮੀਨਾਂ ਦੀ ਰਜਿਸਟਰੀਆਂ ਨਹੀਂ ਕਰਵਾ ਸਕਦੇ। ਸਰਕਾਰ ਨੇ ਰਜਿਸਟਰੀਆਂ ਕਰਨੀਆਂ ਬੰਦ ਕਰ ਦਿਤੀਆਂ ਹਨ ਜਿਸ ਦੇ ਨਾਲ ਉਨ੍ਹਾਂ ਨੂੰ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਕਿਉਂਕਿ ਉਹ ਆਪਣੀ ਜ਼ਮੀਨ ਵੇਚ ਕੇ

**Expunged as ordered by the Chair.

ਕੋਈ ਹੋਰ ਕੰਮ ਕਾਰ ਕਰ ਲੈਂਦਾ ਸੀ ਅਤੇ ਜ਼ਮੀਨ ਖਰੀਦ ਲੈਂਦਾ ਸੀ ਅਤੇ ਜਿੰਦਗੀ ਦੀ ਲੋੜ ਨੂੰ ਪੂਰਾ ਕਰ ਸਕਦਾ ਸੀ ਪਰ ਸਰਕਾਰ ਨੂੰ ਇਨ੍ਹਾਂ ਤਿੰਨ ਜ਼ਿਲ੍ਹਿਆਂ ਦੀਆਂ ਰਜਿਸਟਰੀਆਂ ਨਾ ਕਰਵਾਉਣ ਦੀ ਪਾਬੰਦੀ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਇਹ ਤਾਂ ਇਕ ਨਵਾਂ ਪਾਕਿਸਤਾਨ ਇਨ੍ਹਾਂ ਤਿੰਨ ਜ਼ਿਲ੍ਹਿਆਂ ਲਈ ਬਣ ਗਿਆ ਹੈ। ਉਨ੍ਹਾਂ ਦੇ ਨਾਲ ਇਹ ਜਿਹੜਾ ਧੱਕਾ ਹੋ ਰਿਹਾ ਹੈ ਇਸ ਨੂੰ ਦੂਰ ਕਰਨਾ ਚਾਹੀਦਾ ਹੈ ਜਦ ਕਿ ਇਨ੍ਹਾਂ ਤਿੰਨ ਜ਼ਿਲ੍ਹਿਆਂ ਦੇ ਵਿਚ ਕਾਰਖਾਨੇਦਾਰ ਕਰੋੜਾਂ ਰੁਪਏ ਦੇ ਮਾਲਕ ਬੈਠੇ ਹੋਏ ਹਨ ਉਨ੍ਹਾਂ ਤੇ ਕਿਸੇ ਕਿਸਮ ਦੀ ਪਾਬੰਦੀ ਨਹੀਂ ਹੈ। ਕਿਸਾਨ ਦੇ ਕੋਲ 2 ਢਾਈ ਕਿੱਲੇ ਹੀ ਜ਼ਮੀਨ ਹੁੰਦੀ ਹੈ ਪਰ ਉਸ ਤੇ ਰਜਿਸਟਰੀਆਂ ਦੀ ਪਾਬੰਦੀ ਲਗੀ ਹੋਈ ਹੈ। ਫਿਰ ਕਿਸਾਨ ਆਪਣੀ ਪੈਦਾਵਾਰ ਆਪ ਪੈਦਾ ਕਰਦਾ ਹੈ ਪਰ ਉਸ ਦੇ ਭਾਅ ਕੋਈ ਹੋਰ ਨਿਸ਼ਚਿਤ ਕਰਦਾ ਹੈ। ਨਿਸ਼ਚਿਤ ਭਾਅ ਕਰਨ ਵਾਲੇ ਵੀ ਵਪਾਰੀ ਹਨ ਉਨ੍ਹਾਂ ਨੂੰ ਜ਼ਿਮੀਦਾਰ ਦਾ ਪਤਾ ਤੱਕ ਨਹੀਂ ਹੈ ਫਿਰ ਕਿਸਾਨ ਨੂੰ ਕਿਸ ਤਰ੍ਹਾਂ ਠੀਕ ਭਾਅ ਮਿਲ ਸਕਦੇ ਹਨ? ਪਰ ਕਾਰਖਾਨੇਦਾਰ, ਦੁਕਾਨਦਾਰ ਆਪਣੀ ਚੀਜ਼ਾਂ ਦੇ ਭਾਅ ਆਪ ਨਿਸ਼ਚਿਤ ਕਰਦਾ ਹੈ। ਆਲੂਆਂ ਦੇ ਬਾਰੇ ਕਿਹਾ ਗਿਆ ਹੈ ਕਿ 1979-80 ਦੇ ਵਿਚ ਇਸ ਦੀ ਪੈਦਾਵਾਰ ਹੋਰ 7% ਵੱਧ ਜਾਵੇਗੀ ਅੱਜ ਦੀ ਹਿੰਦ ਸਮਾਚਾਰ ਦੇ ਵਿਚ ਇਕ ਖਬਰ ਆਈ ਹੈ ਕਿ ਪੰਜਾਬ ਦੇ ਆਲੂਆਂ ਦੇ ਕਾਸ਼ਤਕਾਰਾਂ ਨੂੰ ਹਾਲੇ ਤੱਕ ਆਪਣੀ ਕਾਸ਼ਤ ਦਾ ਮੁੱਲ ਨਹੀਂ ਮਿਲਿਆ ਹੈ ਉਨ੍ਹਾਂ ਨੂੰ ਕੂਪਨ ਦਿੱਤੇ ਜਾ ਰਹੇ ਹਨ ਔਰ ਕਹਿੰਦੇ ਹਨ ਕਿ ਮਹੀਨਾ ਡੇਢ ਮਹੀਨਾ ਹੋਰ ਲਗ ਜਾਵੇਗਾ ਜਦ ਕਿ ਗੁਰਦੁਆਰਾ ਇਲੈਕਸ਼ਨਾਂ ਦੇ ਵਿਚ ਇਹ ਕਹਿੰਦੇ ਹੁੰਦੇ ਸਨ ਕਿ ਅਸੀਂ ਆਲੂਆਂ ਦੇ ਕਾਸ਼ਤਕਾਰਾਂ ਨੂੰ ਪੈਸੇ ਦੇ ਰਹੇ ਹਾਂ। ਇਲੈਕਸ਼ਨਾਂ ਖਤਮ ਹੋਈਆਂ ਤਾਂ ਇਹ ਸਰਕਾਰ ਵੀ ਭੱਜ ਗਈ ਹੈ। ਪਰ ਹੁਣ ਫਿਰ ਸਰਕਾਰ ਕਹਿ ਰਹੀ ਹੈ ਕਿ ਅਸੀਂ ਆਲੂਆਂ ਦੀ ਐਕਸਪੋਰਟ ਕਰਾਂਗੇ। ਤੁਸੀਂ ਆਲੂ ਹੋਰ ਬੀਜੋ ਔਰ ਇਹ ਇਸ ਸਾਲ 7% ਹੋਰ ਵੱਧ ਜਾਣਾ ਹੈ ਔਰ ਫਿਰ ਇਸ ਦੀ ਪੈਦਾਵਾਰ 50% ਹੋਰ ਜ਼ਿਆਦਾ ਹੋ ਜਾਣੀ ਹੈ। (ਵਿਘਨ)

(ਇਸ ਸਮੇਂ ਡਾਕਟਰ ਕੇਵਲ ਕ੍ਰਿਸ਼ਨ ਜੀ ਚੀਮਾ ਸਾਹਿਬ ਨੂੰ ਕੁਝ ਪੁਆਇੰਟਸ ਬਾਰੇ ਦਸ ਰਹੇ ਸਨ)

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਆਪਣੇ ਟਾਈਮ ਦੇ ਵਿਚ ਬੋਲਣਾ, ਹੁਣ ਤੁਸੀਂ ਚੀਮਾ ਸਾਹਿਬ ਨੂੰ ਆਪਣੀ ਗੱਲ ਕਰਨ ਦਿਓ।

**ਸਰਦਾਰ ਗੁਰਬਚਨ ਸਿੰਘ ਚੀਮਾ** : ਆਲੂਆਂ ਦਾ ਜੋ ਹਾਲ ਹੋਇਆ ਹੈ ਉਸ ਬਾਰੇ ਸਾਰੇ ਮੈਂਬਰ ਸਾਹਿਬਾਨ ਨੂੰ ਪਤਾ ਹੈ ਅਤੇ ਹੁਣ ਗੰਨੇ ਦਾ ਕੀ ਹਾਲ ਹੋ ਰਿਹਾ ਹੈ? ਇਸ ਤਰ੍ਹਾਂ ਦਾ ਹਾਲ ਪਹਿਲੇ ਕਦੇ ਨਹੀਂ ਹੋਇਆ ਸੀ। ਹੁਣ ਗੰਨੇ ਨੂੰ ਕੋਈ ਚੁੱਕਦਾ ਹੀ ਨਹੀਂ ਅਤੇ ਗੰਨੇ ਦਾ ਭਾਅ ਇਸ ਸਮੇਂ ਰੁ. 10-50 ਪੈਸੇ ਹੈ ਜਦ ਕਿ ਬਾਲਣ ਦਾ ਭਾਅ ਇਸ ਨਾਲੋਂ ਦੁੱਗਣਾ ਹੈ। ਫਿਰ ਲੋਕ ਜੰਗਲਾਂ ਦੇ ਵਿਚ ਬਾਲਣ ਹੀ ਲਗਾ ਲੈਣਗੇ ਅਤੇ ਉਸ ਨੂੰ ਕੱਟ ਕੇ ਜ਼ਿਆਦਾ ਪੈਸੇ ਕਮਾ ਲੈਣਗੇ। ਉਨ੍ਹਾਂ ਨੂੰ ਗੰਨਾ ਬੀਜਣ ਦੀ ਕੀ ਲੋੜ ਹੈ? ਹੁਣ ਇਹ ਕਮਰਸ਼ੀਅਲ ਕਰਾਪ ਕਿੱਥੇ ਰਹਿ ਗਈ ਹੈ? ਹੁਣ ਤਾਂ ਕਿਸਾਨ ਨੂੰ ਮਜ਼ਦੂਰ ਕਹਿੰਦਾ ਹਾਂ ਕਿ ਭਾਵੇਂ ਕਣਕ ਦੀ ਕੱਟਵਾਈ ਕਰਵਾ ਲਵੋ ਭਾਵੇਂ ਗੰਨੇ ਦੀ ਸਫਾਈ ਕਰਵਾ ਲਵੋ। ਇਸੇ ਤਰ੍ਹਾਂ ਕਪਾਹ ਦੀ ਪੈਦਾਵਾਰ ਕਾਫੀ ਵੱਧੀ ਸੀ। 1978-79 ਦੇ ਵਿਚ ਇਸ ਦੀ ਪੈਦਾਵਾਰ 13 ਲੱਖ ਟਨ ਹੋਈ ਸੀ ਅਤੇ ਹੁਣ ਇਸ ਦੀ ਪੈਦਾਵਾਰ ਸਾਢੇ 13 ਲੱਖ ਟਨ ਹੋਣ ਦਾ ਅਨੁਮਾਨ ਹੈ। ਪਰ ਜ਼ਿਮੀਦਾਰ ਨੂੰ ਉਸ ਦੀ ਮੇਹਨਤ ਦਾ ਫੱਲ ਨਹੀਂ ਮਿਲ ਰਿਹਾ ਹੈ ਅਤੇ ਨਾ ਉਸ ਨੂੰ ਪੂਰੀ ਕੀਮਤ ਮਿਲ ਰਹੀ ਹੈ। ਜੇਕਰ ਤੁਸੀਂ ਕੁਝ ਨਹੀਂ ਕਰ ਸਕਦੇ ਤਾਂ ਕਮ-ਅਜ਼-ਕਮ ਉਨ੍ਹਾਂ ਨੂੰ ਪੈਦਾਵਾਰ ਵੱਧ ਕਰਨ ਦੇ ਪ੍ਰਸ਼ੰਸਾ ਪੱਤਰ ਹੀ ਦੇ ਦਿਓ।

[ਸਰਦਾਰ ਗੁਰਬਚਨ ਸਿੰਘ ਚੀਮਾ]

ਤਾਂ ਕਿ ਉਨ੍ਹਾਂ ਦੇ ਵਿਚ ਉਤਸ਼ਾਹ ਪੈਦਾ ਹੋਵੇ। ਇਸ ਦੀਆਂ ਕੀਮਤਾਂ ਵਧਾ ਦੇਣੀਆਂ ਚਾਹੀਦੀਆਂ ਹਨ। ਪਰ ਇਹ ਦਿੱਲੀ ਦੇ ਵਿਚ ਲਿਜਾ ਕੇ ਪਾਰਲੀਮੈਂਟ ਦੇ ਅਗੇ ਕਪਾਹ ਨੂੰ ਸਾੜਦੇ ਸਨ। ਮੈਂ ਕਹਿੰਦਾ ਹਾਂ ਕਿ ਤੁਸੀਂ ਬਜਾਏ ਦਿੱਲੀ ਦੇ ਵਿਚ ਸਾੜਨ ਦੇ ਇਸ ਨੂੰ ਅਸੈਂਬਲੀ ਦੇ ਅੱਗੇ ਹੀ ਸਾੜ ਦਿਆ ਕਰੋ ਤਾਂ ਕਿ ਤੁਹਾਡਾ ਦਿੱਲੀ ਜਾਣ ਦਾ ਖਰਚਾ ਵੀ ਘੱਟ ਜਾਵੇਗਾ। ਪੰਜਾਬ ਸਾਰੇ ਹਿੰਦੁਸਤਾਨ ਨੂੰ ਅਨਾਜ ਸਪਲਾਈ ਕਰਦਾ ਹੈ। ਉਸ ਨੂੰ ਉਸਦੀਆਂ ਚੀਜ਼ਾਂ ਦੇ ਭਾਅ ਠੀਕ ਮਿਲਣੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿੱਗਰੀ ਅਤੇ ਪੋਲਟਰੀ ਜ਼ਿਮੀਦਾਰ ਦੀ ਤਬਾਹ ਹੋ ਰਹੀ ਹੈ। ਇਹ ਜਿਹੜਾ ਜ਼ਿਮੀਦਾਰ ਦਾ ਸਾਈਡ ਬਿਜ਼ਨੈਸ ਹੈ ਇਹ ਤਬਾਹ ਹੋ ਰਿਹਾ ਹੈ। ਮਿੱਲ ਵਾਲੇ ਸਾਰਾ ਰਾਈਸ ਪਾਲਿਸ਼ ਖਰੀਦ ਲੈਂਦੇ ਹਨ ਅਤੇ ਉਸ ਵਿਚ ਫੱਕ ਮਿਲਾ ਲੈਂਦੇ ਹਨ। (ਵਿਘਨ) ਪੋਲਟਰੀ ਅਤੇ ਪਿੱਗਰੀ ਬੁਰੀ ਤਰ੍ਹਾਂ ਫੇਲ੍ਹ ਹੋ ਰਹੀ ਹੈ। ਇਸ ਨੂੰ ਬਚਾਉਣ ਦੇ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ।

ਇਸ ਤੋਂ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਔਲਿਆਂ ਨਾਲ 40 ਪਿੰਡ ਤਬਾਹ ਹੋਏ ਹਨ ਪਰ ਉਨ੍ਹਾਂ ਨੂੰ ਅਜੇ ਤੱਕ ਕੋਈ ਪੈਸਾ ਨਹੀਂ ਦਿਤਾ ਗਿਆ। ਹੋਰ ਜਿੱਥੇ ਕਿਤੇ ਨੁਕਸਾਨ ਹੋਇਆ ਹੈ ਉਨ੍ਹਾਂ ਦੀ ਤਾਂ ਮੱਦਦ ਕੀਤੀ ਗਈ ਹੈ ਪਰ ਸਾਡੇ ਨਾਲ ਪਤਾ ਨਹੀਂ ਕਿਉਂ ਵਿੱਤਕਰਾ ਕੀਤਾ ਜਾ ਰਿਹਾ ਹੈ। ਸਾਡੇ ਹਲਕੇ ਨਾਲ ਇਸ ਕਰਕੇ ਸ਼ਾਇਦ ਵਿੱਤਕਰਾ ਕੀਤਾ ਜਾ ਰਿਹਾ ਹੈ ਕਿ ਉਥੇ ਦੇ ਲੋਕਾਂ ਨੇ ਕਾਂਗਰਸ ਨੂੰ ਵੋਟਾਂ ਪਾਈਆਂ ਹਨ। ਸਭ ਨਾਲ ਇਕੋ ਜਿਹਾ ਸਲੂਕ ਕਰਨਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬੀਮਾ ਸਕੀਮ ਜਲਦੀ ਲਾਗੂ ਕਰਨੀ ਚਾਹੀਦੀ ਹੈ। ਔਲਿਆਂ ਨਾਲ ਜ਼ਿਮੀਦਾਰਾਂ ਦੇ ਜਾਨਵਰ ਵੀ ਮਰ ਗਏ ਹਨ ਇਸ ਵਾਸਤੇ ਬੀਮਾ ਸਕੀਮ ਚਾਲੂ ਕਰਨੀ ਚਾਹੀਦੀ ਹੈ। ਫਸਲ ਵਾਸਤੇ ਤਾਂ ਜ਼ਿਮੀਦਾਰਾਂ ਨੂੰ ਕੁਝ ਮੱਦਦ ਮਿਲ ਗਈ ਹੈ ਪਰ ਜਿਹੜੇ ਜ਼ਿਮੀਦਾਰਾਂ ਦੇ ਔਲਿਆਂ ਆਦਿ ਨਾਲ ਜਾਨਵਰ ਮਰ ਜਾਂਦੇ ਹਨ ਇਸ ਵਾਸਤੇ ਵੀ ਬੀਮਾ ਸਕੀਮ ਚਾਲੂ ਕਰਨੀ ਚਾਹੀਦੀ ਹੈ। ਜਿਹੜੇ ਜ਼ਿਮੀਦਾਰਾਂ ਦੀਆਂ ਭਰੀਆਂ ਅੱਗ ਲੱਗਣ ਨਾਲ ਸੜ ਜਾਂਦੀਆਂ ਹਨ ਉਸ ਵਾਸਤੇ ਵੀ ਕੁਝ ਕਰਨਾ ਚਾਹੀਦਾ ਹੈ। ਇਸ ਵਾਸਤੇ ਬੀਮਾ ਸਕੀਮ ਚਾਲੂ ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਗੱਲ ਦੱਸਦਾ ਹਾਂ। ਮੇਰੇ ਹਲਕੇ ਵਿਚ ਪਿਛਲੇ ਸਾਲ ਇਕ ਜ਼ਿਮੀਦਾਰ ਦੀਆਂ 500 ਭਰੀਆਂ ਅੱਗ ਲੱਗਣ ਨਾਲ ਸੜ ਗਈਆਂ ਪਰ ਉਸਨੂੰ ਕੋਈ ਪੈਸਾ ਸਹਾਇਤਾ ਨਹੀਂ ਮਿਲੀ। ਇਹ ਠੀਕ ਹੈ ਕਿ ਔਲਿਆਂ ਨਾਲ ਅਗਰ ਜ਼ਿਮੀਦਾਰ ਦੀ ਫਸਲ ਦਾ ਨੁਕਸਾਨ ਹੋ ਜਾਵੇ ਤਾਂ ਮੱਦਦ ਕੀਤੀ ਜਾਂਦੀ ਹੈ ਇਸੇ ਤਰ੍ਹਾਂ ਹੀ ਅਗਰ ਅੱਗ ਲਗਣ ਨਾਲ ਜ਼ਿਮੀਦਾਰ ਦੀਆਂ ਭਰੀਆਂ ਸੜ ਜਾਣ ਤਾਂ ਇਸ ਵਾਸਤੇ ਵੀ ਕੁੱਝ ਕਰਨਾ ਚਾਹੀਦਾ ਹੈ। (ਵਿਘਨ)

ਡਿਪਟੀ ਸਪੀਕਰ ਸਾਹਿਬ, ਲੋਹਾ ਬਹੁਤ ਮਹਿੰਗਾ ਹੋ ਗਿਆ ਹੈ। ਇਸ ਕਰਕੇ ਜ਼ਿਮੀਦਾਰ ਨੂੰ ਸੰਦ ਬਹੁਤ ਮਹਿੰਗੇ ਭਾਅ ਪੈਂਦੇ ਹਨ। ਓਸ ਨੂੰ ਅੱਗੇ ਨਾਲੋਂ 3 ਗੁਣਾਂ ਜ਼ਿਆਦਾ ਕੀਮਤ ਦੇਣੀ ਪੈਂਦੀ ਹੈ। ਪਹਿਲੇ ਸਬਸਿਡੀ ਦਿੰਦੇ ਹੁੰਦੇ ਸੀ ਪਰ ਉਹ ਵੀ ਹੁਣ ਬੰਦ ਕਰ ਦਿੱਤੀ ਹੈ। ਐਗਰੀਕਲਚਰ ਮਨਿਸਟਰ ਸਾਹਿਬ ਬੈਠੇ ਹਨ ਮੈਂ ਓਨ੍ਹਾਂ ਨੂੰ ਕਹਾਂਗਾ ਕਿ ਉਹ ਇਨ੍ਹਾਂ ਗੱਲਾਂ ਵੱਲ ਧਿਆਨ ਦੇਣ ਅਤੇ ਕੁਝ ਕਰਕੇ ਦਿਖਾਉਣ ਤਾਂਕਿ ਜ਼ਿਮੀਦਾਰ ਤੁਹਾਡਾ ਨਾਮ ਲੈਂਦੇ ਰਹਿਣ।

**Mr. Deputy Speaker**: Please wind up.

**ਸਰਦਾਰ ਗੁਰਬਚਨ ਸਿਘ ਚੀਮਾ** : ਹੁਣ ਮੈਂ ਕੋਆਪ੍ਰੇਟਿਵ ਵੱਲ ਆਉਂਦਾ ਹਾਂ। ਬਰਾੜ ਸਾਹਿਬ ਬੈਠੇ ਹਨ ਮੈਂ ਉਨ੍ਹਾਂ ਨੂੰ ਕੋਆਪ੍ਰੇਟਿਵ ਦੇ ਬਾਰੇ ਕੁਝ ਸੁਜੈਸ਼ਨਜ਼ ਦਿਆਂਗਾ। ਇਹ ਜਿਹੜਾ ਇਨ੍ਹਾਂ ਨੇ 8-10 ਕੋਆਪ੍ਰੇਟਿਵ ਸੋਸਾਇਟੀਆਂ ਨੂੰ ਇਕੱਠਾ ਕਰਨ ਦਾ ਤਜਰਬਾ ਕੀਤਾ ਹੈ। ਇਹ ਤਜਰਬਾ ਠੀਕ ਨਹੀਂ ਰਹਿਣਾ। ਜਿਹੜੇ ਪਹਿਲੇ ਆਦਮੀ ਸੀ ਉਹੀ ਸੋਸਾਇਟੀਆਂ ਤੇ ਕਾਬਜ਼ ਹੋ ਰਹੇ ਹਨ। ਮੈਂ ਹੁਸ਼ਿਆਰਪੁਰ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਉਥੇ ਕੁਝ ਇਹੋ ਜਿਹੇ ਖਾਨਦਾਨ ਹਨ 'ਜਿਹੜੇ ਪੁਸ਼ਤਾਂ ਤੋਂ ਹੀ ਕੋਆਪ੍ਰੇਟਿਵ ਅਦਾਰੇ ਤੇ ਕਾਬਜ਼ ਬੈਠੇ ਹਨ। ਉਨ੍ਹਾਂ ਨੇ ਫਿਰ ਇਨ੍ਹਾਂ ਸੋਸਾਇਟੀਆਂ ਤੇ ਕਾਬਜ਼ ਹੋ ਜਾਣਾ ਹੈ। ਇਸ ਲਈ ਇਹ ਜਿਹੜੀਆਂ 8-10 ਸੋਸਾਇਟੀਆਂ ਇਕੱਠੀਆਂ ਕੀਤੀਆਂ ਹਨ ਇਹ ਤਜਰਬਾ ਠੀਕ ਨਹੀਂ ਰਹਿਣਾ। ਮੇਰੇ ਹਲਕੇ ਵਿਚ/ਇਕ ਪਿੰਡ ਪੱਸੀ ਕੰਡੀ ਹੈ। ਉਥੇ ਫੋਕਲ ਪੁਆਇੰਟ ਹੈ। ਉਥੇ ਇਕ ਬੈਂਕ ਬਣਿਆ ਹੈ। ਉਸ ਦੀ ਮੈਨੇਜਿੰਗ ਕਮੇਟੀ ਵੀ ਚੁਣੀ ਗਈ ਹੈ। ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਪਿੰਡ ਵਿਚ ਫੋਕਲ ਪੁਆਇੰਟ ਹੈ ਉਸ ਪਿੰਡ ਦਾ ਕੋਈ ਨੁਮਾਇੰਦਾ ਨਹੀਂ ਹੈ। ਜਿਹੜੀ ਇਸ ਪਿੰਡ ਦੀ ਸੋਸਾਇਟੀ ਸੀ ਉਹ ਮੁਨਾਫੇ ਵਿਚ ਜਾ ਰਹੀ ਸੀ ਅਤੇ ਉਸ ਦਾ ਮੁਨਾਫਾ ਹੋਰ ਦੂਸਰੇ ਆਦਮੀ ਖਾਣ ਲੱਗ ਪਏ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਕ ਦਿਨ ਉਨ੍ਹਾਂ ਨੇ ਬੈਂਕ ਤੇ ਤਾਲਾ ਲਗਾ ਦਿਤਾ। ਇਸ ਤੇ ਏ. ਆਰ. ਨੇ ਪਰਚਾ ਦਰਜ ਕਰਵਾ ਦਿੱਤਾ। ਅਸੀਂ ਵਿਚ ਪੈ ਪੁਆ ਕੇ ਉਹ ਤਾਲਾ ਖੁਲ੍ਹਵਾਇਆ। ਇਨ੍ਹਾਂ ਦੇ ਆਦਮੀ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ। ਉਹ ਲੁੱਟ ਰਹੇ ਹਨ। ਇਨ੍ਹਾਂ ਦੇ ਆਦਮੀ ਸੋਸਾਇਟੀਆਂ ਨੂੰ ਖਾ ਰਹੇ ਹਨ। (ਵਿਘਨ)

**Mr. Deputy Speaker**: Please wind up.

**ਸਰਦਾਰ ਗੁਰਬਚਨ ਸਿੰਘ ਚੀਮਾ** : ਜਿਨ੍ਹਾਂ ਜ਼ਿਮੀਦਾਰਾਂ ਨੇ 4-5 ਸੌ ਰੁਪਿਆ ਦੇਣਾ ਹੈ ਉਨ੍ਹਾਂ ਨੂੰ ਇਹ ਫੜਕੇ ਅੰਦਰ ਦੇਈ ਜਾਂਦੇ ਹਨ ਪਰ ਜਿਨ੍ਹਾਂ ਨੇ ਹਜ਼ਾਰਾਂ ਰੁਪਏ ਦੇਣੇ ਹਨ ਉਨ੍ਹਾਂ ਨੂੰ ਕੁਝ ਨਹੀਂ ਕਿਹਾ ਜਾਂਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਨੂੰਨ ਹਰ ਇਕ ਵਾਸਤੇ ਬਰਾਬਰ ਹੀ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਅਖਬਾਰ ਦੀ ਕਟਿੰਗ ਹੈ। ਇਸ ਵਿਚ ਦੱਸਿਆ ਗਿਆ ਹੈ ** ** **

**ਸ਼੍ਰੀ ਡਿਪਟੀ ਸਪੀਕਰ** : ਰਾਜ ਮੰਤਰੀ ਬਾਰੇ ਜਿਹੜੇ ਲਫਜ਼ ਕਹੇ ਗਏ ਹਨ ਉਹ ਐਕਸਪੰਜ ਕੀਤੇ ਜਾਂਦੇ ਹਨ।

**ਸਰਦਾਰ ਗੁਰਬਚਨ ਸਿੰਘ ਚੀਮਾ** : ਮੈਂ ਕਿਸੇ ਦਾ ਨਾਮ ਨਹੀਂ ਲਿਆ।

**ਸ਼੍ਰੀ ਡਿਪਟੀ ਸਪੀਕਰ**: ਇਸ ਤੋਂ ਉਪਰ ਹੋਰ ਨਾਮ ਲੈਣ ਵਾਲੀ ਕਿਹੜੀ ਗੱਲ ਹੈ।

**ਮਾਸਟਰ ਬਾਬੂ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਜਿਹੜੀ ਮੈਂ ਰੂਲਿੰਗ ਦਿੱਤੀ ਹੈ ਉਸ ਉਤੇ ਬਹਿਸ ਨਹੀਂ ਹੋ ਸਕਦੀ। ਤੁਸੀਂ ਰੂਲ 93 ਪੜ੍ਹੋ। This is no point of order. It is over ruled.

**ਚੌਧਰੀ ਬਲਰਾਮ ਜਾਖੜ** : ** ** **

---

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਜਾਣਦੇ ਹੋ ਕਿ ਗੱਲ ਕਰਨ ਦੇ ਬੜੇ ਢੰਗ ਹਨ । ਢੰਗ ਨਾਲ ਗੱਲ ਕੀਤੀ ਜਾਵੇ ਤਾਂ ਮੈਨੂੰ ਕੋਈ ਆਬਜੈਕਸ਼ਨ ਨਹੀਂ ।

**ਚੌਧਰੀ ਬਲਰਾਮ ਜਾਖੜ** : ** ** **

**Mr. Deputy Speaker:** This is no point of order. Rule 93 is very clear. ਜੇ ਤੁਸੀਂ ਇਸ ਰੂਲ ਨੂੰ ਪੜ੍ਹ ਲਵੋ ਤਾਂ ਫਿਰ ਤੁਸੀਂ ਮਹਿਸੂਸ ਕਰੋਗੇ ਕਿ ਇਸ ਤਰ੍ਹਾਂ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਗੁੰਜਾਇਸ਼ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**Mr. Deputy Speaker** : This is no point of order.

**Dr. Kewal Krishan:** ** ** **

**ਸ਼੍ਰੀ ਡਿਪਟੀ ਸਪੀਕਰ** : ਰੂਲ 93 ਬੜਾ ਕਲੀਅਰ ਹੈ। ਉਸ ਮੁਤਾਬਿਕ ਕਿਸੇ ਮਨਿਸਟਰ ਦੇ ਉਤੇ ਕੋਈ ਰਿਫਲੈਕਸ਼ਨ ਨਹੀਂ ਆ ਸਕਦੀ। ਜੇ ਕੋਈ ਐਸੀ ਗੱਲ ਕਰਨੀ ਹੈ ਤਾਂ ਸਬਸਟਾਂਟਿਵ ਮੋਸ਼ਨ ਚਾਹੀਦੀ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**Mr. Deputy Speaker**: It is ruled out. This is no point of order.

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਕਲੀਅਰ ਕਰਨਾ ਚਾਹੁੰਦਾ ਹਾਂ। ਤੁਸੀਂ ਰੂਲ 93 ਦੇ ਭਾਗ (2) ਦਾ (ਆਈ) ਭਾਗ ਪੜ੍ਹ ਲਵੋ, ਉਹ ਇਸ ਤਰ੍ਹਾਂ ਹੈ:—

"reflect upon the conduct of persons in high authority unless the discussion is based on a substantive motion drawn in proper terms........"

ਮਨਿਸਟਰ ਹਾਈ ਅਥਾਰਿਟੀ ਵਿਚ ਨਹੀਂ ਆਉਂਦੇ। ਮੈਂਬਰ ਵੀ ਹਾਈ ਅਥਾਰਿਟੀ ਵਿਚ ਨਹੀਂ ਆਉਂਦੇ ।

ਡਿਪਟੀ ਸਪੀਕਰ ਸਾਹਿਬ, ਰੂਲ 93 (ਏ) ਜਿਹੜਾ ਹੈ ਉਹ ਸਪੈਸੀਫੀਕਲੀ ਮੈਂਬਰ ਦੇ ਲਈ ਬਣਾਇਆ ਗਿਆ ਹੈ। ਉਹ ਮੈਂ ਪੜ੍ਹ ਦਿੰਦਾ ਹਾਂ :

"No allegation of a defamatory or incriminatory nature shall be made by a member against any person unless the member has given intimation at least one clear day in advance to the Speaker and also to the Minister concerned so that the Minister may be able to make an investigation into the matter for the purpose of a reply.

ਡਿਪਟੀ ਸਪੀਕਰ ਸਾਹਿਬ, ਮੈਂਬਰ ਔਰ ਮਨਿਸਟਰ ਦੇ ਮੁਤੱਲਕ ਸਪੈਸਿਫਿਕ ਰੂਲ ਬਣਾਇਆ ਹੈ। ਮਨਿਸਟਰ ਦੇ ਕੰਡਕਟ ਦੇ ਮੁਤੱਲਕ ਐਲੀਗੇਸ਼ਨਜ਼ ਲਾਏ ਜਾ ਸਕਦੇ [illegible] ਉਸ ਦੇ ਲਈ ਐਡਵਾਂਸ ਨੋਟਿਸ ਦੇਣਾ ਪੈਂਦਾ ਹੈ।

**ਸ਼੍ਰੀ ਡਿਪਟੀ ਸਪੀਕਰ** : ਪਰ ਮੇਰੇ ਕੋਲ ਕੋਈ ਐਡਵਾਂਸ ਇਨਫਰਮੇਸ਼ਨ ਨਹੀਂ ਆਈ ।

**ਸਰਦਾਰ ਉਮਰਾਓ ਸਿੰਘ** : ** ** **

---

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ:** ਪਰ ਮੈਨੂੰ ਕੋਈ ਐਡਵਾਂਸ ਨੋਟਿਸ ਨਹੀਂ ਮਿਲਿਆ। (ਵਿਘਨ) I am sorry. ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ:** ** ** **

**ਸ਼੍ਰੀ ਡਿਪਟੀ ਸਪੀਕਰ:** ਸੌਰੀ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ:** ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਸੁਣਦੇ ਹੀ ਨਹੀਂ ਤੇ ਪਹਿਲਾਂ ਹੀ ਕਹੀ ਜਾਂਦੇ ਹੋ ਕਿ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। (ਵਿਘਨ) ਰੂਲ 92 ਅੌਰ ਰੂਲ 93 ਵਿਚ ਡਿਫਰੇਂਸ ਕੀ ਹੈ, ਇਹ ਮੈਂ ਦੱਸਣਾ ਚਾਹੁੰਦਾ ਹਾਂ।

**ਸ਼੍ਰੀ ਡਿਪਟੀ ਸਪੀਕਰ:** ਮੈਂ ਇਹ ਬੇਨਤੀ ਕੀਤੀ ਹੈ ਕਿ Rule 93 is very clear.

**ਡਾਕਟਰ ਕੇਵਲ ਕ੍ਰਿਸ਼ਨ:** ਰੂਲ ਤਾਂ ਪੜ੍ਹ ਲਓ ਕਿ ਕੀ ਹੈ ?

**ਸਰਦਾਰ ਉਮਰਾਓ ਸਿੰਘ:** ਜੇ ਐਲੀਗੇਸ਼ਨ ਲਾ ਹੀ ਨਹੀਂ ਸਕਦੇ ਤਾਂ ਇਹ ਰੂਲ 93 ਰੱਖਣ ਦਾ ਕੀ ਫਾਇਦਾ ਹੈ। ਇਸ ਰੂਲ ਨੂੰ ਫਿਰ ਸਟੈਚੂਟ ਬੁਕ ਤੇ ਰਖਿਆ ਕਿਉਂ ਹੈ ?

**ਸ਼੍ਰੀ ਡਿਪਟੀ ਸਪੀਕਰ:** ਅਗਰ ਐਡਵਾਂਸ ਨੋਟਿਸ ਦਿਤਾ ਜਾਵੇ, ਪ੍ਰਾਇਰ ਪ੍ਰਮਿਸ਼ਨ ਲਈ ਜਾਵੇ ਤਾਂ ਇਹ ਰੂਲ 93 ਅਧੀਨ ਲਾਏ ਜਾ ਸਕਦੇ ਹਨ।

**ਸਰਦਾਰ ਉਮਰਾਓ ਸਿੰਘ:** ਇਸ ਦੇ ਮੁਤਾਬਿਕ ਐਲੀਗੇਸ਼ਨ ਲਾ ਸਕਦੇ ਹਾਂ। (ਵਿਘਨ)

**Mr. Deputy Speaker:** The Hon'ble Member has not fulfilled the condition mentioned in the Rules. He should act according to the Rules.

**Sardar Umrao Singh:** I would request you to please reconsider your ruling.

**Mr. Deputy Speaker:** There is no need of any discussion now. Please come to my Chamber and we will discuss it.

**Sardar Umrao Singh:** There is a matter of clarification of Rules. You may call the Advocate General. (*Interruption*) Let us have a clarification of the Rule.

**Mr. Deputy Speaker:** You are wasting the time of the House. Please take your seat now.

**Sardar Umrao Singh:** We can level charges according to the Rules.

**Mr. Deputy Speaker:** You cannot level charges according to the Rules. I have already expunged the undesirable words. (*Interruption and Noise in the House*) Sardar Umrao Singh, please take your seat now.

**ਡਾਕਟਰ ਕੇਵਲ ਕ੍ਰਿਸ਼ਨ:** ** ** **

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੈਂ ਬੇਨਤੀ ਕਰਾਂਗਾ ਕਿ ਤੁਸੀਂ ਤਸ਼ਰੀਫ ਰੱਖੋ ।

**ਕਾਮਰੇਡ ਸੱਤਪਾਲ ਡਾਂਗ :** ** ** ** **

**ਸ੍ਰੀ ਡਿਪਟੀ ਸਪੀਕਰ :** ਅਖਬਾਰਾਂ ਵਿਚ ਤਾਂ ਬਹੁਤ ਕੁਝ ਛਪਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ :** ** ** ** **

**Mr. Deputy Speaker :** This is no point of order.

**ਡਾਕਟਰ ਕੇਵਲ ਕ੍ਰਿਸ਼ਨ :** ** ** ** **

**Mr. Deputy Speaker :** This is no point of order ਤੁਸੀਂ ਹਾਊਸ ਦਾ ਸਮਾਂ ਜ਼ਾਇਆ ਕਰ ਰਹੇ ਹੋ। ਮੈਂ ਇਸ ਦੇ ਬਾਰੇ ਰੂਲਿੰਗ ਦੇ ਚੁੱਕਾ ਹਾਂ ਅਤੇ ਸਾਰਾ ਕੁਝ ਦੱਸ ਚੁੱਕਾ ਹਾਂ ਕਿ ਇਨ੍ਹਾਂ ਨੇ ਰੂਲ 93 ਦੇ ਤਹਿਤ ਮਨਜ਼ੂਰੀ ਨਹੀਂ ਲਈ।

**ਕਾਮਰੇਡ ਸੱਤ ਪਾਲ ਡਾਂਗ :** ਮਨਜ਼ੂਰੀ ਦੀ ਤਾਂ ਲੋੜ ਹੀ ਨਹੀਂ । Mr. Deputy Speaker, he is drawing your attention to a news published in the newspaper. He is not making any allegation. ਇਸ ਦੇ ਵਿਚ ਤਾਂ ਮਨਜ਼ੂਰੀ ਚਾਹੀਦੀ ਹੀ ਨਹੀਂ ।

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਇਹ ਸਾਡੇ ਫੰਡਾਮੈਂਟਲ ਰਾਈਟ ਦੀ ਗੱਲ ਹੈ। ਤੁਸੀਂ ਸਾਨੂੰ ਗੱਲ ਹੀ ਨਹੀਂ ਕਰਨ ਦਿੰਦੇ । ਤੁਸੀਂ ਸਾਡੀ ਕੋਈ ਗੱਲ ਹੀ ਨਹੀਂ ਸੁਣਦੇ । (ਵਿਘਨ)

**ਚੌਧਰੀ ਬਲਰਾਮ ਜਾਖੜ :** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਤੁਸੀਂ ਇਕ ਗੱਲ ਮੰਨ ਲਓ ਕਿ ਪਿਛਲੇ ਸੈਸ਼ਨ ਦਾ ਰਿਕਾਰਡ ਦੇਖ ਲਓ .........

**ਸ੍ਰੀ ਡਿਪਟੀ ਸਪੀਕਰ :** ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਉਥੇ ਬੈਠ ਕੇ ਗੱਲ ਕਰ ਲਵਾਂਗੇ ।

**ਚੌਧਰੀ ਬਲਰਾਮ ਜਾਖੜ :** ਤੁਸੀਂ ਪਿਛਲੇ ਸੈਸ਼ਨ ਦਾ ਰਿਕਾਰਡ ਤਾਂ ਦੇਖ ਲਓ। ਜੇ ਐਕਸਪੰਜ ਨਾ ਹੋਇਆ ਹੋਵੇ ......... (ਵਿਘਨ)

**ਸ੍ਰੀ ਡਿਪਟੀ ਸਪੀਕਰ :** ਤੁਸੀਂ ਮੇਰੇ ਕੋਲ ਚੈਂਬਰ ਵਿਚ ਆ ਜਾਣਾ, ਗੱਲ ਕਰ ਲਵਾਂਗੇ।

**ਚੌਧਰੀ ਬਲਰਾਮ ਜਾਖੜ :** ਡਿਪਟੀ ਸਪੀਕਰ ਸਾਹਿਬ, ਇਕ ਗੱਲ ਤੁਸੀਂ ਮੰਨੋ ਕਿ ਪਿਛਲੇ ਹਾਊਸ ਦਾ ਰਿਕਾਰਡ ਕਢਾ ਕੇ ਉਥੇ ਦੇਖ ਲੈਣਾ, ਅਸੀਂ ਆ ਜਾਵਾਂਗੇ।

**ਸ੍ਰੀ ਡਿਪਟੀ ਸਪੀਕਰ :** ਠੀਕ ਹੈ, ਦੇਖ ਲਵਾਂਗੇ । Please take your seat. (ਵਿਘਨ)

**ਸਰਦਾਰ ਉਮਰਾਓ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਦੇ ਮੁਤੱਲਕ ਰੂਲ ਪੜ੍ਹਨ ਲੱਗਾ ਹਾਂ।

**Mr. Deputy Speaker :** Please take your seat. We should not waste the time of the House.

---

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਮੈਨੂੰ ਸੁਣ ਤਾਂ ਲਓ। ਜੇ ਮੈਂ ਹਾਊਸ ਦਾ ਟਾਈਮ ਵੇਸਟ ਕਰਾਂਗਾ ਤਾਂ ਮੈਨੂੰ ਰੋਕ ਦੇਣਾ। ਮੈਨੂੰ ਪੁਆਇੰਟ ਆਫ ਆਰਡਰ ਰੇਜ਼ ਕਰਨ ਦਾ ਰਾਈਟ ਹੈ।

**ਸ੍ਰੀ ਡਿਪਟੀ ਸਪੀਕਰ** : ਪਹਿਲਾਂ ਜੋ ਤੁਸੀਂ ਕਿਹਾ ਹੈ, ਮੈਂ ਉਸ ਦੇ ਨਾਲ ਮੁਤਫਿਕ ਨਹੀਂ ਹਾਂ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਰੇਜ਼ ਕਰ ਰਿਹਾ ਹਾਂ। (ਵਿਘਨ) ਮੈਨੂੰ ਤੁਸੀਂ ਸੁਣ ਤਾਂ ਲਓ। ਇਥੇ ਪੁਆਇੰਟ ਆਫ ਆਰਡਰ ਰੇਜ਼ ਕੀਤੇ ਗਏ ਹਨ ਔਰ ਤੁਸੀਂ ਉਹ 'ਨੋ ਪੁਆਇੰਟ ਆਫ ਆਰਡਰ' ਡਿਕਲੇਅਰ ਕਰ ਦਿੱਤੇ ਹਨ। ਮੈਂ ਉਸਦੇ ਮੁਤੱਲਕ ਤੁਹਾਨੂੰ ਰੂਲਜ਼ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ। Let me speak.

**Mr. Deputy Speaker :** You should not waste the time of the House. Please take your seat.

**Sardar Umrao Singh :** I have a right to raise a point of order under the Rules.

**Mr. Deputy Speaker :** The matter is finished. Please take your seat.

**Sardar Umrao Singh :** I am raising another point of order. I want to bring to your notice Rule 105 of the Rules of Procedure and Conduct of Business in the Punjab Vidhan Sabha (Punjab Legislative Assembly).

**Mr. Deputy Speaker :** I am sorry, it is disallowed. I am not allowing you.

**Sardar Umrao Singh :** How can you disallow me to read the Rule ? Why did you keep this Rule on the statute book ?

**ਸ੍ਰੀ ਡਿਪਟੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਮੈਂ ਕਿਸ ਹੱਦ ਤੱਕ ਅਲਾਓ ਕਰਾਂਗਾ। ਇਸ ਹਾਊਸ ਵਿਚ ਪੁਆਇੰਟ ਆਫ਼ ਆਰਡਰ ਹੀ ਰੇਜ਼ ਨਹੀਂ ਕੀਤੇ ਜਾਣੇ, ਇਸ ਹਾਊਸ ਦੀ ਕਾਰਵਾਈ ਵੀ ਚਲਾਉਣੀ ਹੈ।

**Sardar Umrao Singh :** Rule 105 relates to points of order and decision thereon. Rule 105 provides that a point of order shall relate to the interpretation or enforcement of these Rules or such Articles of the Constitution as regulate the business of the House and shall raise a question which is within the cognizance of the Speaker.

ਡਿਪਟੀ ਸਪੀਕਰ ਸਾਹਿਬ, ਮੈਂ ਇਕ ਪੁਆਇੰਟ ਰੇਜ਼ ਕੀਤਾ ਹੈ। (ਵਿਘਨ) ਜਿਹੜਾ ਪੁਆਇੰਟ ਆਫ਼ ਆਰਡਰ ਕਾਂਸਟੀਚਿਊਸ਼ਨ ਜਾਂ ਰੂਲਜ਼ ਆਫ ਪ੍ਰੋਸੀਜਰ ਦੇ ਮੁਤਾਬਿਕ ਹੋਵੇ, ਅਸੀਂ ਉਹ ਰੇਜ਼ ਕਰ ਸਕਦੇ ਹਾਂ। ਤੁਸੀਂ ਇਹ ਨਹੀਂ ਕਹਿ ਸਕਦੇ ਕਿ 'It is no of point order, ਤੁਸੀਂ ਓਵਰ ਰੂਲ ਕਰ ਸਕਦੇ ਹੋ। ਮੈਂ ਕਾਂਸਟੀਚਿਊਸ਼ਨ ਦੀ ਕਲਾਜ਼ ਪੜ੍ਹੀ ਹੈ (ਵਿਘਨ) ਰੂਲ 93 ਪੜ੍ਹਿਆ ਹੈ, 93 (ਏ) ਪੜ੍ਹਿਆ ਹੈ।

[Sardar Umrao Singh]

There is a lot of difference between over-ruling a point of order and saying that 'it is no point of order'. It is interpretation of the rules.

ਤੁਸੀਂ ਇਹ ਨਹੀਂ ਕਹਿ ਸਕਦੇ 'It is no point of order.' (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਜਿੰਨੇ ਪੁਆਇੰਟਸ ਆਫ ਆਰਡਰ ਅੱਜ ਤੱਕ ਰੇਜ਼ ਹੋਏ ਹਨ ਉਨ੍ਹਾਂ ਦੇ ਵਿਚੋਂ ਕਿੰਨੇ ਵੈਲਿਡ ਹੋਏ ਹਨ ? (ਵਿਘਨ)

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਕੋਲੋਂ ਰੂਲਜ਼ ਦੀ ਇੰਟਰਪਰੀਟੇਸ਼ਨ ਲੈ ਰਿਹਾ ਹਾਂ, ਤੁਸੀਂ ਕਹਿੰਦੇ ਹੋ ਕਿ 'ਨੋ ਪੁਆਇੰਟ ਆਫ ਆਰਡਰ' (ਵਿਘਨ) (ਸ਼ੋਰ)

**Mr. Deputy Speaker**: Please take your seat.

**ਸਰਦਾਰ ਉਮਰਾਓ ਸਿੰਘ** : ** ** **

**Mr. Deputy Speaker :** It is expunged. It is an aspersion on the Chair. This is all expunged.

**Doctor Kewal Krishan** : You cannot expunge.

**Sardar Umrao Singh :** I am talking about your intelligence. Your ruling is to be quoted in all the Assemblies. What is wrong in that ?

**ਸ਼੍ਰੀ ਡਿਪਟੀ ਸਪੀਕਰ** : ਮੈਂ ਤੁਹਾਡਾ ਪੁਆਇੰਟ ਆਫ਼ ਆਰਡਰ ਸੁਣ ਕੇ ਰੂਲਿੰਗ ਦੇ ਦਿਤੀ ਸੀ । (ਵਿਘਨ)

**Sardar Umrao Singh :** You can over-rule but you cannot say that 'it is no point of order'. I have raised a substantial question of the interpretation of the Rules.

**Mr. Deputy Speaker :** You should not challenge my ruling.

**Sardar Umrao Singh :** I am not challenging it. I am only submitting with humility that your ruling is to be quoted in all the Assemblies. You should give your ruling and not say that 'it is no point of order'. ਤੁਸੀਂ 'ਨੋ ਪੁਆਇੰਟ ਆਫ ਆਰਡਰ ਕਹਿ ਦਿੱਤਾ' (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਗੱਲ ਹੋ ਗਈ ਹੈ। ਮੈਂ ਰੂਲਿੰਗ ਦੇ ਦਿੱਤੀ ਹੈ ਕਿ ਇਹ ਪੁਆਇੰਟ ਆਫ਼ ਆਰਡਰ ਨਹੀਂ ਬਣਦਾ (ਵਿਘਨ)

**ਸਰਦਾਰ ਉਮਰਾਓ ਸਿੰਘ** : ਮੈਂ ਰੂਲ ਕੋਟ ਕੀਤਾ ਹੈ ਔਰ ਰੂਲ 93 ਦੀ ਤੁਹਾਡੇ ਕੋਲੋਂ ਇੰਟਰਪਰੈਟੇਸ਼ਨ ਮੰਗੀ ਹੈ, ਤੁਸੀਂ ਕਹਿ ਦਿਤਾ 'ਨੋ ਪੁਆਇੰਟ ਆਫ਼ ਆਰਡਰ' ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਚੇਅਰ ਦੀ ਰੂਲਿੰਗ ਤੇ ਬਹਿਸ ਕਰਦਿਆਂ ਜਿਹੜੀ ਡੈਰੋਗੇਟਰੀ ਲੈਂਗੂਏਜ ਸਰਦਾਰ ਉਮਰਾਓ

**Expunged as ordered by the Chair.

ਸਿੰਘ ਜੀ ਵਰਤਦੇ ਪਏ ਹਨ ਇਹ ਕਿਸੇ ਤਰ੍ਹਾਂ ਵੀ ਪ੍ਰੋਸੀਜਰਲ ਬਾਤ ਨਹੀਂ ਹੈ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਕ ਪੁਆਇੰਟ ਜਿਸ ਤੇ ਰੂਲਿੰਗ ਆ ਚੁੱਕੀ ਹੋਵੇ ਕੀ ਉਹ ਪੁਆਇੰਟ ਰੂਲਿੰਗ ਤੋਂ ਬਾਅਦ ਫਿਰ ਵੀ ਰੇਜ਼ ਕੀਤਾ ਜਾ ਸਕਦਾ ਹੈ ਜਾਂ ਨਹੀਂ ?

**ਸ਼੍ਰੀ ਡਿਪਟੀ ਸਪੀਕਰ:** ਤੁਹਾਡੀ ਗਲ ਬਿਲਕੁਲ ਠੀਕ ਹੈ? (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ:** ਡਿਪਟੀ ਸਪੀਕਰ ਸਾਹਿਬ, ਇਹ ਕਿਹੜੇ ਰੂਲ ਦੇ ਮੁਤਾਬਿਕ ਪੁਆਇੰਟ ਆਫ਼ ਆਰਡਰ ਹੈ। (ਵਿਘਨ) (ਸ਼ੋਰ)

**ਸ਼੍ਰੀ ਡਿਪਟੀ ਸਪੀਕਰ:** ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਇਕ ਗਲ ਕਹਿਣੀ ਚਾਹਵਾਂਗਾ ਕਿ ਮੈਂਬਰ ਸਾਹਿਬਾਨ ਇਕ ਇਕ ਕਰਕੇ ਵਾਰੀ ਵਾਰੀ ਖੜੇ ਹੋ ਕੇ ਗਲ ਕਰਨ। ਜੇਕਰ ਸਾਰੇ ਐਟ ਏ ਟਾਈਮ ਖੜ੍ਹੇ ਹੋ ਜਾਣਗੇ ਤਾਂ ਕਿਸੇ ਨੇ ਕੀ ਗਲ ਕੀਤੀ ਹੈ ਮੈਨੂੰ ਪਤਾ ਨਹੀਂ ਚੱਲਣਾ ਅਤੇ ਮੈਂ ਜਵਾਬ ਨਹੀਂ ਦੇ ਸਕਾਂਗਾ। (ਵਿਘਨ) ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਹਾਊਸ ਦਾ ਸਾਰਾ ਸਮਾਂ ਹੈ, ਕੀ ਇਹ ਸਾਰਾ ਪੁਆਇੰਟਸ ਆਫ ਆਰਡਰ ਵਿਚ ਚਲਾ ਜਾਏਗਾ ਜਾਂ ਕੋਈ ਹੋਰ ਜ਼ਰੂਰੀ ਗੱਲਾਂ ਵੀ ਕਰਨੀਆਂ ਹਨ ? (ਵਿਘਨ) ਇਕ ਗਲ ਨੂੰ ਲੈ ਕੇ ਇਨਸਿਸਟ ਕਰੀ ਜਾਣਾ ਇਹ ਪਰਾਪਰ ਨਹੀਂ (ਵਿਘਨ)

ਸਰਦਾਰ ਕਿਰਪਾਲ ਸਿੰਘ ਜੀ, ਮੈਂ ਤੁਹਾਡੇ ਨਾਲ ਮੁਤਫਿਕ ਹਾਂ ਇਸ ਗਲ ਤੇ ਕਿ ਜਿਸ ਇਸ਼ੂ ਤੇ ਰੂਲਿੰਗ ਦਿਤੀ ਜਾ ਚੁੱਕੀ ਹੋਵੇ ਉਸ ਤੇ ਬਹਿਸ ਨਹੀਂ ਹੋ ਸਕਦੀ ਅਤੇ ਉਸ ਰੂਲਿੰਗ ਨੂੰ ਕੁਐਸਚਨ ਨਹੀਂ ਕੀਤਾ ਜਾ ਸਕਦਾ।

ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਉਮਰਾਓ ਸਿੰਘ ਜੀ ਨੇ ਜੋ ਕੁਝ ਕਿਹਾ ਹੈ ਉਹ ਮੈਂ ਐਕਸਪੰਜ ਕਰਾ ਦਿਤਾ ਹੈ।

**Sardar Umrao Singh :** The ruling of expunction is very clear. You cannot expunge my remarks unless..........Your powers are limited in this respect.

**ਸ਼੍ਰੀ ਡਿਪਟੀ ਸਪੀਕਰ:** ਸਰਦਾਰ ਉਮਰਾਓ ਸਿੰਘ ਜੀ, ਜਰਾ ਆਰਾਮ ਨਾਲ ਗੱਲ ਕਰੋ। (ਵਿਘਨ) ਉਹ ਹਿੱਸਾ ਜਿਸ ਦੇ ਨਾਲ ਤੁਸੀਂ ਕੋਈ ਚੇਅਰ ਤੇ ਅਸਪਰਸ਼ਨ ਕੀਤੀ ਸੀ ਉਹ ਅਕਸਪੰਜ ਕਰਾ ਦਿੱਤਾ ਸੀ।

**ਸਰਦਾਰ ਉਮਰਾਓ ਸਿੰਘ:** ** ** **

**Mr Deputy Speaker:** It should not be recorded (ਵਿਘਨ) ਇਹ ਕੋਈ ਗੱਲ ਨਹੀਂ ਹੈ ਕਿ ਤੁਸੀਂ ਜੋ ਮਰਜ਼ੀ ਕਹੀ ਜਾਵੋ ਔਰ ਸੁਣੋ ਨਾ (ਵਿਘਨ)

**ਸਰਦਾਰ ਉਮਰਾਓ ਸਿੰਘ:** ** ** **

**ਸ਼੍ਰੀ ਡਿਪਟੀ ਸਪੀਕਰ:** ਇਹ ਜੋ ਕੁਝ ਕਹਿ ਰਹੇ ਹਨ ਐਕਸਪੰਜ ਕੀਤਾ ਜਾਵੇ (ਵਿਘਨ) ਮੇਰੀ ਆਗਿਆ ਤੋਂ ਬਗੈਰ ਜੋ ਕੁਝ ਕਿਹਾ ਜਾ ਰਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਏ। (ਵਿਘਨ)

**Expunged/not recorded as ordered by the Chair.

**ਸਰਦਾਰ ਉਮਰਾਓ ਸਿੰਘ**: ਜੋ ਕੁਝ ਤੁਸੀਂ ਕਹਿ ਰਹੇ ਹੋ ਉਹ ਕਿਉਂ ਨਾ ਐਕਸਪੰਜ ਕੀਤਾ ਜਾਏ । (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**Mr. Deputy Speaker**: It is no point of order. ਤਸ਼ਰੀਫ ਰੱਖੋ । (ਵਿਘਨ)

**ਸ੍ਰੀ ਖੁਸ਼ਹਾਲ ਬਹਿਲ**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਹਾਊਸ ਕੰਡਕਟ ਕਰਨ ਲਈ ਰੂਲਜ਼ ਹਨ ਅਤੇ ਤੁਸੀਂ ਜਿਸ ਕੁਰਸੀ ਤੇ ਬੈਠੇ ਹੋ ਉਸ ਦੀ ਸ਼ਾਨ ਹੈ ਲੇਕਿਨ you are not above these rules. ਇਨ੍ਹਾਂ ਰੂਲਜ਼ ਦੀ ਅਗਰ ਤੁਸੀਂ ਉਲੰਘਣਾ ਕਰੋਗੇ ਤਾਂ ਸਿਵਾਏ ਪ੍ਰੋਟੈਸਟ ਕਰਨ ਦੇ ਸਾਡੇ ਕੋਲ ਹੋਰ ਕੋਈ ਰਾਹ ਨਹੀਂ ਰਹਿ ਜਾਂਦਾ।

**Sardar Umrao Singh** : We will accuse you like anything.

**Shri Khushal Behl**: It is a very serious matter. You should not ignore the Rules. You should not ignore the Rules of the House. It is something very serious.

**Sardar Umrao Singh (While sitting)** : We will bring No-confidence Motion.

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ the House has specific Rules. You cannot go out of those Rules. ਮੈਂ ਇਹ ਕਹਿ ਰਿਹਾ ਹਾਂ ਕਿ ਰੂਲਜ਼ ਸਾਰਿਆਂ ਵਾਸਤੇ ਹਨ । ਡਿਪਟੀ ਸਪੀਕਰ ਵਾਸਤੇ ਵੀ ਅਤੇ ਸਪੀਕਰ ਵਾਸਤੇ ਵੀ। ਉਹ ਵੀ ਰੂਲਜ਼ ਦੇ ਬੰਨ੍ਹੇ ਹੋਏ ਹਨ। (ਵਿਘਨ)

**Mr. Deputy Speaker**: Perfecly right (*Interruption*)

**ਚੌਧਰੀ ਬਲਰਾਮ ਜਾਖੜ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਤੁਹਾਡਾ ਪੁਆਇੰਟ ਆਫ ਆਰਡਰ ਕੰਸਟੀਚਿਊਟ ਤਾਂ ਨਹੀਂ ਕਰਦਾ। (ਵਿਘਨ) ਪ੍ਰੈਸ ਨੂੰ, ਜਿਹੜੀ ਚੀਜ਼ੜੀ ਐਕਸਪੰਜ ਹੋਵੇ, ਉਸ ਦੀ ਰਿਪੋਰਟ ਚਲੀ ਜਾਂਦੀ ਹੈ। ਅਸੀਂ ਬਾਅਦ ਵਿਚ ਪ੍ਰੈਸ ਨੂੰ ਦੱਸ ਦਿੰਦੇ ਹਾਂ।

**Expunged as ordered by the Chair.

**Sardar Umrao Singh :** I will give a Privilege Motion against you.

**Sri A. Vishwanathan** (While sitting): Your very behaviour is derogatory.

**ਸ਼੍ਰੀ ਡਿਪਟੀ ਸਪੀਕਰ** : ਉਸ ਵਕਤ ਜੋ ਕੁਝ ਕਿਹਾ ਗਿਆ ਸੀ, ਉਹ ਐਕਸਪੰਜ ਕਰ ਦਿਤਾ ਗਿਆ ਹੈ । ਇਸ ਬਾਰੇ ਉਸ ਵੇਲੇ ਪ੍ਰੈਸ ਨੇ ਵੀ ਸੁਣ ਲਿਆ ਹੈ ਅਤੇ ਮਾਨਯੋਗ ਮੈਂਬਰਾਂ ਨੇ ਵੀ ਸੁਣ ਲਿਆ ਹੈ । ਪੁਆਇੰਟਸ ਆਫ ਆਰਡਰ ਇਤਨੇ ਹੁੰਦੇ ਹਨ ਕਿ ਸਾਰੇ ਯਾਦ ਨਹੀਂ ਰਹਿ ਸਕਦੇ ।

(ਇਸ ਵੇਲੇ ਸਰਦਾਰ ਉਮਰਾਓ ਸਿੰਘ ਬਾਰ ਬਾਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

ਆਈ ਐਮ ਸੌਰੀ, ਮੈਂ ਤੁਹਾਨੂੰ ਅਲਾਓ ਨਹੀਂ ਕਰਦਾ । ਸਰਦਾਰ ਸ਼ਸ਼ਪਾਲ ਸਿੰਘ ਜੀ ।

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਰੂਲ 93–ਏ ਬੜਾ ਕਲੀਅਰ ਹੈ ਅਤੇ ਮੈਂ ਤੁਹਾਡਾ ਧਿਆਨ ਉਸ ਰੂਲ ਵੱਲ ਦਿਵਾਉਣਾ ਚਾਹੁੰਦਾ ਹਾਂ ।

No allegation of a defamatory or incriminatory nature shall be made.........

ਸਰ, ਇਥੇ 'ਸ਼ੈਲ' ਲਫਜ਼ ਵਰਤਿਆ ਗਿਆ ਹੈ । ਮੈਂ ਵੀ ਐਡਵੋਕੇਟ ਹਾਂ ਅਤੇ ਸਰਦਾਰ ਉਮਰਾਓ ਸਿੰਘ ਵੀ ਐਡਵੋਕੇਟ ਹਨ ਪਰ ਸਰਦਾਰ ਉਮਰਾਓ ਸਿੰਘ ਜੀ ਨੇ ਪ੍ਰੈਕਟਿਸ ਨਹੀਂ ਕੀਤੀ ਔਰ ਮੈਂ ਪ੍ਰੈਕਟਿਸ ਕੀਤੀ ਹੈ । ਜਿਸ ਨੇ ਪ੍ਰੈਕਟਿਸ ਕੀਤੀ ਹੋਵੇ, ਉਸ ਨੂੰ ਜ਼ਿਆਦਾ ਪਤਾ ਹੁੰਦਾ ਹੈ । (ਵਿਘਨ) (ਸ਼ੋਰ) ਰੂਲ 93-ਏ ਬੜਾ ਕਲੀਅਰ ਹੈ ਕਿ 'ਨੋ ਐਲੀਗੇਸ਼ਨ ਸ਼ੈਲ ਬੀ ਮੇਡ' ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹੀ ਚੀਜ਼ ਮੈਂ ਕਹਿ ਰਿਹਾ ਹਾਂ ।

**Mr. Deputy Speker** : Please take your seat. ਤੁਸੀਂ ਸਰਦਾਰ ਸ਼ਸ਼ਪਾਲ ਸਿੰਘ ਜੀ ਨੂੰ ਸੁਣ ਤਾਂ ਲਓ ।

**ਸਰਦਾਰ ਸ਼ਸ਼ਪਾਲ ਸਿੰਘ** : ਮੇਰੀ ਗੁਜ਼ਾਰਿਸ਼ ਹੈ ਕਿ ਇਸ ਵੇਲੇ ਹਾਊਸ ਦੇ ਵਿਚ ਹੀਟ ਜੈਨਰੇਟ ਹੋ ਗਈ ਹੈ । ਇਸ ਪੁਆਇੰਟ ਤੇ ਰੂਲ ਬੜਾ ਕਲੀਅਰ ਹੈ । (ਵਿਘਨ) (ਸ਼ੋਰ)

**ਸ਼੍ਰੀ ਡਿਪਟੀ ਸਪੀਕਰ** : ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ Let him say ਉਹ ਗਲ ਬੜੇ ਆਰਾਮ ਦੇ ਨਾਲ ਕਰ ਰਹੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸ਼ਸ਼ਪਾਲ ਸਿੰਘ**: ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਆਨਰੇਬਲ ਮੈਂਬਰ ਸਾਹਿਬਾਨ ਫੈਸਲਾ ਨਹੀਂ ਕਰ ਸਕਦੇ ਕਿ ਇਹ ਚੀਜ਼ ਡੇਰੋਗੇਟਰੀ ਹੈ ਜਾਂ ਨਹੀਂ ? ਇਹ ਤਾਂ ਚੇਅਰ ਦੀ ਮਰਜ਼ੀ ਹੈ ।

**Expunged as ordered by the Chair.

[Sardar Sashpal Singh]

It is not for any Member to take a decision whether anything is derogatory or not. It is for the Chair to see whether it is derogatory or not. I submit that your honour may kindly see the record and when you find that some derogatory remarks or objectionable words have been said, that may be expunged.

**ਸ੍ਰੀ ਡਿਪਟੀ ਸਪੀਕਰ** : ਮੈਂ ਚੌਧਰੀ ਸਾਹਿਬ ਨੂੰ ਇਹ ਗੱਲ ਕਹੀ ਹੈ। (ਵਿਘਨ) (ਸ਼ੋਰ) ਮੈਂ ਰਿਕਾਰਡ ਚੈਕ ਕਰ ਲਵਾਂਗਾ।

**Chaudhri BalRam Jakhar :** If you are not sure about the derogatory remarks how can you pin point them? Let us know which are the derogatory remarks ?

**ਸ੍ਰੀ ਡਿਪਟੀ ਸਪੀਕਰ** : ਤੁਸੀਂ ਚੈਂਬਰ ਵਿਚ ਆ ਜਾਣਾ, ਮੈਂ ਤੁਹਾਨੂੰ ਦਸ ਦੇਵਾਂਗਾ ।
(ਇਸ ਸਮੇਂ ਸ੍ਰੀ ਖੁਸ਼ਹਾਲ ਬਹਿਲ ਖੜ੍ਹੇ ਹੋਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

ਜੇਕਰ ਅਸੀਂ ਬਾਰ ਬਾਰ ਉਸੇ ਗਲ ਨੂੰ ਰਿਪੀਟ ਕਰਨ ਲਈ ਪੁਆਇੰਟ ਆਫ ਆਰਡਰ ਕਰਕੇ ਸਮਾਂ ਨਸ਼ਟ ਕਰਦੇ ਜਾਈਏ ਤਾਂ ਉਸ ਦਾ ਕੀ ਫਾਇਦਾ ? (ਵਿਘਨ) (ਸ਼ੋਰ)

**ਸਰਦਾਰ ਗੁਰਬਚਨ ਸਿੰਘ** ਚੀਮਾ : ਡਿਪਟੀ ਸਪੀਕਰ ਸਾਹਿਬ, 28 ਜਨਵਰੀ ਦੀ ਅਖ਼ਬਾਰ ਅਤੇ 6 ਫਰਵਰੀ ਦੀ ਅਖ਼ਬਾਰ ਵਿਚ ਲਿਖਿਆ ਹੋਇਆ ਹੈ ਔਰ ਮੈਂ ਜ਼ਿਆਦਾ ਨਹੀਂ ਕਹਿੰਦਾ ਕਿ ਕੀ ਕੀਤਾ ਗਿਆ ਹੈ। ਪਰ ਇਕ ਗੱਲ ਜ਼ਰੂਰ ਮੈਂ ਕਹਾਂਗਾ ਕਿ ਇਸ ਬਾਰੇ ਸਪੀਕਰ ਸਾਹਿਬ ਨੂੰ ਵੀ ਚਿੱਠੀ ਆਈ ਹੈ ਅਤੇ ਉਸ ਵਿਚ ਲਿਖਿਆ ਗਿਆ ਹੈ ਕਿ ਸਾਡੇ ਐਨੇ ਪੈਸੇ ਵਾਜਿਬ ਦੇਣ ਵਾਲੇ ਹਨ, ਇਹ ਸਾਨੂੰ ਮੇਹਰਬਾਨੀ ਕਰਕੇ ਦਿਵਾ ਦਿਓ। ਇਸੇ ਤਰ੍ਹਾਂ ਹੀ ਕੁਆਪਰੇਟਿਵ ਦੇ ਮਹਿਕਮੇ ਦਾ ਹਾਲ ਹੈ। ਮੈਂ ਕਿਸੇ ਦਾ ਨਾਂ ਨਹੀਂ ਲੈਂਦਾ ਮੇਰੇ ਹਲਕੇ ਵਿਚ ਦੋ ਤਿੰਨ ਸੋਸਾਇਟੀਆਂ ਹਨ। ਅਗਰ ਮਨਿਸਟਰ ਸਾਹਿਬ ਕਹਿਣ ਤਾਂ ਮੈਂ ਇਨ੍ਹਾਂ ਦੇ ਕਮਰੇ ਵਿਚ ਜਾ ਕੇ ਦੱਸ ਦਿਆਂਗਾ ਕਿ ਇਨ੍ਹਾਂ ਸੋਸਾਇਟੀਆਂ ਦੇ ਬੰਦੇ ਮਹਿਕਮੇ ਵਿਚ ਬੜੇ ਇਨਫਲੂਐਂਸ਼ਲ ਹਨ। ਕੁਝ ਐਸੇ ਅਫ਼ਸਰ ਹਨ ਜਿਨ੍ਹਾਂ ਨੇ ਸਾਰੀ ਸੋਸਾਇਟੀ ਖਾ ਲਈ ਹੈ। 2, 2 ਲੱਖ ਰੁਪਿਆ ਖਾ ਗਏ ਹਨ। ਮੈਂ ਇਨ੍ਹਾਂ ਦੇ ਕਮਰੇ ਵਿਚ ਆ ਕੇ ਉਨ੍ਹਾਂ ਦੇ ਨਾਂ ਦੱਸ ਦਿਆਂਗਾ। ਜਿਹੜੇ ਵੱਡੇ ਆਦਮੀ ਆਪਣੇ ਆਪ ਨੂੰ ਸਮਝਦੇ ਹਨ ਅਤੇ ਮਹਿਕਮੇ ਵਿਚ ਜ਼ਿਮੇਵਾਰ ਅਫ਼ਸਰ ਹਨ ਉਹੀ ਸਾਰੀ ਸੋਸਾਇਟੀ ਕਈ ਕੇਸਾਂ ਵਿਚ ਖਾ ਗਏ ਹਨ। ਜੇ ਮੈਂ ਇਥੇ ਕਿਸੇ ਦਾ ਨਾਂ ਲਿਆ ਤਾਂ ਫਿਰ ਤੁਸੀਂ ਕਹੋਗੇ ਕਿ ਨਾਂ ਲਿਆ ਹੈ। ਇਸ ਮਹਿਕਮੇ ਵਿਚ ਬੜੀ ਹੇਰਾਫੇਰੀ ਹੋਈ ਹੈ। ਜਿਸ ਤਰ੍ਹਾਂ ਸਰਦਾਰ ਉਮਰਾਓ ਸਿੰਘ ਨੇ ਦੱਸਿਆ ਸੀ ਕਿ 7 ਲੱਖ ਰੁਪਏ ਦਾ ਗ਼ਬਨ ਕਰਕੇ, ਗਰੀਬ ਹਰੀਜਨਾਂ ਦੇ ਨਾਂ ਕਰਜ਼ਾ ਪਾ ਕੇ ਉਹ ਆਦਮੀ ਅਮਰੀਕਾ ਚਲਾ ਗਿਆ ਹੈ। ਇਸੇ ਤਰ੍ਹਾਂ ਇਨ੍ਹਾਂ ਸੋਸਾਇਟੀਆਂ ਰਾਹੀਂ ਜਿਹੜੀ ਖਾਦ ਮਿਲਦੀ ਹੈ ਉਹ ਤਾਂ ਵੱਡਾ ਆਦਮੀ ਹੀ ਲੈ ਜਾਂਦਾ ਹੈ ਪਰ ਉਹ ਗਰੀਬ ਆਦਮੀ ਦੇ ਨਾਂ ਕਰਜ਼ੇ ਵਿਚ ਵਿਖਾਈ ਜਾਂਦੀ ਹੈ। ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਇਹ ਵੀ ਕਹਾਂਗਾ ਕਿ ਜ਼ਿਮੀਂਦਾਰ ਦੋਹੀਂ ਹੱਥੀਂ ਲੁਟਿਆ ਜਾ ਰਿਹਾ ਹੈ। ਆਲੂ ਅੱਜ 8, 10 ਰੁਪਏ ਕੁਇੰਟਲ ਵਿੱਕ ਰਿਹਾ ਹੈ ਪਰ ਬਾਜ਼ਾਰ ਵਿਚ ਆਲੂ ਦੀ ਟਿੱਕੀ ਅਜ ਵੀ ਅੱਠ ਆਨੇ ਤੋਂ ਘੱਟ ਭਾਅ ਤੇ ਨਹੀਂ ਵਿੱਕ ਰਹੀ। ਇਹ ਦੁਕਾਨਦਾਰ ਹੀ ਹਾਲਤ ਹੈ। ਹਲਵਾਈ ਜਿਹੜਾ ਸਮੋਸਾ ਬਣਾਉਂਦਾ ਹੈ, ਉਸ ਵਿਚ ਵੀ ਆਲੂ ਪਾਇਆ ਜਾਂਦਾ ਹੈ ਪਰ ਉਸ ਦਾ ਰੇਟ ਵੀ ਅੱਠ ਆਨੇ ਤੋਂ ਘੱਟ ਨਹੀਂ ਹੋਇਆ।

**ਸ੍ਰੀ ਡਿਪਟੀ ਸਪੀਕਰ** : ਤੁਹਾਡਾ ਸਮਾਂ ਖਤਮ ਹੋ ਗਿਆ ਹੈ ।

**ਸਰਦਾਰ ਗੁਰਬਚਨ ਸਿੰਘ ਚੀਮਾਂ**: ਮੈਂ ਇੱਕ ਮਿੰਟ ਵਿਚ ਵਾਈਂਡ ਅੱਪ ਕਰਦਾ ਹਾਂ। ਸਾਡੇ ਅਕਾਲੀ ਵੀਰ ਇਥੇ ਬੈਠੇ ਹਨ। ਉਨ੍ਹਾਂ ਦੀ ਇਸ ਵੇਲੇ ਹਕੂਮਤ ਹੈ। ਪਰ ਉਹ ਇਸ ਨਸ਼ੇ ਵਿਚ ਸੁੱਤੇ ਹੀ ਨਾ ਰਹਿਣ। ਇਹ ਜਿਹੜੇ ਆਰ.ਐਸ.ਐਸ. ਵਾਲੇ ਜਨਸੰਘੀ ਹਨ, ਇਹ ਵਪਾਰੀ ਹਨ, ਦੁਕਾਨਦਾਰ ਹਨ, ਇਹ ਜ਼ਖੀਰਾਅੰਦੋਜ਼ ਹਨ, ਇਨ੍ਹਾਂ ਨੇ ਪੰਜਾਬ ਨੂੰ ਲੁੱਟ ਕੇ ਖਾ ਲੈਣਾ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** (ਪੰਜ ਗਰਾਈਂ, ਐਸ.ਸੀ.): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਜੋ ਤੁਸੀਂ ਮੈਨੂੰ ਇਨ੍ਹਾਂ ਡਿਮਾਂਡਾਂ ਤੇ ਬੋਲਣ ਲਈ ਸਮਾਂ ਦਿੱਤਾ ਹੈ। ਸਾਡਾ ਦੇਸ਼ ਖੇਤੀਬਾੜੀ ਪ੍ਰਧਾਨ ਦੇਸ਼ ਹੈ। ਇਸ ਨੂੰ ਤਕੜਾ ਕਰਨਾ ਮਨੁੱਖਤਾ ਦੀ ਸੇਵਾ ਕਰਨੀ ਹੈ ਕਿਉਂਕਿ ਸਾਡੇ ਗੁਰੂਆਂ ਨੇ ਆਪ ਖੇਤੀ ਕਰਕੇ ਖੇਤੀ ਨੂੰ ਮਹਾਨਤਾ ਦਿੱਤੀ। ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਵਿਚ ਆਪ ਖੇਤੀ ਕੀਤੀ ਅਤੇ ਲੋਕਾਂ ਨੂੰ ਦਸਿਆ ਕਿ ਖੇਤੀ ਕਿਹੋ ਜਿਹੀ ਕਰਨੀ ਚਾਹੀਦੀ ਹੈ। ਉਨ੍ਹਾਂ ਨੇ ਆਪਣੀ ਪਵਿੱਤਰ ਬਾਣੀ ਵਿਚ ਲਿਖਿਆ ਹੈ:

'ਮਨ ਹਾਲੀ ਕਿਰਸਾਣੀ ਕਰਣੀ, ਸਰਮ ਪਾਣੀ ਤਨ ਖੇਤ,
ਨਾਮ ਬੀਜ ਸੰਤੋਖ ਸੁਹਾਗਾ, ਰੱਖ ਗਰੀਬੀ ਵੇਸ।

ਲੋਕਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਇਹ ਸਬਕ ਸਿਖਾਇਆ ਸੀ। ਉਨ੍ਹਾਂ ਨੇ ਖੇਤੀ ਨੂੰ ਮਹਾਨਤਾ ਦਿੱਤੀ। ਭੁੱਲੇ ਲੋਕਾਂ ਨੂੰ ਰਸਤੇ ਪਾਇਆ। ਇੱਕ ਦਿਨ ਸੂਰਜ ਨੂੰ ਗ੍ਰਹਿਣ ਲਗਿਆ ਸੀ ਤਾਂ ਗੁਰੂ ਨਾਨਕ ਜੀ ਗੰਗਾ ਚਲੇ ਗਏ।

*12.23 ਬਾਅਦ ਦੁਪਹਿਰ | (*ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਉਥੇ ਲੋਕ ਸੂਰਜ ਵੱਲ ਮੂੰਹ ਕਰਕੇ ਪਾਣੀ ਦੇ ਰਹੇ ਸਨ। ਗੁਰੂ ਜੀ ਪੱਛਮ ਵੱਲ ਪਾਣੀ ਦੇਣ ਲੱਗ ਪਏ। ਉਥੇ ਦੇ ਲੋਕਾਂ ਨੇ ਉਨ੍ਹਾਂ ਨੂੰ ਘੇਰ ਲਿਆ ਅਤੇ ਪੁੱਛਿਆ ਕਿ ਉਹ ਕੀ ਕਰ ਰਹੇ ਹਨ। ਗੁਰੂ ਜੀ ਨੇ ਕਿਹਾ ਕਿ ਤੁਸੀਂ ਕੀ ਕਰਦੇ ਪਏ ਹੋ, ਤਾਂ ਲੋਕਾਂ ਨੇ ਦੱਸਿਆ ਕਿ ਅਸੀਂ ਆਪਣੇ ਪਿੱਤਰਾਂ ਨੂੰ ਪਾਣੀ ਦੇ ਰਹੇ ਹਾਂ। ਗੁਰੂ ਜੀ ਨੇ ਕਿਹਾ ਕਿ ਮੇਰਾ ਕਰਤਾਰਪੁਰ ਵਿਚ ਝੋਨਾ ਸੁਕਦਾ ਪਿਆ ਹੈ। ਮੈਂ ਉਸਨੂੰ ਪਾਣੀ ਦੇ ਰਿਹਾ ਹਾਂ। ਇਸ ਤਰ੍ਹਾਂ ਭੁੱਲੇ ਹੋਏ ਲੋਕਾਂ ਨੂੰ ਖੇਤੀ ਦੇ ਨਾਂ ਤੇ ਰਸਤੇ ਉਨ੍ਹਾਂ ਨੇ ਪਾਇਆ।

ਚੇਅਰਮੈਨ ਸਾਹਿਬ, ਸਾਡੇ ਪੰਜਾਬ ਦੇ ਮੁੱਖ ਮੰਤਰੀ ਅਤੇ ਪੰਜਾਬ ਦੇ ਖੇਤੀ ਬਾੜੀ ਮੰਤਰੀ ਸਰਦਾਰ ਬਲਵਿੰਦਰ ਸਿੰਘ ਦੋਵੇਂ ਕਿਸਾਨ ਹਨ। ਇਨ੍ਹਾਂ ਨੂੰ ਕਿਸਾਨਾਂ ਦੀ ਤਕਲੀਫ ਦਾ ਪਤਾ ਹੈ। ਫੱਫੇ ਕੁੱਟਨੀ ਜ਼ਿਆਦਾ ਹੀ ਹੇਜ ਕਰਦੀ ਹੈ। ਇਨ੍ਹਾਂ ਨੇ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) 30 ਸਾਲ ਇਥੇ ਕੁਝ ਨਹੀਂ ਕੀਤਾ। ਅੱਜ ਮੈਨੂੰ ਹੈਰਾਨੀ ਹੈ ਕਿ ਐਨਾ ਚੰਗਾ ਮੌਕਾ ਬਣਿਆ ਸੀ, ਇਹ ਖੇਤੀਬਾੜੀ ਦੀ ਉਨਤੀ ਲਈ ਚੰਗੇ ਸੁਝਾਓ ਦਿੰਦੇ। ਸਰਦਾਰ ਜਸਵਿੰਦਰ ਸਿੰਘ ਨੂੰ ਵੀ ਕੋਈ ਚੰਗੇ ਸੁਝਾਓ ਦਿੰਦੇ। ਇਸ ਤਰੀਕੇ ਨਾਲ ਕਿਸਾਨਾਂ ਦਾ ਜ਼ਿਆਦਾ ਭਲਾ ਹੋ ਸਕਦਾ ਸੀ। ਚੇਅਰਮੈਨ ਸਾਹਿਬ, ਤੁਸੀਂ ਵੇਖਿਆ ਹੋਣਾ ਹੈ ਇਨ੍ਹਾਂ ਨੇ ਮੱਛੀ ਮਾਰਕਿਟ ਵਾਲਾ ਹਾਲ ਕਰ ਦਿੱਤਾ, ਕਿਸੇ ਦੀ ਗੱਲ ਨਹੀਂ ਸੁਣੀ। ਡਿਪਟੀ ਸਪੀਕਰ ਸਾਹਿਬ ਨੂੰ ਵੀ ਇਨ੍ਹਾਂ ਨੇ ਹੈਰਾਨ ਕਰ ਦਿੱਤਾ। ਹਾਊਸ ਵਿਚ ਜਿਹੜੇ ਲੋਕ ਬਾਹਰੋਂ ਆਏ ਹਨ ਉਨ੍ਹਾਂ ਨੂੰ ਪਤਾ ਲੱਗ ਗਿਆ ਹੈ ਕਿ ਇਹ ਸਾਰੇ ਕਿਸਾਨਾਂ ਨਾਲ ਕਿਤਨਾ ਪਿਆਰ ਕਰਦੇ ਹਨ।

**ਡਾਕਟਰ ਕੇਵਲ ਕ੍ਰਿਸ਼ਨ**: ਚੇਅਰਮੈਨ ਸਾਹਿਬ, ਇਹ ਆਨਰੇਬਲ ਮੈਂਬਰਜ਼ ਤੇ ਅਸਪਰਸ਼ਨ ਕਰ ਰਹੇ ਹਨ। ਉਨ੍ਹਾਂ ਦੇ ਕੰਡਕਟ ਤੇ ਨੁਕਤਾਚੀਨੀ ਕਰ ਰਹੇ ਹਨ। ਗੈਲਰੀਜ਼ ਨੂੰ ਵੀ ਮੁਖਾਤਬ ਕਰ ਰਹੇ ਹਨ। ਰੂਲਜ਼ ਇਹ ਪਰਮਿਟ ਨਹੀਂ ਕਰਦੇ। ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ**: ਚੇਅਰਮੈਨ ਸਾਹਿਬ, ਮੁੱਖ ਮੰਤਰੀ ਸਾਹਿਬ ਨੂੰ ਸਭ ਪਤਾ ਹੈ। ਉਹ ਆਪ ਕਿਸਾਨ ਹਨ। ਕਿਸਾਨ ਦੇਸ਼ ਦੀ ਰੀੜ੍ਹ ਦੀ ਹੱਡੀ ਹੈ। ਜੇ ਕਿਸਾਨ ਤਕੜਾ ਹੈ ਤਾਂ ਇਥੋਂ ਦਾ ਰੇਹੜੀ ਵਾਲਾ ਤਕੜਾ ਹੈ, ਜੇ ਕਿਸਾਨ ਤਕੜਾ ਹੈ ਤਾਂ ਇਥੋਂ ਦਾ ਰਿਕਸ਼ੇ ਵਾਲਾ ਤਕੜਾ ਹੈ, ਜੇ ਕਿਸਾਨ ਤਕੜਾ ਹੈ ਤਾਂ ਇਥੋਂ ਦਾ ਦੁਕਾਨਦਾਰ ਤਕੜਾ ਹੈ, ਜੇ ਕਿਸਾਨ ਤਕੜਾ ਹੈ ਤਾਂ ਇਥੋਂ ਦਾ ਆੜ੍ਹਤੀ ਤਕੜਾ ਹੈ, ਜੇ ਕਿਸਾਨ ਤਕੜਾ ਹੈ ਤਾਂ ਪਰਚੂਨ ਦਾ ਦੁਕਾਨਦਾਰ ਵੀ ਤਕੜਾ ਹੈ, ਜੇ ਕਿਸਾਨ ਤਕੜਾ ਹੈ ਤਾਂ ਇਥੋਂ ਦਾ ਵਪਾਰੀ ਤਕੜਾ ਹੈ। ਜੇ ਕਿਸਾਨ ਕਮਜ਼ੋਰ ਹੈ ਤਾਂ ਸਾਰਾ ਸੂਬਾ ਕਮਜ਼ੋਰ ਹੋ ਜਾਂਦਾ ਹੈ। ਸਾਡੇ ਸੂਬੇ ਦੇ ਮੁੱਖ ਮੰਤਰੀ ਆਪ ਕਿਸਾਨ ਹਨ। ਉਨ੍ਹਾਂ ਨੂੰ ਪਤਾ ਹੈ ਕਿ ਕਿਸਾਨ ਨੂੰ ਤਕੜਾ ਕਰਨਾ ਦੇਸ਼ ਦੀ ਸੇਵਾ ਕਰਨੀ ਹੈ; ਕਿਸਾਨ ਦੀ ਸੇਵਾ ਕਰਨੀ ਅਤੇ ਉਸਨੂੰ ਤਕੜਾ ਕਰਨਾ, ਮਨੁੱਖਤਾ ਦੀ ਸੇਵਾ ਕਰਨੀ ਹੈ। ਇਸ ਲਈ ਸਾਡੇ ਜੋ ਖੇਤੀਬਾੜੀ ਦੇ ਮੰਤਰੀ ਹਨ ਉਹ ਹਮੇਸ਼ਾ ਦਿੱਲੀ ਜਾਂਦੇ ਹਨ ਅਤੇ ਪੰਜਾਬ ਦੀ ਖੇਤੀਬਾੜੀ ਨੂੰ ਤਕੜਾ ਕਰਨ ਵਾਸਤੇ ਸੈਂਟਰ ਵਿਚ ਜਾ ਕੇ ਲੜਾਈ ਕਰਦੇ ਹਨ ਅਤੇ ਕਿਸਾਨਾਂ ਵਾਸਤੇ ਵੱਧ ਸਹੂਲਤਾਂ ਲਿਆਉਣ ਵਾਸਤੇ ਯਤਨ ਕਰਦੇ ਹਨ। ਚੇਅਰਮੈਨ ਸਾਹਿਬ, ਅੱਜ ਸਾਰੀ ਦੁਨੀਆਂ ਵਿਚ, ਸਾਰੇ ਹਿੰਦੁਸਤਾਨ ਵਿਚ ਅਗਰ ਕਿਸੇ ਸੂਬੇ ਵਿਚ ਪੈਦਾਵਾਰ ਵਧੀ ਹੈ ਤਾਂ ਉਹ ਪੰਜਾਬ ਦੇ ਸੂਬੇ ਵਿਚ ਵਧੀ ਹੈ। ਇਹ ਸਾਹਮਣੇ ਬੈਠੇ ਭਰਾ ਚੰਗੀ ਗਲ ਸੁਣਨ ਨੂੰ ਤਿਆਰ ਨਹੀਂ। ਇਨ੍ਹਾਂ ਦੇ ਹੌਕਿਆਂ ਨਾਲ ਉਪਜ ਵੱਧ ਨਹੀਂ ਹੋਈ। ਸਾਰੇ ਹਿੰਦੁਸਤਾਨ ਵਿਚ ਇੱਕ ਹੈਕਟੇਅਰ ਮਗਰ ਕਣਕ ਦੀ ਉਪਜ 13 ਕੁਇੰਟਲ ਹੈ, ਰਸ ਵਿਚ ਇੱਕ ਹੈਕਟੇਅਰ ਪਿੱਛੇ 14 ਕੁਇੰਟਲ ਉਪਜ ਹੈ, ਅਮਰੀਕਾ ਵਿੱਚ ਇੱਕ ਹੈਕਟੇਅਰ ਪਿੱਛੇ ਉਪਜ 20 ਕੁਇੰਟਲ ਹੈ ਪਰ ਸਾਡੇ ਪੰਜਾਬ ਦੇ ਸਬੇ ਵਿਚ ਇੱਕ ਹੈਕਟੇਅਰ ਪਿੱਛੇ ਉਪਜ 26 ਕੁਇੰਟਲ ਹੋਈ ਹੈ। ਇਸ ਲਈ ਜੇ ਇਤਨਾ ਵਾਧਾ ਹੋਇਆ ਹੈ ਤਾਂ ਇਨ੍ਹਾਂ ਨੂੰ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ) ਵੀ ਇਸ ਸਰਕਾਰ ਨੂੰ ਦਾਦ ਦੇਣੀ ਚਾਹੀਦੀ ਹੈ, ਸ਼ਾਬਾਸ਼ ਦੇਣੀ ਚਾਹੀਦੀ ਹੈ। ਜੇ ਮੂੰਹ ਚੰਗਾ ਨਾ ਹੋਵੇ ਤਾਂ ਬੋਲੀ ਤਾਂ ਚੰਗੀ ਬੋਲਣੀ ਚਾਹੀਦੀ ਹੈ।

ਚੇਅਰਮੈਨ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਕਿਸਾਨ ਨੂੰ ਤਕੜਾ ਕਰਨ ਵਾਸਤੇ ਕੀ ਯਤਨ ਕੀਤੇ ਹਨ। ਚੇਅਰਮੈਨ ਸਾਹਿਬ, ਜੇ ਸਮੇਂ ਸਿਰ ਕਿਸਾਨ ਨੂੰ ਖਾਦ ਦਿੱਤੀ ਹੈ, ਸਮੇਂ ਸਿਰ ਕਿਸਾਨ ਨੂੰ ਪਾਣੀ ਦਿੱਤਾ ਹੈ, ਸਮੇਂ ਸਿਰ ਬਿਜਲੀ ਦਿੱਤੀ ਹੈ, ਬਿਜਲੀ ਵਿਚ ਕੋਈ ਕੱਟ ਨਹੀਂ ਲਗਾਈ ਤਾਂ ਕਿ ਕਿਸਾਨ ਦੀ ਫਸਲ ਨਾ ਸੁੱਕ ਜਾਵੇ। ਇਨ੍ਹਾਂ ਦੇ ਸਮੇਂ, ਚੇਅਰਮੈਨ ਸਾਹਿਬ, ਕੀ ਹੁੰਦਾ ਸੀ ? ਤੁਹਾਨੂੰ ਵੀ ਸ਼ਾਇਦ ਯਾਦ ਹੋਣਾ ਹੈ ਕਿ ਜਦੋਂ ਕਣਕ ਦੀ ਬਿਜਾਈ ਵੇਲੇ ਡਾਈਮੋਨੀਆ ਖਾਦ ਮੰਗੀ ਜਾਂਦੀ ਸੀ ਤਾਂ ਯੂਰੀਆ ਦਿੱਤਾ ਜਾਂਦਾ ਸੀ ਅਤੇ ਜਦੋਂ ਫਿਰ ਕਣਕ ਦੀ ਗੋਡੀ ਵੇਲੇ ਯੂਰੀਏ ਦੀ ਲੋੜ ਹੁੰਦੀ ਸੀ ਤਾਂ ਡਾਈਮੋਨੀਆ ਦਿੱਤੀ ਜਾਂਦੀ ਸੀ। ਦੇਸ਼ ਦਾ ਕਿਸਾਨ ਤਾਂ ਉਦੋਂ ਵੀ ਬੜੀ ਮਿਹਨਤ ਕਰਦਾ ਸੀ। ਉਹ ਉਦੋਂ ਵੀ ਦਿਨ ਰਾਤ ਇੱਕ ਕਰਕੇ ਮਿਹਨਤ ਕਰਦਾ ਸੀ। ਸੱਪਾਂ ਦੀਆਂ ਸਿਰੀਆਂ ਉਦੋਂ ਵੀ ਮਿੱਧਦਾ ਸੀ, ਕਾਲੀਆਂ ਰਾਤਾਂ ਉਦੋਂ ਵੀ ਝਾਖਦਾ ਸੀ, ਪੋਹ ਮਾਘ ਦੀਆਂ ਰਾਤਾਂ ਵਿਚ 12, 1 ਵਜੇ ਤੱਕ ਉਦੋਂ ਵੀ ਪਾਣੀ ਲਾਉਂਦਾ ਸੀ। ਉਸ ਵੇਲੇ ਉਨ੍ਹਾਂ ਦੀ ਮਿਹਨਤ ਵਿਚ ਕੋਈ ਫਰਕ ਨਹੀਂ ਸੀ ਪਰ ਇਨ੍ਹਾਂ ਦੀ ਨੀਅਤ ਵਿਚ ਜ਼ਰੂਰ ਫਰਕ ਸੀ। ਇਹ ਸੋਚਦੇ ਸਨ ਕਿ ਜੇ ਸਮੇਂ ਸਿਰ ਕਿਸਾਨ ਨੂੰ ਪਾਣੀ ਮਿਲ ਗਿਆ, ਖਾਦ ਮਿਲ ਗਈ, ਡੀਜ਼ਲ ਮਿਲ ਗਿਆ ਤਾਂ ਇਹ ਤਰੱਕੀ ਕਰ ਜਾਣਗੇ। ਇਨ੍ਹਾਂ ਦੇ ਦਿਲ ਵਿਚ ਇਹ ਸੀ ਕਿ ਜਿਤਨਾ ਚਿਰ ਕਿਸਾਨ ਗਰੀਬ ਰਹੇਗਾ, ਕਮਜ਼ੋਰ ਰਹੇਗਾ ਉਤਨਾ ਚਿਰ ਕਾਂਗਰਸ ਰਾਜ ਦੀ ਬੁਨਿਆਦ ਵੱਧੇਗੀ। ਪਰ ਲੋਕਾਂ ਨੇ ਇਨ੍ਹਾਂ ਦਾ ਰਾਜ ਖਤਮ ਕਰ ਦਿੱਤਾ। ਪੰਜਾਬ ਵਿਚ ਕਾਂਗਰਸ ਇਸ ਤਰ੍ਹਾਂ ਉਖਾੜ ਕੇ ਲੋਕਾਂ ਨੇ ਰੱਖ ਦਿੱਤੀ ਜਿਸ ਤਰ੍ਹਾਂ ਰਾਵਣ ਦਾ ਪੁੱਤਲਾ ਡਿਗਦਾ ਹੈ। ਇਹ ਹੇਜ ਹੀ ਹੇਜ ਕਰਦੇ ਹਨ। ਇਸ ਦਾ ਕੋਈ ਫਾਇਦਾ ਨਹੀਂ ਹੋ ਸਕਦਾ। ਸਾਡੇ ਜਿਥੇ ਕਣਕ ਦੀ ਫ਼ਸਲ ਵਿਚ ਵਾਧਾ ਹੋਇਆ ਹੈ ਉਥੇ ਝੋਨੇ ਦੀ ਉਪਜ ਵਿਚ ਵੀ ਅਸੀਂ ਰਿਕਾਰਡ ਤੋੜ ਦਿੱਤਾ ਹੈ। ਇਹ ਪੈਦਾਵਾਰ ਕਿਵੇਂ ਵਧੀ ਹੈ ? ਇਸ ਕਰਕੇ ਵਧੀ ਹੈ ਕਿ ਕਿਸਾਨ ਨੂੰ ਵੇਲੇ ਸਿਰ ਚੀਜ਼ਾਂ ਮਿਲੀਆਂ ਹਨ ਔਰ ਉਸ ਨੇ ਮਿਹਨਤ ਕੀਤੀ

ਹੈ ਉਸ ਦਾ ਹੌਂਸਲਾ ਵਧਿਆ ਹੈ। ਚੇਅਰਮੈਨ ਸਾਹਿਬ, ਇਸ ਤੋਂ ਪਹਿਲਾਂ ਦੀ ਜੋ ਸਰਕਾਰ ਸੀ ਉਹ ਅਮਰੀਕਾ ਵਰਗੇ ਦੇਸ਼ਾਂ ਕੋਲ ਝੋਲੀ ਅੱਡ ਕੇ ਜਾਂਦੀ ਸੀ ਔਰ ਕਹਿੰਦੀ ਸੀ ਕਿ ਸਾਨੂੰ ਵੇਲੇ ਸਿਰ ਕਣਕ ਭੇਜ ਦਿਓ। ਉਥੇ ਉਹ ਢਾਈ ਸੌ ਤਿੰਨ ਸੌ ਰੁਪਿਆ ਕੁਇੰਟਲ ਕਣਕ ਦਾ ਦੇ ਕੇ ਆਉਂਦੇ ਹੁੰਦੇ ਸੀ ਪਰ ਸਾਡੇ ਦੇਸ਼ ਦੇ ਕਿਸਾਨ ਨੂੰ ਇਥੇ ਸਿਰਫ 73 ਰੁਪਏ ਜਾਂ 74 ਰੁਪਏ ਕੁਇੰਟਲ ਦੇ ਦਿੱਤੇ ਜਾਂਦੇ ਸਨ। ਸਾਡੇ ਦੇਸ਼ ਦੇ ਕਿਸਾਨ ਨੇ ਮਿਹਨਤ ਕੀਤੀ ਔਰ ਅਕਾਲੀ ਜਨਤਾ ਸਰਕਾਰ ਨੇ ਉਸ ਦੀ ਸਹਾਇਤਾ ਕੀਤੀ ਔਰ ਅੱਜ ਸੈਂਟਰ ਦੀ ਸਰਕਾਰ ਜਿਹੜੀ ਕਿ ਪਹਿਲਾਂ ਝੋਲੀ ਅੱਡ ਕੇ ਰਸ਼ੀਆ ਪਾਸ ਜਾਂਦੀ ਸੀ ਉਸ ਨੂੰ ਨਹੀਂ ਜਾਣਾ ਪਿਆ। ਅਸੀਂ ਰੂਸ ਨੂੰ ਅੱਜ ਚੌਲ ਭੇਜਦੇ ਹਾਂ। ਜਿਨ੍ਹਾਂ ਦੇਸ਼ਾਂ ਅੱਗੇ ਅਸੀਂ ਪਹਿਲਾਂ ਝੋਲੀ ਅੱਡਦੇ ਹੁੰਦੇ ਸੀ ਅੱਜ ਉਹ ਸਾਡੇ ਅੱਗੇ ਝੋਲੀ ਅੱਡਦੇ ਹਨ। ਤੁਸੀਂ, ਚੇਅਰਮੈਨ ਸਾਹਿਬ, ਖੁਸ਼ ਹੋਵੋਗੇ ਔਰ ਇਸ ਦੇ ਵਾਸਤੇ ਮੈਂ ਵਜ਼ੀਰ ਸਾਹਿਬ ਨੂੰ ਵੀ ਵਧਾਈ ਦੇਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਅੱਗੇ ਅਸੀਂ ਮਿੰਨਤਾਂ ਕਰਦੇ ਹੁੰਦੇ ਸੀ ਅੱਜ ਉਹ ਹੀ ਸਾਡੇ ਅੱਗੇ ਝੋਲੀ ਅੱਡਦੇ ਹਨ। ਅਸੀਂ ਅੱਜ ਰੂਸ ਨੂੰ ਚੌਲ ਭੇਜਦੇ ਹਾਂ; ਅਸੀਂ ਵੀਤਨਾਮ ਨੂੰ ਚੌਲ ਭੇਜਦੇ ਹਾਂ, ਅਸੀਂ ਅੱਜ ਬੰਗਲਾ ਦੇਸ਼ ਨੂੰ ਚੌਲ ਭੇਜਦੇ ਹਾਂ। ਸਾਡੇ ਚੀਫ ਮਨਿਸਟਰ ਸਾਹਿਬ, ਜਿਹੜੇ ਕਿ ਹਮੇਸ਼ਾ ਚਾਹੁੰਦੇ ਹਨ ਕਿ ਕਿਸਾਨ ਨੂੰ ਤਕੜਾ ਕੀਤਾ ਜਾਵੇ, ਸਾਡੇ ਖੇਤੀਬਾੜੀ ਮੰਤਰੀ ਸਾਹਿਬ ਜਿਹੜੇ ਕਿ ਹਮੇਸ਼ਾਂ ਸੋਚਦੇ ਹਨ ਕਿ ਸੂਬੇ ਦੀ ਪੈਦਾਵਾਰ ਕਿਵੇਂ ਵਧਾਈ ਜਾਵੇ, ਇਹ ਉਨ੍ਹਾਂ ਦੇ ਯਤਨਾਂ ਦਾ ਸਿੱਟਾ ਹੈ। ਅੱਜ ਸਾਡੀ ਪੈਦਾਵਾਰ ਵਧੀ ਹੈ। ਜਿਸ ਤਰ੍ਹਾਂ ਕਿ ਮੈਂ ਪਹਿਲਾਂ ਅਰਜ਼ ਕੀਤੀ ਹੈ ਕਿ ਇਹ ਵਾਧਾ ਕਿਵੇਂ ਹੋਇਆ ਹੈ। ਇਹ ਇਸ ਕਰਕੇ ਹੋਇਆ ਹੈ ਕਿ ਸਾਡੀ ਸਰਕਾਰ ਨੇ ਖਾਦ ਦੇ ਭਾਅ ਘਟਾਏ ਹਨ ਔਰ ਕਿਸਾਨ ਨੂੰ ਉਸ ਦੀ ਲੋੜ ਮੁਤਾਬਿਕ ਬਿਜਲੀ, ਪਾਣੀ ਦਿੱਤਾ ਹੈ। ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਦੇ ਵੇਲੇ ਝੋਨੇ ਦੇ ਭਾਅ ਘੱਟ ਸਨ, ਸਾਡੀ ਸਰਕਾਰ ਨੇ 79 ਰੁਪਏ ਪ੍ਰਤੀ ਕੁਇੰਟਲ ਕੀਤਾ ਹੈ। ਇਨ੍ਹਾਂ ਦੇ ਸਮੇਂ ਕਣਕ ਦਾ ਭਾਅ 105 ਰੁਪਏ ਸੀ। ਸਾਡੀ ਸਰਕਾਰ ਨੇ 115 ਰੁਪਏ ਕੀਤਾ ਹੈ। ਇਸ ਕਰਕੇ ਜੇਕਰ ਸਰਕਾਰ ਨੇ ਕਿਸਾਨ ਦੀ ਨਬਜ਼ ਤੇ ਹੱਥ ਰੱਖਿਆ ਹੈ, ਜੇਕਰ ਸਰਕਾਰ ਨੇ ਇਹ ਸੋਚਿਆ ਹੈ ਕਿ ਕਿਸਾਨ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ, ਤਾਂ ਹੀ ਇਹ ਪੈਦਾਵਾਰ ਵਿਚ ਵਾਧਾ ਹੋਇਆ ਹੈ। ਚੇਅਰਮੈਨ ਸਾਹਿਬ, ਮੈਂ ਇਕ ਗੱਲ ਹੋਰ ਕਰ ਦਿਆਂ। ਜਦੋਂ ਪਹਿਲੀ ਸਰਕਾਰ ਵੇਲੇ ਆਲੂਆਂ ਦੀ ਗੱਲ ਕਰਦੇ ਸੀ, ਨਰਮੇ ਦੀ ਗੱਲ ਕਰਦੇ ਸੀ ਤਾਂ ਕੋਈ ਨਹੀਂ ਸੀ ਸੁਣਦਾ। ਚੇਅਰਮੈਨ ਸਾਹਿਬ, ਤੁਹਾਨੂੰ ਵੀ ਯਾਦ ਹੋਵੇਗਾ ਕਿ ਇਨ੍ਹਾਂ ਦੇ ਵੇਲੇ ਨਰਮਾ 120 ਰੁਪਏ ਵਿਕਿਆ ਹੈ, ਇਨ੍ਹਾਂ ਦੇ ਵੇਲੇ ਆਲੂ ਕਿਸੇ ਨੇ ਪੁੱਛੇ ਨਹੀਂ ਹਨ।

**ਸ਼੍ਰੀ ਸਭਾਪਤੀ :** ਵਾਈਂਡ ਅੱਪ ਕਰੋ ਜੀ।

**ਸਰਦਾਰ ਗੁਰਦੇਵ ਸਿੰਘ ਬਾਦਲ:** ਥੀ ਗੱਲ ਹੈ ਜੀ, ਰੁਸ ਤਾਂ ਨਹੀਂ ਗਏ ਸਾਡੇ ਨਾਲ।

**ਸ਼੍ਰੀ ਸਭਾਪਤੀ :** ਤੁਸੀਂ ਪਹਿਲਾਂ ਹੀ 17/18 ਮਿੰਟ ਲੈ ਲਏ ਹਨ।

**ਸਰਦਾਰ ਗੁਰਦੇਵ ਸਿੰਘ ਬਾਦਲ :** ਉਹ ਤਾਂ ਜੀ ਕਾਂਗਰਸ ਵਾਲੇ ਰੌਲਾ ਪਾਉਂਦੇ ਰਹੇ ਹਨ, ਮੈਂ ਤਾਂ ਰੌਲਾ ਨਹੀਂ ਪਾਇਆ, ਮੇਰਾ ਤਾਂ ਕੋਈ ਕਸੂਰ ਨਹੀਂ ਹੈ।

ਚੇਅਰਮੈਨ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਸਾਡੀ ਸਰਕਾਰ ਨੇ ਜਿਨਸ ਦੇ ਭਾਅ ਵਧਾਏ ਹਨ ਔਰ ਆਲੂਆਂ ਲਈ ਦੋ ਕਰੋੜ ਰੁਪਏ ਦਿੱਤੇ ਹਨ। ਸਾਡੀ ਸਰਕਾਰ ਨੇ ਇਸੇ ਤਰ੍ਹਾਂ ਹੀ ਦੋ ਕਰੋੜ ਰੁਪਿਆ ਗੰਨੇ ਵਾਸਤੇ ਦਿੱਤਾ ਹੈ। ਸਾਡੀ ਸਰਕਾਰ ਨੇ ਖਾਲਾਂ ਪੱਕਿਆਂ ਕਰਨ ਦਾ ਕੰਮ ਕੀਤਾ, ਸਾਡੀ ਸਰਕਾਰ ਨੇ ਯਤਨ ਕੀਤਾ ਕਿ ਕਿਸਾਨ ਦੀ ਆਮਦਨ ਵਧੇ। ਪਹਿਲਾਂ ਜਦੋਂ ਖੇਤਾਂ ਨੂੰ ਪਾਣੀ ਲਗਾਉਣਾ

[ਸਰਦਾਰ ਗੁਰਦੇਵ ਸਿੰਘ ਬਾਦਲ]

ਹੁੰਦਾ ਸੀ ਤਾਂ ਕਿਸਾਨ ਆਪਣਾ ਟੱਬਰ ਟੀਰ ਲੈ ਕੇ ਜਾਂਦਾ ਸੀ ਔਰ ਮੋਢਿਆਂ ਉਤੇ ਸਲੰਘਾਂ ਰੱਖੀਆਂ ਹੁੰਦੀਆਂ ਸਨ ਤਾਕਿ ਕਿਧਰੇ ਖਾਲੇ ਵਿਚ ਕੋਈ ਕੱਖ-ਪੱਠਾ ਆ ਗਿਆ ਤਾਂ ਉਸ ਨੂੰ ਕੱਢ ਦਿਆਂਗੇ। ਅੱਜ ਸਾਡੀ ਸਰਕਾਰ ਨੇ ਖਾਲਾਂ ਪੱਕੀਆਂ ਕਰਕੇ ਕਿਸਾਨ ਦੀ ਮੱਦਦ ਕੀਤੀ ਹੈ। ਅੱਜ ਕਿਸਾਨ ਨੂੰ ਸਲੰਘਾਂ ਮੋਢਿਆਂ ਤੇ ਰੱਖ ਕੇ ਨਹੀਂ ਜਾਣਾ ਪੈਂਦਾ। ਅੱਜ ਜਿਹੜੀ ਵੀ ਬੂੰਦ ਪਾਣੀ ਦੇ ਮੋਘੇ ਵਿਚੋਂ ਖਾਲੇ ਵਿਚ ਪੈਂਦੀ ਹੈ ਉਹ ਸਿੱਧੀ ਕਿਸਾਨ ਦੇ ਖੇਤ ਨੂੰ ਜਾਂਦੀ ਹੈ, ਉਹ ਕਿਸਾਨ ਦੇ ਖੇਤ ਵਿਚ ਡਿਗਦੀ ਹੈ। ਇਸ ਕਰਕੇ ਮੈਂ ਇਨ੍ਹਾਂ ਤੋਂ (ਵਿਰੋਧੀ ਧਿਰ ਵੱਲ ਇਸ਼ਾਰਾ) ਪੁੱਛਦਾ ਹਾਂ ਕਿ ਇਹ ਕਿਵੇਂ ਕਹੀ ਜਾਂਦੇ ਹਨ ਕਿ ਇਸ ਸਰਕਾਰ ਨੇ ਕੁਝ ਨਹੀਂ ਕੀਤਾ। ਸਾਡੇ ਵਜ਼ੀਰ ਸਾਹਿਬ ਇਹ ਹੀ ਸੋਚ ਵਿਚ ਰਹਿੰਦੇ ਹਨ ਕਿ ਇਸ ਆਮਦਨ ਨੂੰ ਇਸ ਪੈਦਾਵਾਰ ਨੂੰ ਦੁਗਣਾ ਕਿਸ ਤਰ੍ਹਾਂ ਕੀਤਾ ਜਾਵੇ। ਕਿਸਾਨ ਦੀ ਵੱਧ ਤੋਂ ਵੱਧ ਸਹਾਇਤਾ ਕਿਵੇਂ ਕੀਤੀ ਜਾਵੇ। ਇਸ ਲਈ, ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਲੋਕ ਫੱਫੇ ਕੁੱਟਣੇ ਵਾਧੂ ਹੇਜ ਕਰਦੇ ਹਨ ਬਾਕੀ ਇਨ੍ਹਾਂ ਨੂੰ ਪੰਜਾਬ ਦੇ ਨਾਲ, ਪੰਜਾਬ ਦੇ ਕਿਸਾਨ ਦੇ ਨਾਲ ਹਿਤ ਕੋਈ ਨਹੀਂ ਹੈ।

ਚੇਅਰਮੈਨ ਸਾਹਿਬ, ਸਾਡੀ ਸਰਕਾਰ ਨੇ ਕੱਲਰ ਮਾਰੀ ਭੋਂ ਨੂੰ ਵੀ ਠੀਕ ਕੀਤਾ ਹੈ। ਇਨ੍ਹਾਂ ਦੇ ਵੇਲੇ ਕੱਲਰ ਮਾਰੀ ਜ਼ਮੀਨ ਵਾਸਤੇ ਪੰਜ ਕਰੋੜ ਰੁਪਿਆ ਖਰਚ ਕੀਤਾ ਗਿਆ ਹੈ ਔਰ ਤੀਹ ਸਾਲਾਂ ਵਿਚ ਸਿਰਫ 6 ਹਜ਼ਾਰ ਹੈਕਟੇਅਰ ਜ਼ਮੀਨ ਜਿਹੜੀ ਹੈ ਉਸ ਨੂੰ ਉਪਜਾਊ ਬਣਾਇਆ ਗਿਆ ਹੈ। ਪਰ ਸਾਡੀ ਸਰਕਾਰ ਨੇ ਪਿਛਲੇ ਸਾਲ ਵਿਚ 27 ਹਜ਼ਾਰ ਹੈਕਟੇਅਰ ਜ਼ਮੀਨ ਅਬਾਦ ਕੀਤੀ ਹੈ ਔਰ ਇਸ ਸਾਲ ਜੋ ਆ ਰਿਹਾ ਹੈ ਸਾਡੀ ਸਰਕਾਰ ਨੇ 40 ਹਜ਼ਾਰ ਹੈਕਟੇਅਰ ਜ਼ਮੀਨ ਵਾਹੀਯੋਗ ਬਣਾ ਦੇਣੀ ਹੈ (ਥੰਪਿੰਗ) ਇਸ ਲਈ ਮੈਂ ਕਹਾਂਗਾ ਕਿ ਇਨ੍ਹਾਂ ਲੋਕਾਂ ਨੂੰ ਚੰਗੇ ਚੰਗੇ ਸੁਝਾਓ ਦੇਣੇ ਚਾਹੀਦੇ ਹਨ, ਨੁਕਤਾਚੀਨੀ ਦੀ ਖਾਤਰ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ। ਚੰਗੇ ਸੁਝਾਓ ਦਿੱਤੇ ਜਾਣ ਤਾਕਿ ਹੋਰ ਆਮਦਨ ਕਿਸਾਨ ਦੀ ਵਧੇ। ਇਸ ਲਈ ਮੈਂ ਇਨ੍ਹਾਂ ਭਰਾਵਾਂ ਨੂੰ ਬੇਨਤੀ ਕਰਾਂਗਾ ਕਿ ਚੰਗੇ ਸੁਝਾਓ ਨਾਲ ਦੇਸ਼ ਦੀ ਤਰੱਕੀ ਹੁੰਦੀ ਹੈ, ਚੰਗੇ ਸੁਝਾਵਾਂ ਨਾਲ ਲੋਕਾਂ ਦੀ ਭਲਾਈ ਹੁੰਦੀ ਹੈ, ਚੰਗੇ ਸੁਝਾਵਾਂ ਨਾਲ ਸਾਡੀ ਸਟੇਟ ਦਾ ਭਲਾ ਹੁੰਦਾ ਹੈ। ਐਵੇਂ ਕਿਤਾਬਾਂ ਜਿਹੀਆਂ ਚੁੱਕ ਕੇ ਸਰਦਾਰ ਉਮਰਾਓ ਸਿੰਘ ਜੀ ਹਾਊਸ ਦਾ ਟਾਈਮ ਜ਼ਾਇਆ ਕਰਦੇ ਰਹਿੰਦੇ ਹਨ। ਚੇਅਰਮੈਨ ਸਾਹਿਬ, ਮੈਂ ਔਰ ਇਹ ਸੰਨ 1967 ਤੋਂ ਵਾਹਿਗੁਰੂ ਦੀ ਕਿਰਪਾ ਨਾਲ ਇਕੱਠੇ ਆ ਰਹੇ ਹਾਂ। ਉਦੋਂ ਤੋਂ ਹੀ ਇਨ੍ਹਾਂ ਨੇ ਅਕਲ ਦੀ ਗੱਲ ਕੋਈ ਨਹੀਂ ਕੀਤੀ। (ਹਾਸਾ)

ਚੇਅਰਮੈਨ ਸਾਹਿਬ, ਹੁਣ ਮੈਂ ਕੁਝ ਸੁਝਾਓ ਦੇਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਮੈਨੂੰ ਅਫਸੋਸ ਹੈ ਕਿ ਜੇ ਕਰ ਅਸੀਂ ਪਿੰਡਾਂ ਦੇ ਲੋਕ ਸ਼ਹਿਰਾਂ ਦੇ ਵਿਚ ਕੋਈ ਚੀਜ਼ ਲੈਣ ਜਾਂਦੇ ਹਾਂ, ਜਾਂ ਕਿਸੇ ਘਰੇਲੂ ਚੀਜ਼ ਦੀ ਲੋੜ ਪੈਂਦੀ ਹੈ ਤਾਂ ਸ਼ਹਿਰਾਂ ਵਿਚ ਜਾਂਦੇ ਹਾਂ। ਵੱਡੀਆਂ ਚੀਜ਼ਾਂ ਤਾਂ ਅਸੀਂ ਖੰਡ ਖਰੀਦਦੇ ਹਾਂ, ਗੁੜ ਖਰੀਦਦੇ ਹਾਂ, ਮਿਰਚ-ਮਸਾਲਾ ਖਰੀਦਦੇ ਹਾਂ ਜਾਂ ਫਿਰ ਕਪੜਾ ਵਗੈਰਾ ਖਰੀਦਦੇ ਹਾਂ, ਤਾਂ ਉਨ੍ਹਾਂ ਚੀਜ਼ਾਂ ਦਾ ਭਾਅ ਦੁਕਾਨਦਾਰ ਆਪ ਕਰਦਾ ਹੈ। ਉਹ ਆਪ ਫੈਸਲਾ ਕਰਦਾ ਹੈ ਕਿ ਮੈਂ ਇਸ ਚੀਜ਼ ਨੂੰ ਇਸ ਭਾਅ ਤੇ ਵੇਚਣਾ ਹੈ, ਚਾਹ ਕਿਲੋ ਮੈਂ ਇਸ ਭਾਅ ਦੇ ਦੇਵਾਂਗਾ, ਇਸ ਭਾਅ ਮੈਂ ਕੱਪੜਾ ਮੀਟਰ ਦੇਵਾਂਗਾ, ਲੇਕਿਨ ਅਫਸੋਸ ਹੈ ਕਿ ਕਿਸਾਨ ਛੇ ਮਹੀਨੇ ਲਗਾਤਾਰ ਸੱਪਾਂ ਦੀਆਂ ਸਿਰੀਆਂ ਮਿੱਧ ਕੇ ਛੇ ਮਹੀਨੇ ਬਾਅਦ ਪੈਦਾਵਾਰ ਕਰਕੇ, ਟਰਾਲੀਆਂ ਭਰ ਕੇ, ਜਾਂ ਗੱਡਿਆਂ ਤੇ ਲੱਦ ਕੇ, ਪੈਦਾ ਕੀਤਾ ਹੋਇਆ ਆਪਣਾ ਅਨਾਜ ਲੋਕਾਂ ਦੇ ਬੂਹੇ ਤੇ ਜਾਕੇ ਸੁੱਟ ਦਿੰਦਾ ਹੈ ਤੇ ਬਿੱਟਰ ਬਿਟਰ ਝਾਕਦਾ ਰਹਿੰਦਾ ਹੈ। ਉਸ ਜਿਣਸ ਦਾ ਭਾਅ ਉਹ ਆਪ ਨਹੀਂ ਕਰ ਸਕਦਾ। ਇਸ ਲਈ ਮੈਂ ਸੁਝਾਓ ਦੇਵਾਂਗਾ ਕਿ ਜਿਤਨਾਂ ਚਿਰ ਤਕ ਸਟੇਟ ਨੂੰ ਵੱਧ ਅਧਿਕਾਰ ਨਹੀਂ ਮਿਲ ਜਾਂਦੇ ਉਤਨਾਂ ਚਿਰ ਤਕ ਕਿਸਾਨ ਆਪਣੀ ਜਿਣਸ ਦਾ ਭਾਅ ਆਪ ਨਹੀਂ ਕਰ ਸਕਦਾ। ਇਸ ਲਈ ਵੱਧ ਅਧਿਕਾਰਾਂ ਵਾਸਤੇ ਸਾਨੂੰ ਲੜਨਾ

ਚਾਹੀਦਾ ਹੈ। ਵਾਧੂ ਅਧਿਕਾਰ ਲੈਣ ਵਾਸਤੇ ਸਾਨੂੰ ਯਥਨ ਕਰਨੇ ਚਾਹੀਦੇ ਹਨ। ਫਿਰ ਜਦੋਂ ਸਾਡੇ ਵੱਧ ਅਧਿਕਾਰ ਹੋਣਗੇ ਤਾਂ ਕਿਸਾਨ ਆਪਣੀ ਜਿਣਸ ਦਾ ਭਾਅ ਆਪ ਕਰੇਗਾ, ਉਹ ਆਪ ਦੱਸੇਗਾ ਕਿ ਮੈਂ ਇਸ ਭਾਅ ਆਲੂ ਵੇਚਣੇ ਹਨ ਤੇ ਇਸ ਭਾਅ ਕਣਕ ਵੇਚਣੀ ਹੈ। ਉਹ ਦੂਜੇ ਸੂਬਿਆਂ ਵਾਲਿਆਂ ਨੂੰ ਆਪ ਦੱਸੇਗਾ ਕਿ ਜੇਕਰ ਤੁਸੀਂ ਮੈਨੂੰ ਇਕ ਬੋਰੀ ਖਾਦ ਦਿਉਗੇ ਤਾਂ ਮੈਂ ਤੁਹਾਨੂੰ ਕਣਕ ਦਿਆਂਗਾ, ਆਪਣੀ ਮਰਜ਼ੀ ਨਾਲ ਦਿਆਂਗਾ। ਪਰ ਇਹ ਤਾਂ ਹੀ ਹੋ ਸਕਦਾ ਹੈ ਜੇਕਰ ਵੱਧ ਅਧਿਕਾਰ ਸਾਡੀ ਸਰਕਾਰ ਨੂੰ ਮਿਲ ਜਾਣ। ਇਸ ਲਈ ਵਾਧੂ ਅਧਿਕਾਰਾਂ ਵਾਸਤੇ ਸਾਨੂੰ ਹਮੇਸ਼ਾਂ ਲੜਨਾ ਚਾਹੀਦਾ ਹੈ।

ਇਕ ਮੈਂ ਹੋਰ ਸੁਝਾਓ ਦੇਣਾ ਚਾਹੁੰਦਾ ਹਾਂ। ਸ਼ਹਿਰਾਂ ਵਿਚ ਕੀ ਹੈ ਕਿ ਜਿਤਨਾ ਕੋਈ ਪਾਣੀ ਵਰਤਦਾ ਹੈ ਉਸ ਨੂੰ ਉਤਨੇ ਹੀ ਪੈਸੇ ਦੇਣੇ ਪੈਂਦੇ ਹਨ। ਜੇਕਰ ਕੋਈ ਪੰਜ ਘੜੇ ਪਾਣੀ ਦੇ ਭਰਦਾ ਹੈ ਤਾਂ ਮੀਟਰ ਦੱਸਦਾ ਹੈ ਔਰ ਉਸ ਦੇ ਹਿਸਾਬ ਨਾਲ ਪੈਸੇ ਲਏ ਜਾਂਦੇ ਹਨ। ਇਸ ਤਰ੍ਹਾਂ ਹੀ ਕਿਸਾਨ ਨੂੰ ਵੀ ਜਿਤਨਾ ਉਹ ਪਾਣੀ ਵਰਤਦਾ ਹੈ ਉਤਨੇ ਹੀ ਪੈਸੇ ਉਸ ਤੋਂ ਲੈਣੇ ਚਾਹੀਦੇ ਹਨ (ਥੰਪਿੰਗ) ਇਹ ਨਹੀਂ ਹੋਣਾ ਚਾਹੀਦਾ ਕਿ ਕਿਸਾਨ ਦਾ ਪਾਣੀ ਲੱਗੇ ਜਾਂ ਨਾ ਲੱਗੇ, ਮਾਮਲਾ ਉਸ ਤੋਂ ਜ਼ਰੂਰ ਲਿਆ ਜਾਣਾ ਹੈ। ਇਸ ਲਈ ਜੇਕਰ ਵਾਧੂ ਅਧਿਕਾਰ ਮਿਲ ਜਾਣ ਤਾਂ ਇਹ ਸਾਰਾ ਕੁਝ ਹੋ ਸਕਦਾ ਹੈ। ਇਸ ਲਈ ਮੈਂ ਫਿਰ ਕਹਾਂਗਾ ਕਿ ਵਾਧੂ ਅਧਿਕਾਰਾਂ ਲਈ ਯਤਨ ਕਰਨੇ ਚਾਹੀਦੇ ਹਨ। ਫਿਰ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਨੂੰ ਜਿੱਥੇ ਤੁਸੀਂ ਅੱਗੇ ਕਈ ਛੋਟਾਂ ਦਿੱਤੀਆਂ ਹਨ, ਉਸ ਦੇ ਕਰਜ਼ਿਆਂ ਵਿਚ ਵੀ ਛੋਟ ਹੋਣੀ ਚਾਹੀਦੀ ਹੈ।

**ਸ੍ਰੀ ਸਭਾਪਤੀ**: ਵਾਈਂਡ ਅੱਪ ਕਰੋ ਜੀ, ਬਹੁਤ ਜ਼ਿਆਦਾ ਟਾਈਮ ਹੋ ਗਿਆ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ**: ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਰਕਾਰ ਕਿਸਾਨਾਂ ਦੇ ਖਾਲੇ ਪੱਕੇ ਕਰ ਰਹੀ ਹੈ, ਇਸ ਬਾਰੇ ਇਹ ਸੁਝਾਓ ਹੈ ਕਿ ਜਿਹੜਾ ਕਿਸਾਨ ਦਸ ਕਿਲਿਆਂ ਦਾ ਮਾਲਕ ਹੈ ਉਸ ਨੂੰ ਕਰਜ਼ੇ ਤੋਂ ਪੂਰੀ ਛੋਟ ਦੇਣੀ ਚਾਹੀਦੀ ਹੈ ਤੁਹਾਨੂੰ ਪਤਾ ਹੀ ਹੈ ਕਿ ਦਸ ਕਿੱਲੇ ਵਾਲੇ ਪਾਸ ਕਿਤਨੇ ਕੁ ਪੈਸੇ ਹੁੰਦੇ ਹਨ। ਇਸ ਲਈ ਮੈਂ ਇਹ ਕਹਾਂਗਾ ਕਿ ਉਹ ਕੀਮਤ ਖਾਲੇ ਪੱਕੇ ਕਰਨ ਦੀ ਸਰਕਾਰ ਆਪ ਭਰੇ। ਇਨ੍ਹਾਂ ਸ਼ਬਦਾਂ ਨਾਲ ਮੈਂ ਖੇਤੀਬਾੜੀ ਦੀ ਡਿਮਾਂਡ ਦੀ ਪ੍ਰੋੜ੍ਹਤਾ ਕਰਦਾ ਹਾਂ।

(ਇਸ ਵੇਲੇ ਕਈ ਆਨਰੇਬਲ ਮੈਂਬਰਜ਼ ਬੋਲਣ ਲਈ ਖੜ੍ਹੇ ਸਨ)

**ਸ੍ਰੀ ਸਭਾਪਤੀ**: ਤੁਸੀਂ ਬੈਠ ਜਾਓ। ਹਾਲੇ 3 ਮਨਿਸਟਰਜ਼ ਨੇ ਜਵਾਬ ਦੇਣਾ ਹੈ। (ਵਿਘਨ) ਚਲੋ ਤੁਸੀਂ ਫੈਸਲਾ ਕਰ ਲਓ, ਚਾਹੇ 5 ਮਿੰਟ ਬੀਬਾ ਸਾਹਿਬ ਬੋਲ ਲੈਣ ਜਾਂ ਕਾਮਰੇਡ ਦਾਨਾ ਰਾਮ ਬੋਲ ਲੈਣ। ਇਹ ਤੁਸੀਂ ਆਪ ਫੈਸਲਾ ਕਰ ਲਓ। (ਵਿਘਨ)

## EXTENSION OF TIME OF THE SITTING

**ਖੇਤੀਬਾੜੀ ਮੰਤਰੀ**: ਚੇਅਰਮੈਨ ਸਾਹਿਬ, ਤੁਸੀਂ ਹਾਊਸ ਦਾ ਟਾਈਮ 20 ਮਿੰਟ ਹੋਰ ਵਧਾ ਦਿਓ ਅਤੇ ਇਨ੍ਹਾਂ ਨੂੰ ਬੋਲ ਲੈਣ ਦਿਓ।

**ਸ੍ਰੀ ਸਭਾਪਤੀ**: ਜੇ ਹਾਊਸ ਦੀ ਮਰਜ਼ੀ ਹੈ ਤਾਂ ਹਾਊਸ ਦਾ ਟਾਈਮ 20 ਮਿੰਟ ਵਧਾ ਦਿੱਤਾ ਜਾਵੇ।

**ਅੰਵਾਜ਼ਾਂ**: ਹਾਂ ਜੀ, ਹਾਂ ਜੀ।

**ਸ੍ਰੀ ਸਭਾਪਤੀ**: ਹਾਊਸ ਦਾ ਸਮਾਂ 20 ਮਿੰਟ ਹੋਰ ਵਧਾਇਆ ਜਾਂਦਾ ਹੈ। ਕਾਮਰੇਡ ਦਾਨਾ ਰਾਮ ਜੀ, ਤੁਸੀਂ 5 ਮਿੰਟ ਤੋਂ ਜ਼ਿਆਦਾ ਟਾਈਮ ਨਾ ਲੈਣਾ।

## DISCUSSION AND VOTING OF DEMANDS FOR GRANTS FOR THE YEAR 1979-80 (*Resumption*)

**ਕਾਮਰੇਡ ਦਾਨਾ ਰਾਮ (ਮਲੋਟ, ਐਸ.ਸੀ.):** ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਪਿਛਲੇ ਸਾਲ ਸਰਕਾਰ ਨੇ ਇਹ ਕਿਹਾ ਸੀ ਕਿ ਨਰਮੇ ਦਾ ਭਾਅ ਵੱਧ ਤੋਂ ਵੱਧ ਦਿੱਤਾ ਜਾਵੇਗਾ ਔਰ ਇਸ ਵਾਸਤੇ ਇਕ ਕਾਰਪੋਰੇਸ਼ਨ ਵੀ ਬਣਾਈ ਜਾਵੇਗੀ ਅਤੇ ਪੰਜਾਬ ਨੂੰ ਪਰਫੁੱਲਤ ਕੀਤਾ ਜਾਵੇਗਾ। ਇਹ ਗੱਲ ਇਥੇ ਕਹੀ ਗਈ ਸੀ ਪਰੰਤੂ ਅੱਜ ਕਿਸਾਨ ਲੁਟਿਆ ਗਿਆ ਹੈ। ਉਸ ਨੂੰ ਪੂਰਾ ਭਾਅ ਨਹੀਂ ਮਿਲ ਰਿਹਾ। ਜਿਹੜੇ ਵੱਡੇ ਵੱਡੇ ਸਰਮਾਏਦਾਰ ਹਨ ਉਹ ਕਿਸਾਨਾਂ ਨੂੰ ਲੁੱਟ ਕੇ ਖਾ ਗਏ ਹਨ ਤੇ ਕਿਸਾਨ ਨੂੰ ਇਕ ਪੈਸਾ ਨਹੀਂ ਦਿੱਤਾ।

ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਤੁਸੀਂ ਆਲੂਆਂ ਦਾ ਹਾਲ ਵੇਖ ਲਓ। ਅੱਜ ਆਲੂ ਦੀ ਕੀ ਹਾਲਤ ਹੋ ਰਹੀ ਹੈ। ਇਸ ਸਰਕਾਰ ਨੇ ਇਹ ਮੰਨ ਲਿਆ ਕਿ 50 ਰੁਪਏ ਕੁਇੰਟਲ ਦੇ ਭਾਅ ਆਲੂ ਲਵਾਂਗੇ। ਇਹ ਜਿਹੜੇ 50 ਰੁਪਏ ਕੁਇੰਟਲ ਦੇ ਭਾਅ ਆਲੂ ਲਏ ਗਏ ਇਹ ਬੜੇ ਜਾਗੀਰਦਾਰਾਂ ਅਤੇ ਵਜ਼ੀਰਾਂ ਦੇ ਰਿਸ਼ਤੇਦਾਰਾਂ ਦੇ ਹੀ ਲਏ ਗਏ ਪਰ ਗਰੀਬ ਕਿਸਾਨ ਦਾ ਆਲੂ ਕਿਸੇ ਨੇ ਨਹੀਂ ਲਿਆ। ਉਸ ਦਾ ਆਲੂ ਹਾਲੇ ਵੀ ਰੁਲਦਾ ਪਿਆ ਹੈ। ਇਸ ਦੇ ਨਾਲ ਹੀ ਜਦੋਂ ਇਸ ਸਰਕਾਰ ਨੇ ਐਲਾਨ ਕੀਤਾ ਸੀ ਕਿ 50 ਰੁਪਏ ਆਲੂ ਦਾ ਭਾਅ ਦੇਵਾਂਗੇ ਤਾਂ ਕਈ ਜ਼ਿਮੀਦਾਰਾਂ ਨੇ ਇਹ ਆਲੂ ਗਰੀਬ ਕਿਸਾਨਾਂ ਤੋਂ ਖਰੀਦ ਲਿਆ ਸੀ ਕਿ ਉਹ 50 ਰੁਪਏ ਦੇ ਭਾਅ ਆਲੂ ਵੇਚ ਦੇਣਗੇ ਪਰ ਉਨ੍ਹਾਂ ਨੂੰ ਉਹ ਭਾਅ ਨਹੀਂ ਮਿਲਿਆ ਅਤੇ ਉਹ ਵੀ ਰੋ ਰਹੇ ਹਨ। ਇਸ ਲਈ ਸਾਡੀ ਸਰਕਾਰ ਨੂੰ ਜੋ ਭਾਅ ਆਲੂ ਦਾ ਐਲਾਨ ਕੀਤਾ ਸੀ ਉਸ ਭਾਅ ਤੇ ਸਾਰਾ ਆਲੂ ਚੁਕਣਾ ਚਾਹੀਦਾ ਹੈ।

ਇਸੇ ਤਰ੍ਹਾਂ ਕਣਕ ਦੇ ਭਾਅ ਬਾਰੇ ਇਥੇ ਇਹ ਕਿਹਾ ਗਿਆ ਕਿ ਕਣਕ ਦਾ ਭਾਅ 115 ਰੁਪਏ ਕਰ ਦਿੱਤਾ ਹੈ ਔਰ ਨਾਲ ਹੀ ਇਹ ਵੀ ਕਹਿ ਦਿੱਤਾ ਕਿ ਜਿਹੜੀ ਘਟੀਆ ਕੁਆਲਟੀ ਦੀ ਕਣਕ ਹੋਵੇਗੀ ਉਹ 113.50 ਰੁਪਏ ਲਈ ਜਾਵੇਗੀ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਡੇਢ ਰੁਪਏ ਦਾ ਫ਼ਰਕ ਰੱਖ ਲਿਆ ਹੈ ਇਸ ਨਾਲ ਵੀ ਵੱਡੇ ਵੱਡੇ ਜਾਗੀਰਦਾਰਾਂ ਨੂੰ ਫ਼ਾਇਦਾ ਹੋਣਾ ਹੈ ਔਰ ਜੋ ਹਾਲ ਆਲੂਆਂ ਦਾ ਹੋਇਆ ਹੈ ਉਹੀ ਹਾਲ ਕਣਕ ਦਾ ਹੋਣਾ ਹੈ।

**ਸ੍ਰੀ ਸਭਾਪਤੀ :** ਤੁਹਾਨੂੰ 5 ਮਿੰਟ ਦਿੱਤੇ ਸਨ, ਹੁਣ ਤੁਸੀਂ ਖ਼ਤਮ ਕਰਨ ਦੀ ਕੋਸ਼ਿਸ਼ ਕਰੋ। (ਵਿਘਨ) ਤੁਸੀਂ ਆਪ ਫੈਸਲਾ ਕਰ ਲਵੋ, ਫਿਰ ਭਾਵੇਂ ਸ਼ਾਮ ਤਕ ਬੋਲਦੇ ਰਹੋ।

**ਮਾਸਟਰ ਚੰਦ ਸਿੰਘ :** ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਦੋਂ ਡਿਸਕਸ਼ਨ ਸ਼ੁਰੂ ਹੋਈ ਸੀ ਤਾਂ ਇਸ ਤੇ ਬੋਲਣ ਲਈ 4 ਘੰਟੇ ਬਣਦੇ ਸਨ, ਜਿਹੜੇ ਕਿ ਹਰ ਮੈਂਬਰ ਦੇ ਹਿੱਸੇ 2 ਮਿੰਟ ਬੋਲਣ ਲਈ ਆਉਂਦੇ ਹਨ। ਅਸੀਂ 8 ਮੈਂਬਰ ਹਾਂ, ਇਸ ਲਈ ਸਾਨੂੰ 16 ਮਿੰਟ ਬੋਲਣ ਲਈ ਚਾਹੀਦੇ ਹਨ।

**ਸ੍ਰੀ ਸਭਾਪਤੀ :** ਤੁਸੀਂ ਘੰਟਾ ਪਹਿਲੇ ਪੁਆਇੰਟ ਆਫ਼ ਆਰਡਰ ਨਹੀਂ ਸੀ ਕਰਨੇ।

**ਕਾਮਰੇਡ ਦਾਨਾ ਰਾਮ :** ਚੇਅਰਮੈਨ ਸ਼ਾਹਿਬ, ਫਿਰ ਕੁਦਰਤੀ ਆਫ਼ਤਾਂ ਵਾਸਤੇ ਜਿਹੜਾ ਸਰਕਾਰ ਨੇ ਪੈਸਾ ਰੱਖਿਆ ਸੀ ਉਹ ਵੀ ਉਨ੍ਹਾਂ ਨੂੰ ਪੂਰਾ ਨਹੀਂ ਮਿਲਿਆ । ਕਿਸਾਨਾਂ ਦਾ ਗੜ੍ਹਿਆਂ ਅਤੇ ਬਾਰਸ਼ਾਂ ਨਾਲ ਫਸਲਾਂ ਦਾ ਬਹੁਤ ਨੁਕਸਾਨ ਹੋਇਆ ਹੈ। ਸਰਕਾਰ ਨੇ ਪਿਛਲੀ ਵਾਰ ਅਸੈਂਬਲੀ ਵਿਚ ਇਹ ਕਿਹਾ ਸੀ ਕਿ ਜਿੰਨਾਂ ਖਰਾਬਾ ਹੋਇਆ ਹੈ ਉਸ ਦੀ ਗਿਰਦਾਵਰੀਆਂ ਕਰਵਾਕੇ ਉਸ ਸਮੇਂ ਜ਼ਿਮੀਦਾਰਾਂ ਨੂੰ ਪਰਚੀ ਦੇ ਦਿੱਤੀ ਜਾਵੇਗੀ ਕਿ ਐਨੇ ਪਰਸੈਂਟ ਖਰਾਬਾ ਹੋਇਆ ਹੈ। ਲੇਕਿਨ ਮੈਂ ਦੱਸਦਾ ਹਾਂ ਕਿ ਜਿੰਨਾਂ ਪੈਸਾ

ਇਸ ਵਾਸਤੇ ਰੱਖਿਆ ਗਿਆ ਸੀ ਉਸ ਦਾ ਅੱਧਾ ਪੈਸਾ ਇਸ ਨੂੰ ਵੰਡਣ ਵਾਲੇ ਹੀ ਖਾ ਗਏ ਹਨ ਅਤੇ ਗਰੀਬ ਜ਼ਿਮੀਦਾਰ ਨੂੰ ਕੁਝ ਨਹੀਂ ਮਿਲਿਆ। ਇਸ ਲਈ ਮੈਂ ਸਰਕਾਰ ਨੂੰ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਜਿਥੇ ਨੁਕਸਾਨ ਹੋਇਆ ਹੈ ਉਥੇ ਦੁਬਾਰਾ ਗਿਰਦਾਵਰੀਆਂ ਕਰਵਾ ਕੇ ਉਨ੍ਹਾਂ ਨੂੰ ਪਰਚੀ ਦੇਣੀ ਚਾਹੀਦੀ ਹੈ ਅਤੇ ਪੈਸਾ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਜਿਹੜੇ ਚਾਰੇ ਵਗੈਰਾ ਵਾਸਤੇ ਪੈਸੇ ਦੇਣੇ ਸਨ ਉਹ ਵੀ ਉਨ੍ਹਾਂ ਨੂੰ ਨਹੀਂ ਦਿੱਤੇ ਗਏ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਸ ਦੀ ਇਨਕੁਆਇਰੀ ਕਰਵਾ ਕੇ ਗਰੀਬ ਜ਼ਿਮੀਦਾਰਾਂ ਨੂੰ ਉਨ੍ਹਾਂ ਦਾ ਹੱਕ ਦੇਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਹੁਣ ਮੈਂ ਕੋਆਪਰੇਟਿਵ ਸੁਸਾਇਟੀਆਂ ਦੇ ਬਾਰੇ ਵੀ ਇਕ ਗੱਲ ਕਹਿੰਦਾ ਹਾਂ ਕਿ ਸਾਡੇ ਜ਼ਿਲ੍ਹੇ ਦਾ ਇਕ ਗੁਰਮੁਖ ਨਾਮ ਦਾ ਇਕ ਅਸਿਸਟੈਂਟ ਰਜਿਸਟਰਾਰ ਹੈ ਉਸ ਨੇ ਬੜੇ ਘੱਪਲੇ ਕੀਤੇ ਹਨ। ਹੁਣ ਉਸ ਦੀ ਰਿਟਾਇਰ ਹੋਣ ਦੀ ਉਮਰ ਵੀ ਹੋ ਗਈ ਹੈ ਪਰ ਉਸ ਨੂੰ ਰੀਟਾਇਰ ਨਹੀਂ ਕੀਤਾ ਜਾ ਰਿਹਾ ਹੈ ਅਤੇ ਸਰਕਾਰ ਉਸ ਨੂੰ ਫਿਰ ਰੱਖਣਾ ਚਾਹੁੰਦੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਸ ਨੂੰ ਜ਼ਰੂਰ ਰਿਟਾਇਰ ਕੀਤਾ ਜਾਣਾ ਚਾਹੀਦਾ ਹੈ ਅਤੇ ਉਸ ਦੀ ਬਜਾਏ ਕਿਸੇ ਨਵੇਂ ਬੰਦੇ ਨੂੰ ਉਥੇ ਲਾਉਣਾ ਚਾਹੀਦਾ ਹੈ ਤਾਂਕਿ ਉਹ ਕੰਮ ਠੀਕ ਚਲਾ ਸਕੇ।

ਚੇਅਰਮੈਨ ਸਾਹਿਬ, ਜਿਹੜੀਆਂ ਜ਼ਨਾਨੀਆਂ ਸਬ-ਇਨਸਪੈਕਟਰ ਰੱਖੀਆਂ ਹੋਈਆਂ ਹਨ ਉਨ੍ਹਾਂ ਨੂੰ ਪੂਰੇ ਹੱਕ ਨਹੀਂ ਦਿੱਤੇ ਜਾਂਦੇ। ਮੈਂ ਸਮਝਦਾ ਹਾਂ ਕਿ ਉਨ੍ਹਾਂ ਜ਼ਨਾਨੀਆਂ ਨੂੰ ਉਨ੍ਹਾਂ ਦੇ ਪੂਰੇ ਹੱਕ ਦੇਣੇ ਚਾਹੀਦੇ ਹਨ। ਮਨਿਸਟਰ ਸਾਹਿਬ ਇਥੇ ਬੈਠੇ ਹਨ, ਇਨ੍ਹਾਂ ਨੂੰ ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ ਅਤੇ ਇਸ ਮਸਲੇ ਨੂੰ ਹੱਲ ਕਰਨਾ ਚਾਹੀਦਾ ਹੈ। (ਘੰਟੀ)

ਮੈਂ ਹੁਣੇ 2 ਮਿੰਟਾਂ ਵਿਚ ਹੀ ਮੁਕਾ ਦਿੰਦਾ ਹਾਂ। ਚੇਅਰਮੈਨ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਫਿਰ ਕਹਾਂਗਾ ਕਿ ਜਿਥੇ ਲੋਕਾਂ ਦਾ ਫਸਲਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਪੈਸੇ ਦੇਣੇ ਚਾਹੀਦੇ ਹਨ। ਮੇਰੇ ਹਲਕੇ ਵਿਚ ਬਾਦਲ ਸਾਹਿਬ ਗਏ ਸਨ ਤਾਂ ਉਥੇ ਲੋਕਾਂ ਨੇ ਇਨ੍ਹਾਂ ਨੂੰ ਅਪੀਲ ਕੀਤੀ ਸੀ ਕਿ ਉਨ੍ਹਾਂ ਨੂੰ ਗਿਰਦਾਵਰੀਆਂ ਹੋਣ ਤੋਂ ਬਾਅਦ ਪਰਚੀਆਂ ਠੀਕ ਨਹੀਂ ਦਿੱਤੀਆਂ ਗਈਆਂ ਜਿਸ ਕਰਕੇ ਉਨ੍ਹਾਂ ਨੂੰ ਪੈਸੇ ਨਹੀਂ ਮਿਲ ਸਕੇ। ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਨੁਕਸਾਨ ਦਾ ਮੁਆਵਜ਼ਾ ਜ਼ਰੂਰ ਦੇਣ ਚਾਹੀਦਾ ਹੈ। ਐਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਹਰਬੰਸ ਸਿੰਘ ਬੀਕਾ (ਬੰਗਾ, ਐਸ. ਸੀ.)** : ਚੇਅਰਮੈਨ ਸਾਹਿਬ, ਮੈਂ ਐਗਰੀਕਲਚਰ ਅਤੇ ਕੋਆਪਰੇਸ਼ਨ ਦੀਆਂ ਡੀਮਾਂਡਜ਼ ਤੇ ਬੋਲਣ ਲਈ ਖੜਾ ਹੋਇਆ ਹਾਂ। ਅੱਜ ਦੇਸ਼ ਨੂੰ ਆਜ਼ਾਦ ਹੋਇਆਂ 32 ਵਰ੍ਹੇ ਹੋ ਗਏ ਹਨ। ਪਿਛਲੇ 30 ਸਾਲ ਕੇਂਦਰ ਵਿਚ ਕਾਂਗਰਸ ਪਾਰਟੀ ਦਾ ਰਾਜ ਰਿਹਾ ਹੈ ਅਤੇ ਪੰਜਾਬ ਵਿਚ ਵੀ ਲਗਭਗ ਕਾਂਗਰਸ ਦਾ ਰਾਜ ਰਿਹਾ ਹੈ ਪਰ ਅੱਜ ਹਾਲਤ ਇਹ ਹੈ ਕਿ ਖੇਤੀਬਾੜੀ ਦਾ ਮਸਲਾ ਇਕ ਨੈਸ਼ਨਲ ਪਰਾਬਲਮ ਬਣ ਗਿਆ ਹੈ। ਅੱਜ ਪੰਜਾਬ ਦਾ ਕਿਸਾਨ ਲਗਾਤਾਰ ਕਰਜ਼ਾਈ ਹੁੰਦਾ ਜਾ ਰਿਹਾ ਹੈ। ਚੇਅਰਮੈਨ ਸਾਹਿਬ, ਸੰਨ 1947 ਤਕ ਸੂਦਖੋਰਾਂ ਦਾ ਕਿਸਾਨਾਂ ਤੇ ਕਰਜ਼ਾ 19 ਅਰਬ ਰੁਪਏ ਦਾ ਸੀ ਪਰ ਅੱਜ ਇਹ ਵੱਧ ਕੇ 35 ਅਰਬ ਰੁਪਏ ਤੱਕ ਪਹੁੰਚ ਗਿਆ ਹੈ ਜਦ ਕਿ ਕੋਆਪ-ਰੇਟਿਵ ਸੁਸਾਇਟੀਆਂ ਆਦਿ ਦੇ ਕਰਜ਼ੇ ਵੱਖਰੇ ਹਨ।

ਇਸ ਦੇ ਕੀ ਕਾਰਣ ਹਨ ? ਕਿਸਾਨਾਂ ਉਤੇ ਸਿੱਧੇ ਅਤੇ ਵਿੰਗੇ ਟੈਕਸ ਬੜੇ ਜ਼ੋਰ ਨਾਲ ਲਗਾਏ ਜਾ ਰਹੇ ਹਨ। ਇਹ ਟੈਕਸ ਇਨ੍ਹਾਂ ਤੇ ਪਿਛਲੇ ਸਮੇਂ ਤੋਂ ਲਗਦੇ ਆ ਰਹੇ ਹਨ। ਅੰਗਰੇਜ਼ਾਂ ਵੇਲੇ 85% ਟੈਕਸ ਹੁੰਦਾ ਸੀ ਜਿਹੜਾ ਕਿ ਲੋਕਾਂ ਤੇ ਸਿੱਧਾ ਲਗਦਾ ਸੀ ਔਰ 15% ਟੈਕਸ ਵਿੰਗੇ ਟੇਢੇ ਢੰਗ ਨਾਲ ਲਗਦਾ ਸੀ ਪਰ ਹੁਣ 85 ਪ੍ਰਤੀਸ਼ਤ ਟੈਕਸ ਕਿਸਾਨਾਂ ਤੇ ਵਿੰਗੇ ਟੇਢੇ ਢੰਗ ਨਾਲ ਲਗਾਏ ਜਾ ਰਹੇ

[ਕਾਮਰੇਡ ਹਰਬੰਸ ਸਿੰਘ ਘੀਕਾ]

ਹਨ ਔਰ 15% ਟੈਕਸ ਸਿੱਧੇ ਢੰਗ ਨਾਲ ਲਗਾਏ ਜਾ ਰਹੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਟੈਕਸ ਲਗਾਉਣ ਲਈ ਕੋਈ ਅਧਾਰ ਹੋਣਾ ਚਾਹੀਦਾ ਹੈ। ਆਮਦਨ ਦੇ ਅਧਾਰ ਤੇ ਟੈਕਸ ਲਗਾਏ ਜਾਣੇ ਚਾਹੀਦੇ ਹਨ।

12.50 ਬਾਅਦ ਦੁਪਹਿਰ | (ਇਸ ਸਮੇਂ ਸਰਦਾਰ ਪ੍ਰਕਾਸ਼ ਸਿੰਘ ਮਜੀਠਾ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਖੇਤੀਬਾੜੀ ਦੀ ਉਪਜ ਵਿਚ ਵੀ ਵਾਧਾ ਹੋਇਆ ਹੈ। ਇਸ ਵਾਧੇ ਵਿਚ ਕਿੰਨਾਂ ਸਰਕਾਰ ਦਾ ਰੋਲ ਹੈ ਔਰ ਕਿੰਨਾਂ ਲੋਕਾਂ ਦਾ ਰੋਲ ਹੈ, ਇਸ ਵਿਚ ਮੈਂ ਨਹੀਂ ਜਾਣਾ ਚਾਹੁੰਦਾ। ਇਹ ਵਾਧਾ ਕੁੱਝ ਘਰਾਣਿਆਂ ਵਲੋਂ ਹੋਇਆ ਹੈ। ਇਹ ਬੜੇ ਜਾਗੀਰਦਾਰਾਂ ਨੇ, ਜਿਨ੍ਹਾਂ ਦੀਆਂ ਪਿੰਡਾਂ ਵਿਚ ਦੋ ਦੋ, ਚਾਰ, ਚਾਰ ਏਕੜ ਜ਼ਮੀਨਾਂ ਸਨ, ਉਨ੍ਹਾਂ ਦੀਆਂ ਜ਼ਮੀਨਾਂ ਲੈ ਕੇ ਉਨ੍ਹਾਂ ਤੇ ਟਰੈਕਟਰ ਨਾਲ ਵਾਹੀ ਕੀਤੀ। ਇਸ ਲਈ ਇਸ ਵਿਚ ਵੱਡੇ ਜਾਗੀਰਦਾਰਾਂ ਦਾ ਰੋਲ ਹੈ। ਅੱਜ ਪਿੰਡਾਂ ਵਿਚ ਛੋਟਾ ਕਿਸਾਨ ਔਰ ਦਰਮਿਆਨਾ ਕਿਸਾਨ ਖੇਤ ਛੱਡ ਕੇ ਭੱਜ ਰਿਹਾ ਹੈ। ਅੱਜ ਜ਼ਮੀਨੀ ਸੁਧਾਰ ਕਰਨ ਦੀ ਲੋੜ ਹੈ। ਜਦੋਂ ਤੱਕ ਇਹ ਜ਼ਮੀਨਾਂ ਦੇ ਰਿਸ਼ਤੇ ਨਵਿਉਂ ਸਿਰਿਉਂ ਨਹੀਂ ਬਣਾਉਣਗੇ ਉਨ੍ਹਾਂ ਚਿਰ ਇਹ ਸੰਕਟ ਇਸੇ ਤਰ੍ਹਾਂ ਹੀ ਰਹੇਗਾ। (ਥੰਪਿੰਗ)

ਸਰਦਾਰ ਬਲਵੰਤ ਸਿੰਘ ਜੀ ਨੇ ਇਹ ਮੰਨਿਆ ਹੈ ਕਿ ਉਪਜ ਤੋਂ ਜਿਹੜੀ ਆਮਦਨ ਹੁੰਦੀ ਹੈ, ਉਹ ਉਸ ਦੀ ਲਾਗਤ ਤੋਂ ਘੱਟ ਹੈ। ਇਸ ਬਾਰੇ ਹੱਲ ਕੀ ਹੈ? ਹੱਲ ਇਹ ਨਹੀਂ ਕਿ ਅਸੀਂ ਅਸੀਂ ਲੋਕਾਂ ਨੂੰ ਕਹੀਏ ਕਿ ਉਹ ਕਣਕ ਘੱਟ ਬੀਜਣ, ਝੋਨਾ ਘੱਟ ਬੀਜਣ ਅਤੇ ਸਬਜ਼ੀਆਂ ਜ਼ਿਆਦਾ ਉਗਾਉਣ। ਇਹ ਕਹਿੰਦੇ ਹਨ ਕਿ ਸਬਜ਼ੀਆਂ ਜ਼ਿਆਦਾ ਉਗਾਓ ਔਰ ਇਸ ਬਾਰੇ ਇੱਕ ਕਾਰਪੋਰੇਸ਼ਨ ਵੀ ਖੋਲ੍ਹਣ ਦੀਆਂ ਗਲਾਂ ਹੋ ਰਹੀਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਔਰ ਕੇਂਦਰ ਦੀ ਸਰਕਾਰ ਇਸ ਗਲ ਦੀ ਗਾਰੰਟੀ ਦੇ ਸਕਦੀ ਹੈ ਕਿ ਸਾਰੀਆਂ ਸਬਜ਼ੀਆਂ ਐਕਸਪੋਰਟ ਹੋ ਜਾਇਆ ਕਰਨਗੀਆਂ? ਮੈਂ ਇਹ ਕਹਿੰਦਾ ਹਾਂ ਕਿ ਜਦੋਂ ਤਕ ਸੂਬਿਆਂ ਨੂੰ ਵੱਧ ਅਖਤਿਆਰ ਨਹੀਂ ਦਿੱਤੇ ਜਾਂਦੇ ਉਦੋਂ ਤਕ ਇਥੋਂ ਦੀ ਆਰਥਕ ਹਾਲਤ ਠੀਕ ਨਹੀਂ ਹੋ ਸਕਦੀ ਹੈ। ਤੁਸੀਂ ਅੱਜ ਅਖਬਾਰ ਵਿਚ ਪੜ੍ਹਿਆ ਹੋਣਾ ਹੈ ਕਿ ਤਿੰਨ ਹੈਡਵਰਕਸ ਪੰਜਾਬ ਨੂੰ ਦੇਣ ਵਾਸਤੇ ਕੇਂਦਰ ਦੀ ਸਰਕਾਰ ਨੇ ਇਨਕਾਰ ਕਰ ਦਿੱਤਾ ਹੈ। ਜੇ ਇਥੇ ਧਾਗਾ ਮਿਲਾਂ ਲਗਾਉਣ ਦਾ ਸਵਾਲ ਹੈ ਤਾਂ ਇਹ ਮਿਲਾਂ ਕੇਂਦਰ ਦੀ ਸਰਕਾਰ ਦੀ ਮਨਜ਼ੂਰੀ ਤੋਂ ਬਗੈਰ ਨਹੀਂ ਲਗ ਸਕਦੀਆਂ ਹਨ। ਜੇਕਰ ਸੂਬੇ ਦੀ ਡਿਵੈਲਪਮੈਂਟ ਕਰਨੀ ਹੈ ਤਾਂ ਸੂਬੇ ਦੇ ਅੰਦਰ ਮਿਲਾਂ ਲਾਉਣੀਆਂ ਚਾਹੀਦੀਆਂ ਹਨ। ਇਥੇ ਕਪੜੇ ਦੀਆਂ ਮਿਲਾਂ ਲਗਣੀਆਂ ਚਾਹੀਦੀਆਂ ਹਨ ਤਾਂਕਿ ਕਪਾਹ ਦਾ ਠੀਕ ਇਸਤੇਮਾਲ ਹੋ ਸਕੇ। ਗੰਨੇ ਦੀ ਇਥੇ ਕੀ ਹਾਲਤ ਹੈ? ਆਲੂਆਂ ਦੀ ਕੀ ਹਾਲਤ ਹੈ? ਆਲੂ ਖੇਤਾਂ ਵਿਚ ਹੀ ਵਾਹਿਆ ਜਾ ਰਿਹਾ ਹੈ। ਥੋੜੇ ਦਿਨਾਂ ਤਕ ਗੰਨੇ ਦਾ ਵੀ ਇਹੋ ਹੀ ਹਾਲ ਹੋਵੇਗਾ। (ਘੰਟੀ) ਕੇਂਦਰ ਦੀ ਸਰਕਾਰ ਨੂੰ ਸਾਡੀ ਪੰਜਾਬ ਸਰਕਾਰ ਨੂੰ ਸਪੱਸ਼ਟ ਕਰ ਦੇਣਾ ਚਾਹੀਦਾ ਹੈ ਕਿ ਸੂਬਿਆਂ ਨੂੰ ਵੱਧ ਅਖਤਿਆਰ ਦੇਣੇ ਚਾਹੀਦੇ ਹਨ। ਪੰਜਾਬ ਦੇ ਕਿਸਾਨ ਕੁਝ ਨਹੀਂ ਕਰ ਸਕਦੇ ਕਿਉਂਕਿ ਕੇਂਦਰ ਦੀ ਸਰਕਾਰ ਉਨ੍ਹਾਂ ਦੇ ਕੰਮਾਂ ਵਿਚ ਅੜਿਕਾ ਪਾ ਰਹੀ ਹੈ। ਕੇਂਦਰ ਦੀ ਸਰਕਾਰ ਪੰਜਾਬ ਦੇ ਕਿਸਾਨਾਂ ਦੀ ਦੁਸ਼ਮਣ ਹੈ। (ਥੰਪਿੰਗ) ਪੰਜਾਬ ਦੀ ਜਨਤਾ-ਅਕਾਲੀ ਸਰਕਾਰ ਅਗਰ ਇਥੋਂ ਦੇ ਲੋਕਾਂ ਦਾ ਭਲਾ ਚਾਹੁੰਦੀ ਹੈ ਔਰ ਅਗਰ ਇਹ ਚਾਹੁੰਦੇ ਹਨ ਕਿ ਇਥੇ ਪੰਜਾਬ ਅੰਦਰ ਡਿਵੈਲਪਮੈਂਟ ਹੋਵੇ ਤਾਂ ਕਿਸਾਨ ਨੂੰ ਇਸ ਸੰਕਟ ਵਿਚੋਂ ਕੱਢਣਾ ਚਾਹੀਦਾ ਹੈ। ਸਾਡੀ ਸਰਕਾਰ ਨੂੰ ਕੇਂਦਰ ਦੀ ਸਰਕਾਰ ਤੇ ਦਬਾਓ ਪਾਉਣਾ ਚਾਹੀਦਾ ਹੈ ਜਿਸ ਨਾਲ ਕਿ ਸੂਬਾਈ ਸਰਕਾਰ ਨੂੰ ਵੱਧ ਅਖਤਿਆਰ ਮਿਲ ਸਕਣ। (ਘੰਟੀ)

**ਕਾਮਰੇਡ ਸੱਤਪਾਲ ਡਾਂਗ** : ਹਾਲੇ ਤਾਂ ਇਨ੍ਹਾਂ ਨੂੰ ਬੋਲਦੇ ਹੋਏ 5 ਮਿੰਟ ਵੀ ਨਹੀਂ ਹੋਏ ਹਨ।

**ਕਾਮਰੇਡ ਹਰਬੰਸ ਸਿੰਘ ਬੀਕਾ** : ਇਥੇ ਕਿਹਾ ਜਾ ਰਿਹਾ ਹੈ ਕਿ ਕਿਸਾਨਾਂ ਨੂੰ ਬੜੀਆਂ ਰਿਆਇਤਾਂ ਦਿੱਤੀਆਂ ਗਈਆਂ ਹਨ। ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਦੋਂ ਕਣਕ ਦੀ ਬੀਜਾਈ ਹੋਈ ਤਾਂ ਲੋਕ ਤੇਲ ਲੈਣ ਲਈ ਪੈਟਰੋਲ ਪੰਪਾਂ ਤੇ ਜਾਂਦੇ ਸਨ ਤਾਂ ਸਾਰੀ ਸਾਰੀ ਰਾਤ ਉਹ ਵਿਚਾਰੇ ਉਥੇ ਪੈਟਰੋਲ ਪੰਪਾਂ ਤੇ ਹੀ ਬੈਠੇ ਰਹਿੰਦੇ ਸਨ ਔਰ ਉਨ੍ਹਾਂ ਨੂੰ ਬੜੀ ਮੁਸ਼ਕਲ ਨਾਲ ਤੇਲ ਮਿਲਦਾ ਸੀ। ਇਸ ਤਰ੍ਹਾਂ ਕਰਨ ਨਾਲ ਬੜੀ ਤਬਾਹੀ ਹੋਈ ਹੈ। ਇਸ ਦੇ ਬਾਵਜੂਦ ਪੰਜਾਬ ਸਰਕਾਰ ਕਹਿੰਦੀ ਹੈ ਕਿ ਉਹ ਕਿਸਾਨ ਦੀ ਹਮਦਰਦ ਹੈ।

ਮੰਡੀਆਂ ਵਿਚ ਜਦੋਂ ਕਿਸਾਨ ਆਪਣੀ ਜਿਨਸ ਵੇਚਣ ਜਾਂਦਾ ਹੈ ਤਾਂ ਉਨ੍ਹਾਂ ਤੋਂ ਟੈਕਸ ਵਸੂਲਿਆ ਜਾਂਦਾ ਹੈ। ਮੰਡੀ ਐਕਟ ਮੁਤਾਬਿਕ ਉਨ੍ਹਾਂ ਦੀਆਂ ਚੀਜ਼ਾਂ ਤੇ ਕੋਈ ਟੈਕਸ ਨਹੀਂ ਲਗਣਾ ਚਾਹੀਦਾ ਪਰ ਉਥੇ ਆੜ੍ਹਤ ਲਗ ਰਹੀ ਹੈ। ਪੰਜਾਬ ਸਰਕਾਰ ਨੂੰ ਵੀ ਇਸ ਗੱਲ ਦਾ ਪਤਾ ਹੈ। ਜਦੋਂ ਕਿਸਾਨ ਆਪਣੀ ਜਿਨਸ ਵੇਚਣ ਮੰਡੀ ਵਿਚ ਜਾਂਦਾ ਹੈ, ਉਸ ਤੇ ਜੋ ਆੜ੍ਹਤ ਲਗਦੀ ਹੈ, ਉਹ ਖਤਮ ਕਰ ਦੇਣੀ ਚਾਹੀਦੀ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਇਸ ਗੱਲ ਲਈ ਇਥੇ ਹਾਊਸ ਵਿੱਚ ਹੀ ਐਲਾਨ ਕਰ ਦੇਣਾ ਚਾਹੀਦਾ ਹੈ।

ਖੇਤੀਬਾੜੀ ਨਾਲ ਪੰਜਾਬ ਦੇ ਲੋਕਾਂ ਦਾ ਬੜਾ ਗਹਿਰਾ ਸਬੰਧ ਹੈ। ਇਥੋਂ ਦੀ ਆਬਾਦੀ 85% ਖੇਤੀਬਾੜੀ ਤੇ ਨਿਰਭਰ ਕਰਦੀ ਹੈ। ਇਨ੍ਹਾਂ ਨੇ ਕਿਹਾ ਸੀ ਕਿ ਖੇਤ ਮਜ਼ਦੂਰ ਨੂੰ 9.70 ਰੁਪਏ ਦਿਹਾੜੀ ਦਿਲਾਵਾਂਗੇ ਪਰ ਸਰਕਾਰ ਦੀ ਇਸ ਪਾਸੇ ਕੋਈ ਮਸ਼ੀਨਰੀ ਨਹੀਂ ਨੀਯਤ ਕੀਤੀ ਗਈ ਜੋ ਕਿ ਇਸ ਚੀਜ਼ ਦੀ ਇੰਪਲੀਮੈਂਟੇਸ਼ਨ ਕਰਾ ਸਕੇ। ਪਿੰਡਾਂ ਵਿਚ ਇਸ ਗੱਲ ਲਈ ਝਗੜੇ ਹੋ ਰਹੇ ਹਨ। ਜਿਨ੍ਹਾਂ ਕੋਲੋਂ ਰਾਜ ਭਾਗ ਖੁਸ ਗਿਆ ਹੈ, ਉਹ ਲੋਕ ਸ਼ਰਾਰਤਾਂ ਕਰ ਰਹੇ ਹਨ। ਪੰਜਾਬ ਸਰਕਾਰ ਨੂੰ ਕੋਈ ਮਸ਼ੀਨਰੀ ਕਾਇਮ ਕਰਨੀ ਚਾਹੀਦੀ ਹੈ ਜੋ ਕਿ ਇਸ ਗੱਲ ਤੇ ਅਮਲ ਕਰਾ ਸਕੇ। ਪੰਚਾਇਤਾਂ ਨੂੰ ਵੀ ਕਿਹਾ ਜਾ ਸਕਦਾ ਹੈ ਕਿ ਉਹ ਆਪਣੇ ਆਪਣੇ ਏਰੀਆ ਵਿਚ ਇਹ ਕੰਮ ਕਰਨ। ਬਲਾਕ ਲੈਵਲ ਤੇ ਕਮੇਟੀਆਂ ਬਣਾ ਦੇਣੀਆਂ ਚਾਹੀਦੀਆਂ ਹਨ। ਪੰਜਾਬ ਦੇ ਖੇਤ ਮਜ਼ਦੂਰਾਂ ਦਾ ਬੜਾ ਵੱਡਾ ਮਸਲਾ ਹੈ। ਇਨ੍ਹਾਂ ਦੀਆਂ ਉਜਰਤਾਂ ਲਾਗੂ ਕਰਨ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

**ਸ੍ਰੀ ਸਭਾਪਤੀ** : ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ। ਹੁਣ ਤੁਸੀ ਬੈਠ ਜਾਓ।

**ਮਾਸਟਰ ਚੰਦ ਸਿੰਘ** : ਹਾਲੇ ਇਨ੍ਹਾਂ ਨੂੰ ਬੋਲਦਿਆਂ ਸਿਰਫ ਸਾਢੇ ਸੱਤ ਮਿੰਟ ਹੀ ਹੋਏ ਹਨ।

**ਕਾਮਰੇਡ ਹਰਬੰਸ ਸਿੰਘ ਬੀਕਾ** : ਜਿਹੜੀਆਂ ਸਰਕਾਰ ਨੇ ਪ੍ਰਿੰਸੀਪਲ ਸੋਸਾਇਟੀਆਂ ਬਣਾਈਆਂ ਹਨ, ਉਸ ਬਾਰੇ ਮੈ ਅਰਜ਼ ਕਰਦਾ ਹਾਂ ਕਿ ਤੁਸੀਂ ਅੰਮ੍ਰਿਤਸਰ ਹੀ ਜਾਕੇ ਦੇਖ ਲਉ। ਉਥੇ ਪ੍ਰਿੰਸੀਪਲ ਸੁਸਾਇਟੀਆਂ ਬਣਨ ਨਾਲ ਆਉਣ ਵਾਲਾ ਸਮਾਂ ਹੀ ਦੱਸੇਗਾ ਕਿ ਗਬਨ ਵਿਚ ਘਾਟਾ ਹੋਇਆ ਹੈ ਜਾਂ ਵਾਧਾ ਹੋਇਆ ਹੈ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਥੇ ਅਫਸਰਾਂ ਨਾਲ ਮਿਲ ਕੇ ਡੀ.ਆਰ.ਔਰ. ਏ. ਆਰ ਨਾਲ ਮਿਲਕੇ ਉਥੇ ਸੁਸਾਇਟੀਆਂ ਬਣਾਈਆਂ ਗਈਆਂ ਹਨ। ਇਸ ਤਰ੍ਹਾਂ ਕਰਨ ਨਾਲ ਗਬਨ ਕਰਨ ਵਿਚ ਕਿਸ ਤਰ੍ਹਾਂ ਨਾਲ ਘਾਟਾ ਹੋ ਸਕਦਾ ਹੈ। ਪ੍ਰਿੰਸੀਪਲ ਸੁਸਾਇ-ਟੀਆਂ ਗਲਤ ਥਾਵਾਂ ਤੇ ਬਣਾਈਆਂ ਗਈਆਂ ਹਨ। ਐਸੀਆਂ ਕਮੇਟੀਆਂ ਬਣਨੀਆਂ ਚਾਹੀਦੀਆਂ ਸਨ ਜਿਨ੍ਹਾਂ ਵਿੱਚ ਹਲਕੇ ਦੇ ਐਮ. ਐਲ. ਏ. ਹੁੰਦੇ ਅਤੇ ਹੋਰ ਉਸ ਇਲਾਕੇ ਦੇ ਨੁਮਾਇੰਦੇ ਹੁੰਦੇ, ਉਨ੍ਹਾਂ ਨਾਲ ਡਿਸਕੱਸ ਕਰਕੇ ਤਾਂ ਪ੍ਰਿੰਸੀਪਲ ਸੁਸਾਇਟੀਆਂ ਬਣਾਉਣੀਆਂ ਚਾਹੀਦੀਆਂ ਸਨ, (ਘੰਟੀ) ਖੇਤ ਮਜ਼ਦੂਰਾਂ

[ਕਾਮਰੇਡ ਹਰਬੰਸ ਸਿੰਘ ਬੀਕਾ]

ਦੇ ਕਰਜ਼ੇ ਦੀ ਰਕਮ 2,000 ਰੁਪਏ ਤੋਂ ਘੱਟ ਨਹੀਂ ਹੋਣੀ ਚਾਹੀਦੀ। ਇਨ੍ਹਾਂ ਲਈ ਜੋ ਇਸ ਵੇਲੇ ਕਰਜ਼ਾ ਰਖਿਆ ਗਿਆ ਹੈ, ਉਹ ਥੋੜ੍ਹਾ ਹੈ। ਇਸ ਲਈ ਮੈਂ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਖੇਤ ਮਜ਼ਦੂਰਾਂ ਦੀ ਇਸ ਸਬੰਧੀ ਮੰਗ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ।

**ਸ੍ਰੀ ਸਭਾਪਤੀ** : ਤੁਸੀਂ ਬੈਠੋ। ਸਰਦਾਰ ਜਸਵਿੰਦਰ ਸਿੰਘ ਜੀ ਬਰਾੜ ਹੁਣ ਬੋਲਣਗੇ।

**ਸਹਿਕਾਰਤਾ ਮੰਤਰੀ** : ਚੇਅਰਮੈਨ ਸਾਹਿਬ,.........

**ਚੌਧਰੀ ਬਲਰਾਮ ਜਾਖੜ**: ਚੇਅਰਮੈਨ ਸਾਹਿਬ, ਮੇਰੇ ਨਾਲ ਵਾਇਦਾ ਹੋਇਆ ਸੀ ਕਿ ਸਾਡੇ ਇਕ ਮੈਂਬਰ ਨੂੰ ਬੋਲਣ ਲਈ ਸਮਾਂ ਦੇਵਾਂਗੇ। ਤੁਸੀਂ ਹਾਊਸ ਦਾ ਸਮਾਂ ਹੋਰ ਵਧਾ ਲਵੋ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਤੁਸੀਂ ਸਾਨੂੰ ਤਾਂ ਬੋਲਣ ਲਈ ਸਮਾਂ ਨਹੀਂ ਦਿੰਦੇ।

**ਸ੍ਰੀ ਸਭਾਪਤੀ** : ਹਾਊਸ ਦਾ ਸਮਾਂ ਐਕਸਟੈਂਡ ਨਹੀਂ ਹੋ ਸਕਦਾ, ਤੁਸੀਂ ਬਾਅਦ ਵਿਚ ਬੋਲ ਲੈਣਾ, ਇਸ ਕਰਕੇ ਹੁਣ ਮੰਤਰੀ ਸਾਹਿਬ ਨੂੰ ਜਵਾਬ ਦੇ ਲੈਣ ਦਿਓ।

**ਸਹਿਕਾਰਤਾ ਮੰਤਰੀ** : ਚੇਅਰਮੈਨ ਸਾਹਿਬ, ਅਸੀਂ ਬਹੁਤ ਚੰਗੇ ਕੰਮ ਕੀਤੇ ਹਨ ਪਰ ਹੋ ਸਕਦਾ ਹੈ ਇਸ ਦੇ ਵਿਚ ਕੁਝ ਊਣਤਾਈਆਂ ਰਹਿ ਗਈਆਂ ਹੋਣ। ਇਥੇ ਸਰਦਾਰ ਉਮਰਾਓ ਸਿੰਘ, ਸਰਦਾਰ ਸਰੂਪ ਸਿੰਘ, ਸਰਦਾਰ ਗੁਰਦੇਵ ਸਿੰਘ ਬਾਦਲ, ਕਾਮਰੇਡ ਦਾਨਾ ਰਾਮ ਅਤੇ ਬੀਕਾ ਸਾਹਿਬ ਬੋਲੇ ਹਨ ਅਤੇ ਇਨ੍ਹਾਂ ਦੀਆਂ ਗੱਲਾਂ ਦਾ ਜਵਾਬ ਮੈਂ ਬਾਅਦ ਦੇ ਵਿਚ ਦੇਵਾਂਗਾ। ਮੈਂ ਦੱਸਦਾ ਹਾਂ ਕਿ ਅਸੀਂ ਕਿਸ ਤਰ੍ਹਾਂ ਇਸ ਸਹਿਕਾਰਤਾ ਦੀ ਲਹਿਰ ਨੂੰ ਸਟਰੀਮ ਲਾਈਨ ਕੀਤਾ ਹੈ। ਇਸ ਕੋਆਪਰੇਟਿਵ ਦੀ ਲਹਿਰ ਨੂੰ ਸਟਰੀਮ ਲਾਈਨ ਕਰਨ ਦੇ ਵਾਸਤੇ, ਗਰੀਬ ਲੋਕਾਂ ਦੀ ਮਦਦ ਦੇ ਵਾਸਤੇ, ਆਰਥਿਕ ਤੌਰ ਤੇ ਪਿਛੜੇ ਹੋਏ ਲੋਕਾਂ ਦੀ ਸਹਾਇਤਾ ਲਈ ਅਤੇ ਲੋਕਾਂ ਦੀ ਲਹਿਰ ਬਣਾਉਣ ਲਈ ਇਸ ਦੇ ਵਿਚ ਤਬਦੀਲੀ ਲਿਆਂਦੀ ਹੈ ਤਾਕਿ ਇਹ ਕੁਝ ਗਿਣਿਆਂ ਮਿਣਿਆਂ ਲੋਕਾਂ ਦੀ ਲਹਿਰ ਨਾ ਰਹਿ ਜਾਵੇ ਜਿਸ ਤਰ੍ਹਾਂ ਪਹਿਲਾਂ ਹੁੰਦਾ ਸੀ ਕਿ ਇਸ ਦੇ ਉਤੇ ਕੁਝ ਚੰਦ ਲੋਕਾਂ ਦਾ ਕਬਜ਼ਾ ਹੁੰਦਾ ਸੀ ਪਰ ਅਸੀਂ ਇਸ ਨੂੰ ਬਦਲ ਕੇ ਲੋਕਾਂ ਦੀ ਲਹਿਰ ਬਣਾ ਕੇ ਕਰੈਡਿਟ ਹਾਸਲ ਕੀਤਾ ਹੈ। ਇਹ ਕਰੈਡਿਟ ਅਕਾਲੀ-ਜਨਤਾ ਸਰਕਾਰ ਨੂੰ ਜਾਂਦਾ। ਜਿਸ ਤਰ੍ਹਾਂ ਕਾਮਰੇਡ ਦਾਨਾ ਰਾਮ ਅਤੇ ਬੀਕਾ ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਸੋਸਾਇਟੀਜ਼ ਤੇ ਧੰਨਾਡਾਂ ਦਾ ਕਬਜ਼ਾ ਸੀ ਅਤੇ ਚੰਦ ਲੋਕਾਂ ਨੇ ਆਪਣੀ ਮਨਾਪਲੀ ਬਣਾਈ ਹੋਈ ਸੀ ਅਸੀਂ ਇਸ ਚੰਦ ਬੰਦਿਆਂ ਦੀ ਮਨਾਪਲੀ ਨੂੰ ਤੋੜਿਆ ਹੈ ਅਤੇ ਲੋਕਾਂ ਦੀ ਸੋਸਾਇਟੀ ਬਣਾਈ ਹੈ ਤਾਂਕਿ ਲੋਕਾਂ ਨੂੰ ਇਸ ਦੇ ਵਿਚੋਂ ਫਾਇਦਾ ਹੋ ਸਕੇ। ਅਸੀਂ ਆਪਣੀ ਨੇਕ-ਨੀਤੀ ਦੇ ਨਾਲ ਇਸ ਦੇ ਵਿਚ ਸੁਧਾਰ ਕੀਤੇ ਹਨ ਔਰ ਇਸ ਦੇ ਵਿਚ ਯੂਨੀਵਰਸਲ ਮੈਂਬਰ-ਸ਼ਿਪ ਕਰ ਦਿੱਤੀ ਹੈ ਤਾਂਕਿ ਇਸ ਦੇ ਵਿਚ ਗਰੀਬ ਅਤੇ ਆਰਥਿਕ ਤੌਰ ਤੇ ਪਛੜਿਆ ਹੋਇਆ ਕੋਈ ਵੀ ਬਾਲਗ ਮਨੁੱਖ ਇਸ ਦਾ ਮੈਂਬਰ ਬਣ ਸਕੇ। ਹੁਣ ਉਹ ਲੋਕ ਹੀ ਮੈਂਬਰ ਨਹੀਂ ਬਣ ਸਕਦੇ ਜਿਹੜੇ ਅਮੀਰ ਹੋਣ ਜਾਂ ਉਹ ਲੋਕ ਜਿਹੜੇ ਹੇਰਾ ਫੇਰੀ ਦੇ ਤਰੀਕੇ ਜਾਣਦੇ ਸਨ। ਇਨ੍ਹਾਂ ਲੋਕਾਂ ਦਾ ਇਸ ਕੋਆਪਰੇਟਿਵ ਸੋਸਾਇਟੀਜ਼ ਦੇ ਉਤੇ ਕਬਜ਼ਾ ਸੀ। ਪਹਿਲੇ ਗਰੀਬ ਲੋਕ ਲੋਨ ਦੀ ਸ਼ਕਲ ਵਿਚ ਜਾਂ ਕਿਸੇ ਚੀਜ਼ ਦੀ ਸ਼ਕਲ ਵਿਚ ਇਨ੍ਹਾਂ ਸੋਸਾਇਟੀਜ਼ ਤੋਂ ਫਾਇਦਾ ਨਹੀਂ ਉਠਾ ਸਕਦੇ ਸਨ। ਅਸੀਂ ਇਸ ਤਰ੍ਹਾਂ ਦੀਆਂ ਪਹਿਲੀਆਂ ਸੋਸਾਇਟੀਜ਼ ਨੂੰ ਵਾਈਂਡ ਅਪ ਕਰਕੇ ਅਤੇ ਇਸ ਤਰ੍ਹਾਂ ਦੀਆਂ ਸੋਸਾਇਟੀਜ਼ ਨੂੰ ਰੀਆਰਗੇਨਾਈਜ਼ ਕਰਕੇ ਵਾਏਬਲ 2581 ਸੋਸਾਇਟੀਜ਼ ਬਣਾਈਆਂ ਹਨ। ਸਾਡੀ ਕੋਸ਼ਿਸ਼ ਹੈ ਕਿ ਵੱਧ ਤੋਂ ਵੱਧ ਸੋਸਾਇਟੀਜ਼ ਨੂੰ ਵਾਏਬਲ ਬਣਾ ਸਕੀਏ। ਪਹਿਲੇ ਕੀ ਹੁੰਦਾ ਸੀ ਕਿ ਖਜ਼ਾਨਚੀ

ਸੁਸਾਇਟੀ ਦੇ ਸਾਰੇ ਕਾਗਜ਼ ਕੱਛ ਵਿਚ ਮਾਰ ਕੇ ਲੈ ਜਾਂਦਾ ਸੀ, ਕੱਚਾ ਜਿਹਾ ਹਿਸਾਬ ਕਿਤਾਬ ਬਣਾ ਲੈਂਦੇ ਸਨ ਅਤੇ ਹੇਰਾ ਫੇਰੀਆਂ ਹੁੰਦੀਆਂ ਸਨ। ਇਸ ਸਿਸਟਮ ਨੂੰ ਖਤਮ ਕਰਕੇ ਹੁਣ ਪੱਕੇ ਤੌਰ ਤੇ ਹੋਲ ਟਾਈਮ ਤਿੰਨ ਇਮਪਲਾਈਜ਼ ਲਗਾ ਦਿੱਤੇ ਗਏ ਹਨ ਜੋ ਪੂਰਾ ਇਸ ਦਾ ਹਿਸਾਬ ਕਿਤਾਬ ਰੱਖਣਗੇ। ਇਕ ਸਵਾਲ ਇਥੇ ਆਇਆ ਸੀ ਕਿ ਰਿਜ਼ਰਵ ਬੈਂਕ ਨੇ ਸੂਦ ਦੀ ਦਰ 1% ਘੱਟ ਕਰ ਦਿੱਤੀ ਹੈ। ਇਨ੍ਹਾਂ ਨੂੰ ਇਸ ਗੱਲ ਦਾ ਭੁਲੇਖਾ ਹੈ। ਮੈਂ ਇਨ੍ਹਾਂ ਦੇ ਨਾਲ ਸਹਿਮਤ ਨਹੀਂ ਹਾਂ। ਇਹ ਤਾਂ ਅਸੀਂ ਆਪਣਾ ਖਰਚਾ ਘੱਟ ਕਰਕੇ 1% ਸੂਦ ਘੱਟ ਕੀਤਾ ਹੈ। ਇਸ ਗੱਲ ਦਾ ਕਰੈਡਿਟ ਸਰਕਾਰ ਨੂੰ ਜਾਂਦਾ ਹੈ ਅਤੇ ਡਿਪਾਰਟਮੈਂਟ ਦੇ ਅਫਸਰਾਂ ਨੂੰ ਕਰੈਡਿਟ ਜਾਂਦਾ ਹੈ। ਇਹ 1% ਸੂਦ ਅਸੀਂ ਅਪਣੀ ਕੋਸ਼ਿਸ਼ ਕਰਕੇ ਘੱਟ ਕੀਤਾ ਹੈ ਤਾਕਿ ਸੂਬੇ ਦੇ ਕਿਸਾਨਾਂ ਨੂੰ ਫਾਇਦਾ ਹੋਵੇ। ਇਹ ਕਹਿੰਦੇ ਹਨ ਕਿ ਸ਼ਾਰਟ ਟਰਮ ਐਗਰੀਕਲਚਰ ਲੋਨਜ਼ ਘੱਟਦੇ ਵੱਧਦੇ ਰਹਿੰਦੇ ਹਨ। ਮੈਂ ਇਨ੍ਹਾਂ ਦੇ ਨਾਲ ਸਹਿਮਤ ਨਹੀਂ ਹਾਂ। ਪਹਿਲੇ ਇਹ ਲੋਨ 75 ਕਰੋੜ ਰੁਪਏ ਦਾ ਸੀ ਜਿਹੜਾ ਪੰਜਾਬ ਦੇ ਕਿਸਾਨਾਂ ਨੂੰ ਦਿੱਤਾ ਜਾਂਦਾ ਸੀ ਜਿਸ ਨੂੰ ਪੰਜਾਬ ਸਰਕਾਰ ਨੇ ਵਧਾ ਕੇ 115 ਕਰੋੜ ਰੁਪਿਆ ਕਰ ਦਿੱਤਾ ਹੈ ਤਾਕਿ ਪੰਜਾਬ ਦੇ ਵਿਚ ਹਰ ਤਰ੍ਹਾਂ ਦੀ ਕਮਰਸ਼ੀਅਲ ਕਰਾਪਸ ਦੇ ਵਿਚ ਪ੍ਰੋਡਕਸ਼ਨ ਵੱਧ ਸਕੇ ਅਤੇ ਖਾਲੇ, ਨਾਲੇ, ਗਲੀਆਂ ਪੱਕੀਆਂ ਹੋ ਸਕਣ, ਕਿਸਾਨਾਂ ਨੂੰ ਖਾਦਾਂ ਅਤੇ ਦਵਾਈਆਂ ਆਦਿ ਮਿਲ ਸਕਣ, ਜਿਸ ਦੇ ਨਾਲ ਪੰਜਾਬ ਦੀ ਹਰ ਤਰ੍ਹਾਂ ਦੇ ਖੇਤਰ ਵਿਚ ਪ੍ਰੋਡਕਸ਼ਨ ਵੱਧ ਸਕੇ। ਇਸੇ ਤਰ੍ਹਾਂ ਅਨਾਜ ਦੀ ਪੈਦਾਵਾਰ ਇਸ ਸਾਲ 68 ਲੱਖ ਟਨ ਹੋ ਜਾਣੀ ਹੈ। ਇਸ ਲਈ ਸਾਡੀ ਕੋਸ਼ਿਸ਼ ਹੈ ਕਿ ਇਸ ਲੋਨ ਦੀ ਰਕਮ ਨੂੰ ਵਧਾ ਕੇ 140 ਕਰੋੜ ਰੁਪਏ ਤਕ ਲਿਜਾਇਆ ਜਾ ਸਕੇ ਤਾਕਿ ਵੱਧ ਤੋਂ ਵੱਧ ਲੋਨ ਮਿਲ ਸਕਣ। ਮੈਨੂੰ ਉਮੀਦ ਹੈ ਕਿ ਇਸ ਨਿਸ਼ਾਨੇ ਨੂੰ ਪ੍ਰਾਪਤ ਕਰ ਲਵਾਂਗੇ।

ਇਸ ਲੋਨ ਦੀ ਰਕਮ ਵੱਧ ਜਾਣ ਦੇ ਨਾਲ ਪੰਜਾਬ ਦੇ ਵਿਚ ਵ੍ਹੀਟ, ਪੈਡੀ ਅਤੇ ਹੋਰ ਦੂਸਰੀਆਂ ਕਮਰਸ਼ੀਅਲ ਕਰਾਪਸ ਦੀ ਪ੍ਰੋਡਕਸ਼ਨ ਹੋਰ ਵੱਧ ਜਾਵੇਗੀ। ਇਥੇ ਹੀ ਬਸ ਨਹੀਂ ਜਿਥੇ ਤੱਕ ਰਿਕ-ਵਰੀਜ ਦਾ ਸਬੰਧ ਹੈ। 1974-75 ਦੇ ਵਿਚ ਜੋ ਰਿਕਵਰੀਜ਼ ਕੀਤੀਆਂ ਗਈਆਂ ਸਨ ਉਹ 63% ਸਨ। ਫਿਰ 1976-77 ਦੇ ਵਿਚ ਇਹ ਰਿਕਵਰੀਜ਼ ਵਧੀ ਨਹੀਂ ਹੈ ਸਗੋਂ ਘਟ ਗਈ ਸੀ ਅਤੇ ਉਹ 62% ਰਹਿ ਗਈ ਸੀ ਪਰ ਸਾਡੇ ਆਉਣ ਤੇ ਇਹ ਹੁਣ ਵਧ ਗਈ ਹੈ। 1977-78 ਦੇ ਵਿਚ ਇਸ ਦੀ ਰਿਕਵਰੀਜ਼ 72.4% ਹੋ ਗਈ ਜਿਸ ਦਾ ਕਰੈਡਿਟ ਅਕਾਲੀ ਜਨਤਾ ਸਰਕਾਰ ਨੂੰ ਜਾਂਦਾ ਹੈ। ਮੈਨੂੰ ਉਮੀਦ ਹੈ ਕਿ ਇਹ ਰਿਕਵਰੀਜ਼ 1978-79 ਤੱਕ 80% ਹੋ ਜਾਣੀ ਹੈ। (ਤਾੜੀਆਂ) ਪਹਿਲੇ ਸਾਡੇ ਬੈਂਕ ਲੰਗੜੇ ਲੂਲੇ ਹੋ ਗਏ ਸਨ। 14 ਐਸੇ ਬੈਂਕ ਸਨ ਜਿਨ੍ਹਾਂ ਨੂੰ ਰਿਜ਼ਰਵ ਬੈਂਕ ਪੈਸਾ ਦੇਣ ਲਈ ਤਿਆਰ ਨਹੀਂ ਸੀ। ਅਸੀਂ ਆਕੇ ਇਨ੍ਹਾਂ ਬੈਂਕਾਂ ਨੂੰ ਸਟਰੀਮ ਲਾਈਨ ਕੀਤਾ ਹੈ ਪਹਿਲੇ ਇਨ੍ਹਾਂ ਬੈਂਕਾਂ ਦੇ ਵਿਚ ਡੀਪੋਜ਼ਿਟ 83.63 ਕਰੋੜ ਰੁਪਿਆ ਸੀ ਜਿਸ ਨੂੰ ਅਸੀਂ ਵੱਧਾਕੇ 1977-78 ਦੇ ਵਿਚ 101.83 ਕਰੋੜ ਰੁਪਏ ਤੱਕ ਲੈ ਗਏ। ਇਥੇ ਹੀ ਬਸ ਨਹੀਂ ਬਲਕਿ 1978-79 ਦੇ ਵਿਚ ਇਹ ਡੀਪੋਜ਼ਿਟ ਵੱਧ ਕੇ 120 ਕਰੋੜ ਰੁਪਏ ਹੋਣ ਦੀ ਆਸ ਹੈ। ਅਸੀਂ ਆਪਣੇ ਬੈਂਕਾਂ ਦੇ ਵਿਚ ਡੀਪੋਜ਼ਿਟ ਨੂੰ ਵਧਾਇਆ ਹੈ। ਇਸ ਦਾ ਕਰੈਡਿਟ ਵੀ ਇਸ ਸਰਕਾਰ ਨੂੰ ਜਾਂਦਾ ਹੈ। ਇਸੇ ਤਰ੍ਹਾਂ ਜਿਹੜੇ ਕਮਰਸ਼ੀਅਲ ਬੈਂਕ ਹਨ ਉਹ ਲੋਕਾਂ ਦੀ ਮਦਦ ਜ਼ਰੂਰ ਕਰਦੇ ਹਨ ਪਰ ਉਹ ਬੈਂਕ ਕਮਰਸ਼ੀਅਲ ਹੁੰਦੇ ਹਨ, ਇਸ ਲਈ ਉਹ ਦੇਸ਼ ਦੀ ਭਲਾਈ ਨੂੰ ਛੱਡ ਕੇ ਨਿੱਜੀ ਲੋਕਾਂ ਦੀ ਜ਼ਿਆਦਾ ਮਦਦ ਕਰਦੇ ਹਨ ਜਦ ਕਿ ਸਾਡੇ ਸਟੇਟ ਕੋਆਪਰੇਟਿਵ ਬੈਂਕ ਅਤੇ ਸੈਂਟਰਲ ਕੋਆਪਰੇਟਿਵ ਬੈਂਕ ਲੋਕਾਂ ਦੀ ਸੇਵਾ ਕਰਦੇ ਹਨ ਅਤੇ ਮਦਦ ਕਰ ਰਹੇ ਹਨ। ਮੈਂ ਆਪਣੇ ਸੀ.ਐਮ. ਸਾਹਿਬ ਨੂੰ ਕਿਹਾ ਹੈ ਕਿ ਸਾਡੇ ਜਿਹੜੇ ਸੈਮੀ ਗੌਰਮਿੰਟ ਦੇ ਅਦਾਰੇ ਹਨ ਜਿਨ੍ਹਾਂ ਦੇ ਵਿਚ ਮਾਰਕਫੈਡ, ਮਾਰਕਿਟਿੰਗ ਬੋਰਡ ਅਤੇ ਹੋਰ ਅਦਾਰੇ ਹਨ ਉਨ੍ਹਾਂ ਦਾ ਰੁਪਿਆ ਸਟੇਟ ਕੋਆਪ-ਰੇਟਿਵ ਅਤੇ ਸੈਂਟਰਲ ਕੋਆਪਰੇਟਿਵ ਬੈਂਕਾਂ ਦੇ ਵਿਚ ਜਮ੍ਹਾਂ ਹੋਣਾ ਚਾਹੀਦਾ ਹੈ ਨਾ ਕਿ ਦੂਜਿਆਂ

[ਸਹਿਕਾਰਤਾ ਮੰਤਰੀ]

ਬੈਂਕਾਂ ਦੇ ਵਿਚ ਜਮ੍ਹਾਂ ਹੋਣਾਂ ਚਾਹੀਦਾ ਹੈ ਕਿਉਂਕਿ ਦੂਜੇ ਬੈਂਕ ਇਹ ਰੁਪਿਆ ਦੂਜੀਆਂ ਸਟੇਟਾਂ ਦੇ ਵਿਚ ਖਰਚ ਕਰਦੇ ਹਨ ਅਤੇ ਇਸ ਦੇ ਨਾਲ ਸਾਡੀ ਸਟੇਟ ਦਾ ਪੈਸਾ ਬਾਹਰ ਚਲਾ ਜਾਂਦਾ ਹੈ। ਇਸ ਤਰ੍ਹਾਂ ਕਰਨ ਦੇ ਨਾਲ ਪੰਜਾਬ ਦਾ ਪੈਸਾ ਪੰਜਾਬ ਦੀ ਜਨਤਾ ਤੇ ਖਰਚ ਹੋਵੇਗਾ ਅਤੇ ਪੰਜਾਬ ਦੀ ਗਰੀਬ ਜਨਤਾ ਨੂੰ ਫਾਇਦਾ ਹੋਵੇਗਾ। ਉਨ੍ਹਾਂ ਨੂੰ ਬੈਂਕਾਂ ਦੇ ਰਾਹੀਂ ਖਾਦਾਂ, ਦਵਾਈਆਂ, ਪਿੰਡਾਂ ਦੇ ਵਿਚ ਗਲੀਆਂ, ਖਾਲੇ ਅਤੇ ਹੋਰ ਸਹੂਲਤਾਂ ਮਿਲ ਸਕਣਗੀਆਂ। ਚੇਅਰਮੈਨ ਸਾਹਿਬ, ਸਾਡੇ ਪੰਜਾਬ ਦੇ ਵਿਚ 12,188 ਪਿੰਡ ਹਨ ਇਨ੍ਹਾਂ ਦੇ ਵਿਚ 2581 ਕੋਆਪਰੇਟਿਵ ਸੁਸਾਇਟੀਜ਼ ਬਣਾਈਆਂ ਗਈਆਂ ਹਨ, ਇਨ੍ਹਾਂ ਨੂੰ ਰੀਆਰਗੇਨਾਈਜ਼ ਕੀਤਾ ਗਿਆ ਹੈ ਔਰ ਵਾਇਬਲ ਬਣਾਇਆ ਗਿਆ ਹੈ ਤਾਕਿ ਪਿੰਡਾਂ ਦੇ ਲੋਕਾਂ ਨੂੰ ਇਸ ਦਾ ਫਾਇਦਾ ਹੋ ਸਕੇ। ਇਨ੍ਹਾਂ 2581 ਸੁਸਾਇਟੀਜ਼ ਦੇ ਵਿਚ ਹੋਲ ਟਾਈਮ ਇਮਪਲਾਈਜ਼ ਰੱਖੇ ਗਏ ਹਨ ਜਿਸ ਦੇ ਨਾਲ ਉਹ ਪੂਰਾ ਕੰਮ ਕਰਾਇਆ ਕਰਨਗੇ। ਇਸ ਦੇ ਨਾਲ ਸੁਸਾਇਟੀਜ਼ ਦੇ ਵਿਚ ਹੇਰਾ ਫੇਰੀ ਬੰਦ ਹੋਵੇਗੀ, ਪੂਰਾ ਹਿਸਾਬ ਕਿਤਾਬ ਰਖਿਆ ਜਾਵੇਗਾ ਅਤੇ ਘੱਪਲੇਬਾਜ਼ੀ ਬੰਦ ਹੋਵੇ-ਗੀ। ਇਸ ਦੀਆਂ ਪਹਿਲੇ ਸਾਨੂੰ ਬਹੁਤ ਸ਼ਿਕਾਇਤਾਂ ਆਈਆਂ ਸਨ ਕਿ ਫਲਾਣੀ ਫਲਾਣੀ ਸੁਸਾਇਟੀ ਦੇ ਵਿਚ ਹੇਰਾ ਫੇਰੀ ਹੋਈ ਹੈ। ਅਸੀਂ ਫੋਕਲ ਪੁਆਇੰਟ ਵੀ ਬਣਾਏ ਹਨ ਅਤੇ 80% ਕੋਆਪਰੇਟਿਵ ਸੁਸਾਇਟੀਜ਼ ਨੂੰ ਵਾਇਬਲ ਬਣਾਇਆ ਗਿਆ ਹੈ। ਬਾਕੀ ਜਿਹੜੀਆਂ 20% ਸੁਸਾਇਟੀਜ਼ ਰਹਿ ਗਈਆਂ ਹਨ ਉਨ੍ਹਾਂ ਨੂੰ ਵਾਇਬਲ 2-3 ਸਾਲਾਂ ਦੇ ਵਿਚ ਕਰਨ ਦੀ ਕੋਸ਼ਿਸ਼ ਕਰਾਂਗੇ ਅਤੇ ਮੈਨੂੰ ਉਮੀਦ ਹੈ ਕਿ ਇਸ ਨਿਸ਼ਾਨੇ ਨੂੰ ਪੂਰਾ ਕਰ ਲਵਾਂਗੇ। ਇਥੇ ਹੀ ਬਸ ਨਹੀਂ, ਪਹਿਲੇ ਇਨ੍ਹਾਂ ਸੁਸਾਇਟੀਜ਼ ਤੇ 1558.35 ਕਰੋੜ ਰੁਪਿਆ ਲਗਾ ਹੋਇਆ ਸੀ ਅਤੇ ਇਸ ਸਾਲ ਅਸੀਂ 1099 ਲੱਖ ਰੁਪਏ ਦੀ ਏਡ ਦਿੱਤੀ ਹੈ ਤਾਂਕਿ ਇਹ ਪੈਸਾ ਵੀ ਇਨ੍ਹਾਂ ਸੁਸਾਇਟੀਜ਼ ਤੇ ਖਰਚ ਹੋ ਸਕੇ। ਇਸ ਦੇ ਮੁਕਾਬਲੇ ਵਿਚ ਅਸੀਂ 1302.28 ਲੱਖ ਰੁਪਿਆ ਲਾਇਆ ਹੈ। ਪਿਛਲੀ ਕਾਂਗਰਸ ਸਰਕਾਰ, ਜਿਸ ਨੂੰ ਸੀ.ਪੀ.ਆਈ. ਦੀ ਸਪੋਰਟ ਹਾਸਲ ਸੀ ਉਸ ਨੇ 1099 ਲੱਖ ਰੁਪਿਆ 5 ਸਾਲਾਂ ਵਿਚ ਲਾਇਆ ਸੀ ਜਦ ਕਿ ਅਸੀਂ 1302.28 ਲੱਖ ਰੁਪਿਆ ਲਾਇਆ ਹੈ। ਇਹ ਜਿਹੜੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਸੈਂਟਰ ਦੀ ਸਰਕਾਰ ਤੇ ਨੁਕਤਾਚੀਨੀ ਕਰਦੇ ਹਨ ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਨੇ ਸਾਨੂੰ 774.32 ਲੱਖ ਰੁਪਏ ਦੀ ਏਡ ਦਿੱਤੀ ਹੈ ਸਬਸਿਡੀ ਦੀ ਸ਼ਕਲ ਵਿਚ। ਇਸ ਵਿਚੋਂ 9% ਰੁਪਿਆ ਮੋੜਨਾ ਹੈ ਪਰ ਇਸ ਦੇ ਮੁਕਾਬਲੇ ਵਿਚ ਕਾਂਗਰਸ ਸਰਕਾਰ ਦੇ 5 ਸਾਲਾਂ ਦੇ ਸਮੇਂ ਵਿਚ ਉਨ੍ਹਾਂ ਨੇ 304 ਲੱਖ ਰੁਪਿਆ ਸੈਂਟਰ ਤੋਂ ਲਿਆਂਦਾ ਸੀ ਜਦ ਕਿ ਅਸੀਂ 774.32 ਲੱਖ ਰੁਪਿਆਂ ਲਿਆਂਦਾ ਹੈ। ਚੇਅਰਮੈਨ ਸਾਹਿਬ, ਇਥੇ ਹੀ ਬੱਸ ਨਹੀਂ ਮੈਂ ਹੋਰ ਦੱਸਦਾ ਹਾਂ ਕਿ ਕਿਸਾਨ ਜਿਹੜਾ ਕਿ ਅਨਪੜ੍ਹ ਸੀ ਉਸ ਕੋਲ ਹਿਸਾਬ ਕਿਤਾਬ ਰੱਖਣ ਦਾ ਕੋਈ ਵਸੀਲਾ ਨਹੀਂ ਸੀ, ਅਸੀਂ ਲੈਜਿਸਲੇਟਰਾਂ ਦੀ ਰਾਏ ਲੈ ਕੇ, ਸਿਆਣਿਆਂ ਆਦਮੀਆਂ ਦੀ ਰਾਏ ਲੈ ਕੇ ਇਕ ਅਜਿਹਾ ਸਿਸਟਮ ਅਪਣਾਇਆ ਹੈ ਤਾਕਿ ਕਿਸਾਨ ਨਾਲ ਠੱਗੀ ਨਾ ਹੋਵੇ, ਉਸ ਕੋਲੋਂ ਝੂਠਾ ਅੰਗੂਠਾ ਨਾ ਲਗਵਾ ਲਿਆ ਜਾਵੇ ਉਸ ਵਾਸਤੇ ਚੈਕ ਬੁੱਕ ਅਤੇ ਪਾਸਬੁੱਕ ਸਿਸਟਮ ਚਾਲੂ ਕੀਤਾ ਹੈ। ਇਸ ਚੀਜ਼ ਦਾ ਕਰੈਡਿਟ ਇਸ ਬਾਦਲ ਸਾਹਿਬ ਦੀ ਸਰਕਾਰ ਨੂੰ ਜਾਂਦਾ ਹੈ। ਅਸੀਂ ਹਿਸਾਬ ਕਿਤਾਬ ਰੱਖਣ ਵਾਸਤੇ ਪਾਸ ਬੁੱਕਾਂ ਅਤੇ ਚੈਕ ਬੁੱਕਾਂ ਲੈਂਡਲੈਸ ਨੂੰ, ਮਜ਼ਦੂਰ ਨੂੰ, ਵੀਵਰ ਨੂੰ, ਜੁੱਤੀਆਂ ਗੰਢਣ ਵਾਲੇ ਨੂੰ ਵੀ ਦਿੱਤੀਆਂ ਹਨ (ਤਾੜੀਆਂ) ਤਾਕਿ ਉਹ ਮਨਾਪਲਿਸਟਾਂ, ਸਰਮਾਇਦਾਰਾਂ ਦੀ ਪਕੜ ਤੋਂ ਬੱਚ ਸਕਣ। ਚੇਅਰਮੈਨ ਸਾਹਿਬ, ਅਸੀਂ 5 ਲੱਖ ਚੈਕ ਬੁੱਕਾਂ ਅਤੇ ਪਾਸ ਬੁੱਕਾਂ ਬਣਾਈਆਂ ਅਤੇ ਕਿਸਾਨਾਂ ਨੂੰ ਦਿੱਤੀਆਂ ਹਨ।

ਇਥੇ ਹੀ ਬੱਸ ਨਹੀਂ, ਚੇਅਰਮੈਨ ਸਾਹਿਬ, ਕੋਆਪਰੇਟਿਵ ਬੈਂਕ ਅੱਗੇ ਬਹੁਤ ਥੋੜ੍ਹੇ ਸਨ। ਲੋਕਾਂ ਨੂੰ ਬੜੀ ਦੂਰ ਦੂਰ ਤੋਂ ਕੋਆਪ੍ਰੇਟਿਵ ਬੈਂਕ ਪਾਸ ਲੋਨ ਲੈਣ ਵਾਸਤੇ ਜਾਣਾ ਪੈਂਦਾ ਸੀ। ਪਰੋਸੀਜ਼ਰ ਬੜਾ ਲੰਬਾ ਸੀ। ਸਰਦਾਰ ਉਮਰਾਓ ਸਿੰਘ ਨੇ ਚੰਗੀ ਰਾਏ ਦਿੱਤੀ ਹੈ ਉਸ ਨੂੰ ਵੀ ਦੇਖਾਂਗੇ। ਲੇਕਿਨ ਹੁਣ

ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕੋਆਪ੍ਰੇਟਿਵ ਬੈਂਕਾਂ ਦੀਆਂ ਬਰਾਂਚਾਂ ਇਸ ਹਿਸਾਬ ਨਾਲ ਖੋਲ੍ਹੀਆਂ ਹਨ ਤਾਂਕਿ ਹਰ ਇਕ ਪਿੰਡ ਦੇ ਲੋਕਾਂ ਨੂੰ 8 ਮੀਲ ਤੋਂ ਦੂਰ ਨਾ ਜਾਣਾ ਪਵੇ । ਇਸ ਦਾ ਕਮਜ਼ੋਰ ਵਰਗ ਦੇ ਲੋਕਾਂ ਨੂੰ ਬਹੁਤ ਫਾਇਦਾ ਹੋਵੇਗਾ । ਕਾਂਗਰਸ ਰਾਜ ਵਿਚ ਇਨ੍ਹਾਂ ਕੋਆਪ੍ਰੇਟਿਵ ਬੈਂਕਾਂ ਦੀਆਂ ਬਰਾਂਚਾਂ 257 ਸਨ ਪਰ ਇਸ ਦਾ ਕਰੈਡਿਟ ਬਾਦਲ ਸਾਹਿਬ ਦੀ ਸਰਕਾਰ ਨੂੰ ਜਾਂਦਾ ਹੈ ਕਿ ਇਸ ਸਰਕਾਰ ਨੇ ਇਹ ਬਰਾਂਚਾਂ 526 ਕਰ ਦਿੱਤੀਆਂ ਹਨ। ਇਸ ਨਾਲ ਲੋਕਾਂ ਨੂੰ ਬੜੀ ਸਹੂਲਤ ਮਿਲੇਗੀ। ਇਹ ਜਿਹੜੇ ਕੋਆਪ੍ਰੇਟਿਵ ਅਦਾਰੇ ਹਨ ਇਨ੍ਹਾਂ ਵਿਚ ਅਸੀਂ ਮਜ਼ਦੂਰ ਨੂੰ, ਛੋਟੇ ਕਿਸਾਨ ਨੂੰ, ਲੈਂਡਲੈਸ ਲੋਕਾਂ ਨੂੰ ਅਤੇ ਰੂਰਲ ਆਰਟੀਜ਼ਨ ਨੂੰ ਭਰਤੀ ਕੀਤਾ ਹੈ। ਇਥੇ ਮੇਰੇ ਵੀਰਾਂ ਨੇ ਜਿਹੜਾ ਪਹਿਲੇ 750 ਰੁਪਏ ਲੋਨ ਮਿਲਦਾ ਸੀ ਉਸ ਦਾ ਜ਼ਿਕਰ ਕੀਤਾ ਹੈ ਲੇਕਿਨ ਮੈਂ ਦੱਸਦਾ ਹਾਂ ਕਿ ਇਸ ਦਾ ਕਰੈਡਿਟ ਵੀ ਬਾਦਲ ਸਾਹਿਬ ਦੀ ਇਸ ਸਰਕਾਰ ਨੂੰ, ਅਕਾਲੀ-ਜਨਤਾ ਸਰਕਾਰ ਨੂੰ ਜਾਂਦਾ ਹੈ ਕਿ ਇਹ ਰਕਮ 750 ਰੁਪਏ ਤੋਂ ਵਧਾ ਕੇ 1 ਹਜ਼ਾਰ ਰੁਪਿਆ ਕਰ ਦਿੱਤੀ ਹੈ। ਇਥੇ ਲੂੰਬਾ ਜੀ ਨੇ ਸੁਜੈਸ਼ਨ ਦਿੱਤੀ ਕਿ ਇਹ ਰਕਮ 2 ਹਜ਼ਾਰ ਰੁਪਿਆ ਕੀਤੀ ਜਾਵੇ। ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਦਾ ਗਰੀਬ ਵਰਗ ਦੇ ਲੋਕਾਂ ਨਾਲ ਜ਼ਿਆਦਾ ਸਬੰਧ ਰਹਿੰਦਾ ਹੈ, ਇਸ ਲਈ ਇਨ੍ਹਾਂ ਦੀ ਇਹ ਸੁਜੈਸ਼ਨ ਮੰਨਕੇ ਅਸੀਂ ਜ਼ਰੂਰ ਇਹ ਰਕਮ 2 ਹਜ਼ਾਰ ਰੁਪਿਆ ਕਰ ਦਿਆਂਗੇ। (ਤਾੜੀਆਂ) ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੀ ਨੈਗੇਟਿਵ ਐਪਰੋਚ ਨਹੀਂ ਹੈ। ਸਾਡੀ ਕੰਸਟਰੱਕ-ਟਿਵ ਐਪਰੋਚ ਹੈ। ਜਿਹੜੀ ਕੰਸਟਰੱਕਟਿਵ ਐਪਰੋਚ ਹੁੰਦੀ ਹੈ ਉਸ ਨੂੰ ਅਸੀਂ ਵਿਚਾਰਦੇ ਹਾਂ। ਬਾਦਲ ਸਾਹਿਬ ਦੀ ਸਰਕਾਰ ਇਸ ਗੱਲ ਦੀ ਵਚਨਬੱਧ ਹੈ ਕਿ ਕਿਸਾਨ, ਗਰੀਬ ਲੋਕ, ਮਜ਼ਦੂਰ ਅਤੇ ਆਰ-ਥਿਕ ਤੌਰ ਤੇ ਜਿਹੜੇ ਪੱਛੜੇ ਹੋਏ ਲੋਕ ਹਨ ਉਨ੍ਹਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇ ਕੇ ਉਪਰ ਉਠਾਉਣਾ ਹੈ। ਚੇਅਰਮੈਨ ਸਾਹਿਬ, ਭੂਮੀ ਸੁੰਗੜਦੀ ਜਾ ਰਹੀ ਹੈ। ਭੂਮੀ ਘਟਦੀ ਜਾ ਰਹੀ ਹੈ। ਜਿਨ੍ਹਾਂ ਕੋਲ ਜ਼ਮੀਨ ਨਹੀਂ, ਜਿਹੜੇ ਲੈਂਡਲੈਸ ਹਨ ਉਨ੍ਹਾਂ ਨੂੰ ਅਸੀਂ ਦੁੱਧ ਦੀਆਂ ਸੁਸਾਇਟੀਆਂ ਖੋਲ੍ਹਣ ਲਈ ਉਤਸ਼ਾਹਤ ਕਰਦੇ ਹਾਂ। 18 ਮਾਰਚ ਨੂੰ ਜਾਰਜ ਫਰਨਾਂਡੇਜ਼ ਪੰਜਾਬ ਵਿਚ ਆਏ ਸਨ। ਉਹ ਬੜੇ ਸੋਸ਼ਲਿਸਟ ਖਿਆਲਾਂ ਦੇ ਹਨ। ਉਹ ਦੁਧ ਨੂੰ ਵਧਾਉਣ ਦੀ ਸਕੀਮ ਦਾ ਉਦਘਾਟਨ ਕਰਨ ਆਏ ਸਨ। ਇਸ ਤਰ੍ਹਾਂ ਅਸੀਂ ਪੰਜਾਬ ਵਿਚ ਬਹੁਤ ਸਾਰੇ ਮਿਲਕ ਸੈਂਟਰ ਖੋਲ੍ਹੇ ਹਨ ਤਾਕਿ ਦੁੱਧ ਦੀ ਮਾਰਕੀਟਿੰਗ ਹੋ ਸਕੇ। ਅਸੀਂ ਯੂਨੀਅਨਜ਼ ਬਣਾਈਆਂ ਹਨ। ਅਨੰਦ ਪੈਟਰਨ ਤੇ ਯੂਨੀਅਨ ਬਣਾਈਆਂ ਹਨ ਤਾਕਿ ਪਿੰਡਾਂ ਦੇ ਲੋਕਾਂ ਨੂੰ ਕੋਈ ਤਕਲੀਫ ਨਾ ਹੋਵੇ। ਇਸ ਤਰ੍ਹਾਂ ਪਿੰਡਾਂ ਵਿਚੋਂ ਉਨ੍ਹਾਂ ਦਾ ਉਥੇ ਦੁੱਧ ਖਰੀਦਿਆ ਜਾ ਸਕੇਗਾ, ਉਥੇ ਹੀ ਪੇਮੈਂਟ ਹੋ ਸਕੇਗੀ ਅਤੇ ਉਥੇ ਹੀ ਟੀਕੇ ਲਾਏ ਜਾਣਗੇ। ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 3 ਹਜ਼ਾਰ ਕੁਲੈਕਸ਼ਨ ਸੈਂਟਰ ਖੋਲ੍ਹਣੇ ਹਨ ਤਾਕਿ ਉਹ ਲੋਕ ਉਨ੍ਹਾਂ ਸੈਂਟਰਾਂ ਤੇ ਆਪਣਾ ਦੁੱਧ ਵੇਚ ਸਕਣ। ਇਥੇ ਹੀ ਬੱਸ ਨਹੀਂ, ਚੇਅਰਮੈਨ ਸਾਹਿਬ, ਸਾਡੀ ਇਹ ਕੋਸ਼ਿਸ਼ ਹੈ ਕਿ ਪੰਜਾਬ ਵਿਚ ਜਿਹੜੀਆਂ ਚੀਜ਼ਾਂ ਪੈਦਾ ਹੁੰਦੀਆਂ ਹਨ ਜਿਸ ਤਰ੍ਹਾਂ ਪੈਡੀ, ਕਣਕ, ਵੈਜੀਟੇਬਲਜ਼ ਆਦਿ ਵਿਚ ਪੈਦਾ ਕਰਨ ਵਾਲਿਆਂ ਨੂੰ ਕਿਸੇ ਕਿਸਮ ਦੀ ਪਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ। ਤੁਹਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਆਲੂ ਅਤੇ ਕਪਾਹ ਖਰੀਦੀ ਗਈ। ਇਸ ਤੋਂ ਪਹਿਲਾਂ ਕਾਂਗਰਸ ਸਰਕਾਰ ਦੇ ਰਾਜ ਵਿਚ ਉਨ੍ਹਾਂ ਨੇ ਕਦੇ ਅਜਿਹੀ ਕੋਸ਼ਿਸ਼ ਨਹੀਂ ਸੀ ਕੀਤੀ। ਅਸੀਂ ਕਿਸਾਨ ਦੇ ਹੱਕ ਵਿਚ ਨਾਹਰਾ ਬੁਲੰਦ ਕੀਤਾ ਹੈ ਅਤੇ ਉਸ ਨੂੰ ਪਰੈਕਟੀ-ਕਲ ਸ਼ੇਪ ਦਿੱਤੀ ਹੈ। 300 ਲੱਖ ਰੁਪਏ ਦੇ ਆਲੂ ਖਰੀਦੇ ਹਨ। ਇਸ ਤੋਂ ਵੱਧ ਕਿਸਾਨ ਦੀ ਹਮਦਰਦ ਸਰਕਾਰ ਕੋਈ ਨਹੀਂ ਹੋ ਸਕਦੀ।

ਇਥੇ ਹੀ ਬੱਸ ਨਹੀਂ, ਚੇਅਰਮੈਨ ਸਾਹਿਬ, ਪਹਿਲੇ ਸੈਂਟਰਲ ਕੋਆਪ੍ਰੇਟਿਵ ਬੈਂਕਾਂ ਦੇ ਰਾਹੀਂ ਪਿੰਡ ਦੇ ਲੋਕਾਂ ਨੂੰ ਕੋਈ ਜ਼ਿਆਦਾ ਸਹਾਇਤਾ ਨਹੀਂ ਸੀ ਮਿਲਦੀ ਪਰ ਕੋਆਪ੍ਰੇਸ਼ਨ ਮਹਿਕਮੇ ਨੇ

[ਸਹਿਕਾਰਤਾ ਮੰਤਰੀ]

ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਕਿ ਗਰੀਬ ਲੋਕਾਂ ਦੀ ਵੱਧ ਤੋਂ ਵੱਧ ਸਹਾਇਤਾ ਕੀਤੀ ਜਾਵੇ ਤਾਂਕਿ ਗਰੀਬ ਲੋਕ ਆਪਣਾ ਕਾਰੋਬਾਰ ਚਲਾ ਸਕਣ।

ਇਥੇ ਹੀ ਬੱਸ ਨਹੀਂ ਮਿਲਕ ਨੂੰ ਵਧਾਉਣ ਵਾਸਤੇ ਸਕੀਮ ਚਾਲੂ ਕੀਤੀ ਹੈ। ਇਸ ਗੱਲ ਦਾ ਪੰਜਾਬ ਦੀ ਸਰਕਾਰ ਨੂੰ ਫ਼ਖਰ ਹੈ। ਅਸੀਂ ਫੈਸਲਾ ਕੀਤਾ ਹੈ ਕਿ ਤਾਮਿਲ ਨਾਡੂ ਵਾਂਗ ਪੰਜਾਬ ਵਿਚ ਵੀ ਰੂਰਲ ਡਿਸਟਰੀਬਿਊਸ਼ਨ ਸਕੀਮ ਗਰੀਬਾਂ ਵਾਸਤੇ, ਹਰੀਜਨਾਂ ਵਾਸਤੇ, ਕਮਜ਼ੋਰ ਵਰਗ ਦੇ ਲੋਕਾਂ ਵਾਸਤੇ ਚਾਲੂ ਕੀਤੀ ਜਾਵੇ। ਚੇਅਰਮੈਨ ਸਾਹਿਬ, 14 ਚੀਜ਼ਾਂ ਨਸੈਸਿਟੀ ਆਫ਼ ਲਾਈਫ਼ ਹਨ, ਇਹ ਚੀਜ਼ਾਂ ਪਿੰਡਾਂ ਵਿਚ ਲੋਕਾਂ ਨੂੰ ਦੇਣ ਲਈ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ। ਇਸ ਦਾ ਕਰੈਡਿਟ ਇਸ ਸ਼ਰਕਾਰ ਨੂੰ ਜਾਂਦਾ ਹੈ । ਪਿੰਡਾਂ ਵਿਚ ਅਜਿਹੀਆਂ ਚੀਜ਼ਾਂ ਦੀ ਡਿਸਟਰੀਬਿਊਸ਼ਨ ਵਿਚ ਪੰਜਾਬ ਹੁਣ ਪਹਿਲੇ ਨੰਬਰ ਤੇ ਹੈ। (ਤਾੜੀਆਂ)

ਇਥੇ ਹੀ ਬੱਸ ਨਹੀਂ, ਚੇਅਰਮੈਨ ਸਾਹਿਬ, 232 ਲੀਡ ਸੋਸਾਇਟੀਆਂ ਬਣਾਈਆਂ ਹਨ। 2581 ਰੀਟੇਲ ਸੈਂਟਰ ਖੋਲ੍ਹੇ ਹਨ ਜਿਥੋਂ ਲੋਕ ਜਾ ਕੇ ਦਾਲਾਂ ਅਤੇ ਟਾਇਰ ਆਦਿ ਚੀਜ਼ਾਂ ਖਰੀਦ ਸਕਣ। ਚੇਅਰਮੈਨ ਸਾਹਿਬ, ਜਾਰਜ ਫਰਨਾਂਡੇਜ਼ ਨਾਲ ਗੱਲ ਹੋਈ ਸੀ ਕੰਟਰੋਲਡ ਕੱਪੜੇ ਬਾਰੇ। ਕੰਟਰੋਲ ਰੇਟ ਦਾ ਕੱਪੜਾ ਸੋਸਾਇਟੀਆਂ ਰਾਹੀਂ ਵੰਡਣ ਬਾਰੇ ਉਨ੍ਹਾਂ ਨਾਲ ਗੱਲ ਹੋਈ ਸੀ। ਉਨ੍ਹਾਂ ਨੇ ਕਿਹਾ ਕਿ ਜਿੰਨਾਂ ਕੱਪੜਾ ਤੁਸੀਂ ਇਸ ਤਰ੍ਹਾਂ ਵੰਡ ਸਕੋ, ਵੰਡੋ ਅਸੀਂ ਤੁਹਾਨੂੰ ਦਿਆਂਗੇ। (ਤਾੜੀਆਂ) (ਵਿਘਨ) ਫਿਰ ਖੰਡ ਦੀਆਂ ਮਿੱਲਾਂ ਬਾਰੇ ਗੱਲ ਹੋਈ। ਉਨ੍ਹਾਂ ਨੇ ਕਿਹਾ ਕਿ ਇਹ ਜਿਹੜੀਆਂ ਤੁਸੀਂ ਖੰਡ ਦੀਆਂ ਮਿੱਲਾਂ ਦੀ ਗੱਲ ਕਰਦੇ ਹੋ ਇਸ ਦੀ ਜਗ੍ਹਾ ਉਨ੍ਹਾਂ ਨੇ ਕਿਹਾ ਕਿ ਅਜਿਹੀਆਂ ਮਿੱਲਾਂ ਲਗਾਓ ਜਿਸ ਨਾਲ ਰੀਫਾਈਨ ਸ਼ੂਗਰ ਤਿਆਰ ਹੋਵੇ, ਉਸ ਦੀ ਐਕਸਪੋਰਟ ਹੋ ਸਕੇ। ਇਸ ਤਰ੍ਹਾਂ ਗਰੀਬ ਲੋਕਾਂ ਦੀ ਆਰਥਿਕ ਹਾਲਤ ਠੀਕ ਹੋਵੇਗੀ।

ਚੇਅਰਮੈਨ ਸਾਹਿਬ, 2581 ਰੀਟੇਲ ਸੈਂਟਰਾਂ ਨਾਲ ਸਾਡੀ ਸੈਟਿਸਫੈਕਸ਼ਨ ਨਹੀਂ ਹੈ। ਸਾਡੀ ਕੋਸ਼ਿਸ਼ ਹੈ ਕਿ 3 ਸਾਲਾਂ ਵਿਚ ਹਰ ਪਿੰਡ ਵਿਚ ਇਹੋ ਜਿਹੀ ਇਕ ਰੀਟੇਲ ਸ਼ਾਪ ਹੋਵੇ ਤਾਂਕਿ ਪਿੰਡ ਦੇ ਲੋਕਾਂ ਨੂੰ ਉਥੋਂ ਹੀ ਸਾਰੀਆਂ ਚੀਜ਼ਾਂ ਮਿਲ ਸਕਣ। ਇਸ ਵੇਲੇ ਰੂਰਲ ਡਿਸਟਰੀਬਿਊਸ਼ਨ ਵਿਚ ਸਾਡਾ ਪੰਜਾਬ ਨੰਬਰ ਇਕ ਤੇ ਹੈ। ਇਕ ਸਾਲ ਵਿਚ 30 ਕਰੋੜ ਰੁਪਏ ਦੀਆਂ ਚੀਜ਼ਾਂ ਅਸੀਂ ਪੰਜਾਬ ਵਿਚ ਵੰਡੀਆਂ ਹਨ।

ਚੇਅਰਮੈਨ ਸਾਹਿਬ, ਸਰਦਾਰ ਉਮਰਾਓ ਸਿੰਘ ਨੇ ਮਾਰਕੀਟਿੰਗ ਦੀ ਪਰਾਬਲਮ ਦਾ ਜ਼ਿਕਰ ਕੀਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਵ੍ਹੀਟ, ਪੈਡੀ ਦੀ ਮਾਰਕੀਟਿੰਗ ਵਾਸਤੇ ਅਸੀਂ ਉਪਰਾਲੇ ਕੀਤੇ ਹਨ। ਸ਼ੁਗਰਕੇਨ ਅਸੀਂ ਪ੍ਰੋਸੈਸ ਕਰਦੇ ਹਾਂ। ਵ੍ਹੀਟ ਅਤੇ ਪੈਡੀ ਦੀ ਮਾਰਕੀਟਿੰਗ ਵਾਸਤੇ ਅਤੇ ਸ਼ੂਗਰਕੇਨ ਦੀ ਪ੍ਰੋਸੈਸਿੰਗ ਵਾਸਤੇ ਅਸੀਂ ਹੋਰ ਉਪਰਾਲੇ ਕਰਾਂਗੇ ਤਾਕਿ ਪੰਜਾਬ ਦੇ ਕਿਸਾਨ ਨੂੰ ਆਲੂ ਅਤੇ ਕਪਾਹ ਦੀ ਠੀਕ ਕੀਮਤ ਮਿਲ ਸਕੇ ਅਤੇ ਉਨ੍ਹਾਂ ਦਾ ਨੁਕਸਾਨ ਨਾ ਹੋਵੇ। ਫਿਰ ਵੀ, ਮੈਂ ਚੇਅਰਮੈਨ ਸਾਹਿਬ, ਬੇਨਤੀ ਕਰਾਂਗਾ ਕਿ ਅਕਾਲੀ-ਜਨਤਾ ਸਰਕਾਰ ਨੇ, ਬਾਦਲ ਸਾਹਿਬ ਦੀ ਸਰਕਾਰ ਨੇ ਕਿਸਾਨਾਂ ਨਾਲ ਹਮਦਰਦੀ ਕੀਤੀ ਹੈ ਅਤੇ 575 ਲੱਖ ਰੁਪਏ ਦੀ ਕਾਟਨ ਖਰੀਦੀ ਹੈ ਅਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਗੋ. ਮਨਾਪਲੀ ਪ੍ਰਚੇਜ਼ ਅਸੀਂ ਨਹੀਂ ਕਰ ਸਕੇ ਲੇਕਿਨ ਫਿਰ ਵੀ ਕੀਮਤਾਂ ਨੂੰ ਸਥਿਰ ਰੱਖਣ ਵਾਸਤੇ 575 ਲੱਖ ਰੁਪਏ ਦੀ ਕਪਾਹ ਮਾਰਕਫੈਡ ਵਲੋਂ ਖਰੀਦੀ ਗਈ ਹੈ। ਇਥੇ ਹੀ ਬਸ ਨਹੀਂ, ਚੇਅਰਮੈਨ ਸਾਹਿਬ, 300 ਲੱਖ ਰੁਪਏ ਦੇ ਆਲੂ ਖਰੀਦੇ ਗਏ । ਕਿਸਾਨਾਂ ਨੂੰ 50 ਰੁਪਏ ਤਕ ਦੇ ਹਿਸਾਬ ਨਾਲ ਆਲੂਆਂ ਦੀ ਬੋਰੀ ਦੀ ਕੀਮਤ ਦਿੱਤੀ ਹੈ ਜਦ ਕਿ ਆਮ ਰੇਟ 20--30 ਰੁਪਏ ਬੋਰੀ

ਚਲਾ ਗਿਆ ਸੀ। ਇਹ ਠੀਕ ਹੈ ਕਿ ਕਿਸਾਨਾਂ ਦੀ ਅਸੀਂ ਪੂਰੀ ਤਰ੍ਹਾਂ ਮਦਦ ਨਹੀਂ ਕਰ ਸਕੇ ਲੇਕਿਨ ਫਿਰ ਵੀ ਅਸੀਂ ਯਤਨ ਕੀਤਾ ਹੈ ਕਿ ਕਿਸਾਨਾਂ ਨੂੰ ਕੋਈ ਰਾਹਤ ਮਿਲ ਸਕੇ। ਅਸੀਂ ਯਤਨ ਕਰਦੇ ਹਾਂ ਕਿ ਕਿਸਾਨ ਨੂੰ ਉਸ ਦਾ ਵਾਜਿਬ ਭਾਅ ਪੂਰੀ ਤਰ੍ਹਾਂ ਨਾਲ ਮਿਲ ਸਕੇ ਔਰ ਅਗੇ ਨੂੰ ਅਸੀਂ ਸੋਚਿਆ ਹੈ ਕਿ ਕੁਝ ਦੂਸਰੀਆਂ ਸਟੇਟਾਂ ਨਾਲ ਮਿਲ ਕੇ ਯਾਨੀ ਹਰਿਆਣਾ, ਮਹਾਰਾਸ਼ਟਰ ਔਰ ਯੂ.ਪੀ. ਵਗੈਰਾ ਨਾਲ ਮਿਲ ਕੇ ਮਨਾਪਲੀ ਪ੍ਰਚੇਜ਼ ਬਣਾਈਏ ਔਰ ਵਿਚੋਲਾ ਵਿਚੋਂ ਕੱਢ ਸਕੀਏ। ਜਿਹੜਾ ਵਿਚੋਲਾ ਕਿਸਾਨ ਨੂੰ ਲੁਟਦਾ ਰਿਹਾ ਹੈ, ਜਿਸ ਵਿਚੋਲੇ ਦਾ ਹਥੌੜਾ ਕਿਸਾਨ ਦੇ ਸਿਰ ਤੇ ਸੱਟ ਮਾਰਦਾ ਰਿਹਾ ਹੈ ਉਸ ਨੂੰ ਇਸ ਦੇ ਵਿਚੋਂ ਬਾਹਰ ਕੱਢ ਸਕੀਏ ਅਤੇ ਕਿਸਾਨਾਂ ਨੂੰ ਉਸ ਦੀਆਂ ਕੀਮਤਾਂ ਅੱਛੀਆਂ ਦੇ ਸਕੀਏ। ਮੈਂ, ਇਥੇ ਚੇਅਰਮੈਨ ਸਾਹਿਬ. ਇਹ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸਾਡੇ ਚੀਫ ਮਨਿਸਟਰ ਸਾਹਿਬ ਦੀ ਕੋਸ਼ਿਸ਼ ਹੈ ਕਿ ਵੈਜੀਟੇਬਲਜ਼ ਦੀ ਫਸਲ, ਪੈਡੀ ਦੀ ਫਸਲ ਇਸ ਤਰੀਕੇ ਨਾਲ ਕੀਤੀ ਜਾਵੇ ਤਾਂਕਿ ਅਸੀਂ ਇਸ ਨੂੰ ਦੂਸਰੇ ਮੁਲਕਾਂ ਵਿਚ ਲਿਜਾ ਸਕੀਏ। ਕੁਝ ਇਥੇ ਵੀਰਾਂ ਨੇ ਕਿਹਾ ਹੈ ਕਿ ਕਿਸਾਨ ਨੂੰ ਪਟੈਟੋਜ਼ ਦਾ ਭਾਅ ਠੀਕ ਨਹੀਂ ਮਿਲਿਆ। ਪਟੈਟੋਜ਼ ਦਾ ਬਹੁਤ ਬੁਰਾ ਹਾਲ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਕਿਸੇ ਦੀ ਨੀਅਤ ਮਾੜੀ ਹੋਵੇ ਤਾਂ ਉਸ ਨੂੰ ਜ਼ਰੂਰੀ ਸਜ਼ਾ ਮਿਲਣੀ ਚਾਹੀਦੀ ਹੈ, ਜਿਸ ਦੀ ਨੀਅਤ ਮਾੜੀ ਹੋਵੇ ਉਸ ਨੂੰ ਜ਼ਰੂਰ ਜਿੰਮੇਵਾਰ ਠਹਿਰਾਉਣਾ ਚਾਹੀਦਾ ਹੈ ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਨੀਅਤ ਮਾੜੀ ਨਹੀਂ ਹੈ ਹੈ, ਸਾਡੀ ਨੀਅਤ ਸਾਫ਼ ਹੈ। ਕੁਝ ਗਰਮੀ ਦੀ ਵਜ੍ਹਾ ਕਰਕੇ ਅਤੇ ਕੁਝ ਕੋਲਡ ਸਟੋਰਾਂ ਦੀ ਘਾਟ ਕਰਕੇ ਇਸ ਦੀ ਇਹ ਪੋਜ਼ੀਸ਼ਨ ਹੋਈ। ਅਸੀਂ ਕੋਸ਼ਿਸ਼ ਕੀਤੀ ਕਿ ਬੰਬਈ ਜਾਂ ਹੋਰ ਦੂਸਰੀਆਂ ਸਟੇਟਾਂ ਵਿਚ ਇਸ ਦਾ ਪ੍ਰਬੰਧ ਕੀਤਾ ਜਾਵੇ ਲੇਕਿਨ ਦੂਸਰੀਆਂ ਸਟੇਟਾਂ ਵਾਲੇ ਲੈਂਦੇ ਨਹੀਂ ਸੀ ਜਿਸ ਕਰਕੇ ਇਹ ਪ੍ਰਾਬਲਮ ਆਈ ਹੈ। ਲੇਕਿਨ ਅਸੀਂ ਹੁਣ ਇਹ ਫੈਸਲਾ ਕੀਤਾ ਹੈ ਕਿ ਬੰਬਈ ਵਿਚ ਜਾਂ ਪੰਜਾਬ ਵਿਚ ਕੋਲਡ ਸਟੋਰਜ਼ ਹੋਰ ਬਣਾਏ ਜਾਣ ਤਾਂਕਿ ਅਗੇ ਵਾਸਤੇ ਕਿਸਾਨ ਨੂੰ ਕੋਈ ਤਕਲੀਫ ਨਾ ਆ ਸਕੇ। ਇਥੇ ਮੈਂ ਇਸ ਗਲ ਦਾ ਵੀ ਜ਼ਿਕਰ ਕਰ ਦੇਵਾਂ ਕਿ ਸਾਡਾ ਯਤਨ ਹੈ ਕਿ ਹਰ ਫੋਕਲ ਪੁਆਇੰਟ ਤੇ 500 ਟਨ ਦਾ ਗੁਦਾਮ ਬਣਾਇਆ ਜਾਵੇ ਅਤੇ ਇਹ 234 ਫੋਕਲ ਪੁਆਇੰਟ ਤੇ ਇਹ ਕੰਮ ਸਟਾਰਟ ਹੋ ਚੁੱਕਾ ਹੈ। ਕੁਝ ਫੋਕਲ ਪੁਆਇੰਟ ਤੇ ਗੁਦਾਮ ਕੰਪਲੀਟ ਹੋ ਚੁਕੇ ਹਨ। ਸਾਡਾ ਯਤਨ ਹੈ ਕਿ ਪ੍ਰਿੰਸੀਪਲ ਸੁਸਾਇਟੀਆਂ ਬਣਨ। ਜਿਸ ਤਰ੍ਹਾਂ ਸਰਦਾਰ ਸਰੂਪ ਸਿੰਘ ਜੀ ਨੇ ਕਿਹਾ ਸੀ ਕਿ ਇਨ੍ਹਾਂ ਫੋਕਲ ਪੁਆਇੰਟਾਂ ਤੇ ਗੋਡਾਊਨਜ਼ ਬਣਾਏ ਜਾਣ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਸ ਗੱਲ ਦਾ ਫੈਸਲਾ ਕਰ ਚੁਕੇ ਹਾਂ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਦੇਵਾਂ ਕਿ ਗਰੀਬਾਂ ਵਾਸਤੇ ਪਹਿਲਾਂ ਵੀ ਕਾਫੀ ਉਪਰਾਲੇ ਹੋਏ ਹਨ ਲੇਕਿਨ ਇਹ ਪਹਿਲੀ ਪੰਜਾਬ ਦੀ ਸਰਕਾਰ ਹੈ ਜਿਸ ਨੇ 5 ਕਰੋੜ ਰੁਪਿਆ 1979 ਵਿਚ ਰੂਰਲ ਹਰੀਜਨਾਂ ਔਰ ਅਰਬਨ ਹਰੀਜਨਾਂ ਵਾਸਤੇ ਰਖਿਆ ਹੈ ਅਤੇ ਉਨ੍ਹਾਂ ਨੂੰ ਮਕਾਨ ਬਣਾਕੇ ਦੇਣੇ ਹਨ। ਇਸ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਪ੍ਰਾਪਤੀਆਂ ਕੀਤੀਆਂ ਗਈਆਂ ਹਨ। ਮੇਰੇ ਪਾਸ ਬਹੁਤਾ ਸਮਾਂ ਨਹੀਂ ਕਿ ਮੈਂ ਸਾਰਾ ਕੁਝ ਦੱਸ ਸਕਾਂ। ਮੈਂ, ਸਰਦਾਰ ਉਮਰਾਓ ਸਿੰਘ ਜੀ ਨੇ ਜੋ ਸੁਜੈਸ਼ਨਜ਼ ਦਿੱਤੇ ਹਨ ਉਨ੍ਹਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ। ਉਨ੍ਹਾਂ ਨੇ 2 ਪ੍ਰਤੀਸ਼ਤ ਸੂਦ ਦੀ ਗੱਲ ਕੀਤੀ ਹੈ। ਮੈਂ ਚੇਅਰਮੈਨ ਸਾਹਿਬ, ਇਹ ਬੇਨਤੀ ਕਰਾਂਗਾ ਕਿ ਅਸੀਂ ਆਪਣਾ ਐਕਸਪੈਂਡੀਚਰ ਘਟਾ ਕੇ ਇਹ 2% ਸੂਦ ਘਟਾ ਦਿੱਤਾ ਹੈ।

**ਸ੍ਰੀ ਸਭਾਪਤੀ:** ਬਰਾੜ ਸਾਹਿਬ, ਤੁਸੀਂ ਕਿੰਨਾਂ ਟਾਈਮ ਹੋਰ ਲਵੋਗੇ।

**ਸਹਿਕਾਰਤਾ ਮੰਤਰੀ:** ਮੈਂ 15 ਮਿੰਟ ਹੋਰ ਲਵਾਂਗਾ ਜੀ।

[ਸਹਿਕਾਰਤਾ ਮੰਤਰੀ]

ਇਕ ਇਨ੍ਹਾਂ ਨੇ ਕਿਹਾ ਕਿ ਮਾਰਕਫੈਡ ਵਿਚ ਐਡਮਨਿਸਟਰੇਟਰ ਲਗਾ ਦਿੱਤਾ ਹੈ। ਮੈਂ ਇਨ੍ਹਾਂ ਦੀ ਇਸ ਗੱਲ ਨਾਲ ਮੁਤਫਿਕ ਨਹੀਂ ਹਾਂ। ਇਨ੍ਹਾਂ ਨੂੰ ਸਗੋਂ ਸਾਨੂੰ ਮੁਬਾਰਕਬਾਦ ਦੇਣੀ ਚਾਹੀਦੀ ਸੀ ਕਿ ਇਹ ਉਹ ਸੱਜਣ ਹਨ ਜਿਨ੍ਹਾਂ ਨੂੰ ਹਰਾ ਕੇ ਇਨ੍ਹਾਂ ਨੇ ਬਾਹਰ ਕੱਢ ਦਿੱਤਾ ਔਰ ਅਸੀਂ ਡੈਮੋਕਰੇਸੀ ਦੀਆਂ ਰਵਾਇਤਾਂ ਨੂੰ ਕਾਇਮ ਰਖਦੇ ਹੋਏ ਅਸੀਂ ਇਸ ਨੂੰ ਉਦੋਂ ਤਾਈਂ ਡਾਇਰੈਕਟਰ ਬਣਾਈ ਰਖਿਆ ਜਦੋਂ ਤਕ ਉਨ੍ਹਾਂ ਦੀ ਮਿਆਦ ਪੂਰੀ ਨਹੀਂ ਹੋ ਗਈ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਡੈਮੋਕਰੇਸੀ ਦੀ ਪ੍ਰੰਪਰਾਂ ਨੂੰ ਕਾਇਮ ਰਖਿਆ ਹੈ। ਇਨ੍ਹਾਂ ਨੂੰ ਸਗੋਂ ਸਾਨੂੰ ਮੁਬਾਰਕਬਾਦ ਦੇਣੀ ਚਾਹੀਦੀ ਸੀ ਕਿ ਅਸੀਂ ਲੋਕ ਰਾਜ ਦੀ ਪ੍ਰੰਪਰਾ ਨੂੰ ਕਾਇਮ ਰਖਿਆ ਹੈ। (ਵਿਘਨ) ਇਨ੍ਹਾਂ ਨੂੰ ਆਵੇ, ਭਾਵੇਂ ਉਨ੍ਹਾਂ ਨੂੰ ਆਵੇ, ਉਹ ਲੱਖਾਂ ਕਰੋੜਾਂ ਰੁਪਏ ਖਾ ਗਿਆ ਹੈ ਲੇਕਿਨ ਅਸੀਂ ਕੋਈ ਕਿੰਤੂ ਪ੍ਰੰਤੂ ਨਹੀਂ ਕੀਤਾ।

ਇਕ ਇਨ੍ਹਾਂ ਨੇ, ਚੇਅਰਮੈਨ ਸਾਹਿਬ, ਵੀਰ ਬਾਰੇ ਕਿਹਾ ਹੈ, ਪੈਡੀ ਬਾਰੇ ਕਿਹਾ ਹੈ। ਇਸ ਦੀ ਪ੍ਰਚੇਜ਼ਿੰਗ ਐਫ.ਸੀ.ਆਈ. ਦੀ ਏਜੰਸੀ ਕਰਦੀ ਹੈ। ਇਨ੍ਹਾਂ ਕਪਾਹ ਤੇ ਆਲੂਆਂ ਦੀ ਗੱਲ ਕੀਤੀ ਸੀ। ਉਸ ਦੇ ਬਾਰੇ ਮੈਂ ਪਹਿਲਾਂ ਹੀ ਦੱਸ ਚੁਕਾ ਹਾਂ ਕਿ 575 ਲੱਖ ਰੁਪਏ ਦੀ ਕਪਾਹ ਅਤੇ 300 ਲੱਖ ਰੁਪਏ ਆਲੂਆਂ ਦੀ ਖਰੀਦ ਕੀਤੀ ਗਈ ਹੈ। ਇਸ ਦੇ ਬਾਰੇ ਮੈਂ ਪਹਿਲਾਂ ਵੀ ਜ਼ਿਕਰ ਕਰ ਚੁਕਾ ਹਾਂ ਕਿ ਮਨਾਪਲੀ ਪ੍ਰਚੇਜ਼ ਨਹੀਂ ਅਸੀਂ ਕਰ ਸਕੇ ਪਰ, ਫਿਰ ਵੀ ਅਸੀਂ ਕਾਫੀ ਹੱਦ ਤਕ ਕੋਸ਼ਿਸ਼ ਕੀਤੀ ਹੈ ਅਤੇ ਕੀਮਤਾਂ ਨੂੰ ਸਥਿਰ ਰੱਖਣ ਲਈ ਇਹ ਪ੍ਰਚੇਜ਼ ਕੀਤੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਜ਼ਿਕਰ ਕਰਨ ਤੋਂ ਨਹੀਂ ਰਹਿ ਸਕਦਾ ਕਿ ਅਸੀਂ ਰੂਰਲ ਡਿਸਟ੍ਰਿਬਿਊਸ਼ਨ ਕੀਤੀ ਹੈ। ਗਰੀਬਾਂ ਵਾਸਤੇ ਘਰ ਬਣਾਉਣੇ ਹਨ ਅਤੇ ਹੋਰ ਕਈ ਉਪਰਾਲੇ ਕੀਤੇ ਹਨ। ਇਥੇ ਮੈਂ ਇਹ ਵੀ ਜ਼ਿਕਰ ਕਰ ਦਿਆਂ ਕਿ ਇਕ ਅਤੇਵਾਲ ਸੋਸਾਇਟੀ ਦਾ ਜ਼ਿਕਰ ਆਇਆ ਸੀ। ਉਸ ਦੇ ਮੁਤੱਲਕ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕ੍ਰਿਮੀਨਲ ਕੇਸ ਰਜਿਸਟਰ ਕੀਤਾ ਹੋਇਆ ਹੈ ਔਰ 21 ਸਜਣ ਉਸ ਦੇ ਵਿਚ ਗ੍ਰਿਫਤਾਰ ਕੀਤੇ ਹਨ। ਲੇਕਿਨ ਕਾਨੂੰਨ ਸਾਡਾ ਇਹੋ ਜਿਹਾ ਹੈ ਜਿਹੜਾ ਧੀਮੀ ਰਫਤਾਰ ਵਿਚ ਚਲਦਾ ਹੈ। ਉਹ ਆਪਣਾ ਪਖ ਬਚਾ ਕੇ ਚਲਾ ਗਿਆ ਹੈ ਲੇਕਿਨ ਮੈਂ ਦੱਸਣਾ ਚਾਹੁੰਦਾ ਕਿ ਕਾਨੂੰਨ ਦੇ ਹੱਥ ਇਤਨੇ ਤਗੜੇ ਹੁੰਦੇ ਹਨ ਕਿ ਉਹ ਜ਼ਰੂਰ ਪਕੜਿਆ ਜਾਵੇਗਾ। 21 ਬੰਦਿਆਂ ਨੂੰ ਅਸੀਂ ਫੜ ਲਿਆ ਹੈ ਔਰ ਉਨ੍ਹਾਂ ਦੇ ਅਗੇਂਸਟ ਪ੍ਰੋਸੀਡਿੰਗਜ਼ ਚਲ ਰਹੀਆਂ ਹਨ। ਜਿਹੜੇ ਵੀ ਸੱਜਣ ਇਸ ਦੇ ਵਿਚ ਰਿਸਪੌਨਸੀਬਲ ਹੋਣਗੇ ਉਨ੍ਹਾਂ ਨੂੰ ਸਜ਼ਾ ਜ਼ਰੂਰ ਮਿਲੇਗੀ। ਵੱਡੇ ਤੋਂ ਵੱਡੇ ਮਨੁੱਖ ਨੂੰ ਵੀ ਬਖਸ਼ਿਆ ਨਹੀਂ ਜਾਵੇਗਾ।

ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਸਿਰਫ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਕੁਝ ਆਨਰੇਬਲ ਮੈਂਬਰਜ਼ ਨੇ ਆਪਣੀਆਂ ਸੁਜੈਸ਼ਨਾਂ ਤੇ ਅਮਲ ਕਰਨ ਲਈ ਕਿਹਾ ਹੈ। ਗੁਦਾਮਾਂ ਵਾਸਤੇ ਕਿਹਾ ਹੈ ਉਸ ਦੇ ਬਾਰੇ ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਫੋਕਲ ਪੁਆਇੰਟਾਂ ਤੇ ਬਣਾ ਰਹੇ ਹਾਂ। ਸੂਦ ਦੇ ਬਾਰੇ ਕਿਹਾ ਹੈ ਉਹ ਵੀ ਮੈਂ ਦੱਸ ਦਿੱਤਾ ਹੈ ਕਿ 2% ਤੋਂ ਘਟਾ ਦਿੱਤਾ ਹੈ। ਜੋ ਵੀ ਆਨਰੇਬਲ ਮੈਂਬਰਜ਼ ਨੇ ਸੁਜੈਸ਼ਨਾਂ ਦਿੱਤੀਆਂ ਹਨ ਉਨ੍ਹਾਂ ਤੇ ਅਸੀਂ ਪਹਿਲਾਂ ਹੀ ਅਮਲ ਕਰਨ ਦੀ ਕੋਸ਼ਿਸ਼ ਕੀਤੀ ਹੈ। (ਵਿਘਨ) ਸਰਦਾਰ ਸਰੂਪ ਸਿੰਘ ਜੀ ਨੇ ਆਲੂਆਂ ਦੇ ਬਾਰੇ ਜ਼ਿਕਰ ਕੀਤਾ ਸੀ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਸ ਗੱਲ ਦੀ ਪੂਰੀ ਇਨਕੁਆਇਰੀ ਕਰਵਾਵਾਂਗੇ ਔਰ ਪੂਰੀ ਇਨਕੁਆਇਰੀ ਕਰਵਾ ਕੇ ਐਕਸ਼ਨ ਲਵਾਂਗੇ। (ਵਿਘਨ) ਚੇਅਰਮੈਨ ਸਾਹਿਬ, ਇਕ ਗੱਲ ਦਾ ਮੈਂ ਜ਼ਿਕਰ ਕਰ ਦੇਵਾਂ ਕਿ ਜਿਹੜਾ ਜਿਹੜਾ ਕੰਮ ਅਸੀਂ ਕੀਤਾ ਹੈ, ਇਹ ਪੰਜਾਬ ਦੇ ਵੱਸ ਵਿਚ ਸੀ, ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਦੋਂ ਤਕ ਆਪਣੇ ਟੀਚੇ ਤੇ ਨਹੀਂ ਪਹੁੰਚ ਸਕਦੇ ਜਿੰਨਾਂ ਚਿਰ ਤਕ ਕਿ ਸਾਨੂੰ ਹੋਰ ਜ਼ਰੂਰੀ ਸਹੂਲਤਾਂ ਨਾ ਦਿੱਤੀਆਂ ਜਾਣ, ਪਾਵਰਾਂ ਨਾਂ ਦਿੱਤੀਆਂ ਜਾਣ। ਅਸੀਂ ਅਟਾਨੋਮੀ ਦੀ ਗੱਲ ਕਰਦੇ ਹਾਂ, ਵੱਧ ਅਧਿਕਾਰਾਂ ਦੀ ਗਲ ਕਰਦੇ ਹਾਂ। ਚੇਅਰਮੈਨ ਸਾਹਿਬ, ਸਾਡਾ ਇਹ ਨਿਸ਼ਾਨਾ ਸੀ

ਕਿ ਅਸੀਂ ਸੱਚੇ ਤੇ ਸੁੱਚੇ ਹਿੰਦੁਸਤਾਨੀ ਬਣੀਏ। ਅਸੀਂ ਆਪਣੇ ਮਾਂ, ਬਾਪ, ਭੈਣ, ਭਾਈ ਅਤੇ ਸਕੇ ਸੰਬੰਧੀਆਂ ਦੇ ਕਤਲ ਕਰਵਾਏ, ਅਸੀਂ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ ਅਤੇ ਵੰਡ ਤੋਂ ਬਾਅਦ ਅਸੀਂ ਆਪਣੇ ਹਿੰਦੁਸਤਾਨ ਵਿਚ ਆ ਕੇ ਇਥੇ ਬੈਠੇ ਹਾਂ ਇਹ ਸਮਝ ਕੇ ਇਹ ਮੁਲਕ ਸਾਡਾ ਹੈ। ਅਸੀਂ ਕੋਈ ਵੰਡ ਨਹੀਂ ਪਾਉਣਾ ਚਾਹੁੰਦੇ ਲੇਕਿਨ ਮੁਲਕ ਵਿਚ ਰਹਿੰਦਿਆਂ ਅਸੀਂ ਇਹ ਜ਼ਰੂਰ ਸੋਚਦੇ ਹਾਂ ਕਿ ਇੱਜ਼ਤ ਨਾਲ ਰਹੀਏ, ਡਿਵੈਲਪਮੈਂਟ ਕਰਕੇ ਰਹੀਏ। ਇਹ ਹਰ ਸਰਕਾਰ ਦਾ ਸੱਚਾ ਤੇ ਸੁੱਚਾ ਨਿਸ਼ਾਨਾ ਹੁੰਦਾ ਹੈ। ਅਸੀਂ ਅਟਾਨੋਮੀ ਕਿਉਂ ਮੰਗਦੇ ਹਾਂ ? ਅੱਜ ਅਟਾਨੋਮੀ ਦੀ ਕਿਉਂ ਲੋੜ ਹੈ ? ਅੱਜ ਸਟੇਟਾਂ ਨੂੰ ਵੱਧ ਅਧਿਕਾਰਾਂ ਦੀ ਕਿਉਂ ਲੋੜ ਹੈ? ਅੱਜ ਕੰਸਟੀਚਿਊਸ਼ਨ ਕਿਉਂ ਅਮੈਂਡ ਹੋਣਾ ਚਾਹੀਦਾ ਹੈ ? ਇਸ ਦੇ ਬਾਰੇ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਇਕ ਟਰਾਂਸਪੋਸਟ ਨੀਤੀ ਬਣਾ ਕੇ ਇਸ ਦੇ ਬਾਰੇ ਐਲਾਨ ਕਰ ਦਿੱਤਾ ਸੀ। ਮੈਨੂੰ ਇਸ ਗੱਲ ਦੇ ਦੱਸਣ ਵਿਚ ਜ਼ਿਲਤ ਆਉਂਦੀ ਹੈ ਕਿ ਅੱਜ 15-16 ਮਹੀਨੇ ਹੋ ਗਏ ਹਨ ਉਹ ਸੈਂਟਰ ਤੋਂ ਮੁੜ ਕੇ ਨਹੀਂ ਆਈ। ਸਟੇਟਾਂ ਤਾਂ ਇਕ ਮਿਉਂਸਪਲ ਕਮੇਟੀਆਂ ਬਣ ਕੇ ਰਹਿ ਗਈਆਂ ਹਨ। ਮੈਨੂੰ, ਚੇਅਰਮੈਨ ਸਾਹਿਬ, ਵਜ਼ੀਰ ਬਣ ਕੇ ਪਤਾ ਲਗਾ ਕਿ ਵਜ਼ੀਰ ਦੇ ਕੋਈ ਅਖ਼ਤਿਆਰ ਹੀ ਨਹੀਂ ਕਿ ਉਹ ਆਪ ਕੋਈ ਗਲ ਕਰ ਸਕਦਾ ਹੈ। ਨਰਮੇ ਦੀ ਹਾਲਤ ਦੇਖ ਲਓ ਕਿ ਪੰਜਾਬ ਵਿਚ ਕਿਤਨਾ ਹੁੰਦਾ ਹੈ ਲੇਕਿਨ ਸਾਨੂੰ ਸਪਿੰਨਿੰਗ ਮਿਲ ਲਾਉਣ ਦਾ ਕੋਈ ਲਾਈਸੈਂਸ ਨਹੀਂ ਦਿੱਤਾ ਗਿਆ ਇਥੇ ਹੀ ਬਸ ਨਹੀਂ, ਚੇਅਰਮੈਨ ਸਾਹਿਬ, ਸਾਨੂੰ ਕੰਬਾਈਨਾਂ ਬਣਾਉਣ ਦਾ ਵੀ ਕੋਈ ਲਾਈਸੈਂਸ ਨਹੀਂ ਦਿੱਤਾ ਗਿਆ। ਇਥੇ ਕਿੰਨੀ ਪ੍ਰੋਡਕਸ਼ਨ ਹੁੰਦੀ ਹੈ, ਕਿਸਾਨ ਕਿਤਨੀ ਮਿਹਨਤ ਨਾਲ ਪ੍ਰੋਡਕਸ਼ਨ ਕਰਦਾ ਹੈ ਲੇਕਿਨ ਫਸਲ ਦੀ ਕਟਾਈ ਵਾਸਤੇ ਕੰਬਾਈਨਾਂ ਇਤਨੀਆਂ ਨਹੀਂ ਹਨ। ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 2 ਸਾਲ ਹੋ ਗਏ ਹਨ ਸ਼ੂਗਰ ਮਿੱਲਾਂ ਵਾਸਤੇ ਲਿਖਿਆ ਸੀ ਪਰ ਹਾਲੀ ਤਕ ਕੋਈ ਜਵਾਬ ਨਹੀਂ ਆਇਆ। ਮੇਰੇ ਕਹਿਣ ਦਾ ਭਾਵ ਹੈ ਕਿ ਹਿੰਦੁਸਤਾਨ ਦੀ ਉਪਜ ਵਾਸਤੇ, ਹਿੰਦੁਸਤਾਨ ਦੀ ਧਰਤੀ ਵਾਸਤੇ, ਹਿੰਦੁਸਤਾਨ ਦੀ ਡਿਵੈਲਪਮੈਂਟ ਵਾਸਤੇ ਅਸੀਂ ਅਗਰ ਕੁਝ ਕਰਨਾ ਚਾਹੁੰਦੇ ਹਾਂ ਤਾਂ ਅਸੀਂ ਖੁਦ ਨਹੀਂ ਕਰ ਸਕਦੇ। ਮੈਨੂੰ ਇਸ ਸਬੰਧ ਵਿਚ ਇਕ ਸ਼ੇਅਰ ਯਾਦ ਆ ਗਿਆ ਹੈ।

'ਸੱਚ ਕਹਿ ਦੂੰ ਐ ਬ੍ਰਹਮਣ, ਗਰ ਤੂੰ ਬੁਰਾ ਨਾ ਮਾਨੇ'

## EXTENSION OF TIME OF THE SITTING

**ਸ੍ਰੀ ਸਭਾਪਤੀ :** ਬਰਾੜ ਸਾਹਿਬ ਇਕ ਮਿੰਟ। ਮੇਰਾ ਖਿਆਲ ਹੈ ਕਿ ਹਾਊਸ ਦਾ ਸਮਾਂ ਹੋਰ ਵਧਾ ਲਈਏ। ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਸਮਾਂ 2.00 ਵਜੇ ਤਕ ਕਰ ਦੇਈਏ ?

**ਆਵਾਜ਼ਾਂ :** ਵਧਾ ਦਿਓ ਜੀ।

**ਸ੍ਰੀ ਸਭਾਪਤੀ :** ਹਾਊਸ ਦਾ ਸਮਾਂ 2.00 ਵਜੇ ਤਕ ਵਧਾਇਆ ਜਾਂਦਾ ਹੈ।

## DISCUSSION AND VOTING OF DEMANDS FOR GRANTS FOR THE YEAR 1979-80. (*Resumption*)

**ਸਹਿਕਾਰਤਾ ਮੰਤਰੀ :** ਸਾਨੂੰ, ਚੇਅਰਮੈਨ ਸਾਹਿਬ, ਵਤਨ ਨਾਲ ਇਤਨਾ ਪਿਆਰ ਹੈ। ਮੈਂ ਸ਼ੇਅਰ ਕਹਿ ਰਿਹਾ ਸੀ 'ਸੱਚ ਕਹਿ ਦੂੰ ਐ ਬ੍ਰਾਹਮਣ' ਬ੍ਰਹਮਣ ਨੂੰ, ਮੌਲਵੀ, ਮੁਲਾਂ, ਭਾਈ ਸਾਰੇ ਕਹਿ ਲਓ।

"ਸੱਚ ਕਹਿ ਦੂੰ ਐ ਬ੍ਰਹਮਣ, ਗਰ ਤੂ ਬੁਰਾ ਨਾ ਮਾਨੇਂ।
ਤੇਰੇ ਸਨਮ ਕਬ ਕੇ ਬੁੱਤ ਹੋ ਗਏ ਪੁਰਾਨੇ।
ਪੱਥਰ ਕੀ ਮੂਰਤੀ ਕੋ ਤੂੰ ਸਮਝਤਾ ਹੈ ਖੁਦ
ਖ਼ਾਕੇ ਵਤਨ ਕਾ ਮੁਝੇ ਹਰ ਜ਼ਰ੍ਹ ਦੇਵਤਾ ਹੈ""

[ਸਹਿਕਾਰਤਾ ਮੰਤਰੀ]

ਸਾਡੇ ਪੰਜਾਬੀਆਂ ਵਿੱਚ, ਸਾਡੇ ਪੰਜਾਬ ਦੇ ਲੋਕਾਂ ਵਿਚ ਬਾਹਰ ਦੇ ਲੋਕਾਂ ਵਾਸਤੇ ਬਹੁਤ ਪਿਆਰ ਹੈ। ਇਸ ਵਾਸਤੇ ਮੈਂ ਬੇਨਤੀ ਕਰਦਾ ਹਾਂ ਕਿ ਅਟਾਨੋਮੀ ਜਿਹੜੀ ਹੈ ਹਰ ਸੂਬੇ ਨੂੰ ਮਿਲਣੀ ਚਾਹੀਦੀ ਹੈ ਤਾਂਕਿ ਸੂਬੇ ਤਰੱਕੀ ਕਰ ਸਕਣ। ਅਸੀਂ ਪਿਛੇ ਇਸ ਦੇ ਬਿਨਾਂ ਰਹਿੰਦੇ ਰਹੇ ਹਾਂ ਪਰ ਹੁਣ ਅਟਾ-ਨੋਮੀ ਤੋਂ ਬਿਨਾਂ ਸਾਡਾ ਗੁਜ਼ਾਰਾ ਨਹੀਂ ਹੁੰਦਾ। ਸਾਡਾ ਕੰਮ ਇਸ ਤੋਂ ਬਿਨਾਂ ਨਹੀਂ ਚਲ ਸਕਦਾ। ਸਾਡੀ ਮੰਗ ਜਾਇਜ਼ ਹੈ ਸੈਂਟਰ ਦੇ ਵਿਚ ਕੋਈ ਵੀ ਸਰਕਾਰ ਹੋਵੇ। ਇਹ ਇਕੱਲੀ ਪੰਜਾਬੀਆਂ ਦੀ ਨਹੀਂ ਬਲਕਿ ਸਾਰਿਆਂ ਦੀ ਮੰਗ ਹੈ, ਹਰ ਇਕ ਮਨੁੱਖ ਦੀ ਮੰਗ ਹੈ ਕਿ ਅਟਾਨੋਮੀ ਮਿਲਣੀ ਚਾਹੀਦੀ ਹੈ।

ਇਥੇ ਹੀ ਬਸ ਨਹੀਂ ਮੈਂ ਕਹਿੰਦਾ ਹਾਂ ਕਿ ਗਊ ਦੀ ਹਤਿਆ ਲਈ ਸ੍ਰੀ ਵਿਨੋਬਾ ਭਾਵੇ ਜੀ ਨੇ ਵਰਤ ਰਖਿਆ ਹੈ। ਉਹ ਇਕ ਪਵਿੱਤਰ ਕਾਜ ਹੈ। ਗਊ ਦਾ ਵੱਧ ਬੰਦ ਹੋਣਾ ਚਾਹੀਦਾ ਹੈ। ਜੇ ਅਸੀਂ ਕਹਿੰਦੇ ਹਾਂ ਕਿ ਗਊ ਵੱਧ ਬੰਦ ਹੋਣਾ ਚਾਹੀਦਾ ਹੈ ਤਾਂ ਗਊ ਨੂੰ ਮਾਤਾ ਕਹਿੰਦੇ ਹਾਂ ਅਤੇ ਇਸ ਵਿਚ ਭਰੋਸਾ ਰੱਖਦੇ ਹਾਂ ਤਾਂ ਸਾਨੂੰ ਵੀ ਚਾਹੀਦਾ ਹੈ ਕਿ ਉਸ ਨੂੰ ਰੂੜੀਆਂ ਤੇ ਨਾ ਫਿਰਣ ਦੇਈਏ। ਉਸ ਦੀ ਸੇਵਾ ਕਰੀਏ। ਸਾਨੂੰ ਹਾਲੈਂਡ, ਸਵੀਡਨ, ਡੈਨਮਾਰਕ, ਆਸਟ੍ਰੇਲੀਆ ਵਾਂਗ ਉਸ ਨੂੰ ਰੱਖਣਾ ਚਾਹੀਦਾ ਹੈ ਅਤੇ ਉਸ ਦਾ ਦੁੱਧ ਪੀਣਾ ਚਾਹੀਦਾ ਹੈ।

ਇਸ ਤੋਂ ਅੱਗੇ ਮੈਂ ਇਕ ਆਹ ਦਾ ਨਾਹਰਾ ਮਾਰਦਾ ਹਾਂ। ਵਿਦੇਸ਼ ਨੀਤੀ ਨਾਲ ਮੇਰਾ ਕੋਈ ਤੁਅੱਲਕ ਨਹੀਂ ਪਰ ਜਿਹੜਾ ਕੁਝ ਪਾਕਿਸਤਾਨ ਵਿਚ ਸ੍ਰੀ ਭੁਟੋ ਦੇ ਨਾਲ ਮੌਜੂਦਾ ਪਾਕਿਸਤਾਨ ਦੀ ਸਰਕਾਰ ਨੇ ਕੀਤਾ ਹੈ ਮੈਂ ਕੰਡੈਮ ਕਰਦਾ ਹਾਂ। ਜਿਸ ਦੇ ਬਾਰੇ ਸਾਡੇ ਰਾਸ਼ਟਰਪਤੀ ਜੀ ਨੇ ਵੀ ਨਾਹਰਾ ਬੁਲੰਦ ਕੀਤਾ ਹੈ। ਸ੍ਰੀਮਤੀ ਇੰਦਰਾ ਗਾਂਧੀ ਜਿਹੜੀ ਕਿ ਸਾਡੇ ਦੇਸ਼ ਦੀ ਪ੍ਰਾਈਮ ਮਨਿਸਟਰ ਰਹਿ ਚੁਕੀ ਹੈ, ਭਾਵੇਂ ਉਸ ਨੇ ਮੇਰੇ ਅਤੇ ਬਾਦਲ ਸਾਹਿਬ ਵਰਗਿਆਂ ਤੇ ਜ਼ੁਲਮ ਢਾਏ, ਉਸ ਨੇ ਵੀ ਕੰਡੈਮ ਕੀਤਾ ਹੈ। ਜਨਤਾ ਪਾਰਟੀ ਦੇ ਸ੍ਰੀ ਚੰਦਰ ਸ਼ੇਖਰ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਸ ਨੇ ਕਿਹਾ ਹੈ ਕਿ ਇਹ ਐਕਸੀਕਿਊਸ਼ਨ ਗਲਤ ਹੋਈ ਹੈ ਔਰ ਆਊਟ ਆਫ਼ ਰਿਵੈਂਜ ਹੋਈ ਹੈ ਜਿਹੜੀ ਕਿ ਨਹੀਂ ਕਰਨੀ ਚਾਹੀਦੀ ਸੀ। ਇਹ ਬੁਲੰਦ ਖਿਆਲੀ ਹੈ ਸ਼ੇਖਰ ਜੀ ਦੀ। ਅਸੀਂ ਹਮੇਸ਼ਾਂ ਕੁਰੱਪਟ ਅਤੇ ਮਾੜੇ ਕੰਮ ਕਰਨ ਵਾਲਿਆਂ ਦੇ ਖਿਲਾਫ਼ ਨਾਹਰਾ ਬੁਲੰਦ ਕਰਦੇ ਰਹੇ ਹਾਂ ਔਰ ਕਰਦੇ ਰਹਾਂਗੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਬੈਠਦਾ ਹਾਂ।

**ਖੇਤੀਬਾੜੀ ਮੰਤਰੀ (ਸਰਦਾਰ ਬਲਵਿੰਦਰ ਸਿੰਘ ਭੂੰਦੜ)**: ਚੇਅਰਮੈਨ ਸਾਹਿਬ, ਅੱਜ ਇਥੇ ਐਗਰੀਕਲਚਰ ਦੀ ਡਿਮਾਂਡ ਤੇ ਬਹਿਸ ਹੋਈ ਹੈ। ਮੇਰੇ ਮਾਨਯੋਗ ਮੈਂਬਰਾਂ ਨੇ ਬੜੇ ਅੱਛੇ ਅੱਛੇ ਸੁਝਾਓ ਦਿਤੇ ਹਨ। ਵਿਚੇ ਹੀ ਨੁਕਤਾਚੀਨੀ ਹੋਈ ਹੈ। ਜੋ ਨੁਕਤਾਚੀਨੀ ਕੀਤੀ ਹੈ ਉਹ ਜ਼ਿਆਦਾਤਰ ਭਾਵਾਂ ਬਾਰੇ ਹੋਈ ਹੈ। ਉਨ੍ਹਾਂ ਭਾਵਾਂ ਸਬੰਧੀ ਜੋ ਸੁਝਾਓ ਆਏ ਅਤੇ ਜੋ ਨੁਕਤਾਚੀਨੀ ਹੋਈ ਹੈ ਉਹ ਮੈਂ ਨੋਟ ਕਰ ਲਈ ਹੈ। ਮੈਂ ਵੱਧ ਤੋਂ ਵੱਧ ਦਸਣ ਦੀ ਕੋਸ਼ਿਸ਼ ਕਰਾਂਗਾ ਕਿ ਇਸ ਸਬੰਧ ਵਿਚ ਸਰਕਾਰ ਨੇ ਕੀ ਕੀ ਯਤਨ ਕੀਤੇ ਹਨ। ਇਥੇ ਇਹ ਵੀ ਕਿਹਾ ਗਿਆ ਹੈ ਕਿ ਜੋ ਪਿਛਲੀ ਸਰਕਾਰ ਨੇ ਕੀਤਾ ਹੈ ਉਸਦਾ ਕਰੈਡਿਟ ਇਸ ਸਰਕਾਰ ਨੇ ਲੈਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਦੋਨਾਂ ਸਰਕਾਰਾਂ ਦਾ ਟਾਕਰਾ ਕਰਨ ਦੀ ਕੋਸ਼ਿਸ਼ ਕਰਾਂਗਾ ਅਤੇ ਫੈਕਟਸ ਹਾਊਸ ਦੇ ਸਾਹਮਣੇ ਰਖਾਂਗਾ।

ਸਭ ਤੋਂ ਪਹਿਲਾਂ ਸਰਦਾਰ ਉਮਰਾਓ ਸਿੰਘ ਜੀ ਬੋਲੇ ਹਨ। ਉਹ ਬੜੇ ਸਿਆਣੇ ਵਕੀਲ ਹਨ, ਖੇਤੀਬਾੜੀ ਤਾਂ ਨਹੀਂ ਕਰਦੇ, ਉਨ੍ਹਾਂ ਨੇ ਸ਼ੁਰੂ ਹੀ ਇਥੋਂ ਕੀਤਾ ਕਿ ਜੋ ਕੁਝ ਉਨ੍ਹਾਂ ਨੇ ਹੀ ਕੀਤਾ ਸੀ

ਉਹੀ ਚਲ ਰਿਹਾ ਹੈ ਅਤੇ ਇਹ ਸਰਕਾਰ ਐਵੇਂ ਫਾਲਤੂ ਦਾ ਕੈਰੈਡਿਟ ਲੈਣਾ ਚਾਹੁੰਦੀ ਹੈ। ਮੈਂ ਇਹ ਨਹੀਂ ਕਹਿੰਦਾ ਕਿ ਇਨ੍ਹਾਂ ਨੇ ਕੁਝ ਨਹੀਂ ਕੀਤਾ। ਠੀਕ ਹੈ 30 ਸਾਲ ਆਜ਼ਾਦ ਹੋਏ ਨੂੰ ਹੋ ਗਏ ਹਨ, ਤਰੱਕੀ ਕੀਤੀ ਹੈ ਪਰ ਜਿਤਨੀ ਕਰਨੀ ਚਾਹੀਦੀ ਸੀ ਉਤਨੀ ਨਹੀਂ ਕੀਤੀ। ਜਿਤਨੀ ਕਿਸਾਨ ਦੀ ਸੁਣੀ ਜਾਣੀ ਚਾਹੀਦੀ ਸੀ ਉਤਨੀ ਉਨ੍ਹਾਂ ਦੀ ਸੁਣੀ ਨਹੀਂ ਗਈ। ਇਹ ਤਾਂ ਇਨ੍ਹਾਂ ਦੇ (ਕਾਂਗਰਸ ਪਾਰਟੀ ਵਲ ਇਸ਼ਾਰਾ) ਚੀਮਾ ਸਾਹਿਬ ਨੇ ਕਹਿ ਦਿੱਤਾ ਹੈ ਕਿ ਜਿਤਨੀ ਤਰੱਕੀ ਹੋਣੀ ਚਾਹੀਦੀ ਹੈ ਨਹੀਂ ਹੋਈ। ਇਹ ਸਰਟੀਫਿਕੇਟ ਤਾਂ ਉਨ੍ਹਾਂ ਨੇ ਵੀ ਦੇ ਦਿੱਤਾ ਹੈ।

ਸਤਿਕਾਰਯੋਗ ਚੇਅਰਮੈਨ ਸਾਹਿਬ, ਅੱਜ ਪੰਜਾਬ ਦੇ ਵਿਚ ਜੋ ਪੈਦਾਵਾਰ ਵਧੀ ਹੈ, ਉਸ ਦਾ ਕਰੈਡਿਟ ਪੰਜਾਬ ਦੇ ਕਿਸਾਨ ਨੂੰ ਜਾਂਦਾ ਹੈ ਅਤੇ ਕਿਸਾਨ ਦੇ ਨਾਲ ਖੇਤੀਬਾੜੀ ਮਹਿਕਮੇ, ਪੰਜਾਬ ਐਗਰੀ-ਕਲਚਰਲ ਯੂਨੀਵਰਸਿਟੀ ਨੂੰ ਜਾਂਦਾ ਹੈ। ਤੀਸਰਾ ਨੰਬਰ ਹੈ ਸਰਦਾਰ ਪ੍ਰਕਾਸ਼ ਸਿਘ ਬਾਦਲ ਦੀ ਅਗਵਾਈ ਦਾ, ਜਿਸ ਦੇ ਸਦਕਾ ਕਿਸਾਨ ਦੀ ਹਿੰਮਤ ਵੱਧੀ ਹੈ। ਉਨ੍ਹਾਂ ਦੇ ਸਦਕਾ ਜੋ ਤਰੱਕੀ ਹੋਈ ਹੈ, ਮੈਂ ਐਵੇਂ ਜ਼ਬਾਨੀ ਨਹੀਂ ਗਲ ਕਰਨ ਲਗਾ ਐਨੂਅੱਲ ਪਲਾਨ ਵਿਚੋਂ ਦੱਸਦਾ ਹਾਂ ਅਤੇ ਆਂਕੜੇ ਤੁਹਾਡੇ ਸਾਹਮਣੇ ਰਖਦਾ ਹਾਂ। 1974 ਤੋਂ 1977 ਤੱਕ 6.3 ਕਰੋੜ ਰੁਪਇਆ ਐਗਰੀਕਲਚਰ ਤੇ ਖਰਚ ਹੋਇਆ ਹੈ, 1977 ਤੋਂ 1978 ਤਕ 31 ਕਰੋੜ ਰੁਪਏ ਔਰ ਹੁਣ 1978 ਤੋਂ 1983 ਤਕ 72 ਕਰੋੜ ਰੁਪਏ ਅਸੀਂ ਖਰਚ ਕਰਨੇ ਹਨ। ਇਹ ਸਾਡੀਆਂ ਐਫਰਟਸ ਦਾ ਨਤੀਜਾ ਹੈ। ਮੈਂ ਈਅਰ ਵਾਈਜ਼ ਪ੍ਰੋਡਕਸ਼ਨ ਦੇਣ ਦੀ ਬਜਾਏ ਐਨੁਅੱਲ ਪਲਾਨ ਵਿਚ ਜੋ ਐਕਸਪੈਂਡੀਚਰ ਔਰ ਗਰੋਥ ਹੈ ਉਹ ਮੈਂ ਦੱਸਦਾ ਹਾਂ। ਪ੍ਰੋਡਕਸ਼ਨ 1969 ਤੋਂ 1974 ਤੱਕ 5 ਸਾਲਾਂ ਵਿਚ ਪ੍ਰੋਡਕਸ਼ਨ 2.93 ਲੱਖ ਟਨ ਹੋਈ, 1974 ਤੋਂ 1977 ਵਿੱਚ 5.12 ਲੱਖ ਟਨ ਹੋਈ ਔਰ ਹੁਣ ਸਿਰਫ਼ ਦੋ ਸਾਲਾਂ ਵਿਚ 1977-79 ਵਿਚ 9.92 ਲੱਖ ਟਨ ਪ੍ਰੋਡਕਸ਼ਨ ਹੋਈ ਹੈ। ਇਹ ਸਾਡੀਆਂ ਐਫਰਟਸ ਦਾ ਨਤੀਜਾ ਹੈ। ਕੀਮਤਾਂ ਤੇ ਸਭ ਤੋਂ ਵੱਧ ਨੁਕਤਾਚੀਨੀ ਹੋਈ ਹੈ। ਮੈਂ ਸਮਝਦਾ ਹਾਂ ਕਿ ਉਹ ਜਾਇਜ਼ ਹੈ ਕਿਉਂਕਿ ਕੀਮਤਾਂ ਕੁਝ ਘੱਟ ਹਨ ਪਰ ਅਸੀਂ ਯਤਨ ਕੀਤੇ ਹਨ, ਨਾਹਰਾ ਮਾਰਿਆ ਹੈ। ਇਨ੍ਹਾਂ ਨੇ ਤਾਂ ਕਿਸਾਨਾਂ ਨੂੰ ਚੁੱਕਣ ਲਈ ਕਿਹਾ ਹੈ ਪਰ ਕਿਸਾਨਾਂ ਨੂੰ ਘਾਟਾ ਨਹੀਂ ਪਿਆ, ਫ਼ਾਇਦਾ ਹੋਇਆ ਹੈ। ਮੈਂ ਦੱਸਦਾ ਹਾਂ ਕਿ 1973 ਤੋਂ 1976 ਤਕ 216 ਕਰੋੜ ਰੁਪਏ ਦੀ ਸਾਰੀ ਐਗਰੀਕਲਚਰ ਦੀ ਇਨਕਮ ਹੋਈ ਹੈ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਦੋ ਸਾਲਾਂ ਦੇ ਰਿਜੀਮ ਵਿਚ 264 ਕਰੋੜ ਰੁਪਏ ਦੀ ਇਨਕਮ ਹੋਈ ਹੈ ਔਰ ਹੋਰ ਤੇਜ਼ੀ ਨਾਲ ਇਹ ਇਨਕਮ ਵੱਧ ਰਹੀ ਹੈ।

ਇਹ ਕਹਿੰਦੇ ਹਨ ਕਿ ਕਿਸਾਨਾਂ ਨੂੰ ਬੈਨੀਫਿਟ ਕੋਈ ਨਹੀਂ ਦਿੱਤਾ। ਇਥੇ ਕਿਹਾ ਗਿਆ ਹੈ ਕਿ ਟਰੈਕਟਰ ਔਰ ਸੰਦਾਂ ਦੀਆਂ ਕੀਮਤਾਂ ਵੱਧੀਆਂ ਹਨ। ਠੀਕ ਹੈ ਮੈਂ ਮੰਨਦਾ ਹਾਂ ਕਿ ਵਧੀਆਂ ਹਨ ਪਰ ਗਰੀਬ ਕਿਸਾਨ ਨੂੰ ਇਸ ਦਾ ਕੋਈ ਫ਼ਰਕ ਨਹੀਂ ਪੈਂਦਾ। ਟਰੈਕਟਰ ਤਾਂ ਸਿਰਫ਼ 15 ਪ੍ਰਤੀਸ਼ਤ ਵੱਡੇ ਜ਼ਿਮੀਂਦਾਰ ਹੀ ਵਰਤਦੇ ਹਨ, 85% ਜਿਹੜੇ ਗਰੀਬ ਲੋਕ ਹਨ ਉਹ ਇਹ ਟਰੈਕਟਰ ਵਗੈਰਾ ਜੋ ਹਨ, ਉਹ ਨਹੀਂ ਵਰਤਦੇ। ਉਨ੍ਹਾਂ ਲਈ ਖਾਦ, ਬਿਜਲੀ ਆਦਿ ਹਨ। ਖਾਦ ਦੇ ਬਾਰੇ ਮੈਂ ਦਸਦਾ ਹਾਂ ਕਿ 1974 ਵਿਚ ਇਨ੍ਹਾਂ ਦੇ ਰਿਜੀਮ ਵਿਚ ਯੂਰੀਆ ਦੀ ਕੀਮਤ 950 ਰੁਪਏ ਪਰ ਟਨ ਸੀ ਔਰ ਜੂਨ, 1974 ਵਿਚ ਹੀ 2000 ਰੁਪਏ ਪਰ ਟਨ ਹੋ ਗਈ ਸੀ ਪਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਯਤਨਾਂ ਸਦਕਾ 1450 ਰੁਪਏ ਪਰ ਟਨ ਹੋ ਗਈ। ਇਸੇ ਤਰ੍ਹਾਂ ਡੀ.ਏ.ਪੀ. 1974 ਵਿਚ 1346 ਰੁਪਏ ਸੀ, ਜੂਨ 1974 ਵਿਚ 3000 ਰੁਪਏ ਹੋ ਗਈ ਸੀ ਔਰ ਅੱਜ ਘਟਾ ਕੇ ਅਸੀਂ 2200 ਰੁਪਏ ਤਕ ਲੈ ਆਂਦੀ ਹੈ। ਇਸੇ ਤਰ੍ਹਾਂ ਇਫ਼ਕੋ ਖਾਦ

[ਖੇਤੀ ਬਾੜੀ ਮੰਤਰੀ]

ਹੈ ਜਿਹੜੀ 1974 ਵਿਚ ਹੀ 1177 ਤੋਂ 2415 ਰੁਪਏ ਹੋ ਗਈ ਸੀ ਪਰ ਅਜ ਫਿਰ 2000 ਰੁਪਏ ਤੇ ਆ ਗਈ ਹੈ। ਇਹ ਯਤਨ ਕੀਤੇ ਹਨ ਅਸੀਂ ਕਿਸਾਨਾਂ ਦੇ ਲਈ ਤਾਂਕਿ ਕਿਸਾਨ ਠੀਕ ਪੈਦਾਵਾਰ ਕਰ ਸਕੇ। ਫਿਰ ਬਿਜਲੀ ਦੀ ਗਲ ਹੈ। ਮੈਂ ਦੱਸਦਾ ਹਾਂ ਕਿ ਇਨ੍ਹਾਂ ਦੇ ਰਿਜੀਮ ਵਿਚ 11.50 ਰੁਪਏ ਪ੍ਰਤੀ ਹਾਰਸ ਪਾਵਰ 5 ਹਾਰਸ ਪਾਵਰ ਤਕ ਲਏ ਜਾਂਦੇ ਸਨ। ਇਹ 1975 ਦੀ ਗੱਲ ਹੈ। 10 ਹਾਰਸ ਪਾਵਰ ਤਕ 12.50 ਰੁਪਏ ਅਤੇ ਉਸ ਤੋਂ ਉਤੇ 14.50 ਰੁਪਏ। ਇਹ ਮੇਰੇ ਦੋਸਤ ਜਿਹੜੇ ਬੈਠੇ ਹਨ ਇਹ ਆਏ ਤਾਂ ਇਨ੍ਹਾਂ ਨੇ 19 ਰੁਪਏ ਸਾਰਿਆਂ ਦਾ ਕਰ ਦਿੱਤਾ ਔਰ ਸਰਦਾਰ ਪ੍ਰਕਾਸ਼ ਸਿਘ ਬਾਦਲ ਦੀ ਸਰਕਾਰ ਨੇ 13 ਰੁਪਏ ਪਰ ਹਾਰਸ ਪਾਵਰ ਤੇ ਲਾ ਦਿੱਤਾ। ਮੈਂ ਕਹਿੰਦਾ ਹਾਂ ਕਿ ਮੁੱਖ ਚੀਜ਼ਾਂ ਤੇ ਅਸੀਂ ਕਿੰਨਾ ਫਾਇਦਾ ਕੀਤਾ ਹੈ।

**ਸਰਦਾਰ ਉਮਰਾਓ ਸਿੰਘ** : ਕੈਬਨਿਟ ਨੇ ਕਿਹੜੀ ਤਾਰੀਕ ਨੂੰ ਫੈਸਲਾ ਕੀਤਾ ਸੀ ?

**ਖੇਤੀਬਾੜੀ ਮੰਤਰੀ** : ਚੇਅਰਮੈਨ ਸਾਹਿਬ, ਮੈਂ ਹੁਣੇ ਹੀ ਦੱਸਦਾ ਹਾਂ। ਇਹ ਫੈਸਲਾ ਆਉਂਦਿਆਂ ਹੀ ਬਾਦਲ ਸਾਹਿਬ ਦੀ ਸਰਕਾਰ ਨੇ 24 ਜੂਨ, 1977 ਤੋਂ ਬਾਅਦ ਕੀਤਾ ਸੀ। ਚੇਅਰਮੈਨ ਸਾਹਿਬ, ਅਸੀਂ ਗਲਤ ਨੂੰ ਗਲਤ ਮੰਨਾਂਗੇ ਪਰ ਤੁਸੀਂ ਠੀਕ ਨੂੰ ਤਾਂ ਠੀਕ ਮੰਨੋ।

ਚੇਅਰਮੈਨ ਸਾਹਿਬ, ਪੰਜਾਬ ਨੇ ਖੇਤੀਬਾੜੀ ਵਿਚ ਬਹੁਤ ਤਰੱਕੀ ਕੀਤੀ ਹੈ ਲੇਕਿਨ ਉਸ ਦੇ ਵਿਚ ਸੇਮ ਅਤੇ ਕੱਲਰ ਦੋ ਵੱਡੀਆਂ ਬਿਮਾਰੀਆਂ ਹਨ। ਮੈਂ ਤਾਂ ਇਨ੍ਹਾਂ ਦੋਨਾਂ ਬਿਮਾਰੀਆਂ ਨੂੰ ਕੈਂਸਰ ਹੀ ਕਹਾਂਗਾ। ਚੇਅਰਮੈਨ ਸਾਹਿਬ, ਸੇਮ ਅਤੇ ਕੱਲਰ ਦੀਆਂ ਜੋ ਦੋ ਬਿਮਾਰੀਆਂ ਹਨ, ਇਸ ਬਾਰੇ ਮੁਖ ਮੰਤਰੀ ਜੀ ਨੇ ਫੈਸਲਾ ਕੀਤਾ ਹੈ ਕਿ ਆਉਂਦੇ ਪੰਜਾਂ ਸਾਲਾਂ ਦੇ ਵਿਚ ਇਹ ਦੋਨੋ ਬਿਮਾਰੀਆਂ ਖ਼ਤਮ ਕਰ ਦਿੱਤੀਆਂ ਜਾਣਗੀਆਂ। (ਥੰਪਿੰਗ) ਚੇਅਰਮੈਨ ਸਾਹਿਬ, ਮੈਂ ਸ਼ਾਰਟ ਹੀ ਕਰਦਾ ਹਾਂ। 1972 ਤੋਂ 1976 ਤਕ 37,000 ਟਨ ਜਿਪਸਮ ਦਿੱਤੀ ਗਈ ਅਤੇ 6,209 ਹੈਕਟੇਅਰ ਜ਼ਮੀਨ ਰਿਕਲੇਮ ਹੋਈ ਹੈ ਪ੍ਰੰਤੂ ਸਾਡੇ ਸਮੇਂ ਵਿਚ 1978-79 ਵਿਚ 1,52,000 ਟਨ ਜਿਪਸਮ ਦਿੱਤੀ ਗਈ, 27,000 ਹੈਕਟੇਅਰ ਜ਼ਮੀਨ ਰਿਕਲੇਮ ਹੋਈ। ਅਸੀਂ ਜੋ ਵਾਇਦਾ ਕੀਤਾ ਹੈ ਅਤੇ ਜੋ ਅਸੈਂਬਲੀ ਦੇ ਵਿਚ ਅਨਾਊਂਸ ਕੀਤਾ ਹੈ, ਉਸ ਤੇ ਅਸੀਂ ਪੂਰਾ ਉਤਰਾਂਗੇ। ਸਹੀ ਫਿਗਰਜ਼ ਤਾਂ ਮੈਂ ਲਿਆ ਨਹੀਂ ਸਕਿਆ ਪਰ ਜੋ ਮੈਨੂੰ ਜ਼ਬਾਨੀ ਪਤਾ ਹੈ ਉਹ ਮੈਂ ਦਸਦਾ ਹਾਂ ਕਾਂਗਰਸ ਸਰਕਾਰ ਨੇ ਇਕ ਵੀ ਡਰੇਗ ਲਾਈਨ ਨਹੀਂ ਸੀ ਖਰੀਦੀ। ਸਾਡੇ ਸੀ.ਐਮ. ਸਾਹਿਬ ਨੇ ਦੇਖਿਆ ਕਿ ਦਰਜਨਾਂ ਡਰੇਗ ਲਾਈਨਾਂ ਦੀ ਜ਼ਰੂਰਤ ਹੈ ਤਾਂ ਫਿਰ 38 ਡਰੇਗ ਲਾਈਨਾਂ ਦੇ ਆਰਡਰ ਦਿੱਤੇ। (ਥੰਪਿੰਗ) ਇਸ ਤਰ੍ਹਾਂ ਕਰਕੇ, ਚੇਅਰਮੈਨ ਸਾਹਿਬ, ਪੰਜਾਬ ਦੇ ਵਿਚ ਸੇਮ ਵੀ ਨਹੀਂ ਰਹੇਗੀ। (ਥੰਪਿੰਗ)

ਚੇਅਰਮੈਨ ਸਾਹਿਬ, ਅਸੀਂ ਖੇਤੀਬਾੜੀ ਤੇ ਜ਼ੋਰ ਦੇ ਰਹੇ ਹਾਂ। ਅਸੀਂ ਖੇਤੀਬਾੜੀ ਤੇ ਜ਼ੋਰ ਕਿਉਂ ਦੇ ਰਹੇ ਹਾਂ ? ਇਸ ਬਾਰੇ ਮੇਰੇ ਦੋਸਤਾਂ ਨੇ ਪੁਛਿਆ ਹੈ। ਚੇਅਰਮੈਨ ਸਾਹਿਬ, ਮੈਂ ਆਪਣੇ ਦੋਸਤਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਇਕਾਨੋਮੀ ਖੇਤੀਬਾੜੀ ਤੇ ਨਿਰਭਰ ਕਰਦੀ ਹੈ। ਪੰਜਾਬ ਦੇ ਵਿਚ 73% ਇਨਕਮ ਇਕੱਲੇ ਐਗਰੀਕਲਚਰ ਤੋਂ ਹੀ ਹੈ। ਇਸ ਲਈ ਜੇਕਰ ਖੇਤੀਬਾੜੀ ਵਿਚ ਪੰਜਾਬ ਤਰੱਕੀ ਕਰੇਗੀ ਤਾਂ ਪੰਜਾਬ ਦੀ ਤਰੱਕੀ ਇਸ ਨਾਲ ਹੋਵੇਗੀ। ਜੇਕਰ ਪੰਜਾਬ ਦੀ ਤਰੱਕੀ ਹੋਵੇਗੀ ਤਾਂ ਇਸ ਨਾਲ ਪੰਜਾਬ ਦੇ ਲੋਕ ਤਰੱਕੀ ਕਰਨਗੇ। ਹਾਂ, ਮੈਂ ਇਹ ਮੰਨਦਾ ਹਾਂ ਕਿ ਆਲੂ ਅਤੇ ਨਰਮੇ ਦੇ ਵਿਚ ਕੁਝ ਕਮੀ ਆਈ ਹੈ। (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਪੰਜਾਬ ਦੀ ਖੇਤੀਬਾੜੀ ਦੀ ਕੁੱਲ ਆਮਦਨ

1978-79 ਵਿਚ 1693 ਕਰੋੜ ਰੁਪਏ ਦੀ ਸੀ ਅਤੇ ਵੀਟ ਅਤੇ ਪੈਡੀ ਦੀ 1200 ਕਰੋੜ ਰੁਪਏ ਦੀ ਸੀ। ਯਾਨੀ ਕਿ 72% ਵੀਟ ਅਤੇ ਪੈਡੀ ਵਿਚ ਆਮਦਨ ਹੈ। (ਥੰਪਿੰਗ) ਆਲੂ ਅਤੇ ਟਮਾਟਰ ਦੀ 162 ਕਰੋੜ ਰੁਪਏ ਆਮਦਨ ਹੋਈ ਜਿਹੜੀ ਕੁਲ ਆਮਦਨ ਦਾ 9% ਹੈ। ਇਸ ਸਾਲ ਪੈਡੀ ਵਿਚ 103 ਕਰੋੜ ਰੁਪਏ ਦਾ ਵਾਧਾ ਹੋਇਆ। ਚੇਅਰਮੈਨ ਸਾਹਿਬ, ਅਸੀਂ ਕਿਸਾਨਾਂ ਨੂੰ ਢਾਈ ਰੁਪਏ ਦੇ ਹਿਸਾਬ ਨਾਲ ਸਬਸਿਡੀ ਦਿੱਤੀ ਜਿਸ ਨਾਲ 26 ਕਰੋੜ ਰੁਪਏ ਦਾ ਫਾਇਦਾ ਹੋਇਆ। ਚੇਅਰਮੈਨ ਸਾਹਿਬ ਇਸ ਸਾਲ 69 ਲੱਖ ਟਨ ਵੀਟ੍ਹ ਪੈਦਾ ਹੋਣੀ ਹੈ।

ਫਰਟੇਲਾਈਜ਼ਰ ਬਾਰੇ ਚਾਰ ਪੰਜ ਮੁੱਖ ਮੰਤਰੀਆਂ ਨੇ ਮਿਲ ਕੇ ਸੈਂਟਰ ਨੂੰ ਮੈਮੋਰੰਡਮ ਦਿੱਤੇ ਹਨ। ਸਾਹਮਣੇ ਬੈਠੇ ਅਪੋਜ਼ੀਸ਼ਨ ਦੇ ਭਰਾ ਕਹਿੰਦੇ ਹਨ ਕਿ ਕੁਝ ਨਹੀਂ ਕੀਤਾ ਗਿਆ। (ਵਿਘਨ) ਚੇਅਰਮੈਨ ਸਾਹਿਬ, ਤਿੰਨ ਵਾਰ ਖਾਦਾਂ ਦੇ ਰੇਟਾਂ ਵਿਚ ਕਮੀ ਕੀਤੀ ਗਈ ਹੈ।

ਚੇਅਰਮੈਨ ਸਾਹਿਬ, ਇਸ ਸਾਲ 12 ਕਰੋੜ ਰੁਪਏ ਦਾ ਕਿਸਾਨਾਂ ਨੂੰ ਖਾਦ ਦੇ ਵਿਚ ਫਾਇਦਾ ਹੋਇਆ ਹੈ। ਜੇਕਰ ਪਿਛਲੇ ਸਾਲ ਦਾ ਫਾਇਦਾ 5 ਕਰੋੜ ਰੁਪਏ ਦੇ ਨਾਲ ਮਿਲਾ ਲਈਏ ਤਾਂ ਕੁਲ 17 ਕਰੋੜ ਰੁਪਏ ਦਾ ਫਾਇਦਾ ਬਣ ਜਾਂਦਾ ਹੈ ਜੋ ਕਿ ਕਿਸਾਨਾਂ ਨੂੰ ਮਿਲਿਆ ਹੈ। ਯਾਨੀ ਕਿ 5 ਕਰੋੜ ਰੁਪਏ ਦਾ ਹਰ ਸਾਲ ਦਾ ਕਿਸਾਨਾਂ ਨੂੰ ਖਾਦ ਵਿਚ ਫਾਇਦਾ ਹੋਇਆ ਹੈ। ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਰੇਟ ਆਫ ਇਨਟਰੈਸਟ ਵਿਚ 2% ਕਮੀ ਹੋਈ ਹੈ। ਕਾਂਗਰਸ ਰਾਜ ਵੇਲੇ ਪਹਿਲਾਂ ਬੜੀ ਲੁਟ-ਘਸੁਟ ਚਲਦੀ ਸੀ ਪਰ ਬਾਦਲ ਸਾਹਿਬ ਦੀ ਸਰਕਾਰ ਨੇ ਆ ਕੇ ਜੋ ਰੇਟ ਆਫ ਇਨਟਰੈਸਟ ਵਿਚ ਕਮੀ ਕੀਤੀ ਹੈ, ਉਸ ਨਾਲ ਕਿਸਾਨਾਂ ਨੂੰ 2 ਕਰੋੜ ਰੁਪਏ ਦਾ ਫਾਇਦਾ ਹੋਇਆ ਹੈ। ਜਿਪਸਮ ਵਿਚ ਇਸੇ ਤਰ੍ਹਾਂ ਚੇਅਰਮੈਨ ਸਾਹਿਬ, 4 ਕਰੋੜ ਰੁਪਏ ਦਾ ਫਾਇਦਾ ਹੋਇਆ ਹੈ। ਲਾਈਨਿੰਗ ਆਫ ਚੈਨਲ ਵਿਚ ਕਾਂਗਰਸ ਰਾਜ ਵੇਲੇ ਕੁਝ ਨਹੀਂ ਹੋਇਆ ਪਰ ਸਾਡੀ ਸਰਕਾਰ ਨੇ 25 ਪ੍ਰਤੀਸ਼ਤ ਸਬਸਿਡੀ ਦੇ ਕੇ 5 ਕਰੋੜ ਰਪਏ ਦਾ ਫਾਇਦਾ ਕਿਸਾਨਾਂ ਨੂੰ ਦਿੱਤਾ ਗਿਆ ਹੈ। ਚੇਅਰਮੈਨ ਸਾਹਿਬ, ਤੁਸੀਂ ਹੁਣ ਆਪ ਹੀ ਵੇਖ ਲਓ ਕਿ ਕਿਸਾਨਾਂ ਦਾ ਭਲਾ ਕਾਂਗਰਸ ਸਰਕਾਰ ਕਰਦੀ ਸੀ ਜਾਂ ਅਸੀਂ ਕਰ ਰਹੇ ਹਾਂ।

ਬਿਜਲੀ ਦੇ ਰੇਟ ਵਿਚ ਅਸੀਂ ਇਸ ਸਾਲ ਰੀਬੇਟ ਦਿੱਤੀ ਜਿਸ ਨਾਲ ਕਿਸਾਨਾਂ ਨੂੰ 12 ਕਰੋੜ ਰੁਪਏ ਦਾ ਫਾਇਦਾ ਹੋਇਆ ਹੈ। (ਥੰਪਿੰਗ) ਚੇਅਰਮੈਨ ਸਾਹਿਬ, 5 ਹਾਰਸ ਪਾਵਰ ਮੋਟਰ ਮਗਰ 30 ਰੁਪਏ ਦਾ ਫਾਇਦਾ ਹੋਇਆ। ਕਾਂਗਰਸ ਸਰਕਾਰ ਕਿਸਾਨਾਂ ਤੇ ਜੁਰਮਾਨਾ ਲਾਉਂਦੀ ਸੀ ਪਰ ਅਸੀਂ ਕਿਸਾਨਾਂ ਨੂੰ ਫਾਇਦਾ ਦੇ ਰਹੇ ਹਾਂ। ਚੇਅਰਮੈਨ ਸਾਹਿਬ, ਇਨ੍ਹਾਂ ਯਤਨਾਂ ਦੇ ਨਾਲ ਕੀ ਹੋਇਆ ਹੈ ? ਪੰਜਾਬ ਦੇ ਕਿਸਾਨਾਂ ਨੇ ਮਿਹਨਤ ਕੀਤੀ ਅਤੇ ਉਨ੍ਹਾਂ ਦੀਆਂ ਜੇਬਾਂ ਵਿਚ ਪੈਸੇ ਰਏ। ਅੱਜ ਵੀਟ ਤੇ ਰਾਈਸ ਦੀ ਪੈਦਾਵਾਰ ਵਿਚ ਅਸੀਂ ਰਿਕਾਰਡ ਮਾਤ ਕੀਤਾ ਹੈ।

ਯੂ.ਐਸ.ਏ. 20 ਕੁਇੰਟਲ ਪਰ ਹੈਕਟੇਅਰ, ਕੈਨੇਡਾ 18 ਕੁਇੰਟਲ ਪਰ ਹੈਕਟੇਅਰ, ਰਸ਼ੀਆ 14 ਕੁਇੰਟਲ ਪਰ ਹੈਕਟੇਅਰ, ਇੰਡੀਆ 13 ਕੁਇੰਟਲ ਪਰ ਹੈਕਟੇਅਰ ਅਤੇ ਪੰਜਾਬ 26.5 ਕੁਇੰਟਲ ਪਰ ਹੈਕਟੇਅਰ ਕਣਕ ਪੈਦਾ ਕਰਦਾ ਹੈ (ਥੰਪਿੰਗ) ਰਾਈਸ 29.50 ਕੁਇੰਟਲ ਪਰ ਹੈਕਟੇਅਰ, ਇੰਡੀਆ 13 ਕੁਇੰਟਲ ਪਰ ਹੈਕਟੇਅਰ, ਚੇਅਰਮੈਨ ਸਾਹਿਬ, ਸਵਾਏ ਜਾਪਾਨ ਨੂੰ ਛਡਕੇ ਅਸੀਂ ਲੀਡ ਲਈ ਹੈ। (ਥੰਪਿੰਗ)

ਸੈਂਟਰ ਪੂਲ ਵਿਚ ਸ਼ੇਅਰ ਪਹਿਲਾਂ 19% ਅਤੇ ਉਸ ਤੋਂ ਬਾਅਦ 34% ਲੇਕਿਨ ਚੇਅਰਮੈਨ ਸਾਹਿਬ, ਅੱਜ ਸੈਂਟਰ ਪੂਲ ਵਿੱਚ ਸ਼ੇਅਰ 50% ਤਕ ਪਹੁੰਚ ਗਿਆ ਹੈ। ਇਸ ਤੋਂ ਅਗੇ ਹੋਰ ਵੀ ਯਤਨ

[ਖੇਤੀ ਬਾੜੀ ਮੰਤਰੀ]

ਕਰਨ ਦੀ ਅਸੀਂ ਕੋਸ਼ਿਸ਼ ਕਰਦੇ ਹਾਂ। ਐਗਰੀਕਲਚਰ ਡਿਪਾਰਟਮੈਂਟ ਦੇ ਵਿਚ ਵੱਧ ਤੋਂ ਵੱਧ ਜ਼ੋਰ ਲਗਾ ਰਹੇ ਹਾਂ। ਅਸੀਂ ਮਹਿਕਮੇ ਨੂੰ ਰੀਆਰਗੇਨਾਈਜ਼ ਕਰ ਰਹੇ ਹਾਂ ਤਾਕਿ ਕਿਸਾਨ ਵੱਧ ਤੋਂ ਵਧ ਤਰੱਕੀ ਕਰ ਸਕੇ ਔਰ ਇਸ ਨਾਲ ਸਾਡਾ ਪੰਜਾਬ ਤਰੱਕੀ ਕਰ ਸਕੇ। ਜੋ ਜ਼ਿਲ੍ਹਾ ਲੈਵਲ ਦੇ ਕਲਾਸ-1 ਅਫਸਰ ਹਨ, ਉਹ ਤਹਿਸੀਲ ਲੈਵਲ ਤੇ, ਜੋ ਤਹਿਸੀਲ ਲੈਵਲ ਦੇ ਅਫਸਰ ਹਨ, ਉਹ ਬਲਾਕ ਲੈਵਲ ਤੇ, ਜੋ ਬਲਾਕ ਲੈਵਲ ਦੇ ਅਫਸਰ ਹਨ, ਉਹ ਫੋਕਲ ਪੁਆਇੰਟ ਤੇ ਭੇਜ ਰਹੇ ਹਾਂ। ਇੰਸਪੈਕਟਰ ਜੋ ਕਾਂਗਰਸ ਰਾਜ ਵੇਲੇ ਫੜ੍ਹੇ ਹੋਏ ਸਨ ਅਤੇ ਉਨ੍ਹਾਂ ਨੂੰ ਅੰਦਰ ਵੀ ਕੀਤਾ ਹੋਇਆ ਸੀ। ਉਹ ਕਿਸਾਨਾਂ ਤਕ ਨਹੀਂ ਸੀ ਜਾਂਦੇ ਅਤੇ ਨਾ ਹੀ ਕੋਈ ਪਹਿਲਾਂ ਅਫਸਰ ਕਿਸਾਨਾਂ ਦੇ ਕੋਲ ਜਾਂਦਾ ਸੀ। ਲੇਕਿਨ ਅਜ ਤੁਸੀਂ ਦੇਖ ਲਉ ਕਿ ਅਸੀਂ ਇੰਸਪੈਕਟਰਾਂ ਦੀਆਂ ਮੰਗਾਂ ਪੂਰੀਆਂ ਕੀਤੀਆਂ ਹਨ ਅਤੇ ਉਨ੍ਹਾਂ ਨੂੰ ਗਰੇਡ ਦਿਤੇ ਹਨ। ਉਨ੍ਹਾਂ ਨੂੰ ਹਰ ਲਿਹਾਜ਼ ਦੇ ਨਾਲ ਸੈਟਿਸਫਾਈ ਕੀਤਾ ਗਿਆ ਹੈ ਅਤੇ ਉਹ ਇੰਸਪੈਕਟਰ ਹੁਣ ਸੈਟਿਸਫਾਈਡ ਹਨ। ਚੇਅਰਮੈਨ ਸਾਹਿਬ, ਅਸੀਂ ਇੰਸਪੈਕਟਰਾਂ ਨੂੰ ਕਿਹਾ ਕਿ ਪੰਜਾਬ ਦੀ ਭਲਾਈ ਵਾਸਤੇ ਕੰਮ ਕਰੋ, ਪੰਜਾਬ ਦੇ ਵਿਚ ਜ਼ਿਆਦਾ ਅਨਾਜ ਪੈਦਾ ਕਰਨ ਦੀ ਕੋਸ਼ਿਸ਼ ਕਰੋ।

ਅਸੀਂ ਡਾਇਵਰਸੀਫਿਕੇਸ਼ਨ ਕਰਨ ਵਾਸਤੇ ਹਾਰਟੀਕਲਚਰ ਦਾ ਡਾਇਰੈਕਟੋਰੇਟ ਵਖਰਾ ਬਣਾ ਦਿੱਤਾ ਹੈ ਤਾਂਕਿ ਕਿਸਾਨ ਇਸ ਪਾਸੇ ਵੱਲ ਵੀ ਧਿਆਨ ਦੇਵੇ। ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਅਸੀਂ ਫਰੂਟ ਅਤੇ ਵੈਜੀਟੇਬਲਜ਼ ਕਾਰਪੋਰੇਸ਼ਨ ਬਣਾ ਰਹੇ ਹਾਂ।

**ਸ਼੍ਰੀ ਸਭਾਪਤੀ** : ਹੋਰ ਕਿਤਨਾ ਸਮਾਂ ਲਵੋਗੇ ?

**ਖੇਤੀਬਾੜੀ ਮੰਤਰੀ** : ਮੈਂ 10 ਮਿੰਟਾਂ ਵਿਚ ਖ਼ਤਮ ਕਰ ਦਿਆਂਗਾ ਜੀ। ਅਸੀਂ ਕਿਸਾਨਾਂ ਵਿਚ ਪੈਦਾਵਾਰ ਵਧਾਉਣ ਲਈ ਕੰਪੀਟੀਸ਼ਨ ਕਰਵਾ ਰਹੇ ਹਾਂ ਅਤੇ ਇਨਾਮ ਦਿੰਦੇ ਹਾਂ ਤਾਂਕਿ ਉਹ ਹੋਰ ਜ਼ਿਆਦਾ ਉਪਜ ਪੈਦਾ ਕਰਨ। ਸਬਜ਼ੀਆਂ ਦੀ ਖਰੀਦੋਫਰੋਖਤ ਲਈ ਅਸੀਂ ਫਰੂਟ ਐਂਡ ਵੈਜੀਟੇਬਲ ਕਾਰਪੋਰੇਸ਼ਨ ਬਣਾ ਰਹੇ ਹਾਂ। ਇਹ ਜਲਦੀ ਹੀ ਬਣਾ ਦਿੱਤੀ ਜਾਵੇਗੀ ਅਤੇ ਕੰਮ ਸ਼ੁਰੂ ਹੋ ਜਾਵੇਗਾ। ਕਿਸਾਨਾਂ ਨੂੰ ਨਵੀਂ ਨਵੀਂ ਟੈਕਨਾਲੋਜੀ ਦੇਣ ਵਾਸਤੇ, ਸਾਇੰਸ ਦੀਆਂ ਕਾਢਾਂ ਹੋ ਰਹੀਆਂ ਹਨ ਉਹ ਕਿਸਾਨਾਂ ਤੱਕ ਪਹੁੰਚਣ, ਇਸ ਲਈ ਕੰਪੋਜ਼ਿਟ ਸੈਂਟਰ ਕਿਸਾਨਾਂ ਨੂੰ ਟਰੇਨਿੰਗ ਦੇਣ ਵਾਸਤੇ ਬਣਾ ਰਹੇ ਹਾਂ। ਫੋਕਲ ਪੁਆਇੰਟਾਂ ਤੇ ਸਿਨੇਮਿਆਂ ਦਾ ਇੰਤਜ਼ਾਮ ਕਰ ਰਹੇ ਹਾਂ ਕਈ ਵਾਰੀ ਕਿਸਾਨਾਂ ਤਕ ਪਿੰਡਾਂ ਵਿਚ ਇਹ ਗੱਲਾਂ ਨਹੀਂ ਪਹੁੰਚ ਸਕਦੀਆਂ। ਕੱਲ ਵੀ ਦਸਿਆ ਗਿਆ ਸੀ ਕਿ ਇਸ ਤਰ੍ਹਾਂ ਇਕ ਤਾਂ ਉਨ੍ਹਾਂ ਦਾ ਥੋੜ੍ਹਾ ਬਹੁਤਾ ਮਨੋਰੰਜਨ ਹੋ ਜਾਵੇਗਾ ਅਤੇ ਦੂਸਰਾ ਐਗਰੀਕਲਚਰ ਡਿਪਾਰਟਮੈਂਟ ਦੀਆਂ ਸਲਾਈਡਾਂ ਵੀ ਅਸੀਂ ਦਿਖਾਵਾਂਗੇ। ਇਨ੍ਹਾਂ ਯਤਨਾਂ ਨਾਲ ਅਸੀਂ ਕਿਸਾਨਾਂ ਦੀ ਪੂਰੀ ਮਦਦ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਗੰਨਾ, ਆਲੂ ਅਤੇ ਕਪਾਹ, ਇਨ੍ਹਾਂ ਤਿੰਨਾਂ ਚੀਜ਼ਾਂ ਤੇ ਮੇਜਰ ਅਟੈਕ ਹੋਇਆ ਹੈ ਚੌਧਰੀ ਸਾਹਿਬ ਨੇ ਇਥੇ ਕਿਹਾ ਕਿ 30 ਸਾਲ ਕਿਸਾਨਾਂ ਦਾ ਕੁਝ ਨਹੀਂ ਕੀਤਾ ਗਿਆ। ਉਨ੍ਹਾਂ ਦੇ ਮੂੰਹੋਂ ਇਹ ਕੁਦਰਤੀ ਤੌਰ ਤੇ ਨਿਕਲ ਗਿਆ। ਇਥੇ ਵਾਰ ਵਾਰ ਕਿਹਾ ਗਿਆ ਕਿ ਗੰਨਾਂ, ਆਲੂ ਅਤੇ ਨਰਮੇ ਵਿਚ ਕਿਸਾਨ ਦਾ ਨੁਕਸਾਨ ਹੋਇਆ ਹੈ। ਅਸੀਂ ਵੀ ਇਹ ਕਹਿੰਦੇ ਹਾਂ। ਸਾਨੂੰ ਪੰਜਾਬ ਦੇ ਕਿਸਾਨ ਨਾਲ ਪੂਰੀ ਹਮਦਰਦੀ ਹੈ। ਜੇ ਉਨ੍ਹਾਂ ਨੂੰ ਠੀਕ ਭਾਅ ਇਨ੍ਹਾਂ ਚੀਜ਼ਾਂ ਦਾ ਨਹੀਂ ਮਿਲਿਆ ਤਾਂ ਸਾਨੂੰ ਇਸ ਦਾ ਦੁੱਖ ਹੈ। ਅਸੀਂ ਦਿੱਲੀ ਜਾ ਕੇ ਇਹ ਭਾਅ ਵਧਾਉਣ ਦਾ ਯਤਨ ਕੀਤਾ ਹੈ। ਉਸ ਦੇ ਬਾਵਜੂਦ ਵੀ ਜੋ ਨਤੀਜਾ ਨਿਕਲਿਆ ਹੈ, ਭਾਵੇਂ ਉਸਦਾ ਇਤਨਾ ਫਾਇਦਾ ਨਹੀਂ ਹੋਇਆ। ਇਹ ਠੀਕ ਹੈ ਕਿ ਸਟੇਟ ਗੌਰਮਿੰਟ ਭਾਅ ਦੇ ਮਸਲੇ ਵਿਚ ਜ਼ਿਆਦਾ ਹੈਲਪ ਨਹੀਂ ਕਰ ਸਕੀ ਕਿਉਂਕਿ ਸਾਡੇ ਕੋਲ ਅਖ਼ਤਿਆਰਾਤ ਹੀ ਕੋਈ ਨਹੀਂ ਹਨ। ਦਿੱਲੀ ਦੀ ਸਰਕਾਰ ਨੂੰ ਇਹ ਸਾਰੇ ਅਖ਼ਤਿਆਰਾਤ

ਹਨ। ਇਥੇ ਸਟੇਟ ਨੂੰ ਜ਼ਿਆਦਾ ਅਖਤਿਆਰਾਤ ਦੇਣ ਬਾਰੇ ਮੰਗ ਆਉਂਦੀ ਹੈ। ਮੈਂ ਤਾਂ ਸਾਰੀ ਕੈਬਨਿਟ ਵਿਚ ਛੋਟਾ ਸਾਥੀ ਹਾਂ ਅਤੇ ਇਕ ਛੋਟਾ ਜਿਹਾ ਵਰਕਰ ਹਾਂ। ਸੀ.ਐਮ. ਸਾਹਿਬ ਜਾਂ ਹੋਰ ਵੱਡੇ ਲੀਡਰ ਇਸ ਬਾਰੇ ਗੱਲਾਂ ਕਰਦੇ ਹਨ । ਮੈਂ ਇਸ ਕੰਟਰੋਵਰਸੀ ਵਿਚ ਨਹੀਂ ਪੈਂਦਾ। ਮੈਂ ਤਾਂ ਇਹ ਕਹਿਦਾ ਹਾਂ ਕਿ ਕਿਸਾਨ ਦੀ ਜਿਣਸ ਦੇ ਭਾਅ ਜਿਹੜੇ ਹਨ ਉਹ ਦਿੱਲੀ ਦੀ ਸਰਕਾਰ ਨਿਯਤ ਕਰਦੀ ਹੈ । ਇਥੇ ਨੁਕਤਾਚੀਨੀ ਕੀਤੀ ਜਾਂਦੀ ਹੈ ਕਿ ਅਸੀਂ ਇਨ੍ਹਾਂ ਦੇ ਰੇਟ ਨਹੀਂ ਵਧਾ ਸਕੇ। ਅਸੀਂ ਤਾਂ ਜਾ ਕੇ ਉਨ੍ਹਾਂ ਨਾਲ ਫਾਈਟ ਕਰਦੇ ਰਹੇ ਹਾਂ। ਅਸੀਂ ਤਾਂ ਅਸੂਲਾਂ ਦੇ ਮੁਤਾਬਿਕ ਲੜਦੇ ਰਹੇ ਹਾਂ ਕਿ ਇਹ ਭਾਅ ਫਿਕਸ ਕਰੋ। ਅਸੀਂ ਤਾਂ ਆਪਣੇ ਵਲੋਂ ਪੂਰੀ ਮਿਹਨਤ ਕੀਤੀ ਹੈ ਪਰ ਇਤਨੀ ਮਿਹਨਤ ਕਰਨ ਦੇ ਬਾਅਦ ਵੀ ਅਸੀਂ ਪੰਜਾਬ ਵਿਚ ਕਿਸਾਨਾਂ ਨੂੰ ਠੀਕ ਭਾਅ ਨਹੀਂ ਦੇ ਸਕੇ। ਪਰ ਚੇਅਰਮੈਨ ਸਾਹਿਬ, ਇਹ ਪਹਿਲੀ ਵਾਰ ਹੋਇਆ ਹੈ ਕਿ ਇਸ ਸਰਕਾਰ ਨੇ ਡੇਢ ਕਰੋੜ ਰੁਪਏ ਆਲੂਆਂ ਦੇ ਵਿਚ ਸਬਸਿਡੀ ਦਿੱਤੀ ਹੈ ਤਾਂ ਕਿ ਪੰਜਾਬ ਦੇ ਕਿਸਾਨ ਦਾ ਕੁਝ ਫਾਇਦਾ ਹੋਵੇ। ਇਹ ਅਸੀਂ ਪੰਜਾਬ ਦੇ ਕਿਸਾਨ ਨਾਲ ਹਮਦਰਦੀ ਕੀਤੀ ਹੈ। ਕਿਸਾਨਾਂ ਦੀਆਂ ਯੂਨੀਅਨਾਂ ਸਾਡੇ ਕੋਲ ਆਈਆਂ। ਅਸੀਂ ਇਹ ਨਹੀਂ ਵੇਖਿਆ ਕਿ ਕੋਈ ਸੀ.ਪੀ.ਆਈ ਪਾਰਟੀ ਦਾ ਹੈ ਜਾਂ ਸੀ.ਪੀ.ਐਮ. ਦਾ ਹੈ ਜਾਂ ਅਕਾਲੀ ਪਾਰਟੀ ਜਾਂ ਜਨਤਾ ਪਾਰਟੀ ਦਾ ਨੁਮਾਇੰਦਾ ਹੈ। ਉਨ੍ਹਾਂ ਦੇ ਨਾਲ ਦੋ ਐਮ.ਐਲ.ਏ. ਡਾਕਟਰ ਭਗਤ ਸਿੰਘ ਅਤੇ ਸਰਦਾਰ ਉਪਕਾਰ ਸਿੰਘ ਵੀ ਆਏ ਸਨ। ਉਨ੍ਹਾਂ ਨੂੰ ਮੈਂ ਕਿਹਾ ਕਿ ਇਸਦਾ ਕੋਈ ਹੱਲ ਦੱਸੋ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰ ਦਿਆਂਗਾ। ਉਨ੍ਹਾਂ ਨੇ ਕਿਹਾ ਕਿ ਪੰਜ ਲੱਖ ਬੋਰੀ ਆਲੂਆਂ ਦੀ 31 ਮਾਰਚ ਤਕ ਸਰਕਾਰ ਦੁਆਰਾ ਖਰੀਦ ਲਈ ਜਾਵੇ ਤਾਂ ਮਾਰਕਿਟ ਵਿਚ ਰੇਟ ਸਟੇਬਲ ਹੋ ਜਾਣਗੇ । ਅਸੀਂ ਉਨ੍ਹਾਂ ਦੀ ਇਹ ਡੀਮਾਂਡ ਇਕ ਮਿੰਟ ਵਿਚ ਮੰਨ ਲਈ ਕਿ ਅਸੀਂ 31 ਮਾਰਚ ਤਕ ਐਨਾ ਆਲੂ ਇਸ ਭਾਅ ਤੇ ਖਰੀਦਾਂਗੇ ਤਾਂ ਕਿ ਰੇਟ ਸਟੇਬਲ ਹੋਣ। ਜਿਹੜਾ ਸਾਡਾ ਕਿਸਾਨ ਯੂਨੀਅਨ ਨਾਲ ਐਗਰੀਮੈਂਟ ਹੋਇਆ ਹੈ, ਉਹ ਸਾਰੇ ਵੇਖ ਸਕਦੇ ਹਨ। ਚੇਅਰਮੈਨ ਸਾਹਿਬ, ਇਥੇ ਕ੍ਰਿਟੇਸਿਜ਼ਮ ਤਾਂ ਬਹੁਤ ਹੁੰਦਾ ਹੈ ਲੇਕਿਨ ਆਪਣੀ ਜ਼ਿੰਮੇਵਾਰੀ ਕੋਈ ਨਹੀਂ ਸੰਭਾਲਦਾ। ਮੇਰੇ ਆਨਰੇਬਲ ਦੋਸਤ ਨੇ ਕਿਹਾ ਹੈ ਕਿ ਇਸ ਵਿਚ ਗਲਤੀਆਂ ਹੋਈਆਂ ਹਨ। ਮੈਂ ਕਹਿੰਦਾ ਹਾਂ ਕਿ ਇਹ ਬਿਲਕੁਲ ਠੀਕ ਹੈ ਕਿ ਗਲਤੀਆਂ ਹੁੰਦੀਆਂ ਹਨ। ਜੇ ਕੋਈ ਗਲਤੀ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਨੋਟ ਕਰਾਉਣ, ਸਪੈਸ਼ਲ ਇਨਕੁਆਇਰੀ ਕਰਵਾਂਗੇ। ਇਸ ਵਿਚ ਮੈਨੂੰ ਡਰ ਸੀ ਕਿ ਕਿਤੇ ਕੋਈ ਇਕੱਲਾ ਆਦਮੀ ਹੀ ਫਾਇਦਾ ਨਾ ਉਠਾ ਜਾਵੇ। ਮੈਂ ਉਨ੍ਹਾਂ ਨੂੰ ਕਿਹਾ ਕਿ ਹਰ ਪਰਚੇਜ਼ ਸੈਂਟਰ ਤੇ ਜਾ ਕੇ ਕਿਸਾਨ ਕਮੇਟੀਆਂ ਬਣਾਓ ਅਤੇ ਉਹ ਫੈਸਲਾ ਕਰੇ ਕਿ ਕਿਸ ਕਿਸਾਨ ਦੇ ਆਲੂ ਪਹਿਲਾਂ ਖਰੀਦਣੇ ਹਨ। ਮੈਂ ਇਹ ਵੀ ਆਰਡਰ ਕੀਤੇ ਕਿ ਪਹਿਲੇ ਹੱਲੇ ਕਿਸੇ ਵੀ ਕਿਸਾਨ ਦੇ 200 ਬੋਰੀ ਤੋਂ ਜ਼ਿਆਦਾ ਆਲੂ ਨਾ ਭਰੋ। ਜੇ ਫਿਰ ਜ਼ਰੂਰਤ ਪਈ ਤਾਂ ਦੂਜੀ ਵਾਰੀ ਲੈ ਲੈਣਾ। ਮੈਂ ਇਹ ਵੀ ਕਿਹਾ ਕਿ ਕੱਲ ਨੂੰ ਸਰਕਾਰ ਨੇ ਪੈਸੇ ਦੇਣੇ ਹਨ ਇਸ ਲਈ ਕੋਈ ਇਹ ਨਾ ਕਹੇ ਕਿ ਠੀਕ ਜ਼ਿਮੀਂਦਾਰ ਦੇ ਆਲੂ ਨਹੀਂ ਖਰੀਦੇ। ਮੁਲਾਜ਼ਮਾਂ ਤੇ ਦੋਸ਼ ਬਾਅਦ ਵਿਚ ਲਗਦੇ ਹਨ। ਉਨ੍ਹਾਂ ਨੂੰ ਕੀ ਪਤਾ ਕਿ ਕਿਹੜਾ ਜ਼ਿਮੀਂਦਾਰ ਜੈਨੂਅਨ ਹੈ। ਇਸ ਲਈ ਅਸੀਂ ਕਿਹਾ ਕਿ ਲੋਕਾਂ ਦੀਆਂ ਪਰਚੇਜ਼ ਕਮੇਟੀਆਂ ਬਣਾਓ। ਕੱਲ੍ਹ ਨੂੰ ਸ਼ਾਬਾਸ਼ ਤਾਂ ਕਿਸੇ ਨੇ ਦੇਣੀ ਨਹੀਂ। ਇਥੇ ਕਿਹਾ ਗਿਆ ਹੈ ਕਿ ਸਾਰੀ ਥਾਂ ਅਸੀਂ ਆਲੂ ਨਹੀਂ ਖਰੀਦ ਸਕੇ। ਅਸੀਂ ਪੰਜਾਬ ਦੇ ਕਿਸਾਨ ਦੀ ਪੂਰੀ ਮਦਦ ਨਹੀਂ ਕਰ ਸਕੇ।

**ਸ੍ਰੀ ਸਭਾਪਤੀ:** ਕਿਤਨਾ ਟਾਈਮ ਹੋਰ ਲਵੋਗੇ ?

**ਖੇਤੀਬਾੜੀ ਮੰਤਰੀ:** ਚੇਅਰਮੈਨ ਸਾਹਿਬ, ਜਿਹੜੇ ਨੈਗੇਟਿਵ ਪੁਆਇੰਟ ਇਨ੍ਹਾਂ ਨੇ ਪੇਸ਼ ਕੀਤੇ ਹਨ ਉਨ੍ਹਾਂ ਦੇ ਬਾਰੇ ਤਾਂ ਮੈਂ ਪਜ਼ੀਸ਼ਨ ਕਲੀਅਰ ਕਰ ਦੇਵਾਂ। ਅਸੀਂ ਸੈਂਟਰ ਦੀ ਗੌਰਮਿੰਟ ਨਾਲ ਗਲਬਾਤ ਕੀਤੀ ਕਿ ਐਕਸਪੋਰਟ ਕਰਨ ਲਈ ਜਾਇਜ਼ਾ ਲਓ। ਇਨ੍ਹਾਂ ਨੂੰ ਪੰਜ ਸਾਲ ਪਹਿਲਾਂ ਇਸ ਚੀਜ਼

[ਖੇਤੀਬਾੜੀ ਮੰਤਰੀ]

ਲਈ ਪਲਾਨਿੰਗ ਕਰਨੀ ਚਾਹੀਦੀ ਸੀ ਕਿ ਇਥੇ ਗੰਨਾ ਪੈਦਾ ਹੋਵੇਗਾ, ਇਤਨਾ ਝੋਨਾ ਪੈਦਾ ਹੋਵੇਗਾ, ਇਤਨੀ ਕਣਕ ਪੈਦਾ ਹੋਵੇਗੀ ਅਤੇ ਇਤਨੀ ਕਪਾਹ ਪੈਦਾ ਹੋਵੇਗੀ। ਪਰ ਇਸ ਪਾਸੇ ਕੋਈ ਪਲਾਨਿੰਗ ਨਹੀਂ ਹੋਈ। ਇਕ ਸਾਲ ਵਿਚ ਹੱਥਾਂ ਤੇ ਸਰੋਂ ਨਹੀਂ ਜੰਮ ਸਕਦੀ। ਇਹ ਪਲਾਨਿੰਗ ਨਾ ਕਰਨ ਦਾ ਨਤੀਜਾ ਹੈ ਕਿ ਅੱਜ ਆਲੂ, ਗੰਨਾ ਅਤੇ ਕਪਾਹ ਦੀ ਇਹ ਹਾਲਤ ਹੋਈ ਹੈ। ਅਸੀਂ ਹਣ ਇਸ ਪਾਸੇ ਯਤਨ ਕਰ ਰਹੇ ਹਾਂ ਤਾਂਕਿ ਅੱਗੇ ਨੂੰ ਕਿਸਾਨ ਨੂੰ ਐਸੀ ਕੋਈ ਤਕਲੀਫ ਸਾਹਮਣੇ ਨਾ ਆਵੇ। ਅਸੀਂ ਬੰਬਈ ਅਤੇ ਦਿੱਲੀ ਕੋਲਡ ਸਟੋਰ ਬਣਾ ਰਹੇ ਹਾਂ। ਅਸੀਂ ਇਸ ਲਈ ਪੈਸੇ ਵੀ ਰੱਖ ਰਹੇ ਹਾਂ ਤਾਂ ਕਿ ਫਿਰ ਦੁਬਾਰਾ ਕਿਸਾਨ ਨੂੰ ਕੋਈ ਤਕਲੀਫ ਨਾ ਹੋਵੇ। ਪੰਜਾਬ ਵਿਚੋਂ ਗਾਰੰਟੀ ਬੇਸਿਜ਼ ਤੇ ਐਕਸਪੋਰਟ ਦਾ ਅਰੇਂਜਮੈਂਟ ਕਰਨ ਵਾਸਤੇ ਅਸੀਂ ਸੈਂਟਰਲ ਗੌਰਮਿੰਟ ਨੂੰ ਰਿਕੁਐਸਟ ਕੀਤੀ ਹੈ। ਕਾਟਨ ਵਾਸਤੇ ਅਸੀਂ ਯਤਨ ਕਰ ਰਹੇ ਹਾਂ। ਇਥੇ ਰੌਲਾ ਪਾਇਆ ਗਿਆ ਹੈ ਕਿ ਕਿਸਾਨ ਦੇ ਭਲੇ ਲਈ ਪੰਜਾਬ ਗੌਰਮਿੰਟ ਨੇ ਕੁਝ ਨਹੀਂ ਕੀਤਾ ਹੈ। ਠੀਕ ਹੈ ਅਸੀਂ ਟਾਈਮ ਸਿਰ ਭਾਅ ਨਹੀਂ ਵਧਵਾ ਸਕੇ। ਲੇਕਿਨ ਅਸੀਂ ਦਿੱਲੀ ਦੀ ਸਰਕਾਰ ਨਾਲ ਲੜੇ। ਡੇਢ ਮਹੀਨਾ ਲੜਦੇ ਰਹੇ। ਜਿਸ ਮੀਟਿੰਗ ਵਿਚ ਇਹ ਰੇਟ ਵਧਾਏ ਗਏ, ਉਸ ਵੇਲੇ ਪੰਜਾਬ ਦੇ ਕਿਸਾਨ ਦੇ ਹੱਥੋਂ ਇਹ ਫਸਲ ਨਿਕਲ ਚੁੱਕੀ ਸੀ। ਪਰ ਬਾਕੀ ਦੇ ਚਾਰ ਸੂਬਿਆਂ ਵਿਚ ਅਜੇ ਇਹ ਫਸਲ ਆਉਣੀ ਸੀ। ਗੁਜਰਾਤ, ਤਾਮਿਲ ਨਾਡੂ, ਆਂਧਰਾ ਆਦਿ ਵਿਚ ਅਜੇ ਫਸਲ ਕਿਸਾਨਾਂ ਦੇ ਕੋਲ ਸੀ। ਸਾਨੂੰ ਬੜਾ ਭਾਰੀ ਦੁੱਖ ਹੈ ਕਿ ਅਸੀਂ ਕਿਸਾਨ ਦੀ ਟਾਈਮ ਸਿਰ ਮੱਦਦ ਨਹੀਂ ਕਰ ਸਕੇ। ਅਸੀਂ ਬਾਰ ਬਾਰ ਇਹ ਕਹਿੰਦੇ ਹਾਂ ਪਰ ਅੱਗੇ ਲਈ ਸਿਲਸਿਲਾ ਠੀਕ ਰਹੇਗਾ। ਪੰਜ, ਛੇ ਪਆਇੰਟਾਂ ਦਾ ਫੈਸਲਾ ਕਰਵਾਇਆ ਹੈ ਜਿਸ ਨਾਲ ਅੱਗੇ ਵਾਸਤੇ ਕਿਸਾਨ ਨੂੰ ਮੁਸ਼ਕਲ ਨਹੀਂ ਆਵੇਗੀ। ਜਿਥੇ ਅੱਗੇ ਕਾਟਨ ਹਿੰਦ ਸਰਕਾਰ ਇੰਪੋਰਟ ਕਰਦੀ ਸੀ ਜਦੋਂ ਕਿ ਪੰਜਾਬ ਵਿਚ ਕਾਟਨ ਜ਼ਿਆਦਾ ਪੈਦਾ ਹੁੰਦੀ ਸੀ, ਇਹ ਤਾਂ ਕੀਤਾ ਜਾਂਦਾ ਸੀ ਤਾਂਕਿ ਪੰਜਾਬ ਦੇ ਵਿਚ ਭਾਅ ਡਾਊਨ ਆ ਜਾਣ, ਹੁਣ ਫੈਸਲਾ ਕੀਤਾ ਹੈ ਕਿ ਇੰਪੋਰਟ ਬੰਦ ਕਰ ਦਿੱਤੀ ਜਾਵੇ ਅਤੇ ਉਲਟਾ ਇਥੋਂ ਕਪਾਹ ਐਕਸਪੋਰਟ ਹੋਵੇ। ਬਿਜ਼ਨੈਸਮੈਨ ਜਿਹੜਾ ਮੈਟੀਰੀਅਲ ਅੱਗੇ ਥੋੜ੍ਹੇ ਸਮੇਂ ਲਈ ਆਪਣੇ ਕੋਲ ਸਟਾਕ ਕਰ ਸਕਦਾ ਸੀ, ਉਹ ਟਾਈਮ ਵੀ ਐਕਸਟੈਂਡ ਕਰਵਾ ਦਿੱਤਾ ਹੈ ਤਾਂ ਕਿ ਸਟਾਕ ਉਹ ਵੱਧ ਟਾਈਮ ਲਈ ਰੱਖ ਸਕਣ। ਮੈਨਮੇਡ ਫਾਈਬਰ ਵਿਚ 10% ਰਿਸਟ੍ਰਿਕਸ਼ਨ ਖਤਮ ਕੀਤੀ ਹੈ। ਅੱਗੇ ਸੀ.ਸੀ.ਆਈ. ਦਾ ਰੋਲ ਸਿੱਕ ਮਿੱਲਾਂ ਵਾਸਤੇ ਹੁੰਦਾ ਸੀ, ਹੁਣ ਇਹ ਫੈਸਲਾ ਕਰਵਾ ਦਿੱਤਾ ਹੈ ਕਿ ਕਮਰਸ਼ੀਅਲ ਬੇਸਿਜ਼ ਤੇ ਉਹ ਖਰੀਦ ਕਰੇ। ਇਨ੍ਹਾਂ ਪੰਜ, ਛੇ ਪੁਆਇੰਟਸ ਦੇ ਨਾਲ ਅੱਗੇ ਨੂੰ ਪੰਜਾਬ ਦੇ ਕਿਸਾਨ ਤੇ ਅਸਰ ਪਵੇਗਾ। ਸਾਡੇ ਅਫਸਰਾਂ ਦੀ ਟੀਮ ਉਥੇ ਜਾ ਕੇ ਆਈ ਹੈ ਜਿਥੇ ਮਨਾਪਲੀ ਪ੍ਰੋਕਿਉਰਮੈਂਟ ਹੁੰਦੀ ਹੈ। ਉਨ੍ਹਾਂ ਨੇ ਰਿਪੋਰਟ ਦੇ ਦਿੱਤੀ ਹੈ ਅਤੇ ਕੈਬਨਿਟ ਵਿਚ ਵਿਚਾਰਾਂਗੇ। ਅੱਗੇ ਵਾਸਤੇ ਕਿਸਾਨਾਂ ਨਾਲ ਇਸ ਤਰ੍ਹਾਂ ਦਾ ਸਿਲਸਿਲਾ ਨਾ ਹੋਵੇ।

## EXTENSION OF TIME OF THE SITTING

**Mr. Chairman :** Is it the pleasure of the House that the time of the sitting of the House be extended for another 15 minutes

(*Voices* : *yes, yes*).

The time of the sitting of the House is extended upto 2·15 P.M.

## DISCUSSION AND VOTING OF DEMANDS FOR GRANTS FOR THE YEAR, 1979-80(*Resumption*)

**ਖੇਤੀਬਾੜੀ ਮੰਤਰੀ** : ਚੇਅਰਮੈਨ ਸਾਹਿਬ, ਗੰਨੇ ਵਾਲੇ ਪਾਸੇ ਵੀ ਇਹ ਸਰਕਾਰ ਕੋਈ ਸੁੱਤੀ ਨਹੀਂ ਰਹੀ। ਇਹ ਪਹਿਲੀ ਸਰਕਾਰ ਹੈ ਜਿਸ ਨੇ ਗੰਨੇ ਤੇ ਵੀ ਡੇਢ ਕਰੋੜ ਰੁਪਏ ਦੀ ਸਬਸਿਡੀ ਦਿੱਤੀ

ਹੈ। ਦੋ ਮਿਲਾਂ ਅਸੀਂ ਹੋਰ ਚਾਲੂ ਕਰ ਰਹੇ ਹਾਂ। ਮੋਰਿੰਡੇ ਦੀ ਮਿੱਲ ਦੀ ਐਕਸਪੈਨਸ਼ਨ ਕਰ ਰਹੇ ਹਾਂ। ਚੇਅਰਮੈਨ ਸਾਹਿਬ, ਤੁਸੀਂ ਅੰਮ੍ਰਿਤਸਰ ਤੋਂ ਚੰਡੀਗੜ੍ਹ ਆਉਂਦੇ ਹੋ। ਅੱਗੇ ਫਗਵਾੜੇ ਕੋਲ 2, 2 ਸੌ ਟਰੱਕ ਉਸ ਮਿੱਲ ਕੋਲ ਖੜੇ ਹੁੰਦੇ ਸਨ ਪਰ ਹੁਣ ਤੁਸੀਂ ਵੇਖਿਆ ਹੋਣਾ ਹੈ ਕਿ ਉਥੇ ਪੰਜ ਤੋਂ ਜ਼ਿਆਦਾ ਟਰੱਕ ਨਹੀਂ ਖੜੇ ਹੁੰਦੇ। ਮੇਰੇ ਡਿਪਾਰਟਮੈਂਟ ਦੇ ਅਫ਼ਸਰ ਥੱਲੇ ਜਾ ਕੇ ਮਿਹਨਤ ਕਰਦੇ ਹਨ। ਚੇਅਰ-ਮੈਨ ਸਾਹਿਬ, ਜਿਹੜੀ ਗਲਤ ਗਲ ਹੁੰਦੀ ਹੈ, ਉਹ ਨੋਟ ਕੀਤੀ ਜਾਂਦੀ ਹੈ। ਪਰਚੀ ਸਿਸਟਮ ਨਾਲ ਪਹਿਲਾਂ ਕਿਸਾਨਾਂ ਨੂੰ ਬੜੀ ਤਕਲੀਫ ਹੁੰਦੀ ਸੀ। ਇਹ ਸਿਸਟਮ ਪਹਿਲੀ ਵਾਰ ਦਰੁਸਤ ਕੀਤਾ ਹੈ ਤਾਂ ਕਿ ਕਿਸਾਨ ਵਿਚਾਰਾ ਠੱਗਿਆ ਨਾ ਜਾਵੇ। ਲਾਈਨਾਂ ਜਿਹੜੀਆਂ ਅੱਗੇ ਲੱਗਦੀਆਂ ਸਨ ਮਿੱਲਾਂ ਦੇ ਅੱਗੇ ਉਹ ਖ਼ਤਮ ਕਰ ਦਿੱਤੀਆਂ ਹਨ। ਪਿਛਲੇ ਸਾਲ ਜੂਨ ਤੱਕ ਮਿੱਲਾਂ ਗੰਨਾਂ ਕੱਰਸ਼ ਕਰਦੀਆਂ ਰਹੀਆਂ ਹਨ। ਇਸ ਵਾਰੀ ਵੀ ਜ਼ਿਆਦਾ ਤੋਂ ਜ਼ਿਆਦਾ ਗੰਨਾ ਕਰੱਸ਼ ਕਰਨਾ ਹੈ। ਹਰ ਪਾਸੇ ਅਸੀਂ ਕਿਸਾਨ ਦਾ ਫਾਇਦਾ ਕਰਨ ਲਈ ਯਤਨ ਕਰਦੇ ਹਾਂ। ਦੋ ਤਿੰਨ ਗੱਲਾਂ ਵਿਚ ਨੁਕਸ ਰਿਹਾ ਹੈ। ਪਲਾਨਿੰਗ ਦਾ ਨੁਕਸ ਰਿਹਾ ਹੈ। ਇਹ ਜਿਹੜੀ ਪਲਾਨਿੰਗ ਹੈ ਇਹ ਪੰਜ ਦੱਸ ਸਾਲ ਪਹਿਲਾਂ ਹੋਣੀ ਚਾਹੀਦੀ ਸੀ। ਅਗਲੇ ਸਾਲਾਂ ਵਿਚ ਕੋਈ ਕਿਸਾਨ ਨੂੰ ਮੁਸ਼ਕਲ ਨਾ ਹੋਵੇ, ਭਾਅ ਠੀਕ ਸਮੇਂ ਨਿਸ਼ਚਿਤ ਕੀਤੇ ਜਾਣ, ਇਸ ਲਈ ਅਸੀਂ ਸੈਂਟਰਲ ਗੌਰਮਿੰਟ ਨੂੰ ਬਾਰ ਬਾਰ ਬੇਨਤੀ ਕਰਦੇ ਹਾਂ ਕਿ ਇਨ੍ਹਾਂ ਪੁਆਇੰਟਾਂ ਨੂੰ ਦਰੁਸਤ ਕਰੋ।

ਮੈਨੂੰ ਉਮੀਦ ਹੈ ਕਿ ਐਗਰੀਕਲਚਰ ਮਨਿਸਟਰ ਸਾਹਿਬ ਸਰਦਾਰ ਸੁਰਜੀਤ ਸਿੰਘ ਜੀ ਬਰਨਾਲਾ, ਸਾਡੇ ਆਪਣੇ ਹਨ ਉਹ ਵੀ ਮਿਹਨਤ ਕਰਦੇ ਹਨ ਔਰ ਸਾਡੇ ਪ੍ਰਧਾਨ ਮੰਤਰੀ ਜੀ ਹਨ ਉਹ ਵੀ ਜਿਸ ਤਰ੍ਹਾਂ ਸਾਡੇ ਸੀ.ਐਮ. ਸਾਹਿਬ ਕਹਿੰਦੇ ਹਨ ਉਹ ਵੀ ਪੂਰੀ ਤਰ੍ਹਾਂ ਨਾਲ ਵਿਚਾਰ ਕਰਦੇ ਹਨ, ਸੋ ਜਿਹੜੀ ਕੋਈ ਥੋੜ੍ਹੀ-ਘਣੀ ਕਸਰ ਰਹਿ ਗਈ ਹੈ, ਉਹ ਵੀ ਠੀਕ ਹੋ ਜਾਵੇਗੀ। ਇਹ (ਵਿਰੋਧੀ ਧਿਰ ਵੱਲ ਇਸ਼ਾਰਾ) ਕਹਿੰਦੇ ਹਨ ਕਿ ਅਸੀਂ ਐਵੇਂ ਗੱਲਾਂ ਹੀ ਕਰਦੇ ਹਾਂ। ਮੈਂ ਕਹਿੰਦਾ ਹਾਂ ਕਿ ਅਸੀਂ ਗੱਲਾਂ ਨਹੀਂ, ਯਤਨ ਕਰਦੇ ਹਾਂ ਔਰ ਉਨ੍ਹਾਂ ਯਤਨਾਂ ਦੇ ਠੋਸ ਨਤੀਜੇ ਕੱਢੇ ਹਨ। ਸਾਡੀਆਂ ਗੱਲਾਂ ਨਹੀਂ ਹਨ ਸਗੋਂ ਯਤਨ ਕਰਕੇ ਅਸੀਂ ਨਤੀਜੇ ਕੱਢੇ ਹਨ, ਇਸ ਸਰਕਾਰ ਨੇ ਕਿਸਾਨ ਦੀ ਬਾਂਹ ਫੜੀ ਹੈ ਔਰ ਹੁਣ ਕਿਸਾਨ ਸਮਝਣ ਲਗ ਪਿਆ ਹੈ ਕਿ ਇਹ ਹੀ ਸਰਕਾਰ ਹੈ ਜਿਹੜੀ ਕਿ ਉਸ ਨੂੰ ਕਬੂਲ ਹੈ। ਚੇਅਰਮੈਨ ਸਾਹਿਬ, ਇਹ ਨਤੀਜੇ ਅਸੀਂ ਦੋ ਸਾਲਾਂ ਵਿਚ ਕੱਢੇ ਹਨ ਔਰ ਇਹ ਤੀਹ ਸਾਲਾਂ ਦੇ ਨਤੀਜਿਆਂ ਨੂੰ ਦੋ ਸਾਲਾਂ ਦੇ ਨਤੀਜਿਆਂ ਨਾਲ ਭਿੜਾਉਂਦੇ ਹਨ। ਚੌਧਰੀ ਸਾਹਿਬ (ਚੌਧਰੀ ਬਲਰਾਮ ਜਾਖੜ ਜੀ ਵੱਲ ਇਸ਼ਾਰਾ) ਸਿਆਣੇ ਹਨ, ਉਹ ਸਮਝਦੇ ਹਨ ਕਿ ਸਾਡੀਆਂ ਗੱਲਾਂ ਠੀਕ ਹਨ, ਇਸ ਲਈ ਉਹ ਨਹੀਂ ਬੋਲੇ। (ਹਾਸਾ)

ਚੇਅਰਮੈਨ ਸਾਹਿਬ, ਅਸੀਂ ਮਾਨਯੋਗ ਮੈਂਬਰਾਂ ਦੀਆਂ ਦਿੱਤੀਆਂ ਹੋਈਆਂ ਸੁਜੈਸ਼ਨਾਂ ਨੂੰ ਨੋਟ ਕਰਦੇ ਹਾਂ, ਉਨ੍ਹਾਂ ਤੇ ਵਿਚਾਰ ਕਰਦੇ ਹਾਂ, ਅਮਲ ਕਰਨ ਵਾਲੀਆਂ ਹੋਣ ਤਾਂ ਅਮਲ ਕਰਦੇ ਹਾਂ। ਕੁਲ ਸੁਜੈਸ਼ਨਾਂ ਸਾਡੀ ਪਾਰਟੀ ਦੇ ਮੈਂਬਰ, ਸਾਡੀ ਭੈਣ ਜੀ ਨੇ ਦਿੱਤੀਆਂ ਹਨ, ਅਸੀਂ ਤਾਂ ਜੋ ਵੀ ਆਨਰੇਬਲ ਮੈਂਬਰ ਸੁਜੈਸ਼ਨ ਦਿੰਦੇ ਹਨ ਉਨ੍ਹਾਂ ਤੇ ਸੋਚ ਵਿਚਾਰ ਕਰਦੇ ਹਾਂ ਔਰ ਅਗਰ ਕੋਈ ਤਰੁੱਟੀ ਰਹਿ ਗਈ ਹੋਵੇਗੀ ਤਾਂ ਅਸੀਂ ਉਸ ਨੂੰ ਸੁਧਾਰਨ ਦਾ ਯਤਨ ਕਰਾਂਗੇ।

ਇਨ੍ਹਾਂ ਲਫਜ਼ਾਂ ਨਾਲ, ਚੇਅਰਮੈਨ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਸੱਤਪਾਲ ਡਾਂਗ:** ਚੇਅਰਮੈਨ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਲੂ ਕਿਤਨੇ ਦੇ ਖਰੀਦੇ ਹਨ? ਫਿਰ ਇਹ ਫੈਸਲਾ ਸੀ ਸਰਕਾਰ ਦਾ ਕਿ ਕਿਸਾਨਾਂ ਨੂੰ

[ਕਾਮਰੇਡ ਸੱਤਪਾਲ ਡਾਂਗ]

ਆਲੂਆਂ ਦੀ ਅੱਧੀ ਕੀਮਤ ਹੁਣ ਦੇਣਗੇ ਔਰ ਅੱਧੀ ਫਿਰ ਦੇਣਗੇ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੁੱਲ ਕਿਤਨੇ ਆਲੂ ਹਨ ਜਿਨ੍ਹਾਂ ਦੇ ਪੈਸੇ ਨਹੀਂ ਦਿੱਤੇ ਗਏ, ਔਰ ਦੂਸਰਾ ਇਹ ਕਿ ਉਹ ਪੈਸੇ ਕਦੋਂ ਤੱਕ ਦਿੱਤੇ ਜਾਣਗੇ ? (ਇਸ ਸਮੇਂ ਕਈ ਮੈਂਬਰ ਸਾਹਿਬਾਨ ਪੁਆਇੰਟ ਆਫ ਇਨਫਰਮੇਸ਼ਨ ਰੇਜ਼ ਕਰਨ ਲਈ ਖੜੇ ਹੋਏ।)

**ਸਹਿਕਾਰਤਾ ਮੰਤਰੀ** : ਤਿੰਨ ਸੌ ਲੱਖ ਦੇ ਆਲੂ ਖਰੀਦੇ ਹਨ ਜੀ।

**ਕਾਮਰੇਡ ਸੱਤਪਾਲ ਡਾਂਗ** : ਚੇਅਰਮੈਨ ਸਾਹਿਬ, ਇਹ ਮੇਰੀ ਗੱਲ ਨਹੀਂ ਸਮਝੇ ਜੀ। ਮੈਂ ਕਿਹਾ ਹੈ ਕਿ ਜਿਹੜੇ ਆਲੂ ਉਧਾਰ ਖਰੀਦੇ ਹਨ, ਉਨ੍ਹਾਂ ਬਾਰੇ ਦੱਸੋ।

**ਸ੍ਰੀ ਸਭਾਪਤੀ** : ਡਾਂਗ ਸਾਹਿਬ ਇਹ ਸਮਝੋ ਕਿ ਇਨ੍ਹਾਂ ਨੇ ਕੋਈ ਜਵਾਬ ਨਹੀਂ ਦਿੱਤਾ।ਇਹ ਇਕੱਠਾ ਜਵਾਬ ਦੇਣਗੇ।

**ਸਰਦਾਰ ਸਰੂਪ ਸਿੰਘ** : ਚੇਅਰਮੈਨ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਲੂਆਂ ਦੀ ਕੀਮਤ ਵਜੋਂ ਪੈਸੇ ਦੇਣ ਦੀ ਥਾਂ ਕੂਪਨ ਦਿੱਤੇ ਗਏ ਹਨ। ਕੀ ਉਹ ਕੂਪਨ ਵਾਪਸ ਲੈ ਕੇ ਕਿਸਾਨਾਂ ਨੂੰ ਪੈਸੇ ਦਿੱਤੇ ਜਾਣਗੇ ? ਦੂਸਰਾ ਇਹ ਕਿ ਜਿਹੜਾ ਆਲੂਆਂ ਦਾ ਨੁਕਸਾਨ ਹੋਇਆ ਹੈ, ਉਸ ਚੀਜ਼ ਨੂੰ ਮੱਦੇਨਜ਼ਰ ਰੱਖਦੇ ਹੋਏ ਕੀ ਕਿਸਾਨਾਂ ਦੇ ਕਰਜ਼ੇ ਮੁਲਤਵੀ ਕੀਤੇ ਜਾਣਗੇ ?

**ਸਰਦਾਰ ਦਲੀਪ ਸਿੰਘ ਪਾਂਧੀ** : ਵਜ਼ੀਰ ਸਾਹਿਬ ਨੇ ਆਂਕੜੇ ਦਿੱਤੇ ਹਨ ਪਰ ਹਕੀਕਤ ਇਹ ਹੈ ਕਿ ਪੈਟਰੋਲ ਪੰਪਾਂ ਤੇ ਕਿਸਾਨ ਲਾਈਨਾਂ ਲਗਾਈ ਬੁਰੀ ਤਰ੍ਹਾਂ ਖੜੇ ਹਨ, ਇਸ ਲਈ ਕੀ ਵਜ਼ੀਰ ਸਾਹਿਬ ਇਸ ਦਾ ਇੰਤਜ਼ਾਮ ਕਰਨਗੇ ? ਐਗਰੀਕਲਚਰ ਬੋਰਡ ਬਾਰੇ ਬੜਾ ਰੌਲਾ ਗੌਲਾ ਹੈ, ਮਨਿਸਟਰ ਸਾਹਿਬ ਬੈਠੇ ਹਨ, ਇਹ ਵੀ ਜਾਣਦੇ ਹਨ......

**ਸ੍ਰੀ ਸਭਾਪਤੀ** : ਪਾਂਧੀ ਸਾਹਿਬ ਤੁਹਾਡਾ ਪੁਆਇੰਟ ਆ ਗਿਆ ਹੈ ਜੀ।

**ਸਰਦਾਰ ਦਲੀਪ ਸਿੰਘ ਪਾਂਧੀ** : ਜਨਾਬ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਪਨਸਪ ਦੀਆਂ ਦੁਕਾਨਾਂ ਤੇ ਚੀਜ਼ਾਂ ਮਿਲਦੀਆਂ ਹਨ, ਇਹ ਠੀਕ ਨਹੀਂ ਹੈ। ਮੈਂ ਮਿਸਾਲ ਦੇ ਦਿੰਦਾ ਹਾਂ। ਇਕ ਪਿੰਡ ਚਨਾਰਥਲ ਹੈ ਸਰਹਿੰਦ ਤਹਿਸੀਲ ਵਿਚ ਔਰ ਇਕ ਹੋਰ ਪਿੰਡ ਹੈ, ਉਥੇ ਗਬਨ ਦੇ ਕੇਸ ਹੋਏ ਹੋਏ ਹਨ ਔਰ ਦੋਸ਼ੀ ਲੋਕ ਕੋਰਟ ਦਾ ਸਹਾਰਾ ਲੈ ਕੇ ਬਚੇ ਬੈਠੇ ਹਨ, ਕੀ ਉਨ੍ਹਾਂ ਬਾਰੇ ਵੀ ਸਰਕਾਰ ਦੀ ਨੀਤੀ ਦੱਸਣਗੇ ?

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਧੂਰੀ ਸ਼ੂਗਰਕੇਨ ਗਰੋਅਰਜ਼ ਸੋਸਾਇਟੀ ਹੈ। ਉਸ ਵਿਚ ਜਿਹੜੀਆਂ ਪਰਚੀਆਂ ਵੰਡੀਆਂ ਗਈਆਂ ਸਨ ਉਹ ਗੱਲਤ ਵੰਡੀਆਂ ਗਈਆਂ ਸਨ। ਉਥੋਂ ਦੇ ਸੈਕਟਰੀ ਨੇ ਬਹੁਤ ਵੱਡੀ ਹੇਰਾ ਫੇਰੀ ਕੀਤੀ ਹੈ। ਗਰੀਬਾਂ ਦਾ ਗੰਨਾਂ ਖੜਾ ਹੈ ਔਰ ਵੱਡੇ ਲੋਕਾਂ ਦਾ ਗੰਨਾਂ ਲਿਆ ਗਿਆ ਹੈ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਦੇ ਬਾਰੇ ਇਨ੍ਹਾਂ ਨੇ ਕੀ ਸਟੈਪ ਲਏ ਹਨ। ਦੂਸਰਾ ਇਹ ਕਿ ਗੁਮਨਾਮ ਸੋਸਾਇਟੀਆਂ ਦੇ ਨਾਂਵਾਂ ਤੇ ਪਰਚੀਆਂ ਲਈਆਂ ਗਈਆਂ ਹਨ, ਉਨ੍ਹਾਂ ਬਾਰੇ ਕੀ ਕਦਮ ਲਏ ਗਏ ਹਨ ?

**ਡਾਕਟਰ ਭਗਤ ਸਿੰਘ** : ਮੈਂ ਕੋਆਪ੍ਰੇਟਿਵ ਮਨਿਸਟਰ ਸਾਹਿਬ ਤੋਂ ਇਹ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਫੋਕਲ ਪੁਆਇੰਟਾਂ ਤੇ ਕੋਆਪ੍ਰੇਟਿਵ ਸੋਸਾਇਟੀਆਂ ਰਾਹੀਂ ਜੋ ਖਰੀਦ ਹੋਈ ਹੈ, ਉਸ

ਬਾਰੇ ਜੋ ਇਨ੍ਹਾਂ ਨੇ ਇਨਫਰਮੇਸ਼ਨ ਦਿੱਤੀ ਹੈ, ਉਸ ਵਿਚ ਅੰਤਰ ਹੈ। ਇਹ ਇਨਕੁਆਇਰੀ ਕਰਵਾ ਲੈਣ। ਉਥੇ ਆੜ੍ਹਤੀਆਂ ਨੇ ਹੀ ਮਾਲ ਬਹੁਤਾ ਖਰੀਦਿਆ ਹੈ। ਕੀ ਇਸ ਲਈ ਇਹ ਡਿਵੈਲਪਮੈਂਟ ਮਨਿਸਟਰ ਸਾਹਿਬ ਨਾਲ ਰਲ ਕੇ ਵਿਚਾਰ ਕਰਕੇ ਅਤੇ ਹਾਊਸ ਨੂੰ ਇਨਫਰਮੇਸ਼ਨ ਦੇਣ ਦੀ ਕੋਸ਼ਿਸ਼ ਕਰਨਗੇ ?

ਆਲੂਆਂ ਦਾ ਮਸਲਾ ਸੀ ਉਸ ਮੁਤੱਲਕ ਸਮਝੌਤੇ ਵਿਚ ਮੇਨ ਆਦਮੀ ਮੈਂ ਸੀ......

**ਸ੍ਰੀ ਸਭਾਪਤੀ** : ਤੁਹਾਡਾ ਪੁਆਇੰਟ ਡਾਕਟਰ ਸਾਹਿਬ ਆ ਗਿਆ ਹੈ।

**ਸਰਦਾਰ ਭਗਤ ਸਿੰਘ** : ਨਹੀਂ ਆਇਆ ਜੀ। ਅਸੀਂ ਕਿਹਾ ਸੀ ਕਿ ਇਕ ਮਹੀਨੇ ਤੋਂ ਬਾਅਦ ਅੱਧੇ ਪੈਸੇ ਦੇ ਦੇਣੇ ਹਨ। ਬੜੀ ਖੁਸ਼ੀ ਦੀ ਗੱਲ ਹੈ ਕਿ ਆਲੂ ਖਰੀਦੇ ਗਏ ਪਰ ਉਹ ਪੈਸੇ ਕਿਸਾਨ ਨੂੰ ਨਹੀਂ ਮਿਲੇ। ਇਕ ਮਹੀਨੇ, ਜਾਂ ਅੱਧਾ ਮਹੀਨਾ ਹੋਰ ਅਗਾਂਹ ਕਰ ਲਵੋ, ਕੀ ਕੋਈ ਮਨਿਸਟਰ ਸਾਹਿਬ ਯਕੀਨ ਦਿਵਾਉਣਗੇ ਕਿ ਇਸ ਵੇਲੇ ਤਕ ਪੈਸੇ ਦਿੱਤੇ ਜਾਣਗੇ। ਔਰ ਜਦੋਂ ਤਕ ਪੈਸੇ ਨਹੀਂ ਦਿੱਤੇ ਜਾਂਦੇ ਅਗਲੀਆਂ ਰਿਕਵਰੀਆਂ ਕੀ ਇਹ ਰੋਕ ਲੈਣਗੇ ?

**ਕਾਮਰੇਡ ਬਲਦੇਵ ਸਿਘ ਲੁੰਬਾ** : ਧੂਰੀ ਮਿੱਲ ਵਿਚ ਹੇਰਾ ਫੇਰੀ ਬਹੁਤ ਹੁੰਦੀ ਸੀ। ਹੁਣ ਪਰਚੀਆਂ ਦਾ ਸਿਸਟਮ ਠੀਕ ਕੀਤਾ ਹੈ, ਉਸ ਨਾਲ ਫਾਇਦਾ ਵੀ ਹੋਇਆ ਹੈ। ਕੀ ਇਹ ਦੱਸਣਗੇ ਕਿ ਕੀ ਕੋਈ ਸਪੈਸ਼ਲ ਚੰਡੀਗੜ੍ਹ ਤੋਂ ਕਿਸੇ ਬੰਦੇ ਨੂੰ, ਕਹਿ ਲਵੋ ਅਸਰ-ਰਸੂਖ ਵਾਲੇ ਨੂੰ, ਇਥੋਂ ਚੰਡੀਗੜ੍ਹ ਤੋਂ ਕੋਈ ਸਪੈਸ਼ਲ ਪਰਚੀਆਂ ਦਿੱਤੀਆਂ ਹਨ, ਜੇਕਰ ਦਿੱਤੀਆਂ ਹਨ ਤਾਂ ਕਿਤਨੀਆਂ ਦਿੱਤੀਆਂ ਹਨ? ਦੂਸਰਾ ਇਹ ਕਿ ਦੋ ਹਜ਼ਾਰ ਰੁਪਏ ਦੇਣ ਵਾਲੀ ਜਿਹੜੀ ਗੱਲ ਹੈ, ਅੱਜ ਉਸ ਬਾਰੇ ਐਲਾਨ ਕਰ ਦਿੱਤਾ ਹੈ ਜਾਂ ਕਰਨਗੇ ?

**ਸਰਦਾਰ ਕੰਵਰਜੀਤ ਸਿੰਘ ਬਰਾੜ** : ਮਨਾਪਲੀ ਪਰਕਿਉਅਰਮੈਂਟ ਸਕੀਮ ਦੀ ਗੱਲ ਹੋਈ ਹੈ। ਇਸ ਸਕੀਮ ਬਾਰੇ ਇਹ ਤਾਂ ਦੱਸ ਦਿੱਤਾ ਹੈ ਕਿ ਮਨਾਪਲੀ ਪਰਕਿਉਅਰਮੈਂਟ ਹੋਵੇਗੀ ਪਰ ਕਿਸ ਰੇਟ ਤੇ ਹੋਵੇਗੀ ? ਦੋ ਸੌ ਤੇ ਹੋਵਗੀ, ਢਾਈ ਸੌ ਤੇ ਹੋਵੇਗੀ ਜਾਂ ਤਿੰਨ ਸੌ ਤੇ ਹੋਵੇਗੀ, ਇਸ ਬਾਰੇ ਨਹੀਂ ਦੱਸਿਆ। ਕੀ ਕੋਈ ਇਸ ਬਾਰੇ ਵਿਚਾਰ ਕੀਤਾ ਹੈ; ਜੇਕਰ ਕੀਤਾ ਹੈ ਤਾਂ ਉਸ ਦੀਆਂ ਕੀ ਗਾਈਡ ਲਾਈਨਜ਼ ਹਨ ?

(ਇਸ ਸਮੇਂ ਕੁਝ ਮਾਨਯੋਗ ਮੈਂਬਰ ਪੁਆਇੰਟ ਆਫ ਇਨਫਰਮੇਸ਼ਨ ਰੇਜ਼ ਕਰਨ ਲਈ ਖੜੇ ਹੋਏ)

**ਸ੍ਰੀ ਸਭਾਪਤੀ** : ਬੱਸ ਜੀ, ਸਫੀਸ਼ੈਂਟ ਹੋ ਗਏ ਹਨ।

**ਸਹਿਕਾਰਤਾ ਮੰਤਰੀ** : ਚੇਅਰਮੈਨ ਸਾਹਿਬ, ਸ਼ੂਗਰਕੇਨ ਸੋਸਾਇਟੀਆਂ ਬਾਰੇ ਲੁੰਬਾ ਸਾਹਿਬ ਨੇ ਕਿਹਾ ਹੈ, ਮਾਸਟਰ ਚੰਦ ਸਿੰਘ ਹੋਰਾਂ ਨੇ ਕਿਹਾ ਹੈ ਕਿ ਉਥੇ ਪਰਚੀ ਸਿਸਟਮ ਵਿਚ ਗਲਤੀ ਹੋਈ ਹੈ, ਉਸ ਬਾਰੇ ਮੈਂ ਪੜਤਾਲ ਕਰਵਾ ਲਵਾਂਗਾ ਅਤੇ ਪਤਾ ਕਰ ਲਵਾਂਗਾ ਜੀ।

ਬੇਨਾਮੀ ਸੋਸਾਇਟੀਆਂ ਦੀ ਗੱਲ ਹੋਈ ਹੈ, ਮੈਂ ਪਹਿਲਾਂ ਵੀ ਅਰਜ਼ ਕਰ ਚੁਕਾ ਹਾਂ ਔਰ ਹੁਣ ਵੀ ਬੇਨਤੀ ਕਰਦਾ ਹਾਂ ਕਿ ਚਾਹੇ ਕੋਈ ਵੀ ਹੋਵੇ, ਕਿਤਨਾਂ ਵੀ ਵੱਡਾ ਹੋਵੇ, ਜਿਸ ਦੀ ਗਲਤੀ ਹੋਵੇਗੀ ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ। ਇਹ ਠੀਕ ਹੈ ਕਿ ਡੈਮੋਕਰੈਟਿਕ ਕਾਨੂੰਨ ਦੀ ਰਫਤਾਰ ਸਲੋਅ ਹੈ ਲੇਕਿਨ ਬਖਸ਼ਿਆ ਕਿਸੇ ਨੂੰ ਨਹੀਂ ਜਾਵੇਗਾ।

[ਸਹਿਕਾਰਤਾ ਮੰਤਰੀ]

ਰੇਕਲ ਪੁਆਇੰਟਾਂ ਬਾਰੇ ਮਾਨਯੋਗ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਉਥੇ ਸਾਰਾ ਮਾਲ ਸੋਸਾਇਟੀਆਂ ਨਹੀਂ ਖਰੀਦੀਆਂ, ਉਨ੍ਹਾਂ ਦੀ ਇਹ ਗੱਲ ਠੀਕ ਹੈ, ਕਾਫੀ ਸਾਰਾ ਮਾਲ ਆੜ੍ਹਤੀ ਖਰੀਦ ਲੈਂਦਾ ਹੈ। ਉਸ ਦੇ ਵਾਸਤੇ ਇਹ ਵੀ ਚੀਜ਼ ਹੈ ਕਿ ਸਾਰਾ ਮਾਲ ਸੋਸਾਇਟੀਆਂ ਖਰੀਦ ਨਹੀਂ ਸਨ ਸਕਦੀਆਂ, ਉਨ੍ਹਾਂ ਦੀ ਇਤਨੀਂ ਸਮਰਥਾ ਨਹੀਂ ਸੀ ਪਰ ਇਹ ਚੀਜ਼ ਜ਼ਰੂਟ ਹੈ ਕਿ ਸਾਡਾ ਨਿਸ਼ਾਨਾ ਹੈ। ਇਹ ਠੀਕ ਹੈ, ਡਾਕਟਰ ਸਾਹਿਬ ਕਿ ਅਸੀਂ ਉਸ ਨਿਸ਼ਾਨੇ ਤਕ ਪੁੱਜ ਨਹੀਂ ਸਕੇ। (ਵਿਘਨ)

ਸਰਦਾਰ ਕਿਰਪਾਲ ਸਿੰਘ ਹੋਰਾਂ ਨੇ ਕੋਆਪ੍ਰੇਟਿਵ ਲੋਨਜ਼ ਬਾਰੇ ਕਿਹਾ ਹੈ। ਰਿਜ਼ਰਵ ਬੈਂਕ ਆਫ਼ ਇੰਡੀਆ ਦਾ ਕਾਨੂੰਨ ਬਣਾਇਆ ਹੋਇਆ ਹੈ ਜਿਹੜਾ ਕਿ ਸਾਡੇ ਪੰਜਾਬ ਸਰਕਾਰ ਦੇ ਵੱਸ ਵਿਚ ਨਹੀਂ ਹੈ, ਅਸੀਂ ਉਨ੍ਹਾਂ ਨਾਲ ਰਾਏ ਕਰਕੇ ਕੋਈ ਗੱਲ ਕਰ ਸਕਾਂਗੇ। ਇਹ ਸ਼ਾਰਟ ਟਰਮ ਲੋਨ ਹੋਣ ਉਨ੍ਹਾਂ ਨੂੰ ਲੌਂਗ ਟਰਮ ਲੋਨ ਵਿਚ ਕਰ ਦੇਈਏ, ਇਸ ਤਰ੍ਹਾਂ ਦੀ ਕੋਈ ਗੱਲ ਹੋ ਸਕਦੀ ਹੈ, ਲੇਕਿਨ ਅਸੀਂ ਇਹ ਮੁਆਫ ਨਹੀਂ ਕਰ ਸਕਦੇ। ਜਿਸ ਤਰ੍ਹਾਂ ਮੈਂ ਦੱਸਿਆ ਹੈ, ਇਸ ਤਰ੍ਹਾਂ ਦਾ ਕੋਈ ਆਲਟਰਨੇਟਿਵ ਹੋ ਸਕਦਾ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਦੋ ਹਜ਼ਾਰ ਬਾਰੇ ਵੀ ਦਸ ਦਿਓ।

**ਸਹਿਕਾਰਤਾ ਮੰਤਰੀ**: ਦੋ ਹਜ਼ਾਰ ਮਿਲੇਗਾ, ਜ਼ਰੂਰ ਮਿਲੇਗਾ। ਸਾਡੀ ਗੱਲ ਪੱਕੀ ਹੁੰਦੀ ਹੈ, ਕੱਚੀ ਨਹੀਂ ਹੁੰਦੀ।

**ਕਾਮਰੇਡ ਸਤਪਾਲ ਡਾਂਗ**: ਚੇਅਰਮੈਨ ਸਾਹਿਬ, ਮਨਿਸਟਰ ਸਾਹਿਬ ਇਹ ਗੱਲ ਵੀ ਦੱਸ ਦੇਣ ਕਿ ਆਲੂਆਂ ਦੇ ਪੈਸੇ ਜਿਹੜੇ ਕਿਸਾਨਾਂ ਨੂੰ ਦੇਣੇ ਹਨ ਉਹ ਕਦੋਂ ਤੱਕ ਦੇ ਦੇਣਗੇ?

Demand No. 24

**Mr. Chairman :** There are two cut motions to this Demand. The first cut motion is in the name of Sardar Kirpal Singh.

**Mr. Chairman :** Question is—

That the demand be reduced by Re. 1/-

*The motion was lost.*

**Mr. Chairman :** The second cut motion is in the name of Sardar Beant Singh.

**Mr. Chairman :** Question is—

That the demand be reduced by Re. 1

*The motion was lost.*

**Mr. Chairman :** Question is—

That a sum not exceeding Rs. 4,28,56,000 on Revenue Account and Rs. 2,26,10,000 on Capital Account be granted to the Governor to defray the charges that will come in course of payment for the year, 1979-80 (excluding the amount already Voted on Account) in respect of Co-operation.

*The motion was Carried.*

Demand No. 25

**Mr. Chairman :** There are three cut motions to this Demand. The first cut motion is in the name of Sardar Sarup Singh.

**Sardar Sarup Singh :** Sir, I beg to withdraw my cut motion.

**Mr. Chairman :** Has the hon. Member leave of the House to withdraw his cut motion ?

(*Voices : yes, yes*).

*The cut motion was, by leave of the House, withdrawn.*

**Mr. Chairman :** The second cut motion is in the name of Sardar Kirpal Singh.

**Sardar Kirpal Singh :** Sir, I beg to withdraw my cut motion.

**Mr. Chairman :** Has the Hon. Member leave of the House to withdraw his cut motion ?

(*Voices : yes, yes*).

*The cut motion was, by leave of the House, withdrawn.*

**Mr. Chairman:** The third cut motion is in the name of Sardar Beant Singh.

**Mr. Chairman :** Question is—

That the demand be reduced by Re. 1/-

*The motion was lost.*

**Mr. Chairman :** Question is—

That a sum not exceeding Rs. 17,59,55,000 on Revenue Account and Rs. 4,87,33,000 on Capital Account be granted to the Governor to defray the charges that will come in course of payment for the year, 1979-80 (excluding the amount already Voted on Account) in respect of Agriculture.

*The Motion was carried.*

**Mr. Chairman :** The House stands adjourned till 9·00 A.M. on Thursday, the 26th April, 1979.

*

*2.15 P.M. (*The Sabha then adjourned till* 9·00 *A.M. on Thursday, the 26th April*, 1979).

41956 PVS—Govt. Press, Chd.

S.P.

20

# Punjab Vidhan Sabha Debates

*26th April, 1979*
*(Forenoon Sitting)*
**Vol. I—No. 20**

## OFFICIAL REPORT




CONTENTS

*Thursday, the* 26th *April,* 1979
(*Forenoon Sitting*)



**Punjab Vidhan Sabha Secretariat, Chandigarh.**

**Price :** Rs 24.00

# PUNJAB VIDHAN SABHA

*Thursday, the 26th April,* 1979

(*Forenoon Sitting*)

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A. M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

### Number of Employees working in the office of the Chief Electoral Officer

*1196. **Doctor Sadhu Ram**: Will the Minister for Development be pleased to state the total number of employees working in the office of the Chief Electoral Officer together with the number of persons belonging to the Scheduled Castes out of them ?

**ਸਰਦਾਰ ਆਤਮ ਸਿੰਘ :** ਮੁੱਖ ਚੋਣ ਅਫ਼ਸਰ, ਪੰਜਾਬ ਦੇ ਦਫ਼ਤਰ ਅਰਥਾਤ ਹੈਡ ਆਫਿਸ ਵਿਚ ਕਰਮਚਾਰੀਆਂ ਦੀ ਕੁਲ ਗਿਣਤੀ 64 ਹੈ ਜਿਨ੍ਹਾਂ ਵਿਚੋਂ 15 ਵਿਅਕਤੀ ਅਨੁਸੂਚਿਤ ਜਾਤੀਆਂ ਦੇ ਹਨ ।

**ਡਾਕਟਰ ਸਾਧੂ ਰਾਮ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਲਾਸ਼–I ਔਰ ਕਲਾਸ–II ਵਿੱਚ ਸ਼ਡਿਊਲਡ ਕਾਸਟਸ ਦੇ ਕਿੰਨੇ ਬੰਦੇ ਹਨ ?

**ਮੰਤਰੀ:** ਕਲਾਸ –I ਵਿੱਚ ਕੋਈ ਨਹੀਂ ਹੈ।

**ਡਾਕਟਰ ਸਾਧੂ ਰਾਮ:** ਕੀ ਕਾਰਣ ਹੈ ਕਿ ਕਲਾਸ਼ –I ਵਿੱਚ ਕੋਈ ਹਰੀਜਨ ਨਹੀਂ ਹੈ ? ਕੀ ਹਰੀਜਨ ਪੜ੍ਹੇ ਲਿਖੇ ਅਵੇਲੇਬਲ ਨਹੀਂ ਹਨ ?

**ਮੰਤਰੀ:** ਇਸ ਸ਼ਬੰਧ ਵਿੱਚ ਕੋਈ ਮਿਲਿਆ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ:** ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਦੇ ਸਵਾਲਾਂ ਵਿੱਚ ਤਿੰ[illegible] ਚਾਰ ਸਵਾਲਾਂ ਵਿਚ ਇਹੀ ਹੀ ਪੁੱਛਿਆ ਗਿਆ ਹੈ ਕਿ ਕਿੰਨੇ ਹਰੀਜਨ ਰੱਖੇ ਗਏ ਹਨ। ਕੀ ਗੌਰਮਿੰਟ ਸਾਰਾ ਡਾਟਾ ਪ੍ਰਕਾਸ਼ਿਤ ਕਰਨ ਨੂੰ ਤਿਆਰ ਹੈ ਤਾਕਿ ਘੜੀ ਮੁੜੀ ਮਨਿਸਟਰ ਸਾਹਿਬਾਨ ਨੂੰ ਇਸ ਬਾਰੇ ਦੱਸਣ ਦਾ ਕਸ਼ਟ ਨਾ ਹੋਵੇ ਔਰ ਜਿਥੇ ਘੱਟ ਪਰਸੈਂਟੇਜ ਹੈ, ਉਹ ਵੀ ਪੂਰੀ ਕਰ ਦਿੱਤੀ ਜਾਏ ?

**ਮੰਤਰੀ :** ਜੋ ਹਦਾਇਤਾਂ ਹਨ, ਉਸੇ ਅਨੁਸਾਰ ਕੋਟਾ ਪੂਰਾ ਕੀਤਾ ਜਾ ਰਿਹਾ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕੋਈ ਹਰੀਜਨ ਮਿਲਿਆ ਨਹੀਂ ਜਿਹੜਾ ਕਿ ਉਸ ਆਸਾਮੀ ਤੇ ਲਗਾਇਆ ਜਾਂਦਾ । ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੁਲ ਕਿੰਨੇ ਹਰੀਜਨ ਆਏ ਔਰ ਉਨ੍ਹਾਂ ਵਿਚੋਂ ਕਿੰਨੇ ਫਿੱਟ ਨਹੀਂ ਸ਼ਨ ? ਕੀ ਇਕ ਬੰਦਾ ਵੀ ਉਨ੍ਹਾਂ ਵਿਚੋਂ ਫਿੱਟ ਨਹੀਂ ਸ਼ੀ ?

**ਮੰਤਰੀ:** ਇਹ ਇਸ਼ ਸਵਾਲ ਵਿਚੋਂ ਅਰਾਈਜ਼ ਨਹੀਂ ਹੁੰਦਾ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਸੈਂਟਰਲ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਕੁਆਲੀਫੀਕੇਸ਼ਨਜ਼ ਵਿੱਚ ਰਿਲੈਕਸੇਸ਼ਨ ਦੇ ਕੇ ਸ਼ਡਿਊਲਡ ਕਾਸਟਸ ਔਰ ਸ਼ਡਿਊਲਡ ਟ੍ਰਾਈਬਜ਼ ਦਾ ਕੈਂਡੀਡੇਟ ਲੱਭਿਆ ਜਾਵੇ। ਇਸ਼ ਬਾਰੇ ਉਨ੍ਹਾਂ ਦੀ ਹੁਣੇ ਰਿਪੋਰਟ ਛਪੀ ਹੈ। ਇਸ਼ ਨੂੰ ਮੱਦੇ ਨਜ਼ਰ

[ਸਰਦਾਰ ਦਲੀਪ ਸਿੰਘ ਪਾਂਧੀ]

ਰੱਖਦੇ ਹੋਏ ਕੀ ਬੈਕਲਾਗ ਪੂਰਾ ਕਰਨ ਨੂੰ ਇਹ ਤਿਆਰ ਹਨ ? ਸਪੈਸ਼ਲ ਟ੍ਰੀਟਮੈਂਟ ਦੇ ਕੇ ਕੀ ਇਹ ਸਾਰਾ ਕੋਟਾ ਰੈਜ਼ਰਵੇਸ਼ਨ ਦਾ ਪੂਰਾ ਕਰ ਦੇਣਗੇ ?

**ਮੰਤਰੀ**: ਆਮ ਤੌਰ ਤੇ ਜਿਹੜੀਆਂ ਪੋਸਟਾਂ ਮੁਕੱਰਰ ਹਨ ਇਨ੍ਹਾਂ ਵਾਸਤੇ ਅਗਰ ਕੋਈ ਸ਼ਡਿਊਲਡ ਕਾਸਟ ਅਵੇਲੇਬਲ ਨਾ ਹੋਵੇ ਤਾਂ ਉਹ ਪੋਸਟਾਂ ਖਾਲੀ ਰੱਖਦੇ ਹਾਂ।

**ਸ਼੍ਰੀ ਰਮੇਸ਼ ਚੰਦਰ**: ਚੀਫ ਇਲੈਕਟੋਰਲ ਅਫ਼ਸਰ ਦੇ ਦਫ਼ਤਰ ਵਿਚ ਕੰਮ ਕਰਨ ਵਾਲੇ ਕਲਰਕ ਜਾਂ ਹੋਰ ਮੁਲਾਜ਼ਮ ਹਨ, ਕੀ ਇਨ੍ਹਾਂ ਲਈ ਵੀ ਇਨ੍ਹਾਂ ਨੂੰ ਕੋਈ ਬੰਦਾ ਹਰੀਜਨ ਨਹੀਂ ਮਿਲਦਾ ?

**ਮੰਤਰੀ** : ਆਮ ਤੌਰ ਤੇ ਇਸ ਡਿਪਾਰਟਮੈਂਟ ਵਿਚ ਕੋਈ ਬਹੁਤਾ ਚਾਰਮ ਨਹੀਂ। ਜਿਹੜੇ ਇਸ ਮਹਿਕਮੇ ਲਈ ਭਰਤੀ ਕਰਦੇ ਹਾਂ ਉਹ ਯਤਨ ਕਰਕੇ ਕੁਝ ਸਾਲਾਂ ਬਾਅਦ ਆਪਣੀਆਂ ਬਦਲੀਆਂ ਕਿਸੇ ਦੂਸਰੇ ਮਹਿਕਮੇ ਵਿਚ ਕਰਾ ਲੈਂਦੇ ਹਨ।

**ਡਾਕਟਰ ਸਾਧੂ ਰਾਮ**: ਜਿਹੜੀਆਂ ਅਸਾਮੀਆਂ ਘੱਟ ਹਨ, ਕੀ ਉਨ੍ਹਾਂ ਲਈ ਨਵੀਆਂ ਅਰਜ਼ੀਆਂ ਲੈ ਕੇ ਕੋਟਾ ਪੂਰਾ ਕਰ ਦੇਣਗੇ ?

**ਮੰਤਰੀ**: ਇਹ ਟੈਕਨੀਕਲ ਵੇਕੈਂਸੀਆਂ ਹਨ।

---

## Conditions for the World Bank Loan for the Development of Kandi Areas in the State

***1657. Sardar Sarup Singh :**
**Comrade Satya Pal Dang** : Will the Minister for Development be pleased to state:—

(a) whether the terms and conditions for the assistance to be given by the World Bank for Rs. 41.50 Crore Kandi Project have been finalised ; if so, the details thereof ;

(b) whether it is a fact that the World Bank imposed a pre-condition that the State Government must recruit certain consultants from abroad to execute the Project ; if so, the reasons for which the Government accepted this condition ;

(c) the number of such consultants to be recruited ; and the procedure for recruiting them alongwith the amounts to be paid to them per month or per year ?

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਖੇਤੀਬਾੜੀ ਮੰਤਰੀ)**: (ੳ) ਸ਼ਰਤਾਂ ਬਹੁਤੀਆਂ ਕਰਕੇ ਤਹਿ ਹੋ ਗਈਆਂ ਹਨ ਪਰੰਤੂ ਅਜੇ ਅੰਤਿਮ ਤੌਰ ਤੇ ਅਪਣਾਈਆਂ ਨਹੀਂ ਗਈਆਂ।

(ਅ) (i) ਹਾਂ ਜੀ। ਅੰਤਰ-ਰਾਸ਼ਟਰੀ ਮਾਰਕਿਟ ਵਿਚੋਂ। ਇਹ ਸਲਾਹਕਾਰ ਪਰੋਜੈਕਟ ਦੀ ਉਸਾਰੀ ਸਬੰਧੀ ਨਹੀਂ ਭਰਤੀ ਕੀਤੇ ਜਾ ਰਹੇ, ਬਲਕਿ 10 ਹੋਰ ਵਾਟਰਸ਼ੈਡਾਂ ਦੀ ਸੰਭਵਤਾ ਰਪੋਟਾਂ ਤਿਆਰ ਕਰਨ ਲਈ ਅਤੇ ਇਹੋ ਜਿਹੇ ਹੋਰ ਪਰੋਜੈਕਟਾਂ ਦੀਆਂ ਸਕੀਮਾਂ ਤਿਆਰ ਕਰਨ ਤੇ ਉਨ੍ਹਾਂ ਦੀ ਉਸਾਰੀ ਸਬੰਧੀ, ਪੰਜਾਬ ਰਾਜ ਦੇ ਅਧਿਕਾਰੀਆਂ ਨੂੰ ਯੋਗ ਬਣਾਉਣ ਲਈ, ਭਰਤੀ ਕੀਤੇ ਜਾ ਰਹੇ ਹਨ।

(ii) ਇਹੋ ਜਿਹੇ ਬਹੁ-ਪੱਖੀ ਪਰੋਜੈਕਟ ਸਬੰਧੀ ਲੋੜੀਂਦੀ ਤਕਨੀਕੀ ਜਾਣਕਾਰੀ ਭਾਰਤ ਵਿੱਚ ਮਿਲਣਯੋਗ ਨਹੀਂ ਹੈ।

(ੲ) (i) ਛੇ ਅੰਤਰ-ਰਾਸ਼ਟਰੀ ਮਾਰਕਿਟ ਅਤੇ ਇੱਕ ਭਾਰਤ ਵਿੱਚੋਂ।

(ii) ਪਾਣੀ ਅਤੇ ਬਿਜਲੀ ਵਿਕਾਸ ਸਲਾਹਕਾਰੀ ਸੇਵਾਵਾਂ ਲਿਮ: ਇੰਡੀਆ, ਨਵੀਂ ਦਿੱਲੀ (ਭਾਰਤ ਸਰਕਾਰ ਦੇ ਅਧੀਨ) ਦੇ ਰਾਹੀਂ। (ਵੈਪਕਾਸ ਰਾਹੀਂ)

(iii) ਸਲਾਹਕਾਰਾਂ ਦੀ ਤਨਖਾਹ ਆਦਿ ਸਬੰਧੀ ਉਦੋਂ ਹੀ ਸਥਿੱਤੀ ਸਪੱਸ਼ਟ ਹੋ ਸਕਦੀ ਹੈ ਜਦੋਂ ਕਿ ਵੈਪਕਾਸ ਰਾਹੀਂ ਇਹ ਸਲਾਹਕਾਰ ਚੁਣ ਲਏ ਜਾਣ।

**ਸਰਦਾਰ ਸਰੂਪ ਸਿੰਘ** : ਸਵਾਲ ਵਿਚ ਸਾਫ ਤੌਰ ਤੇ ਲਿਖਿਆ ਹੋਇਆ ਹੈ: "if so the details there of" ਪਰ ਇਨ੍ਹਾਂ ਨੇ ਆਪਣੇ ਜਵਾਬ ਵਿਚ ਡਿਟੇਲਜ਼ ਨਹੀਂ ਦਿੱਤੀਆਂ ਹਨ। ਇਸ ਬਾਰੇ ਫੈਸਲਾ ਹੋ ਗਿਆ ਹੈ। ਫਿਰ ਹਾਊਸ ਤੋਂ ਡਿਟੇਲਜ਼ ਕਿਉਂ ਛੁਪਾਈਆਂ ਜਾ ਰਹੀਆਂ ਹਨ। ਦੂਜੀ ਗੱਲ ਇਹ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 6 ਬੰਦੇ ਬਾਹਰੋਂ ਰੱਖਣੇ ਹਨ, ਉਨ੍ਹਾਂ ਦੀ ਮਿਆਦ ਕਿੰਨੇ ਚਿਰ ਵਾਸਤੇ ਹੈ ?

**ਖੇਤੀ ਬਾੜੀ ਮੰਤਰੀ** : ਇਨ੍ਹਾਂ ਨੂੰ ਸਦਾ ਵਾਸਤੇ ਨਹੀਂ ਬਲਕਿ ਥੋੜ੍ਹੇ ਚਿਰ ਵਾਸਤੇ ਰੱਖਣਾ ਹੈ। ਜਿਥੋਂ ਤਕ ਇਸ ਸਬੰਧੀ ਡਿਟੇਲਜ਼ ਦੱਸਣ ਦਾ ਸਵਾਲ ਹੈ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੋ ਕੁਝ ਇਹ ਸਪੈਸ਼ਲੀ ਪੁੱਛਣਾ ਚਾਹੁੰਦੇ ਹਨ ਉਹ ਪੁੱਛ ਲੈਣ ਮੈਂ ਦੱਸ ਦਿਆਂਗਾ।

**ਸਰਦਾਰ ਸਰੂਪ ਸਿੰਘ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਐਡਾ ਵੱਡਾ ਪ੍ਰਾਜੈਕਟ ਹੈ, ਇਸ ਵਿੱਚ ਜਿਹੜੀਆਂ ਚੀਜ਼ਾਂ ਤਹਿ ਹੋਈਆਂ ਹਨ, ਉਹ ਕੀ ਕੀ ਹਨ ?

**ਸ੍ਰੀ ਸਪੀਕਰ** : ਕੀ ਤੁਸੀਂ ਇਸ ਨੂੰ ਲੇ ਕਰ ਸਕਦੇ ਹੋ ? ਆਫਟਰਆਲ ਜੋ ਵੀ ਗੌਰਮਿੰਟ ਦੀ ਇਨਫਰਮੇਸ਼ਨ ਅਗਰ ਆਨਰੇਬਲ ਮੈਂਬਰਜ਼ ਲੈਣਾ ਚਾਹੁੰਣ ਤਾਂ ਇਹ ਮੈਂਬਰਜ਼ ਨੂੰ ਮਿਲਣੀ ਚਾਹੀਦੀ ਹੈ। ਇਸ ਵਿੱਚ ਕੋਈ ਲਕੋਣ ਵਾਲੀ ਐਸੀ ਗੱਲ ਨਹੀਂ ਹੈ।

**ਮੰਤਰੀ** : ਜੋ ਇਹ ਪੁੱਛਦੇ ਹਨ, ਉਹ ਮੈਂ ਇਨ੍ਹਾਂ ਨੂੰ ਦਸ ਦਿੰਦਾ ਹਾਂ।

**ਸ੍ਰੀ ਸਪੀਕਰ** : ਇਸ ਇਨਫਰਮੇਸ਼ਨ ਨੂੰ ਕੱਲ ਨੂੰ ਹਾਊਸ ਦੀ ਟੇਬਲ ਤੇ ਲੇ ਕਰ ਦਿਓ।

**ਮੰਤਰੀ** : ਅੱਛਾ ਜੀ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸਵਾਲ ਵਿਚ ਇਹ ਪੁੱਛਿਆ ਗਿਆ ਸੀ ਕਿ ਕੀ ਇਸ ਬਾਰੇ ਕੋਈ ਸ਼ਰਤ ਲਗੀ ਹੋਈ ਹੈ ਕਿ ਇਸ ਪ੍ਰਾਜੈਕਟ ਦੇ ਟੈਕਨੀਕਲ ਐਕਸਪਰਟਸ ਬਾਹਰੋਂ ਰਖੇ ਜਾਣੇ ਹਨ। ਇਨ੍ਹਾਂ ਨੇ ਇਹ ਕਿਹਾ ਹੈ ਕਿ ਹਿੰਦੁਸ਼ਤਾਨ ਵਿਚ ਇਹ ਐਕਸਪਰਟਸ ਨਹੀਂ ਮਿਲਦੇ ਇੱਕ ਬੰਦਾ ਹਿੰਦੁਸਤਾਨ ਵਿਚੋਂ ਰਖਿਆ ਹੈ। ਜਿਹੜੀ ਗੌਰਮਿੰਟ ਆਫ ਇੰਡੀਆ ਦੀ ਏਜੰਸੀ ਹੈ ਵਾਟਰ ਐਂਡ ਪਾਵਰ ਡਿਵੈਲਪਮੈਂਟ ਕੰਸਲਟੈਂਸੀ ਸਰਵਿਸਿਜ਼ ਲਿਮਿਟਡ, ਨਿਊ ਦਿੱਲੀ, ਇਸ ਏਜੰਸੀ ਰਾਹੀਂ ਰਖਿਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਗੌਰਮਿੰਟ ਆਫ ਇੰਡੀਆ ਦੇ ਕਿਸੇ ਹੋਰ ਅਦਾਰੇ ਨੇ ਇਨ੍ਹਾਂ ਨੂੰ ਲਿਖ ਕੇ ਦਿੱਤਾ ਹੈ ਕਿ ਇਹ ਟੈਕਨੀਕਲ ਐਕਸਪਰਟਸ ਹਿੰਦੁਸਤਾਨ ਵਿਚ ਅਵੇਲੇਬਲ ਨਹੀਂ, ਇਸ ਲਈ ਉਨ੍ਹਾਂ ਦੀ ਸ਼ਰਤ ਮੰਨ ਲਈ ਗਈ ਔਰ ਬਾਹਰੋਂ ਰੱਖ ਲਿਆ। ਜਿਹੜੇ 6 ਐਕਸ-ਪਰਟਸ ਬਾਹਰੋਂ ਰਖੇ ਗਏ ਹਨ, ਕੀ ਇਨ੍ਹਾਂ ਬਾਰੇ ਜੋ ਵਰਲਡ ਬੈਂਕ ਨੇ ਸ਼ਰਤ ਡਿਕਟੇਟ ਕੀਤੀ, ਉਹ ਮੰਨ ਲਈ ਗਈ ?

**ਮੰਤਰੀ** : ਬਾਹਰੋਂ ਅਜੇ ਬੰਦੇ ਰਖੇ ਨਹੀਂ ਹਨ, ਔਰ ਨਾ ਹੀ ਕੋਈ ਪ੍ਰੀ-ਕੰਡੀਸ਼ਨ ਹੈ ਵਰਲਡ ਬੈਂਕ ਦੀ, ਇਹ ਤਾਂ ਉਨ੍ਹਾਂ ਦੀ ਸੁਜੈਸ਼ਨ ਹੈ। ਉਸ ਤੋਂ ਬਾਅਦ ਪੰਜਾਬ ਗੌਰਮਿੰਟ ਦੀਆਂ ਸਟੇਟ ਲੈਵਲ ਤੇ ਮੀਟਿੰਗਾਂ ਹੋਈਆਂ ਔਰ ਫਿਰ ਦਿੱਲੀ ਦੀ ਗੌਰਮਿੰਟ ਨਾਲ ਵੀ ਮੀਟਿੰਗਾਂ ਹੋਈਆਂ। ਇਹ ਸਾਰੇ ਹਿੰਦੁਸਤਾਨ ਵਿਚ ਪਹਿਲਾ ਪ੍ਰਾਜੈਕਟ ਹੈ ਜਿਸ ਦੀ ਕਿ ਬਹੁਤ ਲੋੜ ਹੈ। ਪਠਾਨਕੋਟ ਤੋਂ ਲੈ ਕੇ ਸ਼ਿਵਾ-ਲਿਕ ਹਿੱਲਜ਼ ਤਕ ਇਸ ਨਾਲ ਫਾਇਦਾ ਹੋਣਾ ਹੈ। ਇਹ ਤਜਰਬੇ ਦੇ ਤੌਰ ਤੇ ਮਿਲਿਆ ਹੈ। ਇਸ

[ਖੇਤੀਬਾੜੀ ਮੰਤਰੀ]

ਨਾਲ ਬੜੀ ਪ੍ਰੋਡਕਸ਼ਨ ਹੋ ਜਾਏਗੀ ਔਰ ਕੰਟਰੀ ਦਾ ਬੜਾ ਫਾਇਦਾ ਹੋਵੇਗਾ। ਇਸ ਲਈ ਉਨ੍ਹਾਂ ਨੇ ਕਿਹਾ ਕਿ ਵਰਲਡ ਫੇਮ ਦੇ ਕੰਸਟਲਟੈਂਟਸ ਲੈ ਲਉ ਔਰ ਅੱਗੇ ਵਾਸਤੇ ਹਿੰਦੁਸਤਾਨੀਆਂ ਨੂੰ ਪਤਾ ਲਗ ਜਾਏਗਾ। ਇਹ ਇਸ ਕਿਸਮ ਦੀ ਪਹਿਲੀ ਸਕੀਮ ਹੈ ਜੋ ਕਿ ਦਿੱਲੀ ਦੀ ਗੌਰਮਿੰਟ ਦੀ ਰਾਏ ਨਾਲ ਲਈ ਹੈ।

**ਕਾਮਰੇਡ ਸੱਤ ਪਾਲ ਡਾਂਗ**: ਜੋ ਲਿਖ ਕੇ ਦਿੱਤਾ ਜਾਂਦਾ ਹੈ, ਉਸ ਦੇ ਉਲਟ ਇਥੇ ਬੋਲਿਆ ਜਾਂਦਾ ਹੈ। ਮੇਰਾ ਸਵਾਲ ਸੀ:

Whether it is a fact that the World Bank imposed a pre-condition.... :?

**Mr. Speaker** : There is no such pre-condition.

**Comrade Satya Pal Dang** : The Minister has categorically said in the reply, "Yes". It was a pre-condition. ਹੁਣ ਇਹ ਕਹਿੰਦੇ ਹਨ ਕਿ ਪ੍ਰੀ-ਕੰਡੀਸ਼ਨ ਨਹੀਂ ਹੈ ਬਲਕਿ ਸੁਜੈਸ਼ਨ ਸੀ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਲਿਖ ਕੇ ਜਵਾਬ ਦਿੱਤਾ ਹੈ ਉਸ ਤੋਂ ਹੁਣ ਇਹ ਖਿਸਕ ਕੇ ਉਲਟ ਗਲ ਕਹਿ ਰਹੇ ਹਨ। ਇਹ ਉਨ੍ਹਾਂ ਦੀਆਂ ਸ਼ਰਤਾਂ ਮੰਨ ਕੇ ਪੰਜਾਬ ਦੇ ਇੰਟਰੈਸਟ ਦੇ ਖਿਲਾਫ ਔਰ ਇੰਡੀਆ ਦੇ ਇੰਟਰੈਸਟ ਦੇ ਖਿਲਾਫ ਗਲਾਂ ਕਰਦੇ ਹਨ।

**ਸ੍ਰੀ ਸਪੀਕਰ** : ਤੁਹਾਡੇ ਰਿਟਨ ਜਵਾਬ ਵਿਚ ਔਰ ਓਰਲ ਜਵਾਬ ਵਿਚ ਡਿਸਕਰੀਪੈਂਸੀ ਹੈ, ਉਸ ਨੂੰ ਕਲੈਰੀਫਾਈ ਕਰ ਦਿਓ। It could be a misprint.

**Finance Minister** : Sir, I think it is a misprint. There was no pre-condition by the World Bank for engaging consultants from abroad. ਆਫ ਕੋਰਸ ਵਰਲਡ ਬੈਂਕ ਨੇ ਸੁਜੈਸ਼ਨ ਦਿੱਤੀ ਸੀ ਕਿ ਇਹ ਠੀਕ ਹੋਵੇਗਾ ਕਿਉਂਕਿ ਇੰਡੀਆ ਵਿਚ ਕੰਸਲਟੈਂਟਸ ਅਵੇਲੇਬਲ ਨਹੀਂ ਹਨ, ਇਸ ਲਈ ਇੰਟਰਨੈਸ਼ਨਲ ਮਾਰਕਿਟ ਵਿਚੋਂ ਕੰਸਲਟੈਂਟਸ ਲਏ ਜਾਣ। ਗੌਰਮਿੰਟ ਆਫ ਇੰਡੀਆ ਦੀਆਂ ਇੰਡੀਆ ਲੈਵਲ ਤੇ ਮੀਟਿੰਗਾਂ ਹੋਈਆਂ, ਜਿਸ ਵਿੱਚ ਐਗਰੀਕਲਚਰ ਦੀ ਮਨਿਸਟਰੀ ਔਰ ਵਾਟਰ ਪਾਵਰ ਕਮਿਸ਼ਨ ਦੇ ਸਾਰੇ ਅਫ਼ਸਰ ਇਕੱਠੇ ਹੋਏ। ਉਨ੍ਹਾਂ ਨੇ ਇਹ ਸਟੱਡੀ ਕੀਤਾ ਕਿ ਕੰਸਲਟੈਂਟਸ ਦੀ ਜ਼ਰੂਰਤ ਹੈ ਜਾਂ ਨਹੀਂ ਔਰ ਗੌਰਮਿੰਟ ਆਫ ਇੰਡੀਆ ਨੇ ਸੁਝਾਓ ਦਿੱਤਾ ਸੀ ਕਿ ਜੇਕਰ ਸਾਡੇ ਕੋਲ ਇਸ ਵਾਟਰਸ਼ੈਡ ਦੇ ਪ੍ਰਾਜੈਕਟ ਦੇ ਕੰਮ ਲਈ ਐਕਸਪਰਟਸ ਨਹੀਂ ਹਨ ਫਿਰ ਸਾਨੂੰ ਵਰਲਡ ਬੈਂਕ ਦੀ ਸੁਜੈਸ਼ਨ ਨੂੰ ਮੰਨ ਲੈਣਾ ਚਾਹੀਦਾ ਹੈ ਕਿਉਂਕਿ ਇਹ ਮਲਟੀਪਰਪਜ਼ ਸਕੀਮ ਹੈ। ਇਸ ਕੰਮ ਨੂੰ ਕਰਨ ਲਈ ਇੰਟਰਨੈਸ਼ਨਲ ਮਾਰਕਿਟ ਦੇ ਵਿਚੋਂ ਐਕਸਪਰਟਸ ਇੰਡੀਆ ਦੇ ਵਿਚ ਆ ਜਾਣਗੇ। ਪਰ ਇਸ ਤਰ੍ਹਾਂ ਦੀ ਕੋਈ ਪਰੀ-ਕੰਡੀਸ਼ਨ ਨਹੀਂ ਸੀ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਹੁਣ ਸਰਦਾਰ ਬਲਵੰਤ ਸਿਘ ਜੀ ਐਗਰੀ-ਕਲਚਰ ਮਨਿਸਟਰ ਦੀ ਮੱਦਦ ਕਰਨ ਲਈ ਆ ਗਏ ਹਨ। ਮੈਨੂੰ ਇਸ ਦੇ ਵਿੱਚ ਖੁਸ਼ੀ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਜਵਾਬ ਇਨ੍ਹਾਂ ਨੇ ਦਿੱਤਾ ਹੈ ਇਹ ਜਵਾਬ ਸੈਕਟਰੀ ਅਤੇ ਮਨਿਸਟਰ ਲੈਵਲ ਤੇ ਪ੍ਰਾਸੈਸ ਹੋ ਕੇ ਆਇਆ ਹੈ ਫਿਰ ਇਹ ਕਿਸ ਤਰ੍ਹਾਂ ਕਹਿ ਸਕਦੇ ਹਨ ਕਿ ਇਹ ਮਿਸਪ੍ਰਿੰਟ ਹੋ ਗਿਆ ਹੈ। ਇਸ ਦੀ ਸਚਾਈ ਕੀ ਹੈ? ਇਸ ਬਾਰੇ ਸਦਨ ਨੂੰ ਪਤਾ ਲਗਣਾ ਚਾਹੀਦਾ ਹੈ। ਕੀ ਇਹ ਸਾਰੀ ਕਾਰਸਪੌਂਡੈਂਸ ਅਤੇ ਜੋ ਦਿੱਲੀ ਦੇ ਵਿੱਚ ਮੀਟਿੰਗਾਂ ਹੋਈਆਂ ਹਨ ਕੀ ਉਨ੍ਹਾਂ ਦੀਆਂ ਪ੍ਰੋਸੀਡਿੰਗਜ਼ ਦੀਆਂ ਕਾਪੀਆਂ ਵੀ ਹਾਊਸ ਦੀ ਟੇਬਲ ਤੇ ਰੱਖਣ ਲਈ ਤਿਆਰ ਹਨ ?

**Mr. Speaker** : But he (F. M.) has clarified the position. There is no necessity. However, I would suggest that I will check up the position and if I am not satisfied, I would get the material laid on the Table of the House.

**Comrade Satya Pal Dang** : Please also see the proceedings.

**Mr. Speaker** : I will go through the proceedings also.

**Chaudhri Bal Ram Jakhar** : Before I put my question, I will elaborate the point because I had been dealing with the Irrigation and Power Departments and I know the talent of my Engineers. I have personally seen the projects which were constructed by them. You know, Sir, Slapper Power House, the Beas Satluj Link Project and the Canal which ranges underneath Pong Dam, etc., were such projects. It is not correct to say that Engineers are not available in India. It is an aspersion on the ability of our Engineers. Our Engineers are known in the world.

**Mr. Speaker** : I probably agree with you.

**Chaudhri Bal Ram Jakhar** : I know the ability of my Engineers and I am saying on firm grounds, that he (Minister) has made a wrong statement. He has made an absolutely wrong statement. It is derogatory.

**Mr. Speaker** : I will check up. I am also an Engineer and I am also interested in it.

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਦੀ ਅੰਡਰਟੇਕਿੰਗ ਵਾਟਰ ਐਂਡ ਪਾਵਰ ਡਿਵੈਲਪਮੈਂਟ ਕੰਸਲਟੈਂਸੀ ਸਰਵਿਸਿਜ਼ ਲਿਮਟਿਡ, ਨਵੀਂ ਦਿੱਲੀ, ਨੇ ਕਿਹਾ ਸੀ ਕਿ ਵਰਲਡ ਬੈਂਕ ਦੀ ਸੁਜੈਸ਼ਨ ਨੂੰ ਮੰਨ ਲੈਣਾ ਚਾਹੀਦਾ ਹੈ। ਕੀ ਇਸ ਅੰਡਰਟੇਕਿੰਗ ਨੇ ਐਕਸਪਰਟ ਬਾਹਰੋਂ ਲੈਣ ਲਈ ਕਲੀਅਰੈਂਸ ਦੇ ਦਿੱਤੀ ਸੀ ਔਰ ਇਹ ਕਲੀਅਰੈਂਸ ਤੁਹਾਡੇ ਕੋਲ ਹੈ ?

**Agriculture Minister** : Sir, I read it :—

Government of India held a meeting on 22nd September, 1978 to finalise the negotiations brief for this project and it was decided in that meeting that in view of the unique requirements of the project, for which sufficient technical expertise was not identifiable within the country, the Department of Agriculture, Government of India, was of the view that we might agree to Bank's suggestion for recruitment of consultants on an international basis.

**ਸ਼੍ਰੀ ਸਪੀਕਰ** : ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਮੈਂ ਇਸ ਨੂੰ ਦੇਖ ਲਵਾਂਗਾ ਔਰ ਤੁਹਾਨੂੰ ਵੀ ਕਾਨਫੀਡੈਂਸ ਵਿੱਚ ਲਵਾਂਗਾ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਸਾਡੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਬੜੀ ਰੈਲੇਵੈਂਟ ਗੱਲ ਕੀਤੀ ਹੈ ਕਿ ਸਾਡੇ ਕੋਲ ਬੜੇ ਚੰਗੇ ਚੰਗੇ ਇੰਜੀਨੀਅਰਜ਼ ਹਨ ਜਿਨ੍ਹਾਂ ਨੇ ਭਾਖੜਾ ਡੈਮ, ਬਿਆਸ ਪ੍ਰਾਜੈਕਟ ਵਰਗੇ ਪ੍ਰਾਜੈਕਟਾਂ ਨੂੰ ਬਣਾਇਆ ਹੈ ਔਰ ਮੈਂ ਸਮਝਦਾ ਹਾਂ ਕਿ ਇਹ ਸਾਡੇ ਇੰਜੀਨੀਅਰਜ਼ ਤੇ ਇਕ ਤਰ੍ਹਾਂ ਦੀ ਐਸਪਰਸ਼ਨ ਹੈ ਕਿ ਸਾਨੂੰ ਇੰਜੀਨੀਅਰਜ਼ ਇਸ ਕੰਮ ਲਈ ਅਵੇਲੇਬਲ ਨਹੀਂ ਹਨ। ਪਰ ਮੈਂ ਬੇਨਤੀ ਕਰਾਂਗਾ ਕਿ ਮੈਂ ਖੁਦ ਇਸ ਚੀਜ਼ ਨੂੰ ਧਿਆਨ ਵਿਚ ਰੱਖਦੇ ਹੋਏ ਸਾਰੇ ਇੰਜੀਨੀਅਰਜ਼ ਦੀ ਮੀਟਿੰਗ ਬੁਲਾਈ ਸੀ ਔਰ ਮੈਂ ਕਿਹਾ ਸੀ ਕਿ ਤੁਸੀਂ ਕਿਉਂ ਨਹੀਂ ਇਹ ਕੰਮ ਕਰ ਸਕਦੇ, ਅਸੀਂ ਬਾਹਰੋਂ ਐਕਸਪਰਟ ਕਿਉਂ ਮੰਗਵਾਈਏ ? ਪਰ ਉਹ ਕਹਿਣ ਲਗੇ ਕਿ ਇਹ ਬਿਲਕੁਲ ਨਵਾਂ ਫੀਲਡ ਹੈ, ਅਸੀਂ ਇਸ ਦੇ ਵਿਚ ਐਕਸਪਰਟ ਨਹੀਂ ਹਾਂ ਜਿਸ ਕਰਕੇ ਅਸੀਂ ਇਸ ਦਾ ਰਿਸਕ ਨਹੀਂ ਲੇ ਸਕਦੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਗੱਲ ਇਹ ਸੀ ਕਿ ਆਇਆ ਕੰਡੀਸ਼ਨ ਸੀ ਜਾਂ ਨਹੀਂ ਸੀ ? ਜੇ ਇਹ ਸ਼ਰਤ ਮੰਨ ਹੀ ਆਏ ਹਨ ਕਿ ਅਸੀਂ ਐਕਸਪਰਟ ਬਾਹਰੋਂ ਲਗਵਾਵਾਂਗੇ, ਫਿਰ ਇਹ ਦੱਸ ਦੇਣ ਕਿ ਕਿਸ ਤਰੀਕੇ ਦੇ ਨਾਲ ਐਕਸਪਰਟ ਨੂੰ ਲਗਾਇਆ ਜਾਵੇਗਾ ?

**ਖੇਤੀ ਬਾੜੀ ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਦੇ ਲਈ ਵਰਲਡ ਲੈਵਲ ਤੇ ਐਡਵਰਟਾਈਜ਼ਮੈਂਟ ਦਿਆਂਗੇ ਔਰ ਹਿੰਦੁਸਤਾਨ ਦੇ ਵਿਚ ਵੀ ਦਿਆਂਗੇ। ਜਿਹੜਾ ਐਕਸਪਰਟ ਕੰਪੀਟ ਕਰੇਗਾ ਉਸ ਨੂੰ ਲਵਾਂਗੇ। ਹੋ ਸਕਦਾ ਹੈ ਕਿ ਹਿੰਦੁਸਤਾਨ ਵਿਚੋਂ ਕੋਈ ਕੰਪੀਟ ਕਰ ਜਾਵੇ।

**ਸ਼੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸਾਡੀ ਸਰਕਾਰ ਨੇ ਰੁਪਿਆ ਲਿਆ ਹੈ ਇਸ ਤੇ ਸੂਦ ਕਿਸ ਦਰ ਤੇ ਦੇਣਾ ਹੈ, ਔਰ ਇਹ ਜਿਹੜਾ ਰੁਪਿਆ ਲਿਆ ਗਿਆ ਹੈ, ਕੀ ਇਹ ਰੁਪਿਆ ਉਨ੍ਹਾਂ ਕੰਸਲਟੈਂਸੀ ਦੇ ਕਹਿਣ ਤੇ ਹੀ ਖਰਚ ਕਰਨਾ ਹੈ? ਕੀ ਇਸ ਤਰ੍ਹਾਂ ਦੀ ਕੋਈ ਮੱਦ ਉਸ ਦੇ ਵਿਚ ਹੈ ?

**ਮੰਤਰੀ** : ਸਪੀਕਰ ਸਾਹਿਬ, ਐਸੀ ਕੋਈ ਮੱਦ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰਾ ਇਲਾਕਾ ਸਬ-ਮਾਊਂਟੇਨੀਅੱਸ ਅਤੇ ਕੰਡੀ ਦਾ ਹੈ, ਇਹ ਸਾਰੀ ਐਡਵਰਟਾਈਜ਼ਮੈਂਟ ਕਰਨ ਤੋਂ ਬਾਅਦ ਇਸ ਸਕੀਮ ਨੂੰ ਕਿੰਨੇ ਸਮੇਂ ਦੇ ਵਿਚ ਇੰਪਲੀਮੈਂਟ ਕਰ ਦੇਣਗੇ ਤਾਕਿ ਮੇਰੇ ਇਲਾਕੇ ਨੂੰ ਇਸ ਦਾ ਫਾਇਦਾ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਇਹ ਫਾਈਨੇਲਾਈਜ਼ ਹੋਣ ਤੋਂ ਬਾਅਦ ਜਲਦੀ ਤੋਂ ਜਲਦੀ ਇੰਪਲੀਮੈਂਟ ਕਰ ਦੇਵਾਂਗੇ।

**ਸ਼੍ਰੀ ਸਪੀਕਰ** : ਕੋਈ ਆਈਡਿਆ ਹੈ ਕਿ ਤੁਸੀਂ ਕਿੰਨੇ ਸਮੇਂ ਦੇ ਵਿਚ ਇਹ ਇੰਪਲੀਮੈਂਟ ਕਰ ਦੇਵੋਗੇ ?

**ਮੰਤਰੀ** : ਸਪੀਕਰ ਸਾਹਿਬ, ਜਲਦੀ ਤੋਂ ਜਲਦੀ ਕਰਨ ਦੀ ਕੋਸ਼ਿਸ਼ ਕਰਾਂਗੇ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: 1209 ਅਤੇ 1210**

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕਿਧਰੇ ਬੱਗਾ ਸਾਹਿਬ ਨੂੰ ਤੁਸੀਂ ਤਾਂ ਨਹੀਂ ਹਾਊਸ ਦੇ ਵਿਚੋਂ ਕੱਢ ਦਿੱਤਾ ?

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਬੱਗਾ ਸਾਹਿਬ ਆਪਣੀ ਪਾਰਟੀ ਦੇ ਬੜੇ ਸੀਨੀਅਰ ਮੈਂਬਰ ਹਨ। ਹਾਊਸ ਨੇ ਉਨ੍ਹਾਂ ਨੂੰ ਨਹੀਂ ਕੱਢਿਆ।

------

**ਤਹਿਸੀਲ ਬਲਾਚੌਰ ਜ਼ਿਲ੍ਹਾ ਹੁਸ਼ਿਆਰਪੁਰ ਦੇ ਲੋਕਾਂ ਨੂੰ ਦਿੱਤੀ ਗਈ ਹੜ੍ਹ ਸਹਾਇਤਾ ਦੀ ਰਕਮ**

*1279. **ਸ਼੍ਰੀ ਰਾਮ ਕਿਸ਼ਨ ਕਟਾਰੀਆ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਤਹਿਸੀਲ ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ ਦੇ ਲੋਕਾਂ ਨੂੰ ਸਾਲ 1978-79 ਦੇ ਦੌਰਾਨ ਪਿੰਡ -ਵਾਰ ਕਿੰਨੀ ਕਿੰਨੀ ਹੜ੍ਹ ਸਹਾਇਤਾ ਦੀ ਰਕਮ ਦਿੱਤੀ ਗਈ;

(ਅ) ਉਕਤ ਸਹਾਇਤਾ ਦੇਣ ਲਈ ਕੀ ਕਸੌਟੀ ਅਪਣਾਈ ਗਈ ;

(ੲ) ਪਿੰਡ-ਵਾਰ ਹਰ ਇਕ ਵਿਅਕਤੀ ਨੂੰ ਦਿੱਤੀ ਗਈ ਸਹਾਇਤਾ ਦੀ ਕਿਸਮ ਅਤੇ ਰਕਮ ਕਿੰਨੀ ਕਿੰਨੀ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਅਤੇ (ੲ) ਤਹਿਸੀਲ ਬਲਾਚੌਰ ਵਿਚ ਸਾਲ 1978-79 ਦੌਰਾਨ ਹੜ੍ਹ ਪੀੜਤਾਂ ਨੂੰ 32, 40, 580.90 ਰੁਪਏ ਦੀ ਰਕਮ ਵੰਡੀ ਗਈ ਹੈ, ਜਿਸ ਦਾ ਵੇਰਵਾ ਨਿਮਨ ਲਿਖਤ ਹੈ :—

| | | | ਰੁਪਏ ਪੈਸੇ |
|---|---|---|---|
| 1. | ਗੁਜ਼ਾਰਾ ਗਰਾਂਟ | ... | 3,75,390.05 |
| 2. | ਮਕਾਨਾਂ ਦੀ ਮੁਰੰਮਤ ਲਈ ਸਹਾਇਤਾ | ... | 7,51,650.00 |
| 3. | ਚਾਰਾ ਗਰਾਂਟ | ... | 1,94,400.00 |
| 4. | ਪਸ਼ੂਆਂ ਦੇ ਮਰਨ ਤੇ ਗਰਾਂਟ | ... | 650.00 |
| 5. | ਕਮਾਊ ਜੀਅ ਦੇ ਮਰਨ ਤੇ ਗਰਾਂਟ | ... | 10,000.00 |
| 6. | ਫਸਲਾਂ ਬਰਬਾਦ ਹੋਣ ਤੇ ਗਰਾਂਟ | ... | 19,01,856.88 |
| 7. | ਫੁਟਕਲ | ... | 6,633.97 |
| | ਜੋੜ | ... | 32,40,580.90 |

ਸਹਾਇਤਾ ਦੀ ਵੰਡ ਬਾਰੇ ਪਿੰਡਵਾਰ, ਵਿਅਕਤੀਵਾਰ ਅਤੇ ਕਿਸਮ ਵਾਰ ਸੂਚਨਾ ਬਹੁਤ ਲੰਬੀ ਚੌੜੀ ਹੈ ਜੋ ਤਿਆਰ ਕੀਤੀ ਜਾ ਰਹੀ ਹੈ ਅਤੇ ਇਹ ਸੂਚਨਾ ਛੇਤੀ ਹੀ ਵਿਧਾਨ ਸਭਾ ਨੂੰ ਭੇਜ ਦਿੱਤੀ ਜਾਵੇਗੀ।

(ਅ) ਸਹਾਇਤਾ ਦੇਣ ਬਾਰੇ ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਹੜ੍ਹ ਸਹਾਇਤਾ ਦੇਣ ਬਾਰੇ ਹਦਾਇਤਾਂ**

(1) **ਗੁਜ਼ਾਰਾ ਗਰਾਂਟ** : ਮੁਫਤ ਖੁਰਾਕ ਅਤੇ ਦੂਜੀਆਂ ਜ਼ਿੰਦਗੀ ਦੀਆਂ ਜ਼ਰੂਰੀ ਵਸਤੂਆਂ ਦੇ ਇਵਜ਼ ਗੁਜ਼ਾਰਾ ਗਰਾਂਟ 40 ਰੁਪਏ ਪ੍ਰਤੀ ਪੁਰਸ਼ ਪ੍ਰਤੀ ਮਹੀਨਾ ਵੱਧ ਤੋਂ ਵੱਧ 2 ਮਹੀਨੇ ਲਈ।

(2) **ਮਕਾਨ ਮੁਰੰਮਤ ਗਰਾਂਟਾਂ (ਪੇਂਡੂ ਇਲਾਕਿਆਂ ਵਿਚ)**:

(ੳ) ਪੱਕੇ ਮਕਾਨ ਲਈ ... 1,500 ਰੁਪਏ ਤਕ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਸੀ।
800 ਰੁਪਏ ਤਕ ਜੇਕਰ ਅੱਧ ਪਚੱਧ ਟੁੱਟਿਆ ਭੱਜਿਆ ਸੀ।

(ਅ) ਕੱਚੇ ਮਕਾਨ ਲਈ ... 800 ਰੁਪਏ ਤਕ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਸੀ।
400 ਰੁਪਏ ਤੱਕ ਜੇਕਰ ਅੱਧ ਪਚੱਧ ਟੁੱਟਿਆ ਭੱਜਿਆ ਸੀ।

(ੲ) ਝੌਂਪੜੀ ਲਈ : ... 200 ਰੁਪਏ ਤਕ ਜੇਕਰ ਪੂਰੀ ਤਰ੍ਹਾਂ ਟੁੱਟੀ ਭੱਜੀ ਸੀ।
100 ਰੁਪਏ ਜੇਕਰ ਅੱਧ ਪਚੱਧ ਟੁੱਟੀ ਭੱਜੀ ਸੀ।

**ਮਕਾਨ ਮੁਰੰਮਤ ਗਰਾਂਟਾਂ** (ਸ਼ਹਿਰੀ ਇਲਾਕਿਆਂ ਵਿਚ):

[ਮਾਲ ਮੰਤਰੀ]

(ਸ) ਕੇਵਲ ਕੱਚੇ ਮਕਾਨ ਲਈ .. 800 ਰੁਪਏ ਤਕ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਸੀ।
400 ਰੁਪਏ ਤੱਕ ਜੇਕਰ ਅੱਧ ਪਚੱਧ ਟੁੱਟਿਆ ਭੱਜਿਆ ਸੀ।

(3) ਖੜੀਆਂ ਫਸਲਾਂ ਨੂੰ ਨੁਕਸਾਨ ਹੋਣ ਤੇ ਭੂਮੀ ਮਾਲਕਾਂ/ਮੁਜ਼ਾਰਿਆਂ ਨੂੰ ਇਕੱਲੇ ਇਕੱਲੇ ਖੇਤ ਵਿਚ ਹੋਏ ਨੁਕਸਾਨ ਦੇ ਆਧਾਰ ਤੇ 7 ਏਕੜ ਦੀ ਹੱਦ ਤਕ ਜਾਂ ਪ੍ਰਭਾਵਿਤ ਹੋਇਆ ਰਕਬਾ ਜੋ ਵੀ ਘੱਟ ਹੋਵੇ, ਹੇਠ ਲਿਖ ਸਕੇਲਾਂ ਤੇ ਸਹਾਇਤਾ : —

(ੳ) ਜਿਥੇ ਖੜੀਆਂ ਫਸਲਾਂ ਨੂੰ ਨੁਕਸਾਨ 75 ਫੀ ਸਦੀ ਤੋਂ ਵੱਧ ਹੋਇਆ ਸੀ। .. 300 ਰੁਪਏ ਪ੍ਰਤੀ ਏਕੜ।

(ਅ) ਜਿਥੇ ਖੜੀਆਂ ਫਸਲਾਂ ਨੂੰ ਨੁਕਸਾਨ 50 ਫੀ ਸਦੀ ਤੋਂ ਵੱਧ ਪਰ 75 ਫੀ ਸਦੀ ਤੋਂ ਵੱਧ ਨਹੀਂ ਸੀ ਹੋਇਆ। .. 200 ਰੁਪਏ ਪ੍ਰਤੀ ਏਕੜ।

(ੲ) ਜਿਥੇ ਖੜੀਆਂ ਫਸਲਾਂ ਨੂੰ ਨੁਕਸ਼ਾਨ 25 ਫੀ ਸਦੀ ਤੋਂ ਵੱਧ 50 ਪਰ ਫੀ ਸਦੀ ਤੋਂ ਵੱਧ ਨਹੀਂ ਸੀ। .. 100 ਰੁਪਏ ਪ੍ਰਤੀ ਏਕੜ।

(4) ਪਸ਼ੂਆਂ ਦੇ ਮਰਨ ਤੇ ਗਰਾਂਟ:

(ੳ) ਪ੍ਰਤੀ ਬੈਲ/ਮੱਝ—650 ਰੁਪਏ

(ਅ) ਪ੍ਰਤੀ ਗਾਂ—400 ਰੁਪਏ।

(ੲ) ਪ੍ਰਤੀ ਬੱਕਰੀ/ਭੇਡ—100 ਰੁਪਏ

(5) **ਚਾਰੇ ਲਈ ਗਰਾਂਟ**: 30 ਰੁਪਏ ਪ੍ਰਤੀ ਪਸ਼ੂ ਵੱਧ ਤੋਂ ਵੱਧ 8 ਪਸ਼ੂ ਪ੍ਰਤੀ ਪ੍ਰੀਵਾਰ।

(6) **ਕਮਾਊ ਜੀਅ ਦੇ ਮਰਨ ਤੇ ਗਰਾਂਟ**: 5,000 ਰੁਪਏ ਮਰਨ ਵਾਲੇ ਦੇ ਵਾਰਸਾਂ ਨੂੰ।

(7) **ਆਰਜ਼ੀ ਪਨਾਹ ਲਈ ਗਰਾਂਟ**: 50 ਰੁਪਏ ਪ੍ਰਤੀ ਪ੍ਰੀਵਾਰ ਆਰਜ਼ੀ ਪਨਾਹ ਦੀ ਉਸਾਰੀ ਲਈ।

**ਸ੍ਰੀ ਰਾਮ ਕਿਸ਼ਨ ਕਟਾਰੀਆ**: ਸਪੀਕਰ ਸਾਹਿਬ, ਹੜ੍ਹ ਪੀੜਤਾਂ ਦੀ ਮੱਦਦ ਲਈ ਸਰਕਾਰ ਵਲੋਂ ਬੜੀ ਕਿਰਪਾ ਕੀਤੀ ਗਈ ਹੈ। ਪਰ ਇਸ ਹੜ੍ਹ ਪੀੜਤਾਂ ਦੀ ਸਹਾਇਤਾ ਦੀ ਰਕਮ ਵੰਡਣ ਵਿੱਚ ਮੁਲਾਜ਼ਮਾਂ ਵਲੋਂ ਬੜੀ ਹੇਰਾ ਫੇਰੀ ਕੀਤੀ ਗਈ ਹੈ ਅਤੇ ਲੋਕ ਇਸ ਦੇ ਨਾਲ ਬੜੇ ਅਸੰਤੁਸ਼ਟ ਹਨ ਕਿਉਂਕਿ ਉਨ੍ਹਾਂ ਨੂੰ ਉਨ੍ਹਾਂ ਦਾ ਬਣਦਾ ਹੱਕ ਨਹੀਂ ਮਿਲਿਆ। ਉਨ੍ਹਾਂ ਲੋਕਾਂ ਨੂੰ ਇਹ ਪੇਮੈਂਟ ਮਿਲੀ ਹੈ ਜਿਹੜੇ ਇਸ ਲਈ ਹੱਕਦਾਰ ਵੀ ਨਹੀਂ ਸਨ। ਮੈਂ ਦੱਸਦਾ ਹਾਂ ਕਿ ਬਿਲਕੁਲ ਆਖ਼ਰੀ ਖਸਰਾ ਗਿਰਦਾਵਰੀ ਮੁਲਾਜ਼ਮਾਂ ਨੇ ਲੋਕਾਂ ਦੇ ਨਾਲ ਮਿਲਕੇ ਚੇਂਜ ਕਰ ਦਿੱਤੀ ਅਤੇ ਪੇਮੈਂਟ ਦੇ ਵਿਚ ਅੱਧੋ ਅੱਧੀ ਹਿੱਸਾ ਪੱਤੀ ਕਰ ਲਈ। ਇਕ ਫੈਮਿਲੀ ਨੂੰ ਇਕ ਯੂਨਿਟ ਗਿਣਿਆ ਜਾਣਾ ਸੀ ਔਰ ਇਕ ਯੂਨਿਟ ਨੂੰ 2100 ਰੁਪਏ ਦੀ ਸਹਾਇਤਾ ਮਿਲਣੀ ਸੀ। ਪਰ ਮੁਲਾਜ਼ਮਾਂ ਨੇ ਕੀ ਕੀਤਾ ਕਿ ਬਾਪ ਅਤੇ ਬੇਟਿਆਂ ਦੀ ਲਾਸਟ ਖਸਰਾ ਗਿਰਦਾਵਰੀ ਬਦਲ ਕੇ ਉਨ੍ਹਾਂ ਸਾਰਿਆਂ ਨੂੰ 2,100–2,100 ਰੁਪਿਆ ਦੇ ਦਿੱਤਾ ਅਤੇ ਇਸ ਤਰ੍ਹਾਂ ਅੱਧੇ ਅੱਧੇ ਪੈਸੇ ਲੈ ਲਏ। ਮੇਰੇ ਪਾਸ ਇਸ ਤਰ੍ਹਾਂ ਦੀਆਂ ਸੈਂਕੜੇ ਦਰਖਾਸਤਾਂ ਅਤੇ ਐਫੀਡੇਵਿਟ ਆਏ ਹਨ। ਕੀ ਮਨਿਸਟਰ ਸਾਹਿਬ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ਤਾਕਿ ਜਿਨ੍ਹਾਂ ਮੁਲਾਜ਼ਮਾਂ ਨੇ ਇਸ ਵਿਚ ਹੇਰਾ ਫੇਰੀ ਕੀਤੀ ਹੈ ਉਨ੍ਹਾਂ ਦੇ ਖਿਲਾਫ ਕਾਰਵਾਈ ਹੋ ਸਕੇ? ਮੈਂ ਇਸ ਵਿਚ ਇਨ੍ਹਾਂ ਦੀ ਪੂਰੀ ਮੱਦਦ ਕਰਨ ਲਈ ਵੀ ਤਿਆਰ ਹਾਂ।

**ਮੰਤਰੀ** : ਕਟਾਰੀਆ ਸਾਹਿਬ ਮੇਰੇ ਨੋਟਿਸ ਵਿਚ ਲਿਆਉਣ, ਇਨਕੁਆਇਰੀ ਕਰਾਵਾਂਗੇ। ਜੇ ਉਨ੍ਹਾਂ ਲੋਕਾਂ ਨੇ ਹੇਰਾ ਫੇਰਾ ਕੀਤੀ ਹੋਈ ਤਾਂ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਕੱਲ ਮੇਰਾ ਇਕ ਸਵਾਲ ਨੰ: 862 । ਉਹ ਸਵਾਲ ਇਸ ਸਵਾਲ ਤੋਂ ਛੋਟਾ ਵੀ ਸੀ, ਸੀਮਤ ਵੀ ਸੀ ਪਰ ਉਸ ਨੂੰ ਪੋਸਟਪੋਨ ਕੀਤਾ ਗਿਆ। ਮਾਲ ਮੰਤਰੀ ਜੀ ਹਾਜ਼ਰ ਹਨ। ਕੀ ਉਹ ਦੱਸਣਗੇ ਕਿ ਕਦੋਂ ਤੱਕ ਇਸ ਸਵਾਲ ਦੀ ਤਾਰੀਖ ਵਧਾਈ ਜਾਣਗੇ ਅਤੇ ਅਫਸਰਾਂ ਨੇ ਉਨ੍ਹਾਂ ਨੂੰ ਜਵਾਬ ਕਿਉਂ ਨਹੀਂ ਦਿੱਤਾ ?

**ਸ੍ਰੀ ਸਪੀਕਰ** : ਕਈ ਸਵਾਲ ਬਹੁਤ ਲੰਬੇ ਹੁੰਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਸਵਾਲ ਦਾ ਜਵਾਬ ਦੇਣ ਲਈ 2 ਤਾਰੀਖ ਤੱਕ ਐਕਸਟੈਨਸ਼ਨ ਮੰਗੀ ਗਈ ਹੈ। (ਵਿਘਨ) ਜੇ ਅਫ਼ਸਰਾਂ ਨੇ ਕੋਈ ਕੋਤਾਹੀ ਕੀਤੀ ਹੋਈ, ਹੇਰਾ ਫੇਰੀ ਕੀਤੀ ਹੋਈ ਜਾਂ ਅਸੈਸਮੈਂਟ ਵੇਲੇ ਸਿਰ ਨਾ ਕੀਤੀ ਹੋਈ then action would be taken against those people.

**ਸਰਦਾਰ ਚਰਨਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਜ਼ਿਮੀਂਦਾਰਾਂ ਦੀ ਫਸਲ ਹੜ੍ਹਾਂ ਨਾਲ ਤਬਾਹ ਹੋਈ ਹੈ ਉਨ੍ਹਾਂ ਨੂੰ 300 ਰੁਪਿਆ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦਿੱਤਾ ਹੈ, ਇਹ ਬੜੀ ਚੰਗੀ ਗੱਲ ਹੈ। ਪਰ ਜਿਹੜੇ ਖੇਤਾਂ ਵਿੱਚ ਕੰਮ ਕਰਨ ਵਾਲੇ ਸੀਰੀ ਹੁੰਦੇ ਹਨ ਉਨ੍ਹਾਂ ਨੂੰ ਕੁਝ ਨਹੀਂ ਦਿੱਤਾ ਜਾਂਦਾ। ਸੀਰੀ ਨੇ ਜ਼ਿਮੀਂਦਾਰ ਦੀ ਫਸਲ ਵਿਚੋਂ ਹਿੱਸਾ ਲੈਣਾ ਹੁੰਦਾ ਹੈ ਪਰ ਸਰਕਾਰ ਨੇ ਜ਼ਿਮੀਂਦਾਰ ਨੂੰ ਤਾਂ 300 ਰੁਪਿਆ ਏਕੜ ਦੇ ਹਿਸਾਬ ਨਾਲ ਦਿਤਾ ਹੈ ਪਰ ਸੀਰੀ ਨੂੰ ਕੁਝ ਨਹੀਂ ਦਿੱਤਾ ।ਕੀ ਸਰਕਾਰ ਸੀਰੀ ਨੂੰ ਵੀ ਇਸ ਵਿਚੋਂ ਕੁਝ ਹਿੱਸਾ ਦੇਵੇਗੀ ?

**ਮੰਤਰੀ** : ਜਿਹੜਾ ਸੀਰੀ ਜ਼ਿਮੀਂਦਾਰ ਨਾਲ ਹੁੰਦਾ ਹੈ, ਜ਼ਿਮੀਂਦਾਰ ਦਾ ਭਾਵੇਂ ਕਿੰਨਾ ਹੀ ਕਿਉਂ ਨਾ ਨੁਕਸਾਨ ਹੋ ਜਾਵੇ ਪਰ ਉਹ ਸੀਰੀ ਨੂੰ ਸੰਤੁਸ਼ਟ ਜ਼ਰੂਰ ਕਰਦਾ ਹੈ। ਇਹ ਸਵਾਲ ਹੀ ਨਹੀਂ ਪੈਦਾ ਹੁੰਦਾ ਕਿ ਜ਼ਿਮੀਂਦਾਰ ਆਪਣੇ ਸੀਰੀ ਨੂੰ ਸੰਤੁਸ਼ਟ ਨਾ ਕਰਦਾ ਹੋਵੇ।

**ਸਰਦਾਰ ਕਿਰਪਾਲ ਸਿੰਘ** : ਕਸਬਾਤੀ ਹਲਕਿਆਂ ਵਿਚ ਬਾਰਸ਼ਾਂ ਨਾਲ ਜੋ ਮਕਾਨ ਢੱਠ ਜਾਂਦੇ ਹਨ ਜਾਂ ਜਾਨੀ ਨੁਕਸਾਨ ਹੋ ਜਾਂਦਾ ਹੈ, ਉਸ ਦਾ ਵੀ ਸਰਕਾਰ ਉਨ੍ਹਾਂ ਨੂੰ ਕੁਝ ਦੇਵੇਗੀ ?

**ਮੰਤਰੀ** : ਕਸਬਾਤੀ ਹਲਕਿਆਂ ਅਤੇ ਸ਼ਹਿਰੀ ਹਲਕਿਆਂ ਵਿਚ ਜਿਥੇ ਜਿਥੇ ਨੋਟਿਸ ਵਿਚ ਆਇਆ ਉਨ੍ਹਾਂ ਨੂੰ ਮੁਆਵਜ਼ਾ ਦਿਤਾ ਗਿਆ। ਜੇ ਕਿਤੇ ਨਹੀਂ ਦਿਤਾ ਗਿਆ ਤਾਂ ਇਹ ਨੋਟਿਸ ਵਿਚ ਲਿਆਉਣ, ਅਸੀਂ ਦੇ ਦਿਆਂਗੇ।

**ਸਰਦਾਰ ਚਰਨਜੀਤ ਸਿੰਘ** : ਜਿਹੜਾ ਫਸਲ ਖਰਾਬ ਹੋਣ ਤੇ ਪੈਸਾ ਦਿਤਾ ਜਾਂਦਾ ਹੈ ਇਹ ਬੜੀ ਚੰਗੀ ਗੱਲ ਹੈ । ਪਰ, ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਉਥੇ ਪਿੰਡ ਮੁੰਡਾ ਅਤੇ ਪਿੰਡ ਧੱਟਾ ਵਿਚ ਜਦੋਂ ਪੈਸੇ ਦਿਤੇ ਗਏ ਤਾਂ ਮੌਕੇ ਤੇ ਜਿਹੜੇ ਅਫਸਰ, ਕਾਨੂੰਨਗੋ ਅਤੇ ਪਟਵਾਰੀ ਸੀ ਉਨ੍ਹਾਂ ਨੇ ਲੋਕਾਂ ਨਾਲ ਮਿਲ ਕੇ ਇਸ ਪੈਸੇ ਵਿਚ ਹਿੱਸਾ-ਪੱਤੀ ਕਰ ਲਈ । ਕੀ ਵਜ਼ੀਰ ਸਾਹਿਬ ਇਸ ਚੀਜ਼ ਦੀ ਇਨਕੁਆਇਰੀ ਕਰਕੇ ਉਨ੍ਹਾਂ ਕਸੂਰਵਾਰ ਕਰਮਚਾਰੀਆਂ ਨੂੰ ਸਜ਼ਾ ਦੇਣਗੇ ?

**ਮੰਤਰੀ** : ਮੇਰੇ ਨੋਟਿਸ ਵਿਚ ਲਿਆਓ, ਮੈਂ ਇਨਕੁਆਇਰੀ ਕਰਵਾ ਲਵਾਂਗਾ ।

**ਸ੍ਰੀ ਹਰਬੰਸ ਲਾਲ ਖੰਨਾ** : ਜਿਸ ਤਰ੍ਹਾਂ ਫਲੱਡ ਨਾਲ, ਹੇਲ ਸਟਾਰਮ ਨਾਲ, ਨੈਚੂਰਲ ਕਲੈਮਿਟੀਜ਼ ਨਾਲ ਪਿੰਡਾਂ ਵਿਚ ਕਿਸਾਨਾਂ ਦੀ ਫਸਲ ਆਦਿ ਨੂੰ ਨੁਕਸਾਨ ਹੋ ਜਾਂਦਾ ਹੈ ਤਾਂ ਉਨ੍ਹਾਂ ਨੂੰ

[ਸ੍ਰੀ ਹਰਬੰਸ ਲਾਲ ਖੰਨਾ]
ਰਾਹਤ ਦਿੱਤੀ ਜਾਂਦੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਸ਼ਹਿਰ ਦੇ ਵਿਚ ਕਿਸੇ ਕਾਰਖਾਨੇ ਨੂੰ ਅੱਗ ਲੱਗ ਜਾਵੇ ਅਤੇ ਉਹ ਕਾਰਖਾਨਾ ਇਨਸ਼ੋਅਰਡ ਨਾ ਹੋਵੇ ਤਾਂ ਕੀ ਉਸ ਬਾਰੇ ਵੀ ਸਰਕਾਰ ਕੁਝ ਕਰਨ ਨੂੰ ਤਿਆਰ ਹੈ ?

**ਮੰਤਰੀ** : ਇਸ ਤੇ ਵਿਚਾਰ ਕਰ ਲਿਆ ਜਾਵੇਗਾ ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਹੜ੍ਹ ਪੀੜਤਾਂ ਨੂੰ ਸਹਾਇਤਾ ਦਿੱਤੀ ਗਈ ਹੈ । ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਗਿਆ ਹੈ । ਗੜ੍ਹਿਆਂ ਨਾਲ ਹੋਏ ਨੁਕਸਾਨ ਦਾ ਵੀ ਮੁਆਵਜ਼ਾ ਲੁਧਿਆਣਾ, ਜਲੰਧਰ ਆਦਿ ਵਿਚ ਦਿੱਤਾ ਗਿਆ ਹੈ । ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਲੰਧਰ ਈਸਟ ਬਲਾਕ ਦੇ 11-12 ਪਿੰਡ ਤਬਾਹ ਹੋ ਗਏ ਹਨ । ਉਨ੍ਹਾਂ ਕੋਲ ਚਾਰਾ ਨਹੀਂ ਰਿਹਾ । ਉਥੇ ਲੋਕਾਂ ਨੂੰ ਕਣਕ ਦੀ ਫਸਲ ਦੇ ਤਬਾਹ ਹੋਣ ਦਾ ਤਾਂ ਮੁਆਵਜ਼ਾ ਦਿੱਤਾ ਗਿਆ ਹੈ ਪਰ ਚਾਰੇ ਵਾਸਤੇ ਮੁਆਵਜ਼ਾ ਨਹੀਂ ਦਿੱਤਾ ਗਿਆ । ਕਮਾਦ ਦੀ ਫਸਲ ਵਾਸਤੇ ਮੁਆਵਜ਼ਾ ਨਹੀਂ ਦਿੱਤਾ ਗਿਆ । ਆਲੂਆਂ ਵਾਸਤੇ ਮੁਆਵਜ਼ਾ ਨਹੀਂ ਦਿੱਤਾ ਗਿਆ । ਪਿਛਲੀ ਸਰਕਾਰ ਲੈਂਡਲੈਸ ਲੇਬਰਰ ਨੂੰ 40 ਰੁਪਏ ਪ੍ਰਤੀ ਡੰਗਰ ਦੇ ਹਿਸਾਬ ਨਾਲ ਅਤੇ 200 ਰੁਪਏ ਪ੍ਰਤੀ ਪ੍ਰੀਵਾਰ ਦੇ ਹਿਸਾਬ ਨਾਲ ਦਿੰਦੀ ਸੀ। ਕੀ ਇਹ ਸਰਕਾਰ ਵੀ ਉਸੇ ਤਰ੍ਹਾਂ ਹੀ ਲੈਂਡਲੈਸ ਵਰਕਰਾਂ ਨੂੰ ਸਹਾਇਤਾ ਦੇਣ ਦਾ ਯਤਨ ਕਰੇਗੀ ?

**ਮੰਤਰੀ** : ਇਹ ਨੋਟਿਸ ਵਿਚ ਲਿਆਉਣ, ਜੇ ਕੋਈ ਐਸੀ ਗੱਲ ਹੈ। ਬਾਕੀ ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਬਾਦਲ ਸਾਹਿਬ ਦੀ ਪਹਿਲੀ ਸਰਕਾਰ ਹੈ, ਅਕਾਲੀ-ਜਨਤਾ ਪਾਰਟੀ ਦੀ ਪਹਿਲੀ ਸਰਕਾਰ ਹੈ ਜਿਸ ਨੇ ਫਲੱਡ ਵਾਸਤੇ ਸਹਾਇਤਾ ਅਤੇ ਰਿਲੀਫ ਦਿੱਤਾ ਹੈ । ਗੜੇ ਮਾਰੀ ਵਾਸਤੇ ਸਹਾਇਤਾ ਦਿੱਤੀ ਹੈ। ਇਸ ਸਕੀਮ ਰਾਹੀਂ ਰਿਲੀਫ ਦੇਣੀ ਇਸ ਸਰਕਾਰ ਨੇ ਸ਼ੁਰੂ ਕੀਤੀ ਹੈ। ਇਨ੍ਹਾਂ ਦੀ ਸਰਕਾਰ (ਆਪੋਜੀਸ਼ਨ ਵੱਲ ਇਸ਼ਾਰਾ) ਨੇ ਕੁਝ ਨਹੀਂ ਸੀ ਦਿੱਤਾ ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਸਰਦਾਰ ਚਰਨਜੀਤ ਸਿੰਘ ਨੇ ਪੁੱਛਿਆ ਸੀ ਕਿ ਜ਼ਿਮੀਦਾਰ ਦੀ ਮਾਰੀ ਗਈ ਫਸਲ ਵਾਸਤੇ ਤਾਂ ਮੁਆਵਜ਼ਾ ਦਿੱਤਾ ਜਾਂਦਾ ਹੈ ਪਰ ਸੀਰੀ ਨੂੰ ਕੁਝ ਨਹੀਂ ਦਿੱਤਾ ਜਾਂਦਾ । ਨੁਕਸਾਨ ਸੀਰੀ ਦਾ ਭੀ ਹੁੰਦਾ ਹੈ । ਇਸ ਸੁਆਲ ਨੂੰ ਕਿਉਂ ਟਾਲਿਆ ਜਾ ਰਿਹਾ ਹੈ ? ਇਸ ਦਾ, ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਜਵਾਬ ਦਿਵਾਓ ?

ਮੰਤਰੀ : ਕੋਈ ਐਸੀ ਸ਼ਿਕਾਇਤ ਨੋਟਿਸ ਵਿਚ ਨਹੀਂ ਆਈ । ਜੇ ਕੋਈ ਐਸੀ ਗੱਲ ਹੈ ਤਾਂ ਨੋਟਿਸ ਵਿਚ ਲਿਆਉਣ । (ਵਿਘਨ) ਇਹ ਮੇਰੇ ਨੋਟਿਸ ਵਿਚ ਲਿਆਉਣ ਉਨ੍ਹਾਂ ਲੋਕਾਂ ਦੀ ਜੋ ਵਾਜਬ ਸਹਾਇਤਾ ਬਣਦੀ ਹੋਈ, ਕੀਤੀ ਜਾਵੇਗੀ ।

**ਸਰਦਾਰ ਚਰਨਜੀਤ ਸਿੰਘ** : ਸਪੀਕਰ ਸਾਹਿਬ, ਬੜੀ ਚੰਗੀ ਗੱਲ ਹੈ ਕਿ ਜਿਸ ਜ਼ਿਮੀਦਾਰ ਦੀ ਫਸਲ ਮਾਰੀ ਜਾਂਦੀ ਹੈ ਉਸ ਨੂੰ 300 ਰੁਪਿਆ ਪ੍ਰਤੀ ਏਕੜ ਦੇ ਹਿਸਾਬ ਨਾਲ ਸਰਕਾਰ ਦਿੰਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕੇ ਵਿਚ ਸੀਰੀ ਨੂੰ ਛੇਵਾਂ ਹਿੱਸਾ ਫਸਲ ਵਿਚੋਂ ਦਿੱਤਾ ਜਾਂਦਾ ਹੈ । ਪਰ ਜਦੋਂ ਗੜੇ ਮਾਰ ਹੋ ਜਾਂਦੀ ਹੈ ਤਾਂ ਜ਼ਮੀਨ ਦੇ ਮਾਲਕ ਨੂੰ 300 ਰੁਪਿਆ ਪ੍ਰਤੀ ਏਕੜ ਦੇ ਦਿੱਤਾ ਜਾਂਦਾ ਹੈ ਪਰ ਉਸ ਦੇ ਵਿਚੋਂ ਸੀਰੀ ਨੂੰ ਕੋਈ ਹਿੱਸਾ ਨਹੀਂ ਮਿਲਦਾ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਜ਼ਿਮੀਦਾਰ ਨੂੰ 300 ਰੁਪਿਆ ਪ੍ਰਤੀ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦਿੱਤਾ ਜਾਂਦਾ ਹੈ ਜਾਂ ਤਾਂ ਇਸ ਰਕਮ ਨੂੰ ਵਧਾਓ ਅਤੇ ਇਸ ਰਕਮ ਵਿਚੋਂ ਸੀਰੀ ਨੂੰ ਵੀ ਹਿੱਸਾ ਦਿੱਤਾ ਜਾਵੇ ਅਤੇ ਜਾਂ ਕਾਨੂੰਨ ਦੇ ਮੁਤਾਬਿਕ ਹਦਾਇਤਾਂ ਜਾਰੀ ਕਰਕੇ ਸੀਰੀ ਨੂੰ ਵੀ ਕੁਝ ਸਹਾਇਤਾ ਦਿੱਤੀ ਜਾਵੇ । ਕੀ ਇਹ ਅਜਿਹਾ ਕਰਨ ਵਾਸਤੇ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਿੰਨ ਵਾਰ ਇਸ ਦਾ ਜਵਾਬ ਦਿੱਤਾ ਹੈ । ਮੈਂ ਦੱਸਿਆ ਹੈ ਕਿ ਅਜਿਹੀ ਕੋਈ ਸ਼ਕਾਇਤ ਨਹੀਂ ਆਈ । ਜੇ ਕੋਈ ਹੈ ਤਾਂ ਇਹ ਦੱਸਣ, ਉਨ੍ਹਾਂ ਨੂੰ ਦਿੱਤਾ ਜਾਵੇਗਾ । (ਵਿਘਨ) ਅਜਿਹੀ ਕੋਈ ਸ਼ਿਕਾਇਤ ਨਹੀਂ ਆਈ ।

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋ ਗਏ ।)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਗਲਤ ਬਿਆਨੀ ਕਰ ਰਹੇ ਹਨ । (ਵਿਘਨ)

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜੇ ਸਨ ।)

**Mr. Speaker**: Please take your seats (*Interruptions*)

**ਕਾਮਰੇਡ ਬਲਦੇਵ ਸਿੰਘ ਲੰਬਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਗਲਤ ਜਵਾਬ ਦੇ ਰਹੇ ਹਨ । (ਵਿਘਨ)

**ਸ਼੍ਰੀ ਸਪੀਕਰ** : ਨਹੀਂ ਜੀ, ਤੁਸੀਂ ਬੈਠੋ । Next question please.

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਸਪੀਕਰ ਸਾਹਿਬ, ਇਹ ਮੁਆਵਜ਼ਾ ਦੇਣ ਬਾਰੇ ਸਵਾਲ ਹੈ । ਇਸ ਦਾ ਜਵਾਬ ਦਿਵਾਓ ।

**ਸ਼੍ਰੀ ਸਪੀਕਰ** : ਮੈਂ ਅਗਲਾ ਸਵਾਲ ਕਾਲ ਅਪਾਨ ਕਰ ਲਿਆ ਹੈ । ਸਵਾਨ ਨੰ : 1300.

---

**Fixation of Price of Wheat**

***1300. Sardar Beant Singh** : Will the Minister for Agriculture and Forests be pleased to state—

(a) whether it is a fact that inspite of the assurances of the Government that the prices of wheat will be fixed at sowing time, the Government has still not announced the price, though three months have passed since its sowing ; if so, the reasons for the delay ;

(b) whether the Government is prepared to approach the Central Government to announce the price of wheat by a fixed date ;

(c) the price per quintal the Government contemplates recommending to the Central Government ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਭਾਰਤ ਸਰਕਾਰ ਨੇ ਕਣਕ ਦੇ ਸਮਰਥਨ ਮੁੱਲ ਦਾ ਐਲਾਨ ਕਰ ਦਿੱਤਾ ਹੈ ।

(ਅ) ਰਾਜ ਸਰਕਾਰ ਭਾਰਤ ਸਰਕਾਰ ਨੂੰ ਬਿਜਾਈ ਤੋਂ ਪਹਿਲਾਂ ਹੀ ਸਮਰਥਨ ਮੁਲ ਐਲਾਨ ਕਰਨ ਲਈ ਪਹੁੰਚ ਕਰ ਚੁੱਕੀ ਹੈ ।

(ੲ) ਰਾਜ ਸਰਕਾਰ ਨੇ 127.50 ਰੁਪਏ ਪ੍ਰਤੀਕੁਇੰਟਲ ਕਣਕ ਦਾ ਸਮਰਥਨ ਮੁੱਲ ਨੀਯਤ ਕਰਨ ਵਾਸਤੇ ਸਿਫਾਰਸ਼ ਕੀਤੀ ਸੀ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਦਰਅਸਲ ਮੇਰਾ ਇਹ ਸਵਾਲ ਪਿਛਲੇ ਸੈਸ਼ਨ ਵਿਚ ਨਹੀਂ ਆ ਸਕਿਆ (ਵਿਘਨ) ਕਣਕ ਦਾ ਭਾਅ 12 ਅਪ੍ਰੈਲ ਨੂੰ ਮੁਕੱਰਰ ਹੋਇਆ ਜਦੋਂ ਕਿ ਕਣਕ ਦੀ ਕਟਾਈ ਦੀ ਤਿਆਰੀ ਹੁੰਦੀ ਹੈ । ਸਪੀਕਰ ਸਾਹਿਬ, ਮੇਰਾ ਸਪੈਸੀਫਿਕ ਸਵਾਲ ਇਹ ਸੀ ਕਿ ਕੀ

[ਸਰਦਾਰ ਬੇਅੰਤ ਸਿੰਘ]

ਫਸਲ ਬੀਜਣ ਤੋਂ ਪਹਿਲਾਂ ਉਸ ਦਾ ਭਾਅ ਅਨਾਊਂਸ ਹੋ ਜਾਵੇਗਾ ? ਪਰ ਐਤਕੀਂ ਅਜਿਹਾ ਨਹੀਂ ਹੋਇਆ । ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਹਰ ਇਕ ਫਸਲ ਬੀਜਣ ਤੋਂ ਪਹਿਲਾਂ, ਜਿਸ ਤਰ੍ਹਾਂ ਖਰੀਫ ਦੀ ਫਸਲ, ਮੱਕੀ, ਚੌਲ ਆਦਿ ਦੀ ਫਸਲ ਬੀਜਣ ਤੋਂ ਪਹਿਲਾਂ ਉਸ ਦਾ ਭਾਅ ਮੁਕੱਰਰ ਕਰਨਗੇ ? ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਕਿ 127 ਰੁਪਏ ਕੁਇੰਟਲ ਅਸੀਂ ਕਣਕ ਦਾ ਭਾਅ ਰਿਕੁਮੈਂਡ ਕੀਤਾ ਸੀ ਪਰ ਅਖਬਾਰਾਂ ਵਿਚ ਇਹ ਆਇਆ ਸੀ ਕਿ ਇਨ੍ਹਾਂ ਨੇ 131 ਰੁਪਏ 50 ਪੈਸੇ ਕੁਇੰਟਲ ਰਿਕੁਮੈਂਡ ਕੀਤਾ ਸੀ । ਪਰ ਸਾਨੂੰ ਹੁਣ ਕਣਕ ਦਾ ਭਾਅ 115 ਰੁਪਏ ਕੁਇੰਟਲ ਮਿਲਿਆ ਹੈ । ਇਸ ਬਾਰੇ ਜ਼ਿਮੀਦਾਰਾਂ ਵਿਚ ਬੜੀ ਚਿੰਤਾ ਹੈ । ਕੀ ਇਹ ਕੋਸ਼ਿਸ਼ ਕਰਕੇ ਜ਼ਿਮੀਦਾਰ ਨੂੰ ਹੋਰ ਚੰਗੇ ਭਾਅ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਅੱਛੇ ਭਾਅ ਦਿਵਾਉਣ ਲਈ ਸਾਡੇ ਯਤਨ ਪਹਿਲਾਂ ਹੀ ਜਾਰੀ ਹਨ ਔਰ ਬਿਜਾਈ ਤੋਂ ਪਹਿਲਾਂ ਵੀ ਭਾਅ ਨਿਯਤ ਕਰਵਾਉਣ ਲਈ ਵੀ ਸਾਡੀ ਕੋਸ਼ਿਸ਼ ਜਾਰੀ ਹੈ। ਹੁਣੇ ਹੀ ਝੋਨੇ ਬਾਰੇ ਆਫੀਸ਼ੀਅਲ ਲੈਵਲ ਤੇ ਗੱਲ ਹੋ ਚੁਕੀ ਹੈ ਅਤੇ ਛੇਤੀ ਹੀ ਮਨਿਸਟਰ ਲੈਵਲ ਤੇ ਵੀ ਗੱਲ ਬਾਤ ਹੋ ਜਾਵੇਗੀ । ਵੈਸੇ ਰੇਟ ਤਾਂ ਫਿਕਸ ਸੈਂਟਰ ਦੀ ਸਰਕਾਰ ਨੇ ਕਰਨੇ ਹਨ । ਸਾਡੇ ਤਾਂ ਯਤਨ ਹੀ ਹਨ ਔਰ ਉਮੀਦ ਹੈ ਕਿ ਅਸੀਂ ਆਪਣੇ ਯਤਨਾਂ ਵਿਚ ਕਾਮਯਾਬ ਹੋ ਜਾਵਾਂਗੇ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਵਿਦ ਡਿਊ ਰਿਸਪੈਕਟ ਮਨਿਸਟਰ ਸਾਹਿਬ ਦਾ ਇਹ ਕੁਐਸਚਨ ਦਾ ਇਹ ਜਵਾਬ ਕਿ 'ਕੋਸ਼ਿਸ਼ ਕਰਾਂਗਾ' ਇਹ ਵੇਗ ਹੈ । ਮਨਿਸਟਰ ਸਾਹਿਬ ਮੈਨੂੰ ਇਸ ਗੱਲ ਲਈ ਮੁਆਫੀ ਦੇਣ ਉਹ ਸਪੈਸੀਫਿਕਲੀ ਦੱਸਣ ਕਿ ਅਸੀਂ ਕੀ ਕੀਤਾ ਹੈ ਕਿਉਂਕਿ ਮੈਨੂੰ ਖਦਸ਼ਾ ਹੈ ਕਿ ਐਤਕੀਂ ਸਾਡੇ ਚਾਵਲ ਚੁੱਕੇ ਨਹੀਂ ਜਾਣੇ............(ਵਿਘਨ)

**ਇੱਕ ਆਵਾਜ਼**: ਤੇਰੇ ਚੁੱਕ ਲਵਾਂਗੇ ।

**ਸਰਦਾਰ ਬੇਅੰਤ ਸਿੰਘ** : ਇਸ ਗੱਲ ਦੀ ਆਮ ਅਫਵਾਹ ਹੈ ਕਿ ਐਤਕੀਂ ਚਾਵਲ ਚੁੱਕੇ ਨਹੀਂ ਜਾਣੇ । ਇਸ ਦੇ ਵਿਚ ਤੇਰੇ ਮੇਰੇ ਦਾ ਸਵਾਲ ਨਹੀਂ । ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਚੌਲਾਂ ਦਾ ਭਾਅ ਜਾਂ ਮੱਕੀ ਦਾ ਭਾਅ ਜਾਂ ਹੋਰ ਚੀਜ਼ਾਂ ਦੇ ਜਿਹੜੇ ਭਾਅ ਹਨ ਕੀ ਉਹ ਬਿਜਾਈ ਤੋਂ ਪਹਿਲਾਂ ਹੀ ਡੈਫੀਨਿਟਲੀ ਫਿਕਸ ਕਰਵਾਉਣਗੇ ਅਤੇ ਕੀ ਚੰਗੇ ਭਾਅ ਮੰਗਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਹੈ ਕਿ ਸਪੀਚ ਹੈ । ਸਾਨੂੰ ਤਾਂ ਬੋਲਣ ਹੀ ਨਹੀਂ ਦਿੰਦੇ, ਆਪ ਹੀ ਬੋਲੀ ਜਾਂਦੇ ਹਨ । ਇਹ ਸਾਬਕਾ ਸਪੀਕਰ ਸਾਹਿਬ ਸਾਹਮਣੇ ਬੈਠੇ ਹਨ ਇਹ ਤਾਂ ਸਾਨੂੰ ਉਦੋਂ ਵੀ ਨਹੀਂ ਸੀ ਬੋਲਣ ਦਿੰਦੇ ।

**ਡਾਕਟਰ ਕੇਵਲ ਕ੍ਰਿਸ਼ਨ** (ਬੈਠੇ ਬੈਠੇ) :--ਉਦੋਂ ਕਿੰਨਾ ਰੌਲਾ ਪਾਉਂਦੇ ਸੀ । ਤੁਸੀਂ ਤਾਂ ਬਹੁਤ ਜ਼ਿਆਦਾ ਬੋਲਦੇ ਸੀ । (ਵਿਘਨ)

**ਮੰਤਰੀ** : ਸਪੀਕਰ ਸਾਹਿਬ , ਜੋ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ਉਸ ਦੇ ਬਾਰੇ ਮੈਂ ਪਹਿਲਾਂ ਹੀ ਕਿਹਾ ਹੈ ਕਿ ਇਹ ਗੱਲ ਸੈਂਟਰਲ ਗੌਰਮਿੰਟ ਨਾਲ ਤੱਲਕ ਰੱਖਦੀ ਹੈ । ਮੈਂ ਸਪੈਸ਼ੀਫਿਕਲੀ ਕਿਹਾ ਹੈ ਕਿ ਸਾਡੇ ਯਤਨ ਹੁਣ ਤੋਂ ਨਹੀਂ ਪਹਿਲਾਂ ਤੋਂ ਹੀ ਜਾਰੀ ਹਨ । ਇਨ੍ਹਾਂ ਨੇ 30 ਸਾਲਾਂ ਵਿਚ ਕਦੇ ਕੋਈ ਪਹਿਲਾਂ ਮੀਟਿੰਗ ਹੀ ਨਹੀਂ ਸੀ ਕੀਤੀ, ਬਾਅਦ ਵਿਚ ਹੀ ਗਲ ਸ਼ੁਰੂ ਕਰਦੇ ਸੀ । ਮੈਂ ਦੱਸਿਆ ਹੈ ਕਿ ਆਫੀਸ਼ੀਅਲ ਲੈਵਲ ਤੇ ਗੱਲ ਹੋ ਚੁੱਕੀ ਹੈ ਅਤੇ ਮਨਿਸਟਰ ਲੈਵਲ ਤੇ ਵੀ ਜਲਦੀ ਹੋ ਜਾਵੇਗੀ । ਮੇਰਾ ਖਿਆਲ ਹੈ ਕਿ ਸਾਡੇ ਯਤਨ ਕਾਮਯਾਬ ਹੋਣਗੇ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਣਕ ਦਾ ਰੇਟ 127 ਰੁਪਏ 50 ਪੈਸੇ ਕੁਇੰਟਲ ਰਿਕੁਮੈਂਡ ਕਰਕੇ ਭੇਜਿਆ ਸੀ ਪਰ ਕਣਕ ਦਾ ਭਾਅ 115 ਰੁਪਏ ਕੁਇੰਟਲ ਮੁਕੱਰਰ ਹੋਇਆ ਹੈ । ਕੀ ਮਨਿਸਟਰ ਸਾਹਿਬ ਇਸ ਗੱਲ ਦੀ ਐਸ਼ੋਰੈਂਸ ਹਾਊਸ ਨੂੰ ਦਿਵਾਉਣਗੇ ਕਿ ਜ਼ਿਮੀਦਾਰ ਦੀ ਕਣਕ 115 ਰੁਪਏ ਨੂੰ ਜ਼ਰੂਰ ਵਿਕੇਗੀ ਅਤੇ ਕੁਆਲਿਟੀ ਕੱਟ ਨਾਲ ਸਾਡਾ ਛੋਟਾ ਕਿਸਾਨ ਜਿਹੜਾ ਹੈ, ਵੀਕਰ ਸੈਕਸ਼ਨ ਜਿਹੜਾ ਹੈ ਉਹ ਲੁਟਿਆ ਨਹੀਂ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਜੇ ਕੁਆਲਿਟੀ ਠੀਕ ਹੋਵੇਗੀ ਤਾਂ ਸਾਡੇ ਪੂਰੇ ਯਤਨ ਹੋਣਗੇ ਕਿ ਕਿਸਾਨ ਨੂੰ ਪੂਰੇ ਭਾਅ ਪੰਜਾਬ ਵਿਚ ਮਿਲਣ । (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਨ੍ਹਾਂ ਨੇ ਕਣਕ ਦਾ ਰੇਟ 127 ਰੁਪਏ 50 ਪੈਸੇ ਕੁਵਿੰਟਲ ਰਿਕੁਮੈਂਡ ਕੀਤਾ ਸੀ ਪਰ ਸੈਂਟਰਲ ਸਰਕਾਰ ਨੇ ਉਸ ਦਾ ਰੇਟ 115 ਰੁਪਏ ਕੁਇੰਟਲ ਫਿਕਸ ਕੀਤਾ ਹੈ । ਕੀ ਸੈਂਟਰਲ ਸਰਕਾਰ ਨੇ ਜੋ ਰੇਟ ਫਿਕਸ ਕੀਤਾ ਹੈ ਉਸ ਨੂੰ ਇਹ ਸਰਕਾਰ ਵਾਜਿਬ ਸਮਝਦੀ ਹੈ ਜਾਂ ਨਹੀਂ; ਜੇ ਵਾਜਿਬ ਨਹੀਂ ਸਮਝਦੀ ਤਾਂ ਇਹ ਕੀ ਸਟੈਪਸ ਉਠਾ ਰਹੇ ਹਨ ?

**ਇਕ ਆਵਾਜ਼** : ਜੋ ਤੁਸੀਂ ਉਠਾਉਂਦੇ ਸੀ ।

ਸਰਦਾਰ ਗੁਰਦਰਸ਼ਨ ਸਿੰਘ : ਅਸੀਂ ਤਾਂ ਬੋਨਸ ਵੀ ਦਿੰਦੇ ਸੀ ।

**ਮੰਤਰੀ** : ਸਪੀਕਰ ਸਾਹਿਬ, ਇਹ ਚੀਜ਼ ਕੋਈ ਪਹਿਲੀ ਵਾਰ ਨਹੀਂ ਹੋਈ, ਹਰ ਵੇਲੇ ਇਸ ਤਰ੍ਹਾਂ ਹੀ ਹੁੰਦਾ ਰਿਹਾ ਹੈ । ਰੇਟ ਮੰਗਿਆ ਬਹੁਤ ਜਾਂਦਾ ਸੀ ਪਰ ਘੱਟ ਮਿਲਦਾ ਰਿਹਾ ਹੈ । ਸਾਡੇ ਮੰਗੇ ਹੋਏ ਰੇਟ ਅਤੇ ਫਿਕਸ ਹੋਏ ਰੇਟ ਵਿਚ ਬਹੁਤ ਥੋੜ੍ਹਾ ਫਰਕ ਹੈ ਔਰ ਉਨ੍ਹਾਂ ਨੇ ਕਿਸਾਨਾਂ ਨਾਲ ਬੜੀ ਹਮਦਰਦੀ ਕੀਤੀ ਹੈ । ਨਾਲ ਹੀ ਖਾਦਾਂ ਵਗੈਰਾ ਦੇ ਰੇਟ ਵੀ ਘਟਾਏ ਹਨ ਤਾਂ ਕਿ ਕਿਸਾਨਾਂ ਨੂੰ ਸਹੂਲਤ ਮਿਲ ਸਕੇ ।

**Sardar Gurdarshan Singh** : My specific question has not been replied. My question is whether the Government is satisfied with the price fixed by the Central Government. I seek your protection.

**Mr. Speaker** : You should read between the lines.

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਇਲਮ ਵਿਚ ਹੈ ਕਿ ਜਿਹੜੀ ਹੁਣ ਕਣਕ ਮੰਡੀਆਂ ਵਿਚ ਆਉਂਦੀ ਹੈ ਉਹ 107 ਰੁਪਏ ਕੁਇੰਟਲ ਨੂੰ ਖਰੀਦੀ ਜਾ ਰਹੀ ਹੈ ਜਦ ਕਿ ਕਣਕ ਦਾ ਭਾਅ 115 ਰੁਪਏ ਕੁਇੰਟਲ ਇਨ੍ਹਾਂ ਨੇ ਮੁਕੱਰਰ ਕੀਤਾ ਹੋਇਆ ਹੈ । ਸਰਕਾਰ ਇਸ ਦੇ ਬਾਰੇ ਕੀ ਕੋਈ ਕਦਮ ਚੁੱਕ ਰਹੀ ਹੈ ਕਿ ਕਿਸਾਨਾਂ ਨੂੰ ਰੇਟ ਘੱਟੋ ਘੱਟ 115 ਰੁਪਏ ਕੁਇੰਟਲ ਮਿਲ ਸਕੇ ਅਤੇ ਇਸ ਤੋਂ ਘੱਟ ਰੇਟ ਉਸ ਨੂੰ ਨਾ ਮਿਲੇ ?

**ਮੰਤਰੀ** : ਸਪੀਕਰ ਸਾਹਿਬ, ਜੇ ਕੁਆਲਿਟੀ ਠੀਕ ਹੋਵੇਗੀ ਤਾਂ ਜ਼ਰੂਰ 115 ਰੁਪਏ ਰੇਟ ਦੇਵਾਂਗੇ ਕੋਈ ਮੁਆਇਸ਼ਚਰ ਵਗੈਰਾ ਜ਼ਿਆਦਾ ਨਾ ਹੋਵੇ । (ਸਰਦਾਰ ਉਮਰਾਓ ਸਿੰਘ ਜੀ ਵੱਲੋਂ ਵਿਘਨ) ਤੁਸੀਂ ਤਾਂ ਵਕਾਲਤ ਕਰਦੇ ਹੋ, ਖੇਤੀ ਤਾਂ ਕਰਦੇ ਨਹੀਂ । ਤੁਹਾਨੂੰ ਕੀ ਪਤਾ ਇਨ੍ਹਾਂ ਗੱਲਾਂ ਦਾ ।

**ਸਰਦਾਰ ਉਮਰਾਓ ਸਿੰਘ** : ਜੇ ਤੁਹਾਡੇ ਵਰਗੇ ਖੇਤੀਬਾੜੀ ਮੰਤਰੀ ਰਹੇ ਤਾਂ ਪੰਜਾਬ ਦਾ ਬੇੜਾ ਤਰ ਗਿਆ ਸਮਝੋ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਜਿਹੜੇ ਕਣਕ ਦੇ ਰਖਵਾਲੇ ਹਨ ਉਨ੍ਹਾਂ ਦੇ ਕੇਸ ਬਾਰੇ ਜਸਟਿਸ ਗੁਰਦੇਵ ਸਿੰਘ ਇਨਕੁਆਇਰੀ ਕਰ ਰਿਹਾ ਹੈ । ਉਸ ਦੀ ਰਿਪੋਰਟ ਆਉਣ ਤੇ ਪਤਾ ਲੱਗ ਜਾਵੇਗਾ । ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਫ. ਸੀ. ਆਈ. ਵਾਲੇ ਕਣਕ ਦੀ ਖਰੀਦ ਕਰ ਨਹੀਂ ਰਹੇ ਜਿਸ ਤਰ੍ਹਾਂ ਸਰਹਿੰਦ ਬਲਾਕ ਵਿਚ ਸ਼ਮਸਪੁਰ ਹੈ ਉਥੇ ਪ੍ਰਚੇਜ਼ ਨਹੀਂ ਹੋ ਰਹੀ । ਮੈਨੂੰ ਤਾਰ ਆਈ ਹੈ ਕਿ ਕਣਕ ਐਫ. ਸੀ. ਆਈ. ਚੁੱਕ ਨਹੀਂ ਰਹੀ, ਬਾਰਦਾਨੇ ਦੀ ਸ਼ਾਰਟੇਜ ਕਰਕੇ ਉਹ ਚੁੱਕ ਨਹੀਂ ਰਹੀ । ਕੀ ਮਨਿਸਟਰ ਸਾਹਿਬ ਇਸ ਦੇ ਲਈ ਕੋਈ ਐਸ਼ੋਰੈਂਸ ਦਿਵਾਉਣਗੇ ਕਿ ਪ੍ਰਚੇਜ਼ ਕੀਤੀ ਜਾਵੇਗੀ ਅਤੇ ਕਿਸਾਨਾਂ ਨੂੰ ਪੂਰਾ ਰੇਟ ਦਿਵਾਇਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਕਣਕ ਦੀ ਖਰੀਦ ਬਾਰੇ ਗੱਲ ਕੀਤੀ ਹੈ ਮੈਂ ਉਸ ਸਬੰਧ ਵਿਚ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਹ ਪੂਰੀ ਤਰ੍ਹਾਂ ਕਰਵਾਵਾਂਗੇ ਅਤੇ ਪੂਰੇ ਭਾਅ ਦਿਵਾਵਾਂਗੇ, ਇਸ ਦੇ ਲਈ ਅਸੀਂ ਹਰ ਸੰਭਵ ਯਤਨ ਕਰਾਂਗੇ । ਬਾਕੀ ਜਿਹੜਾ ਇਨ੍ਹਾਂ ਨੇ ਸਕੈਂਡਲ ਬਾਰੇ ਕਿਹਾ ਹੈ ਉਹ ਕੇਸ ਚੀਫ ਮਨਿਸਟਰ ਸਾਹਿਬ ਨੇ ਗੁਰਦੇਵ ਸਿੰਘ ਕਮਿਸ਼ਨ ਨੂੰ ਦਿੱਤਾ ਹੈ । (ਵਿਘਨ)

**ਸ੍ਰੀ ਸਪੀਕਰ** : : ਮੈਂ ਆਪ 114 ਰੁਪਏ ਵੇਚੀ ਹੈ, ਇਹ ਰਹਿਣ ਦਿਓ ਤੁਸੀਂ । (ਵਿਘਨ)

**ਇਕ ਆਵਾਜ਼** : ਤੁਸੀਂ, ਸਪੀਕਰ ਸਾਹਿਬ, ਆਪ ਹੀ ਦੇਖ ਲਿਆ ਹੈ ਕਿ ਕੀ ਹਾਲ ਹੈ ?

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਹ (ਵਿਰੋਧੀ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਕਹਿੰਦੇ ਹਨ ਕਿ ਸੀਜ਼ਨ ਤੋਂ ਪਹਿਲਾਂ ਹੀ ਭਾਅ ਮੁਕੱਰਰ ਹੋਣਾ ਚਾਹੀਦਾ ਹੈ, ਮੈਂ ਤੁਹਾਡੇ ਦੁਆਰਾ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਦੋਂ ਪ੍ਰੋਕਿਓਰਮੈਂਟ ਸ਼ੁਰੂ ਹੁੰਦੀ ਹੈ ਕੀ ਇਹ ਰਸਮੋ ਰਿਵਾਜ ਪਹਿਲਾਂ ਦਾ ਹੀ ਬਣਿਆ ਹੋਇਆ ਹੈ ਕਿ ਅਗਲੇ ਸੀਜ਼ਨ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਭਾਅ ਮੁਕੱਰਰ ਕਰਾਉਣਾ ਹੈ ਜਾਂ ਇਹ ਨਵਾਂ ਮੁਤਾਲਬਾ ਕਰਨਾ ਹੈ ?

**ਮੰਤਰੀ** : ਨਵਾਂ ਮੁਤਾਲਬਾ ਕਰਨ ਵਾਲੇ ਅਸੀਂ ਹੁੰਦੇ ਸੀ । (ਹਾਸਾ) (ਵਿਘਨ) ਇਨ੍ਹਾਂ ਨੇ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਤਾਂ ਕਦੇ ਕੋਈ ਨਹੀਂ ਸੀ ਕੀਤਾ । ਹੁਣ ਵੀ ਅਸੀਂ ਹੀ ਪਹਿਲਾਂ ਯਤਨ ਕਰ ਰਹੇ ਹਾਂ ।

---

**Starred Question No. *1283.**

**Mr. Speaker** : Extension has been asked for in respect of Starred Question No. 1283.

---

**Fire in the Workshop of the Pepsu Road Transport Corporation**

***1432. Sardar Dalip Singh Pandhi**: Will the Minister of State for Transport, Tourism and Sports be pleased to state :—

(a) whether a fire broke out in the workshop of the Pepsu Road Transport Corporation during the month of February, 1979; if so, the details of loss, if any, caused together with the cause of fire ;

(b) if the reply to (a) above be in the affirmative the persons held responsible for the said fire and the total loss caused as a result thereof ?

---

*For Starred Question No. 1283 and reply thereto please see Debate dated 2nd May, 1979 (Afternoon Sitting)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ ਜੀ। ਮਿਤੀ 6 ਫਰਵਰੀ, 1979 ਦੀ ਰਾਤ ਨੂੰ ਪੀ.ਆਰ.ਟੀ.ਸੀ. ਦੀ ਵਰਕਸ਼ਾਪ ਵਿਚ ਟਾਇਰ ਰੀਟਰੇਡਿੰਗ ਪਲਾਂਟ ਨੂੰ ਅੱਗ ਲੱਗੀ ਸੀ ਜਿਸ ਨਾਲ ਤਕਰੀਬਨ ਇਕ ਲਖ ਰੁਪਏ ਦਾ ਨੁਕਸਾਨ ਹੋਇਆ ਅਤੇ ਇਕ ਕਾਮੇ ਸ੍ਰੀ ਮੰਗਾ ਰਾਮ ਦੀ ਇਸ ਹਾਦਸੇ ਵਿਚ ਮੌਤ ਹੋ ਗਈ।

(ਅ) ਇਸ ਹਾਦਸੇ ਦਾ ਕਾਰਨ ਜਾਣਨ ਲਈ ਜ਼ਿਲ੍ਹਾ ਮੈਜਿਸਟ੍ਰੇਟ ਪਟਿਆਲਾ ਨੇ ਮੈਜਿਸਟ੍ਰੀਰੀਅਲ ਪੜਤਾਲ ਦੇ ਹੁਕਮ ਜਾਰੀ ਕਰ ਦਿੱਤੇ। ਇਨਕੁਆਰੀ ਅਫ਼ਸਰ ਨੇ ਹਾਲੇ ਰਿਪੋਰਟ ਨਹੀਂ ਦਿੱਤੀ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ, ਦੱਸਣਗੇ ਕਿ ਅੱਗ ਲੱਗਣ ਦੇ ਕਾਰਨ ਕੀ ਸਨ ? ਕਿਧਰੇ ਇਹ ਗੱਲ ਤਾਂ ਨਹੀਂ ਕਿ ਉਥੇ ਅੱਗ ਬੁਝਾਉਣ ਦੇ ਪ੍ਰਬੰਧ ਠੀਕ ਨਹੀਂ ਸੀ ? ਇਸ ਹਾਦਸੇ ਵਿਚ ਇਕ ਬੰਦਾ ਮਰ ਗਿਆ ਪਰ ਉਸ ਦੇ ਬਾਰੇ ਕੁਝ ਦੱਸਿਆ ਹੀ ਨਹੀਂ ਗਿਆ ਕਿ ਕੋਈ ਕੇਸ ਦਰਜ ਕਰਵਾਇਆ ਹੈ ਜਾਂ ਕੀ ਕੀਤਾ ਹੈ ? ਇਕ ਹੋਰ ਬੰਦਾ ਹੈ ਜਿਸ ਦੀ ਲੱਤ ਟੁਟ ਗਈ ਸੀ। ਉਸ ਦਾ ਵੀ ਕੋਈ ਰਿਪੋਰਟ ਵਿਚ ਜ਼ਿਕਰ ਨਹੀਂ। ਫਿਰ, ਸਪੀਕਰ ਸਾਹਿਬ, ਵਰਕਸ਼ਾਪ ਦੇ ਵਿਚ ਇਹੋ ਜਿਹੀ ਦੁਰਘਟਨਾ ਨੂੰ ਰੋਕਣ ਲਈ ਕੋਈ ਸੇਫਟੀ ਮਯੀਅਰਜ਼ ਵੀ ਨਹੀਂ ਲਏ ਗਏ ਹਨ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਕੋਈ ਇਹੋ ਜਿਹਾ ਪ੍ਰਬੰਧ ਕਰਨਗੇ ਤਾਂ ਕਿ ਅੱਗੇ ਨੂੰ ਇਸ ਤਰ੍ਹਾਂ ਅੱਗ ਨਾ ਲੱਗੇ ? ਇਸ ਬਾਰੇ ਮਨਿਸਟਰ ਸਾਹਿਬ ਨੇ ਕੀ ਸਟੈਪਸ ਲਏ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅੱਗ ਲੱਗਣ ਦੇ ਕਾਰਨ ਕੀ ਸਨ, ਇਹ ਤਾਂ ਇਨਕੁਆਇਰੀ ਤੋਂ ਬਾਅਦ ਹੀ ਪਤਾ ਲਗ ਸਕਦਾ ਹੈ। ਇਨਕੁਆਇਰੀ ਹੋ ਰਹੀ ਹੈ। ਹਾਲੀਂ ਉਸ ਦੀ ਰਿਪੋਰਟ ਸਾਡੇ ਕੋਲ ਨਹੀਂ ਆਈ। ਬਾਕੀ, ਪ੍ਰਬੰਧ ਤਾਂ ਹਮੇਸ਼ਾਂ ਹੀ ਕੀਤੇ ਜਾਂਦੇ ਹਨ ਪਰ ਕਈ ਥਾਂ ਇਹੋ ਜਿਹੇ ਹਾਦਸੇ ਹੁੰਦੇ ਆਏ ਹਨ ਅਤੇ ਹੋ ਵੀ ਸਕਦੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਜਦੋਂ ਅੱਗ ਲੱਗੀ ਸੀ ਤਾਂ ਮੈਂ ਮੌਕੇ ਤੇ ਗਿਆ ਸੀ ਔਰ ਸਾਰੇ ਕਰਮਚਾਰੀਆਂ ਨੇ ਕਿਹਾ ਕਿ ਇਥੇ ਕੋਈ ਪ੍ਰਬੰਧ ਨਹੀਂ ਹੈ। ਟੈਲੀਫੋਨ ਰਾਹੀਂ ਇਤਲਾਹ ਵੀ ਦਿੱਤੀ ਹੋਈ ਹੈ। ਔਰ ਇਥੋਂ ਤੱਕ ਕਿ ਫਾਇਰ ਬਰੀਗੇਡ ਵੀ ਚੰਡੀਗੜ੍ਹ ਤੋਂ ਮੰਗਵਾਇਆ ਗਿਆ ਹੈ। ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਰੋਜ਼ ਹੀ ਵਰਕਸ਼ਾਪਾਂ ਵਿਚ ਬੱਸਾਂ ਫੁਕਦੀਆਂ ਹਨ, ਅੱਗੇ ਨੂੰ ਕੀ ਕਾਰਵਾਈ ਕੀਤੀ ਗਈ ਹੈ ਤਾਂ ਕਿ ਇਸ ਤਰ੍ਹਾਂ ਅੱਗਾਂ ਨਾ ਲੱਗਿਆ ਕਰਨ। ਅੱਗੇ ਵਾਸਤੇ ਕੀ ਕੋਈ ਪ੍ਰਬੰਧ ਕੀਤਾ ਗਿਆ ਹੈ ਕਿਉਂਕਿ ਇਨ੍ਹਾਂ ਗੱਲਾਂ ਨਾਲ ਸਟੇਟ ਐਕਸਚੈਕਰ ਤੇ ਬਹੁਤ ਭਾਰੀ ਬੋਝ ਪੈਂਦਾ ਹੈ। ਹੁਣ ਵੀ ਇਕ ਲੱਖ ਰੁਪਏ ਦਾ ਨੁਕਸਾਨ ਹੋਇਆ ਦੱਸਿਆ ਗਿਆ ਹੈ। ਜਿਸ ਦੀ ਅਣਗਹਿਲੀ ਨਾਲ ਇਹ ਨੁਕਸਾਨ ਹੋਇਆ ਹੈ ਕੀ ਉਸ ਤੇ ਕੋਈ ਜ਼ਿੰਮੇਵਾਰੀ ਫਿਕਸ ਕਰਨਗੇ ਅਤੇ ਅੱਗੇ ਨੂੰ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਉਥੇ ਤਾਂ ਬਲਕਿ ਜੀ. ਐਮ. ਨੇ ਆਪ ਜਾ ਕੇ ਅੱਗ ਬੁਝਾਉਣ ਦੇ ਯਤਨ ਕੀਤੇ ਹਨ। ਪ੍ਰਬੰਧ ਤਾਂ ਸਾਡੇ ਅੱਗੇ ਹੀ ਹਨ। ਜਿਥੋਂ ਤੱਕ ਜ਼ਿੰਮੇਵਾਰੀ ਫਿਕਸ ਕਰਨ ਦੀ ਗੱਲ ਹੈ, ਮੈਂ ਪਹਿਲਾਂ ਹੀ ਕਿਹਾ ਹੈ ਕਿ ਇਨਕੁਆਇਰੀ ਤੋਂ ਬਾਅਦ ਪਤਾ ਲੱਗੇਗਾ ਅਤੇ ਜਿਸ ਦੇ ਖਿਲਾਫ ਕੋਈ ਗੱਲ ਬਣਦੀ ਹੋਵੇਗੀ, ਉਸ ਦੇ ਖਿਲਾਫ ਜ਼ਰੂਰ ਐਕਸ਼ਨ ਲਵਾਂਗੇ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਜਿਹੜੀ ਗੱਲ ਪਾਂਧੀ ਸਾਹਿਬ ਨੇ ਕਹੀ ਹੈ ਵਜ਼ੀਰ ਸਾਹਿਬ ਉਸ ਦਾ ਜਵਾਬ ਦੇ ਨਹੀਂ ਰਹੇ। ਇਕ ਸਪੈਸੀਫਿਕ ਕੁਐਸਚਨ ਕੀਤਾ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਗਿਆ ਹੈ ਕਿ ਇਸ ਦੇ ਨਾਲ ਇਕ ਲੱਖ ਰੁਪਏ ਦਾ ਨੁਕਸਾਨ ਹੋਇਆ ਹੈ, ਇਕ ਵਰਕਰ ਮਰ ਗਿਆ ਹੈ ਅਤੇ ਇਕ ਦੀ ਲੱਤ ਟੁਟ ਗਈ ਹੈ । ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਅੱਗ ਬੁਝਾਉਣ ਦੇ ਪ੍ਰਬੰਧ ਪਹਿਲਾਂ ਸਨ ਜਾਂ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਵਰਕਸ਼ਾਪਾਂ ਵਿਚ ਇਹ ਪ੍ਰਬੰਧ ਹਨ ਔਰ ਇਨ੍ਹਾਂ ਨੂੰ ਅਸੀਂ ਵਰਤਿਆ ਵੀ ਹੈ । ਜੀ. ਐਮ., ਡੀ. ਸੀ., ਔਰ ਐਸ. ਐਸ. ਪੀ. ਆਦਿ ਸਾਰੇ ਉਥੇ ਹਾਜ਼ਰ ਸ਼ਨ । ਫਾਇਰ ਬ੍ਰੀਗੇਡ ਜਾਣ ਤੋਂ ਪਹਿਲਾਂ ਹੀ ਅੱਗ ਕੰਟਰੋਲ ਹੋ ਚੁੱਕੀ ਸੀ । ਫਾਇਰ ਬ੍ਰੀਗੇਡ ਚੰਡੀਗੜ੍ਹ ਤੋਂ ਗਿਆ ਸੀ ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮਨਿਸ਼ਟਰ ਸ਼ਾਹਿਬ ਨੇ ਜਵਾਬ ਦਿੰਦਿਆਂ ਕਿਹਾ ਹੈ ਕਿ ਉਥੇ ਟਾਇਰ ਰੀਟਰੇਡਿੰਗ ਪਲਾਂਟ ਨੂੰ ਅੱਗ ਲੱਗ ਗਈ ਸੀ ਅਤੇ ਇਕ ਲੱਖ ਰੁਪਏ ਦਾ ਨੁਕਸਾਨ ਹੋ ਗਿਆ । ਕੀ ਇਹ ਡਿਟੇਲ ਵਿਚ ਦੱਸਣਗੇ ਕਿ ਰੀਟਰੇਡਿੰਗ ਮਸ਼ੀਨਰੀ ਦਾ ਕੀ ਸਾਮਾਨ ਸੀ, ਕਿਉਂਕਿ ਮੈਂ ਵੀ ਇਹੀ ਕੰਮ ਕਰਦਾ ਹਾਂ ਔਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਵਾਕਈ ਹੀ ਇਕ ਲੱਖ ਦਾ ਨੁਕਸਾਨ ਹੋਇਆ ਹੈ, ਕਿਤੇ ਐਵੇਂ ਹੀ ਨਾ ਕਹਿ ਦਿੱਤਾ ਹੋਵੇ ਕਿ ਇਕ ਲੱਖ ਦਾ ਸਾਮਾਨ ਫੁਕ ਗਿਆ ਹੈ ਔਰ ਸਾਮਾਨ ਉਥੇ ਹੋਵੇ ਹੀ ਨਾ ?

**ਰਾਜ ਮੰਤਰੀ** : ਮੈਂ ਇਨ੍ਹਾਂ ਤੋਂ ਪੁੱਛ ਲਵਾਂਗਾ ਜੀ। (ਹਾਸਾ)

---

**Names of persons asked for by M/s D.C.M, Engineering Works, Asron and M/s Punjab United Forge Ltd., Rail Majra**

***1280. Shri Ram Kishan Kataria**: Will the Minister of State for Labour and Employment be pleased to state :—

(a) the number of times M/s D.C.M. Engineering Works, Asron and M/s Punjab United Forge Ltd., Rail Majra in Balachaur Tehsil asked for the names of persons registered at the Employment Exchange, Hoshiarpur and Ropar, respectively during the period from the year 1975 to 1978 ;

(b) the number of persons selected by the said firms through the Employment Exchanges of Hoshiarpur and Ropar respectively during the said period ?

**ਸਾਥੀ ਧਰਮ ਪਾਲ ਸੱਭਰਵਾਲ** :

(ੳ) ਫਰਮ ਦਾ ਨਾਂ ਕਿੰਨੀ ਵਾਰ ਆਸਾਮੀਆਂ ਅਧਿਸੂਚਿਤ ਕੀਤੀਆਂ ਗਈਆਂ

| | ਰੋਜ਼ਗਾਰ ਦਫ਼ਤਰ, ਹੁਸ਼ਿਆਰਪੁਰ | | | | ਰੋਜ਼ਗਾਰ ਦਫ਼ਤਰ, ਰੋਪੜ | | | |
|---|---|---|---|---|---|---|---|---|
| | 1975 | 1976 | 1977 | 1978 | 1975 | 1976 | 1977 | 1978 |
| (1) ਮੈਸ: ਸੀ.ਡੀ. ਐਮ. ਇੰਜਨੀਅਰਿੰਗ ਵਰਕਸ, ਆਸਰੋ | .. | 6 | 17 | 16 | .. | 13 | 14 | 3 |
| (2) ਮੈਸ : ਪੰਜਾਬ ਯੂਨਾਈਟਿਡ ਫੋਰਜ ਲਿਮ: ਰੇਲ ਮਾਜਰਾ | .. | .. | .. | .. | .. | .. | .. | 1 |

(ਅ) ਚੁਣੇ ਗਏ ਉਮੀਦਵਾਰਾਂ ਦੀ ਸੰਖਿਆ :

| ਫਰਮ ਦਾ ਨਾਂ | ਰੋਜ਼ਗਾਰ ਦਫਤਰ, ਹੁਸ਼ਿਆਰਪੁਰ | | | | ਰੋਜ਼ਗਾਰ ਦਫਤਰ, ਰੋਪੜ | | | |
|---|---|---|---|---|---|---|---|---|
| | 1975 | 1976 | 1977 | 1978 | 1975 | 1976 | 1977 | 1978 |
| (1) ਮੈਸਰਜ਼ ਡੀ. ਸੀ. ਐਮ. ਇੰਜਨੀਅਰਿੰਗ ਵਰਕਸ, ਆਸਰੋ | .. | 20 | 1 | .. | .. | 11 | 6 | .. |
| (2) ਮੈਸਰਜ਼ ਪੰਜਾਬ ਯੂਨਾਈਟਿਡ ਫੋਰਜ਼ ਲਿਮਟਿਡ, ਰੋਲ ਮਾਜਰਾ | .. | .. | .. | .. | .. | .. | .. | .. |

**ਸ੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਪਹਿਲਾਂ ਗਰੀਬਾਂ ਦੇ ਨਾਂ ਤੇ ਕਾਂਗਰਸ ਵਾਲੇ ਆਪਣੀਆਂ ਸਿਹਤਾਂ ਬਣਾਉਂਦੇ ਰਹੇ ਹਨ । ਕਹਿੰਦੇ ਇਹ ਹੁੰਦੇ ਸਨ ਕਿ ਬੈਕਵਰਡ ਇਲਾਕੇ ਵਿਚ ਇੰਡਸਟਰੀ ਲਾਉਣੀ ਹੈ ਪਰ ਉਥੋਂ ਦੇ ਲੋਕਾਂ ਨੂੰ ਕੋਈ ਮੁਲਾਜ਼ਮਤ ਨਹੀਂ ਦਿੰਦੇ ਸਨ । ਗਿਆਨੀ ਜ਼ੈਲ ਸਿੰਘ ਨੇ ਰੂਪ ਨਗਰ ਤੇ ਰੂਪ ਚੜ੍ਹਾਉਣ ਵਾਸਤੇ ਸਾਡੇ ਗਰੀਬ ਅਤੇ ਪੱਛੜੇ ਇਲਾਕੇ ਵਿਚ ਫੈਕਟਰੀਆਂ ਲਾ ਕੇ ਸਬਸਿਡੀ ਤਾਂ ਦਿਤੀ ਪਰ ਉਸ ਇਲਾਕੇ ਦੇ ਲੋਕਾਂ ਨੂੰ ਮੁਲਾਜ਼ਮਤ ਨਹੀਂ ਦਿੱਤੀ। ਪੰਜਾਬ ਯੂਨਾਈਟਿਡ ਫੋਰਜ਼ ਲਿਮਟਿਡ ਵਿਚ 1000 ਆਦਮੀ ਕੰਮ ਕਰ ਰਿਹਾ ਹੈ ਪਰ ਉਸ ਦੇ ਵਿਚ ਮੇਰੇ ਇਲਾਕੇ ਦਾ ਕੋਈ ਆਦਮੀ ਨਹੀਂ ਔਰ ਉਸ ਨੂੰ ਬਜਾਏ ਹੁਸ਼ਿਆਰਪੁਰ ਦੇ ਇੰਪਲਾਇਮੈਂਟ ਐਕਸਚੇਂਜ ਰੋਪੜ ਕੇਟਰ ਕਰਦਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਉਸ ਫੈਕਟਰੀ ਲਈ ਇੰਪਲਾਇਮੈਂਟ ਐਕਸਚੇਂਜ, ਰੋਪੜ ਦੀ ਬਜਾਏ ਇੰਪਲਾਇਮੈਂਟ ਐਕਸਚੇਂਜ, ਹੁਸ਼ਿਆਰਪੁਰ ਰਾਹੀਂ ਬੰਦੇ ਲੈਣ ਦਾ ਇੰਤਜ਼ਾਮ ਕਰਨ ਲਈ ਤਿਆਰ ਹਨ ਕਿਉਂ ਜੋ ਉਹ ਫੈਕਟਰੀ ਹੁਸ਼ਿਆਰਪੁਰ ਜ਼ਿਲ੍ਹੇ ਦੇ ਹਲਕੇ ਵਿਚ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਪਹਿਲਾਂ ਵੀ ਸਟੇਟ ਇਨਫਾਰਮਲ ਕਨਸਲਟੇਟਿਵ ਕਮੇਟੀ ਵਿਚ ਇਹ ਰੋਸ ਪ੍ਰਗਟ ਕੀਤਾ ਸੀ । ਮੈਂ ਦੱਸਣਾ ਚਾਹਵਾਂਗਾ ਕਿ ਜਿਸ ਖੇਤਰ ਵਿਚ ਵੀ ਕੋਈ ਇੰਡਸਟਰੀ ਹੈ, ਆਦੇਸ਼ ਦਿਤੇ ਹੋਏ ਹਨ ਕਿ ਪਹਿਲਾਂ ਉਸ ਖੇਤਰ ਦੀ ਇੰਪਲਾਇਮੈਂਟ ਐਕਸਚੇਂਜ ਰਾਹੀਂ ਆਸਾਮੀਆਂ ਭਰੀਆਂ ਜਾਣ ਔਰ ਜੇ ਉਥੇ ਯੋਗ ਉਮੀਦਵਾਰ ਨਾ ਮਿਲਣ ਫਿਰ ਨਾਲ ਲਗਦੀ ਇੰਪਲਾਇਮੈਂਟ ਐਕਸਚੇਂਜ ਰਾਹੀਂ ਆਸਾਮੀਆਂ ਭਰੀਆਂ ਜਾਣ ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਇਸ ਸਾਰੀ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਸਾਡੇ ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ ਬਲਾਚੌਰ ਔਰ ਗੜ੍ਹਸ਼ੰਕਰ ਵਿਚ ਇੰਪਲਾਇਮੈਂਟ ਐਕਸਚੇਂਜਿਜ਼ ਖੋਲ੍ਹੀਆਂ ਜਾਣਗੀਆਂ ਤਾਂ ਕਿ ਲੋਕਾਂ ਨੂੰ ਹੁਸ਼ਿਆਰਪੁਰ, ਜਿਹੜਾ ਕਿ 50, 50 ਮੀਲਾਂ ਦੀ ਦੂਰੀ ਤੇ ਹੈ ਉਥੇ ਜਾਣ ਦੀ ਦਿੱਕਤ ਨਾ ਹੋਵੇ । ਮੈਂ ਜਾਣਕਾਰੀ ਚਾਹੁੰਦਾ ਹਾਂ ਕਿ ਬਲਾਚੌਰ ਔਰ ਗੜ੍ਹਸ਼ੰਕਰ ਵਿਚ ਇੰਪਲਾਇਮੈਂਟ ਐਕਸਚੇਂਜਿਜ਼ ਕਦੋਂ ਤੱਕ ਖੁਲ੍ਹ ਜਾਣਗੀਆਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਗੜ੍ਹ ਸ਼ੰਕਰ ਵਿਚ ਰੋਜ਼ਗਾਰ ਦਫਤਰ ਖੋਲ੍ਹਣ ਲਈ ਸਕੀਮ ਵਿਚਾਰ ਅਧੀਨ ਹੈ ।

———

**ਦਿੱਲੀ ਪ੍ਰਣਾਲੀ ਅਧੀਨ ਸਕੂਲਾਂ ਨੂੰ ਗਰਾਂਟਾਂ**

***1246. ਸ੍ਰੀ ਰਮੇਸ਼ ਚੰਦਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਇਹ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ (ਦਿੱਲੀ ਪ੍ਰਣਾਲੀ ਗਰਾਂਟ-ਇਨ-ਏਡ ਸਕੀਮ ਅਧੀਨ) ਅਜਿਹੇ ਸਕੂਲਾਂ ਨੂੰ 95 ਪ੍ਰਤੀਸ਼ਤ ਗਰਾਂਟ ਨਹੀਂ ਦੇ ਰਹੀ ਜਿਨ੍ਹਾਂ ਨੂੰ ਮਿਤੀ 1 ਦਸੰਬਰ, 1967 ਦੇ ਪਿੱਛੋਂ ਮਾਨਤਾ ਮਿਲੀ; ਜੇਕਰ ਇਹ ਠੀਕ ਹੈ ਤਾਂ ਇਸ ਦੇ ਕੀ ਕਾਰਨ ਹਨ ਅਤੇ ਸਰਕਾਰ ਇਹ ਵਿੱਤਕਰਾ ਦੂਰ ਕਰਨ ਲਈ ਕੀ ਕਾਰਵਾਈ ਕਰ ਰਹੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ,** ਆਵਾਜਾਈ,ਖੇਡਾਂ ਅਤੇ ਵਿਦਿਆ) : ਹਾਂ ਜੀ, ਗਰਾਂਟ-ਇਨ-ਏਡ ਰੂਲਜ਼ ਅਜਿਹਾ ਕਰਨ ਦੀ ਆਗਿਆ ਨਹੀਂ ਦਿੰਦੇ ਅਤੇ ਇਸੇ ਕਾਰਨ ਇਸ ਸਬੰਧ ਵਿਚ ਕੋਈ ਕਾਰਵਾਈ ਨਹੀਂ ਕੀਤੀ ਜਾ ਰਹੀ ।

**ਸ੍ਰੀ ਰਮੇਸ਼ ਚੰਦਰ:** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਯੱਕਮ ਦਸੰਬਰ, 1967 ਤੋਂ ਪਹਿਲਾਂ ਕਿੰਨੇ ਸਕੂਲ ਰੇਕਗਨਾਈਜ਼ਡ ਸਨ ਅਤੇ ਕਿੰਨੇ ਯੱਕਮ ਦਸੰਬਰ, 1967 ਤੋਂ ਬਾਅਦ ਰੈਕਗਨਾਈਜ਼ ਹੋਏ ?

**ਰਾਜ ਮੰਤਰੀ** : ਸਪੀਕਰ ਸਾਹਿਬ, 1967 ਤੋਂ ਪਹਿਲਾਂ ਦੇ 200 ਸਕੂਲ ਰੇਕਗਨਾਈਜ਼ਡ ਸਨ ਬਾਅਦ ਦਾ ਮੇਰੇ ਕੋਲ ਡਾਟਾ ਨਹੀਂ ਹੈ। ਸੈਪਰੇਟ ਨੋਟਿਸ ਦੇ ਦੇਣ ਜਵਾਬ ਦੇ ਦੇਵਾਂਗਾ ਜੀ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, 1 ਦਸੰਬਰ 1967 ਤੋਂ ਪਹਿਲਾਂ ਦੇ ਰੈਕਗਨਾਈਜ਼ਡ ਸਕੂਲਾਂ ਦੇ ਸਟਾਫ ਨੂੰ ਪੰਜਾਬ ਸਰਕਾਰ ਰੂਲਜ਼ ਮੁਤਾਬਿਕ ਨਵੇਂ ਇਜ਼ਾਫਾ ਸ਼ੁਦਾ ਗਰੇਡਾਂ ਦੇ ਮੁਤਾਬਕ ਤਨਖਾਹਾਂ ਦੇਣ ਲਈ 95% ਗ੍ਰਾਂਟ ਦਿੰਦੀ ਹੈ ਪਰ ਉਸ ਤੋਂ ਬਾਅਦ ਦੇ ਜਿਹੜੇ ਸਕੂਲ ਰੈਕਗਨਾਈਜ਼ਡ ਹੋਏ ਹਨ ਉਨ੍ਹਾਂ ਨੂੰ ਨਹੀਂ ਦਿੰਦੀ, ਨਤੀਜੇ ਦੇ ਤੌਰ ਤੇ ਸਾਰਾ ਬੋਝ ਉਨ੍ਹਾਂ ਸਕੂਲਾਂ ਨੂੰ ਆਪਣੇ ਸਿਰ ਤੇ ਲੈਣਾ ਪੈਂਦਾ ਹੈ, ਜਿਹੜਾ ਕਿ ਨਾਮੁਮਕਿਨ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੇ ਰਸਤੇ ਵਿਚ ਕੀ ਰੁਕਾਵਟ ਹੈ ਜਿਸ ਕਾਰਨ 1967 ਤੋਂ ਬਾਅਦ ਦੇ ਰੈਕਗਨਾਈਜ਼ਡ ਸਕੂਲਾਂ ਨੂੰ ਗਰਾਂਟ-ਇਨ-ਏਡ ਨਹੀਂ ਦਿੱਤੀ ਜਾਂਦੀ, ਔਰ ਅਗਰ ਕੋਈ ਰੁਕਾਵਟ ਹੈ ਤਾਂ ਕੀ ਸਰਕਾਰ ਰੂਲਜ਼ ਅਮੈਂਡ ਕਰਕੇ ਉਨ੍ਹਾਂ ਨੂੰ ਗ੍ਰਾਂਟ-ਇੰਨ-ਏਡ ਦੇਵੇਗੀ ਤਾਂ ਕਿ ਉਹ ਵੀ ਦੂਜਿਆਂ ਦੇ ਪੱਧਰ ਤੇ ਆ ਸਕਣ ?

**ਰਾਜ ਮੰਤਰੀ** : ਅਗਰ ਸਾਰੇ ਸਕੂਲਾਂ ਨੂੰ ਗ੍ਰਾਂਟ-ਇਨ-ਏਡ ਦਿੱਤੀ ਜਾਏ ਤਾਂ ਸਾਡੇ ਚਾਰ ਕਰੋੜ ਰੁਪਏ ਦਾ ਬੋਝ ਗੌਰਮਿੰਟ ਦੇ ਬਜਟ ਤੇ ਪੈਂਦਾ ਹੈ ਜਿਹੜਾ ਕਿ ਬਰਦਾਸ਼ਤ ਕਰਨਾ ਮੁਸ਼ਕਲ ਹੈ। ਮੈਂ ਇਸ ਸਟੇਜ ਤੇ ਨਹੀਂ ਕਹਿ ਸਕਦਾ ਕਿ ਅਸੀਂ ਇਹ ਖਰਚ ਕਰਾਂਗੇ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, 12 ਸਾਲ ਪਹਿਲਾਂ ਸਕੂਲਾਂ ਦੀ ਚੋਣ ਕੀਤੀ ਗਈ ਸੀ । 1967 ਤਕ ਦੇ ਪ੍ਰਾਈਵੇਟ ਰੈਕਗਨਾਈਜ਼ਡ ਸਕੂਲਾਂ ਨੂੰ ਗਰਾਂਟ-ਇਨ-ਏਡ ਦਿੱਤੀ ਜਾ ਰਹੀ ਹੈ ਅਤੇ ਉਸ ਤੋਂ ਬਾਅਦ ਦੇ ਰੈਕਗਨਾਈਜ਼ਡ ਸਕੂਲਾਂ ਨੂੰ ਨਹੀਂ ਦਿੱਤੀ ਜਾ ਰਹੀ। ਕੀ ਮੰਤਰੀ ਜੀ ਇਹ ਕਰਨਗੇ ਕਿ 1970 ਤਕ ਦੇ ਰੈਕਗਨਾਈਜ਼ਡ ਸਕੂਲਾਂ ਨੂੰ ਗਰਾਂਟ ਦਿੱਤੀ ਜਾਏ ਤਾਂਕਿ ਜਿਹੜਾ ਖਰਚ ਹੈ ਉਹ ਵੀ ਬਹੁਤਾ ਨਾ ਹੋਵੇ ਅਤੇ ਇਹ ਡੇਢ ਦੋ ਕਰੋੜ ਰੁਪਏ ਤਕ ਹੀ ਰਹਿ ਜਾਏ ਕਿਉਂਕਿ ਜਿਹੜੇ ਪ੍ਰਾਈਵੇਟ ਸਕੂਲ ਹਨ ਉਹ ਫਾਈਨਾਂਸ਼ਲੀ ਵੈਰੀ ਬੈਡਲੀ ਸੱਫਰ ਕਰ ਰਹੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਰਕਾਰ ਨੇ ਹੁਣੇ ਹੀ ਪਿਛੇ ਜਿਹੇ ਇਨ੍ਹਾਂ ਤੇ 3 ਕਰੋੜ ਰੁਪਏ ਲਾਏ ਹਨ, ਇਸ ਹਾਲਤ ਵਿਚ ਹੋਰ ਖਰਚ ਕਰਨਾ ਮੁਸ਼ਕਲ ਹੈ। ਜਦੋਂ ਫਾਈਨਾਂਸ਼ਲ ਪੋਜ਼ੀਸ਼ਨ ਅੱਛੀ ਹੋ ਜਾਵੇਗੀ ਉਦੋਂ ਵਿਚਾਰ ਕੀਤਾ ਜਾ ਸਕਦਾ ਹੈ।

**ਰਾਜ ਵਿਚ ਸਾਰੇ ਬਲਾਕ ਪਧਰਾਂ ਤੇ ਮਾਡਲ ਸਕੂਲ ਸ਼ੁਰੂ ਕਰਨਾ**

*1041. **ਡਾਕਟਰ ਕੇਵਲ ਕ੍ਰਿਸ਼ਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਨੇੜੇ ਭਵਿੱਖ ਵਿਚ ਰਾਜ ਵਿੱਚ ਸਾਰੇ ਬਲਾਕ ਪੱਧਰਾਂ ਤੇ ਮਾਡਲ ਸਕੂਲ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਸਕੀਮ ਦੇ ਵੇਰਵੇ ਕੀ ਹਨ ਅਤੇ ਉਸ ਤੇ ਕਿਤਨਾ ਅਨੁਮਾਨਤ ਗੈਰ-ਚਲੰਦਾ ਅਤੇ ਚਲੰਦਾ ਖਰਚ ਹੋਵੇਗਾ ;

(ਅ) ਉਕਤ ਸਕੂਲਾਂ ਵਿਚ ਵਿਦਿਆਰਥੀਆਂ ਦੇ ਦਾਖਲੇ ਲਈ ਕੀ ਕਸੌਟੀ ਨਿਸਚਿਤ ਕੀਤੀ ਗਈ ਹੈ ਜਾਂ ਕਿਹੜੀ ਕਸੌਟੀ ਅਪਣਾਏ ਜਾਣ ਦੀ ਤਜਵੀਜ਼ ਹੈ ਅਤੇ ਉਨ੍ਹਾਂ ਤੋਂ ਵਸੂਲ ਕੀਤੀ ਜਾਣ ਵਾਲੀ ਟਿਊਸ਼ਨ ਫੀਸ ਦੇ ਦਰ ਕੀ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਆਵਾਜਾਈ, ਖੇਡਾਂ ਅਤੇ ਵਿਦਿਆ) : (ੳ) ਹਾਂ ਜੀ, ਵਿਵਰਣ ਵਿਧਾਨ ਸਭਾ ਦੀ ਮੇਜ਼ ਤੇ ਰੱਖਿਆ ਜਾਂਦਾ ਹੈ। ਇਹ ਸੂਚਨਾ ਦੇਣੀ ਸੰਭਵ ਨਹੀਂ ਹੈ ਕਿ ਇਸ ਸਕੀਮ ਤੇ ਅਨੁਮਾਨਤ ਗੈਰ-ਚਲੰਦਾ ਅਤੇ ਚਲੰਦਾ ਖਰਚ ਕਿਤਨਾ ਹੋਵੇਗਾ। ਇਹ ਸਥਾਨਕ ਸਹੂਲਤਾਂ ਜਿਵੇਂ ਉਪਲਬਧ ਜ਼ਮੀਨ, ਸਟਾਫ, ਫਰਨੀਚਰ ਅਤੇ ਹੋਰ ਸਾਮਾਨ ਅਤੇ ਖੋਲ੍ਹੇ ਜਾਣ ਵਾਲਿਆਂ ਸਕੂਲਾਂ ਦੀ ਗਿਣਤੀ ਤੇ ਨਿਰਭਰ ਹੋਵੇਗਾ।

(ਅ) ਜੇਕਰ ਵਿਦਿਆਰਥੀ ਜਿਥੇ ਕਿ ਸਕੂਲ ਸਥਿੱਤ ਹੈ, ਤੋਂ ਬਾਹਰ ਦੇ ਇਲਾਕੇ ਦੇ ਹੋਣ ਤਾਂ ਉਨ੍ਹਾਂ ਦਾ ਵੱਖ ਵੱਖ ਜਮਾਤਾਂ ਲਈ ਦਾਖਲਾ ਚੋਣ ਰਾਹੀਂ ਕੀਤਾ ਜਾਵੇਗਾ।

ਜਿਸ ਸਕੂਲ ਨੂੰ ਆਦਰਸ਼ ਸਕੂਲ ਵਿਚ ਬਦਲਿਆ ਜਾਵੇਗਾ, ਉਸ ਵਿਚ ਪੜ੍ਹ ਰਹੇ ਸਾਰੇ ਵਿਦਿਆਰਥੀਆਂ ਨੂੰ ਦਾਖਲ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ। ਦਾਖਲ ਕਰਨ ਸਮੇਂ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਕਮਜ਼ੋਰ ਤੇ ਗਰੀਬ ਵਰਗ ਦੇ ਬੱਚਿਆਂ ਦਾ ਖਾਸ ਧਿਆਨ ਰੱਖਿਆ ਜਾਵੇਗਾ।

**ਸਕੀਮ ਦੇ ਵੇਰਵੇ**

ਪੰਜਾਬ ਸਰਕਾਰ ਨੇ ਹੁਸ਼ਿਆਰ ਬੱਚਿਆਂ ਨੂੰ ਉਚ-ਪੱਧਰ ਦੀ ਸਿੱਖਿਆ ਦੇਣ ਲਈ ਅਗਲੇ ਵਿਦਿਅਕ ਸਾਲ 1 ਅਪ੍ਰੈਲ 1979 ਤੋਂ ਰਾਜ ਵਿਚ ਬਲਾਕ ਪੱਧਰ ਤੇ ਆਦਰਸ਼ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ ਹੈ।

2. ਇਨ੍ਹਾਂ ਸਕੂਲਾਂ ਨੂੰ ਆਰੰਭ ਕਰਨ ਲਈ ਉਨ੍ਹਾਂ ਪਿੰਡਾਂ ਅਤੇ ਸ਼ਹਿਰਾਂ ਨੂੰ ਜਿਥੇ ਕਿ 20—25 ਏਕੜ ਜ਼ਮੀਨ ਸਕੂਲ ਦੀ ਇਮਾਰਤ ਲਈ ਅਤੇ ਨਾਲ ਹੀ ਖੇਡ ਦੇ ਮੈਦਾਨ ਅਤੇ ਖੇਤੀ ਦੇ ਫਾਰਮ ਲਈ ਹੋਵੇਗੀ ਅਤੇ ਕੁਝ ਥਾਵਾਂ ਤੇ ਇਨ੍ਹਾਂ ਸਕੂਲਾਂ ਲਈ ਨਵੀਆਂ ਇਮਾਰਤਾਂ ਬਣਾਈਆਂ ਜਾਣਗੀਆਂ ਪਰ ਜ਼ਿਆਦਾ ਤਰ ਵਰਤਮਾਨ ਮਿਡਲ ਅਤੇ ਹਾਈ ਸਕੂਲਾਂ ਨੂੰ ਹੀ ਆਦਰਸ਼ ਸਕੂਲਾਂ ਵਿਚ ਬਦਲ ਦਿੱਤਾ ਜਾਵੇਗਾ। ਚੋਣਵੇਂ ਸਕੂਲਾਂ ਵਿਚ ਉਚ-ਪੱਧਰ ਦੀ ਵਿਦਿਆ ਦੇਣ ਲਈ ਵਾਧੂ ਸਟਾਫ ਅਤੇ ਸਾਮਾਨ ਵੀ ਦਿੱਤਾ ਜਾਵੇਗਾ।

3. ਸਕੂਲਾਂ ਦੀਆਂ ਥਾਵਾਂ ਦੀ ਚੋਣ ਨਿਮਨਲਿਖਤ ਸਿਧਾਂਤਾਂ ਦੇ ਆਧਾਰ ਤੇ ਕੀਤੀ ਜਾਵੇਗੀ :—

(ੳ) ਜਿੱਥੇ ਦੋ ਸਰਕਾਰੀ/ਮਿਡਲ/ਹਾਈ/ਹਾਇਰ ਸੈਕੰਡਰੀ ਸਕੂਲ ਇੱਕੋ ਥਾਂ ਤੇ ਚਲਦੇ

[ਰਾਜ ਮੰਤਰੀ, ਆਵਾਜਾਈ, ਖੇਡਾਂ ਅਤੇ ਵਿਦਿਆ]

ਹੋਣ ਉਨ੍ਹਾਂ ਵਿਚੋਂ ਇਕ ਆਦਰਸ਼ ਸਕੂਲ ਬਣਾਇਆ ਜਾਵੇਗਾ ਬਸ਼ਰਤੇ ਕਿ ਉਸ ਸਕੂਲ ਨਾਲ 30 ਏਕੜ ਜ਼ਮੀਨ ਲਗ ਸਕਦੀ ਹੋਵੇ। ਦੂਜਾ ਸਕੂਲ ਇਕ ਸਾਧਾਰਨ ਸਕੂਲ ਦੇ ਤੌਰ ਤੇ ਕੰਮ ਕਰੇਗਾ। ਦੋਵੇਂ ਸਕੂਲ ਸਾਂਝੀ ਵਿਦਿਆ ਵਾਲੇ ਸਕੂਲ ਹੋਣਗੇ।

(ਅ) ਜਿਥੇ ਕਿਤੇ ਇਕ ਨਵਾਂ ਆਦਰਸ਼ ਸਕੂਲ ਸਥਾਪਿਤ ਕਰਨਾ ਹੈ ਉਥੇ ਲੋਕ 30 ਏਕੜ ਜ਼ਮੀਨ ਅਤੇ ਸਕੂਲ ਦੀ ਇਮਾਰਤ ਲਈ ਨਕਦੀ, ਮਜ਼ਦੂਰੀ ਜਾਂ ਸਾਮਾਨ ਦੇ ਰੂਪ ਵਿੱਚ ਲੋੜੀਂਦੀ ਚੋਖੀ ਸਹਾਇਤਾ ਦੇਣਗੇ।

(ੲ) ਜਿਥੇ ਕਿਤੇ ਇਕ ਸਰਕਾਰੀ ਸਕੂਲ ਪਹਿਲਾਂ ਹੀ ਚਲ ਰਿਹਾ ਹੈ ਅਤੇ ਉਸ ਨੂੰ ਆਦਰਸ਼ ਸਕੂਲ ਬਣਾਉਣਾ ਹੈ ਉਥੇ 30 ਏਕੜ ਜ਼ਮੀਨ ਅਤੇ ਸਕੂਲ ਦੀ ਇਮਾਰਤ ਵਿਚ ਵਾਧੇ ਲਈ ਨਕਦੀ, ਮਜ਼ਦੂਰੀ ਜਾਂ ਸਾਮਾਨ ਦੀ ਸੂਰਤ ਵਿਚ ਕਾਫ਼ੀ ਸਹਾਇਤਾ ਦੇਣ।

4. ਉਪਰੋਕਤ ਸਾਰੀਆਂ ਹਾਲਤਾਂ ਵਿਚ ਜ਼ਮੀਨ ਅਤੇ ਹੋਰ ਸਹਾਇਤਾ ਦੇਣ ਸਬੰਧੀ ਸਬੰਧਿਤ ਪੰਚਾਇਤ/ਨਗਰਪਾਲਕਾ ਤੋਂ ਮਤਾ ਜ਼ਰੂਰ ਪ੍ਰਾਪਤ ਕਰ ਲਿਆ ਜਾਵੇ।

5. ਇਨ੍ਹਾਂ ਸਕੂਲਾਂ ਵਿਚ ਆਧੁਨਿਕ ਸਿੱਖਿਆ ਸਾਧਨਾਂ ਅਤੇ ਸਹਾਇਕ ਸਾਮੱਗਰੀ ਦੀ ਵਰਤੋਂ ਕੀਤੀ ਜਾਵੇਗੀ। ਇਨ੍ਹਾਂ ਸਕੂਲਾਂ ਵਿਚ ਖੇਡਾਂ ਦਾ ਵਿਸ਼ਾ ਮੁੱਢ ਤੋਂ ਹੀ ਸ਼ੁਰੂ ਕੀਤਾ ਜਾਵੇਗਾ। ਮਿਡਲ ਜਮਾਤਾਂ ਤਕ ਹਰ ਵਿਦਿਆਰਥੀ ਲਈ ਤਿੰਨ ਖੇਡਾਂ ਵਿਚ ਭਾਗ ਲੈਣਾ ਲਾਜ਼ਮੀ ਹੋਵੇਗਾ।

ਹਾਈ ਅਤੇ ਹਾਇਰ ਸੈਕੰਡਰੀ ਜਮਾਤਾਂ ਵਿਚ ਉਸ ਨੂੰ ਕਿਸੇ ਇਕ ਖੇਡ ਵਿੱਚ ਭਾਗ ਲੈਣਾ ਪਵੇਗਾ।

6. ਇਨ੍ਹਾਂ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਪੰਜਾਬੀ ਹੋਵੇਗਾ ਅਲਬੱਤਾ ਨਰਸਰੀ ਤੋਂ ਗਿਆਰਵੀਂ ਜਮਾਤ ਤਕ ਅੰਗਰੇਜ਼ੀ ਲਾਜ਼ਮੀ ਵਿਸ਼ੇ ਦੇ ਤੌਰ ਤੇ ਪੜ੍ਹਾਈ ਜਾਵੇਗੀ। 9ਵੀਂ, 10ਵੀਂ ਅਤੇ 11ਵੀਂ ਜਮਾਤਾਂ ਵਿਚ ਗਣਿਤ ਅਤੇ ਸਾਇੰਸ ਦੇ ਵਿਸ਼ਿਆਂ ਲਈ ਅੰਗਰੇਜ਼ੀ ਮਾਧਿਅਮ ਰੱਖਣ ਦੀ ਖੁਲ੍ਹ ਹੋਵੇਗੀ।

7. ਇਨ੍ਹਾਂ ਸਕੂਲਾਂ ਵਿਚ ਪੰਜਾਬ ਸਕੂਲ ਸਿਖਿਆ ਬੋਰਡ ਵਲੋਂ ਨਿਰਧਾਰਿਤ ਕੀਤੇ ਗਏ ਪਾਠਕਰਮ ਹੀ ਅਪਣਾਏ ਜਾਣਗੇ। 8ਵੀਂ, 10ਵੀ, ਅਤੇ 11ਵੀਂ ਜਮਾਤਾਂ ਦੇ ਅੰਤ ਤੇ ਵਿਦਿਆਰਥੀਆਂ ਨੂੰ ਦੂਜੇ ਸਕੂਲਾਂ ਦੇ ਵਿਦਿਆਰਥੀਆਂ ਨਾਲ ਪੰਜਾਬ ਸਕੂਲ ਸਿਖਿਆ ਬੋਰਡ ਦੀਆਂ ਪ੍ਰੀਖਿਆਵਾਂ ਦੇਣੀਆਂ ਪੈਣਗੀਆਂ।

8. ਪ੍ਰਾਇਮਰੀ ਜਮਾਤਾਂ ਵਿਚ ਆਲੇ ਦੁਆਲੇ ਦੇ ਅਧਿਐਨ ਤੇ ਕਾਫੀ ਜ਼ੋਰ ਦਿੱਤਾ ਜਾਵੇਗਾ। 6ਵੀਂ ਜਮਾਤ ਤੋਂ ਅਗੇ ਪ੍ਰੈਕਟੀਕਲ ਆਰਟਸ ਸਕੀਮ ਅਤੇ 9ਵੀਂ ਜਮਾਤ ਤੋਂ ਕਿੱਤਾ ਕਰਨ, ਫਾਰਮਿੰਗ (ਖੇਤੀਬਾੜੀ. ਹਾਰਟੀਕਲਚਰ, ਡੇਅਰੀ) ਇਲੈਕਟਰੀਕਲ ਅਤੇ ਮਕੈਨੀਕਲ ਟਰੇਡਾਂ ਜਿਵੇਂ ਕਿ ਟਰੈਕਟਰ, ਸਕੂਟਰ, ਡੀਜ਼ਲ ਜਾਂ ਇਲੈਕਟਰਿਕ ਵਾਟਰ ਪੰਪ, ਰੇਡੀਓ ਅਤੇ ਟੈਲੀਵੀਜ਼ਨ ਆਦਿ ਦੀ ਮੁਰੰਮਤ ਤੇ ਜ਼ੋਰ ਦਿੱਤਾ ਜਾਵੇਗਾ।

9. ਇਨ੍ਹਾਂ ਸਕੂਲਾਂ ਵਿਚ ਉਚ-ਪੱਧਰ ਦੀ ਐਨ. ਸੀ.ਸੀ. ਟਰੇਨਿੰਗ ਦਿੱਤੀ ਜਾਵੇਗੀ। ਇਸ ਤੋਂ ਇਲਾਵਾ ਸਕਾਊਟਿੰਗ ਅਤੇ ਗਰਲ ਗਾਈਡਿੰਗ ਦਾ ਵੀ ਪ੍ਰਬੰਧ ਕੀਤਾ ਜਾਵੇਗਾ।

10. ਹਰ ਇਕ ਸਕੂਲ ਆਪਣਾ ਕੋਆਪਰੇਟਿਵ ਸਟੋਰ ਚਲਾਏਗਾ ਜਿਥੇ ਵਿਦਿਆਰਥੀਆਂ ਨੂੰ ਵਾਜਬ ਮੁੱਲ ਤੇ ਰੋਜ਼ ਵਰਤੋਂ ਦੀ ਸਮੱਗਰੀ ਮਿਲ ਸਕੇਗੀ।

11. ਇਨ੍ਹਾਂ ਸਕੂਲਾਂ ਵਿਚ ਸਟਾਫ ਆਮ ਸਕੂਲਾਂ ਦੇ ਸਟਾਫ ਦੇ ਮੁਕਾਬਲੇ ਵਿਚ ਉਚੀ ਯੋਗਤਾ ਅਤੇ ਤਜਰਬੇ ਵਾਲਾ ਹੋਵੇਗਾ, ਉਨ੍ਹਾਂ ਦੀ ਵਿਸ਼ੇਸ਼ ਚੋਣ ਕੀਤੀ ਜਾਵੇਗੀ। ਇਨ੍ਹਾਂ ਸਕੂਲਾਂ ਦੇ ਪ੍ਰਿੰਸੀਪਲ, ਪੀ.ਈ.ਐਸ. 1 ਦੇ ਅਫ਼ਸਰ ਹੋਣਗੇ ਅਤੇ ਉਨ੍ਹਾਂ ਦੀ ਸਹਾਇਤਾ ਲਈ ਵਾਈਸ-ਪ੍ਰਿੰਸੀਪਲ, ਪੀ.ਈ.ਐਸ. 2 ਅਤੇ ਪ੍ਰਾਇਮਰੀ ਵਿਭਾਗ ਲਈ 300—600 ਗਰੇਡ ਦੇ ਮੁੱਖ ਅਧਿਆਪਕ/ਮੁੱਖ ਅਧਿਆਪਕਾ ਹੋਣਗੇ। ਕਿਉਂਕਿ ਇਨ੍ਹਾਂ ਸਕੂਲਾਂ ਦੇ ਸਟਾਫ ਨੂੰ ਦੂਜੇ ਸਕੂਲਾਂ ਦੇ ਸਟਾਫ ਨਾਲੋਂ ਜ਼ਿਆਦਾ ਕੰਮ ਕਰਨਾ ਪਵੇਗਾ ਇਸ ਲਈ ਇਨ੍ਹਾਂ ਨੂੰ ਸਕੂਲ ਕੈਂਪਸ ਵਿੱਚ ਮੁਫਤ ਰਿਹਾਇਸ਼ ਜਾਂ ਉਨ੍ਹਾਂ ਦੀ ਤਨਖਾਹ ਦਾ 10% ਵਿਸ਼ੇਸ਼ ਮਾਸਿਕ ਭੱਤੇ ਦੇ ਤੌਰ ਤੇ ਉਤਸ਼ਾਹਿਤ ਕਰਨ ਵਜੋਂ ਦਿੱਤਾ ਜਵੇਗਾ।

**ਰੈਕਰਿੰਗ ਅਤੇ ਨਾਨ-ਰੈਕਰਿੰਗ ਅਨੁਮਾਨਤ ਖਰਚੇ**

ਇਹ ਸੂਚਨਾ ਦੇਣੀ ਸੰਭਵ ਨਹੀਂ ਹੈ ਕਿਉਂਕਿ ਆਦਰਸ਼ ਸਕੂਲ ਸਥਾਪਿਤ ਕਰਨ ਦੇ ਹਰ ਇਕ ਕੇਸ ਵਿਚ ਖਰਚਾ ਵੱਖਰਾ ਵੱਖਰਾ ਹੋਵੇਗਾ। ਇਸ ਦਾ ਨਿਰਭਰ ਸਥਾਨਕ ਸਹੂਲਤਾਂ ਜਿਵੇਂ ਜ਼ਮੀਨ, ਸਟਾਫ, ਫਰਨੀਚਰ ਅਤੇ ਹੋਰ ਸਾਮਾਨ ਆਦਿ ਹੋਵੇਗਾ। ਇਕ ਸਾਧਾਰਨ ਸਕੂਲ ਨੂੰ ਆਦਰਸ਼ ਸਕੂਲ ਵਿਚ ਬਦਲਣ ਦੇ ਖਰਚੇ ਨਾਲੋਂ ਇਕ ਨਵਾਂ ਆਦਰਸ਼ ਸ਼ਕੂਲ ਸਥਾਪਿਤ ਕਰਨ ਤੇ ਜ਼ਿਆਦਾ ਖਰਚ ਆਵੇਗਾ।

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਇਸ ਸੁਆਲ ਦਾ ਜੋ ਜਵਾਬ ਦਿੱਤਾ ਗਿਆ ਹੈ ਉਹ ਬੜਾ ਕੰਟਰਾਡਿਕਟਰੀ ਅਤੇ ਕਨਫਿਊਜ਼ਿੰਗ ਹੈ। ਮੈਨੂੰ ਤਾਂ ਇਹ ਵੀ ਸਮਝ ਨਹੀਂ ਆਉਂਦੀ ਕਿ ਮੈਂ ਸਪਲੀਮੈਂਟਰੀ ਕੀ ਕਰਾਂ (ਵਿਘਨ) ਇਕ ਪਾਸੇ ਤਾਂ ਇਹ ਕਿਹਾ ਹੈ ਕਿ ਜਿਹੜੇ ਸਾਰੇ ਸਕੂਲ ਦੇ ਬੱਚੇ ਪੜ੍ਹਦੇ ਹੋਣਗੇ ਉਨ੍ਹਾਂ ਨੂੰ ਐਡਜਸਟ ਕਰਨਾ ਹੈ, ਫਿਰ ਕਿਹਾ ਹੈ ਕਿ ਸਿਲੈਕਸ਼ਨ ਹੋਵੇਗੀ, ਫਿਰ ਕਿਹਾ ਹੈ ਕਿ ਹਰੀਜਨਾਂ ਦੇ ਬੱਚੇ ਵੀ ਲੈਣੇ ਹਨ। ਪੈਸੇ ਕਿੰਨੇ ਖਰਚ ਹੋਣਗੇ ਇਹ ਨਹੀਂ ਦੱਸਿਆ ਗਿਆ। ਨੀਯਰ ਫਿਊਚਰ ਵਿਚ ਮਾਡਲ ਸਕੂਲਾਂ ਦੀ ਸਕੀਮ ਲਾਗੂ ਕਰਨੀ ਹੈ। ਸਿਲੈਕਸ਼ਨ ਦਾ ਕੀ ਤਰੀਕਾ ਹੋਵੇਗਾ, ਰੀਜ਼ਰਵੇਸ਼ਨ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀ ਕਿੰਨੀ ਹੋਵੇਗੀ, ਲੋਕਲ ਜਿਹੜੇ ਬੱਚੇ ਆਲਰੈਡੀ ਕਿਸੇ ਸਕੂਲ ਵਿਚ ਪੜ੍ਹ ਰਹੇ ਹਨ ਉਨ੍ਹਾਂ ਵਿਚੋਂ ਕਿੰਨੇ ਲਏ ਜਾਣਗੇ, ਖਰਚ ਕਿੰਨਾਂ ਹੋਵੇਗਾ, ਮੈਂ ਇਹ ਸਾਰੀਆਂ ਗੱਲਾਂ ਜਾਣਨਾ ਚਾਹਵਾਂਗਾ।

**ਰਾਜ ਮੰਤਰੀ** : ਜਿਥੋਂ ਤਕ ਦਾਖਲੇ ਦਾ ਸਬੰਧ ਹੈ ਮੈਂ ਪਹਿਲਾਂ ਹੀ ਅਰਜ਼ ਕਰ ਚੁੱਕਾ ਹਾਂ ਕਿ ਜਿਸ ਸਕੂਲ ਨੂੰ ਆਦਰਸ਼ ਸਕੂਲ ਵਿਚ ਬਦਲਿਆ ਜਾਵੇਗਾ, ਉਸ ਵਿਚ ਪੜ੍ਹ ਰਹੇ ਸਾਰੇ ਵਿਦਿਆਰਥੀਆਂ ਨੂੰ ਐਡਜਸਟ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ਅਤੇ ਜਿਹੜੇ ਬੱਚੇ ਬਾਹਰ ਦੇ ਇਲਾਕੇ ਤੋਂ ਦਾਖਲੇ ਲਈ ਆਉਣਗੇ, ਉਨ੍ਹਾਂ ਦਾ ਟੈਸਟ ਹੋਵੇਗਾ ਅਤੇ ਟੈਸਟ ਦੇ ਆਧਾਰ ਤੇ ਦਾਖਲਾ ਦਿੱਤਾ ਜਾਵੇਗਾ। ਪਰ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਅਤੇ ਕਮਜ਼ੋਰ ਅਤੇ ਗਰੀਬ ਵਰਗ ਦੇ ਬੱਚਿਆਂ ਦਾ ਖਾਸ ਧਿਆਨ ਰਖਿਆ ਜਾਵੇਗਾ। (ਥੰਪਿੰਗ) ਦੂਜਾ, ਸਪੀਕਰ ਸਾਹਿਬ, ਜਿਥੇ 30 ਏਕੜ ਜ਼ਮੀਨ ਉਪਲਬਧ ਹੋਵੇਗੀ, ਬਿਲਡਿੰਗ ਕਿਤਨੀ ਪਹਿਲਾਂ ਹੈ ਅਤੇ ਕਿਤਨੀ ਹੋਰ ਚਾਹੀਦੀ ਹੈ, ਉਸ ਤੇ ਪੰਚਾਇਤ ਕਿਤਨਾ ਖਰਚ ਕਰੇਗੀ ਜਾਂ ਨਹੀਂ ਕਰੇਗੀ, ਇਹ ਸਾਰੀਆਂ ਚੀਜ਼ਾਂ ਦੇਖਣੀਆਂ ਪੈਣਗੀਆਂ। ਇਸ ਲਈ ਇੱਕ ਡਿਪਟੀ ਕਮਿਸ਼ਨਰ ਦੇ ਥੱਲੇ ਕਮੇਟੀ ਬਣਾਈ ਹੈ ਜਿਸ ਵਿੱਚ ਸੈਕਟਰੀ ਡੀ.ਈ.ਓ. ਹੋਵੇਗਾ ਅਤੇ ਉਸ ਜ਼ਿਲ੍ਹੇ ਦੇ ਦੋ ਐਮ. ਐਲ. ਏਜ਼. ਨੂੰ ਵੀ ਕਨਸੱਲਟ ਕੀਤਾ ਜਾਵੇਗਾ। ਜੋ ਸਕੂਲ ਉਹ ਕਮੇਟੀ ਸਿਲੈਕਟ ਕਰਕੇ ਭੇਜੇਗੀ, ਉਸ ਸਕੂਲ ਨੂੰ ਮਾਡਲ ਸਕੂਲ ਵਿਚ ਬਦਲ ਦਿੱਤਾ ਜਾਵੇਗਾ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਇਤਨੀ ਵੱਡੀ ਅਹਿਮ ਸਕੀਮ ਲਿਆਉਣ ਤੋਂ ਪਹਿਲਾਂ ਕੀ ਗੌਰਮਿੰਟ ਨੇ ਇਸ ਬਾਰੇ ਫਿਜ਼ੀਬਿਲਟੀ ਰਿਪੋਰਟ ਜਾਂ ਸਰਵੇ ਨਹੀਂ ਕਰਾਇਆ ? ਮੈਂ ਤਾਂ ਮਹਿਸੂਸ ਕਰਦਾ ਹਾਂ ਕਿ ਲੋਕਾਂ ਨੂੰ ਵਰਗਲਾਇਆ ਜਾਂ ਰਿਹਾ ਹੈ। ਮੈਂ, ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਤੁਹਾਡੀ ਰਾਹੀਂ ਪੁੱਛਾਂਗਾ ਕਿ ਇਸ ਮਸਲੇ ਨੂੰ ਸੁਲਝਾਉਣ ਲਈ ਦੋਬਾਰਾ ਗੌਰ ਕਿਉਂ ਨਹੀਂ ਕਰਦੇ ਤਾਕਿ ਕੋਈ ਨੁਕਤਾਚੀਨੀ ਨਾ ਹੋਵੇ ?

**ਰਾਜ ਮੰਤਰੀ**: ਆਨਰੇਬਲ ਆਪੋਜ਼ੀਸ਼ਨ ਦੇ ਲੀਡਰ ਨੂੰ ਮੈਂ ਕਹਾਂਗਾ ਕਿ ਅਸੀਂ ਸੋਸ਼ਲਿਸਟਿਕ ਪੈਟਰਨ ਵੱਲ ਨੂੰ ਜਾ ਰਹੇ ਹਾਂ (ਥੰਪਿੰਗ) ਪਿੰਡਾਂ ਦੇ ਵਿਚ ਗਰੀਬ ਅਤੇ ਕਮਜ਼ੋਰ ਵਰਗ ਦੇ ਬੱਚੇ ਸ਼ਹਿਰਾਂ ਵਾਂਗ ਮਾਡਲ ਸਕੂਲਾਂ ਦੇ ਵਿਚ ਨਹੀਂ ਪੜ੍ਹ ਸਕਦੇ। ਅਸੀਂ, ਸਪੀਕਰ ਸਾਹਿਬ, ਮਹਿਸੂਸ ਕਰਦੇ ਹਾਂ ਕਿ ਪਿੰਡਾਂ ਦੇ ਹੁਸ਼ਿਆਰ ਬੱਚੇ ਵੀ ਮਾਡਲ ਸਕੂਲਾਂ ਵਿਚ ਪੜ੍ਹ ਸਕਣ ਨਾ ਕਿ ਸਿਰਫ ਸ਼ਹਿਰਾਂ ਦੇ ਵਿਚ ਹੀ ਅਮੀਰਾਂ ਦੇ ਬੱਚੇ ਜਾਂ ਅਫ਼ਸਰਾਂ ਦੇ ਬੱਚੇ ਹੀ ਪੜ੍ਹ ਸਕਣ। ਪਿੰਡਾਂ ਦੇ ਮਾਡਲ ਸਕੂਲਾਂ ਦੇ ਵਿਚ ਕਮਜ਼ੋਰ ਤੇ ਗਰੀਬ ਵਰਗ ਦੇ ਹੁਸ਼ਿਆਰ ਬੱਚਿਆਂ ਨੂੰ ਹੀ ਦਾਖਲਾ ਦਿੱਤਾ ਜਾਵੇਗਾ।

**ਡਾਕਟਰ ਕੇਵਲ ਕ੍ਰਿਸ਼ਨ**: ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਸ਼ੀਘਰ ਹੀ ਮਾਡਲ ਸਕੂਲ ਸੈਟ-ਅਪ ਕਰ ਦਿੱਤੇ ਜਾਣਗੇ। ਕੀ ਇਸ ਸਾਲ ਦੇ ਪਹਿਲੇ ਤਿੰਨ ਮਹੀਨਿਆਂ ਦੇ ਵਿਚ ਹੀ ਸਾਰੇ ਪੰਜਾਬ ਦੇ ਬਲਾਕਾਂ ਦੇ ਵਿਚ 30 ਏਕੜ ਜ਼ਮੀਨ ਐਕੁਆਇਰ ਕਰ ਲੈਣਗੇ ਅਤੇ ਜਿਥੇ 30 ਏਕੜ ਜ਼ਮੀਨ ਨਹੀਂ ਮਿਲਦੀ ਜਿਵੇਂ ਸਬ-ਮਾਊਂਟੇਨੀਅਸ ਏਰੀਏ ਵਿੱਚ ਨਹੀਂ ਮਿਲਦੀ, ਉਥੇ ਹੋਰ ਪ੍ਰਬੰਧ ਕਰਕੇ ਇਸ ਸਾਲ ਮਾਡਲ ਸਕੂਲ ਸ਼ੁਰੂ ਕਰ ਦਿਤੇ ਜਾਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਾਰੇ ਬਲਾਕਾਂ ਦੇ ਵਿਚ ਤਾਂ ਹੋ ਨਹੀਂ ਸਕਦਾ। 14 ਸਕੂਲਾਂ ਲਈ ਜ਼ਮੀਨ ਐਕੁਆਇਰ ਕਰ ਚੁਕੇ ਹਾਂ ਅਤੇ ਉਨ੍ਹਾਂ 14 ਸਕੂਲਾਂ ਤੇ ਸਾਢੇ ਚਾਰ ਕਰੋੜ ਰੁਪਿਆ ਖਰਚ ਆਵੇਗਾ। ਇਸ ਲਈ ਇੱਕ ਸਾਲ ਦੇ ਵਿਚ ਸਾਰੇ ਪੰਜਾਬ ਦੇ ਬਲਾਕਾਂ ਦੇ ਵਿਚ ਮਾਡਲ ਸਕੂਲ ਚਾਲੂ ਨਹੀਂ ਹੋ ਸਕਦੇ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਸਪੀਕਰ ਸਾਹਿਬ, ਜਿਹੜੇ ਪਿੰਡਾਂ ਦੇ ਵਿਚ ਮਾਡਲ ਸਕੂਲ ਖੋਲ੍ਹੇ ਜਾ ਰਹੇ ਹਨ, ਉਨ੍ਹਾਂ ਮਾਡਲ ਸਕੂਲਾਂ ਵਿਚ ਬੱਚਿਆਂ ਦੇ ਦਾਖਲੇ ਦੀ ਤਾਦਾਦ ਕਿਤਨੀ ਰੱਖੀ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਤਾਂ ਇੰਡੀਵਿਜੂਅਲ ਸਕੂਲ ਤੇ ਹੀ ਡਿਪੈਂਡ ਕਰਦਾ ਹੈ। ਬਿਲਡਿੰਗ ਦੇ ਹਿਸਾਬ ਨਾਲ, ਸਟਾਫ ਦੇ ਹਿਸਾਬ ਨਾਲ ਜਾਇਜ਼ਾ ਲੈਣ ਤੋਂ ਬਾਅਦ ਕਿਹਾ ਜਾ ਸਕਦਾ ਹੈ ਕਿ ਤਾਦਾਦ ਕਿਤਨੀ ਹੋਵੇਗੀ ? ਇਸ ਵੇਲੇ ਕੁਝ ਨਹੀਂ ਕਿਹਾ ਜਾ ਸਕਦਾ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮਾਡਲ ਸਕੂਲਾਂ ਦੇ ਬਾਰੇ ਲੋਕਾਂ ਵਿਚ ਕਈ ਕਿਸਮ ਦੇ ਖਦਸ਼ੇ ਹਨ। ਨਰਸਰੀ ਕਲਾਸ ਤੋਂ ਇਨ੍ਹਾਂ ਮਾਡਲ ਸਕੂਲਾਂ ਦੇ ਵਿਚ ਪੜ੍ਹਾਈ ਸ਼ੁਰੂ ਕੀਤੀ ਜਾਵੇਗੀ। ਉਸ ਵਿਚ ਵਿਸ਼ੇ ਕਿਸ ਕਿਸਮ ਦੇ ਹੋਣਗੇ ? ਕੀ ਇਹ ਆਮ ਸਕੂਲਾਂ ਵਾਂਗ ਹੋਣਗੇ ਜਾਂ ਕੋਈ ਵਖਰੇ ਵਿਸ਼ੇ ਹੋਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮਾਡਲ ਸਕੂਲਾਂ ਦੇ ਵਿਚ ਚੰਗੀ ਵਿਦਿਆ ਦਿੱਤੀ ਜਾਵੇਗੀ। ਨਰਸਰੀ ਤੋਂ ਹੀ ਅੰਗਰੇਜ਼ੀ ਹੋਵੇਗੀ (ਵਿਘਨ) ਸਪੀਕਰ ਸਾਹਿਬ, ਹਰ ਕਿਸਮ ਦੀ ਸਿਖਿਆ ਉਨ੍ਹਾਂ ਮਾਡਲ ਸਕੂਲਾਂ ਦੇ ਵਿਚ ਦਿੱਤੀ ਜਾਇਆ ਕਰੇਗੀ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਇਹ ਅਕਾਲੀ ਪਾਰਟੀ ਵਾਲੇ ਪਹਿਲਾਂ ਗੁਰੂਆਂ ਦਾ ਨਾਂ ਲੈ ਕੇ ਕਹਿੰਦੇ ਸਨ ਕਿ ਅੰਗਰੇਜ਼ੀ ਬੰਦ ਕਰਨੀ ਹੈ ਪਰ ਇਨ੍ਹਾਂ ਨੇ ਹੁਣ ਪਬਲਿਕ

ਸਕੂਲ ਖੋਲ੍ਹ ਦਿਤੇ ਹਨ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਜ਼ਰੂਰੀ ਹੈ ਕਿ ਪਹਿਲੀ ਜਮਾਤ ਤੇ ਹੀ ਅੰਗਰੇਜ਼ੀ ਲੈਣੀ ਹੈ? ਮੈਂ ਕਹਿੰਦਾ ਹਾਂ ਕਿ ਪਹਿਲਾਂ ਦੂਜੇ ਸਕੂਲਾਂ ਨੂੰ ਤਾਂ ਠੀਕ ਕਰ ਲੈਣ?

**ਰਾਜ ਮੰਤਰੀ**: ਸਪੀਕਰ ਸਾਹਿਬ, ਅਸੀਂ ਤਾਂ ਐਜੂਕੇਸ਼ਨ ਦੇ ਸਟੈਂਡਰਡ ਨੂੰ ਵਧਾਉਣਾ ਚਾਹੁੰਦੇ ਹਾਂ, ਘਟਾਉਣਾ ਨਹੀਂ ਚਾਹੁੰਦੇ। ਪਿੰਡਾਂ ਦੇ ਵਿਚ ਹੁਣ ਉਹ ਵਿਦਿਆ ਦਿੱਤੀ ਜਾਇਆ ਕਰੇਗੀ ਜੋ ਕਿ ਸ਼ਹਿਰਾਂ ਦੇ ਵਿਚ ਦਿੱਤੀ ਜਾਂਦੀ ਹੈ।

**ਕਾਮਰੇਡ ਸਤ ਪਾਲ ਡਾਂਗ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿਚ ਮੰਨਿਆਂ ਹੈ ਕਿ ਪਿੰਡਾਂ ਦੇ ਸਕੂਲਾਂ ਵਿਚ ਬੱਚਿਆਂ ਦੇ ਬੈਠਣ ਲਈ ਥਾਂ ਨਹੀਂ, ਤੱਪੜ ਨਹੀਂ......
(ਵਿਘਨ)

**ਸ੍ਰੀ ਸਪੀਕਰ**: ਡਾਂਗ ਸਾਹਿਬ, ਮਨਿਸਟਰ ਸਾਹਿਬ ਨੇ ਇਹ ਤਾਂ ਨਹੀਂ ਕਿਹਾ ਹੈ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸੱਜਣ ਪਹਿਲਾਂ ਕਹਿੰਦੇ ਸਨ ਕਿ ਅੰਗਰੇਜ਼ੀ ਹਟਾਓ ਅਤੇ ਹਿੰਦੀ ਨੂੰ ਪਹਿਲੀ ਜਮਾਤ ਤੋਂ ਲਾਗੂ ਨਾ ਕਰੋ, ਉਹ ਸੱਜਣ ਹੁਣ ਕਿਥੇ ਚਲੇ ਗਏ ਹਨ? ਸਪੀਕਰ ਸਾਹਿਬ, ਹੁਣ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਪਹਿਲੀ ਜਮਾਤ ਤੋਂ ਹੀ ਅੰਗਰੇਜ਼ੀ ਪੜ੍ਹਾਈ ਜਾਇਆ ਕਰੇਗੀ?

**ਰਾਜ ਮੰਤਰੀ**: ਸਪੀਕਰ ਸਾਹਿਬ, ਅਸੀਂ ਜੇਕਰ ਬੱਚਿਆਂ ਨੂੰ ਅੰਗਰੇਜ਼ੀ, ਪੰਜਾਬੀ, ਅਤੇ ਹਿੰਦੀ, ਤਿੰਨੇ ਹੀ ਭਾਸ਼ਾਵਾਂ ਪੜ੍ਹਾਈਏ ਤਾਂ ਇਸ ਦੇ ਵਿਚ ਕੀ ਨੁਕਸਾਨ ਹੈ?

**ਸਰਦਾਰ ਸਰੂਪ ਸਿੰਘ**: ਸਪੀਕਰ ਸਾਹਿਬ, ਜਿਹੜਾ ਫੈਸਲਾ ਮਾਡਲ ਸਕੂਲ ਖੋਲ੍ਹਣ ਦਾ ਹੋਇਆ ਹੈ, ਕੀ ਇਹ ਕੈਬਨਿਟ ਲੈਵਲ ਤੇ ਫੈਸਲਾ ਹੋਇਆ ਹੈ ਕਿਉਂਕਿ ਪਿਛਲੇ ਸਾਲ ਇੱਕ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਗਰੀਬਾਂ ਦੇ ਬੱਚੇ ਮਾਡਲ ਸਕੂਲਾਂ ਵਿਚ ਨਹੀਂ ਜਾਣਗੇ? ਅਸੀਂ ਤਾਂ ਗੌਰਮਿੰਟ ਸਕੂਲਾਂ ਦੇ ਵਿਚ ਜਾਣਾ ਹੈ। ਕੀ ਉਸ ਮਨਿਸਟਰ ਸਾਹਿਬ ਦੀ ਰਾਏ ਲੈ ਲਈ ਗਈ ਹੈ? (ਹਾਸਾ)

(ਕੋਈ ਉੱਤਰ ਨਹੀਂ ਆਇਆ।)

**ਸਰਦਾਰ ਰਣਜੀਤ ਸਿੰਘ**: ਸਪੀਕਰ ਸਾਹਿਬ, ਜਿਹੜੇ ਮਾਡਲ ਸਕੂਲ ਖੋਲੇ ਜਾ ਰਹੇ ਹਨ, ਉਨ੍ਹਾਂ ਬਾਰੇ ਪੰਜਾਬ ਦੇ ਪਿੰਡਾਂ ਦੇ ਲੋਕ ਬੜੇ ਉਤਸਕ ਹਨ। ਇਹ ਮਾਡਲ ਸਕੂਲ ਕਦੋਂ ਤਕ ਕੰਪਲੀਟ ਹੋ ਜਾਣਗੇ ਅਤੇ ਕਦੋਂ ਇਨ੍ਹਾਂ ਮਾਡਲ ਸਕੂਲਾਂ ਦੇ ਵਿਚ ਪੜ੍ਹਾਈ ਸ਼ੁਰੂ ਹੋ ਜਾਵੇਗੀ?

**ਰਾਜ ਮੰਤਰੀ**: ਸਪੀਕਰ ਸਾਹਿਬ, 14 ਮਾਡਲ ਸਕੂਲਾਂ ਲਈ ਸਾਈਟ ਦੀ ਸਿਲੈਕਸ਼ਨ ਕਰ ਲਈ ਗਈ ਹੈ ਅਤੇ ਜਲਦੀ ਹੀ ਉਨ੍ਹਾਂ ਸਕੂਲਾਂ ਦੇ ਵਿਚ ੜ੍ਹਾਈ ਸ਼ੁਰੂ ਹੋ ਜਾਵੇਗੀ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਾਡਲ ਸਕੂਲ ਖੁਲ੍ਹਣ ਦੇ ਨਾਲ ਕੀ ਗੌਰਮਿੰਟ ਸਕੂਲਾਂ ਦੇ ਵਿਚ ਪੜ੍ਹਾਈ ਦੀ ਐਫੀਸ਼ੈਂਸੀ ਤਾਂ ਨਹੀਂ ਘੱਟ ਜਾਵੇਗੀ?

**ਰਾਜ ਮੰਤਰੀ**: ਸਪੀਕਰ ਸਾਹਿਬ, ਮਾਡਲ ਸਕੂਲ ਖੁਲ੍ਹ ਜਾਣ ਨਾਲ ਦੂਜੇ ਸਕੂਲਾਂ ਤੇ ਉਨ੍ਹਾਂ ਦਾ ਕੋਈ ਅਸਰ ਨਹੀਂ ਪਵੇਗਾ।

**Mr. Speaker**: Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਰਾਜ ਵਿਚ ਕਿਸਾਨਾਂ ਨੂੰ ਡੀਜ਼ਲ ਆਇਲ ਦੀ ਵੰਡ

*1299. **ਸਰਦਾਰ ਬੇਅੰਤ ਸਿੰਘ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਕਿਸਾਨਾਂ ਨੂੰ ਡੀਜ਼ਲ ਆਇਲ ਦੀ ਵੰਡ ਪ੍ਰਣਾਲੀ, ਜੇਕਰ ਕੋਈ ਹੋਵੇ, ਦਾ ਵੇਰਵਾ ਕੀ ਹੈ ?

**ਸਰਦਾਰ ਹਰਭਜਨ ਸਿੰਘ** : ਸਟੇਟਮੈਂਟ ਸੱਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਸਟੇਟਮੈਂਟ**

ਪਹਿਲੇ ਪਹਿਲ ਪੰਜਾਬ ਰਾਜ ਵਿਚ ਪੈਟਰੋਲੀਅਮ ਪਦਾਰਥਾਂ ਦੀ ਘਾਟ ਨਵੰਬਰ, 1978 ਦੇ ਅੱਧ ਵਿਚ ਅਨੁਭਵ ਕੀਤੀ ਗਈ। ਇਸ ਦਾ ਕਾਰਨ ਨਵੰਬਰ, 1978 ਵਿੱਚ ਬੰਦਰਗਾਹਾਂ ਤੋਂ ਮਜ਼ਦੂਰਾਂ ਦੀ ਹੜਤਾਲ ਸੀ। ਇਸ ਤੋਂ ਇਲਾਵਾ ਈਰਾਨ ਵਿਚ ਘਰੇਲੂ ਝਗੜਿਆਂ ਕਾਰਨ ਅਤੇ ਬਾਰੂਨੀ ਆਇਲ ਰੀਫ਼ਾਇਨਰੀ ਵਿਚ ਹੜਤਾਲ ਹੋਣ ਕਾਰਨ ਰਾਜ ਵਿਚ ਉਕਤ ਪਦਾਰਥਾਂ ਦੀ ਘਾਟ ਹੋ ਗਈ। ਇਸ ਤੋਂ ਛੁਟ ਰੱਬੀ ਫਸਲ ਦੀ ਬਿਜਾਈ ਜ਼ੋਰਾਂ ਤੇ ਹੋਣ ਕਾਰਨ ਕਿਸਾਨਾਂ ਵਲੋਂ ਮੰਗ ਰਾਜ ਵਿਚ ਵੱਧ ਗਈ। ਇਸ ਸਥਿਤੀ ਦੇ ਸਨਮੁੱਖ ਰਾਜ ਸਰਕਾਰ ਨੇ ਕਈ ਜ਼ੋਰਦਾਰ ਕਦਮ ਚੁਕੇ ਤਾਂ ਜੋ ਕਿਸਾਨਾਂ ਅਤੇ ਦੂਜੇ ਖਪਤਕਾਰਾਂ ਨੂੰ ਡੀਜ਼ਲ ਦੀ ਸਪਲਾਈ ਨੂੰ ਉਚਿਤ ਅਤੇ ਯੋਗ ਢੰਗ ਨਾਲ ਯਕੀਨੀ ਬਣਾਇਆ ਜਾ ਸਕੇ। ਭਾਰਤ ਸਰਕਾਰ ਨਾਲ ਵੀ ਇਹ ਮਾਮਲਾ ਉਚਤਮ ਪੱਧਰ ਤੇ ਉਠਾਇਆ ਗਿਆ। ਸ਼ੁਰੂ ਸ਼ੁਰੂ ਵਿੱਚ ਇਹ ਫੈਸਲਾ ਕੀਤਾ ਗਿਆ ਕਿ ਹਾਈ ਸਪੀਡ ਡੀਜ਼ਲ ਦੀ ਮਾਤਰਾ ਪ੍ਰਤੀ ਟਰੈਕਟਰ 50 ਲਿਟਰ ਅਤੇ ਪ੍ਰਤੀ ਟਰੱਕ 25 ਲਿਟਰ ਪ੍ਰਤੀ ਦਿਨ ਤੱਕ ਸੀਮਤ ਕਰ ਦਿੱਤੀ ਜਾਵੇ। ਬਾਅਦ ਵਿਚ ਵੰਡ ਸਕੇਲ ਵਿੱਚ ਸੋਧ ਕਰਕੇ ਪ੍ਰਤੀ ਟਰੈਕਟਰ 100 ਲੀਟਰ ਹਰ ਦੂਜੇ ਦਿਨ ਅਤੇ 50 ਲਿਟਰ ਪ੍ਰਤੀ ਟਰੱਕ ਰੋਜ਼ਾਨਾ ਕਰ ਦਿੱਤੀ। ਇਹ ਵੀ ਫੈਸਲਾ ਕੀਤਾ ਗਿਆ ਕਿ ਰਾਜ ਦੀ ਟਰਾਂਸਪੋਰਟ ਅਤੇ ਹੋਰ ਸਰਕਾਰੀ ਵਿਭਾਗਾਂ ਦੀਆਂ ਗੱਡੀਆਂ ਲਈ ਤਿੰਨ ਦਿਨਾਂ ਦੀ ਲੋੜਾਂ ਦੇ ਬਰਾਬਰ ਹਰ ਵੇਲੇ ਰਾਖਵਾਂ ਭੰਡਾਰ ਰੱਖਿਆ ਜਾਵੇ। ਖੁਰਾਕ ਤੇ ਸਪਲਾਈ ਵਿਭਾਗ ਵਿਚੋਂ ਪੰਜਾਬ ਸਰਕਾਰ ਦੇ ਪ੍ਰਤੀਨਿਧੀ ਤੇਲ ਕੰਪਨੀਆਂ ਦੇ 5 ਡਿਪੂਆਂ ਤੇ ਨਿਯੁਕਤ ਕੀਤੇ ਗਏ ਹਨ ਜਿਥੋਂ ਤੇਲ ਦੇ ਡਿਪੂਆਂ ਤੋਂ ਪੈਟਰੋਲੀਅਮ ਪਦਾਰਥਾਂ ਦੀ ਰਿਟੇਲ ਆਊਟ ਲੈਟਸ ਨੂੰ ਹੋਣ ਵਾਲੀ ਵੰਡ 'ਚ' ਤਾਲ ਮੇਲ ਕਰਾਉਂਦੇ ਹਨ। ਮਿਤੀ 21 ਦਸੰਬਰ, 1978 ਤੋਂ ਰਾਜ ਵਿਚ ਪੈਟਰੋਲੀਅਮ ਪਦਾਰਥਾਂ ਦੀ ਰਸਮੀ ਤੌਰ ਤੇ ਰਾਸ਼ਨਿੰਗ ਲਾਗੂ ਕਰ ਦਿੱਤੀ ਗਈ ਅਤੇ ਹੇਠ ਲਿਖੇ ਅਨੁਸਾਰ ਵੰਡ ਸਕੇਲ ਮੁਕਰਰ ਕੀਤੇ ਗਏ :—

**ਇੰਜਨ (ਪੰਪਿੰਗ ਸੈਟਾਂ ਲਈ)**

(1) 5 ਹਾਰਸ ਪਾਵਰ ਜਾਂ 10 ਹਾਰਸ ਪਾਵਰ ਤੋਂ ਘੱਟ = 25 ਲਿਟਰ ਪ੍ਰਤੀ ਹਫਤਾ

(2) 10 ਹਾਰਸ ਪਾਵਰ ਜਾਂ ਵੱਧ = 35 ਲਿਟਰ ਪ੍ਰਤੀ ਹਫਤਾ

**ਟਰੈਕਟਰਾਂ ਲਈ** :—

(1) 20 ਹਾਰਸ ਪਾਵਰ ਤੱਕ = 80 ਲਿਟਰ ਪ੍ਰਤੀ ਹਫਤਾ

(2) 21 ਹਾਰਸ ਪਾਵਰ ਤੋਂ 35 ਹਾਰਸ ਪਾਵਰ ਤੱਕ = 100 ਲਿਟਰ ਪ੍ਰਤੀ ਹਫਤਾ

(3) 36 ਹਾਰਸ ਪਾਵਰ ਤੋਂ 50 ਹਾਰਸ ਪਾਵਰ ਤੱਕ = 120 ਲਿਟਰ ਪ੍ਰਤੀ ਹਫਤਾ

**ਟਰੱਕਾਂ ਲਈ**

(1) 60 ਲਿਟਰ ਪ੍ਰਤੀ ਹਫਤੇ ਵਿਚ 2 ਵਾਰ

ਜ਼ਿਲ੍ਹਾ ਮੈਜਿਸਟਰੇਟਾਂ ਨੂੰ ਹਦਾਇਤਾਂ ਕੀਤੀਆਂ ਗਈਆਂ ਕਿ ਉਹ ਖਪਤਕਾਰਾਂ ਨੂੰ ਡੀਜ਼ਲ ਸਪਲਾਈ ਕਰਾਉਣ ਲਈ ਉਨ੍ਹਾਂ ਨੂੰ ਨੇੜੇ ਤੋਂ ਨੇੜੇ ਦੇ ਸਪਲਾਈ ਪੁਆਇੰਟ ਨਾਲ ਜੋੜਣ ਅਤੇ ਇਹ ਗੱਲ ਧਿਆਨ ਵਿਚ ਰੱਖੀ ਜਾਵੇ ਕਿ ਕਿਸੇ ਸਮੇਂ ਕਿਸੇ ਆਊਟ ਲੈਟ ਉਤੇ ਮੰਗ ਨੂੰ ਉਸ ਨੂੰ ਮਿਲਣ ਵਾਲੀ ਸਪਲਾਈ ਤੋਂ ਵੱਧ ਨਾ ਹੋਵੇ। ਜਿਥੋਂ ਤੱਕ ਆਊਟਲੈਟਸ ਨੂੰ ਮਿਲਣ ਵਾਲੀ ਸਪਲਾਈ ਦਾ ਸਬੰਧ ਹੈ, ਉਹ ਮੋਟੇ ਤੌਰ ਤੇ ਉਤਨੀ ਹੋਵੇਗੀ ਜੋ ਪਿਛਲੇ ਸਾਲ ਦੇ ਉਸ ਸਮੇਂ ਵਿਚ ਕਿਸੇ ਆਊਟ ਲੈਟ ਨੂੰ ਮਿਲਦੀ ਸੀ।

ਰਬੀ 1979 ਦੀਆਂ ਲੋੜਾਂ ਨੂੰ ਮੁੱਖ ਰਖ ਕੇ ਵੰਡ ਸਕੇਲ ਹੇਠ ਲਿਖੇ ਪ੍ਰਕਾਰ ਸੋਧੇ ਗਏ ਹਨ।

**(ੳ) ਇੰਜਨ (ਥਰੈਸ਼ਰ ਲਈ)**

(1) 5 ਹਾਰਸ ਪਾਵਰ ਤੋਂ 10 ਹਾਰਸ ਪਾਵਰ ਦੇ ਇੰਜਨ ਲਈ = 40 ਲਿਟਰ ਪ੍ਰਤੀ ਹਫਤਾ

(2) 10 ਹਾਰਸ ਪਾਵਰ ਤੋਂ ਵੱਧ ਦੇ ਇੰਜਨ ਲਈ = 50 ਲਿਟਰ ਪ੍ਰਤੀ ਹਫਤਾ

**(ਅ) ਥਰੈਸ਼ਰ ਲਈ ਵਰਤੇ ਜਾਣ ਵਾਲੇ ਟਰੈਕਟਰਾਂ ਵਾਸਤੇ**

(1) 20 ਐਚ. ਪੀ. ਤੱਕ ਦੇ ਟਰੈਕਟਰਾਂ ਲਈ = 120 ਲਿਟਰ ਪ੍ਰਤੀ ਹਫਤਾ

(2) 21 ਹਾਰਸ ਪਾਵਰ ਤੋਂ 35 ਹਾਰਸ ਪਾਵਰ ਤਕ ਦੇ ਟਰੈਕਟਰਾਂ ਲਈ = 160 ਲਿਟਰ ਪ੍ਰਤੀ ਹਫਤਾ

(3) 36 ਹਾਰਸ ਪਾਵਰ ਤੋਂ 50 ਹਾਰਸ ਪਾਵਰ ਦੇ ਟਰੈਕਟਰਾਂ ਲਈ = 180 ਲਿਟਰ ਪ੍ਰਤੀ ਹਫਤਾ

ਉਪਰੋਕਤ ਪ੍ਰਬੰਧ ਮਿਤੀ 13 ਅਪ੍ਰੈਲ, 1979 ਤੋਂ 30 ਜੂਨ, 1979 ਤਕ ਲਾਗੂ ਰਹਿਣਗੇ।

**(ੲ) ਹਾਰਵੈਸਟਿੰਗ ਕੰਬਾਈਨਜ਼**

ਵਾਸਤਵਿਕ ਲੋੜਾਂ ਉਪਰੰਤ ਪ੍ਰਤੀ ਦਿਨ ਲਈ ਵੱਧ ਤੋਂ ਵੱਧ = 150 ਲਿਟਰ ਪ੍ਰਤੀ ਕੰਬਾਈਨ ਪ੍ਰਤੀ ਦਿਨ

ਕੰਬਾਈਨਾਂ ਲਈ ਐਚ. ਐਸ. ਡੀ. ਦੀ ਸਪਲਾਈ ਦਾ ਪ੍ਰਬੰਧ 5 ਅਪ੍ਰੈਲ ਤੋਂ 15 ਮਈ, 1979 ਤੱਕ ਲਾਗੂ ਰਹੇਗਾ।

ਡੀਜ਼ਲ ਦਾ ਕੋਟਾ ਜੋ ਪੰਪਿੰਗ ਸੈਟਾਂ ਨੂੰ ਚਲਾਉਣ ਵਾਲੇ ਇੰਜਨਾਂ ਲਈ ਨਿਸ਼ਚਿਤ ਕੀਤਾ ਗਿਆ ਸੀ ਉਸ ਨੂੰ ਮਿਤੀ 13 ਅਪ੍ਰੈਲ, 1979 ਤੋਂ 15 ਮਈ, 1979 ਦੇ ਸਮੇਂ ਲਈ 50 ਫੀ ਸਦੀ ਘੱਟਾ ਦਿੱਤਾ ਗਿਆ ਹੈ।

[ਖੁਰਾਕ ਤੇ ਸਪਲਾਈਜ਼ ਮੰਤਰੀ]

2. ਰਾਜ ਸਰਕਾਰ ਨੇ ਖਪਤਕਾਰਾਂ ਵਲੋਂ ਜ਼ਖੀਰਾ ਅੰਦੋਜ਼ੀ ਦੀ ਰੁਚੀ ਨੂੰ ਰੋਕਣ ਦੇ ਉਦੇਸ਼ ਨਾਲ ਪੰਜਾਬ ਹੋਰਡਿੰਗ ਐਂਡ ਪ੍ਰੋਫੀਟੀਅਰਿੰਗ ਪ੍ਰਿਵੈਨਸ਼ਨ ਆਰਡਰ, 1977 ਅਧੀਨ ਐਚ. ਐਸ. ਡੀ. ਭੰਡਾਰ ਕਰਨ ਦੀਆਂ ਵੱਧ ਤੋਂ ਵੱਧ ਲਿਮਿਟਾਂ ਮੁਕੱਰਰ ਕੀਤੀਆਂ ਜਿਨ੍ਹਾਂ ਦਾ ਵੇਰਵਾ ਹੇਠ ਅਨੁਸਾਰ ਹੈ:—

| | | | |
|---|---|---|---|
| (1) | 20 ਹਾਰਸ ਪਾਵਰ ਦੇ ਟਰੈਕਟਰਾਂ ਲਈ | = | 80 ਲਿਟਰ |
| (2) | 20 ਤੋਂ 35 ਹਾਰਸ ਪਾਵਰ ਦੇ ਟਰੈਕਟਰਾਂ ਲਈ | = | 100 ਲਿਟਰ |
| (3) | 35 ਹਾਰਸ ਪਾਵਰ ਤੋਂ ਵੱਧ ਦੇ ਟਰੈਕਟਰਾਂ ਲਈ | = | 120 ਲਿਟਰ |
| (4) | 10 ਹਾਰਸ ਪਾਵਰ ਦੇ ਪੰਪਿੰਗ ਸੈਟਾਂ ਲਈ | = | 25 ਲਿਟਰ |
| (5) | 10 ਹਾਰਸ ਪਾਵਰ ਤੋਂ ਵੱਧ ਪੰਪਿੰਗ ਸੈਟਾਂ ਲਈ | = | 35 ਲਿਟਰ |

ਉਪਰੋਕਤ ਸਟਾਕ ਲਿਮਟਾਂ ਨੂੰ ਸੋਧਣ ਲਈ ਕਾਰਵਾਈ ਕੀਤੀ ਜਾ ਰਹੀ ਹੈ ।

3. ਰੁਝੇਵੇਂ ਭਰੇ ਚਾਲੂ ਸੀਜ਼ਨ ਲਈ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਸੀ ਕਿ 90,000 ਕਿਲੋ ਲਿਟਰ ਡੀਜ਼ਲ ਪ੍ਰਤੀ ਮਹੀਨਾ ਰਾਜ ਨੂੰ ਸਪਲਾਈ ਕਰੇ ਤਾਂ ਜੋ ਫਸਲ ਦੀ ਕਟਾਈ, ਸਾਂਭ ਸੰਭਾਲ, ਮੰਡੀਆਂ ਵਿੱਚ ਵੇਚਣ ਅਤੇ ਡਿਸਪੈਚ ਨਾਲ ਸਬੰਧਤ ਕੰਮਾਂ ਕਾਰਨ ਵਧੀਆਂ ਹੋਈਆਂ ਮੰਗਾਂ ਨੂੰ ਪੂਰਾ ਕੀਤਾ ਜਾ ਸਕੇ ਪਰ ਭਾਰਤ ਸਰਕਾਰ ਨੇ ਅਸਮਰਥਾ ਪ੍ਰਗਟ ਕਰਦੇ ਹੋਏ ਸੰਕੇਤ ਦਿਤਾ ਹੈ ਕਿ ਉਹ ਪਿਛਲੇ ਸਾਲ ਰਾਜ ਨੂੰ ਰੱਬੀ ਦੀ ਫਸਲ ਦੀ ਕਟਾਈ ਦੇ ਸਮੇਂ ਦੌਰਾਨ ਸਪਲਾਈ ਕੀਤੀ ਗਈ ਮਾਤਰਾ ਤੋਂ ਵੱਧ ਡੀਜ਼ਲ ਸਪਲਾਈ ਨਹੀਂ ਕਰ ਸਕਣਗੇ ਕਿਉਂ ਜੋ ਕੱਚੇ ਤੇਲ ਦੀ ਅਤੇ ਪੈਟਰੋਲੀਅਮ ਵਸਤੂਆਂ ਦੀ ਆਯਾਤ ਸਥਿਤੀ ਬਹੁਤ ਕਠਿਨ ਹੈ । ਇਨ੍ਹਾਂ ਹਾਲਾਤ ਦੇ ਬਾਵਜੂਦ ਵੀ ਕਿਸਾਨਾਂ ਦੀਆਂ ਵਾਸਤਵਿਕ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਹਰ ਮੁਮਕਿਨ ਯਤਨ ਕੀਤਾ ਜਾਵੇਗਾ ਤਾਂ ਜੋ ਉਹ ਫਸਲ ਦੀ ਕਟਾਈ ਕਰ ਕੇ ਮੰਡੀਆਂ ਵਿਚ ਵੇਚਣ ਯੋਗ ਹੋ ਸਕਣ ।

---

**Non-Existence of a Bridge over the Drain Crossing the Banga-Phagwara road near village Bahaua.**

***1235. Comrade Harbans Singh Bika** : Will the Chief Minister be pleased to state :—

(a) whether it is a fact that there exists no bridge over the drain crossing the Banga-Phagwara Road near village Bahaua;

(b) if the reply to part (a) above be in the affirmative, whether there is any proposal under the consideration of Government to construct a bridge over the said drain before the next rainy season?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ੳ) ਹਾਂ ਜੀ ।

(ਅ) ਬਰਸਾਤ ਤੋਂ ਪਹਿਲਾਂ ਇਹ ਪੁੱਲ ਬਣਾਉਣ ਦੀ ਯੋਜਨਾ ਨਹੀਂ ਹੈ ।

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38 

### Winners of Gallantry Awards

***1501. Sardar Darshan Singh K.P**: Will the Chief Minister be pleased to state the prescribed cash reward given by the Government to the winners of gallantry awards such as Param Vir Chakra, Maha Vir Chakra and Vir Chakra etc ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

**ਪੰਜਾਬ ਸਰਕਾਰ ਵਲੋਂ ਗੈਲੰਟਰੀ ਅਵਾਰਡ ਜੇਤੂਆਂ ਨੂੰ ਦਿੱਤੇ ਜਾ ਰਹੇ ਨਕਦ ਇਨਾਮਾਂ ਦੇ ਰੇਟਾਂ ਦੀ ਸੂਚੀ**

| | | |
|---|---|---|
| 1. | ਪਰਮ ਵੀਰ ਚੱਕਰ | ... 15,000 ਰੁਪਏ ਜਮ੍ਹਾਂ 30 ਸਾਲਾਂ ਲਈ 1,000 ਰੁਪਏ ਸਾਲਾਨਾ । |
| 2. | ਮਹਾਂ ਵੀਰ ਚੱਕਰ | ... 11,000 ਰੁਪਏ ਜਮ੍ਹਾਂ 30 ਸਾਲਾਂ ਲਈ 400 ਰੁਪਏ ਸਾਲਾਨਾ । |
| 3. | ਵੀਰ ਚੱਕਰ | ... 5,000 ਰੁਪਏ ਜਮ੍ਹਾਂ 30 ਸਾਲਾਂ ਲਈ 300 ਰੁਪਏ ਸਾਲਾਨਾ । |
| 4. | ਅਸ਼ੋਕ ਚੱਕਰ | .. 12,000 ਰੁਪਏ । |
| 5. | ਕੀਰਤੀ ਚੱਕਰ | ... 5,000 ਰੁਪਏ । |
| 6. | ਸ਼ੌਰਿਆ ਚੱਕਰ | ... 3,500 ਰੁਪਏ । |
| 7. | ਸੈਨਾ/ਵਾਯੂ ਸੈਨਾ/ਨਾਓ ਸੈਨਾ ਮੈਡਲ | ... 3,000 ਰੁਪਏ । |
| 8. | ਮੈਨਸ਼ਨ ਇਨ ਡਿਸਪੈਚਜ਼ | ... 2,000 ਰੁਪਏ । |

---

### ਰਾਜ ਵਿਚ ਮਾਨਤਾ ਪ੍ਰਾਪਤ ਪ੍ਰਾਈਵੇਟ ਕਾਲਜਾਂ ਦੇ 95 ਪ੍ਰਤੀਸ਼ਤ ਘਾਟੇ ਨੂੰ ਪੂਰਾ ਕਰਨ ਦਾ ਫੈਸਲਾ

*1047. **ਡਾਕਟਰ ਕੇਵਲ ਕ੍ਰਿਸ਼ਨ** : ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ 31 ਮਾਰਚ, 1979 ਤੱਕ ਰਾਜ ਵਿੱਚ ਮਾਨਤਾ ਪ੍ਰਾਪਤ ਪ੍ਰਾਈਵੇਟ ਕਾਲਜਾਂ ਦੇ 95 ਫੀ ਸਦੀ ਘਾਟੇ ਨੂੰ ਪੂਰਾ ਕਰਨ ਲਈ ਫੈਸਲਾ ਕੀਤਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ ਤਾਂ ਕਿੰਨੀ ਰਕਮ ਦਿੱਤੀ ਗਈ ਜਾਂ ਦਿੱਤੀ ਜਾਣੀ ਹੈ ਅਤੇ ਕੀ ਉਕਤ ਗਰਾਂਟ ਦੇਣ ਲਈ ਕੋਈ ਸ਼ਰਤਾਂ ਰਖੀਆਂ ਗਈਆਂ ਹਨ ;

(ੲ) ਕਾਲਜਾਂ ਦੀ ਜ਼ਿਲ੍ਹਾ ਵਾਰ ਗਿਣਤੀ ਅਤੇ ਨਾਂ ਕੀ ਕੀ ਹਨ ਅਤੇ ਹਰ ਇਕ ਕੇਸ ਵਿੱਚ ਕਿੰਨੀ ਗਰਾਂਟ ਦਿੱਤੀ ਗਈ/ਦਿੱਤੀ ਜਾਣੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਆਵਾਜਾਈ, ਖੇਡਾਂ ਅਤੇ ਵਿਦਿਆ) : (ੳ) ਹਾਂ ਜੀ।

(ਅ) ਰੁਪਏ 98,05,688 ਸ਼ਰਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[Minister of State for Transport, Sports and Education]

STATEMENT

**Terms and conditions of the financial grant to be given to the private colleges on the basis of 95 per cent of the deficit.**

1. The grant shall be available only to a college, which was in existence on 1st September, 1978 within the area of the Punjab State and which was affiliated to the Punjab University, the Punjabi University or the Guru Nanak Dev University on or before that date. The grants shall be available to such a college in respect of posts in existence in the college on 1st November, 1977, on the condition that these posts have been created in accordance with the norms prescribed by the University or the Government and incumbents are not being paid salaries out of the student's funds.

2. The college must not allow its income from the approved resources to fall below the level of such income during the financial year 1977-78. Income of the college shall include admission fee, tuition fee (received directly or through reimbursement), late admission fee, late payment fine, fines, recovered from students, grant-in-aid received by the college under the U.G.C. salary scale scheme or under any other scheme from the Government or the U.G.C. for payment of salary and allowance of the teaching and non-teaching staff.

3. The approved items of expenditure shall be as follows :—

(i) Pay and allowance of the teaching and non-teaching staff.

(ii) Contribution towards the Provident Fund of the eligible employees.

4. Lecturers in colleges who were in position on 20th June, 1975 who did not possess, at the time of their initial recruitment, minimum qualifications as prescribed by the University concerned shall be required to attain these qualifications. If they are unable to do so, annual increment shall not be allowed w.e.f. 1st March, 1982. Those lecturers who were recruited after 20th June, 1975, shall also be required to improve their minimum qualifications prescribed by the University within the period of five years, failing which their annual increment will also be stopped till they satisfy this condition.

5. For future, only such candidates shall be appointed to the posts of Lecturers and Principals as have the qualification prescribed. All such appointments shall be made on merits and on the basis of open advertisements.

The Selection Committee for the post of lecturer shall consist of :—

(a) Chairman, Governing Body of the College or his nominee.

(b) A nominee of the Vice-Chancellor who should be an expert in the subject.

(c) Principal of the college.

(d) A representative of the Director of Public Instruction, Punjab, Chandigarh.

(e) One subject expert to be detailed by the Director, Public Instruction (Colleges).

No selection shall be considered valid unless at least one representative of the Director, Public Instruction (Colleges) is present. Recommendations of the Selection Committee shall be subject to the approval of the Director of Public Instruction, Punjab.

All appointments of Principals of Colleges shall be made by a Selection Committee consisting of the following :—

(a) Chairman, Governing body of the college.

(b) One nominee of the Vice-Chancellor.

(c) One person to be appointed by the Chairman of the Governing body out of a panel of ten persons prepared by the Director of Public Instruction (Colleges), Punjab, Chandigarh.

(d) Director of Public Instruction or his representative. The recommendations of the Selection Committee shall be subject to the approval of the Director of Public Instruction (Colleges), Punjab.

6. Ad hoc appointments to posts on account of leave vacancies may be made by the Principals through the Employment Exchanges or open advertisement subject to the conditions that the selected candidates have the qualifications as prescribed by the U.G.C. These selections shall be approved by the Director, Public Instruction (Colleges), Punjab.

7. The period of probation of a teacher shall in no case be more than 24 months. The Executive Council or the Governing Body of the college may, for reasons to be recorded, waive the condition of probation.

8. The teaching staff of the college shall be paid salaries according to the revised U.G.C. pay scales, approved by the State Government. The teaching and the non-teaching staff shall be given salaries every month by cheque and no member of the staff shall be compelled to pay or refund directly or indirectly, any part of the salary admissible to him under the rules.

9. The assessment at Rs 1,300 in the grade of Rs. 700 –1600 for lecturers in private colleges shall be made by a committee to be appointed by D.P.I. (C) and this Committee may include a nominee of the University concerned.

10. The fees and funds shall be realised in accordance with the rules and instructions issued by the University concerned from time to time. Fee concessions shall be in accordance with the norms laid down by the University.

11. All account-books, attendance registers, time table, (teacher-wise and class-wise) the college prospectus and the record connected with appointments, promotions termination and abolition or conversion of posts, service books and annual confidential reports shall be maintained as a permanent record. These books shall be open to inspection and audit by any officer authorised by the Department for the purpose.

12. All audit objections shall be removed by the college without any avoidable delay.

13. The grant shall not be admissible in respect of employees who are retained in service after 60 years of age.

14. The D.P.I. (Colleges), Punjab has the right to refuse, withhold, suspend, stop, withdraw the grant partially or wholly, if the institution is unable to maintain proper academic standards and discipline, and shall have the right to recover any such grant in case of overpayment or misuse of the grant or non-compliance with instructions issued by the Government from time to time.

15. The Government shall have the right to nominate representative on the Management Committee of the college.

16. A new incumbent to the post shall be paid the minimum of the pay of the grade sanctioned for the post. However, an incumbent who was previously working in another college may be paid the salary last drawn by him subject to the condition that such salary was drawn by him in the pay scales admissible to such employees in Government Service.

17. The college shall abide by the provisions of Punjab Colleges (Security of Service) Act, 1974 as amended from time to time and shall comply with all orders and directions issued by the Director of Public Instruction under the provisions of this Act.

18. A certificate shall be furnished by the Principal of the college to which the grant is given that each of the lecturers for whom the grant has been claimed puts in 40 hours of work in a week. Out of this, he will spend at least 20 hours in a week on the premises of the college for teaching and guidance of students. This would be subject to the provision that a teacher may be detained in the college beyond this limit in the interest of work.

19. No member of the teaching or non-teaching staff shall be allowed pay scales higher than those prescribed by the Government for the corresponding posts in the Government colleges. If higher grades have already been allowed in a college, the differential of salary shall be borne by the management concerned.

20. The Principal of the college shall submit to the Director, Public Instruction, Punjab, Utilization certificate and disbursement certificate duly verified by the Chartered

[ਸਰਦਾਰ ਦਲੀਪ ਸਿੰਘ ਪਾਂਧੀ]

ਕਿਤਾਬ ਪੜ੍ਹੀ ਹੋਣੀ ਹੈ । ਹੋਰ ਵੀ ਕਈ ਕਿਤਾਬਾਂ ਹਨ ਜਿਨ੍ਹਾਂ ਵਿਚ ਮਹਾਰਾਜਿਆਂ ਦਾ ਭੇਦ ਖੋਲ੍ਹਿਆ ਗਿਆ ਹੈ । ਇਹ ਕਿਤਾਬਾਂ ਪੜ੍ਹਨੀਆਂ ਚਾਹੀਦੀਆਂ ਹਨ ਤਾਂ ਕਿ ਪਤਾ ਲਗ ਸਕੇ ਕਿ ਉਨ੍ਹਾਂ ਨੇ ਲੋਕਾਂ ਤੇ ਕਿੰਨੇ ਜ਼ੁਲਮ ਕੀਤੇ । ਇਹ ਕਿਸ ਤਰ੍ਹਾਂ ਨਾਲ ਲੋਕਾਂ ਦੀਆਂ ਜ਼ਿੰਦਗੀਆਂ ਨਾਲ ਖੇਡਦੇ ਰਹੇ। (ਵਿਘਨ) ਡਾਕਟਰ ਅੰਬੇਦਕਰ ਨੇ ਜੋ ਸੁਝਾਓ ਕੰਸਟੀਚਿਊਸ਼ਨ ਬਣਾਉਣ ਵੇਲੇ ਦਿੱਤੇ ਸਨ ਉਹ ਮੰਨੇ ਨਹੀਂ ਗਏ। ਔਰ ਜੋ ਡਾਕਟਰ ਅੰਬੇਦਕਰ ਨੇ 1932 ਦੇ ਵਿਚ ਕਿਹਾ ਸੀ ਉਸ ਨੂੰ ਕਾਂਸਟੀਚਿਊਸ਼ਨ ਦੇ ਵਿਚ ਨਹੀਂ ਰਖਿਆ ਗਿਆ । ਉਹ ਕੋਈ ਕਾਂਗਰਸੀ ਨਹੀਂ ਸਨ । ਉਹ ਵੀਕਰ ਸੈਕਸ਼ਨਜ਼ ਦੇ ਵਾਸਤੇ ਲੜਦੇ ਰਹੇ। ਉਨ੍ਹਾਂ ਨੇ ਕਿਹਾ ਸੀ ਕਿ ਕਾਂਸਟੀਚਿਊਸ਼ਨ ਦੇ ਵਿਚ ਵੀਕਰ ਸੈਕਸ਼ਨਜ਼ ਦੇ ਲਈ ਕੁਝ ਨਾ ਕੁਝ ਜ਼ਰੂਰ ਰਖਣਾ ਚਾਹੀਦਾ ਹੈ ਪਰ ਉਸ ਸਮੇਂ ਦੇ ਲੀਡਰ ਆਪਣੇ ਸਰਮਾਏਦਾਰੀ ਨਿਜ਼ਾਮ ਨੂੰ ਬਦਲਣਾ ਨਹੀਂ ਚਾਹੁੰਦੇ ਸਨ। ਉਨ੍ਹਾਂ ਦੀਆਂ ਕਹੀਆਂ ਗਲਾਂ ਨੂੰ ਹਾਲੇ ਤਕ ਨਾ ਕੋਈ ਹਾਈ ਕੋਰਟਾਂ ਅਤੇ ਨਾ ਹੀ ਸੁਪਰੀਮ ਕੋਰਟ ਬਦਲ ਸਕੀ ਹੈ । ਮੈਨੂੰ ਬੜੀ ਖੁਸ਼ੀ ਹੈ ਕਿ ਸਾਡੇ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਅਸੀਂ ਡਾਕਟਰ ਅੰਬੇਦਕਰ ਦੀਆਂ ਫੋਟੋਆਂ ਅਤੇ ਸਟੈਚਿਊ ਲਗਾਵਾਂਗੇ। ਪਾਕਿਸਤਾਨ ਅਤੇ ਹਿੰਦੁਸਤਾਨ ਦੇ ਪਾਰਟੀਸ਼ਨ ਕੋਈ ਡਾਕਟਰ ਅੰਬੇਦਕਰ ਨੇ ਨਹੀਂ ਕਰਵਾਈ। ਉਹ ਤਾਂ ਇਸ ਦੇ ਹੱਕ ਵਿਚ ਨਹੀਂ ਸਨ। ਪਰ ਇਹ ਪਾਰਟੀਸ਼ਨ ਤਾਂ ਖੁਦ ਕਾਂਗਰਸੀਆਂ ਨੇ ਆਪਣੀਆਂ ਗੱਦੀਆਂ ਬਚਾਉਣ ਦੀ ਖਾਤਰ ਮੰਨੀ ਸੀ। ਮੈਂ ਬਹੁਤ ਦੂਰ ਤੱਕ ਨਹੀਂ ਜਾਂਦਾ ਪਰ ਮੈਂ ਇਸ ਸਬੰਧ ਵਿਚ ਇਕ ਕਿਤਾਬ ਦੇ ਵਿਚੋਂ ਪੜ੍ਹਕੇ ਦਸ ਦਿੰਦਾ ਹਾਂ ਕਿ ਇਨ੍ਹਾਂ ਕਾਂਗਰਸੀਆਂ ਨੇ ਖੁਦ ਮੰਨਿਆ ਸੀ ਕਿ ਸਾਨੂੰ ਪਾਰਟੀਸ਼ਨ ਚਾਹੀਦੀ ਹੈ:

> **The A.I.C.C. Session of 14th/15th June approved partition by 153 to 29 votes with 36 absentees. On 3rd June the leaders announced their agreement on partition to the Indian people (Interruption).**

**Churchil told Parliament in 1942 that Congress Party does not represent all India, it does not represent the majority of the people of India. It does not even represent the Hindu masses.**

ਮੈਂ, ਚੇਅਰਮੈਨ ਸਾਹਿਬ, ਇਨ੍ਹਾਂ ਗੱਲਾਂ ਵਿਚ ਨਹੀਂ ਪੈਣਾ ਚਾਹੁੰਦਾ ਕਿ ਪਾਰੀਟੀਸ਼ਨ ਕਿਉਂ ਹੋਈ। ਜੋ ਕੁਝ ਵੀ ਹੋਇਆ, ਇਸ ਦੇ ਬਾਵਜੂਦ ਵੀ ਸਾਡੇ ਵੀਕਰ ਸੈਕਸ਼ਨਜ਼ ਦਾ ਕੋਈ ਧਿਆਨ ਨਹੀਂ ਕੀਤਾ ਗਿਆ । ਸਾਡੇ ਕੋਲ ਤਾਂ ਨਾ ਕੋਈ ਮਕਾਨ ਹੈ, ਨਾ ਕੋਈ ਜਾਇਦਾਦ ਹੈ। ਪਰ ਜਿਹੜੀਆਂ ਜਾਇਦਾਦਾਂ ਉਸ ਸਮੇਂ ਰਾਜਿਆਂ, ਮਹਾ-ਰਾਜਿਆਂ ਨੇ ਲੋਕਾਂ ਦੇ ਕੋਲੋਂ ਜ਼ਬਰਦਸਤੀ ਹੜੱਪ ਕੀਤੀਆਂ ਸਨ ਅਤੇ ਜ਼ੁਲਮ ਕੀਤੇ ਸਨ ਉਹ ਜਾਇਦਾਦਾਂ ਹਾਲੇ ਤੱਕ ਉਨ੍ਹਾਂ ਰਾਜਿਆਂ ਮਹਾਰਾਜਿਆਂ ਦੇ ਨਾਂ ਤੇ ਚਲ ਰਹੀਆਂ ਹਨ ਪਰ ਹਾਲੇ ਵੀ ਉਨ੍ਹਾਂ ਰਾਜਿਆਂ ਮਹਾ-ਰਾਜਿਆਂ ਦੇ ਨਾਂ ਲਿਖੇ ਜਾਂਦੇ ਹਨ। ਕਿਧਰੇ ਯਾਦਵਿੰਦਰਾ, ਕਿਧਰੇ ਰਾਜਿੰਦਰਾ ਅਤੇ ਕਿਧਰੇ ਭੁਪਿੰਦਰਾ ਲਿਖ ਕੇ ਉਨ੍ਹਾਂ ਨੂੰ ਯਾਦ ਕੀਤਾ ਜਾਂਦਾ ਹੈ ਜਦੋਂ ਕਿ ਇਨ੍ਹਾਂ ਨੇ ਕੋਈ ਕੁਰਬਾਨੀਆਂ ਨਹੀਂ ਕੀਤੀਆਂ। ਇਨ੍ਹਾਂ ਦੇ ਵਿਚੋਂ ਕਈ ਇਕ ਦੋ ਹੀ ਹੋਣਗੇ ਜਿਨ੍ਹਾਂ ਨੇ ਦੇਸ਼ ਭਗਤੀ ਦੀ ਲਹਿਰ ਵਿਚ ਹਿੱਸਾ ਪਾਇਆ ਹੋਣਾ ਹੈ ਜਾਂ ਕੋਈ ਕੁਰਬਾਨੀ ਕੀਤੀ ਹੋਣੀ ਹੈ। ਇਨ੍ਹਾਂ ਰਾਜਿਆਂ, ਮਹਾਰਾਜਿਆਂ ਨੇ ਤਾਂ ਦੇਸ਼ ਭਗਤਾਂ ਨੂੰ ਤਸੀਹੇ ਦਿਤੇ ਅਤੇ ਉਨ੍ਹਾਂ ਤੇ ਜ਼ੁਲਮ ਕੀਤੇ ਅੰਗਰੇਜ਼ ਸਰਕਾਰ ਦੇ ਕਹਿਣ ਤੇ ਦੇਸ਼ ਭਗਤਾਂ ਨੂੰ ਸਜ਼ਾਵਾਂ ਦਿੰਦੇ ਰਹੇ ਅਤੇ ਉਨ੍ਹਾਂ ਨੂੰ ਨੰਗੇ ਕਰ ਕੇ ਜੀਪਾਂ ਦੇ ਪਿਛੇ, ਘੋੜਿਆਂ ਦੇ ਪੂੰਛ ਦੇ ਨਾਲ ਬੰਨ੍ਹ ਕੇ ਜ਼ਮੀਨਾਂ ਤੇ ਘਸੀਟਦੇ ਰਹੇ ਅਤੇ ਉਨ੍ਹਾਂ ਤੇ ਜ਼ੁਲਮ ਕਰਦੇ ਰਹੇ ਹਨ ਪਰ ਫਿਰ ਵੀ ਇਹ ਸਰਕਾਰ ਉਨ੍ਹਾਂ ਦੇ ਨਾਂ ਤੇ ਸਥਾਨ ਬਣਾਈ ਜਾਂਦੀ ਹੈ। ਉਨ੍ਹਾਂ ਦੀਆਂ ਜਾਇਦਾਦਾਂ ਨੂੰ ਉਨ੍ਹਾਂ ਦੇ ਕੋਲ ਹੀ ਰਹਿਣ ਦਿੱਤਾ ਗਿਆ ਹੈ। ਇਹ ਜਿਹੜੇ ਸਰਮਾਏਦਾਰੀ ਦੇ ਕਾਲੇ ਕਾਨੂੰਨ ਹਨ ਉਹਨਾਂ ਕਾਨੂੰਨਾਂ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਇਹ ਜਿਹੜੀ ਰਾਜਿਆਂ, ਮਹਾਰਾਜਿਆਂ ਦੇ ਬੁਤ ਲਗਾਉਣ ਦੀ ਪ੍ਰਥਾ ਹੈ, ਇਹ ਬੰਦ ਕਰਨੀ ਚਾਹੀਦੀ ਹੈ। (ਘੰਟੀ) ਬਸ ਜੀ, ਇਤਨੀ ਬੇਨਤੀ ਕਰਦਾ ਹੋਇਆ ਕਿ ਇਸ

ਮਤੇ ਨੂੰ ਪਾਸ ਕਰ ਦਿੱਤਾ ਜਾਵੇ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਸੀਟ ਲੈਂਦਾ ਹਾਂ।

**Mr. Chairman**: Motion moved—

This House recommends to the Government to take steps so that the names of Maharajas/Rajas prefixed with the Government Institutions in the State are deleted.

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** (ਜਲਾਲਾਬਾਦ) : ਚੇਅਰਮੈਨ ਸਾਹਿਬ, ਇਹ ਜਿਹੜਾ ਮਤਾ ਪਾਂਧੀ ਸਾਹਿਬ ਨੇ ਪੇਸ਼ ਕੀਤਾ ਹੈ, ਮੈਂ ਇਸ ਦੀ ਹਮਾਇਤ ਕਰਨ ਲਈ ਖੜ੍ਹਾ ਹੋਇਆ ਹਾਂ। ਇਹ ਜਿਹੜੇ ਰਾਜੇ, ਮਹਾਰਾਜੇ ਸਨ ਇਹ ਦੇਸ਼ ਦੇ ਬੜੇ ਵੱਡੇ ਗੱਦਾਰ ਰਹੇ ਹਨ। ਇਨ੍ਹਾਂ ਰਾਜਿਆਂ ਮਹਾਰਾਜਿਆਂ ਨੇ ਆਪਣੇ ਸਮੇਂ ਦੇ ਵਿਚ ਕੀ ਕੀਤਾ ਸੀ ? ਇਹ ਇਸ ਮੁਲਕ ਦੇ ਦੇਸ਼ ਭਗਤਾਂ ਨੂੰ ਤਸੀਹੇ ਦਿੰਦੇ ਰਹੇ। ਉਨ੍ਹਾਂ ਦੇਸ਼ ਭਗਤਾਂ ਦੀਆਂ ਜ਼ਮੀਨਾਂ ਨੂੰ ਜ਼ਬਤ ਕਰਦੇ ਰਹੇ ਅਤੇ ਉਨ੍ਹਾਂ ਦੇ ਉਤੇ ਜ਼ੁਲਮ ਕਰਦੇ ਰਹੇ ਹਨ ਜਦ ਕਿ ਉਹ ਦੇਸ਼ ਭਗਤ ਆਪਣੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਜੱਦੋ ਜਹਿਦ ਕਰ ਰਹੇ ਸਨ। ਪਰ ਫਿਰ ਵੀ ਇਹ ਉਨ੍ਹਾਂ ਦੇ ਉਤੇ ਜ਼ੁਲਮ ਕਰਦੇ ਰਹੇ। ਹੁਣ ਭਾਵੇਂ ਉਨ੍ਹਾਂ ਦੇ ਭੱਤੇ, ਪੈਨਸ਼ਨਾਂ ਆਦਿ ਬੰਦ ਕਰ ਦਿੱਤੀਆਂ ਗਈਆਂ ਹਨ ਪਰ ਜਿਹੜੀਆਂ ਉਨ੍ਹਾਂ ਦੇ ਕੋਲ ਜ਼ਮੀਨਾਂ ਅਤੇ ਜਾਇਦਾਦਾਂ ਹਨ ਉਨ੍ਹਾਂ ਨੂੰ ਨਾ ਸਾਡੀ ਪਿਛਲੀ ਸਰਕਾਰ ਨੇ ਅਤੇ ਨਾ ਹੀ ਹੁਣ ਦੀ ਸਰਕਾਰ ਨੇ ਜ਼ਬਤ ਕੀਤਾ ਹੈ। ਜਿਨ੍ਹਾਂ ਜਾਇਦਾਦਾਂ ਤੇ ਇਹ ਰਾਜੇ, ਮਹਾਰਾਜੇ ਕਬਜ਼ਾ ਕਰਕੇ ਬੈਠੇ ਹੋਏ ਹਨ ਉਹ ਜਾਇਦਾਦਾਂ ਦੇਸ਼ ਭਗਤਾਂ ਦੀਆਂ ਖੂਨ ਪਸੀਨੇ ਦੀਆਂ ਜਾਇਦਾਦਾਂ ਸਨ। ਜਿਸ ਤਰ੍ਹਾਂ ਉਨ੍ਹਾਂ ਦੇ ਭੱਤੇ ਬੰਦ ਕੀਤੇ ਗਏ ਸਨ ਉਸੇ ਤਰ੍ਹਾਂ ਉਨ੍ਹਾਂ ਦੀਆਂ ਜਾਇਦਾਦਾਂ ਵੀ ਜ਼ਬਤ ਕਰ ਲੈਣੀਆਂ ਚਾਹੀਦੀਆਂ ਸਨ ਔਰ ਇਨ੍ਹਾਂ ਜਾਇਦਾਦਾਂ ਨੂੰ ਸਰਕਾਰੀ ਅਧਿਕਾਰ ਦੇ ਵਿਚ ਲੈ ਲੈਣਾ ਚਾਹੀਦਾ ਸੀ, ਜਿਸ ਨਾਲ ਮੁਲਕ ਦੀ ਭਲਾਈ ਲਈ ਕਾਫੀ ਕੰਮ ਹੋ ਸਕਦੇ ਸਨ। ਇਹ ਹਾਲੇ ਵੀ ਸਾਡੀ ਆਜ਼ਾਦੀ ਲਈ ਕਈ ਤਰ੍ਹਾਂ ਦਾ ਚੈਲੰਜ ਹੈ। ਅੱਜ ਜਦੋਂ ਕਿ ਦੇਸ਼ ਨੂੰ ਆਜ਼ਾਦ ਹੋਏ 32 ਸਾਲ ਹੋ ਗਏ ਹਨ ਪਰ ਉਨ੍ਹਾਂ ਦੇ ਨਾਂ ਹਾਲੇ ਤੱਕ ਰਾਜੇ, ਮਹਾਰਾਜਿਆਂ ਵਾਲੇ ਚਲ ਰਹੇ ਹਨ। ਇਨ੍ਹਾਂ ਰਾਜਿਆਂ, ਮਹਾਰਾਜਿਆਂ ਦੇ ਕਾਰਣ ਸਾਡਾ ਮੁਲਕ ਕਾਫੀ ਲੰਮਾ ਸਮਾਂ ਗੁਲਾਮੀ ਦੇ ਵਿਚ ਰਿਹਾ ਹੈ ਕਿਉਂਕਿ ਇਹ ਅੰਗਰੇਜ਼ਾਂ ਦੇ ਨਾਲ ਮਿਲੇ ਹੋਏ ਸਨ। ਹਾਲੇ ਵੀ ਫਰੀਦਕੋਟ ਦੇ ਨਵਾਬ ਦੇ ਕੋਲ ਹਜ਼ਾਰਾਂ ਏਕੜ ਜ਼ਮੀਨ ਹੈ ਅਤੇ ਕਾਫੀ ਵੱਡੀ ਮਾਤਰਾ ਦੇ ਵਿਚ ਜਾਇਦਾਦ ਹੈ। ਪਿਛਲੀ ਸਰਕਾਰ ਤਾਂ ਇਨ੍ਹਾਂ ਜਾਇਦਾਦਾਂ ਨੂੰ ਆਪਣੇ ਕਬਜ਼ੇ ਵਿੱਚ ਨਹੀਂ ਲੈ ਸਕੀ। ਹੁਣ ਦੀ ਅਕਾਲੀ ਜਨਤਾ ਸਰਕਾਰ ਨੂੰ ਇਨ੍ਹਾਂ ਦੀਆਂ ਜਾਇਦਾਦਾਂ ਨੂੰ ਆਪਣੇ ਕਬਜ਼ੇ ਵਿਚ ਲੈਣਾ ਚਾਹੀਦਾ ਹੈ। ਇਸ ਨਵਾਬ ਨੇ ਆਪਣੀ ਜਾਇਦਾਦ ਦੇ ਨਾਲ ਹਿੰਦੁਸਤਾਨ ਦੇ ਵਿਚ ਅਤੇ ਬਾਹਰਲੇ ਮੁਲਕਾਂ ਦੇ ਵਿਚ ਕਈ ਹੋਟਲ ਬਣਵਾਏ ਹੋਏ ਹਨ। ਇਸ ਤਰ੍ਹਾਂ ਹਿੰਦੁਸਤਾਨ ਦਾ ਪੈਸਾ ਬਾਹਰਲੇ ਮੁਲਕਾਂ ਦੇ ਵਿਚ ਜਾਂਦਾ ਰਿਹਾ ਹੈ। ਇਸ ਦੇਸ਼ ਦੇ ਪੈਸੇ ਨੂੰ ਉਹ ਬਾਹਰਲੇ ਮੁਲਕਾਂ ਦੇ ਵਿੱਚ ਲੈ ਗਏ ਹਨ। ਇਹੀ ਪੈਸਾ ਅਗਰ ਇਸ ਮੁਲਕ ਵਿੱਚ ਖਰਚ ਕੀਤਾ ਜਾਂਦਾ ਤਾਂ ਇਸ ਦੇ ਨਾਲ ਦੇਸ਼ ਦੀ ਪ੍ਰੋਡਕਸ਼ਨ ਨੇ ਵੱਧਣਾ ਸੀ। ਮਜ਼ਦੂਰ, ਕਿਸਾਨ ਅਤੇ ਹੋਰ ਲੋਕਾਂ ਨੂੰ ਇਸ ਦੀ ਮੱਦਦ ਮਿਲਣੀ ਸੀ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਹ ਮਤਾ ਬੜਾ ਚੰਗਾ ਹੈ। ਲੇਕਿਨ ਹਾਲੇ ਵੀ ਇਨ੍ਹਾਂ ਰਾਜਿਆਂ ਮਹਾਰਾਜਿਆਂ ਨੂੰ ਜਿਹੜੀਆਂ ਰਿਆਇਤਾਂ ਦਿੱਤੀਆਂ ਜਾ ਰਹੀਆਂ ਹਨ, ਉਨ੍ਹਾਂ ਨੂੰ ਬੰਦ ਕਰਨ ਦੇ ਵਾਸਤੇ ਵੀ ਸਰਕਾਰ ਨੂੰ ਕੋਈ ਯਤਨ ਕਰਨੇ ਚਾਹੀਦੇ ਹਨ।
ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਦੀਆਂ ਜਾਇਦਾਦਾਂ ਤੇ ਸਰਕਾਰੀ ਕੰਟਰੋਲ ਹੋਣਾ ਚਾਹੀਦਾ ਹੈ, ਕੌਮ ਦਾ ਅਧਿਕਾਰ ਹੋਣਾ ਚਾਹੀਦਾ ਹੈ। ਰਾਜਿਆਂ ਮਹਾਰਾਜਿਆਂ ਦੇ ਨਾਂ ਦੀਆਂ ਜਾਇਦਾਦਾਂ ਨੂੰ ਖਤਮ

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

ਕਰ ਦੇਣਾ ਚਾਹੀਦਾ ਹੈ। ਜਿਨ੍ਹਾਂ ਦੇਸ਼ ਭਗਤਾਂ ਤੇ ਇਹ ਜ਼ੁਲਮ ਕਰਦੇ ਰਹੇ ਹਨ ਔਰ ਉਨ੍ਹਾਂ ਦੀਆਂ ਜਾਇਦਾਦਾਂ ਨੂੰ ਜ਼ਬਤ ਕਰਦੇ ਰਹੇ ਹਨ, ਉਨ੍ਹਾਂ ਦੇ ਰਿਸ਼ਤੇਦਾਰ ਹਾਲੇ ਤੱਕ ਹੈਰਾਨ ਹਨ ਕਿ ਸਰਕਾਰ ਨੇ ਹਾਲੇ ਤੱਕ ਇਨ੍ਹਾਂ ਦੀਆਂ ਜਾਇਦਾਦਾਂ ਤੇ ਕਬਜ਼ਾ ਕਿਉਂ ਨਹੀਂ ਕੀਤਾ ਹੈ ? ਦੇਸ਼ ਭਗਤਾਂ ਦੀਆਂ ਖ਼ੂਨ ਪਸੀਨੇ ਦੀਆਂ ਜਾਇਦਾਦਾਂ ਜਿਹੜੀਆਂ ਰਾਜਿਆਂ ਮਹਾਰਾਜਿਆਂ ਦੇ ਕੋਲ ਹਨ ਨੂੰ ਸਰਕਾਰੀ ਅਧਿਕਾਰ ਦੇ ਵਿਚ ਲੈ ਲੈਣਾ ਚਾਹੀਦਾ ਹੈ। ਇਨ੍ਹਾਂ ਰਾਜਿਆਂ ਮਹਾਰਾਜਿਆਂ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ। ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਆਜ਼ਾਦੀ ਤੋਂ ਬਾਅਦ ਨਵੀਂ ਕਿਸਮ ਦੇ ਰਾਜਿਆਂ ਨੇ ਜਨਮ ਲੈ ਲਿਆ ਹੈ। ਨਵੇਂ ਰਾਜੇ ਪੈਦਾ ਹੋ ਗਏ ਹਨ। ਉਹ ਹਨ, ਬਿਰਲੇ, ਟਾਟੇ, ਸਰਮਾਏਦਾਰ ਅਤੇ ਹੋਰ ਵੱਡੇ ਵੱਡੇ ਸਮਗਲਰ, ਹਾਜੀ ਮਸਤਾਨ ਵਰਗੇ ਨਵੇਂ ਰਾਜੇ ਪੈਦਾ ਹੋ ਗਏ ਹਨ ਜਿਨ੍ਹਾਂ ਨੇ ਆਪਣੇ ਮਹਿਲਾਂ ਦੇ ਵਿਚ ਸਰੋਵਰ ਬਣਾਏ ਹੋਏ ਹਨ। ਇਨ੍ਹਾਂ ਸਰੋਵਰਾਂ ਨੂੰ ਸ਼ੀਸ਼ਿਆਂ ਨਾਲ ਬਣਾਇਆ ਗਿਆ ਹੈ। ਉਥੇ ਉਹ ਥੱਲੇ ਬੈਠ ਕੇ ਨੰਗੀਆਂ ਔਰਤਾਂ ਨੂੰ ਨਹਾਉਂਦਿਆਂ ਵੇਖਦੇ ਹਨ। ਉਨ੍ਹਾਂ ਦੇ ਮਹਿਲਾਂ ਦੇ ਵਿਚ ਫਰਨੀਚਰ ਤੇ ਕਰੋੜਾਂ ਰੁਪਏ ਦੀ ਚਾਂਦੀ ਲਗੀ ਹੋਈ ਹੈ। ਇਨ੍ਹਾਂ ਨਵੇਂ ਰਾਜਿਆਂ ਤੇ ਵੀ ਸਰਰਾਰ ਨੂੰ ਕੰਟਰੋਲ ਕਰਨਾ ਚਾਹੀਦਾ ਹੈ। ਇਸ ਸਰਮਾਏਦਾਰੀ ਸਿਸਟਮ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ। ਪਰ ਹੁਣ ਦੀ ਸਰਕਾਰ ਦੇ ਕੁਝ ਆਦਮੀ ਇਨ੍ਹਾਂ ਬਿਰਲਿਆਂ, ਟਾਟਿਆਂ ਦੇ ਨਾਲ ਯਾਰੀ ਪਾਈ ਬੈਠੇ ਹਨ, ਜਿਸ ਕਰਕੇ ਉਨ੍ਹਾਂ ਉਤੇ ਕੋਈ ਕੰਟਰੋਲ ਨਹੀਂ ਹੋ ਰਿਹਾ ਹੈ। ਇਸ ਬਾਰੇ ਗੁਰੂ ਗ੍ਰੰਥ ਸਾਹਿਬ ਦੇ ਵਿਚ ਵੀ ਲਿਖਿਆ ਹੋਇਆ ਹੈ ਕਿ ਇਸ ਤਰ੍ਹਾਂ ਦੀ ਪਾਪ ਦੀ ਕਮਾਈ ਵਿੱਚ ਜਿਹੜਾ ਵੀ ਸਾਥ ਦਿੰਦਾ ਹੈ, ਉਹ ਵੀ ਪਾਪੀ ਹੈ। ਇਨ੍ਹਾਂ ਸਰਮਾਏਦਾਰਾਂ ਦੇ ਪੈਸੇ ਨੂੰ ਜ਼ਬਤ ਕਰਕੇ ਮਜ਼ਦੂਰਾਂ ਅਤੇ ਕਿਸਾਨਾਂ ਦੀ ਮਦਦ ਹੋ ਸਕਦੀ ਹੈ। ਜਿਸ ਤਰ੍ਹਾਂ ਸਾਥੀ ਸਾਹਿਬ ਨੇ ਕਿਹਾ ਸੀ ਕਿ ਹਰ ਐਮ. ਐਲ. ਏ. ਦੀ, ਹਰ ਮਨਿਸਟਰ ਦੀ ਹਰ ਆਈ.ਏ.ਐਸ. ਅਫ਼ਸਰ ਦੀ ਜਾਇਦਾਦ ਦਾ ਸਰਵੇ ਹੋਣਾ ਚਾਹੀਦਾ ਹੈ ਕਿ ਪਹਿਲਾਂ ਉਸ ਦੀ ਜਾਇਦਾਦ ਕਿੰਨੀ ਸੀ ਅਤੇ ਹੁਣ ਕਿੰਨੀ ਹੈ ਤਾਕਿ ਪਤਾ ਲਗ ਸਕੇ ਕਿ ਉਸ ਦੇ ਨਾਂ ਕਿੰਨੀ ਜਾਇਦਾਦ ਹੈ, ਕਿੰਨੇ ਮਕਾਨ ਹਨ। ਇਨ੍ਹਾਂ ਨਵੀਂ ਕਿਸਮ ਦੇ ਰਾਜਿਆਂ ਨੂੰ ਖ਼ਤਮ ਕਰਨ ਲਈ ਇਨ੍ਹਾਂ ਦੀ ਜਾਇਦਾਦ ਦਾ ਸਰਵੇ ਹੋਣਾ ਬੜਾ ਜ਼ਰੂਰੀ ਹੈ। ਇਹ ਨਵੀਂ ਕਿਸਮ ਦੇ ਰਾਜੇ ਦੇਸ਼ ਅਤੇ ਜਨਤਾ ਨੂੰ ਲੁੱਟ ਰਹੇ ਹਨ। ਇਨ੍ਹਾਂ ਦੀ ਲੁੱਟ ਘਸੁੱਟ ਬੰਦ ਹੋਣੀ ਚਾਹੀਦੀ ਹੈ। ਸਰਮਾਏਦਾਰਾਂ ਦੀ ਲੁੱਟ ਕਾਰਣ ਹੀ ਕਿਸਾਨਾਂ ਨੂੰ ਨਾ ਨਰਮੇ ਦਾ ਭਾਅ ਅਤੇ ਨਾ ਪੈਡੀ ਦਾ ਭਾਅ ਠੀਕ ਮਿਲਿਆ ਹੈ। ਇਸ ਲੁੱਟ ਦਾ ਸਾਰਾ ਬੋਝ ਕਿਸਾਨਾਂ ਦੇ ਉਤੇ ਪੈ ਰਿਹਾ ਹੈ। ਇਹ ਸਰਮਾਏਦਾਰ ਗਰੀਬ ਹਰੀਜਨਾਂ ਨੂੰ, ਕਿਸਾਨਾਂ ਨੂੰ ਅਤੇ ਮਜ਼ਦੂਰਾਂ ਨੂੰ ਲੁੱਟ ਰਹੇ ਹਨ। ਅੱਜ ਬਿਰਲੇ ਅਤੇ ਟਾਟੇ ਪੱਲ ਰਹੇ ਹਨ। ਇਹ ਸਾਡੇ ਹਿੰਦੁਸਤਾਨ ਨੂੰ ਲੁੱਟ ਰਹੇ ਹਨ ਔਰ ਸਰਮਾਏਦਾਰੀ ਨੂੰ ਵਧਾ ਰਹੇ ਹਨ। ਇਨ੍ਹਾਂ ਦੇ ਉਤੇ ਕੋਈ ਸੀਲਿੰਗ ਨਹੀਂ ਹੈ ਅਤੇ ਨਾ ਸਰਕਾਰ ਦਾ ਕੋਈ ਇਨ੍ਹਾਂ ਦੇ ਉਤੇ ਕੰਟਰੋਲ ਹੈ। ਇਹ ਇਕ ਨਵੀਂ ਕਲਾਸ ਪੈਦਾ ਕਰ ਰਹੇ ਹਨ। ਇਹ ਨਵੀਂ ਕਲਾਸ ਸਰਮਾਏਦਾਰਾਂ ਦੀ ਪੈਦਾ ਹੋ ਰਹੀ ਹੈ। ਇਸ ਨੂੰ ਵੀ ਖ਼ਤਮ ਕਰਨ ਦੀ ਲੋੜ ਹੈ। ਇਹ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਵੀ ਉਨ੍ਹਾਂ ਦੇ ਨਾਲ ਮਿਲੀ ਹੋਈ ਹੈ।

**ਸਰਦਾਰ ਸ਼ਸ਼ਪਾਲ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਾਮਰੇਡ ਮਹਿਤਾਬ ਸਿੰਘ ਦੀ ਸਪੀਚ ਰੇਲੇਵੇਂਟ ਨਹੀਂ ਹੈ। ਵਿਸ਼ਾ ਹੋਰ ਹੈ ਪਰ ਉਹ ਰਾਜਨੀਤੀ ਨੂੰ ਡਿਸਕਸ ਕਰ ਰਹੇ ਹਨ। ਮੈਂ ਕਹਾਂਗਾ ਕਿ ਉਹ ਆਪਣੀ ਸਪੀਚ ਨੂੰ ਰੈਜ਼ੋਲਿਊਸ਼ਨ ਤਕ ਹੀ ਕਨਫਾਈਨ ਕਰਨ।

**ਸ੍ਰੀ ਸਭਾਪਤੀ:** ਜਿਹੜੇ ਰਾਜੇ ਮਹਾਰਾਜਿਆਂ ਦੇ ਨਾਮ ਤੇ ਤਾਂ ਹੈ, ਤੁਸੀਂ ਉਸ ਬਾਰੇ ਬੋਲੋ।

**ਕਾਮਰੇਡ ਬਲਦੇਵ ਸਿੰਘ ਲੂੰਬਾ:** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਸਰਦਾਰ ਸ਼ਸ਼ਪਾਲ ਸਿੰਘ ਜੀ ਰੂਲਿੰਗ ਪਾਰਟੀ ਦੇ ਬੜੇ ਸੀਨੀਅਰ ਨੇਤਾ ਹਨ। ਉਨ੍ਹਾਂ ਨੇ ਕਿਹਾ ਹੈ ਕਿ ਕਾਮਰੇਡ ਮਹਿਤਾਬ ਸਿੰਘ ਮਤੇ ਤੇ ਨਹੀਂ ਬੋਲ ਰਹੇ ਅਤੇ ਇਰਰੈਲੇਵੈਂਟ ਬੋਲ ਰਹੇ ਹਨ। ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਤਾਂ ਰੈਲੇਵੈਂਟ ਬੋਲ ਰਹੇ ਹਨ। ਰਾਜਿਆਂ, ਮਹਾਰਾਜਿਆਂ ਦੇ ਬਾਅਦ ਕੀ ਕੀ ਡਿਵੈਲਪਮੈਂਟ ਹੋਈ ? ਕਿਸ ਤਰ੍ਹਾਂ ਅਤੇ ਕਿਹੋ ਜਿਹੇ ਨਵੇਂ ਰਾਜੇ ਪੈਦਾ ਹੋ ਰਹੇ ਹਨ, ਇਹ ਸਾਰਾ ਕੁਝ ਇਸ ਮਤੇ ਅਧੀਨ ਆਉਂਦਾ ਹੈ।

**ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ:** ਚੇਅਰਮੈਨ ਸਾਹਿਬ, ਮੈਂ ਬਿਲਕੁਲ ਰੈਲੇਵੈਂਟ ਬੋਲ ਰਿਹਾ ਸੀ। ਮੈਂ ਦੱਸ ਰਿਹਾ ਸੀ ਕਿ ਅੱਜ ਕਿਸ ਕਿਸ੍ਮ ਦੇ ਰਾਜੇ ਪੈਦਾ ਹੋ ਗਏ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਰਾਣੇ ਰਾਜੇ ਮਹਾਰਾਜਿਆਂ ਦੇ ਨਾਵਾਂ ਤੇ ਜਿਹੜੇ ਸਕੂਲਾਂ ਅਤੇ ਪਾਰਕਾਂ ਆਦਿ ਦੇ ਨਾਂ ਰੱਖੇ ਹੋਏ ਹਨ, ਉਹ ਉਨ੍ਹਾਂ ਦੇ ਨਾਵਾਂ ਤੋਂ ਬਦਲ ਕੇ ਦੇਸ਼ ਭਗਤਾਂ, ਜਿਨ੍ਹਾਂ ਨੇ ਮਹਾਨ ਕੁਰ-ਬਾਨੀਆਂ ਕੀਤੀਆਂ ਹਨ, ਉਨ੍ਹਾਂ ਦੇ ਨਾਵਾਂ ਤੇ ਰੱਖੇ ਜਾਣ। ਪਰ ਇਹ ਸ਼ਾਡੇ ਸਮਾਜ ਵਿਚ ਨਵੇਂ ਰਾਜੇ, ਮਹਾਰਾਜੇ ਪੈਦਾ ਕਰ ਰਹੇ ਹਨ। ਮੈਂ ਇਸ ਲਈ ਕਹਿ ਰਿਹਾ ਹਾਂ ਕਿ ਆਜ਼ਾਦ ਹਿੰਦੁਸਤਾਨ ਵਿੱਚ ਨਵੇਂ ਰਾਜੇ ਪੈਦਾ ਨਾ ਹੋ ਜਾਣ, ਇਸ ਲਈ ਪੁਰਾਣਿਆਂ ਰਾਜਿਆਂ ਦੇ ਨਾਵਾਂ ਨੂੰ ਖਤਮ ਕੀਤਾ ਜਾਵੇ ਅਤੇ ਦੇਸ਼ ਭਗਤਾਂ ਅਤੇ ਮਹਾਨ ਕੁਰਬਾਨੀਆਂ ਦੇਣ ਵਾਲਿਆਂ ਦੇ ਨਾਵਾਂ ਤੇ ਸੰਸਥਾਵਾਂ ਆਦਿ ਦੇ ਨਾਮ ਰੱਖੇ ਜਾਣ। ਹਿੰਦੁਸਤਾਨ ਵਿਚ ਸਮਾਜਵਾਦ ਦਾ ਨਾਅਰਾ ਮਾਰਿਆ ਜਾਂਦਾ ਹੈ। ਇਹ ਨਾਅਰਾ 30 ਸਾਲਾਂ ਤੋਂ ਮਾਰਿਆਂ ਜਾਂਦਾ ਰਿਹਾ ਹੈ ਪਰ ਅਸੀਂ ਦੇਖਦੇ ਹਾਂ ਕਿ ਪਿਛਲੇ 30 ਸਾਲਾਂ ਵਿਚ ਗਰੀਬ ਅਤੇ ਅਮੀਰ ਦਾ ਪਾੜਾ ਬਹੁਤ ਵਧ ਗਿਆ ਹੈ। ਗਰੀਬ ਹੋਰ ਗਰੀਬ ਹੋ ਗਿਆ ਹੈ ਅਤੇ ਅਮੀਰ ਹੋਰ ਅਮੀਰ ਹੋ ਗਿਆ ਹੈ। (ਵਿਘਨ) ਅੱਜ ਜਨਤਾ ਪਾਰਟੀ ਦੀ ਸਰਕਾਰ ਨੇ ਹਿੰਦੁਸਤਾਨ ਵਿੱਚ ਅਮੀਰ ਅਤੇ ਗਰੀਬ ਦੇ ਪਾੜੇ ਨੂੰ ਹੋਰ ਵਧਾ ਦਿੱਤਾ ਹੈ ਨਵੇਂ ਰਾਜੇ ਪੈਦਾ ਹੋ ਰਹੇ ਹਨ ਉਨ੍ਹਾਂ ਨੂੰ ਰੋਕਣ ਵੱਲ ਕੋਈ ਕਦਮ ਨਹੀਂ ਚੁੱਕਿਆ ਗਿਆ। ਰਾਜਿਆਂ, ਮਹਾਰਾਜਿਆਂ ਨੂੰ ਰਿਆਇਤਾਂ ਉਸੇ ਤਰ੍ਹਾਂ ਦਿੱਤੀਆਂ ਜਾਂਦੀਆਂ ਹਨ। ਉਨ੍ਹਾਂ ਨੂੰ ਦਿੱਤੀਆਂ ਗਈਆਂ ਰਿਆਇਤਾਂ ਵਾਪਿਸ ਲਈਆਂ ਜਾਣ ਅਤੇ ਉਨ੍ਹਾਂ ਕੋਲੋਂ ਜਾਇਦਾਦ ਲੈ ਕੇ ਉਹ ਕੌਮ ਤੇ ਖਰਚ ਕੀਤੀ ਜਾਵੇ। (ਵਿਘਨ) ਮੈਂ ਸਰਦਾਰ ਸ਼ਸ਼ਪਾਲ ਸਿੰਘ ਨੂੰ ਕਹਾਂਗਾ ਕਿ ਉਹ ਫਿਕਰ ਨਾ ਕਰਨ, ਉਹ ਅੱਛੇ ਆਦਮੀ ਹਨ। ਅੱਜ ਬਹੁਤ ਵੱਡੇ ਮਸਲੇ ਸ਼ਾਡੀ ਕੌਮ ਦੇ ਸ਼ਾਹਮਣੇ ਹਨ।

ਚੇਅਰਮੈਨ ਸ਼ਾਹਿਬ, ਇਨ੍ਹਾਂ ਨੇ ਪਬਲਿਕ ਸਕੂਲ ਖੋਲ੍ਹਣੇ ਹਨ। ਸ਼ਕੂਲਾਂ ਨੂੰ ਮਾਡਰੇਨਾਈਜ਼ ਕਰਨਾ ਹੈ। ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਤੋਂ ਧਿਆਨ ਹਟਾਕੇ ਪਹਿਲਾਂ ਉਨ੍ਹਾਂ ਸ਼ਕੂਲਾਂ ਵਲ ਧਿਆਨ ਦੇਣਾ ਚਾਹੀਦਾ ਹੈ ਜਿਨ੍ਹਾਂ ਸ਼ਕੂਲਾਂ ਦੀਆਂ ਛੱਤਾਂ ਨਹੀਂ ਹਨ। ਉਥੇ ਬੱਚਿਆਂ ਨੂੰ ਗਰਮੀਆਂ ਵਿਚ ਧੁੱਪ ਵਿਚ ਬੈਠਣਾ ਪੈਂਦਾ ਹੈ ਅਤੇ ਸ਼ਰਦੀਆਂ ਦੇ ਦਿਨਾਂ ਵਿੱਚ ਸਰਦੀ ਵਿਚ ਬੈਠਣਾ ਪੈਂਦਾ ਹੈ। ਪਹਿਲਾਂ ਉਨ੍ਹਾਂ ਵੱਲ ਧਿਆਨ ਦਿਤਾ ਜਾਵੇ। ਅੱਜ ਦੇ ਬੱਚੇ ਸਾਡੀ ਕੌਮ ਦੇ ਵਾਰਸ਼ ਹਨ। ਇਹ ਬੱਚੇ ਸਾਡੇ ਦੇਸ਼ ਦਾ ਭਵਿੱਖ ਹਨ। ਪਹਿਲਾਂ ਉਨ੍ਹਾਂ ਸ਼ਕੂਲਾਂ ਦੀ ਹਾਲਤ ਸੁਧਾਰਨ ਵੱਲ ਧਿਆਨ ਦਿੱਤਾ ਜਾਵੇ। ਬਾਰਡਰ ਅਤੇ ਕੰਡੀ ਏਰੀਆ ਵਿਚ ਗਰੀਬ ਬੱਚਿਆਂ ਦੀ ਬੜੀ ਭੈੜੀ ਹਾਲਤ ਹੈ। ਉਥੇ ਸ਼ਕੂਲ ਨਹੀਂ ਖੋਲੇ ਗਏ। ਚੇਅਰਮੈਨ ਸ਼ਾਹਿਬ, ਜੇ ਪਿਛਲੇ ਪੰਜ, ਸੱਤ ਸ਼ਾਲਾਂ ਦਾ ਸਰਵੇ ਕੀਤਾ ਜਾਵੇ ਤਾਂ ਪਤਾ ਲੱਗਦਾ ਹੈ ਕਿ ਬਾਰਡਰ ਦੇ, ਕੰਡੀ ਅਤੇ ਬੇਟ ਦੇ ਇਲਾਕਿਆਂ ਵਿੱਚ

[ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ]

ਪਹਿਲਾਂ ਪ੍ਰਾਇਮਰੀ ਸ਼ਕੂਲ ਨਹੀਂ ਸਨ ਹੁੰਦੇ। ਹੁਣ ਪ੍ਰਾਇਮਰੀ ਸ਼ਕੂਲ ਖੋਲੇ ਗਏ ਹਨ ਪਰ ਉਥੇ ਮਾਸਟਰ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਇਲਾਕਿਆਂ ਵਿਚ ਗਰੀਬ ਬੱਚਿਆਂ ਨੂੰ ਚੰਗੀ ਤਾਲੀਮ ਦੇਣ ਵਲ ਧਿਆਨ ਦੇਣਾ ਚਾਹੀਦਾ ਹੈ। ਉਥੇ ਲੋਕਾਂ ਨੂੰ ਮੱਛਰ ਕੱਟ ਜਾਂਦਾ ਹੈ। ਕੋਈ ਹਸਪਤਾਲ ਨਹੀਂ ਹੈ। ਇਲਾਜ ਤੋਂ ਬਗੈਰ ਲੋਕੀਂ ਮਰ ਜਾਂਦੇ ਹਨ। ਇਸ ਲਈ ਮੈਂ ਕਹਾਂਗਾ ਕਿ ਰਾਜੇ ਮਹਾ-ਰਾਜਿਆਂ ਦੀਆਂ ਜਾਇਦਾਦਾਂ ਵਾਪਿਸ ਲਓ ਅਤੇ ਉਹ ਪੈਸਾ ਗਰੀਬਾਂ ਲੋਕਾਂ ਅਤੇ ਗਰੀਬਾਂ ਦੇ ਬੱਚਿਆਂ ਤੇ ਖਰਚ ਕਰੋ। ਇਸ਼ ਤਰ੍ਹਾਂ ਕਰਨ ਨਾਲ ਸ਼ਾਡੇ ਦੇਸ਼ ਦਾ ਨਿਰਮਾਣ ਹੋ ਸ਼ਕਦਾ ਹੈ ਅਤੇ ਸ਼ਾਡਾ ਦੇਸ਼ ਸਮਾਜਵਾਦ ਵੱਲ ਜਾ ਸ਼ਕਦਾ ਹੈ। ਦੇਸ਼ ਵਿਚ ਸ਼ਮਾਜਵਾਦ ਤਾਂ ਹੀ ਆ ਸਕਦਾ ਹੈ ਜੇ ਹਰ ਇਕ ਨੂੰ ਬਰਾਬਰ ਲਿਆਂਦਾ ਜਾਵੇ, ਹਰ ਇਕ ਨੂੰ ਵਿਦਿਆ ਦਿੱਤੀ ਜਾਵੇ। ਜਿਹੜੇ ਗਰੀਬਾਂ ਅਤੇ ਅਮੀਰਾਂ ਵਿੱਚ ਪਾੜੇ ਪੈ ਰਹੇ ਹਨ ਉਨ੍ਹਾਂ ਨੂੰ ਰੋਕਿਆ ਜਾਵੇ। ਅੱਜ ਅਮੀਰ ਅਤੇ ਗਰੀਬ ਵਿੱਚ ਵੰਡੀਆਂ ਪੈ ਰਹੀਆਂ ਹਨ। ਇਸ਼ ਨੂੰ ਰੋਕਿਆ ਜਾਵੇ। ਨਵੇਂ ਰਾਜਿਆਂ ਮਹਾਰਾਜਿਆਂ ਨੂੰ ਪੈਦਾ ਨਾ ਹੋਣ ਦਿੱਤਾ ਜਾਵੇ। (ਵਿਘਨ) ਚੇਅਰਮੈਨ ਸਾਹਿਬ, ਮੈਂ 1972 ਵਿਚ ਪਹਿਲੀ ਵਾਰ ਐਮ. ਐਲ. ਏ. ਚੁਣਿਆ ਗਿਆ ਸੀ ਅਤੇ ਐਤਕੀਂ ਦੂਜੀ ਵਾਰ ਚਣਕੇ ਆਇਆ ਹਾਂ। ਮੈਂ ਇਹ ਦੇਖਕੇ ਹੈਰਾਨ ਹੁੰਦਾ ਹਾਂ ਕਿ ਪਤਾ ਨਹੀਂ ਕਿਸ ਢੰਗ ਨਾਲ ਵਾਧੂ ਦੀ ਲੁੱਟ ਕੀਤੀ ਜਾਂਦੀ ਹੈ। (ਵਿਘਨ) ਅੱਜ ਕਿਸ ਤਰ੍ਹਾਂ ਐਲੀਗੇਸ਼ਨਜ਼ ਲਗਾਏ ਜਾਂਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਵਿਚ, ਹਿੰਦੁਸਤਾਨ ਵਿਚ ਸਮਾਜਵਾਦ ਲਿਆਉਣਾ ਹੈ ਤਾਂ ਸਾਰਿਆਂ ਨਵਿਆਂ ਬਚਿਆਂ ਨੂੰ ਕੰਟਰੋਲ ਕਰਨਾ ਚਾਹੀਦਾ ਹੈ ਤਾਂ ਹੀ ਸਾਰੇ ਦੇਸ਼ ਦਾ, ਕੌਮ ਦਾ ਨਿਰਮਾਣ ਹੋਵੇਗਾ ਅਤੇ ਮੁਲਕ ਅੱਗੇ ਵਧੇਗਾ। ਨਵੀਆਂ ਡਿਵੈਲਪਮੈਂਟ ਦੀਆਂ ਸਕੀਮਾਂ ਤਾਂ ਹੀ ਸਿਰੇ ਚੜ੍ਹ ਸ਼ਕਦੀਆਂ ਹਨ ਅਤੇ ਮੁਲਕ ਨੂੰ ਇਕ ਚੰਗਾ ਰਾਜ ਦਿਤਾ ਜਾ ਸ਼ਕਦਾ ਹੈ। ਜੇ ਨਵੀਆਂ ਕਲਾਸਾਂ ਪੈਦਾ ਹੋ ਜਾਣ, ਨਵੇਂ ਰਾਜੇ ਪੈਦਾ ਹੋ ਜਾਣ ਤਾਂ ਇਸ ਤਰ੍ਹਾਂ ਗਰੀਬ ਹੋਰ ਥੱਲੇ ਚਲੇ ਜਾਣਗੇ, ਗਰੀਬ ਅਤੇ ਅਮੀਰ ਦਾ ਪਾੜਾ ਦੂਰ ਨਹੀਂ ਹੋਵੇਗਾ ਸ਼ਗੋਂ ਇਹ ਪਾੜਾ ਹੋਰ ਵਧੇਗਾ।

ਚੇਅਰਮੈਨ ਸ਼ਾਹਿਬ, ਮੈਂ ਇਸ ਰੈਜ਼ੋਲਿਊਸ਼ਨ ਦੀ ਪ੍ਰੋੜਤਾ ਕਰਦਾ ਹੋਇਆ ਇਹ ਕਹਾਂਗਾ ਕਿ ਜਿੰਨੀ ਸਰਕਾਰੀ ਜਾਇਦਾਦ ਉਨ੍ਹਾਂ ਰਾਜਿਆਂ ਮਹਾਰਾਜਿਆਂ ਦੇ ਨਾਮ ਤੇ ਹੈ ਉਹ ਵਾਪਿਸ ਲਈ ਜਾਵੇ ਅਤੇ ਇਕ ਸ਼ਾਲ ਵਿੱਚ ਇਹ ਸਾਰਾ ਕੁਝ ਲਾਗੂ ਕੀਤਾ ਜਾਵੇ। ਨਵੇਂ ਰਾਜੇ ਨਾ ਪੈਦਾ ਕੀਤੇ ਜਾਣ ਟਾਟੇ, ਬਿਰਲਿਆਂ ਵਰਗਿਆਂ ਦੀ ਪ੍ਰਾਪਰਟੀ ਪੂਰੀ ਤਰ੍ਹਾਂ ਨੈਸ਼ਨੇਲਾਈਜ਼ ਕੀਤੀ ਜਾਵੇ ਅਤੇ ਕੌਮ ਨੂੰ ਵਾਪਿਸ ਦਿਵਾਈ ਜਾਵੇ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਤੁਸੀਂ ਸਾਨੂੰ ਟਾਈਮ ਨਹੀਂ ਦਿੰਦੇ, ਅਸੀਂ ਵੀ ਬੋਲਣਾ ਹੈ।

**ਸ੍ਰੀ ਸਭਾਪਤੀ** : ਤੁਸੀਂ ਪਹਿਲਾਂ ਫੈਸਲਾ ਕਰ ਲਵੋ।

**ਗਿਆਨੀ ਕੁੰਦਨ ਸਿੰਘ ਪਤੰਗ** (ਭਦੌੜ, ਐਸ. ਸੀ.) : ਚੇਅਰਮੈਨ ਸਾਹਿਬ, ਇਹ ਜਿਹੜਾ ਪਾਂਧੀ ਸਾਹਿਬ ਨੇ ਮਤਾ ਲਿਆਂਦਾ ਹੈ ਮੈਂ ਇਸ ਦੀ ਹਮਾਇਤ ਵਿਚ ਖੜਾ ਹੋਇਆ ਹਾਂ। ਪੁਰਾਣੇ ਸਮੇਂ ਵਿੱਚ ਉਚ ਨੀਚ ਦਾ ਸਵਾਲ ਬਹੁਤ ਸੀ। ਜਦ ਅਸੀਂ ਪੁਰਾਣਾ ਇਤਿਹਾਸ ਫਰੋਲੀਏ ਤਾਂ ਅੱਜ ਦੀ ਦੁਨੀਆਂ ਨਾਲੋਂ ਉਸ ਵੇਲੇ ਬੜਾ ਅਨ੍ਹੇਰਾ ਜਾਪਦਾ ਹੈ। ਮੈਨੂੰ ਇਕ ਗੱਲ ਯਾਦ ਆ ਗਈ। ਮੈਂ ਇਤਿਹਾਸ ਪੜ੍ਹਿਆ ਹੈ। ਇਕ ਵੇਰ ਇਕ ਝੀਊਰ ਦਰੋਣਾਚਾਰੀਆ ਕੋਲ ਗਿਆ ਅਤੇ ਕਹਿਣ ਲੱਗਾ ਕਿ ਮੈਨੂੰ ਸ਼ਸਤਰ ਵਿਦਿਆ ਸਿਖਾਓ। ਦਰੋਣਾ ਚਾਰੀਆ ਉਸ ਨੂੰ ਕਹਿਣ ਲੱਗਾ ਕਿ ਤੂੰ ਕੌਣ ਹੈ? ਉਸ ਨੇ ਕਿਹਾ ਕਿ ਮੈਂ ਝੀਊਰ ਹਾਂ। ਦਰੋਣਾ ਚਾਰੀਆ ਨੇ ਕਿਹਾ ਕਿ ਝੀਊਰ ਨੂੰ ਅਸੀਂ ਵਿਦਿਆ ਨਹੀਂ

ਦੇ ਸਕਦੇ । ਉਦੋਂ ਸਮਾਂ ਇਹੋ ਜਿਹਾ ਸੀ। ਉਸ ਝੀਊਰ ਨੇ ਇਕ ਪੱਥਰ ਲਿਆ ਅਤੇ ਉਸ ਪੱਥਰ ਦਾ ਦਰੋਣਾਚਾਰੀਆ ਦਾ ਬੁੱਤ ਬਣਾਇਆ। ਉਸ ਦੇ ਮੱਥੇ ਤੇ ਤਿਲਕ ਲਗਾਇਆ। ਉਸ ਨੇ ਤੀਰ ਵਿਦਿਆ ਦਾ ਅਭਿਆਸ ਕਰਨਾ ਸ਼ੁਰੂ ਕਰ ਦਿੱਤਾ। ਜਿਸ ਵੇਲੇ ਤਕੜਾ ਅਭਿਆਸ ਹੋ ਗਿਆ ਤਾਂ ਕੁਦਰਤੀ ਇਕ ਦਿਨ ਸ਼ਿਕਾਰ ਖੇਡਦੇ ਖੇਡਦੇ ਉਥੇ ਅਰਜਨ ਅਤੇ ਹੋਰ ਪਾਂਡਵ ਆ ਗਏ। ਸ਼ਿਕਾਰ ਉਸ ਦੀ ਵਾੜੀ ਵਿਚ ਆ ਗਿਆ। ਅਰਜਨ ਨੇ ਸ਼ਿਕਾਰ ਮੰਗਿਆ ਪਰ ਉਸ ਝੀਊਰ ਨੇ ਸ਼ਿਕਾਰ ਦੇਣ ਤੋਂ ਨਾਂਹ ਕਰ ਦਿੱਤੀ। ਛੇਕੜ ਲੜਾਈ ਸ਼ੁਰੂ ਹੋ ਗਈ। ਇਧਰੋਂ ਅਰਜਨ ਨੇ ਤੀਰ ਮਾਰਿਆ, ਉਧਰੋਂ ਉਸ ਝੀਊਰ ਨੇ ਤੀਰ ਮਾਰਿਆ। ਤੀਰ ਕਮਾਨ ਵਿਚ ਤੀਰ ਪਾ ਕੇ ਤੀਰ ਮਾਰੇ ਗਏ। ਪਰ ਝੀਊਰ ਕੋਈ ਵਾਹ ਨਹੀਂ ਸੀ ਦਿੰਦਾ। ਉਹ ਅਰਜਨ ਦੇ ਤੀਰ ਵਿਚ ਤੀਰ ਮਾਰੇ। ਮੁਕਾਬਲਾ ਬੜਾ ਜ਼ਬਰਦਸਤ ਹੋਇਆ। ਛੇਕੜ ਅਰਜਨ ਨੇ ਹਾਰ ਮੰਨ ਕੇ ਉਸ ਨੂੰ ਪੁੱਛਿਆ ਕਿ ਤੂੰ ਇਹ ਤੀਰ ਅੰਦਾਜ਼ੀ ਕਿਸ ਤੋਂ ਸਿੱਖੀ ਹੈ ? ਉਹ ਝੀਊਰ ਕਹਿਣ ਲੱਗਾ ਕਿ ਮੈਂ ਦਰੋਣਾਚਾਰੀਆ ਜੀ ਤੋਂ ਸਿੱਖਿਆ ਲਈ ਹੈ। ਇਤਨੇ ਨੂੰ ਦਰੋਣਾਚਾਰੀਆ ਵੀ ਮਗਰੋਂ ਆ ਗਿਆ ਤਾਂ ਉਸ ਨੂੰ ਅਰਜਨ ਕਹਿਣ ਲਗਾ ਕਿ ਦਰੋਣਾਚਾਰੀਆ ਜੀ ਖਾਣਾ ਮਹਿਲਾਂ ਵਿਚੋਂ ਔਰ ਵਿਦਿਆ ਅਛੂਤਾਂ ਨੂੰ ਦੇਣੀ, ਇਹ ਗੱਲ ਠੀਕ ਨਹੀਂ ਹੈ। ਦਰੋਣਾਚਾਰੀਆ ਕਹਿਣ ਲਗਾ ਕਿ ਮੈਂ ਤਾਂ ਇਸ ਤਰ੍ਹਾਂ ਦੀ ਕੋਈ ਸਿਖਿਆ ਨਹੀਂ ਦਿੱਤੀ। ਅਰਜਨ ਕਹਿਣ ਲਗਾ ਕਿ ਇਹ ਕਹਿੰਦਾ ਹੈ ਕਿ ਮੈਂ ਦਰੋਣਾਚਾਰੀਆ ਤੋਂ ਸਿੱਖਿਆ ਲਈ ਹੈ ਅਤੇ ਇਹ ਮੇਰੇ ਨਾਲੋਂ ਚੰਗਾ ਮਾਹਰ ਹੈ। ਇਸ ਨੂੰ ਤੁਸੀਂ ਮਾਹਰ ਕੀਤਾ ਹੈ, ਇਸ ਦਾ ਕਾਰਨ ਕੀ ਹੈ? ਉਸ ਤੇ ਦਰੋਣਾਚਾਰੀਆ ਨੇ ਉਸ ਝੀਊਰ ਨੂੰ ਪੁੱਛਿਆ ਕਿ ਤੂੰ ਕਿਸ ਤੋਂ ਇਹ ਸਿੱਖਿਆ ਲਈ ਹੈ ? ਤਾਂ ਉਹ ਕਹਿਣ ਲਗ ਕਿ ਗੁਰੂ ਜੀ ਤੁਹਾਡੇ ਕੋਲੋਂ ਇਹ ਸੁਣ ਕੇ ਦਰੋਣਾਚਾਰੀਆ ਬੜਾ ਹੈਰਾਨ ਹੋਇਆ ਅਤੇ ਕਹਿਣ ਲਗਾ, ਇਹ ਕਿਸ ਤਰ੍ਹਾਂ ਹੋ ਸਕਦਾ ਹੈ ? ਉਹ ਝੀਊਰ ਉਨ੍ਹਾਂ ਨੂੰ ਦਰੋਣਾ-ਚਾਰੀਆ ਦੀ ਮੂਰਤੀ ਕੋਲ ਲੈ ਗਿਆ ਅਤੇ ਕਹਿਣ ਲਗਾ ਕਿ ਮੈਂ ਇਸ ਨੂੰ ਰੋਜ਼ ਮੱਥਾ ਟੇਕ ਕੇ ਅਭਿਆਸ ਸ਼ੁਰੂ ਕਰਦਾ ਹਾਂ। ਮੇਰੇ ਗੁਰੂ ਤੁਸੀਂ ਹੋ। ਇਸ ਤੇ ਦਰੋਣਾਚਾਰੀਆ ਨੇ ਸੋਚਿਆ ਕਿ ਗੱਲ ਤਾਂ ਕਸੂਤੀ ਹੋ ਗਈ। ਇਕ ਅਛੂਤ ਜਾਤੀ ਦਾ ਬੰਦਾ ਇਤਨੇ ਵੱਡੇ ਆਦਮੀ ਨੂੰ ਹਰਾ ਦੇਵੇ ਇਹ ਤਾਂ ਬੜੀ ਮਾੜੀ ਗੱਲ ਹੈ। ਉਸ ਨੇ ਫਿਰ ਕਿਹਾ ਮੈਂ ਤੇਰਾ ਗੁਰੂ ਹਾਂ, ਠੀਕ ਹੈ ਪਰ ਕੀ ਤੂੰ ਗੁਰੂ ਨੂੰ ਦਕਸ਼ਣਾ ਦੇਵੇਂਗਾ ? ਉਸ ਨੇ ਕਿਹਾ, ਕਿ ਲੈ ਲਓ। ਦਰੋਣਾਚਾਰੀਆ ਨੇ ਉਸ ਤੋਂ 3 ਬਚਨ ਮੰਗੇ ਅਤੇ ਉਸ ਨੇ ਕਿਹਾ ਕਿ ਮੈਂ ਦੇ ਦਿੱਤੇ। ਪਹਿਲਾ ਵਚਨ ਉਸ ਨੇ ਇਹ ਲਿਆ ਕਿ ਉਹ ਆਪਣੇ ਸੱਜੇ ਹੱਥ ਦਾ ਅੰਗੂਠਾ ਕੱਟ ਕੇ ਦੇਵੇ। ਉਸ ਦਾ ਸੱਜੇ ਹੱਥ ਦਾ ਅੰਗੂਠਾ ਦਰੋਣਾਚਾਰੀਆ ਨੇ ਕੱਟ ਦਿੱਤਾ ਤਾਂ ਕਿ ਉਹ ਪੂਰੀ ਤਰ੍ਹਾਂ ਤੀਰ ਨਾ ਚਲਾ ਸਕੇ। ਸਾਡੇ ਨਾਲ ਤਾਂ, ਚੇਅਰਮੈਨ ਸਾਹਿਬ, ਇਥੋਂ ਤੱਕ ਹੋਇਆ ਹੈ। ਰਾਜਿਆਂ, ਮਹਾਰਾਜਿਆਂ ਅਤੇ ਉਨ੍ਹਾਂ ਦੇ ਗੁਰੂਆਂ ਨੇ ਸਾਡੇ ਨਾਲ ਇਥੋਂ ਤੱਕ ਸਲੂਕ ਕੀਤਾ ਹੈ। ਉਸ ਤੋਂ ਬਾਅਦ ਇਥੇ ਅੰਗਰੇਜ਼ਾਂ ਦੇ ਰਾਜ ਵਿਚ ਉਸ ਥਾਂ ਤੇ ਜਿਸ ਨੂੰ ਅੱਜ ਕੱਲ ਕੇਰਲਾ ਅਤੇ ਟ੍ਰੀਵੇਂਨ-ਡਰਮ ਕਹਿੰਦੇ ਹਨ, ਉਥੇ ਤੁਰਨ ਵਾਸਤੇ ਅਛੂਤਾਂ ਦੀਆਂ ਸੜਕਾਂ ਅਲੱਗ ਸਨ ਅਤੇ ਦੂਸਰੀਆਂ ਜਾਤੀਆਂ ਦੀਆਂ ਸੜਕਾਂ ਅਲੱਗ ਸਨ। ਫਿਰ ਮਾਸਟਰ ਤਾਰਾ ਸਿੰਘ ਜੀ ਨੇ ਜਦੋ ਜਹਿਦ ਕਰਕੇ ਔਰ ਜੱਥੇਬੰਦ ਕਾਇਮ ਕਰਕੇ ਉਨ੍ਹਾਂ ਨੂੰ ਇਸ ਗੱਲ ਤੋਂ ਹਟਾਇਆ। ਮਦਰਾਸ ਵਿਚ ਅਜੇ ਵੀ ਇਹੀ ਹਾਲ ਹੈ ਥੋੜ੍ਹਾ ਜਿਹਾ ਫਰਕ ਹੁਣ ਪਿਆ ਹੈ। ਇਥੋਂ ਤੱਕ ਤਾਂ ਸਾਡਾ ਹਾਲ ਹੈ। ਮੈਂ ਬਿਦਰ ਸ਼ਹਿਰ ਦੇ ਵਿੱਚ ਗਿਆ। ਉਥੋਂ ਦੇ ਇਕ ਚਪਲਾਂ ਬਣਾਉਣ ਵਾਲੇ ਨੂੰ ਪੁੱਛਿਆ ਕਿ ਕੀ ਉਹ ਇਨ੍ਹਾਂ ਢਾਬਿਆਂ ਤੇ ਜਾ ਸਕਦੇ ਹਨ ਤਾਂ ਉਹ ਕਹਿਣ ਲੱਗਾ ਕਿ ਅਸੀਂ ਹੋਰ ਢਾਬਿਆਂ ਤੇ ਜਾ ਸਕਦੇ ਹਾਂ ਲੇਕਿਨ ਬ੍ਰਾਹਮਣਾਂ ਦੇ ਢਾਬਿਆਂ ਤੇ ਨਹੀਂ ਜਾ ਸਕਦੇ। ਚੇਅਰਮੈਨ ਸਾਹਿਬ, ਬਾਬੂ ਜਗਜੀਵਨ ਰਾਮ ਇਕ ਬੁੱਤ ਦਾ ਉਦ-

[ਗਿਆਨੀ ਕੁੰਦਨ ਸਿੰਘ ਪਤੰਗ]

ਘਾਟਨ ਕਰਕੇ ਆਏ, ਮਗਰੋਂ ਉਸ ਬੁੱਤ ਨੂੰ ਗੰਗਾ ਜਲ ਨਾਲ ਨਹਾਇਆ ਗਿਆ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਚੇਅਰਮੈਨ ਸਾਹਿਬ, ਮੈਂ ਰਾਜਿਆਂ, ਮਹਾਰਾਜਿਆਂ ਦੀ ਗਲ ਕਰਨਾ ਚਾਹੁੰਦਾ ਹਾਂ। ਜਿੰਨੇ ਵੀ ਪੁਰਾਣੇ ਰਾਜੇ, ਮਹਾਰਾਜੇ ਹੋਏ ਹਨ ਉਨ੍ਹਾਂ ਦੇ ਬਜ਼ੁਰਗ ਬੜੇ ਚੰਗੇ ਸਨ, ਪ੍ਰੰਤੂ ਹੋਇਆ ਕੀ? ਹਾਲਾਤ ਖਰਾਬ ਹੁੰਦੇ ਗਏ। ਜਿੰਨਾਂ ਚਿਰ ਗੰਗਾ ਉਪਰ ਵਗਦੀ ਸੀ ਉਸ ਦਾ ਪਾਣੀ ਉੱਜਲ ਸੀ, ਸਵੱਛ ਸੀ, ਜਿਉਂ ਜਿਉਂ ਉਹ ਥੱਲੇ ਆਉਂਦੀ ਗਈ ਉਸ ਦਾ ਪਾਣੀ ਗੰਦਲਾ ਹੁੰਦਾ ਗਿਆ।

'ਐਸਾ ਕੋਜਨਮਿਉ ਭਵ ਮਾਹੀ,
ਪ੍ਰਭਤਾ ਪਾਏ ਜਾਸ ਮਦ ਨਾਹੀ।'

ਐਸਾ ਕੌਣ ਹੈ ਜਿਹੜਾ ਮਾਇਆ ਪਾ ਕੇ ਉਸਦੀ ਮਸਤੀ ਵਿਚ ਰੁੜ੍ਹ ਨਾ ਜਾਵੇ। ਰਾਜਿਆਂ ਮਹਾਰਾਜਿਆਂ ਦੇ ਬਾਰੇ ਪਾਂਧੀ ਸਾਹਿਬ ਨੇ ਜ਼ਿਕਰ ਕੀਤਾ ਅਤੇ ਦਸਿਆ ਕਿ ਉਨ੍ਹਾਂ ਨੇ ਜਰਮਨੀ ਦਾਸ ਦੀ 'ਮਹਾਰਾਜਾ' ਕਿਤਾਬ ਪੜ੍ਹੀ ਹੈ। ਮੈਂ ਜਰਮਨੀ ਦਾਸ ਦੀ ਲਿਖੀ 'ਮਹਾਰਾਣੀ' ਕਿਤਾਬ ਵੀ ਪੜ੍ਹੀ ਹੈ ਮੈਂ ਉਸ ਵੇਲੇ ਦੇ ਨਵਾਬਾਂ ਦੀਆਂ ਕਰਤੂਤਾਂ ਵੀ ਪੜ੍ਹੀਆਂ ਹਨ। ਰਾਜਿਆਂ ਦੀਆਂ ਕਰਤੂਤਾਂ ਵੀ ਪੜ੍ਹੀਆਂ ਹਨ ਅਤੇ ਲੜਕੀਆਂ ਦੀਆਂ ਕਰਤੂਤਾਂ ਵੀ ਪੜ੍ਹੀਆਂ ਹਨ। ਉਹ ਇਹ ਕਰਤੂਤਾਂ ਤਾਂ ਕਰਦੇ ਸਨ ਕਿਉਂਕਿ ਉਨ੍ਹਾਂ ਕੋਲ ਪੈਸੇ ਹੁੰਦੇ ਸਨ ਔਰ ਇਹ ਪੈਸਾ ਸਾਡੇ ਗਰੀਬਾਂ ਦਾ ਖੂੰਨ ਨਚੋੜ ਕੇ ਉਨ੍ਹਾਂ ਨੇ ਇਕੱਠਾ ਕੀਤਾ ਸੀ।

**ਸਰਦਾਰ ਦਰਸ਼ਨ ਸਿੰਘ ਕੇ.ਪੀ. :** ਰਾਤ ਕੀ ਹੋਇਆ ਹੈ? ਕੀ ਇਹ ਰਾਜਿਆਂ, ਮਹਾਰਾਜਿਆਂ ਤੋਂ ਘੱਟ ਸੀ?

**ਗਿਆਨੀ ਕੁੰਦਨ ਸਿੰਘ ਪਤੰਗ** : ਬੈਠੋ, ਮੈਂ ਤੁਹਾਡੀ ਭੀ ਗਲ ਕਰਾਂਗਾ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਤਨੇ ਪੁਰਾਣੇ ਰਾਜੇ, ਮਹਾਰਾਜੇ ਸਨ ਉਨ੍ਹਾਂ ਦੇ ਬਾਰੇ ਇਹ ਮਤਾ ਆਇਆ ਹੈ ਕਿ ਕਿਉਂ ਨਾ ਉਨ੍ਹਾਂ ਦਾ ਨਾਂ ਹਟਾਇਆ ਜਾਵੇ। ਇਹ ਮਤਾ ਇਸ ਲਈ ਆਇਆ ਹੈ ਕਿਉਂਕਿ ਉਨ੍ਹਾਂ ਦੇ ਹੱਥ ਮਜ਼ਦੂਰਾਂ ਅਤੇ ਦੇਸ਼ ਭਗਤਾਂ ਦੇ ਖੂੰਨ ਨਾਲ ਲਿਬੜੇ ਹੋਏ ਸਨ। ਜਿਹੜੇ ਇਹੋ ਜਿਹੇ ਆਦਮੀ ਹੋਣ ਉਨ੍ਹਾਂ ਦਾ ਨਾਂ ਹੁਣ ਕਿਉਂ ਲਿਆ ਜਾਵੇ, ਉਨ੍ਹਾਂ ਦਾ ਸਤਿਕਾਰ ਕਿਉਂ ਕੀਤਾ ਜਾਵੇ? ਉਨ੍ਹਾਂ ਦੀ ਥਾਂ ਕਿਸੇ ਦੇਸ਼ ਭਗਤਾਂ ਦੇ ਨਾਂ ਤੇ ਸਭ ਕੁਝ ਬਣਨਾ ਚਾਹੀਦਾ ਹੈ। ਅਜੇ ਅਸੀਂ ਇਤਨਾ ਹੀ ਨਹੀਂ ਕਹਿੰਦੇ ਹਾਂ ...... (ਵਿਘਨ)

**ਸਰਦਾਰ ਬੇਅੰਤ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਕਾਰੀ ਬੈਂਚਿਜ਼ ਵਾਲੇ ਇਸ ਮਤੇ ਲਈ ਸੀਰੀਅਸ ਨਹੀਂ ਹਨ। ਸਿਰਫ 5 ਬੰਦੇ ਬੈਠੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਰੈਜ਼ੋ-ਲਿਊਸ਼ਨ ਹੈ ਇਹ ਬੜਾ ਇਮਪਾਰਟੈਂਟ ਹੈ, ਇਸ ਦੀ ਇਮਪਾਰਟੈਂਸ ਨੂੰ ਕਾਇਮ ਰੱਖਣਾ ਚਾਹੀਦਾ ਹੈ ਇਸ ਦੇ ਵਾਸਤੇ ਜ਼ਰੂਰੀ ਹੈ ਕਿ ਵੱਧ ਤੋਂ ਵੱਧ ਮੈਂਬਰ ਹੋਣੇ ਚਾਹੀਦੇ ਹਨ।

**ਗਿਆਨੀ ਕੁੰਦਨ ਸਿੰਘ ਪਤੰਗ** : 5 ਹੋਣ ਜਾਂ 6, ਪਰ ਫਿਰ ਵੀ ਗਿਣਤੀ ਤੁਹਾਡੇ ਨਾਲੋਂ ਜ਼ਿਆਦਾ ਹੈ।

**ਸ੍ਰੀ ਸਭਾਪਤੀ** : 7 ਬੰਦੇ ਬੈਠੇ ਹਨ। (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ** : ਇਸ ਲਈ, ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਰਾਜਿਆਂ, ਮਹਾਰਾਜਿਆਂ ਅਤੇ ਨਵਾਬਾਂ ਦਾ ਯੁੱਗ ਹੁਣ ਚਲਾ ਗਿਆ ਹੈ।

"ਪਿਪਲ ਦਿਆ ਪਤਿਆ ਵੇ ਕਾਹਨੂੰ ਖੜ ਖੜ ਲਾਈਆ,
ਪਤ ਝੜੇ ਪੁਰਾਣੇ, ਹੁਣ ਰੁੱਤ ਨਵਿਆਂ ਦੀ ਆਈਆ।'

ਹੁਣ ਉਨ੍ਹਾਂ ਦੀ ਥਾਂ ਤੇ ਦੇਸ਼ ਭਗਤ, ਕੁਰਬਾਨੀਆਂ ਦੇਣ ਵਾਲੇ ਅਤੇ ਚੰਗੇ ਆਚਰਣ ਵਾਲੇ ਅਗੇ ਲਿਆਉਣੇ ਚਾਹੀਦੇ ਹਨ। ਨਾਲ ਦੀ ਨਾਲ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਇਹ ਸਮਾਜ ਢਹਿੰਦਾ ਵੀ ਹੈ ਤੇ ਇਹ ਸਮਾਜ ਬਣਦਾ ਵੀ ਹੈ। ਪੁਰਾਣੇ ਸਮਾਜ ਨੂੰ ਢਾਹੁਣ ਲਗਿਆਂ ਨਵੇਂ ਰਾਜੇ, ਮਹਾਰਾਜੇ ਜਿਹੜੇ ਸਮਾਜ ਵਿੱਚ ਪੈਦਾ ਹੋ ਰਹੇ ਹਨ ਅਤੇ ਅਗੇ ਆ ਰਹੇ ਹਨ, ਉਨ੍ਹਾਂ ਨੂੰ ਵੀ ਅੱਗੇ ਨਹੀਂ ਆਉਣ ਦੇਣਾ ਚਾਹੀਦਾ। ਨਵੇਂ ਸਮਾਜ ਵਿਚ ਪਾਪਾਂ ਦੀ ਜੋ ਕਮਾਈ ਕਰੇ, ਜਿਵੇਂ ਕਾਮਰੇਡ ਨੌਕੇਰੀਆਂ ਜੀ ਨੇ ਜ਼ਿਕਰ ਕੀਤਾ ਸੀ ਕਿ ਸਮੱਗਲਿੰਗ ਕਰਕੇ ਜਾਂ ਹੋਰ ਇਸ ਤਰ੍ਹਾਂ ਦੇ ਕੰਮ ਕਰਕੇ ਪੈਸਾ ਕਮਾਕੇ ਕੋਈ ਸਾਡੇ ਸਾਹਮਣੇ ਆ ਜਾਵੇ, ਉਨ੍ਹਾਂ ਨੂੰ ਨਹੀਂ ਅਸੀਂ ਜਰਦੇ। ਬਾਕੀ ਗੱਲ ਇਹ ਹੈ ਕਿ ਪਾਰਟੀ ਚਾਹੇ ਕੋਈ ਹੋਵੇ, ਚਾਹੇ ਕਾਂਗਰਸ ਪਾਰਟੀ ਹੋਵੇ, ਅਕਾਲੀ ਪਾਰਟੀ ਹੋਵੇ ਜਾਂ ਕਮਿਊਨਿਸਟ ਪਾਰਟੀ ਹੋਵੇ, ਜਿਹੜੇ ਅਸੀਂ ਬੈਕਵਰਡ ਲੋਕ ਹਾਂ, ਪਛੜੀਆਂ ਸ਼੍ਰੇਣੀਆਂ ਨਾਲ ਜਾਂ ਅਨੁਸੂਚਿਤ ਜਾਤੀਆਂ ਨਾਲ ਤਲੱਕ ਰਖਦੇ ਹਾਂ, ਅਸੀਂ ਪਹਿਲਾਂ ਜੱਟਾਂ ਨਾਲ ਵੀ ਸੀਰੀਂ ਹੁੰਦੇ ਸੀ ਅੱਜ ਇਨ੍ਹਾਂ ਨਾਲ ਵੀ ਸੀਰੀਂ ਹਾਂ। (ਥੰਪਿੰਗ) (ਵਿਘਨ) (ਇੱਕ ਆਵਾਜ਼ : ਸ਼ਾਬਾਸ਼ੇ, ਸ਼ਾਬਾਸ਼ੇ) ਦਰਅਸਲ ਗੱਲ ਇਹ ਹੈ ਚੇਅਰਮੈਨ ਸਾਹਿਬ, ਕਿ ਜਿਵੇਂ ਸਾਡੇ ਅਗੇ ਇਹ ਕਹੀ ਜਾਂਦੇ ਹਨ, ਸਾਨੂੰ ਹਾਂ ਵਿੱਚ ਹਾਂ ਮਿਲਾਉਣੀ ਪੈਂਦੀ ਹੈ। ਅਸੀਂ ਇਥੇ ਵੀ ਆਪਣੀ ਆਜ਼ਾਦ ਰਾਇ ਨਹੀਂ ਦੇ ਸਕਦੇ। (ਵਿਘਨ) ਸੋ ਮੇਰੀ ਬੇਨਤੀ ਹੈ ਕਿ ਸਾਡਾ ਤਾਂ ਉਹ ਹਾਲ ਹੈ।

'ਸੁੱਕਾ ਹੇਜ ਮਤੇਈ ਦਾ, ਮੂੰਹ ਚੁੰਮੇ ਟੁੱਕ ਨਾ ਦੇਈ ਦਾ।'

ਜੇ ਕਿਤੇ ਇਨ੍ਹਾਂ ਪਾਰਟੀਆਂ ਨੂੰ (ਅਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਸਾਡੇ ਨਾਲ ਦਿਲੀ ਪਿਆਰ ਹੋਵੇ, ਤਾਂ ਇਹ ਸਾਡਾ ਕੁਝ ਕਰਦੇ। 30 ਸਾਲ ਇਨ੍ਹਾਂ ਨੇ ਸਾਡਾ ਕੋਈ ਗਵਰਨਰ ਨਹੀਂ ਲਾਇਆ। 30 ਸਾਲਾਂ ਵਿਚ ਇਨ੍ਹਾਂ ਨੇ ਸਾਡਾ ਕੋਈ ਨਾ ਰਾਜਦੂਤ ਲਾਇਆ, ਨਾ ਕੋਈ ਸੁਪਰੀਮ ਕੋਰਟ ਦਾ ਜੱਜ ਲਾਇਆ ਹੈ ਅਤੇ ਨਾ ਕੋਈ ਹਾਈ ਕੋਰਟ ਦਾ ਜੱਜ ਲਗਾਇਆ ਹੈ। ਵੱਡੀਆਂ ਵੱਡੀਆਂ ਜਿੰਨੀਆਂ ਵੀ ਪੋਸਟਾਂ ਹਨ ਉਥੇ ਕਾਂਗਰਸ ਨੇ ਵੀ ਸਾਡਾ ਕੋਈ ਬੰਦਾ ਨਹੀਂ ਲਾਇਆ ਅਤੇ ਨਾ ਇਨ੍ਹਾਂ ਨੇ ਸਾਡਾ ਕੋਈ ਲਾਉਣਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਿਹੜੀਆਂ ਇਹ ਗੱਲਾਂ ਹਨ ਇਨ੍ਹਾਂ ਬਾਰੇ ਸਾਰੀਆਂ ਪਾਰਟੀਆਂ ਦੇ ਨੁਮਾਇੰਦਿਆਂ ਨੂੰ ਇਹ ਚਾਹੀਦਾ ਹੈ ਕਿ ਜੇ ਤਾਂ ਇਨ੍ਹਾਂ ਦਾ ਸਾਡੀਆਂ ਵੋਟਾਂ ਲੈਣ ਤੱਕ ਦਾ ਹੀ ਸੁਆਲ ਹੈ, ਤਾਂ ਤੇ ਠੀਕ ਹੈ। ਪਰ ਜੇਕਰ ਇਨ੍ਹਾਂ ਨੇ ਸਾਡੇ ਨਾਲ ਪੂਰੀ ਹਮਦਰਦੀ ਵਿਖਾਉਣੀ ਹੈ, ਸਾਨੂੰ ਉੱਚਾ ਚੁਕਣਾ ਹੈ ਤਾਂ ਮਹਿਕਮਿਆਂ ਵਿਚ ਜਿਹੜੀਆਂ ਨੌਕਰੀਆਂ ਦੀ ਸਾਡੀ ਘਾਟ ਹੈ ਉਹ ਆਪਣੇ ਆਪ ਹੀ ਪੂਰੀ ਕਰ ਦਿਓ।

ਇਸ ਦੇ ਨਾਲ ਹੀ ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਅਗੇ ਛੂਤ ਛਾਤ ਦੇ ਲਿਹਾਜ਼ ਨਾਲ ਸਾਡੇ ਵਾਸਤੇ ਘਰ ਬਾਹਰ ਬਣਦੇ ਸਨ। ਹੁਣ ਭਾਵੇਂ ਛੂਤ ਛਾਤ ਦਾ ਲਿਹਾਜ਼ ਮੰਨਿਆ ਜਾਏ ਜਾਂ ਨਾ, ਇਹ ਇਥੇ ਹੀ ਨਹੀਂ ਗੋਆ ਜਾ ਕੇ ਦੇਖੋ ਜਾਂ ਕਿਸੇ ਹੋਰ ਸੂਬੇ ਵਿੱਚ ਜਾ ਕੇ ਵੇਖੋ, ਜਿਹੜੇ ਘਰ ਸਾਡੇ ਵਾਸਤੇ ਬਣਾਏ ਜਾਂਦੇ ਹਨ ਉਹ ਬੜੇ ਛੋਟੇ ਛੋਟੇ ਹੁੰਦੇ ਹਨ ਅਤੇ ਪਿੰਡਾਂ ਤੋਂ ਦੂਰ ਬਣਾਏ ਜਾਂਦੇ ਹਨ। ਜੇਕਰ ਬਾਕੀਆਂ ਦੇ ਨੇੜੇ ਤੇੜੇ ਸਾਡੇ ਘਰ ਹੋਣ ਤਾਂ ਆਪਸ ਦਾ ਮੇਲ ਮਿਲਾਪ ਵਧੇਗਾ ਔਰ ਚੰਗਾ ਰਹੇਗਾ ਕੁਝ ਪਲਾਟ ਕਾਂਗਰਸ ਵਾਲੇ ਦੇ ਕੇ ਗਏ ਹਨ। ਉਹ ਪਿੰਡਾਂ ਤੋਂ ਦੋ ਢਾਈ ਮੀਲ ਦੂਰੀ ਤੇ ਹਨ। ਕਈ ਮਸਾਣਾਂ ਵਿਚ ਅਤੇ ਕਈ ਟੋਬਿਆਂ ਵਿਚ ਹਨ। ਇਹ ਮਰੇ ਤੇ ਮੂੰਹ ਨੂੰ ਘਿਓ ਲਾਉਣ ਵਾਲੀ ਗੱਲ ਨਹੀਂ ਤਾਂ ਹੋਰ ਕੀ ਹੈ ? ਮੈਂ ਕਹਿੰਦਾ ਹਾਂ ਕਿ ਪਹਿਲੇ ਰਾਜਿਆਂ, ਮਹਾਰਾਜਿਆਂ ਦੀ ਥਾਂ ਤੇ ਹੁਣ ਨਵੇਂ ਰਾਜਿਆਂ, ਮਹਾਰਾਜਿਆਂ ਨੇ ਜਨਮ ਲਿਆ ਹੈ। ਉਹ ਸਮਗਲਿੰਗ

[ਗਿਆਨੀ ਕੁੰਦਨ ਸਿੰਘ ਪਤੰਗ]

ਅਤੇ ਹਰ ਇਸ ਕਿਸਮ ਦਾ ਧੰਦਾ ਕਰਦੇ ਹਨ ਔਰ ਉਹ ਹਰ ਪਾਰਟੀ ਵਿਚ ਅਗੇ ਆ ਗਏ ਹਨ। ਅੱਜ ਵੀ ਉਹ ਚਾਹੇ ਪੈਸੇ ਦੇ ਕੇ ਆ ਜਾਣ ਜਾਂ ਹੋਰ ਕਿਸੇ ਤਰੀਕੇ ਨਾਲ ਆ ਜਾਣ, ਉਹ ਐਮ. ਐਲ. ਏ., ਬਣ ਜਾਣ ਚਾਹੇ ਵਜ਼ੀਰ ਬਣ ਜਾਣ। ਕੋਈ ਤਾਂ ਪੈਸੇ ਦੇ ਲਿਹਾਜ਼ ਨਾਲ ਵਜ਼ੀਰ ਬਣ ਜਾਂਦਾ ਹੈ ਕਈ ਗਰੁੱਪਬੰਦੀ ਨਾਲ ਵਜ਼ੀਰ ਬਣ ਜਾਂਦੇ ਹਨ ਮੈਂ ਕਹਿੰਦਾ ਹਾਂ ਕਿ ਨਾ ਸਾਡੀ ਲਿਆਕਤ, ਨਾ ਕੁਰਬਾਨੀ ਅਤੇ ਨਾ ਭਲਮਨਸਾਈ ਤੋਲੀ ਜਾਂਦੀ ਹੈ। ਇਥੇ ਤਾਂ ਗਰੁੱਪਬੰਦੀ ਨਾਲ ਵਜ਼ੀਰ ਬਣ ਜਾਂਦੇ ਹਨ। ਜਿਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਹਨ ਉਹ ਸਾਰੇ ਕੰਮਾਂ ਵਿੱਚ ਪਿਛੇ ਰਹਿ ਗਏ ਹਨ। ਅਕਾਲੀ ਪਾਰਟੀ ਦੇ ਵਿੱਚ ਮੈਂ ਸਾਰਿਆਂ ਨਾਲੋਂ ਸੀਨੀਅਰ ਹਾਂ। 1933 ਵਿਚ ਜਿਹੜਾ ਜੇਲ੍ਹਾਂ ਵਿਚ ਗਿਆ, ਸਿਵਾਏ ਮੇਰੇ ਇਥੇ ਕੋਈ ਨਹੀਂ। ਮੈਂ ਲਾਹੌਰ ਦੀ ਜੇਲ੍ਹ ਵਿਚ ਗਿਆ, ਅਟੱਕ ਦੀ ਜੇਲ੍ਹ ਵਿਚ ਗਿਆ। ਰੋੜੀਆਂ ਮੈਂ ਕੁੱਟੀਆਂ, ਟੋਕਰੀਆਂ ਮੈਂ ਉਠਾਈਆਂ, ਹੱਥਕੜੀਆਂ ਮੇਰੇ ਲੱਗੀਆਂ, ਬਾਣ ਮੈਂ ਵੱਟਿਆਂ ਪਰ ਹੁਣ ਮੈਂ ਸਭ ਤੋਂ ਪਛੜ ਗਿਆ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਜੇਕਰ ਰਾਜੇ ਮਹਾਰਾਜੇ ਨਵੇਂ ਪੈਦਾ ਕਰਨੇ ਹਨ ਤਾਂ ਫਿਰ ਪੁਰਾਣਿਆਂ ਨੂੰ ਖ਼ਤਮ ਕਰਨ ਦੀ ਕੀ ਲੋੜ ਸੀ? (ਵਿਘਨ) ਕੀ ਮੈਂ ਕਿਸੇ ਵਜ਼ੀਰ ਸਾਹਿਬ ਤੋਂ ਲਿਆਕਤ ਵਿਚ ਘੱਟ ਹਾਂ, ਪੜ੍ਹਾਈ ਵਿਚ ਘੱਟ ਹਾਂ ਜਾਂ ਕੁਰਬਾਨੀ ਕਰਨ ਵਿੱਚ ਘੱਟ ਹਾਂ। ਪਰ ਪਾਰਟੀਬਾਜ਼ੀ ਦੇ ਚੱਕਰ ਕਰਕੇ ਇਥੇ ਵੀ ਸਾਡੇ ਨਾਲ ਧੋਖਾ ਹੋਇਆ।

**ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਪਤੰਗ ਜੀ ਨੇ ਬੜੀਆਂ ਅੱਛੀਆਂ ਗੱਲਾਂ ਕਹੀਆਂ ਹਨ ਔਰ ਉਨ੍ਹਾਂ ਦਾ ਜੀਵਨ ਕੁਰਬਾਨੀਆਂ ਨਾਲ ਭਰਿਆ ਹੋਇਆ ਹੈ ਔਰ ਉਨ੍ਹਾਂ ਨੇ ਜਜ਼ਬਾਤੀ ਤੌਰ ਤੇ ਇਹ ਗੱਲਾਂ ਕਹੀਆਂ ਹਨ। ਇਨ੍ਹਾਂ ਨੇ ਇਕੱਲਾ ਬੀਬੀ ਜੀ ਵੱਲ ਇਸ਼ਾਰਾ ਕੀਤਾ ਹੈ, ਇਨ੍ਹਾਂ ਨੂੰ ਕਹੋ ਕਿ ਹੋਰਾਂ ਵੱਲ ਵੀ ਇਸ਼ਾਰਾ ਕਰ ਲੈਣ। (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ** : ਚੇਅਰਮੈਨ ਸਾਹਿਬ, ਮੇਰੀ ਗੱਲ ਦਾ ਇਸ਼ਾਰਾ ਬੀਬੀ ਸਤਵੰਤ ਕੌਰ ਵੱਲ ਨਹੀਂ ਸੀ (ਵਿਘਨ) ਮੈਂ ਕਹਿੰਦਾ ਹਾਂ ਕਿ ਦੂਜਿਆਂ ਦਾ ਤਾਂ ਸ਼ਤੀਰ ਵੀ ਝੱਲਿਆ ਜਾਂਦਾ ਹੈ, ਪਰ ਆਪਣਾ ਤੀਲਾ ਵੀ ਨਹੀਂ ਝੱਲਿਆ ਜਾਂਦਾ। ਮੈਂ ਕਹਿੰਦਾ ਹਾਂ ਕਿ ਰਾਜਿਆਂ ਮਹਾਰਾਜਿਆਂ ਦੇ ਨਾਵਾਂ ਦੀ ਥਾਂ ਤੇ ਕੁਰਬਾਨੀਆਂ ਵਾਲੇ, ਆਚਰਣ ਵਾਲੇ ਦੇ ਨਾਂ ਅਗੇ ਲਿਆਉਣੇ ਚਾਹੀਦੇ ਹਨ। ਮੈਂ ਅਰਜ਼ ਕਰਾਂ ਕਿ ਜੇਕਰ ਧੰਨ ਚਲਾ ਗਿਆ ਤਾਂ ਕੁਝ ਨਹੀਂ ਗਿਆ, ਜੇਕਰ ਸਿਹਤ ਚਲੀ ਗਈ ਤਾਂ ਕੁਝ ਚਲਾ ਗਿਆ ਔਰ ਜੇਕਰ ਆਚਰਣ ਚਲਾ ਗਿਆ ਤਾਂ ਸਾਡੇ ਰਿਹਾ ਹੀ ਕੱਖ ਨਹੀਂ। ਮੈਂ ਪਾਂਧੀ ਜੀ ਦੇ ਮੱਤੇ ਦੀ ਹਮਾਇਤ ਕਰਦਾ ਹੋਇਆ, ਚੇਅਰਮੈਨ ਸਾਹਿਬ, ਆਪ ਤੋਂ ਖਿਮਾਂ ਮੰਗਦਾ ਹਾਂ।

**ਸਰਦਾਰ ਬੇਅੰਤ ਸਿੰਘ** (ਪਾਇਲ) : ਚੇਅਰਮੈਨ ਸਾਹਿਬ, ਪਤੰਗ ਜੀ ਦੀ ਗੱਲ ਤੋਂ ਗੱਲ ਯਾਦ ਆ ਗਈ :

'ਰੋਂਦੀ ਯਾਰਾਂ ਨੂੰ ਨਾਂ ਲੈ ਕੇ ਭਰਾਵਾਂ ਦਾ'

ਪਤੰਗ ਜੀ ਆਪਣੀ ਗੱਲ ਕਰਨਾ ਚਾਹੁੰਦੇ ਸੀ ਕਿਸੇ ਨਾ ਕਿਸੇ ਤਰੀਕੇ ਨਾਲ ਉਹ ਕਹਿ ਗਏ। (ਵਿਘਨ) ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਾਂਧੀ ਸਾਹਿਬ ਨੇ ਮੱਤਾ ਲਿਆਂਦਾ ਹੈ ਇਹ ਮਤਾ ਜਿਹੜਾ ਹੈ ਰਾਜਿਆਂ, ਮਹਾਰਾਜਿਆਂ ਨਾਲ ਸਬੰਧਤ ਹੈ। ਇਨ੍ਹਾਂ ਨੂੰ ਰਾਜਿਆਂ, ਮਹਾਰਾਜਿਆਂ ਨਾਲ ਅਲਰਜੀ ਹੈ ਔਰ ਇਹ ਕੁਦਰਤੀ ਗੱਲ ਹੈ, ਹੋਣੀ ਵੀ ਚਾਹੀਦੀ ਹੈ। ਗੱਲ ਠੀਕ ਹੈ। ਲੇਕਿਨ ਮੈ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਜਿਹੜੀ ਹਿਸਟਰੀ ਹੈ, ਇਹ ਬੜੀ ਵਚਿਤਰ ਹੈ। ਇਸ ਦੇ ਵਿਚ ਰਾਜੇ ਮਹਾਰਾਜੇ ਕਿਵੇਂ ਆਏ। ਜੇਕਰ ਡਿਟੇਲ ਵਿਚ ਜਾਈਏ ਤਾਂ ਬਹੁਤ ਸਮਾਂ

ਚਾਹੀਦਾ ਹੈ। ਮੈਂ ਇਹ ਸਮਝਦਾ ਹਾਂ ਕਿ ਰਾਜੇ ਮਹਾਰਾਜੇ ਪਹਿਲਾਂ ਤੋਂ ਚਲੇ ਆਉਂਦੇ ਹਨ। ਇਹ ਜਿਹੜਾ ਮੁਗਲ ਖਾਨਦਾਨ ਸੀ ਇਨ੍ਹਾਂ ਵਿਚ ਅਕਬਰ ਵਰਗੇ ਚੰਗੇ ਰਾਜੇ ਵੀ ਸਨ ਅਤੇ ਔਰੰਗਜ਼ੇਬ ਵਰਗੇ ਵੀ ਪੈਦਾ ਹੋਏ ਜਿਸ ਨੇ ਮੁਗਲੀਆ ਖਾਨਦਾਨ ਦੀ ਕਬਰ ਖੋਦੀ। ਮੈਂ ਗੁਰੂ ਗੋਬਿੰਦ ਸਿੰਘ ਜੀ ਦੀ ਗੱਲ ਕਰਨੀ ਚਾਹੁੰਦਾ ਹਾਂ ਜਿਨ੍ਹਾਂ ਨੇ ਰਾਜਿਆਂ ਦੇ ਖਿਲਾਫ਼ ਬੜੀ ਭਾਰੀ ਟੱਕਰ ਲਈ। ਪਹਾੜੀ ਰਾਜੇ ਜਿਹੜੇ ਕਿ ਗਰੀਬਾਂ ਦੇ ਖਿਲਾਫ਼ ਸਨ ਉਨ੍ਹਾਂ ਦੇ ਬਰਖਿਲਾਫ਼ ਕਿਵੇਂ ਲੜਾਈ ਲੜੀ ਗਈ, ਉਹ ਤੁਹਾਡੇ ਸਾਹਮਣੇ ਹੈ। ਮੈਂ ਸਮਝਦਾ ਹਾਂ ਕਿ ਸੋਸ਼ਲਿਜ਼ਮ ਦਾ ਜਿਹੜਾ ਸਬਕ ਹੈ ਉਹ ਉਥੋਂ ਸਾਨੂੰ ਮਿਲਿਆ ਹੈ। ਜਦੋਂ ਫ਼ਤਿਹਗੜ੍ਹ ਸਾਹਿਬ ਵਿੱਚ ਸਾਹਿਬਜ਼ਾਦੇ ਸ਼ਹੀਦ ਹੋਏ ਤਾਂ ਕਿਸੇ ਨੇ ਆਹ ਦਾ ਨਾਅਰਾ ਮਾਰਿਆ ਸੀ। ਜਦੋਂ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ ਤਾਂ ਕਹਿੰਦੇ ਹਨ ਕਿ ਉਹ ਸੈਕੂਲਰ ਰਾਜਾ ਸੀ ਔਰ ਚੰਗੀ ਤਰ੍ਹਾਂ ਨਾਲ ਉਸ ਨੇ ਰਾਜ ਕੀਤਾ। ਉਸ ਦੀ ਕੋਰਟ ਵਿਚ ਹਰ ਕਿਸਮ ਦੇ ਬੰਦੇ ਸਨ। ਕੀ ਮੁਸਲਮਾਨ, ਕੀ ਹਿੰਦੂ, ਕੀ ਡੋਗਰੇ ਅਤੇ ਕੀ ਹੋਰ, ਉਹ ਸਾਰੇ ਜਰਨੈਲ ਸਨ, ਵਜ਼ੀਰ ਸਨ ਅਤੇ ਹੋਰ ਬੜੀਆਂ ਵੱਡੀਆਂ ਵੱਡੀਆਂ ਪਦਵੀਆਂ ਤੇ ਸਨ। ਲੇਕਿਨ ਅਫ਼ਸੋਸ ਦੀ ਗੱਲ ਹੈ ਕਿ ਜੋ 3 ਲੜਾਈਆਂ ਹੋਈਆਂ ਅੰਗਰੇਜ਼ਾਂ ਔਰ ਸਿੱਖਾਂ ਦੀਆਂ, ਮੈਨੂੰ ਕਹਿੰਦਿਆਂ ਦੁੱਖ ਹੁੰਦਾ ਹੈ ਕਿ ਉਸ ਵਕਤ ਦੇ ਜਿਹੜੇ ਰਾਜੇ ਸਨ ਜਿਨ੍ਹਾਂ ਦਾ ਜ਼ਿਕਰ ਪਾਂਧੀ ਸਾਹਿਬ ਕਰਦੇ ਰਹੇ ਹਨ ਜਿਨ੍ਹਾਂ ਦੀਆਂ ਕੋਟੇਸ਼ਨਾਂ ਜਰਮਨੀ ਦਾਸ ਦੀ ਕਿਤਾਬ ਤੋਂ ਪੜ੍ਹਦੇ ਰਹੇ ਹਨ ਉਹ ਰਾਜੇ ਤਾਂ ਪਹਿਲਾਂ ਵਾਲੇ ਰਾਜਿਆਂ ਦੀ ਰਹਿੰਦ ਖੂੰਹਦ ਸਨ, ਪਹਾੜਾ ਸਿੰਘ ਵਰਗਿਆਂ ਨੇ ਫਰੀਦਕੋਟ ਰਿਆਸਤ ਲੈ ਕੇ ਸਿੰਘਾਂ ਨੂੰ ਹਰਾਇਆ। ਸ਼ਾਹ ਮੁਹੰਮਦ ਨੇ ਕਿਹਾ ਹੈ ਕਿ:—

"ਪਹਾੜਾ ਸਿੰਘ ਸੀ ਯਾਰ ਫਰੰਗੀਆਂ ਦਾ ਸਿੰਘਾਂ ਨਾਲ ਸੀ ਉਸ ਦੀ ਗੈਰਸ਼ਾਲੀ"। ਗੱਲ ਇਹ ਹੈ ਕਿ ਅਸਲ ਵਿਚ ਗਦਾਰੀ ਲਾਲ ਸਿੰਘ, ਤੇਜਾ ਸਿੰਘ, ਪਹਾੜਾ ਸਿੰਘ ਆਦਿ ਨੇ ਕੀਤੀ ਸੀ। ਅਗਰ ਉਹ ਗਦਾਰੀ ਨਾ ਕਰਦੇ ਤਾਂ ਅੱਜ ਪਟਿਆਲਾ ਸਟੇਟ ਨਾ ਹੁੰਦੀ, ਆਲਾ ਸਟੇਟ ਨਾ ਹੁੰਦੀ, ਫੂਲਕੀਆਂ ਰਿਆਸਤ ਨਾ ਹੁੰਦੀ (ਵਿਘਨ) ਮੈਂ ਅਰਜ਼ ਕਰਾਂ ਕਿ ਅੰਗਰੇਜ਼ਾਂ ਨੇ ਆਪਣਾ ਰਾਜ ਕਾਇਮ ਰੱਖਣਾ ਸੀ। ਉਨ੍ਹਾਂ ਨੇ ਇਨ੍ਹਾਂ ਰਾਜਿਆਂ ਨੂੰ ਆਪਣਾ ਹੱਥਕੰਡਾ ਬਣਾਇਆ ਹੋਇਆ ਸੀ। ਅੰਗਰੇਜ਼ਾਂ ਦੇ ਰੈਜ਼ੀਡੈਂਟਸ ਉਨ੍ਹਾਂ ਦੇ ਦਰਬਾਰਾਂ ਵਿਚ ਸਨ। ਜੋ ਉਹ ਚਾਹੁੰਦੇ ਸਨ ਉਨ੍ਹਾਂ ਤੋਂ ਕਰਵਾਉਂਦੇ ਰਹਿੰਦੇ ਸਨ। ਤੁਹਾਨੂੰ ਯਾਦ ਹੋਵੇਗਾ ਕਿ ਕਿਸ ਤਰੀਕੇ ਨਾਲ (ਵਿਘਨ) ਉਨ੍ਹਾਂ ਨੇ ਉਹ ਜਿਹੜੀਆਂ ਰਹਿੰਦੀਆਂ ਖੂਹੰਦੀਆਂ ਸਟੇਟਾਂ ਸਨ ਉਨ੍ਹਾਂ ਨੂੰ ਆਪਸ ਵਿਚ ਲੜਾਇਆ। ਉਹ ਕਹਿੰਦੇ ਸਨ ਕਿ ਇਨ੍ਹਾਂ ਨੂੰ ਆਪਸ ਵਿਚ ਲੜਾਈ ਜਾਵੋ ਅਤੇ ਆਪਣਾ ਕੰਮ ਸੋਧੀ ਜਾਵੋ। ਕਿਸ ਤਰ੍ਹਾਂ ਮਹਾਰਾਜਾ ਪਟਿਆਲਾ ਅਤੇ ਨਾਭਾ ਦੀ ਲੜਾਈ ਹੋਈ ਹੋਰ ਕਿਸ ਤਰ੍ਹਾਂ ਮਹਾਰਾਜਾ ਨਾਭਾ ਜਲਾਵਤਨ ਹੋਇਆ। ਉਹ ਸਾਰੀਆਂ ਗੱਲਾਂ ਸਾਡੇ ਸਾਹਮਣੇ ਹਨ ਅਤੇ ਫਿਲਮ ਵਾਂਗ ਸਾਡੀਆਂ ਅੱਖਾਂ ਦੇ ਸਾਹਮਣੇ ਤੁਰੀਆਂ ਜਾਂਦੀਆਂ ਹਨ।

ਚੇਅਰਮੈਨ ਸਾਹਿਬ, ਮੈਂ ਇਥੇ ਇਕ ਗੱਲ ਕਹਿਣੀ ਚਾਹੁੰਦਾ ਹਾਂ। ਜੋ ਗੱਲਾਂ ਸਰਦਾਰ ਦਲੀਪ ਸਿੰਘ ਪਾਂਧੀ ਜੀ ਨੇ ਕਹੀਆਂ ਹਨ, ਸੇਵਾ ਸਿੰਘ ਠੀਕਰੀਵਾਲਾ ਬਾਰੇ, ਮੈਂ ਉਨ੍ਹਾਂ ਨੂੰ ਰਿਪੀਟ ਨਹੀਂ ਕਰਨਾ ਚਾਹੁੰਦਾ। ਇਹ ਬੜਾ ਧੱਬਾ ਹੈ। ਅੰਗਰੇਜ਼ਾਂ ਨੂੰ ਖੁਸ਼ ਕਰਨ ਦੀ ਖਾਤਰ ਇਹ ਸਭ ਕੁਝ ਕੀਤਾ ਗਿਆ ਸੀ।

ਚੇਅਰਮੈਨ ਸਾਹਿਬ, 1947 ਵਿਚ ਭਾਰਤ ਆਜ਼ਾਦ ਹੋਇਆ। ਭਾਰਤ ਦੀ ਆਜ਼ਾਦੀ ਦੇ ਵਿਚ ਮਹਾਤਮਾ ਗਾਂਧੀ ਜੀ ਦਾ ਬੜਾ ਭਾਰੀ ਹਿੱਸਾ ਸੀ। ਸਰਦਾਰ ਸ਼ਸ਼ਪਾਲ ਸਿੰਘ ਜੀ ਨੇ ਵੀ ਕਿਹਾ ਹੈ।

[ਸਰਦਾਰ ਬੇਅੰਤ ਸਿੰਘ]

ਚੇਅਰਮੈਨ ਸਾਹਿਬ, ਮਹਾਤਮਾ ਗਾਂਧੀ ਦਾ ਨਾਮ ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਵਾਲੇ ਦੋਨੋਂ ਬਹੁਤ ਲੈਂਦੇ ਹਨ। ਅਗਰ ਇਥੇ ਮੈਂ ਕਹਿ ਦਿਆਂ ਕਿ ਜਨਸੰਘ ਵਾਲੇ ਮਹਾਤਮਾ ਗਾਂਧੀ ਦੇ ਕਾਤਲ ਸਨ, ਲੇਕਿਨ ਅੱਜ ਉਹ ਜਨ ਸੰਘ ਵਾਲੇ ਮਹਾਤਮਾ ਗਾਂਧੀ ਦਾ ਨਾਮ ਲੈਂਦੇ ਹਨ। ਅੱਜ ਉਸ ਨੂੰ ਬਾਪੂ ਕਹਿੰਦੇ ਹਨ । (ਵਿਘਨ) ਮਹਾਤਮਾ ਗਾਂਧੀ ਇਨ੍ਹਾਂ ਦਾ ਨਵਾਂ ਬਾਪੂ ਹੈ।

**श्री अ. विश्वनाथन :** चेयरमैन साहिब, सरदार बेअन्त सिंह जी ने कहा है कि महात्मा गांधी जी का कत्ल जनसंघ वालों ने किया है। मैं सरदार बेअन्त सिंह जी से कहना चाहता हूं कि जनसंघ 2 अक्तूबर, 1951 में बना और महात्मा गांधी जी की हत्या 30 जनवरी, 1948 में हुई थी। यह जो रिमार्कस दिये गए हैं वह गलत दिये गये हैं। (विघ्न) अब यह कहेंगे कि जनसंघ वाले नहीं थे तो आर.एस.एस. वाले होंगे। यह तो भेड़िए वाली बात हुई कि तू नहीं तो तेरा बाप होगा जिस ने मुझे गालियां दी। मैं कहना चाहता हूं कि महात्मा गांधी के मरडर के बारे में गवर्नमैंट आफ इन्डिया ने सपैशल कोर्ट बनाई, दो कमिशन बिठाए गए और हाई कोर्ट के जजों ने इन्क्वायरी की कि इस मरडर में किसी सोशल, कलचरल आर्गेनाईजेशन का हाथ नहीं था। इस हाऊस को चीप वलगर बातें करने का फोरम ना बनाया जाये।

**ਮਾਸਟਰ ਚੰਦ ਸਿੰਘ :** ** ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ :** ਚੇਅਰਮੈਨ ਸਾਹਿਬ, ਮੈਂ ਕਿਸੇ ਕਨਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ। ਭਾਵੇਂ ਜਨ ਸੰਘ ਵਾਲੇ ਹੋਣ ਜਾਂ ਆਰ. ਐਸ.ਐਸ. ਵਾਲੇ ਹੋਣ, ਮੈਂ ਤਾਂ ਦੋਵਾਂ ਨੂੰ ਇਕੋ ਹੀ ਸਮਝਦਾ ਹਾਂ। ਕੱਲ ਬਲਰਾਮ ਜੀ ਦਾਸ ਟੰਡਨ ਨੇ ਵੀ ਕਿਹਾ ਸੀ ਕਿ ਮੈਨੂੰ ਆਰ.ਐਸ.ਐਸ. ਦਾ ਮੈਂਬਰ ਹੋਣ ਦਾ ਫ਼ਖਰ ਹੈ (ਵਿਘਨ) ਲੇਕਿਨ ਚੇਅਰਮੈਨ ਸਾਹਿਬ, ਜਿਸ ਨੇ ਵੀ ਮਹਾਤਮਾ ਗਾਂਧੀ ਜੀ ਦਾ ਕਤਲ ਕੀਤਾ ਸੀ ਉਸ ਨੇ ਬਹੁਤ ਹੀ ਮਾੜਾ ਕੰਮ ਕੀਤਾ। (ਘੰਟੀ) ਚੇਅਰਮੈਨ ਸਾਹਿਬ, ਤੁਸੀਂ ਤਾਂ ਘੰਟੀ ਹੀ ਮਾਰ ਦਿੱਤੀ ਲੇਕਿਨ ਮੈਂ ਤਾਂ ਹਾਲੇ ਤਨਹੀਕ ਹੀ ਬਨੀ ਹੈ। ਚੇਅਰਮੈਨ ਸਾਹਿਬ, ਸਰਦਾਰ ਪਟੇਲ ਇਕ ਆਰਕੀਟੈਕਟ ਸੀ ਅਤੇ ਉਸ ਨੇ ਛੋਟੀਆਂ ਛੋਟੀਆਂ ਸਟੇਟਾਂ ਤੋੜ ਫੋੜ ਕੇ ਮਹਾਰਾਜੇ ਖਤਮ ਕੀਤੇ। ਅੱਜ ਕੱਲ ਤਾਂ ਜਿਸ ਕੋਲ ਥੋੜ੍ਹੀ ਜਿਹੀ ਜ਼ਮੀਨ ਹੋਵੇ, ਉਹ ਆਪਣੇ ਆਪ ਨੂੰ ਰਾਜਾ ਕਹਿੰਦਾ ਹੈ। (ਵਿਘਨ) ਮੈਂ ਸਮਝਦਾ ਹਾਂ ਕਿ ਰਾਜੇ ਮਹਾਰਾਜੇ ਹਟਾਏ ਅਤੇ ਹੈਦਰਾਬਾਦ ਦੇ ਨਿਜ਼ਾਮ ਨੂੰ ਖਤਮ ਕੀਤਾ। ਜੰਮੂ ਅਤੇ ਕਸ਼ਮੀਰ ਦੇ ਮਹਾਰਾਜੇ ਨੇ ਹਰੀ ਸਿੰਘ ਨੂੰ ਖਤਮ ਕੀਤਾ। ਮੈਂ ਕਹਿੰਦਾ ਹਾਂ ਕਿ ਅਸੀਂ ਰਾਜੇ ਮਹਾਰਾਜੇ ਹਟਾ ਦਿੱਤੇ ਪਰ ਅਕਾਲੀਆਂ ਨੇ ਮਹਾਰਾਜਾ ਪਟਿਆਲਾ ਦੀ ਵਾਈਫ, ਬੀਬੀ ਮਹਿੰਦਰ ਕੌਰ ਨੂੰ ਪਾਰਲੀਅਮੈਂਟ ਦਾ ਮੈਂਬਰ ਬਣਾ ਕੇ ਦਿੱਲੀ ਭੇਜਿਆ। ਚੇਅਰਮੈਨ ਸਾਹਿਬ, ਐਵੇਂ ਨਹੀਂ ਕਹੀ ਜਾਣਾ ਚਾਹੀਦਾ ਕਿ ਇੰਜ ਕਰ ਦਿੱਤਾ ਹੈ, ਇਹ ਕਰ ਦਿੱਤਾ ਹੈ, ਉਹ ਕਰ ਦਿੱਤਾ ਹੈ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਪਾਰਲੀਮੈਂਟ ਦੀਆਂ ਵੋਟਾਂ ਪਈਆਂ ਤਾਂ ਬੀਬੀ ਨਿਰਲੇਪ ਕੌਰ ਅਤੇ ਕਿੱਕਰ ਸਿੰਘ, ਨੇ ਬੀਕਾਨੇਰ ਦੇ ਮਹਾਰਾਜੇ ਕੋਲੋਂ ਪੈਸੇ ਲਏ। (ਵਿਘਨ) ਸੋ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਕੱਲ ਬਹੁਤ ਨਵੇਂ ਰਾਜੇ ਪੈਦਾ ਹੋ ਗਏ ਹਨ (ਘੰਟੀ) ਚੇਅਰਮੈਨ ਸਾਹਿਬ, ਤੁਸੀਂ ਬਾਰ ਬਾਰ ਘੰਟੀ ਮਾਰੀ ਜਾਂਦੇ ਹੋ। ਇਸ ਲਈ ਮੈਂ ਪੰਜ ਮਿੰਟਾਂ ਵਿਚ ਹੀ ਖਤਮ ਕਰ ਦਿਆਂਗਾ। ਇਥੇ ਜ਼ਿਕਰ ਚਲਿਆ ਕਿ ਨਵੇਂ ਰਾਜੇ ਪੈਦਾ ਹੋ

**Expunged as ordered by the Chair.

ਗਏ। ਅੱਜ ਕਰੋੜਾਂਪਤੀ ਅਰਬਾਂਪਤੀ ਹੁੰਦਾ ਜਾ ਰਿਹਾ ਹੈ ਅਤੇ ਗ਼ਰੀਬ ਹੋਰ ਗਰੀਬ ਹੁੰਦਾ ਜਾ ਰਿਹਾ ਹੈ। ਮੈਂ ਆਪਣੀ ਪਾਰਟੀ ਨੂੰ ਵੀ ਕਹਿੰਦਾ ਹਾਂ ਕਿ ਪਿਛਲੇ 30 ਸਾਲਾਂ ਦੇ ਵਿੱਚ ਜਿਹੜਾ ਸੋਸ਼ਲਿਜ਼ਮ ਇਥੇ ਲਿਆਉਣਾ ਚਾਹੀਦਾ ਸੀ, ਉਹ ਸੋਸ਼ਲਿਜ਼ਮ ਨਹੀਂ ਲਿਆਂਦਾ ਗਿਆ ਔਰ ਜਿਹੜੀ ਬਰਾਬਰਤਾ ਲਿਆਉਣੀ ਚਾਹੀਦੀ ਸੀ, ਉਹ ਬਰਾਬਰਤਾ ਨਹੀਂ ਲਿਆਂਦੀ ਗਈ। ਲੇਕਿਨ ਮੈਂ ਇਹ ਗੱਲ ਹੁਣ ਵੀ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਦੋ ਸਾਲਾਂ ਤੋਂ ਅਕਾਲੀ ਅਤੇ ਜਨਤਾ ਸਰਕਾਰ ਨੇ ਆਪਣੇ ਵੈਸਟਿਡ ਇਨਟਰੈਸਟ ਨੂੰ ਹੀ ਸਾਹਮਣੇ ਰਖਿਆ ਹੈ ਔਰ ਸੋਸ਼ਲਿਜ਼ਮ ਲਿਆਉਣ ਦੇ ਵਿਚ ਬਰੇਕਾਂ ਲਗ ਗਈਆਂ ਹਨ। ਜਿਹੜੀ ਬਰਾਬਰਤਾ ਲਿਆਉਣੀ ਚਾਹੀਦੀ ਸੀ, ਉਹ ਬਰਾਬਰਤਾ ਨਹੀਂ ਲਿਆ ਸਕੇ।

ਚੇਅਰਮੈਨ ਸਾਹਿਬ, ਸੋਨਾ ਖਤਮ ਹੋ ਗਿਆ ਹੈ। ਅਸੀਂ ਆਪਣੇ ਪਰਸਨਲ ਕੰਮ ਵਾਸਤੇ ਸੋਨਾ ਜਮ੍ਹਾਂ ਰਖਦੇ ਹੁੰਦੇ ਸੀ, ਪਰ ਸੋਨੇ ਦਾ ਖਜ਼ਾਨਾ ਅੱਜ ਖਤਮ ਕਰ ਦਿੱਤਾ ਗਿਆ ਹੈ। ਟਨਾਂ ਦੇ ਟਨ ਸੋਨਾ ਨਿਲਾਮ ਕਰ ਦਿੱਤਾ ਗਿਆ ਹੈ। ਹੁਣ ਇਹ ਹਾਲਤ ਹੈ ਕਿ ਜੋ ਪਹਿਲਾਂ ਕਰੋੜਾਂਪਤੀ ਸੀ, ਉਹ ਹੁਣ ਅਰਬਾਂਪਤੀ ਬਣ ਬੈਠਾ ਹੈ। ਮੈਂ, ਚੇਅਰਮੈਨ ਸਾਹਿਬ, ਇਹ ਕਹਾਂਗਾ ਕਿ ਸਾਰੀਆਂ ਪਾਰ-ਟੀਆਂ ਮਿਲਕੇ, ਜਿਨ੍ਹਾਂ ਰਾਜਿਆਂ ਮਹਾਰਾਜਿਆਂ ਬਾਰੇ ਜਰਮਨੀ ਦਾਸ ਨੇ ਲਿਖਿਆ ਹੈ, ਉਹ ਰਾਜੇ ਖਤਮ ਕਰ ਦੇਣ। ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਬਰਾਬਰਤਾ ਲਿਆਂਦੀ ਜਾਵੇ। ਜਦੋਂ ਤਕ ਤੁਸੀਂ ਬਰਾਬਰਤਾ ਨਹੀਂ ਲਿਆਂਦੇ ਤਦ ਤਕ ਕੁਝ ਨਹੀਂ ਹੋ ਸਕਦਾ। ਅੱਜ ਸਾਡੇ ਦਿਲਾਂ ਵਿੱਚ ਬਹੁਤ ਕਿਸਮ ਦੀ ਹਵਸ ਹੈ ਕਿ ਸਾਡੇ ਕੋਲ ਜ਼ਮੀਨਾਂ ਹੋਣ, ਦਿੱਲੀ ਦੇ ਵਿਚ ਵੱਡੀਆਂ ਵੱਡੀਆਂ ਬਿਲਡਿੰਗਾਂ ਹੋਣ, ਚੰਡੀਗੜ੍ਹ ਦੇ ਵਿਚ ਬਿਲਡਿੰਗਾਂ ਹੋਣ, ਚੰਡੀਗੜ੍ਹ ਦੇ ਵਿਚ ਪਲਾਟ ਹੋਣ ਅਤੇ ਹੋਰ ਸਾਡੇ ਕੋਲ ਬੇਨਾਮੀ ਜ਼ਮੀਨਾਂ ਹੋਣ ਅਤੇ ਕਾਰਾਂ ਇੰਪੋਰਟਿਡ ਹੋਣ। ਉਤਨਾ ਚਿਰ ਤਕ ਰਾਜਿਆਂ ਮਹਾਰਾਜਿਆਂ ਦੀਆਂ ਗੱਲਾਂ ਖਤਮ ਨਹੀਂ ਹੋਣੀਆਂ ਜਿਤਨਾ ਚਿਰ ਪ੍ਰੋਪ੍ਰਾਇਟਰੀ ਹੱਕ ਇਥੇ ਰਹਿੰਦੇ ਹਨ। ਮੈਂ ਇਸ ਹਾਊਸ ਦੇ ਸਾਰੇ ਸੱਜਣਾਂ ਨੂੰ ਚੇਤਾਵਨੀ ਦਿੰਦਾ ਹਾਂ ਕਿ ਜਿਤਨਾ ਚਿਰ ਪ੍ਰੋਪ੍ਰਾਇਟਰੀ ਹੱਕ ਰਹਿਣਗੇ, ਇਹ ਸਾਡੀਆਂ ਸਾਰੀਆਂ ਗੱਲਾਂ ਜ਼ੀਰੋ ਹੋ ਜਾਣਗੀਆਂ। ਇਥੇ ਸੋਸ਼ਲਿਜ਼ਮ ਬਾਰੇ ਬੜੀਆਂ ਗੱਲਾਂ ਹੁੰਦੀਆਂ ਹਨ। ਸੋਸ਼ਲਿਜ਼ਮ ਲਿਆਉਣ ਲਈ ਸਾਨੂੰ ਬੜੇ ਜ਼ਬਰਦਸਤ ਸਟੈਪਸ ਚੁਕਣੇ ਚਾਹੀਦੇ ਹਨ। ਇਥੇ ਕੁਰੱਪਸ਼ਨ ਦੀਆਂ ਬੜੀਆਂ ਗੱਲਾਂ ਹੁੰਦੀਆਂ ਹਨ ਅਤੇ ਸਾਨੂੰ ਵੀ ਕੰਡੈਮ ਕੀਤਾ ਜਾਂਦਾ ਹੈ ਕਿ ਸੰਜੇ ਗਾਂਧੀ ਇੰਜ ਕਰਦਾ ਰਿਹਾ ਹੈ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਆਪਣੀ ਮੰਜੀ ਥੱਲੇ ਵੀ ਸੋਟਾ ਫੇਰ ਲੈਣ। ਇਹ ਕਾਂਤੀ ਦੇਸਾਈ ਨੂੰ ਕੰਟਰੋਲ ਕਰ ਲੈਣ, ਸੁਰੇਸ਼ ਬਾਬੂ ਨੂੰ ਕੰਟਰੋਲ ਕਰ ਲੈਣ। ਚੇਅਰਮੈਨ ਸਾਹਿਬ, ਅੱਜ ਬੈਕਵਰਡ ਕਲਾਸ ਉਸਨੂੰ ਗਿਣਨਾ ਚਾਹੀਦਾ ਹੈ ਜਿਸ ਦੀ ਆਮਦਨ ਘੱਟ ਹੋਵੇ। ਭਾਵੇਂ ਉਹ ਹਰੀਜਨ ਹੋਵੇ, ਜੱਟ ਹੋਵੇ ਜਾਂ ਬ੍ਰਾਹਮਣ ਹੋਵੇ। ਬੈਕਵਰਡ ਜਾਤ ਨਾਲ ਆਦਮੀ ਨਹੀਂ ਬਣਦਾ। ਇਥੇ ਜਾਤ ਪਾਤ ਦਾ ਸਵਾਲ ਹੀ ਨਹੀਂ ਹੋਣਾ ਚਾਹੀਦਾ। ਅਗਰ ਜਾਤ ਪਾਤ ਦੀਆਂ ਗੱਲਾਂ ਇਸੇ ਤਰ੍ਹਾਂ ਇਥੇ ਚਲਦੀਆਂ ਰਹੀਆਂ ਤਾਂ ਇਥੇ ਸੋਸ਼ਲਿਜ਼ਮ ਲਿਆਉਣਾ ਬੜੀ ਦੂਰ ਦੀ ਗੱਲ ਬਣ ਜਾਵੇਗਾ। ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ। ਜਿਹੜੀਆਂ ਕੋਝੀਆਂ ਗੱਲਾਂ ਅੱਜ ਦੇ ਰਾਜਿਆਂ ਦੇ ਬੇਟੇ ਕਰ ਰਹੇ ਹਨ, ਉਹ ਚੰਗੀਆਂ ਨਹੀਂ। ਜੋ ਪਿਛਲੇ ਰਾਜਿਆਂ ਦੇ ਬੱਚੇ ਕਰਦੇ ਰਹੇ ਹਨ ਤਾਂ ਵੀ ਕੋਈ ਚੰਗੀ ਗੱਲ ਨਹੀਂ ਸੀ। ਇਹ ਸਾਰੀਆਂ ਗੱਲਾਂ ਤਾਂ ਖ਼ਤਮ ਹੋ ਸਕਦੀਆਂ ਹਨ ਜੇ ਪ੍ਰੋਪ੍ਰਾਇਟਰੀ ਰਾਈਟਸ ਤੁਸੀਂ ਖਤਮ ਕਰ ਦਿਓ। ਸਾਨੂੰ ਇੰਟਰ-ਕਾਸਟ ਮੈਰਿਜਜ਼ ਲਈ ਉਤਸ਼ਾਹ ਦੇਣਾ ਚਾਹੀਦਾ ਹੈ। ਅਗਰ ਜੱਟ, ਬ੍ਰਾਹਮਣ, ਹਰੀਜਨ ਦੀਆਂ ਆਪਸ ਵਿਚ ਸ਼ਾਦੀਆਂ ਹੋਣ ਤਾਂ ਸੋਸ਼ਲਿਜ਼ਮ ਆ ਸਕਦਾ ਹੈ। ਜੱਟ ਦੀ ਲੜਕੀ ਹਰੀਜਨ ਦੇ ਘਰ ਹੋਵੇ, ਹਰੀਜਨ ਦੀ ਲੜਕੀ ਬ੍ਰਾਹਮਣ ਦੇ ਘਰ ਹੋਵੇ। ਜਦੋਂ ਤਕ ਇਸ ਤਰ੍ਹਾਂ ਨਹੀਂ ਹੁੰਦਾ, ਇਹ ਕਾਸਟ ਦੇ ਬੈਰਿਅਰ ਖਤਮ ਨਹੀਂ ਹੁੰਦੇ ......

**ਪ੍ਰੋਫੈਸਰ ਜਗੀਰ ਸਿੰਘ** : ਸਰਦਾਰ ਬੇਅੰਤ ਸਿੰਘ ਜੀ, ਕੋਈ ਮਿਸਾਲ ਕਾਇਮ ਕਰੋ, ਐਵੇਂ ਕਿਉਂ ਉਪਦੇਸ਼ ਦੇਈ ਜਾਂਦੇ ਹੋ।

**ਸਰਦਾਰ ਬੇਅੰਤ ਸਿੰਘ** : ਜਿਤਨਾ ਚਿਰ ਅਸੀਂ ਇੰਟਰ-ਕਾਸਟ ਮੈਰਜਿਜ਼ ਐਨਕਰਜ ਨਹੀਂ ਕਰਦੇ ਉਤਨਾ ਚਿਰ ਇਸ ਮੁਲਕ ਵਿਚ ਸੋਸ਼ਲਿਜ਼ਮ ਲਿਆਉਣਾ ਬੜਾ ਔਖਾ ਹੈ। ਚੇਅਰਮੈਨ ਸਾਹਿਬ, ਮੈਂ ਆਪਣੇ ਭਰਾਵਾਂ ਨੂੰ ਕਹਾਂਗਾ ਕਿ ਇਹ ਠੀਕ ਹੈ ਕਿ ਧੀਆਂ, ਪੁੱਤਰ ਕਿਸੇ ਦੇ ਕਾਬੂ ਨਹੀਂ ਹੁੰਦੇ। ਪਰ ਜੇ ਕੁਰੱਪਸ਼ਨ ਬੰਦ ਕਰਨੀ ਹੈ ਤਾਂ ਉਹ ਵਜ਼ੀਰ ਜਿਹੜੇ ਕੁਰੱਪਟ ਹਨ ਜਿਨ੍ਹਾਂ ਦੇ ਖਿਲਾਫ 21, 21 ਚਾਰਜਿਜ਼ ਲੱਗੇ ਹਨ, ਉਨ੍ਹਾਂ ਨੂੰ ਦਰੁਸਤ ਕਰੋ। ਤੁਹਾਡੇ ਸਾਹਮਣੇ ਗੱਲਾਂ ਹੋਈਆਂ ਹਨ। ਜੇ ਕਿਸਾਨ ਸਮੇਲਨ ਹੋਇਆ ਤਾਂ 77 ਲੱਖ ਰੁਪਿਆ ਚਲਾ ਗਿਆ। ਜੇ ਜੇ ਪ੍ਰਕਾਸ਼ ਨਰਾਇਣ ਨੂੰ ਦੇਣਾ ਹੈ ਤਾਂ ਕਰੋੜਾਂ ਰੁਪਿਆ ਇਕੱਠਾ ਹੋ ਕੇ ਚਲਾ ਗਿਆ। ਆਰ. ਐਸ. ਐਸ. ਨੂੰ ਪੈਸਾ ਦੇਣਾ ਹੈ ਤਾਂ ਕਰੋੜਾਂ ਰੁਪਿਆ ਇਕੱਠਾ ਹੋ ਗਿਆ। ਮਟੌਰ ਸੈਸ਼ਨ ਬਾਰੇ ਅਸੀਂ ਪਹਿਲਾਂ ਹੀ ਕਾਫੀ ਸੁਣ ਲਿਆ ਹੈ। ਇਹ ਬੜੀ ਪੁਰਾਣੀ ਗੱਲ ਹੈ।

**ਗਿਆਨੀ ਕੁੰਦਨ ਸਿੰਘ ਪਤੰਗ** : ਚੇਅਰਮੈਨ ਸਾਹਿਬ, ਜਿਥੇ ਸਰਦਾਰ ਬੇਅੰਤ ਸਿੰਘ ਨੇ ਬਾਕੀ ਸਾਰਿਆਂ ਦੀ ਗਿਣਤੀ ਦੱਸੀ ਹੈ ਉਥੇ ਇਹ ਵੀ ਦੱਸ ਦੇਣ ਕਿ ਮਟੌਰ ਸੈਸ਼ਨ ਵੇਲੇ ਕਿਤਨੀ ਆਮਦਨ ਹੋਈ ਸੀ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੈਂ ਆਖਿਰ ਵਿਚ ਇਹੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਆਪਣੇ ਆਪ ਨਾਲ ਰਾਜੇ ਮਹਾਰਾਜੇ ਲਿਖਦੇ ਹਨ ਉਨ੍ਹਾਂ ਤੇ ਪਾਬੰਦੀ ਲਗਾ ਦਿਓ। ਸਾਨੂੰ ਇਸ ਵਿੱਚ ਕੋਈ ਇਤਰਾਜ਼ ਨਹੀਂ। ਇਸ ਮੁਲਕ ਨੂੰ ਅੱਗੇ ਲਿਜਾਣ ਵਾਸਤੇ, ਐਡਮਨਿਸਟਰੇਸ਼ਨ ਦਾ ਚੰਗਾ ਬੰਦੋਬਸਤ ਕਰਨ ਵਾਸਤੇ ਅਤੇ ਇਥੋਂ ਕੁਰੱਪਸ਼ਨ ਕੱਢਣ ਵਾਸਤੇ, ਸਟੈਪਸ ਲੈਣੇ ਚਾਹੀਦੇ ਹਨ। ਅਗਰ ਟੰਡਨ ਸਾਹਿਬ ਤੇ ਇਥੇ ਚਾਰਜਿਜ਼ ਲੱਗੇ ਹਨ ਤਾਂ ਮੈਨੂੰ ਇਸ ਗੱਲ ਦਾ ਬੜਾ ਦੁੱਖ ਹੈ। ਮੈਂ ਉਹ ਰਿਪੀਟ ਨਹੀਂ ਕਰਨਾ ਚਾਹੁੰਦਾ। ਅਗਰ ਇਥੇ ਕੋਈ ਲੋਕ-ਪਾਲ ਜਾਂ ਲੋਕ-ਆਯੁਕਤ ਹੁੰਦਾ ਜਾਂ ਕੋਈ ਹਾਈਕੋਰਟ ਦਾ ਜੱਜ ਸਾਡੇ ਪਾਲੀਟੀਸ਼ਨਾਂ ਤੇ ਬੈਠਾ ਹੁੰਦਾ ਤਾਂ ਇਥੇ ਕੁਰੱਪਸ਼ਨ ਨਹੀਂ ਹੋਣੀ ਸੀ। ਇਥੇ ਕੋਈ ਲੋਕਪਾਲ ਜਾਂ ਲੋਕ-ਆਯੁਕਤ ਅਥਾਰਟੀ ਨਹੀਂ ਹੈ ਜਿਹੜੀ ਪਾਲੀਟੀਸ਼ਨਾਂ ਦੇ ਕੁਰੱਪਸ਼ਨ ਦੇ ਕੇਸਾਂ ਬਾਰੇ ਇਨਕੁਆਇਰੀ ਕਰੇ। ਜੇ ਕੋਈ ਅਰਜ਼ੀ ਦੇਵੇ ਤਾਂ ਲੋਕਪਾਲ ਜਾਂ ਲੋਕ-ਆਯੁਕਤ ਉਸ ਦੀ ਇਨਕੁਆਇਰੀ ਕਰੇ। ਜੇ ਇਸ ਸਰਕਾਰ ਨੇ ਇਹ ਅਥਾਰਟੀ ਇਥੇ ਨਿਯੁਕਤ ਨਾ ਕੀਤੀ ਤਾਂ ਇਥੇ ਕੁਰੱਪਸ਼ਨ ਐਵੇਂ ਹੀ ਤੁਰੀ ਜਾਵੇਗੀ।

**ਸਰਦਾਰ ਮਾਧੋ ਸਿੰਘ** (ਅਨੰਦਪੁਰ ਸਾਹਿਬ-ਰੋਪੜ) : ਚੇਅਰਮੈਨ ਸਾਹਿਬ, ਪਾਂਧੀ ਸਾਹਿਬ ਨੇ ਜੋ ਮਤਾ ਰਖਿਆ ਹੈ, ਮੈਂ ਉਸ ਉਤੇ ਆਪਣੇ ਵਿਚਾਰ ਰਖਣਾ ਚਾਹੁੰਦਾ ਹਾਂ। ਸਰਦਾਰ ਬੇਅੰਤ ਸਿੰਘ ਨੇ ਜਿਹੜੀ ਰਾਜਿਆਂ, ਮਹਾਰਾਜਿਆਂ ਦੀ ਗੱਲ ਕੀਤੀ ਹੈ, ਇਨ੍ਹਾਂ ਨੂੰ ਕੀ ਪਤਾ ਸਾਡੇ ਨਾਲ ਕੀ ਬੀਤੀ ਹੈ ? ਮੇਰੇ ਨਾਲ ਰਿਆਸਤ ਨਾਲਾਗੜ੍ਹ ਸੀ । ਉਥੇ ਕੀ ਹੁੰਦਾ ਸੀ ? ਸਾਡੇ ਲੋਕਾਂ ਕੋਲੋਂ ਵਗਾਰ ਤੇ ਕਿੱਲਾ ਬਣਾਇਆ ਗਿਆ ਤੇ ਉਨ੍ਹਾਂ ਨੂੰ ਇੱਕ ਪੈਸਾ ਵੀ ਨਹੀਂ ਦਿੱਤਾ ਗਿਆ । ਲੋਕਾਂ ਦੀ ਹਾਲਤ ਬੜੀ ਮਾੜੀ ਸੀ। ਉਨ੍ਹਾਂ ਨੂੰ ਕਪੜਾ ਪਾਉਣ ਦੀ ਇਜਾਜ਼ਤ ਨਹੀਂ ਸੀ। ਪਹਿਲਾਂ ਲੋਕ ਇੱਕ ਲੰਗੋਟੀ ਲਾਉਂਦੇ ਸੀ। ਪਰ ਉਹ ਵੀ ਬਾਅਦ ਵਿਚ ਬੰਦ ਕਰਵਾ ਦਿੱਤੀ। ਇੱਕ ਰਾਣੀ ਨੂੰ ਚੁੱਕ ਕੇ ਡੋਲੀ ਵਿਚ ਲਿਜਾਣਾ ਸੀ। ਰਾਮਦਾਸੀਆਂ ਨੂੰ ਉਥੇ ਬੁਲਾ ਲਿਆ ਗਿਆ। ਉਹ ਨੰਗੇ ਸਨ। ਰਾਣੀ ਨੇ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਕਪੜੇ ਕਿਉਂ ਨਹੀਂ ਪਾਏ ਤਾਂ ਉਹ ਕਹਿਣ ਲੱਗੇ ਕਿ ਧੋਤੀ ਲਾਉਣ ਦੀ ਸਾਨੂੰ ਕੋਈ ਇਜਾਜ਼ਤ ਨਹੀਂ। ਨਾ ਹੀ ਕਛਹਿਰੇ ਪਾਉਣ ਦਾ ਹੁਕਮ ਹੈ। ਜਦ ਇਹ ਗੱਲ ਰਾਣੀ ਨੇ ਰਾਜੇ ਨਾਲ ਕੀਤੀ ਤਾਂ ਉਸ ਨੇ ਕਿਹਾ ਕਿ ਛੋਟੀ ਜਿਹੀ ਧੋਤੀ ਲਾ ਲਓ। ਇਹ ਛੋਟੀ ਜਿਹੀ ਧੋਤੀ

ਅੱਜ ਵੀ ਲਾਈ ਜਾਂਦੀ ਹੈ ਸਾਡੇ ਨਾਲ ਇਨ੍ਹਾਂ ਰਾਜਿਆਂ, ਮਹਾਰਾਜਿਆਂ ਨੇ ਇਹ ਹਾਲਤ ਕੀਤੀ ਹੈ। ਚੇਅਰਮੈਨ ਸਾਹਿਬ, , ਜਿਸ ਤਰ੍ਹਾਂ ਸਰਦਾਰ ਜੀ ਫਰਮਾਉਂਦੇ ਸਨ ਕਿ ਜਾਤਪਾਤ ਦਾ ਝਗੜਾ ਨਹੀਂ ਹੋਣਾ ਚਾਹੀਦਾ। ਹੁਣ ਰਿਸ਼ਤੇਦਾਰੀਆਂ ਹੋ ਗਈਆਂ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਤਨੀ ਜਗ੍ਹਾ ਜੱਟਾਂ, ਬ੍ਰਾਹਮਣਾਂ, ਹਰੀਜਨਾਂ ਦੇ ਆਪਸ ਵਿਚ ਰਿਸ਼ਤੇ ਕਰਵਾਉਣ ਵਿਚ ਇਹ ਵਿਚੋਲੇ ਬਣੇ ਹਨ ? ਕੀ ਇਹ ਦੱਸ ਸਕਦੇ ਹਨ (ਤਾੜੀਆਂ) ਇਹ ਤਾਂ ਐਵੇਂ ਕਰਨ ਦੀਆਂ ਹੀ ਗੱਲਾਂ ਹਨ। ਮੈਂ ਇਨ੍ਹਾਂ ਦੇ ਰਾਜ ਬਾਰੇ ਵੀ ਗੱਲ ਕਰਨਾ ਚਾਹੁੰਦਾ ਹਾਂ। ਉਨ੍ਹਾਂ ਰਾਜਿਆਂ, ਮਹਾਰਾਜਿਆਂ ਨੇ ਤਾਂ ਬਿਲਡਿੰਗਾਂ ਬਣਵਾਈਆਂ ਹੋਣੀਆਂ ਹਨ। ਉਥੇ ਉਨ੍ਹਾਂ ਦਾ ਨਾਂ ਨਿਸ਼ਾਨ ਤਾਂ ਹੋਵੇਗਾ। ਮਗਰ ਗਿਆਨੀ ਜ਼ੈਲ ਸਿੰਘ ਨੇ ਰੋਪੜ ਵਿਚ 60 ਘਰ ਉਜੜਵਾ ਦਿੱਤੇ, ਉਥੇ ਕੋਈ ਪੱਥਰ ਵੀ ਨਹੀਂ ਲਾਇਆ, ਸਿਰਫ ਇੱਕ ਫੱਟਾ ਲਾਇਆ ਹੈ। ਜ਼ਿਮੀਂਦਾਰਾਂ ਦੇ 60 ਘਰ ਉਜਾੜ ਦਿੱਤੇ ਹਨ।

**ਸਰਦਾਰ ਦਰਸ਼ਨ ਸਿੰਘ ਕੇ.ਪੀ. :** ਚੇਅਰਮੈਨ ਸਾਹਿਬ, ਮੈਂ ਆਪ ਦੀ ਮਾਰਫਤ ਮੈਂਬਰ ਸਾਹਿਬ ਦੀ ਗਿਆਤ ਵਾਸਤੇ ਦਸਣਾ ਚਾਹੁੰਦਾ ਹਾਂ ਕਿ ਰਿਸ਼ਤੇਦਾਰੀਆਂ ਹੋਈਆਂ ਹਨ। ਡੀ.ਆਈ.ਜੀ. ਸੁਰਿੰਦਰ ਦੇ ਘਰ ਵਕੀਲ ਸੰਤ ਰਾਮ ਦੀ ਲੜਕੀ, ਜੋ ਕਿ ਹਿੰਦੂ ਹੈ, ਵੱਸਦੀ ਹੈ। ਇਸੇ ਤਰ੍ਹਾਂ ਭੁਪਿੰਦਰ ਸਿੰਘ ਹਰੀਜਨਾਂ ਦਾ ਮੁੰਡਾ ਹੈ, ਉਸਨੂੰ ਜੱਟ ਦੀ ਲੜਕੀ ਵਿਆਹੀ ਹੋਈ ਹੈ।

**ਸਰਦਾਰ ਮਾਧੋ ਸਿੰਘ :** ਚੇਅਰਮੈਨ ਸਾਹਿਬ, ਮੈਂ ਸਾਬਕਾ ਮੁੱਖ ਮੰਤਰੀ ਦੀ ਗੱਲ ਕਰ ਰਿਹਾ ਸੀ। ਇਨ੍ਹਾਂ ਦੀ ਪਾਰਟੀ ਦੇ ਰਾਜ ਵਿਚ ਕੀ ਹੁੰਦਾ ਸੀ ? ਮੈਂ ਵੀ ਇਨ੍ਹਾਂ ਦੇ ਨਾਲ ਰਿਹਾ ਹਾਂ। ਪਰ ਟਿਕਟ ਲੱਖਾਂ ਰੁਪਏ ਦੀ ਵੇਚੀ ਜਾਂਦੀ ਸੀ। ਮੇਰੇ ਕੋਲੋਂ 50,000 ਰੁਪਏ ਟਿਕਟ ਦੇਣ ਦੇ ਮੰਗਦੇ ਸਨ ਹੁਣ ਮੈਂ ਜਨਤਾ ਪਾਰਟੀ ਦੀ ਟਿਕਟ ਤੇ ਜਿੱਤਿਆ ਹਾਂ। ਇਨ੍ਹਾਂ ਨੇ ਵੀ ਟਿਕਟ ਲੈਣ ਲਈ ਤਕੜੇ ਪੈਸੇ ਦਿੱਤੇ ਹੋਣੇ ਹਨ । ਕਿਸੇ ਨੂੰ ਇਨ੍ਹਾਂ ਦੀ ਪਾਰਟੀ ਐਵੇਂ ਟਿਕਟ ਨਹੀਂ ਦਿੰਦੀ ਹਰੇਕ ਬੰਦੇ ਦੀ ਜ਼ਿੰਦਗੀ ਦਾ ਕੋਈ ਅਸੂਲ ਹੋਣਾ ਚਾਹੀਦਾ ਹੈ। ਕਿਸੇ ਗੱਲ ਤੇ ਖੜਨਾ ਚਾਹੀਦਾ ਹੈ । ਇਨ੍ਹਾਂ ਦਾ ਭੋਗ ਤਾਂ ਪਹਿਲਾਂ ਹੀ ਪੈ ਗਿਆ ਹੈ। ਅੱਜ ਜੋ ਅਸੀਂ ਗੱਲਾਂ ਕਰਦੇ ਹਾਂ ਇਹ ਬਿਲਕੁਲ ਠੀਕ ਹਨ।

**ਸਰਦਾਰ ਗੁਰਦਰਸ਼ਨ ਸਿੰਘ :** ਚੇਅਰਮੈਨ ਸਾਹਿਬ, ਸਰਦਾਰ ਮਾਧੋ ਸਿੰਘ ਨੇ ਜੋ ਚੈਲੰਜ ਦਿੱਤਾ ਹੈ ਮੈਂ ਉਹ ਅਸੈਪਟ ਕਰਦਾ ਹਾਂ। ਮੈਂ ਇੱਕ ਵੀ ਪੈਸਾ ਟਿਕਟ ਲੈਣ ਵੇਲੇ ਨਹੀਂ ਦਿੱਤਾ।

**ਸਰਦਾਰ ਮਾਧੋ ਸਿੰਘ :** ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਦੀ ਗੱਲ ਮੰਨ ਲੈਂਦਾ ਹਾਂ। ਇਨ੍ਹਾਂ ਦੇ ਕੇਸ ਵਿਚ ਨਹੀਂ ਲਏ ਹੋਣੇ। ਗੱਲ ਇਹ ਹੈ ਕਿ ਇਨ੍ਹਾਂ ਕੋਲੋਂ ਨਹੀਂ ਲਏ ਹੋਣੇ। ਹੋਰਾਂ ਤੋਂ ਤਾਂ ਲਏ ਗਏ ਹਨ। ਮੈਂ ਤਾਂ ਉਨ੍ਹਾਂ ਦੀ ਗੱਲ ਕਰਦਾ ਹਾਂ ਜਿਨ੍ਹਾਂ ਤੋਂ ਲਏ ਗਏ ਹਨ। ਇਨ੍ਹਾਂ ਦੀ ਪਾਰਟੀ ਵਿੱਚ ਲੱਖਾਂਪਤੀ ਵੀ ਹਨ ......

**ਸ੍ਰੀ ਚਮਨ ਲਾਲ :** ਚੇਅਰਮੈਨ ਸਾਹਿਬ, ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬ ਆਪਣੇ ਮਨਿਸਟਰ ਦੀ ਗੱਲ ਕਰ ਰਹੇ ਹੋਣੇ ਹਨ। ਇਥੇ ਜਨਤਾ ਪਾਰਟੀ ਦੇ ਮੈਂਬਰਾਂ ਵਲੋਂ ਮਨਿਸਟਰਾਂ ਦੇ ਖਿਲਾਫ ਚਾਰਜਿਜ਼ ਲਗਾਏ ਗਏ ਹਨ। ਸਰਦਾਰ ਸਰੂਪ ਸਿੰਘ ਨੇ ਸਰਦਾਰ ਹਰਭਜਨ ਸਿੰਘ ਦੇ ਖਿਲਾਫ ਚਾਰਜਿਜ਼ ਲਗਾਏ ਹਨ।

**श्री ग्र. विश्वनाथन :** चेयरमैन साहिब, इस वक्त हाऊस में डिप्टी लीडर ग्राफ दी ग्रोपोज़ीशन, चौधरी सुन्दर सिंह विराजमान हैं। वह बहुत पुराने सदस्य हैं। उनको मालूम है कि अगर कोई मैम्बर अपनी मेडन स्पीच कर रहा हो तो उसकी टोका टाकी नहीं करनी चाहिए। यह इन लोगों को, समझा दें कि मेडन स्पीच हो रही है, टोका टाकी ना करें।

**ਚੌਧਰੀ ਸੁੰਦਰ ਸਿੰਘ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮਾਧੋ ਸਿੰਘ ਜੀ ਬੜੇ ਸਿਆਣਾ ਮੈਂਬਰ ਹੈ, ਬੜਾ ਬੀਬਾ ਆਦਮੀ ਹੈ, ਇਹ ਵੀ ਕਾਂਗਰਸ ਦੀ ਮੱਦਦ ਕਰਦਾ ਰਿਹਾ ਹੈ। ਠੀਕ ਹੈ ਕਿ ਇਸ ਨੂੰ ਟਿਕਟ ਨਹੀਂ ਸੀ ਮਿਲਦਾ। ਵਾਕਿਆ ਹੀ ਗਰੀਬ ਆਦਮੀ ਸੀ, ਇਸ ਲਈ ਟਿਕਟ ਕਿਸ ਨੇ ਦੇਣਾ ਸੀ। ਹੁਣ ਕਾਮਯਾਬ ਹੋ ਗਿਆ ਹੈ। ਇਹ ਬੜਾ ਪਾਪੂਲਰ ਆਦਮੀ ਹੈ। ਚੇਅਰਮੈਨ ਸਾਹਿਬ, ਮੈਨੂੰ ਵੀ ਟਾਈਮ ਦੇਣਾ। ਬੜਾ ਚੰਗਾ ਰੈਜ਼ੋਲਿਊਸ਼ਨ ਹੈ। ਰਾਜਿਆਂ, ਮਹਾਰਾਜਿਆਂ ਦੀ ਬਰਖਲਾਫੀ ਕਰਦਿਆਂ ਪਾਂਧੀ ਬੜਾ ਚੰਗਾ ਬੋਲਿਆ ਸੀ। ਇਹ ਵੀ ਉਸ ਕਿਸਮ ਦੀਆਂ ਗੱਲਾਂ ਕਰਨ। ਕਾਂਗਰਸ ਦੀ ਬਰਖਲਾਫੀ ਕਰਕੇ ਜਾਂ ਅਕਾਲੀਆਂ ਦੀ ਮੱਦਦ ਕਰਕੇ ਕੀ ਲੈਣਾ ਹੈ ? ਇਹ ਨਹੀਂ ਕਰਨੀ ਚਾਹੀਦੀ। ਇਸ ਲਈ ਸਿੱਧਾ ਬੋਲਣ।

**ਸਰਦਾਰ ਮਾਧੋ ਸਿੰਘ :** ਚੇਅਰਮੈਨ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਤਨੀਆਂ ਵੀ ਬੇਇਨਸਾਫੀਆਂ ਹੋਈਆਂ ਹਨ ਉਨ੍ਹਾਂ ਦੀ ਤਾਂ ਮੈਂ ਗੱਲ ਕਰਨੀ ਹੀ ਕਰਨੀ ਹੈ। ਚੇਅਰਮੈਨ ਸਾਹਿਬ, ਤੁਹਾਨੂੰ ਤਾਂ ਪਤਾ ਹੀ ਹੋਵੇਗਾ ਕਿ ਇਕ ਕਮੇਟੀ ਬਣੀ ਸੀ। ਉਸ ਦੇ ਚੇਅਰਮੈਨ ਦਾ ਮੈਂ ਨਾ ਵੀ ਦੱਸਦਾ ਹਾਂ। ......

**ਸ੍ਰੀ ਸਭਾਪਤੀ :** ਜਿਹੜੇ ਵਿਅਕਤੀ ਹਾਊਸ ਵਿਚ ਨਹੀਂ ਹਨ ਉਨ੍ਹਾਂ ਦਾ ਨਾਂ ਨਾ ਲਿਆ ਜਾਵੇ।

**ਸਰਦਾਰ ਮਾਧੋ ਸਿੰਘ :** ਅਸੀਂ ਤਾਂ ਇਹ ਕਹਿੰਦੇ ਹਾਂ ਕਿ ਪਹਿਲਾਂ ਕੋਈ ਇਨਸਾਫ ਦੀ ਗੱਲ ਨਹੀਂ ਹੋਈ। ਹੁਣ ਅਕਾਲੀ ਜਨਤਾ ਸਰਕਾਰ ਨਾਲ ਲੋਕਾਂ ਨੂੰ ਫਾਇਦਾ ਹੋਇਆ ਹੈ ਔਰ ਹੋ ਰਿਹਾ ਹੈ। ਸਾਨੂੰ ਪਤਾ ਹੈ ਕਿ ਤੀਹ ਸਾਲਾਂ ਵਿਚ ਇਹ ਸਾਨੂੰ ਲਾਰੇ ਕਿਤਨੇ ਲਾਉਂਦੇ ਰਹੇ ਹਨ। ਪਰ ਹੁਣ ਕੰਮ ਕੀਤਾ ਜਾਂਦਾ ਹੈ। ਇਨ੍ਹਾਂ ਲਫਜ਼ਾਂ ਨਾਲ ਮੈਂ ਪਾਂਧੀ ਸਾਹਿਬ ਦੇ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ।

श्री अ. विश्वनाथन : (लुध्याना पश्चिम) : चेयरमैन साहिब, यह प्रस्ताव अच्छा है लेकिन अफसोस की बात है कि आज़ादी मिलने के इतने साल बाद, यह अकाली जनता सरकार बनने के बाद हमारे एक मैंबर को आज यह प्रस्ताव लाना पड़ा। मैं एक बात कहना चाहता हूं कि सन 1953 में मदरास में जब आल इन्डिया कांग्रेस का सैशन हुआ तो वहां समाजवाद का नारा पहली बार लगाया गया। मैं यह कह देना चाहता हूं कि वह आल इन्डिया कांग्रेस सैशन जो मदरास में हुआ था वहां राम नाथ जो एक करोड़पति थे उन का पैसा वहां लगाया गया। चेयरमैन साहिब, क्या करोड़पति के पैसों से, राजाओं महाराजाओं के पैसों से समाजवाद का नारा पूरा हो सकता है ? कभी नहीं हो सकता। इन्होंने (कांग्रेस पार्टी की ओर संकेत) सरदार पटेल की तारीफ की है। लेकिन देर से की गई है पर की ज़रूर है यह अच्छा किया है। उस वक्त इन लोगों को (कांग्रेस पार्टी की ओर संकेत) सरदार पटेल पूंजीपतियों के एजंट दिखाई देते थे और यह समाजवाद के देवता व समाजवाद के दाता, जवाहर लाल नेहरू को मानते थे। चेयरमैन साहिब, आप को भी पता होगा सन 1950 में जिस वक्त कान्स्टीच्यूशन बना सावरेन डैमोक्रैटिक रिपब्लिक के पहिले प्रधान मन्त्री, हिन्दुस्तान आज़ाद होने के बाद, फरवरी के महीने, उस वक्त के पंजाब के मुख्य मन्त्री भीम सैन सच्चर की कान्स्टिच्यूऐंसी, लुध्याना, जहां से मैं जीत कर आता हूं, में आये/वहां पर एक अमृतसर के मजीठा परिवार के एक करोड़पति जिन्होंने सन 1919 में रौल्ट ऐक्ट का विरोध करने वाले नौजवानों को पिटवाया था जिन्होंने उन नौजवानों को जानवरों की तरह चलने पर मजबूर किया था, जिन्होंने जलियांवाले बाग में नौजवानों के पीछे घोड़े दौड़वाए थे और अंग्रेज़ों को जिन्होंने बताया कि किस घर में

"बन्दे मातरम" गाया जाता है, किस घर में चरखा है, किस घर में खद्दर बुना जाता है, उस मजीठा खानदान के व्यक्ति ने प्रधान मन्त्री को लुध्याना के अन्दर छे लाख रुपये की थैली दी और उस के इवज में दो पार्लियामैंट के टिकट और सात असैम्बली के कांग्रेस पार्टी के टिकट लिये। यहां तक कि सन 1950 में आज़ाद हिन्दुस्तान का कान्स्टिच्यूशन बनने के बावजूद भी क्या होता रहा। उन लोगों को सम्बोधित किया जाता रहा कि यह राजा साहिब हैं, यह मन्डी के महाराजा साहिब हैं, यह नालागढ़ में हैं, यह टीरी में हैं। यह इन का समाजवाद है। जहां पैसे लेकर टिकटें दी जाएं तो वहां समाजवाद का सवाल ही पैदा नहीं होता। कई महाराजा साहिबान को टिकट दिये गए और हमारे पड़ोस में ही नालागढ़ के राजा को टिकट कांग्रेस पार्टी का दिया गया। टीरी के महाराजा को टिकट दिया गया। मेरे पिता जी "Indian States" के ऐडीटर रहे। मैं जानता हूं कि क्या होता रहा है।

चेयरमैन साहिब, सन 1952 के चुनाव के बाद पहली बार कांग्रेस की मिनिस्ट्री बनी, उस मिनिस्ट्री में राम नाथ पूर्म जिसे रामेश्वर कहते हैं, वहां के राजा को मदरास का मुख्य मन्त्री बनाया गया। चेयरमैन साहिब, सन 1947 से ले कर आज तक वह तो (कांग्रेस पार्टी की ओर संकेत) राजाओं महाराजाओं के जूते चाटते रहे हैं और आज यह लोग सोशलिज़्म की बातें करते हैं। (हंसी) (विघ्न) चेयरमैन साहिब, सन 1971 से सन 1976 तक 37 राजे, महाराजे, कांग्रेस पार्टी की टिकट पर लोक सभा और राज्य सभा में आए। (श्री चमन लाल जी की ओर से विघ्न)

क्या बात है, आप की बनाई हुई चीज़ ही चाटते हैं। वह आप के ही बनाए हुए थे। (हंसी) (तालियां) (विघ्न)

**ਚੌਧਰੀ ਸੁੰਦਰ ਸਿੰਘ** : ਚੇਅਰਮੈਨ ਸਾਹਿਬ, ਮੈਂ ਵਿਸ਼ਵਨਾਥਨ ਜੀ ਤੋਂ ਪੁੱਛਦਾ ਹਾਂ ਕਿ ਉਨ੍ਹਾਂ ਨੇ ਕਾਂਗਰਸ ਕਦੋਂ ਛਡੀ ਹੈ ? ਤੁਸੀਂ ਸਾਰੇ ਕਾਂਗਰਸੀ ਹੋ, ਮੈਨੂੰ ਪਤਾ ਹੈ (ਹਾਸਾ) ਦੱਸੋ ਤੁਸੀਂ ਕਦੋਂ ਕਾਂਗਰਸ ਛੱਡੀ ਹੈ ?

श्री अ. विश्वनाथन : चेयरमैन साहिब, मैंने कहा है कि वह इन के (कांग्रेस पार्टी की ओर संकेत) ही बनाए हुए जूते थे। चेयरमैन साहिब, इन को हमारे पर कटाक्ष करते हुए शर्म नहीं आती।

**ਇੱਕ ਆਵਾਜ਼** : ਇਹ ਅਨਪਾਰਲੀਮੈਂਟਰੀ ਸ਼ਬਦ ਹੈ ਜੀ ।

श्री अ. विश्वनाथन : मैंने कहा है "नहीं आती"। इस के इलावा, चेयरमैन साहिब, इन की सम्राज्य शांति की देवी भूतपूर्व प्रधान मन्त्री हैं जिन को राजा दिनेश सिंह, राजा करण सिंह सजदा करते रहे। दिन में दस दस बार जिन को फरशी सलाम करते थे आज उन को समाजवाद याद आ रहा है। (चौधरी सुन्दर सिंह की ओर से विघ्न) चौधरी साहिब, वह भी तो आप के ही भाई थे। चेयरमैन साहिब, कई इन्स्टीच्यूशनज़ को उन के नाम से जोड़ा गया। नालागढ़ या टरीवैन्ड्रम के राये बहादुर राये साहिब, खान

[श्री ग्र. विश्वनाथन]

बहादुर खान साहिब, सरदार बहादुर सरदार साहिब इस तरह से उन को पुकारा जाता था। लेकिन वे सरदार बहादुर जिन्होंने देश की ग्राज़ादी के लिए लड़ाई की, वे लोग तो मर गए, उन का तो नाम किसी ग्रखबार में भी नहीं ग्राया। लेकिन वे लोग जिन्होंने सन 1911, 1912, 1913 या 1921 में ग्रंग्रेज़ों की नौकरियां की, जिन्होंने महात्मा गांधी जी की "नान कुग्राप्रेशन मूवमैंट" का विरोध किया वह हिन्दुस्तान की सुप्रीम कोर्ट के चीफ जसटिस बन कर रिटायर हुए ग्रौर वह ग्राज चौधरी बने बैठे हैं। चेयरमैन साहिब, कहावत सुनी थी कि राजनीति में चमड़ी मोटी हो जाती है लेकिन यह नहीं सुना था कि इस में ज़मीर भी मोटी हो जाती है।

**ਚੌਧਰੀ ਸੁੰਦਰ ਸਿੰਘ** : ਵਿਸ਼ਵਨਾਥਨ ਜੀ, ਤੁਸੀਂ ਕਿਸ ਚੀਜ਼ ਤੇ ਬੋਲ ਰਹੇ ਹੋ ?

**ਸ੍ਰੀ ਅ. ਵਿਸ਼ਵਨਾਥਨ** : ਮੈਂ ਰੈਜ਼ੋਲਿਊਸ਼ਨ ਤੇ ਬੋਲਦਾ ਪਿਆ ਹਾਂ ਜੀ।

**ਚੌਧਰੀ ਸੁੰਦਰ ਸਿੰਘ** : ਤੁਸੀਂ ਹੁਣ ਤਾਂ ਕੋਈ ਸਵਾਦ ਦੀ ਗੱਲ ਕਰ ਦਿਓ। ਰਾਜੇ ਮਹਾਰਾਜਿਆਂ ਬਾਰੇ ਰੈਜ਼ੋਲਿਊਸ਼ਨ ਹੈ ਪਰ ਤੁਸੀਂ ਤਾਂ ਕਾਂਗਰਸ ਨੂੰ ਹੀ ਤਾੜੀ ਜਾ ਰਹੇ ਹੋ।

**ਸ੍ਰੀ ਅ. ਵਿਸ਼ਵਨਾਥਨ** : ਤੁਹਾਨੂੰ ਪਤਾ ਹੈ ਸਰਦਾਰ ਬੇਅੰਤ ਸਿੰਘ ਨੇ ਕੀ ਕਿਹਾ ਹੈ।

**ਚੌਧਰੀ ਸੁੰਦਰ ਸਿੰਘ** : ਚਲੋ ਛੱਡੋ, ਤੁਸੀਂ ਹੋਰ ਕੋਈ ਗੱਲ ਕਰੋ।

**श्री ग्र. विश्वनाथन** : चेयरमैन साहिब, 1967 में मैं भी इसी हाऊस का मैंबर था। मेरे सामने यहां पर नवाब साहिब बैठा करते थे ग्रौर उनके बाद उनकी बेगम साहिबा यहां ग्राई। She was apple of their eyes, of their wolfish eyes. ग्रौर उस के बाद ग्राप ग्रब वहीं से चुन कर ग्राये हैं। जब वह नवाब यहां ग्राते थे तो मैं उन को कहा करता था How do you do ? लेकिन यह उस को हिज़ हाईनैस कहा करते थे। चेयरमैन साहिब, जब वह यहां विधान सभा के नीचे ग्राते थे तो पुलिस वाले उस को सैल्यूट मारते थे। In Sovereign Democratic Republic of India every citizen is equal लेकिन यह उस को बराबर नहीं मानते थे उस को हिज हाईनैस कह कर पुकारा जाता था क्योंकि करोड़ों रुपये उन के पास जमा थे।

**ਚੌਧਰੀ ਸੁੰਦਰ ਸਿੰਘ** : ਇਹ ਜੋ ਕੁਝ ਤੁਸੀਂ ਬੋਲ ਰਹੇ ਹੋ, ਇਸ ਦਾ ਰੈਜ਼ੋਲਿਊਸ਼ਨ ਨਾਲ ਕੋਈ ਤੁਅੱਲਕ ਨਹੀਂ।

**ਸ੍ਰੀ ਅ. ਵਿਸ਼ਵਨਾਥਨ** : ਜਦੋਂ ਸਰਦਾਰ ਬੇਅੰਤ ਸਿੰਘ ਬੋਲ ਰਹੇ ਸੀ ਉਸ ਵੇਲੇ ਤਾਂ ਚੌਧਰੀ ਸਾਹਿਬ ਸੁੱਤੇ ਪਏ ਸਨ। ਉਸ ਵੇਲੇ ਇਨ੍ਹਾਂ ਨੇ ਉਨ੍ਹਾਂ ਨੂੰ ਨਹੀਂ ਰੋਕਿਆ।

जो जीप सकैंडल हुग्रा उस में भी इन का हाथ था। ग्रौर उसमें करोड़ों रुपये की हेराफेरी हुई। इसी तरह जब 1962 में चीन ने हिन्दुस्तान पर ग्रटैक किया तो उस समय सारे हिन्दुस्तान के गर्म कपड़े कलकत्ते के बाजारों में जाकर बेचे गये। (विघ्न)

**ਸਰਦਾਰ ਗੁਰਦਰਸ਼ਨ ਸਿੰਘ** : ਅਸੀਂ ਨਹੀਂ, ਬਿਜੂ ਪਟਨਾਇਕ ਨੇ ਵੇਚੇ ਸੀ ਜਿਹੜਾ ਕਿ ਤੁਹਾਡਾ ਹੁਣ ਮਨਿਸਟਰ ਹੈ। ਉਸ ਨੂੰ ਮਨਿਸਟਰੀ ਤੋਂ ਕਿਉਂ ਨਹੀਂ ਕੱਢਦੇ ?

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਸਰਦਾਰ ਗੁਰਦਰਸ਼ਨ ਸਿੰਘ ਬਗੈਰ ਪੁਆਇੰਟ ਆਫ਼ ਆਰਡਰ ਦੀ ਮੰਗ ਕੀਤੇ ਹੀ ਖੜੇ ਹੋਕੇ ਬੋਲਣਾ ਸ਼ੁਰੂ ਕਰ ਦਿੰਦੇ ਹਨ। ਇਨ੍ਹਾਂ ਨੂੰ ਪਹਿਲੇ ਇਜਾਜ਼ਤ ਲੈਣੀ ਚਾਹੀਦੀ ਹੈ।

**ਸ਼੍ਰੀ ਸਭਾਪਤੀ** : ਸਰਦਾਰ ਗੁਰਦਰਸ਼ਨ ਸਿੰਘ ਜੀ, ਤੁਸੀਂ ਪਰਮਿਸ਼ਨ ਲੈ ਕੇ ਪੁਆਇੰਟ ਆਫ਼ ਆਰਡਰ ਤੇ ਬੋਲਿਆ ਕਰੋ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਬੈਂਕਾਂ ਦੀ ਨੈਸ਼ਨੇਲਾਈਜ਼ੇਸ਼ਨ ਕੀਤੀ ਗਈ ਸੀ ਤਾਂ ਉਸ ਵੇਲੇ ਮੋਰਾਰਜੀ ਦੇਸਾਈ, ਜਿਹੜੇ ਕਿ ਅੱਜ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਹਨ, ਨੇ ਅਤੇ ਜਨਸੰਘ ਨੇ ਇਸ ਦੀ ਮੁਖਾਲਫ਼ਤ ਕੀਤੀ ਸੀ। ਇਹ ਦੱਸਣ ਕਿ ਹੁਣ ਇਨ੍ਹਾਂ ਦੀ ਕੀ ਰਾਏ ਹੈ ?

**श्री अ. विश्वनाथन** : चेयरमैन साहिब, अब गुप्ता जी भी खड़े हो कर प्वायंट आफ़ आर्डर करते हैं। मैं इन से पूछता हूं कि क्या इन को पता है कि लुध्याना में इनके एक साथी, जिन्होंने करोड़ों रुपये जमा किये थे और उनका अभी अखबारों में ब्यान भी आया है, ने इन्द्रा कांग्रेस जवाईन कर ली है। चेयरमैन साहिब, कुछ लोग तो ऐसे होते हैं जो गंगा यमुना की तरह समुद्र में जा कर मिलते हैं। मेरा मतलब है कि सभ्य समाज में जाकर मिलते हैं और कुछ लोग ऐसे होते हैं जो गन्दे नाले के पानी की तरह जौहड़ में, जहां गन्दा पानी इकट्ठा होता है वहां जा कर मिलते हैं। इसी तरह उस आदमी के बारे में क्या गुप्ता जी को पता है कि उसने बेईमानी से करोड़ों रुपये कमाये हैं। सरदार गुरदर्शन सिंह जी को भी मालूम है कि किस किस ने करोड़ों रुपया कमाया है। चौधरी साहिब को मालूम है कि उनके पठानकोट के इलाके से एक जिमींदार को, जिस के पास बेईमानी का करोड़ों रुपया था, जो सब से पहिले पठानकोट से चुनाव लड़ने के लिए टिकट लिया करता था वह हर बार 40–50 एकड़ ज़मीन बेच कर बैठ जाता था।

चेयरमैन साहिब, चौधरी साहिब बैठे बैठे मेरे साथ ऐग्री कर रहे हैं। चेयरमैन साहिब, मैं इस बात से बिल्कुल सहमत नहीं हूं कि राजाओं महाराजाओं की उपाधि नहीं होनी चाहिए लेकिन . . . (विघ्न)

**ਚੌਧਰੀ ਸੁੰਦਰ ਸਿੰਘ** : ਚੰਗਾ ਬੋਲਣਾ ਹੈ ਤਾਂ ਬੋਲੋ, ਨਹੀਂ ਤਾਂ ਹੁਣ ਬੈਠ ਜਾਓ। ਚੇਅਰਮੈਨ ਸਾਹਿਬ, ਇਹ ਠੀਕ ਨਹੀਂ ਬੋਲ ਰਹੇ।

**ਸ਼੍ਰੀ ਅ. ਵਿਸ਼ਵਨਾਥਨ** : ਚੇਅਰਮੈਨ ਸਾਹਿਬ, ਚੌਧਰੀ ਸਾਹਿਬ ਇਮਾਨਦਾਰ ਆਦਮੀ ਹਨ ਅਤੇ ਮੈਂ ਜੋ ਕੁਝ ਕਹਿ ਰਿਹਾ ਹਾਂ ਉਹ ਉਸ ਨਾਲ ਸਹਿਮਤ ਹੋ ਰਹੇ ਹਨ।

चेयरमैन साहिब, मैं एक बात और कहना चाहता हूं कि यहां पर लोक-आयुक्त होना चाहिए और वह इन्क्वायरी करें। मैं पूछता हूं कि लोक-आयुक्त कौन होगा ? श्री हंस राज शर्मा को लोक-आयुक्त बना दें।

**सरदार गुरदर्शन सिंह** : विश्वनाथन को बनाया जाये।

**श्री अ. विश्वनाथन** : पिछले 30 सालों में आप ने इतनी बेईमानी फैला दी है कि लोगों के शरीर में तो क्या उनके शरीर की हड्डियों के अन्दर भी बेईमानी रच चुकी है। क्या आप को अपनी पार्टी में अपने सिवाए कोई और ईमानदार आदमी नज़र आता है ?

**ਸਰਦਾਰ ਗੁਰਦਰਸ਼ਨ ਸਿੰਘ** : ਤੁਹਾਡੀ ਪਾਰਟੀ ਹੈਸੀਅਤ ਵਿਚ ਹੈ। ਤੁਸੀਂ ਲੋਕ ਯੁਕਤ ਬਣ ਜਾਓ ਅਸੀਂ ਤੁਹਾਡਾ ਸਮਰਥਨ ਕਰਾਂਗੇ।

**श्री अ. विश्वनाथन** : मैं आप से स्पोर्ट नहीं मांग रहा। मैं यह पूछता हूं कि क्या आप की पार्टी में आप को कोई ईमानदार आदमी दिखाई देता है ? जब चुनाव हुए थे तो करोड़ों रुपया फण्ड के नाम पर इकट्ठा किया गया था। 1955 में जब आप का एक डैपूटेशन चीन गया था तो उनको वहां पर रात को पहनने के लिए सिलकन पाजामे और कुरते दिये गये। चेयरमैन साहिब, इनको वह सिलकन पाजामें और कुरते वहां उतार कर देने चाहिए थे लेकिन यह वह कपड़े साथ ले आये। इस की चर्चा लोक सभा में भी हुई।

**सरदार गुरदर्शन सिंह** : वह अब आप के पास पहुंच गये हैं।

**श्री अ. विश्वनाथन** : वह कपड़े आपके संजय गांधी के पास पहुंच गये हैं।

चेयरमैन साहिब, इन्होंने यहां कहा कि श्री जय प्रकाश नारायण को पैसे इकट्ठे करके दिये गये हैं। मैं इन से यह पूछता हूं कि क्या किसी अखबार में इस का जिकर आया ? एक साधु आदमी को यह कहा जाये, क्या यह ठीक लगता है ? श्री जय प्रकाश नारायण कैलीफोरनिया यूनिवर्स्टी के ग्रेजूऐट हैं। उन के बारे में वह लोग, जिन्होंने अढ़ाई क्लासें भी नहीं पढ़ीं, ऐसी बातें करें यह ठीक नहीं। (विघ्न)

फिर इन्होंने कहा कि आर. एस. एस. के चीफ को $2\frac{1}{2}$ करोड़ रुपया दिया गया। क्या यह ठीक है ? उनको पैसे की क्या जरुरत है ? उनका हर वर्कर ईमानदार है। और वह अपनी कमाई में से दक्षिणा देते हैं और उस से काम चलता है। और इसके इलावा पैसे और किस को दिए ? हमारा कोई नेता जेल में मरा है, कोई सड़कों पर मरा है और कोई काम करता हुआ फील्ड में मरा है। मुझे मालूम है और मैं अथार्टी के साथ कहता हूं कि इनका सब से बड़ा नेता हवाई जहाज़ में चलता हुआ रोआयल सैल्यूट शराब साथ ले कर चलता था। आज यह लोग कैसी बातें कर रहे हैं।

**ਸਰਦਾਰ ਦਰਸ਼ਨ ਸਿੰਘ ਕੇ.ਪੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਇਹ ਰੈਜ਼ੋਲਿਊਸ਼ਨ ਤੇ ਬੋਲ ਰਹੇ ਹਨ ?

**ਸਰਦਾਰ ਗੁਰਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਅਗਰ ਇਹ ਐਕਸ-ਪ੍ਰਾਈਮ ਮਨਿਸਟਰ ਦੀ ਗੱਲ ਕਰਦੇ ਹਨ ਤਾਂ ਅਸੀਂ ਪਰੈਜ਼ੈਂਟ ਪ੍ਰਾਈਮ ਮਨਿਸਟਰ ਦੀ ਗਲ ਕਰਾਂਗੇ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਉਹ ਰੁਆਇਲ ਸੈਲਿਊਟ ਦੀ ਬੋਤਲ ਲੈ ਕੇ ਚਲਦੇ ਸੀ। ਇਨ੍ਹਾਂ ਦੇ ਪ੍ਰਾਈਮ ਮਨਿਸਟਰ ਤਾਂ ਪਿਸ਼ਾਬ ਦੀ ਬੋਤਲ ਲੈ ਕੇ ਚਲਦੇ ਹਨ। ਮਹਾਤਮਾਂ ਗਾਂਧੀ ਨੂੰ ਗੋਲੀ ਕਿਸ ਨੇ ਮਾਰੀ ? ਗਾਡਸੇ ਨੇ ਉਨ੍ਹਾਂ ਨੂੰ ਗੋਲੀ ਮਾਰੀ। ਇਹ ਮਹਾਤਮਾਂ ਗਾਂਧੀ ਨੂੰ ਗੋਲੀ ਮਾਰਨ ਵਾਲੇ ਲੋਕ ਅੱਜ ਕੀ ਕਹਿ ਰਹੇ ਹਨ ?

**श्री अ. विश्वनाथन** : 1975 में इन्होंने डैमोक्रेसी की हत्या की। फिर 1975–76 में लोगों को इन्होंने अंदर किया। 1977 में हजारों औरतों को विधवा बना दिया।

इस तरह से इन्होंने लोकतंत्र की हत्या की। 35 साल यह लोग हरिजनों को लारे लगाते रहे और उनका मजाक उड़ाते रहे। शिमला में बैठ कर हिन्दुस्तान की डिपलोमेसी की हत्या की और अब यह लोग बोल रहे हैं। (विघ्न)

**ਸ੍ਰੀ ਓਮ ਪ੍ਰਕਾਸ਼ ਗੁਪਤਾ :** ** ** **

**ਸ੍ਰੀ ਸਭਾਪਤੀ :** ਮੈਂ ਤੁਹਾਨੂੰ ਬੋਲਣ ਲਈ ਅਲਾਓ ਨਹੀਂ ਕੀਤਾ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री अ. विश्वनाथन :** चेयरमैन साहिब, बात यह है कि सरकार बदले को अभी दो साल हुए हैं। जिस समय पिछली सरकार थी तो उस वक्त लोक सभा में एक स्वाल पैदा हुआ कि 1947 के बाद कितने कम्यूनल रायटस हुए। क्या उनमें किसी पुलिटिकल पार्टी का हाथ था ? तो इनके होम मिनिस्टर ने जवाब दिया था कि एक आध रायट हुआ। जत्थेदार उमरानंगल जी ने कहा था कि सारे हिन्दुस्तान के अन्दर फसाद कराने की साजिश इन लोगों की है। बिहार के अन्दर फसाद करवाए गए। गोआ के अन्दर गऊ का मांस खिलाया गया और फसाद कराए गए। पंजाब के अन्दर निरंकारियों के नाम पर फसाद कराने की कोशिश की गई। सन्ता सिंह इनका एजंट था। कभी यह लोग पुंडरी में और कभी अमृतसर में फसाद करवाना चाहते हैं। यह इन लोगों की एक सोची समझी साजिश है।

**ਸਰਦਾਰ ਦਰਸ਼ਨ ਸਿੰਘ ਕੇ.ਪੀ. :** ** ** ** (ਵਿਘਨ)

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री अ. विश्वनाथन :** कलाबाजों को मैं कोई जवाब नहीं देना चाहता। ऐसे आदमी को कोई लेना ही नहीं चाहता।

**ਸਰਦਾਰ ਉਮਰਾਓ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਐਸੇ ਲਫਜ਼ ਕਹੇ ਗਏ ਹਨ ਜਿਨ੍ਹਾਂ ਦਾ ਇਸ ਰੈਜ਼ੋਲਿਊਸ਼ਨ ਨਾਲ ਕੋਈ ਤੁਅੱਲਕ ਨਹੀਂ ਹੈ। ਮੈਂ ਇਹ ਅਰਜ਼ ਕਰਦਾ ਹਾਂ ਕਿ ਜਿਹੜੀਆਂ ਜਿਹੜੀਆਂ ਗਲਾਂ ਦਾ ਇਸ ਰਜ਼ੋਲਿਊਸ਼ਨ ਨਾਲ ਤੁਅੱਲਕ ਨਹੀਂ ਹੈ ਉਹ ਇਸ ਤਰੀਕੇ ਨਾਲ ਹਾਊਸ ਵਿਚ ਲਿਆਉਣੀਆਂ ਠੀਕ ਨਹੀਂ ਹਨ।

**ਕਾਮਰੇਡ ਬਲਦੇਵ ਸਿੰਘ ਲੁੰਬਾ:** ਚੇਅਰਮੈਨ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਇਹ ਜੋ ਕੁਝ ਵਾਪਰ ਰਿਹਾ ਹੈ, ਇਹ ਠੀਕ ਨਹੀਂ ਹੈ। ਪਾਂਧੀ ਸਾਹਿਬ ਦਾ ਬੜਾ ਅੱਛਾ ਰੈਜ਼ੋਲਿਊਸ਼ਨ ਹੈ। ਇਹ ਰਾਜਿਆਂ ਮਹਾਰਾਜਿਆਂ ਦੇ ਖਿਲਾਫ ਹੈ। ਕਿਤੇ ਐਸੀ ਗਲ ਤਾਂ ਨਹੀਂ ਕਿ ਇਧਰ ਦੇ ਸੱਜਣ ਵੀ ਅਤੇ ਉਧਰ ਦੇ ਸੱਜਣ ਵੀ, ਦੋਨੋਂ ਤਰਫਾਂ ਦੇ ਸੱਜਣ, ਇਸ ਨੂੰ ਕਿਤੇ ਟਾਕ ਆਊਟ ਤਾਂ ਨਹੀਂ ਕਰਨਾ ਚਾਹੁੰਦੇ।

**Expunged as ordered by the Chair.

**ਸ੍ਰੀ ਅ. ਵਿਸ਼ਵਨਾਥਨ :** ਲੂੰਬਾ ਜੀ ਨੂੰ ਮੈਂ ਐਸ਼ੋਅਰ ਕਰਾਉਂਦਾ ਹਾਂ ਕਿ ਮੈਂ ਰੈਜ਼ੋਲਿਊਸ਼ਨ ਪਾਸ ਕਰਾਉਣ ਦੇ ਹੱਕ ਵਿਚ ਹਾਂ। ਹੁਣ ਤਾਂ ਇੰਦਰਾ ਲਹਿ ਗਈ ਹੈ, ਫਿਰ ਹੁਣ ਕਿਉਂ ਤੁਸੀਂ ਉਨ੍ਹਾਂ ਦਾ ਸਾਥ ਦਿੰਦੇ ਹੋ।

"बन्दरिया मर गई,
और बच्चा छाती से चिपका हुआ है" ।।

चेयरमैन साहिब, मैं आपका शुक्रिया अदा करता हूं। और अर्ज़ करता हूं कि इस रैज़ोल्यूशन को पास किया जाए।

12.08 ਬਾਅਦ ਦੁਪਹਿਰ | (ਇਸ ਸਮੇਂ ਸਰਦਾਰ ਗੁਰਦਰਸ਼ਨ ਸਿੰਘ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

**ਸਰਦਾਰ ਉਮਰਾਓ ਸਿੰਘ** (ਨਕੋਦਰ) : ਪਾਂਧੀ ਸਾਹਿਬ ਨੇ ਜੋ ਰੈਜ਼ੋਲਿਊਸ਼ਨ ਰਖਿਆ ਹੈ ਅਤੇ ਜੋ ਇਸ ਤੇ ਆਪਣੇ ਜਜ਼ਬਾਤ ਰਖੇ ਹਨ, ਮੈਂ ਸਮਝਦਾ ਹਾਂ ਕਿ ਉਹ ਬੜੇ ਸ਼ਲਾਘਾਯੋਗ ਹਨ, ਬੜੇ ਅੱਛੇ ਹਨ ਅਤੇ ਪ੍ਰੋਗਰੈਸਿਵ ਹਨ। ਪਰ ਜਿਥੋਂ ਤਕ ਉਨ੍ਹਾਂ ਦੀ ਪਾਰਟੀ ਦਾ ਸਬੰਧ ਹੈ ਸ਼ਾਇਦ ਉਹ ਉਨ੍ਹਾਂ ਨਾਲ ਸਹਿਮਤ ਨਹੀਂ ਹਨ। ਇਸ ਕਰਕੇ ਮੈਂ ਉਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਪਤੰਗ ਜੀ ਤੁਸੀਂ ਧਿਆਨ ਨਾਲ ਸੁਣਨਾ। ਜਦੋਂ ਪਟਿਆਲੇ ਦੇ ਮਹਾਰਾਜਾ ਸੁਵਰਗਵਾਸ ਹੋਏ (ਵਿਘਨ).....

**ਸ੍ਰੀ ਹੁਕਮ ਚੰਦ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ :** ਦੋ ਢਾਈ ਸਾਲ ਦੀ ਗੱਲ ਹੈ ਜਦੋਂ ਮਹਾਰਾਜਾ ਪਟਿਆਲਾ ਸਵਰਗਵਾਸ ਹੋ ਗਏ ਤਾਂ ਉਨ੍ਹਾਂ ਦੇ ਸਾਹਿਬਜ਼ਾਦਾ ਜਿਹੜੇ ਕਿ ਹੁਣ ਮਹਾਰਾਜ, ਪਟਿਆਲਾ ਹਨ, ਨੂੰ ਸਥਾਪਤ ਕੀਤਾ ਗਿਆ। ਮੈਂ ਵੀ ਉਥੇ ਗਿਆ ਸੀ। ਕਿਉਂਕਿ ਉਹ ਸਪੋਰਟਸਮੈਨ ਸਨ, ਇਸ ਲਈ ਮੈਂ ਵੀ ਉਸ ਨਾਤੇ ਉਥੇ ਗਿਆ ਸੀ। ਪਰ ਚੇਅਰਮੈਨ ਸਾਹਿਬ, ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ ਸਾਡੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਾਹਿਬ ਅਤੇ ਅਕਾਲੀ ਪਾਰਟੀ ਦੇ ਸਾਰੇ ਨੇਤਾ ਉਥੇ ਮੌਜੂਦ ਸਨ। ਜਦੋਂ ਉਥੇ ਮੌਜੂਦਾ ਮਹਾਰਾਜਾ ਨੂੰ 'ਮਹਾਰਾਜਾ' ਦਾ ਖਿਤਾਬ ਦਿੱਤਾ ਗਿਆ ਤਾਂ ਇਹ ਕਿਹਾ ਗਿਆ ਕਿ ਅੱਜ ਤੋਂ ਬਾਅਦ ਮਹਾਰਾਜ ਦਾ ਖਿਤਾਬ ਉਨ੍ਹਾਂ ਨੂੰ ਪੰਥ ਵਲੋਂ ਦਿੱਤਾ ਜਾਂਦਾ ਹੈ। ਅਖਬਾਰਾਂ ਵਿਚ ਵੀ ਇਸ ਗੱਲ ਦਾ ਜ਼ਿਕਰ ਹੋਇਆ (ਵਿਘਨ)

**ਸਰਦਾਰ ਹਰੀ ਸਿੰਘ :** ** ** **

**ਸ੍ਰੀ ਸਭਾਪਤੀ :** ਕੀ ਉਹ ਮਨਿਸਟਰ ਸਾਹਿਬ ਹਨ ਜਿਨ੍ਹਾਂ ਤੋਂ ਤੁਸੀਂ ਇਨਫਰਮੇਸ਼ਨ ਸੀਕ ਕਰਨਾ ਚਾਹੁੰਦੇ ਹੋ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ :** ਸੋ, ਚੇਅਰਮੈਨ ਸਾਹਿਬ, ਇਨ੍ਹਾਂ ਦੇ ਪੰਥ ਨੇ ਰਾਜਾ ਹਰਮਿੰਦਰ ਸਿੰਘ ਨੂੰ ਮਹਾਰਾਜਾ ਦਾ ਖਿਤਾਬ ਦਿੱਤਾ। ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਦੀ ਪਾਰਟੀ ਦੇ ਕੁਝ ਸਾਥੀ ਇਸ ਗੱਲ ਦੇ ਖਿਲਾਫ ਹਨ। ਪਰ ਮੈਂ ਇਸ ਮਤੇ ਦੇ ਵਿਚ ਕੁਝ ਮੋਡੀਫਿਕੇਸ਼ਨ ਚਾਹੁੰਦਾ ਹਾਂ। ਇਸ ਮਤੇ ਨੂੰ

**Expunged as ordered by the Chair.

ਇਸੇ ਤਰ੍ਹਾਂ ਪਾਸ ਨਹੀਂ ਕਰ ਦੇਣਾ ਚਾਹੀਦਾ ਕਿਉਂਕਿ ਇਨ੍ਹਾਂ ਰਾਜਿਆਂ ਮਹਾਰਾਜਿਆਂ ਦੇ ਵਿਚ ਕੁਝ ਚੰਗੇ ਰਾਜੇ ਵੀ ਸਨ ਜਿਨ੍ਹਾਂ ਨੇ ਦੇਸ਼ ਦੀ ਅਤੇ ਜਨਤਾ ਦੀ ਸੇਵਾ ਕੀਤੀ ਹੈ। ਸੋ ਜਿਹੜੇ ਚੰਗੇ ਰਾਜੇ ਹਨ, ਉਨ੍ਹਾਂ ਦੇ ਨਾਂ ਨੂੰ ਖਤਮ ਨਹੀਂ ਕਰਨਾ ਚਾਹੀਦਾ।

(**ਸਰਦਾਰ ਨੱਥਾ ਸਿੰਘ ਦਾਲਮ** (ਬੈਠੇ ਬੈਠੇ): ਪਟਿਆਲੇ ਦੇ ਰਾਜੇ ਨੂੰ ਟਿਕਟ ਕਿਸ ਪਾਰਟੀ ਨੇ ਦਿੱਤੀ ਸੀ।)

ਪਟਿਆਲੇ ਦੀ ਮਹਾਰਾਣੀ ਨੂੰ ਤੁਹਾਡੀ ਜਨਤਾ ਪਾਰਟੀ ਨੇ ਟਿਕਟ ਦਿੱਤੀ ਸੀ।

**ਸ੍ਰੀ ਸਭਾਪਤੀ**: ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਉਮਰਾਓ ਸਿੰਘ**: ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਸ ਮਤੇ ਦੇ ਵਿਚ ਅਮੈਂਡਮੈਂਟ ਪਾਂਧੀ ਸਾਹਿਬ ਲੈ ਆਉਣ ਤਾਕਿ ਜਿਨ੍ਹਾਂ ਰਾਜਿਆਂ, ਮਹਾਰਾਜਿਆਂ ਨੇ ਅੰਗਰੇਜ਼ਾਂ ਦੇ ਜ਼ਮਾਨੇ ਵਿਚ ਉਨ੍ਹਾਂ ਦੇ ਖਿਲਾਫ ਲੜਾਈਆਂ ਲੜੀਆਂ ਅਤੇ ਦੇਸ਼ ਦੀ ਸੇਵਾ ਕੀਤੀ ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਇਕ ਦੇਸ਼ ਭਗਤ ਸਨ ਉਨ੍ਹਾਂ ਦੇ ਨਾਂ ਰਹਿਣ ਦਿੱਤੇ ਜਾਣ। ਢੀਂਡਸਾ ਸਾਹਿਬ ਇਥੇ ਬੈਠੇ ਨਹੀਂ ਹੋਏ। ਇਨ੍ਹਾਂ ਨੇ ਪਿਛੇ ਆਪਣੇ ਇਕ ਸਪੋਰਟਸਮੈਨ ਨੂੰ ਮਹਾਰਾਜਾ ਰਣਜੀਤ ਸਿੰਘ ਅੇਵਾਰਡ ਦਿੱਤਾ ਸੀ। ਗੱਲ ਤਾਂ ਸਿਰਫ ਹੈ ਕਿ ਜਿਹੜੇ ਚੰਗੇ ਰਾਜੇ ਮਹਾਰਾਜੇ ਹੋਏ ਹਨ ਉਨ੍ਹਾਂ ਦੇ ਨਾਂ ਰਹਿ ਜਾਣ ਬਾਕੀ ਦੇ ਖਤਮ ਕਰ ਦੇਣੇ ਚਾਹੀਦੇ ਹਨ।

**ਗਿਆਨੀ ਕੁੰਦਨ ਸਿੰਘ ਪਤੰਗ**: ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ ਮਹਾਰਾਜਾ ਰਣਜੀਤ ਸਿੰਘ ਇਕ ਦੇਸ਼ ਭਗਤ, ਧਾਰਮਿਕ ਖਿਆਲਾਂ ਵਾਲੇ ਅਤੇ ਸੂਰਬੀਰ ਸਨ। ਉਨ੍ਹਾਂ ਦਾ ਨਾਂ ਰਹਿਣਾ ਚਾਹੀਦਾ ਹੈ।

**ਸ੍ਰੀ ਸਭਾਪਤੀ**: ਪਤੰਗ ਜੀ, ਇਹ ਤਾਂ ਸਾਰਿਆਂ ਨੂੰ ਪਤਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਬੜੇ ਦੇਸ਼ ਭਗਤ ਅਤੇ ਧਾਰਮਿਕ ਖਿਆਲਾਂ ਵਾਲੇ ਸਨ।

**ਸਰਦਾਰ ਉਮਰਾਓ ਸਿੰਘ**: ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਪਤੰਗ ਸਾਹਿਬ ਦੀ ਭਾਵਨਾ ਹੈ ਮੈਂ ਉਸੇ ਤਰ੍ਹਾਂ ਹੀ ਕਹਿਣ ਲੱਗਾ ਹਾਂ ਕਿ ਹਰ ਇੰਸਟੀਚਿਊਸ਼ਨ ਤੇ ਮਹਾਰਾਜਿਆਂ ਦੇ ਨਾਂ ਲਿਖੇ ਹੋਏ ਹਨ। ਇਹ ਕਦੇ ਰਾਜ ਸਭਾ ਦਾ ਨਾਂ ਹੀ ਮਹਾਂ ਰਾਜਿਆਂ ਸਭਾ ਕਰ ਦੇਣ। ਇਸੇ ਤਰ੍ਹਾਂ ਫਿਲੌਰ ਦੇ ਵਿਚ ਇਕ ਕਿਲਾ ਹੈ।

**ਸ੍ਰੀ ਮਨਮੋਹਨ ਕਾਲੀਆ**: ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਮੇਰੇ ਫਾਜ਼ਲ ਦੋਸਤ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਕਦੇ ਇਹ ਰਾਜ ਸਭਾ ਨੂੰ ਮਹਾ-ਰਜਿਆਂ ਸਭਾ ਨਾ ਬਣਾ ਦੇਣ ਔਰ ਸਭਾ ਦਾ ਲਫਜ਼ ਹੀ ਖਤਮ ਕਰ ਦੇਣ।

**ਸਰਦਾਰ ਉਮਰਾਓ ਸਿੰਘ**: ਚੇਅਰਮੈਨ ਸਾਹਿਬ, ਫਿਲੌਰ ਦਾ ਬੜਾ ਮਸ਼ਹੂਰ ਕਿਲਾ ਹੈ। ਉਹ ਕਿਲਾ ਮਹਾਰਾਜਾ ਰਣਜੀਤ ਸਿੰਘ ਦੇ ਨਾਂ ਤੇ ਹੈ। ਇਸੇ ਤਰ੍ਹਾਂ ਕੁਝ ਅਕਾਲੀ ਵੀਰਾਂ ਨੇ ਮੰਗ ਕੀਤੀ ਸੀ ਕਿ ਸਰਦਾਰ ਦਲੀਪ ਸਿੰਘ ਦੀਆਂ ਅਸਥੀਆਂ ਇੰਗਲੈਂਡ ਤੋਂ ਲਿਆਂਦੀਆਂ ਜਾਣ। ਇਸੇ ਤਰ੍ਹਾਂ ਹਾਕੀ ਦੇ ਗੋਲਡ ਕੱਪ ਦਾ ਨਾਂ ਮਹਾਰਾਜਾ ਰਣਜੀਤ ਸਿੰਘ ਗੋਲਡ ਕੱਪ ਰਖਿਆ ਹੋਇਆ ਹੈ।

**ਸ੍ਰੀ ਰਾਮ ਕਿਸ਼ਨ ਕਟਾਰੀਆ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਕਾਲੀਆ ਸਾਹਿਬ ਨੇ ਸਰਦਾਰ ਉਮਰਾਓ ਸਿੰਘ ਨੂੰ ਪਾਗਲ ਦੋਸਤ ਕਿਹਾ ਹੈ।

**ਸ੍ਰੀ ਸਭਾਪਤੀ :** ਕਟਾਰੀਆ ਸਾਹਿਬ, ਕਾਲੀਆ ਸਾਹਿਬ ਨੇ ਫਾਜ਼ਲ ਦੋਸਤ ਕਿਹਾ ਹੈ ਪਾਗਲ ਦੋਸਤ ਨਹੀਂ ਕਿਹਾ। ਤੁਸੀਂ ਗਲਤ ਸੁਣਿਆ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ :** ਬਾਕੀ ਜਿਹੜੀ ਭਾਵਨਾ ਪਾਧੀ ਸਾਹਿਬ ਦੀ ਹੈ ਔਰ ਜਿਸ ਮਨਸ਼ਾ ਦੇ ਨਾਲ ਇਹ ਮਤਾ ਇਥੇ ਲਿਆਂਦਾ ਗਿਆ ਹੈ ਉਹ ਚੰਗੀ ਹੈ ਅਤੇ ਇਸ ਦਾ ਸਬੰਧ ਗੁਲਾਮੀ ਦੇ ਸਮੇਂ ਨਾਲ ਹੈ। ਕੁਝ ਰਾਜੇ ਚੰਗੇ ਵੀ ਹੋਏ ਹਨ, ਜਿਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ, ਅਸ਼ੋਕ, ਸਰਦਾਰ ਦਲੀਪ ਸਿੰਘ ਆਦਿ। ਇਸੇ ਤਰ੍ਹਾਂ ਮਹਾਰਾਜਾ ਅਸ਼ੋਕ ਦਾ ਚੱਕਰ ਨੈਸ਼ਨਲ ਐਮਬਲਮ ਵਿਚ ਲੱਗਾ ਹੈ ਅਤੇ ਇਕ ਨੈਸ਼ਨਲ ਸਿੰਬਲ ਹੈ। ਇਸੇ ਤਰ੍ਹਾਂ ਮਹਾਰਾਜ ਚੰਦਰ ਗੁਪਤ ਮੌਰੀਆ ਅਤੇ ਮਹਾਰਾਣੀ ਝਾਂਸੀ ਦਾ ਨਾਂ ਆਉਂਦਾ ਹੈ ਜਿਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ। ਇਨ੍ਹਾਂ ਦੇ ਨਾਂ ਨੂੰ ਖਤਮ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ ਦਿੱਲੀ ਦੇ ਵਿਚ ਅਸ਼ੋਕਾ ਹੋਟਲ ਹੈ। ਉਨ੍ਹਾਂ ਰਾਜਿਆਂ ਦੇ ਨਾਂ ਮਿਟਾ ਦੇਣੇ ਚਾਹੀਦੇ ਹਨ ਜਿਨ੍ਹਾਂ ਨੇ ਦੇਸ਼ ਅਤੇ ਜਨਤਾ ਨੂੰ ਲੁਟਿਆ। ਇਸ ਲਈ ਮੈਂ ਇਸ ਮਤੇ ਦੇ ਵਿਚ ਮੋਡੀਫਿਕੇਸ਼ਨ ਕਰਨੀ ਚਾਹੁੰਦਾ ਹਾਂ। ਹੁਣ ਤੁਸੀਂ ਦੇਖ ਲਓ ਕਿ ਜਿੰਨੇ ਵੀ ਰਾਜੇ ਸਨ ਉਹ ਹੁਣ ਜਨਤਾ ਪਾਰਟੀ ਦੀ ਝੋਲੀ ਵਿਚ ਆ ਗਏ ਹਨ ਅਤੇ ਲੋਕ ਸਭਾ ਦੇ ਵਿਚੋਂ ਇਨ੍ਹਾਂ ਦੀ ਲਿਸਟ ਮਿਲ ਸਕਦੀ ਹੈ। ਗਵਾਲੀਅਰ ਦੀ ਰਾਣੀ ਜਨਤਾ ਪਾਰਟੀ ਦੀ ਮੈਂਬਰ ਹੈ। ਮੇਰਾ ਮਤਲਬ ਇਹ ਨਹੀਂ ਹੈ ਕਿ ਮਹਾਰਾਜਿਆਂ ਦਾ ਨਾਂ ਬਦਲ ਦਿਓ ਤੇ ਮਹਾਰਾਣੀਆਂ ਦੇ ਛੱਡ ਦਿਓ, ਇਨ੍ਹਾਂ ਦੋਨਾਂ ਦੇ ਨਾਂ ਖਤਮ ਹੋਣੇ ਚਾਹੀਦੇ ਹਨ।

**ਸ੍ਰੀ ਹੁਕਮ ਚੰਦ :** ** ** **

**Mr. Chairman** : This is no point of order.

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਇਸ ਮਤੇ ਵਿਚ ਮੋਡੀਫਿਕੇਸ਼ਨ ਦੀ ਲੋੜ ਹੈ ਔਰ ਇਹ ਮੋਡੀਫਾਈ ਕਰ ਦੇਣਾ ਚਾਹੀਦਾ ਹੈ ਜਿਨ੍ਹਾਂ ਰਾਜਿਆਂ, ਮਹਾਰਾਜਿਆਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ, ਅੰਗਰੇਜ਼ਾਂ ਦੇ ਪਿੱਠੂ ਰਹੇ ਅਤੇ ਨੈਸ਼ਨਲ ਮੂਵਮੈਂਟ ਦੇ ਰਸਤੇ ਵਿਚ ਰੁਕਾਵਟਾਂ ਪਾਈਆਂ, ਉਨ੍ਹਾਂ ਦੇ ਨਾਂ ਖਤਮ ਕਰ ਦੇਣੇ ਚਾਹੀਦੇ ਹਨ। ਪਰ ਜਿਨ੍ਹਾਂ ਨੇ ਚੰਗੇ ਕੰਮ ਕੀਤੇ ਸਨ ਅਤੇ ਦੇਸ਼ ਦੀ ਸੇਵਾ ਕੀਤੀ ਸੀ ਉਨ੍ਹਾਂ ਦੇ ਨਾਂ ਰਹਿਣ ਦੇਣੇ ਚਾਹੀਦੇ ਹਨ। ਮੈਂ ਇਸ ਗੱਲ ਦੇ ਨਾਲ ਸਹਿਮਤ ਹਾਂ। ਖਾਸ ਤੌਰ ਤੇ ਮਹਾਰਾਜਾ ਰਣਜੀਤ ਸਿੰਘ ਅਤੇ ਸਰਦਾਰ ਦਲੀਪ ਸਿੰਘ ਹਨ। ਮੇਰਾ ਖਿਆਲ ਹੈ ਕਿ ਪਾਧੀ ਸਾਹਿਬ ਦੀ ਵੀ ਐਸੀ ਕੋਈ ਇਨਟੈਨਸ਼ਨ ਨਹੀਂ ਹੋਵੇਗੀ।

**ਡਾਕਟਰ ਦੇਵ ਰਾਜ ਨਸਰਾਲਾ :** ਚੇਅਰਮੈਨ ਸਾਹਿਬ, ਮੈਨੂੰ ਬੋਲਣ ਲਈ ਟਾਈਮ ਦਿਓ।

**ਸ੍ਰੀ ਸਭਾਪਤੀ :** ਨਸਰਾਲਾ ਸਾਹਿਬ ਬੈਠੋ, ਤੁਹਾਨੂੰ ਟਾਈਮ ਜ਼ਰੂਰ ਦੇਵਾਂਗੇ।

**ਚੌਧਰੀ ਸੁੰਦਰ ਸਿੰਘ :** ** ** **

**ਸ੍ਰੀ ਸਭਾਪਤੀ :** ਚੌਧਰੀ ਸਾਹਿਬ, ਅਗਰ ਮੈਂ ਚੇਅਰ ਤੇ ਬੈਠਾ ਰਿਹਾ ਤਾਂ ਫਿਰ ਮੈਂ ਤੁਹਾਨੂੰ ਬੋਲਣ ਲਈ ਟਾਈਮ ਜ਼ਰੂਰ ਦੇਵਾਂਗਾ। ਪਰ ਤੁਹਾਡਾ ਇਹ ਪੁਆਇੰਟ ਆਫ ਆਰਡਰ ਕੋਈ ਨਹੀਂ ਬਣਦਾ।

**Expunged as ordered by the Chair.

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਂ) : ਚੇਅਰਮੈਨ ਸਾਹਿਬ, ਇਹ ਜਿਹੜਾ ਮਤਾ ਪਾਂਧੀ ਸਾਹਿਬ ਨੇ ਪੇਸ਼ ਕੀਤਾ ਹੈ ਇਸ ਮਤੇ ਦੀ ਬੜੀ ਮਹੱਤਤਾ ਹੈ। ਇਸ ਮਤੇ ਤੇ ਖੁਲ੍ਹ ਕੇ ਵਿਚਾਰ ਕਰਨ ਦੀ ਲੋੜ ਹੈ। ਇਸ ਗੱਲ ਨੂੰ ਪਾਰਟੀਬਾਜ਼ੀ ਦੇ ਵਿਚ ਨਹੀਂ ਘਸੀਟਣਾ ਚਾਹੀਦਾ। ਇਹ ਮਤਾ ਦੇਸ਼ ਦੇ ਹਿਤ ਵਿਚ ਹੈ। ਇਸ ਮਤੇ ਤੇ ਸੰਜੀਦਗੀ ਦੇ ਨਾਲ ਵਿਚਾਰ ਕਰਨ ਦੀ ਲੋੜ ਹੈ। ਕਈ ਰਾਜਿਆਂ ਨੇ ਇਸ ਦੇਸ਼ ਦੀ ਖਾਤਰ ਆਪਣੇ ਰਾਜ ਨੂੰ ਕੁਰਬਾਨ ਕੀਤਾ, ਆਪਣੀਆਂ ਜਾਨਾਂ ਵਾਰੀਆਂ ਅਤੇ ਆਪਣੇ ਰਾਜ ਦਰਬਾਰ ਦੇਸ਼ ਦੀ ਖਾਤਰ ਬਰਬਾਦ ਕੀਤੇ। ਇਨ੍ਹਾਂ ਦੇ ਵਿਚੋਂ ਕੁਝ ਐਸੇ ਵੀ ਸਨ ਜੋ ਗੱਦਾਰ ਸਨ ਅਤੇ ਜਿਨ੍ਹਾਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ। ਉਨ੍ਹਾਂ ਦੇ ਬਾਰੇ ਇਸ ਹਾਊਸ ਦੇ ਵਿਚ ਬੜੇ ਚੰਗੇ ਤਰੀਕੇ ਦੇ ਨਾਲ ਵਿਚਾਰ ਕਰਨ ਦੀ ਲੋੜ ਹੈ। ਮਹਾਰਾਜਾ ਦਲੀਪ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਸਨ। ਜਿਨ੍ਹਾਂ ਨੂੰ ਅੰਗਰੇਜ਼ਾਂ ਨੇ 5 ਸਾਲ ਦੀ ਉਮਰ ਵਿਚ ਕੈਦ ਕਰ ਲਿਆ ਸੀ। ਉਨ੍ਹਾਂ ਦੇ ਬਾਰੇ ਮੈਂ ਪੜ੍ਹਿਆ ਹੈ ਕਿ ਉਨ੍ਹਾਂ ਨੂੰ ਅੰਗਰੇਜ਼ਾਂ ਨੇ ਬੜਾ ਤੰਗ ਕੀਤਾ ਸੀ। ਉਨ੍ਹਾਂ ਦਾ ਧਰਮ ਖੋਹਿਆ, ਉਨ੍ਹਾਂ ਦਾ ਦੇਸ਼ ਖੋਹਿਆ, ਉਨ੍ਹਾਂ ਦਾ ਕਲਚਰ ਖੋਹਿਆ ਗਲ ਕੀ ਉਨ੍ਹਾਂ ਦਾ ਸਭ ਕੁਝ ਖੋਹਿਆ। ਇਹ ਸਾਰਾ ਕੁਝ ਅੰਗਰੇਜ਼ਾਂ ਨੇ ਉਨ੍ਹਾਂ ਦਾ ਖੋਹਿਆ ਸੀ। ਚੇਅਰਮੈਨ ਸਾਹਿਬ, ਉਨ੍ਹਾਂ ਨੇ ਪੰਜਾਬ ਦੇ ਵੱਡੇ ਸਰਦਾਰਾਂ ਦੇ ਨਾਮ ਤੇ ਇਕ ਚਿੱਠੀ ਲਿਖੀ ਜੇ ਮੈਂ ਉਨ੍ਹਾਂ ਦੇ ਨਾਵਾਂ ਦੀ ਲਿਸਟ ਦੇਵਾਂ ਕਿ ਉਹ ਕਿਹੜੇ ਕਿਹੜੇ ਸਨ ਤਾਂ ਫਿਰ ਗੱਲ ਬੜੀ ਲੰਬੀ ਹੋ ਜਾਵੇਗੀ। ਉਨ੍ਹਾਂ ਨੇ ਵੱਡੇ ਵੱਡੇ ਸਰਦਾਰਾਂ ਨੂੰ ਲਿਖਿਆ ਕਿ ਮੈਂ ਹੁਣ ਅੰਗਰੇਜ਼ਾਂ ਦੇ ਪੰਜੇ ਤੋਂ ਬਾਹਰ ਹਾਂ, ਮੇਰੀ ਸਹਾਇਤਾ ਕਰੋ ਤਾਂ ਹੀ ਮੈਂ ਪੰਜਾਬ ਵਿਚ ਦਾਖਲ ਹੋ ਸਕਦਾ ਹਾਂ। ਪਰ ਉਸ ਵੇਲੇ ਦੇ ਰਾਜਿਆਂ ਅਤੇ ਵੱਡੇ ਵੱਡੇ ਸਰਦਾਰਾਂ ਨੇ ਮਹਾਰਾਜਾ ਦਲੀਪ ਸਿੰਘ ਦੀ ਚਿੱਠੀ ਦਾ ਅੰਗਰੇਜ਼ਾਂ ਕੋਲੋਂ ਫਾਇਦਾ ਉਠਾਇਆ। ਉਹ ਚਿੱਠੀ ਅੰਗਰੇਜ਼ਾਂ ਨੂੰ ਪੇਸ਼ ਕੀਤੀ ਗਈ ਅਤੇ ਅੰਗਰੇਜ਼ਾਂ ਪ੍ਰਤੀ ਆਪਣੀ ਵਫ਼ਾਦਾਰੀ ਪ੍ਰਗਟਾਈ ਗਈ ਅਤੇ ਦੱਸਿਆ ਕਿ ਮਹਾਰਾਜਾ ਰਣਜੀਤ ਸਿੰਘ ਦਾ ਸਭ ਤੋਂ ਛੋਟਾ ਪੁੱਤਰ ਦਲੀਪ ਸਿੰਘ ਹਾਲਾਂ ਜਿਉਂਦਾ ਹੈ। ਇਸ ਤੇ, ਚੇਅਰਮੈਨ ਸਾਹਿਬ, ਉਨ੍ਹਾਂ ਲੋਕਾਂ ਨੂੰ ਮੁਰੱਬੇ ਮਿਲੇ। ਚੇਅਰਮੈਨ ਸਾਹਿਬ, ਜੇ ਅਸੀਂ ਆਪਣਾ ਸਿੱਖ ਇਤਿਹਾਸ ਪੜ੍ਹੀਏ ਤਾਂ ਉਸ ਨੂੰ ਪੜ੍ਹਕੇ ਅੱਖਾਂ ਵਿਚੋਂ ਅੱਥਰੂ ਡਿਗਦੇ ਹਨ ਅਤੇ ਪਤਾ ਲਗਦਾ ਹੈ ਕਿ ਜਿਨ੍ਹਾਂ ਲੋਕਾਂ ਨੇ ਮਹਾਰਾਜਾ ਰਣਜੀਤ ਸਿੰਘ ਕੋਲੋਂ ਬੜੀਆਂ ਭਾਰੀਆਂ ਸ਼ਕਤੀਆਂ ਪ੍ਰਾਪਤ ਕੀਤੀਆਂ ਸਨ, ਉਨ੍ਹਾਂ ਲੋਕਾਂ ਨੇ ਮਹਾਰਾਜਾ ਦਲੀਪ ਸਿੰਘ ਦੀਆਂ ਚਿੱਠੀਆਂ ਅੰਗਰੇਜ਼ਾਂ ਨੂੰ ਵਿਖਾ ਕੇ ਜਾਇਦਾਦਾਂ ਹਾਸਿਲ ਕੀਤੀਆਂ। ਉਨ੍ਹਾਂ ਲੋਕਾਂ ਨੂੰ ਅਜ ਲਾਹਨਤ ਪਾਈ ਜਾਵੇ। ਇਸ ਗਲ ਦਾ ਇਸ ਹਾਊਸ ਵਿਚ ਜ਼ਿਕਰ ਹੋਣਾ ਚਾਹੀਦਾ ਹੈ। ਤਾਂਕਿ ਅਜਿਹੇ ਲੋਕਾਂ ਨੂੰ ਪਤਾ ਲੱਗ ਜਾਵੇ ਕਿ ਦੇਸ਼ ਨਾਲ, ਕੌਮ ਨਾਲ ਗਦਾਰੀ ਨਹੀਂ ਕਰਨੀ ਚਾਹੀਦੀ। ਚੇਅਰਮੈਨ ਸਾਹਿਬ, ਬਾਬਾ ਬੰਦਾ ਸਿੰਘ ਬਹਾਦਰ ਨੇ ਇਕ ਧਰਮ ਦੀ, ਨਿਆਂ ਦੀ ਲੜਾਈ ਇਸ ਪੰਜਾਬ ਦੀ ਧਰਤੀ ਤੇ ਸ਼ੁਰੂ ਕੀਤੀ। ਇਸ ਤੇ ਸਭ ਰਾਜੇ ਉਨ੍ਹਾਂ ਦੇ ਖਿਲਾਫ ਹੋ ਗਏ। ਪਰ ਪਹਾੜੀ ਰਾਜਿਆਂ ਵਿਚੋਂ ਇਕ ਮੰਡੀ ਦੇ ਰਾਜੇ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਕਿਹਾ ਕਿ ਮੇਰੀ ਸ਼ਕਤੀ ਤੁਹਾਡੇ ਸਪੁਰਦ ਹੈ। ਇਸ ਤੇ ਬਾਬਾ ਬੰਦਾ ਸਿੰਘ ਬਹਾਦਰ ਨੇ ਉਸ ਨੂੰ ਉਸ ਦੀ ਰਿਆਸਤ ਵਾਪਿਸ ਦੇ ਦਿੱਤੀ। ਅਜਿਹੀ ਵਫਾਦਾਰੀ ਸੰਸਾਰ ਦੇ ਸਾਹਮਣੇ ਆਉਣੀ ਚਾਹੀਦੀ ਹੈ। ਇਹ ਮਤਾ ਬੜਾ ਮਹੱਤਵ ਵਾਲਾ ਹੈ। ਮੈਂ ਇਨਸਾਫ ਦੇ ਨੁਕਤੇ ਨਾਲ ਗੱਲ ਕਰਨੀ ਚਾਹੁੰਦਾ ਹਾਂ ਕਿ ਦੇਸ਼ ਵਿਚ ਆਜ਼ਾਦੀ ਆਉਣ ਤੋਂ ਬਾਅਦ ਬੜੇ ਜ਼ਿੰਮੇਵਾਰ ਲੀਡਰਾਂ ਨੇ ਵੇਖਿਆ ਇਨ੍ਹਾਂ ਰਾਜਿਆਂ ਕੋਲੋਂ ਚੰਗਾ ਰੋਲ ਅਦਾ ਨਹੀਂ ਹੋਇਆ। ਨਾ ਮੁਗਲਾਂ ਵੇਲੇ ਇਨ੍ਹਾਂ ਰਾਜਿਆਂ ਕੋਲੋਂ ਚੰਗਾ ਰੋਲ ਅਦਾ ਹੋਇਆ ਅਤੇ ਨਾਂ ਹੀ ਅੰਗਰੇਜ਼ਾਂ ਵੇਲੇ ਚੰਗਾ ਰੋਲ ਅਦਾ ਹੋਇਆ। ਇਸ ਕਰਕੇ ਇਨ੍ਹਾਂ ਕੋਲੋਂ ਸ਼ਕਤੀ ਖੋਹ ਲੈਣੀ

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਚਾਹੀਦੀ ਹੈ। ਇਸ ਬਾਰੇ ਦਿੱਲੀ ਦੇ ਤਖਤ ਤੇ ਬੈਠ ਕੇ ਫੈਸਲਾ ਹੋਇਆ ਅਤੇ ਉਨ੍ਹਾਂ ਰਾਜਿਆਂ ਦੀ ਸ਼ਕਤੀ ਖੋਹੀ ਗਈ। ਚੇਅਰਮੈਨ ਸਾਹਿਬ, ਮੈਂ ਕਿਸੇ ਪਾਰਟੀ ਦਾ ਨਾਮ ਲੈ ਕੇ ਨਹੀਂ ਕਹਿਣਾ ਚਾਹੁੰਦਾ (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਰਾਜੇ ਅਤੇ ਹੋਰ ਬੜੇ ਸਰਦਾਰ ਲੋਕਾਂ ਨੇ, ਜਿਨ੍ਹਾਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ ਸੀ ਉਨ੍ਹਾਂ ਲੋਕਾਂ ਨੂੰ ਹਟਾਇਆ ਗਿਆ। ਪਰ ਸਮੇਂ ਦੀ ਸਰਕਾਰ ਦੇ ਵਕਤ ਉਹ ਫਿਰ ਖੜੇ ਹੋ ਗਏ ਅਤੇ ਸਮੇਂ ਦੀ ਸਰਕਾਰ ਦੇ ਪੈਰਾਂ ਤੇ ਡਿਗ ਗਏ। ਸਮੇਂ ਦੀ ਸਰਕਾਰ ਨੇ ਉਨ੍ਹਾਂ ਲੋਕਾਂ ਨੂੰ ਛਾਤੀ ਨਾਲ ਲਾਇਆ। ਜਿਹੜੀ ਉਨ੍ਹਾਂ ਨੂੰ ਥਾਂ ਦੇਣੀ ਚਾਹੀਦੀ ਸੀ ਉਹ ਨਹੀਂ ਦਿੱਤੀ ਗਈ। ਜੇ ਉਨ੍ਹਾਂ ਲੋਕਾਂ ਨੂੰ ਉਹ ਥਾਂ ਦਿਤੀ ਜਾਂਦੀ ਤਾਂ ਅੱਜ ਸਰਦਾਰ ਦਲੀਪ ਸਿੰਘ ਪਾਂਧੀ ਨੂੰ ਇਹ ਮਤਾ ਪੇਸ਼ ਕਰਨ ਦੀ ਲੋੜ ਨਹੀਂ ਸੀ ਪੈਣੀ। ਉਸ ਵੇਲੇ ਇਹ ਕਿਹਾ ਗਿਆ ਕਿ ਉਨ੍ਹਾਂ ਰਾਜਿਆਂ, ਮਹਾਰਾਜਿਆਂ ਦੀਆਂ ਜਾਇਦਾਦਾਂ ਗਰੀਬਾਂ ਵਿਚ ਵੰਡ ਦੇਣੀਆਂ ਹਨ ਪਰ, ਚੇਅਰਮੈਨ ਸਾਹਿਬ, ਅੱਜ ਤੁਸੀਂ ਦੇਖ ਲਓ ਕਿ ਗਰੀਬ ਹੋਰ ਗਰੀਬ ਹੋ ਗਿਆ ਹੈ ਅਤੇ ਅਮੀਰ ਹੋਰ ਅਮੀਰ ਹੋ ਗਿਆ ਹੈ। ਰਾਜੇ ਰਹਿ ਗਏ ਜਾਂ ਖਤਮ ਹੋ ਗਏ ਪਰ ਇਸ ਨਾਲ ਗਰੀਬ ਲੋਕਾਂ ਦਾ ਕੋਈ ਫਾਇਦਾ ਨਹੀਂ ਹੋਇਆ। ਰਿਆਸਤਾਂ ਨੇ ਕਿਸ ਤਰ੍ਹਾਂ ਦਾ ਰੋਲ ਅਦਾ ਕੀਤਾ। ਚੇਅਰਮੈਨ ਸਾਹਿਬ, ਤੁਸੀਂ ਵੀ ਰਿਆਸਤ ਨਾਲ ਤੁਅੱਲਕ ਰਖਦੇ ਹੋ। ਤੁਹਾਡੀ ਰਿਆਸਤ ਦਾ ਜੋ ਰੋਲ ਰਿਹਾ ਹੈ ਉਸ ਬਾਰੇ ਤੁਹਾਨੂੰ ਪਤਾ ਹੈ। (ਵਿਘਨ) ਦੇਸ਼ ਭਗਤਾਂ ਦੇ ਜੋ ਚੌਂਕਾਂ ਵਿਚ ਬੁੱਤ ਲੱਗੇ ਹਨ ਉਹ ਦੱਸ ਰਹੇ ਹਨ ਕਿ ਸਾਨੂੰ ਕਿਸ ਤਰ੍ਹਾਂ ਤੜਫਾ ਤੜਫਾ ਕੇ ਮਾਰਿਆ ਗਿਆ, ਕਿਸ ਤਰ੍ਹਾਂ ਉਨ੍ਹਾਂ ਨੂੰ ਜੇਲ੍ਹਾਂ ਵਿਚ ਪਾਈ ਰੱਖਿਆ। (ਵਿਘਨ) ਚੇਅਰਮੈਨ ਸਾਹਿਬ, ਅੱਜ ਜਿਹੜਾ ਸਿਸਟਮ ਚੱਲ ਰਿਹਾ ਹੈ ਉਹ ਸਾਹੂਕਾਰੀ ਸਿਸਟਮ ਹੈ। ਇਹ ਸਿਸਟਮ ਅੱਜ ਵੀ ਭਾਰਤ ਵਿਚ ਲਾਗੂ ਹੈ। ਇਸ ਰਾਜ ਭਾਗ ਬਾਰੇ ਮੈਂ ਦੱਸਦਾ ਹਾਂ ਕਿ ਮਹਾਰਾਜਾ ਪਟਿਆਲਾ, ਜਿਸ ਦੇ ਘਰ ਸੋਨੇ ਦੇ ਢੇਰ ਹਨ ਉਸਨੂੰ ਲੋਕਾਂ ਨੇ 1 ਲੱਖ 33 ਹਜ਼ਾਰ ਵੋਟਾਂ ਨਾਲ ਹਰਾ ਕੇ ਸਾਬਤ ਕਰ ਦਿਤਾ ਕਿ ਲੋਕ ਰਾਜਿਆਂ ਮਹਾਰਾਜਿਆਂ ਨੂੰ ਪਸੰਦ ਨਹੀਂ ਕਰਦੇ। ਲੋਕ ਰਾਜਾਪਨ ਨਾਲ ਨਫਰਤ ਕਰਦੇ ਹਨ। ਇਨ੍ਹਾਂ ਰਾਜਿਆਂ ਨੂੰ ਕਿਸ ਨੇ ਅਪਣਾਇਆ ? ਕਿਸ ਪਾਰਟੀ ਨੇ ਉਨ੍ਹਾਂ ਨੂੰ ਟਿਕਟ ਦਿੱਤਾ ? ਚੇਅਰਮੈਨ ਸਾਹਿਬ, ਸਾਨੂੰ ਇਸ ਉਤੇ ਦਿਆਨਤਦਾਰੀ ਨਾਲ ਵਿਚਾਰ ਕਰਨੀ ਚਾਹੀਦੀ ਹੈ। ਅੰਮ੍ਰਿਤਸਰ ਵਿਚ ਵੀ ਭਾਵੇਂ ਰਾਜੇ ਨਹੀਂ ਸਨ ਪਰ ਉਥੇ ਰਾਜਿਆਂ ਵਰਗੇ ਅਤੇ ਰਾਜਿਆਂ ਨਾਲੋਂ ਤਕੜੇ ਸਰਦਾਰ ਸਨ। ਚੇਅਰਮੈਨ ਸਾਹਿਬ, ਮੇਰੇ ਸਾਹਮਣੇ ਦੀ ਗੱਲ ਹੈ ਅੰਮ੍ਰਿਤਸਰ ਵਿਚ ਇਕ ਮੀਟਿੰਗ ਹੋਈ। ਉਥੇ ਸਾਡੇ ਸਵਰਗੀਆ ਪ੍ਰਾਈਮ ਮਨਿਸਟਰ ਗਏ। ਉਨ੍ਹਾਂ ਨੂੰ ਪਾਰਟੀ ਦੇ ਖਰਚੇ ਵਾਸਤੇ 1 ਲੱਖ ਰੁਪਏ ਦੀ ਥੈਲੀ ਦਿਤੀ ਗਈ। (ਵਿਘਨ) ਫਿਰ ਉਸ ਨੂੰ ਪਾਰਲੀਮੈਂਟ ਦਾ ਟਿਕਟ ਮਿਲਿਆ। ਪਾਰਲੀਮੈਂਟ ਦੀ ਸੀਟ ਜਿੱਤਣ ਤੋਂ ਬਾਅਦ ਉਸ ਨੂੰ ਡਿਪਟੀ ਮਨਿਸਟਰ ਸੈਂਟਰ ਦਾ ਬਣਾਇਆ ਗਿਆ। ਉਸ ਨੂੰ ਡਿਫੈਂਸ ਦਾ ਮਹਿਕਮਾ ਦਿਤਾ ਗਿਆ।

**ਸਰਦਾਰ ਬੇਅੰਤ ਸਿੰਘ**: ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਇਹ ਬੈਠ ਕੇ ਫੈਸਲਾ ਕਰਨ ਵਾਸਤੇ ਤਿਆਰ ਹਨ ਕਿ ਕਿਹੜੀ ਪਾਰਟੀ ਵਿਚ ਰਾਜੇ ਹਨ ? ਮਹਾਰਾਣੀ ਮਹਿੰਦਰ ਕੌਰ ਨੂੰ ਟਿਕਟ ਦੇ ਕੇ ਉਸ ਨੂੰ ਇਨ੍ਹਾਂ ਨੇ ਪਾਰਲੀਮੈਂਟ ਵਿਚ ਭੇਜਿਆ ਹੈ। ਰਾਜੇ ਇਨ੍ਹਾਂ ਵਿਚ ਬੈਠੇ ਹਨ। (ਵਿਘਨ)

**ਸ੍ਰੀ ਸਭਾਪਤੀ**: ਸੇਖਵਾਂ ਜੀ, ਤੁਸੀਂ ਕਿੰਨਾ ਸਮਾਂ ਹੋਰ ਲਵੋਗੇ ? ਹੋਰ ਮੈਂਬਰਾਂ ਨੇ ਵੀ ਬੋਲਣਾ ਹੈ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ**: ਮੈਨੂੰ ਜ਼ਿਆਦਾ ਟਾਈਮ ਮਿਲਣਾ ਚਾਹੀਦਾ ਹੈ। ਮੈਂ ਠੀਕ ਬੋਲ ਰਿਹਾ ਹਾਂ।

**ਸ਼੍ਰੀ ਸਭਾਪਤੀ**: ਮੈਂ ਕਿਹਾ ਹੈ ਕਿ ਹੋਰ ਬਹੁਤ ਸਾਰੇ ਮੈਂਬਰਾਂ ਨੇ ਬੋਲਣਾ ਹੈ, ਤੁਸੀਂ ਕਿੰਨਾ ਸਮਾਂ ਲਵੋਗੇ? ਤੁਸੀਂ 10 ਮਿੰਟ ਬੋਲ ਚੁੱਕੇ ਹੋ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ**: ਮੈਂ 10 ਮਿੰਟ ਹੋਰ ਲਵਾਂਗਾ।

**ਸ਼੍ਰੀ ਸਭਾਪਤੀ**: ਤੁਸੀਂ ਪੰਜ ਮਿੰਟਾਂ ਵਿਚ ਵਾਈਂਡ ਅਪ ਕਰੋ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਚੇਅਰਮੈਨ ਸਾਹਿਬ, ਇਹ ਗੱਲਾਂ ਸਾਹਮਣੇ ਆਉਣੀਆਂ ਚਾਹੀਦੀਆਂ ਹਨ ਕਿ ਕਿਸ ਕੋਲੋਂ 1 ਲੱਖ ਰੁਪਿਆ ਲੈ ਕੇ ਉਸ ਨੂੰ ਟਿਕਟ ਦਿੱਤੀ ਗਈ। ਇਹ ਰਵਾਇਤ ਕਿਸੇ ਵੀ ਮੁਲਕ ਲਈ ਚੰਗੀ ਨਹੀਂ ਲੱਗਦੀ। ਐਸੀਆਂ ਰਵਾਇਤਾਂ ਨਾਲ ਸਰਮਾਇਦਾਰਾਂ ਦੀ ਪਾਲਣਾ ਹੁੰਦੀ ਹੈ। ਸਾਡਾ ਦੇਸ਼ ਡੈਮੋਕਰੇਟਿਕ ਦੇਸ਼ ਹੈ ਔਰ ਪਿਛਲੇ ਸਮੇਂ ਵਿੱਚ ਜੋ ਫੈਸਲਾ ਦੇਸ਼ ਦੇ ਵੋਟਰਾਂ ਨੇ ਕੀਤਾ ਹੈ ਇਸ ਨੇ ਸਾਰੀ ਦੁਨੀਆਂ ਦੇ ਲੋਕਾਂ ਨੂੰ ਸਾਬਤ ਕਰ ਦਿੱਤਾ ਹੈ ਕਿ ਭਾਰਤ ਦੇਸ਼ ਸਹੀ ਮਾਹਨਿਆਂ ਵਿਚ ਡੈਮੋਕਰੇਟਿਕ ਦੇਸ਼ ਹੈ ਅਤੇ ਲੋਕ ਆਪਣੀ ਰਾਏ ਨਾਲ ਕਿਸ ਤਰ੍ਹਾਂ ਤਬਦੀਲੀ ਲਿਆ ਸਕਦੇ ਹਨ। ਕਿਸ ਤਰ੍ਹਾਂ ਦੇਸ਼ ਅੰਦਰ ਬਿਨਾਂ ਗੋਲੀ ਚਲਾਏ, ਲਾਠੀ ਚਲਾਏ ਅਤੇ ਗਲਤ ਸ਼ਕਤੀ ਵਰਤਣ ਤੋਂ ਬਗੈਰ ਇਨਕਲਾਬ ਲਿਆਂਦਾ ਜਾ ਸਕਦਾ ਹੈ। ਇਹ ਚੀਜ਼ ਭਾਰਤ ਦੇਸ਼ ਦੇ ਵੋਟਰਾਂ ਨੇ ਸਾਬਤ ਕਰ ਦਿੱਤੀ ਹੈ। ਇਕ ਸੁਹਣੇ ਦੇਸ਼ ਅੰਦਰ ਜਿਹੜੇ ਲੋਕ ਪੁਲਿਟੀਕਲ ਤੌਰ ਤੇ ਅਗਲੀ ਲਾਈਨ ਵਿਚ ਖੜੇ ਹਨ ਉਨ੍ਹਾਂ ਨੂੰ ਉਹ ਹੀ ਫੈਸਲਾ ਕਰਨਾ ਚਾਹੀਦਾ ਹੈ ਜੋ ਭਾਵਨਾਵਾਂ ਮੇਰੇ ਦੇਸ਼ ਦੇ ਵੋਟਰਾਂ ਦੀਆਂ ਹਨ। ਸਾਡੇ ਦੇਸ਼ ਦੇ ਲੋਕਾਂ ਨੇ ਨਵੀਂ ਸ਼ਕਤੀ ਦੇ ਚਿਹਰੇ ਦੁਨੀਆਂ ਦੇ ਸਾਹਮਣੇ ਖੜੇ ਕਰ ਦਿੱਤੇ ਹਨ ਕਿ ਉਨ੍ਹਾਂ ਦੇ ਹੱਥ ਵਿਚ ਅਸੀਂ ਦੇਸ਼ ਦੀ ਵਾਗ ਡੋਰ ਦਿਤੀ ਹੈ। ਅੱਜ ਉਨ੍ਹਾਂ ਲੋਕਾਂ ਦੀ ਜ਼ਿਮੇਵਾਰੀ ਜ਼ਿਆਦਾ ਹੈ ਜਿਨ੍ਹਾਂ ਕੋਲ ਸ਼ਕਤੀ ਹੈ। ਉਨ੍ਹਾਂ ਲੋਕਾਂ ਨੂੰ ਇਨ੍ਹਾਂ ਗੱਲਾਂ ਦਾ ਖਿਆਲ ਰੱਖਣਾ ਚਾਹੀਦਾ ਹੈ। ਜੇ ਪਿਛੇ ਇਨ੍ਹਾਂ ਗਲਾਂ ਵਲ ਖਿਆਲ ਨਹੀਂ ਰੱਖਿਆ ਗਿਆ ਤਾਂ ਦੇਸ਼ ਨੂੰ ਨੁਕਸਾਨ ਹੋਇਆ ਹੈ। ਅੱਜ ਜੋ ਵਾਤਾਵਰਣ ਦੇਸ਼ ਦੇ ਅੰਦਰ ਪੈਦਾ ਹੋਇਆ ਹੈ ਉਸ ਦੇ ਨਾਲ ਸਾਡੇ ਸਾਹਮਣੇ ਪ੍ਰਾਬਲਮ ਨਵੀਂ ਕਿਸਮ ਦੀ ਆਈ ਹੈ। ਮੈਂ ਕਲ ਸਰਦਾਰ ਪੂਰਨ ਸਿੰਘ ਦੇ ਸੰਸਕਾਰ ਤੇ ਜਦੋਂ ਗਿਆ ਤਾਂ ਰਸਤੇ ਵਿਚ ਮੈਂ 4 ਨਵੇਂ ਗੁਦਾਮ ਦੇਖੇ। ਮੈਂ ਉਥੇ ਜਾ ਕੇ ਪੁਛਿਆ ਕਿ ਇਹ ਜਿਹੜੇ ਨਵੇਂ ਗੁਦਾਮ ਹਨ ਇਨ੍ਹਾਂ ਵਿਚ ਹੁਣ ਕਣਕ ਲਗੇਗੀ ਜਾਂ ਨਹੀਂ ਤਾਂ ਮੈਨੂੰ ਅਗੋਂ ਉੱਤਰ ਆਇਆ ਕਿ ਇਹ ਸਾਰੇ ਦੇ ਸਾਰੇ ਗੁਦਾਮ ਚੌਲਾਂ ਨਾਲ ਭਰੇ ਪਏ ਹਨ ਅਤੇ ਕਣਕ ਰੱਖਣ ਵਾਸਤੇ ਤਾਂ ਇਸ ਦੇ ਵਿਚ ਥਾਂ ਹੀ ਨਹੀਂ ਹੈ। ਚੇਅਰਮੈਨ ਸਾਹਿਬ, ਇਕ ਗਲ ਸਾਨੂੰ ਇਮਾਨ-ਦਾਰੀ ਨਾਲ ਸੋਚਣੀ ਚਾਹੀਦੀ ਹੈ ਅਤੇ ਇਮਾਨਦਾਰੀ ਨਾਲ ਸਾਨੂੰ ਫੈਸਲਾ ਕਰਨਾ ਚਾਹੀਦਾ ਹੈ ਕਿ ਇਹ ਗੱਲ ਠੀਕ ਹੈ ਜਾਂ ਨਹੀਂ ਕਿ ਅੱਜ ਜੋ ਪੈਦਾਵਾਰ ਇਤਨੀ ਵੱਧੀ ਹੈ ਉਸ ਨੇ ਸਾਡੇ ਦੇਸ਼ ਨੂੰ ਭੁੱਖ ਤੋਂ ਬਾਹਰ ਕੱਢ ਲਿਆ ਹੈ। ਜੇ ਕੋਈ ਚੰਗੀ ਗੱਲ ਹੋਵੇ ਤਾਂ ਉਸ ਦੀ ਕਿਸੇ ਨੂੰ ਮੁਖਾਲਫਤ ਨਹੀਂ ਕਰਨੀ ਚਾਹੀਦੀ ਸਗੋਂ ਉਸ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ। ਇਹ ਇਕ ਦੇਸ਼ ਹੈ, ਇਹ ਇਕ ਮੁਲਕ ਹੈ ਅਤੇ ਇਥੋਂ ਲੋਕਾਂ ਦੀ ਇਕ ਪਾਲਿਸੀ ਹੈ। ਜੇ ਦੇਸ਼ ਦੇ ਵਿਚ ਪੈਦਾਵਾਰ ਵੱਧ ਰਹੀ ਹੈ ਤਾਂ ਬੜੀ ਚੰਗੀ ਗੱਲ ਹੋ ਰਹੀ ਹੈ। ਸਾਨੂੰ ਅਪਣਤ ਛੱਡ ਕੇ, ਸਾਨੂੰ ਖਾਨਦਾਨੀ ਅਪਣਤ ਛੱਡ ਕੇ, ਦੇਸ਼ ਦੀ ਅਪਣਤ ਛੱਡ ਕੇ, ਸੂਬੇ ਦੀ ਅਪਣਤ ਛੱਡ ਕੇ ਇਮਾਨਦਾਰੀ ਦੇ ਨਾਲ ਸੋਚਣਾ ਤੇ ਵਿਚਾਰ ਕਰਨਾ ਚਾਹੀਦਾ ਹੈ ਕਿ ਦੇਸ਼ ਦਾ ਭਲਾ ਕਿਸ ਵਿਚ ਹੈ। ਪਿਛਲੇ ਅਰਸੇ ਦੇ ਅੰਦਰ

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਅਸੀਂ ਕਿੰਨੇ ਰਾਜੇ ਖ਼ਤਮ ਕੀਤੇ ਹਨ ਔਰ ਕਿੰਨੇ-ਰਾਜਿਆਂ ਨੂੰ ਅਸੀਂ ਭੱਤੇ ਦਿੱਤੇ ਹਨ ? ਇਹ ਵੀ ਦੇਖਣਾ ਚਾਹੀਦਾ ਹੈ ਕਿ ਸਾਡੇ ਕੋਲੋਂ ਕੋਈ ਕੰਮਜ਼ੋਰ ਪਾਲਿਸੀ ਤਾਂ ਨਹੀਂ ਬਣ ਗਈ। 30 ਸਾਲਾਂ ਵਿਚ ਹੋਰ ਨਵੇਂ ਰਾਜੇ ਪੈਦਾ ਹੋ ਗਏ ਹਨ ਜਿਹੜੇ ਕਿ ਪੁਰਾਣੇ ਰਾਜਿਆਂ ਨਾਲੋਂ ਤਗੜੇ ਹਨ। ਜਿਹੜੇ ਨਵੇਂ ਰਾਜੇ ਬਣੇ ਹਨ ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਇਥੇ ਇਹ ਹਾਲਤ ਹੋ ਗਈ ਸੀ ਕਿ ਦੇਸ਼ ਦਾ ਇਕ ਇਕ ਆਦਮੀ ਰਾਜਾ ਬਣਨਾ ਚਹੁੰਦਾ ਸੀ, ਇਸ ਦੇਸ਼ ਦਾ ਇਕ ਇਕ ਆਦਮੀ ਡਿਕਟੇਟਰ ਬਣ ਕੇ ਸਾਰੇ ਦੇਸ਼ ਨੂੰ ਚਲਾਉਣਾ ਚਾਹੁੰਦਾ ਸੀ। ਪਰ ਭਾਰਤ ਦੇਸ਼ ਦਾ ਵੋਟਰ ਸਿਆਣਾ ਹੈ, ਸਮਝਦਾਰ ਹੈ। ਉਸ ਨੇ ਆਪਣੀ ਸੂਝ ਨਾਲ ਉਨ੍ਹਾਂ ਨੂੰ ਪਾਸੇ ਕੱਢ ਕੇ ਰੱਖ ਦਿੱਤਾ ਅਤੇ ਜਿਹੜੀ ਗੱਡੀ ਗਲਤ ਪਾਸੇ ਨੂੰ ਚਲ ਪਈ ਸੀ ਉਸ ਨੂੰ ਠੀਕ ਲਾਈਨ ਤੇ ਚਲਾ ਕੇ ਦੇਸ਼ ਨੂੰ ਬਚਾ ਲਿਆ ਹੈ। (ਵਿਘਨ) ਚੇਅਰਮੈਨ ਸਾਹਿਬ, ਰਾਜਿਆਂ ਮਹਾਰਾਜਿਆਂ ਨੇ ਗਲਤ ਰਵਾਇਤਾਂ ਧਰਮ ਦੇ ਖਿਲਾਫ ਪੈਦਾ ਕੀਤੀਆਂ ਸਨ। ਉਨ੍ਹਾਂ ਨੇ ਕਿਹਾ ਕਿ ਇਹ ਧਰਮ ਨਿਰਪੱਖ ਦੇਸ਼ ਹੈ। ਚੇਅਰਮੈਨ ਸਾਹਿਬ, ਇਹ ਧਰਮ ਨਿਰਪਖਸ਼ ਦੇਸ਼ ਨਹੀਂ ਹੈ। ਇਹ ਧਾਰਮਿਕ ਲੋਕਾਂ ਦਾ ਹੈ। ਕਿਤਾਬ ਦਾ ਇਕ ਇਕ ਵਰਕਾ ਫਰੋਲੀਏ ਤਾਂ ਧਰਮ ਨਿਕਲਦਾ ਹੈ। ਇਥੇ ਗੁਰੂ, ਪੀਰ, ਪੈਗੰਬਰ, ਰਿਸ਼ੀ, ਮੁੰਨੀ, ਅਵਤਾਰ ਅਤੇ ਭਗਤ ਪੈਦਾ ਹੋਏ। ਉਨ੍ਹਾਂ ਦੀਆਂ ਨਿਸ਼ਾਨੀਆਂ ਭਾਰਤ ਦੇਸ਼ ਦੀ ਧਰਤੀ ਤੇ ਮਿਲਦੀਆਂ ਹਨ। ਮਜ਼ਹਬ ਵੱਖ ਵੱਖ ਹੋ ਸਕਦੇ ਹਨ ਪਰ ਧਰਮ ਸਾਰੇ ਸੰਸਾਰ ਦਾ ਇਕੋ ਹੈ। ਧਰਮ ਦੀ ਲਿਸਟ ਇਕੋ ਹੀ ਹੈ, ਧਰਮ ਦੀ ਲੜੀ ਇਕੋ ਹੀ ਹੈ। ਜਿਹੜੇ ਮਜ਼ਹਬ ਹਨ ਉਹ ਵੱਖਰੇ ਵੱਖਰੇ ਹੋ ਸਕਦੇ ਹਨ ਪਰ ਧਰਮ ਨਾਲ ਕਿਸੇ ਦਾ ਕੋਈ ਮੱਤ ਭੇਦ ਨਹੀਂ ਹੈ। ਇਹ ਕਹਿ ਕੇ ਕਿ ਇਹ ਧਰਮ ਨਿਰਪੱਖ ਦੇਸ਼ ਹੈ ਇਸ ਦੇ ਨਾਲ ਧਰਮ ਕਮਜ਼ੋਰ ਹੋਇਆ ਹੈ ਅਤੇ ਦੂਜੀਆਂ ਸ਼ਕਤੀਆਂ ਉਪਰ ਨੂੰ ਆਈਆਂ ਹਨ। ਉਨ੍ਹਾਂ ਲੋਕਾਂ ਦੇ ਉੱਪਰ ਆਉਣ ਨਾਲ ਜਿਹੜੀਆਂ ਰਾਜਿਆਂ ਦੀਆਂ ਰਵਾਇਤਾਂ ਸਨ ਉਹ ਕਾਇਮ ਰਹੀਆਂ। ਕਲੱਬ ਘਰ ਬਣਾਏ ਗਏ ਔਰ ਉਨ੍ਹਾਂ ਕਲੱਬਾਂ ਵਿਚ ਸਾਡੀਆਂ ਧੀਆਂ ਭੈਣਾਂ ਦੇ ਪੈਰਾਂ ਵਿਚ ਘੁੰਗਰੂ ਬੰਨ੍ਹਾਂ ਕੇ ਉਨ੍ਹਾਂ ਨੂੰ ਨੱਚਣਾ ਸਿਖਾਇਆ ਗਿਆ। ਇਕ ਇਸ ਤਰ੍ਹਾਂ ਦਾ ਸਿਸਟਮ ਕਾਇਮ ਕੀਤਾ ਗਿਆ ......

**ਸ੍ਰੀ ਸਭਾਪਤੀ** : ਸੇਖਵਾਂ ਸਾਹਿਬ, ਵਾਈਂਡ ਅੱਪ ਕਰ ਦਿਓ. ਹੁਣ ਬਹੁਤ ਸਮਾਂ ਹੋ ਗਿਆ ਹੈ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਚੇਅਰਮੈਨ ਸਾਹਿਬ, ਗਲ ਬੜੀ ਸਵਾਦ ਦੀ ਆ ਰਹੀ ਸੀ ਪਰ ਜਿਸ ਤਰ੍ਹਾਂ ਤੁਹਾਡਾ ਹੁਕਮ ਹੈ, ਅਸੀਂ ਉਹੀ ਮੰਨਣਾ ਹੈ। ਮੈਂ ਸਾਰਿਆਂ ਨੂੰ ਕਹਿੰਦਾ ਹਾਂ ਕਿ ਸਾਨੂੰ ਆਪਣੀ ਮਾਨ ਮਰਿਆਦਾ ਨੂੰ ਕਾਇਮ ਰੱਖਣਾ ਚਾਹੀਦਾ ਹੈ। ਮੈਂ ਆਪਣੀ ਗੱਲ ਸਮਾਪਤ ਕਰਦਿਆਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹੀ ਮੈਂਬਰ ਇਥੇ ਪੁਆਇੰਟ ਆਫ ਆਰਡਰ ਕਰਨ ਜਿਨ੍ਹਾਂ ਨੂੰ ਤੁਸੀਂ ਇਜਾਜ਼ਤ ਦਿਓ। ਸਿਰਫ ਉਹੀ ਮੈਂਬਰ ਬੋਲਣ। ਪਰ ਇਥੇ ਮੈਂਬਰ ਆਪਣੇ ਆਪ ਉਠ ਕੇ ਬੋਲਣ ਲਗ ਪੈਂਦੇ ਹਨ। (ਵਿਘਨ) ** ** **

**Mr. Chairman** : This has nothing to do with the resolution. Whatever the hon. Member is saying, should not be recorded.

(ਡਾਕਟਰ ਦੇਵ ਰਾਜ ਨਸਰਾਲਾ ਦਾ ਮਾਈਕ ਖ਼ਰਾਬ ਹੋਣ ਕਾਰਨ ਸ੍ਰੀ ਸਭਾਪਤੀ ਨੇ ਉਨ੍ਹਾਂ ਨੂੰ ਦੂਸਰੀ ਸੀਟ ਤੋਂ ਬੋਲਣ ਦੀ ਇਜਾਜ਼ਤ ਦਿੱਤੀ)

**ਡਾਕਟਰ ਦੇਵ ਰਾਜ ਨਸਰਾਲਾ** (ਸ਼ਾਮ ਚੁਰਾਸੀ, ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਪਾਂਧੀ ਸਾਹਿਬ ਦੇ ਮਤੇ ਦੀ ਪੂਰੀ ਪੂਰੀ ਸਪੋਰਟ ਕਰਦਾ ਹਾਂ ਪਰ ਮੈਨੂੰ ਇਸ ਗਲ ਦਾ ਅੱਜ

**Not recorded as ordered by the Chair.

ਦੁੱਖ ਹੈ ਕਿ ਅਜੇ ਵੀ ਇਨ੍ਹਾਂ ਰਾਜਿਆਂ ਮਹਾਰਾਜਿਆਂ ਦੇ ਨਾਮ ਤੇ ਟਰੱਸਟ ਚਲਦੇ ਹਨ। ਇਹ ਰਾਜੇ ਹਰ ਵਕਤ ਲੋਕਾਂ ਦੇ ਵਿਰੋਧੀ ਹੀ ਰਹੇ ਹਨ। ਜਿਸ ਵਕਤ ਵੀ ਕੋਈ ਲਹਿਰ ਲੋਕਾਂ ਦੇ ਹੱਕ ਲਈ ਚਲੀ ਜਾਂ ਆਜ਼ਾਦੀ ਲਈ ਚਲੀ ਇਨ੍ਹਾਂ ਨੇ ਅੰਗਰੇਜ਼ਾਂ ਨਾਲ ਰਲ ਕੇ ਉਨ੍ਹਾਂ ਦੀ ਵਿਰੋਧਤਾ ਕੀਤੀ। ਅਤੇ ਆਪਣੀ ਰਜਵਾੜਾਸ਼ਾਹੀ ਨੂੰ ਕਾਇਮ ਰੱਖਣ ਦੀ ਖ਼ਾਤਰ ਇਨ੍ਹਾਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ। 1857 ਦੀ ਗ਼ਦਰ ਲਹਿਰ ਵਿਚ, ਬੱਬਰ ਅਕਾਲੀ ਲਹਿਰ ਵਿਚ ਅਤੇ ਰਿਆਸਤੀ ਪਰਜਾ ਮੰਡਲ ਲਹਿਰ ਵਿੱਚ ਇਨ੍ਹਾਂ ਨੇ ਲੋਕਾਂ ਦੇ ਘੋਲ ਦੇ ਖਿਲਾਫ਼ ਅੰਗਰੇਜ਼ਾਂ ਦਾ ਸਾਥ ਦਿੱਤਾ ਅਤੇ ਦੇਸ਼ ਭਗਤਾਂ ਉਤੇ ਤਰ੍ਹਾਂ ਤਰ੍ਹਾਂ ਦੇ ਜ਼ੁਲਮ ਕੀਤੇ। ਜਿਵੇਂ ਕਿ ਸੇਵਾ ਸਿੰਘ ਠੀਕਰੀਵਾਲਾ ਤੇ ਜ਼ੁਲਮ ਕੀਤੇ ਗਏ। ਸੇਵਾ ਸਿੰਘ ਠੀਕਰੀਵਾਲਾ ਤੇ ਗੜਵੀ ਦੀ ਚੋਰੀ ਦਾ ਝੂਠਾ ਕੇਸ ਬਣਾ ਕੇ ਉਨ੍ਹਾਂ ਨੂੰ 9 ਮਹੀਨੇ ਜੇਲ੍ਹ ਵਿਚ ਭੁਖਾ ਰਖਿਆ ਅਤੇ ਜੇਲ੍ਹ ਵਿਚ ਹੀ ਉਨ੍ਹਾਂ ਦੀ ਮੌਤ ਹੋ ਗਈ। ਇਸੇ ਤਰ੍ਹਾਂ ਪਰਜਾ ਮੰਡਲ ਲਹਿਰ, ਬੱਬਰ ਅਕਾਲੀ ਲਹਿਰ ਅਤੇ ਗੁਰਦੁਆਰਾ ਲਹਿਰ ਦੇ ਮੋਢੀ ਸਰਦਾਰ ਰਾਮ ਸਿੰਘ ਯੂਸਫ਼ ਹਰਨਾਮ ਸਿੰਘ ਚਮਕ, ਜੱਥੇਦਾਰ ਹਰਦਿੱਤ ਸਿੰਘ ਭੱਠਲ, ਪ੍ਰਤਾਪ ਸਿੰਘ ਧਨੌਲਾ, ਸਾਹਿਬ ਸਿੰਘ ਸਲਾਨਾ, ਬਾਬਾ ਸੁੰਦਰ ਸਿੰਘ (ਬਨੂੜ) ਅਤੇ ਹੀਰਾ ਸਿੰਘ ਭੱਠਲ ਨੂੰ ਜੇਲ੍ਹਾਂ ਵਿਚ ਰਖਿਆ ਗਿਆ। ਹਾਲੇ ਵੀ ਕਪੂਰਥਲਾ, ਪਟਿਆਲਾ, ਸੰਗਰੂਰ, ਨਾਭਾ, ਫਰੀਦਕੋਟ, ਮਾਲੇਰਕੋਟਲਾ ਰਿਆਸਤਾਂ ਵਿੱਚ ਉਨ੍ਹਾਂ ਰਾਜਿਆਂ ਦੇ ਨਾਮ ਤੇ ਟਰੱਸਟ, ਕਾਲਜ, ਹਸਪਤਾਲ ਵਗੈਰਾ ਚਲ ਰਹੇ ਹਨ। ਔਰ ਉਨ੍ਹਾਂ ਰਾਜਿਆਂ ਦੇ ਨਾਮ ਵੱਡੀਆਂ ਵੱਡੀਆਂ ਜਾਇਦਾਦਾਂ ਹਨ ਜਿਨ੍ਹਾਂ ਤੇ ਕੋਈ ਜਾਇਦਾਦੀ ਟੈਕਸ ਨਹੀਂ ਹਨ ਅਤੇ ਇਸ ਨਾਲ ਸਰਕਾਰ ਨੂੰ ਬਹੁਤ ਘਾਟਾ ਪੈ ਰਿਹਾ ਹੈ। ਚੇਅਰਮੈਨ ਸਾਹਿਬ, ਮੇਰੀ ਰਾਇ ਇਹ ਹੈ ਕਿ ਉਨ੍ਹਾਂ ਦੀਆਂ ਸਾਰੀਆਂ ਜਾਇਦਾਦਾਂ ਤੇ ਮੁੱਢ ਤੋਂ ਟੈਕਸ ਲਾਇਆ ਜਾਵੇ ਅਤੇ ਉਨ੍ਹਾਂ ਦੀਆਂ ਜਾਇਦਾਦਾਂ ਨੂੰ ਹੁਣ ਜ਼ਬਤ ਕੀਤਾ ਜਾਵੇ ਔਰ ਜੋ ਉਨ੍ਹਾਂ ਦੇ ਨਾਮ ਤੇ ਟਰੱਸਟੀ ਦੇ ਫੱਟੇ ਲਗੇ ਹੋਏ ਹਨ ਉਨ੍ਹਾਂ ਨੂੰ ਉਤਾਰ ਕੇ ਦੇਸ਼ ਭਗਤਾਂ ਦੇ ਫੱਟੇ ਉਥੇ ਲਾਏ ਜਾਣ ਜਿਨ੍ਹਾਂ ਨੇ ਦੇਸ਼ ਦੀ ਖਾਤਰ ਸਭ ਕੁਝ ਕੁਰਬਾਨ ਕੀਤਾ।

ਚੇਅਰਮੈਨ ਸਾਹਿਬ, ਮਹਾਰਾਜਾ ਜੀਂਦ ਦਾ ਮਹਿਲ ਸੜਕ ਤੇ ਸੀ। ਜਦੋਂ ਉਸ ਵੇਲੇ ਕੋਈ ਗੱਡਾ ਜਾਂ ਊਠ ਉਧਰੋਂ ਦੀ ਲੰਘਦਾ ਸੀ ਤਾਂ ਉਨ੍ਹਾਂ ਊਠਾਂ, ਬੈਲਾਂ ਦੀਆਂ ਟਲੀਆਂ ਉਤਾਰ ਦਿੱਤੀਆਂ ਜਾਂਦੀਆਂ ਸਨ ਤਾਕਿ ਰਾਜੇ ਨੂੰ ਕੋਈ ਬੇਆਰਾਮੀ ਨਾ ਹੋਵੇ। ਚੇਅਰਮੈਨ ਸਾਹਿਬ, ਇਹ ਬੜੇ ਦੁੱਖ ਦੀ ਗੱਲ ਹੈ ਕਿ ਮਾਲੇਰਕੋਟਲਾ ਦੇ ਨਵਾਬ ਦੀ ਕੋਠੀ ਤੇ ਅਜੇ ਵੀ ਝੰਡਾ ਝੁੱਲ ਰਿਹਾ ਹੈ ਤੇ ਉਸ ਦੀ ਕਾਰ ਤੇ ਵੀ ਝੰਡਾ ਝੁੱਲ ਰਿਹਾ ਹੈ, ਉਸ ਨੂੰ ਖ਼ਤਮ ਕੀਤਾ ਜਾਵੇ। ਚੇਅਰਮੈਨ ਸਾਹਿਬ, ਮੈਂ ਮਹਾਰਾਜਾ ਕਪੂਰਥਲਾ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਕਿ 1857 ਦੇ ਗ਼ਦਰ ਦੇ ਵਕਤ ਹਿੰਦੁਸਤਾਨ ਦੀ ਆਜ਼ਾਦੀ ਦੀ ਤਹਿਰੀਕ ਦੇ ਖਿਲਾਫ਼ ਉਨ੍ਹਾਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ। ਇਸ ਤੋਂ ਅੱਗੇ ਮੈਂ ਅਰਜ਼ ਕਰਦਾ ਹਾਂ ਕਿ ਅਵੱਧ (ਯੂ.ਪੀ.) ਵਿਚ ਮਹਾਰਾਜਾ ਰਣਧੀਰ ਸਿੰਘ ਔਰ ਬਿਕਰਮ ਸਿੰਘ ਨੂੰ ਇਸ ਮਦਦ ਦੇ ਇਵਜ਼ ਵਿਚ ਜਗੀਰਾਂ ਦਿੱਤੀਆਂ ਗਈਆਂ। ਜਿਹੜੀਆਂ ਕਿਸਾਨਾਂ ਦੀਆਂ , ਗਰੀਬਾਂ ਦੀਆਂ ਜ਼ਮੀਨਾਂ ਸਨ ਉਹ ਉਨ੍ਹਾਂ ਕੋਲੋਂ ਖੋਹ ਕੇ ਜਿਹੜੇ ਗਦਰ ਵਿਚ ਅੰਗਰੇਜ਼ਾਂ ਨਾਲ ਸ਼ਾਮਲ ਹੋਏ ਸਨ, ਉਨ੍ਹਾਂ ਨੂੰ ਦਿੱਤੀਆਂ ਗਈਆਂ ਸਨ। ਜੋ ਲੋਕ ਅੰਗਰੇਜ਼ਾਂ ਦੇ ਹੱਕ ਵਿੱਚ ਸਨ ਉਨ੍ਹਾਂ ਦੇ ਨਾਂ ਤੇ ਅੱਜ ਵੀ ਰਣਧੀਰ ਕਾਲਜ, ਕਪੂਰਥਲਾ, ਰਣਧੀਰ ਹਸਪਤਾਲ ਚਲ ਰਹੇ ਹਨ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੇ ਨਾਵਾਂ ਤੇ ਚਲ ਰਹੇ ਅਦਾਰੇ ਉਨ੍ਹਾਂ ਦੇ ਨਾਵਾਂ ਦੀ ਥਾਂ ਦੇਸ਼ ਭਗਤਾਂ ਦੇ ਨਾਂਵਾਂ ਤੇ ਹੋਣੇ ਚਾਹੀਦੇ ਹਨ। ਅੰਗਰੇਜ਼ਾਂ ਦੀ ਤਰਫੋਂ ਮਹਾਰਾਜਾ ਰਣਧੀਰ ਸਿੰਘ ਨੂੰ 11 ਤੋਪਾਂ ਦੀ ਸਲਾਮੀ ਦਿੱਤੀ ਜਾਂਦੀ ਸੀ,

[ਡਾਕਟਰ ਦੇਵ ਰਾਜ ਨਸਰਾਲਾ]

ਕਿਉਂਕਿ ਉਹ ਅੰਗਰੇਜ਼ਾਂ ਦਾ ਟਾਊਟ ਸੀ। ਮਹਾਰਾਜਾ ਜਗਜੀਤ ਸਿੰਘ ਹਰ ਸਾਲ ਵਲਾਇਤ ਜਾਂਦੇ ਸਨ ਅਤੇ ਉਥੋਂ ਇਕ ਮੇਮ ਲੈ ਕੇ ਆਉਂਦੇ ਸਨ। ਮੈਂ ਕਹਿੰਦਾ ਹਾਂ ਕਿ ਇਹੋ ਜਿਹੇ ਰਾਜਿਆਂ ਦੀਆਂ ਸਾਰੀਆਂ ਚੀਜ਼ਾਂ ਜ਼ਬਤ ਕਰਨੀਆਂ ਚਾਹੀਦੀਆਂ ਹਨ। ਮਹਾਰਾਜਾ ਪਟਿਆਲਾ, ਸਰਦਾਰ ਭੁਪਿੰਦਰ ਸਿੰਘ ਦੀਆਂ 360 ਰਾਣੀਆਂ ਸਨ। ਉਸ ਨੇ ਅਯਾਸ਼ੀ ਦੇ ਅੱਡੇ ਬਣਾਏ ਹੋਏ ਸਨ। ਹਫਤੇ ਵਿਚ ਇਕ ਦਿਨ ਰਾਜਾ, ਰਾਣੀਆਂ ਤੇ ਨੌਕਰ ਨੰਗੇ ਹੋ ਕੇ ਮੋਤੀ ਬਾਗ ਅਤੇ ਬਾਰਾਂ ਦਰੀ ਵਿਚ ਅਯਾਸ਼ੀ ਕਰਦੇ ਸਨ। ਮਹਾਰਾਜਾ ਨੇ ਸੇਵਾ ਸਿੰਘ ਠੀਕਰੀਵਾਲੇ ਔਰ ਭਗਵਾਨ ਸਿੰਘ ਲੌਂਗੋਵਾਲ ਜੇਲ੍ਹਾਂ ਵਿਚ ਬੰਦ ਕਰਕੇ ਮਰਵਾ ਦਿਤੇ ਕਿਉਂਕਿ ਉਹ ਲੋਕ ਅੰਗਰੇਜ਼ਾਂ ਦੀ ਮੁਖਾਲਫ਼ਤ ਕਰਦੇ ਸਨ। ਮਹਾਰਾਜਾ ਪਟਿਆਲਾ ਦੇ ਜਾਨਸ਼ੀਨ ਜਿਹੜੇ ਸਨ ਉਨ੍ਹਾਂ ਦੇ ਨਾਮ ਤੇ ਅੱਜ ਵੀ ਕਈ ਅਦਾਰੇ ਚਲ ਰਹੇ ਹਨ ਜਿਵੇਂ ਕਿ ਮਹਿੰਦਰਾ ਕਾਲਜ, ਰਾਜਿੰਦਰਾ ਹਸਪਤਾਲ, ਲੀਲਾ ਭਵਨ। ਇਹ ਅੱਜ ਵੀ ਮੌਜੂਦ ਹਨ। ਇਨ੍ਹਾਂ ਗਦਾਰਾਂ ਦੇ ਨਾਂ ਤੇ ਇਹ ਅਦਾਰੇ ਬਦਲ ਕੇ ਦੇਸ਼ ਭਗਤਾਂ ਦੇ ਨਾਂ ਤੇ ਰੱਖੇ ਜਾਣ।

ਹੁਣ ਮੈਂ ਮਹਾਰਾਜਾ ਫਰੀਦਕੋਟ ਦੀ ਗਲ ਕਰਦਾ ਹਾਂ। 1849 ਵਿਚ ਮਹਾਰਾਜਾ ਵਜ਼ੀਰ ਸਿੰਘ ਨੇ 21 ਸਾਲ ਦੀ ਉਮਰ ਵਿਚ ਰਾਜ ਭਾਗ ਸੰਭਾਲਿਆ। 1849 ਵਿਚ ਜਦੋਂ ਸਿੱਖਾਂ ਦੀ ਦੂਜੀ ਲੜਾਈ ਹੋਈ, ਇਸ ਮਹਾਰਾਜਾ ਨੇ ਅੰਗਰੇਜ਼ਾਂ ਦੀ ਮਦਦ ਕੀਤੀ ਅਤੇ 1857 ਵਿਚ ਵੀ ਅੰਗਰੇਜ਼ਾਂ ਦੇ ਖਿਲਾਫ਼ ਜਦੋਂ ਬਗਾਵਤ ਕੀਤੀ ਗਈ ਤਾਂ ਬਗਾਵਤ ਕਰਨ ਵਾਲਿਆਂ ਨੂੰ ਪਕੜ ਕੇ ਅੰਗਰੇਜ਼ਾਂ ਦੇ ਹਵਾਲੇ ਕੀਤਾ ਅਤੇ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਦੇ ਹੁਕਮ ਨਾਲ ਆਪਣੀ ਗਾਰਦ (ਫੌਜ) ਦਾ ਪਹਿਰਾ ਸਤਲੁਜ ਦੇ ਪੁੱਲ ਤੇ ਲਗਾ ਦਿੱਤਾ ਤਾਂ ਕਿ ਬਾਗੀਆਂ ਨੂੰ ਪਕੜ ਲਿਆ ਜਾਵੇ। ਇਸ ਮਹਾਰਾਜਾ ਨੇ ਆਪਣੀ ਫੌਜ ਅੰਗਰੇਜ਼ ਜਰਨੈਲ ਦੇ ਸਪੁਰਦ ਕਰ ਦਿੱਤੀ ਤਾਕਿ ਗਦਰ ਨੂੰ ਦਬਾਇਆ ਜਾ ਸਕੇ। ਔਰ ਉਸ ਨੇ ਖੁਦ ਇਕ ਘੋੜੇ ਔਰ ਦੋ ਬੰਦੂਕਾਂ ਦੀ ਮਦਦ ਨਾਲ ਇਕ ਬਾਗੀ ਸ਼ਾਮ ਦਾਸ ਤੇ ਹਮਲਾ ਕਰਕੇ ਉਸ ਦਾ ਸਾਰਾ ਗਾਉਂ ਬਰਬਾਦ ਕਰ ਦਿਤਾ ਔਰ ਅੰਗਰੇਜ਼ਾਂ ਨੇ ਉਸਨੂੰ 1857-58 ਦੀਆਂ ਸੇਵਾਵਾਂ ਦੇ ਇਵਜ਼ ਵਿੱਚ ਬਰਾੜ ਬੰਸ ਰਾਜਾ ਸਾਹਿਬ ਬਹਾਦਰ ਦਾ ਖ਼ਿਤਾਬ ਦਿਤਾ ਅਤੇ 11 ਤੋਪਾਂ ਦੀ ਸਲਾਮੀ ਦਾ ਖਿਤਾਬ ਦਿਤਾ ਗਿਆ ਔਰ 1862 ਵਿਚ ਇਸ ਨੂੰ ਸੁਪਰ ਮੁਤਬੰਨਾ ਬਣਾਉਣ ਦਾ ਅਖ਼ਤਿਆਰ ਦਿਤਾ ਗਿਆ। ਇਸ ਦੇ ਨਾਮ ਦੇ ਕਾਲਜ ਅਤੇ ਹਸਪਤਾਲ ਕਈ ਹੋਰ ਅਦਾਰੇ ਹਾਲੇ ਵੀ ਚਲ ਰਹੇ ਹਨ। ਇਹ ਯਾਦਗਾਰਾਂ ਵੀ ਦੇਸ਼ ਭਗਤਾਂ ਦੇ ਨਾਮ ਤੇ ਕਾਇਮ ਕੀਤੀਆਂ ਜਾਣ।

ਮੇਰੀ ਅਖੀਰ ਵਿਚ ਪੰਜਾਬ ਸਰਕਾਰ, ਅਕਾਲੀ ਜਨਤਾ ਪਾਰਟੀ ਦੀ ਸਰਕਾਰ ਅੱਗੇ ਇਹ ਅਪੀਲ ਹੈ ਕਿ ਜੋ ਵੀ ਪੰਜਾਬ ਦੇ ਮਹਾਰਾਜਿਆਂ ਨੇ ਦੇਸ਼ ਭਗਤਾਂ ਨਾਲ ਗਦਾਰੀ ਕੀਤੀ ਹੈ, ਉਨ੍ਹਾਂ ਦੀ ਜ਼ਾਤੀ ਜਾਇਦਾਦ ਹੁਣ ਜ਼ਬਤ ਕਰਕੇ ਦੇਸ਼ ਭਗਤਾਂ ਦੇ ਨਾਮ ਤੇ ਉਨ੍ਹਾਂ ਦੇ ਟਰੱਸਟ ਕਾਇਮ ਕੀਤੇ ਜਾਣ ਤਾਂਕਿ ਉਨ੍ਹਾਂ ਦੇਸ਼ ਭਗਤਾਂ ਦੀ ਆਤਮਾ ਨੂੰ ਸ਼ਾਂਤੀ ਪ੍ਰਾਪਤ ਹੋ ਸਕੇ, ਜਿਨ੍ਹਾਂ ਨੇ ਜੰਗੇ ਆਜ਼ਾਦੀ ਵਿਚ ਦੇਸ਼ ਦੀ ਖਾਤਰ ਸਭ ਕੁਝ ਕੁਰਬਾਨ ਕੀਤਾ।

**ਡਾਕਟਰ ਸਾਧੂ ਰਾਮ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਅਮੈਂਡਮੈਂਟ ਦਿੱਤੀ ਹੋਈ ਹੈ, ਮੈਨੂੰ ਵੀ ਬੋਲਣ ਦਾ ਜ਼ਰੂਰ ਟਾਈਮ ਦਿਤਾ ਜਾਵੇ।

**ਸ੍ਰੀ ਸਭਾਪਤੀ :** ਤੁਹਾਨੂੰ ਦੱਸ ਦਿਆਂਗੇ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) **:** ਚੇਅਰਮੈਨ ਸਾਹਿਬ, ਇਹ ਜਿਹੜਾ ਪਾਂਧੀ ਸਾਹਿਬ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ ਮੈਂ ਇਸ ਦੀ ਤਾਈਦ ਕਰਨ ਲਈ ਖੜਾ ਹੋਇਆ ਹਾਂ।

(ਥੰਪਿੰਗ) ਇਹ ਬੜਾ ਸ਼ਾਨਦਾਰ ਰੇਜ਼ੋਲਿਊਸ਼ਨ ਹੈ। ਇਸ ਦਾ ਮਤਲਬ ਰਾਜੇ ਮਹਾਰਾਜਿਆਂ ਨਾਲ ਤਾਂ ਹੈ ਹੀ ਪਰ ਇਸ ਦਾ ਮਤਲਬ ਇਹ ਵੀ ਹੈ ਕਿ ਜਿਹੜੇ ਅਮੀਰ ਲੋਕ ਹਨ ਉਹ ਹਿੰਦੁਸਤਾਨ ਦੀ ਪਾਲੀਟਿਕਸ ਤੇ ਛਾਏ ਹੋਏ ਹਨ । ਪਤੰਗ ਸਾਹਿਬ ਨੇ ਇਥੇ ਕਿਹਾ ਹੈ ਕਿ ਇਹ ਧਰਮੀ ਦੇਸ਼ ਹੈ। ਮੈਂ ਕਹਿੰਦਾ ਹਾਂ ਕਿ ਇਹ ਧਰਮੀ ਦੇਸ਼ ਉਦੋਂ ਬਣਿਆ ਜਦੋਂ ਕਾਂਗਰਸ ਨੇ ਅੰਗਰੇਜ਼ਾਂ ਨੂੰ ਇਥੋਂ ਕੱਢਿਆ ਅਤੇ ਸਾਨੂੰ ਵੋਟਾਂ ਦਾ ਹੱਕ ਮਿਲਿਆ।

**ਗਿਆਨੀ ਕੁੰਦਨ ਸਿੰਘ ਪਤੰਗ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਚੌਧਰੀ ਸੁੰਦਰ ਸਿੰਘ :** ਬੜੇ ਸੋਹਣੇ ਇਸ ਦੇ ਖਿਆਲ ਹਨ। ਇਸ ਨੇ ਸਾਰਿਆਂ ਨਾਲੋਂ ਜ਼ਿਆਦਾ ਕੰਮ ਕੀਤਾ, ਕੁਰਬਾਨੀਆਂ ਕੀਤੀਆਂ ਮਗਰ ਇਸ ਨੂੰ ਪਿਛੇ ਹੀ ਬਿਠਾ ਛੱਡਿਆ ਹੈ। ਇਸ ਨੇ ਗਿਲਾ ਵੀ ਕੀਤਾ ਹੈ। (ਵਿਘਨ) ਇਹ ਕਹਿੰਦੇ ਹਨ ਕਿ ਮੈਂ ਇਤਨੇ ਕੰਮ ਕੀਤੇ ਹਨ ਅਤੇ ਮੈਂ ਸਭ ਤੋਂ ਪੁਰਾਣਾ ਆਦਮੀ ਹਾਂ।

(ਇਸ ਸਮੇਂ ਸਰਦਾਰ ਕਿਰਪਾਲ ਸਿੰਘ ਆਪਣੇ ਸੀਟ ਤੇ ਬੈਠੇ ਬੈਠੇ ਕੁਝ ਬੋਲ ਰਹੇ ਸਨ। )

**Mr. Chairman :** Sardar Kirpal Singh Ji, please don't speak while sitting. If you want to say something you may please get up and say.

**ਚੌਧਰੀ ਸੁੰਦਰ ਸਿੰਘ :** ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਨਸਾਫ਼ ਮਿਲਣਾ ਚਾਹੀਦਾ ਹੈ। ਕੋਈ ਆਦਮੀ ਜਿਸ ਨੇ ਕੰਮ ਕੀਤਾ ਹੋਵੇ ਉਸ ਨੂੰ ਅਗੇ ਲਿਆਉਣਾ ਚਾਹੀਦਾ ਹੈ (ਵਿਘਨ)। ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫ਼ਤ ਗੌਰਮਿੰਟ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਨਾਲ ਇਨਸਾਫ਼ ਕਰਨਾ ਚਾਹੀਦਾ ਹੈ। ਮੈਂ ਸੋਚਦਾ ਹਾਂ ਕਿ ਇਨਸਾਫ਼ ਕਿਹੜੀ ਗੌਰਮਿੰਟ ਕਰੇਗੀ। ਸਮਝ ਨਹੀਂ ਆਉਂਦੀ। ਮੈਂ ਪਤੰਗ ਸਾਹਿਬ ਨੂੰ ਕਹਾਂਗਾ ਕਿ ਆਪਣੇ ਆਪ ਨਾਲ ਉਹ ਇਨਸਾਫ਼ ਆਪ ਕਰਨ। ਜਦ ਤਕ ਆਪ ਕੋਸ਼ਿਸ਼ ਨਹੀਂ ਕਰੋਗੇ ਤਦ ਤਕ ਕਿਸੇ ਨੇ ਅਗੇ ਆਉਣ ਨਹੀਂ ਦੇਣਾ। ਜਿਹੜੇ ਹਕ ਲਏ ਜਾਂਦੇ ਹਨ ਉਹ ਤਕੜਿਆਂ ਤੋਂ ਲੈਣੇ ਹੁੰਦੇ ਹਨ। ਉਹ ਮਿਲਦੇ ਨਹੀਂ ਉਹ ਖੋਹਣੇ ਪੈਂਦੇ ਹਨ।

No man can get his right by request. Rights are wrested from unwilling hands.

ਹੱਕ ਹੱਥ ਮਰੋੜ ਕੇ ਲਏ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਪਤੰਗ ਸਾਹਿਬ ਇਲਤਜਾ ਕਿਸ ਨੂੰ ਕਰਦੇ ਹਨ। ਉਹ ਤੇ ਆਪ ਬੜੇ ਭੁੱਖੇ ਹਨ। ਤੁਹਾਨੂੰ ਸਮਝ ਨਹੀਂ ਆਉਂਦੀ। ਤੁਹਾਡੀ ਤੇ ਗੌਰਮਿੰਟ ਵਿਚ ਕੋਈ ਰਿਪ੍ਰੇਜ਼ੈਂਟੇਸ਼ਨ ਹੀ ਨਹੀਂ ਹੈ (ਵਿਘਨ) ਠੀਕ ਹੈ ਗਿਆਨੀ ਜ਼ੈਲ ਸਿੰਘ ਨੇ ਵੀ ਐਕਸਪਲਾਇਟ ਕੀਤਾ ਸੀ। ਉਸ ਨੇ ਵੀ ਉਸ ਦਾ ਨਤੀਜਾ ਭੁਗਤ ਲਿਆ ਹੈ। ਉਸ ਨੇ ਵੀ ਦੋ ਫੁੱਲਫਲੈਜਡ ਮਨਿਸਟਰ ਲਏ ਸਨ।

**ਅਵਾਜ਼ਾਂ :** ਇਧਰ ਵੀ ਦੋ ਬਣੇ ਹਨ।

**ਚੌਧਰੀ ਸੁੰਦਰ ਸਿੰਘ :** ਤੁਸੀਂ ਵੀ ਇਸ ਤਰ੍ਹਾਂ ਐਕਸਪਲਾਇਟ ਕਰ ਰਹੇ ਹੋ। ਤੁਸੀਂ ਹਰੀਜਨਾਂ ਨੂੰ ਐਕਸਪਲਾਇਟ ਕਰੀ ਜਾਂਦੇ ਹੋ । ਅਸੀਂ 30 ਸਾਲਾਂ ਵਿਚ ਹਰੀਜਨਾਂ ਨੂੰ ਖਿਚ ਖਿਚਾ ਕੇ ਕੁਝ ਲੇ ਕੇ ਦਿੱਤਾ ਹੈ । ਹੁਣ ਤੁਸੀਂ ਆ ਗਏ ਹੋ ਇਸ ਲਈ ਅਸੀਂ ਫਿਰ ਉਥੇ ਦੇ ਉਥੇ ਪਹੁੰਚ ਗਏ ਹਾਂ।

**Expunged as ordered by the Chair.

**ਸ੍ਰੀ ਅ. ਵਿਸ਼ਵਨਾਥਨ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

(ਇਸ ਸਮੇਂ ਚੌਧਰੀ ਸੁੰਦਰ ਸਿੰਘ ਬੋਲਣ ਲਈ ਖੜੇ ਹੋਏ)

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਜਦੋਂ ਮੈਂ ਨੇ ਪੁਆਇੰਟ ਆਫ ਆਰਡਰ ਡਿਕਲੇਅਰ ਕਰ ਦਿਤਾ ਹੈ ਤਾਂ ਤੁਹਾਨੂੰ ਕਲੈਰੀਫਿਕੇਸ਼ਨ ਲੈਣ ਦੀ ਕੋਈ ਲੋੜ ਨਹੀਂ ਹੈ।

**ਚੌਧਰੀ ਸੁੰਦਰ ਸਿੰਘ** : ਚੇਅਰਮੈਨ ਸਾਹਿਬ, ਕੋਈ ਵੀ ਹਰੀਜਨਾਂ ਦਾ ਪੰਜਾਬ ਦੇ ਵਿਚ ਕਾਜ਼ ਪਲੀਡ ਨਹੀਂ ਕਰ ਰਿਹਾ ਹੈ। ਪਾਂਧੀ ਸਾਹਿਬ ਵੀ ਹਰੀਜਨਾਂ ਦਾ ਕਾਜ਼ ਪਲੀਡ ਨਹੀਂ ਕਰ ਸਕਦੇ। (ਵਿਘਨ)

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਇਸ ਵੇਲੇ ਹਰੀਜਨਾਂ ਦੀ ਵੈਲਫੇਅਰ ਤੇ ਡਿਸਕਸ਼ਨ ਨਹੀਂ ਹੋ ਰਹੀ। ਤੁਸੀਂ ਰੈਜ਼ੋਲਿਊਸ਼ਨ ਤੇ ਬੋਲੋ।

**ਚੌਧਰੀ ਸੁੰਦਰ ਸਿੰਘ** : ਚੇਅਰਮੈਨ ਸਾਹਿਬ, ਤੁਸੀਂ ਵੀ ਤਾਂ ਰਾਜੇ ਮਹਾਰਾਜਿਆਂ ਦੇ ਵਿਚੋਂ ਹੀ ਹੋ। (ਹਾਸਾ)

**ਸ੍ਰੀ ਸਭਾਪਤੀ** : ਆਨਰੇਬਲ ਮੈਂਬਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਡਿਸਕਸ਼ਨ ਹਰੀਜਨ ਵੈਲਫੇਅਰ ਤੇ ਨਹੀਂ ਹੋ ਰਹੀ। ਉਨ੍ਹਾਂ ਨੂੰ ਰੈਜ਼ੋਲਿਊਸ਼ਨ ਤੇ ਹੀ ਬੋਲਣਾ ਚਾਹੀਦਾ ਹੈ।

**ਚੌਧਰੀ ਸੁੰਦਰ ਸਿੰਘ** : ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਗਰੀਬਾਂ ਦੇ ਨਾਲ ਜ਼ਿਆਦਤੀ ਹੁੰਦੀ ਹੈ। ਅੱਜ ਡੈਮੋਕਰੇਸੀ ਦੇ ਵਿਚ ਸੋਸ਼ਲਿਜ਼ਮ ਕਿਸ ਤਰ੍ਹਾਂ ਆਉਣਾ ਹੈ। ਵਿਸ਼ਵਨਾਥਨ ਜੀ ਨੇ ਵੀ ਠੀਕ ਗੱਲ ਕਹੀ ਹੈ। ਮੈਂ ਪਾਂਧੀ ਸਾਹਿਬ ਨੂੰ ਕਹਾਂਗਾ ਕਿ ਰੈਜ਼ੋਲਿਊਸ਼ਨ ਸੋਸ਼ਲਿਜ਼ਮ ਦਾ ਲਿਆਉਣਾ ਚਾਹੀਦਾ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਸੋਸ਼ਲਿਜ਼ਮ ਕਿਸ ਤਰ੍ਹਾਂ ਲਿਆਉਣਗੇ ਜਦੋਂ ਕਿ ਇਹ ਸਰਕਾਰ ਰਾਜੇ ਮਹਾਰਾਜਿਆਂ ਨੂੰ ਟਿਕਟਾਂ ਦਿੰਦੀ ਹੈ। ਇਸ ਤਰ੍ਹਾਂ ਰਾਜੇ, ਮਹਾਰਾਜੇ ਅਗੇ ਆ ਜਾਂਦੇ ਹਨ। ਜਿਸ ਕੋਲ ਚੇਅਰਮੈਨ ਸਾਹਿਬ, ਸਭ ਤੋਂ ਜ਼ਿਆਦਾ ਜ਼ਮੀਨ ਹੋਵੇ, ਉਸ ਨੂੰ ਸੀ.ਐਮ. ਬਣਾਇਆ ਜਾਂਦਾ ਹੈ। ਦੂਸਰਾ ਭਾਵੇਂ ਕਿੰਨਾਂ ਵੀ ਚੰਗਾ ਕਿਉਂ ਨਾ ਹੋਵੇ ਅਤੇ ਕਿੰਨੇ ਵੀ ਚੰਗੇ ਗੁਣ ਉਸ ਕੋਲ ਹੋਣ। ਸਾਨੂੰ ਇਸ ਗੱਲ ਦੇ ਨਾਲ ਕੋਈ ਮਤਲਬ ਨਹੀਂ ਪਰ ਹਰੀਜਨਾਂ ਨੂੰ ਪੂਰਾ ਹੱਕ ਮਿਲਣਾ ਚਾਹੀਦਾ ਹੈ। ਅੱਜ ਅਕਾਲੀ ਜਨਤਾ ਸਰਕਾਰ ਦੇ ਵਿਚ ਗਰੀਬਾਂ ਦੀ ਅਤੇ ਹਰੀਜਨਾਂ ਦੀ ਕੋਈ ਸੁਣਵਾਈ ਨਹੀਂ ਹੈ। ਹਰੀਜਨਾਂ ਨੂੰ ਅਤੇ ਗਰੀਬਾਂ ਨੂੰ ਪਿਛੇ ਬਿਠਾ ਦਿਤਾ ਗਿਆ ਹੈ ਅਤੇ ਦੂਸਰੇ ਆਦਮੀਆਂ ਨੂੰ ਉਪਰ ਚੁਕਿਆ ਜਾ ਰਿਹਾ ਹੈ। (ਵਿਘਨ)

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਤੁਹਾਨੂੰ ਅਕਾਲੀ ਜਨਤਾ ਸਰਕਾਰ ਨੂੰ ਕ੍ਰਿਟੇਸਾਈਜ਼ ਕਰਨ ਦਾ ਹੋਰ ਬਥੇਰਾ ਸਮਾਂ ਮਿਲ ਜਾਵੇਗਾ। ਤੁਸੀਂ ਉਸ ਵੇਲੇ ਗੱਲ ਕਰ ਲੈਣਾ। ਇਸ ਵੇਲੇ ਤੁਸੀਂ ਰੈਜ਼ੋਲਿਊਸ਼ਨ ਤੇ ਹੀ ਕਨਫਾਈਨ ਕਰੋ।

**ਚੌਧਰੀ ਸੁੰਦਰ ਸਿੰਘ** : ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਬੋਲਣ ਨਹੀਂ ਦੇਣਾ। (ਹਾਸਾ) ਰਾਜੇ ਮਹਾਰਾਜਿਆਂ ਨੂੰ ਖਤਮ ਕਰਨ ਲਈ ਅਸੀਂ ਪਿਛਲੇ 30 ਸਾਲਾਂ ਤੋਂ ਕੋਸ਼ਿਸ਼ ਕਰ ਰਹੇ ਹਾਂ ਕਿ ਕਿਸੇ ਤਰ੍ਹਾਂ ਨਾਲ ਸੋਸ਼ਲਿਜ਼ਮ ਇਥੇ ਆ ਜਾਵੇ ਪਰ ਲੈਂਡ ਲਾਰਡ ਅਗੇ ਆ ਜਾਂਦੇ ਹਨ। ਅਮੀਰ ਆਦਮੀ ਅਗੇ ਆ ਜਾਂਦੇ ਹਨ। ਪਹਿਲਾਂ ਤੁਸੀਂ ਹਰੀਜਨਾਂ ਦੀਆਂ ਵੋਟਾਂ ਲੈ ਲੈਂਦੇ ਹੋ ਅਤੇ ਫਿਰ ਉਨ੍ਹਾਂ ਹਰੀਜਨਾਂ ਨੂੰ ਪਿਛੇ ਧੱਕ ਦਿੰਦੇ ਹੋ। ਤੁਸੀਂ, ਚੇਅਰਮੈਨ ਸਾਹਿਬ, ਸਰਦਾਰ ਦਲੀਪ ਸਿੰਘ ਪਾਂਧੀ ਅਤੇ ਡਾਕਟਰ ਭਗਤ ਸਿੰਘ ਜੀ ਨੂੰ ਮਨਿਸਟਰ ਬਣਾਓ ਫਿਰ ਦੇਖੋ ਕਿ ਕਿਸ ਤਰ੍ਹਾਂ ਹਰੀਜਨਾਂ ਦਾ ਭਲਾ

**Expunged as ordered by the Chair.

ਹੁੰਦਾ ਹੈ। (ਵਿਘਨ) (ਸ਼ੋਰ) ਮੇਰੇ ਜਿਹੜੇ ਸਰਦਾਰ ਦਲੀਪ ਸਿੰਘ ਪਾਂਧੀ ਅਤੇ ਹੋਰ ਭਰਾ ਹਨ, ਉਨ੍ਹਾਂ ਦੀ ਕੋਈ ਗੱਲ ਨਹੀਂ ਸੁਣੀ ਜਾਂਦੀ। ਐਵੇਂ ਰਹੀ ਜਾਂਦਾ ਹੈ ਕਿ ਅਸੀਂ ਇਹ ਕਰ ਦਿਤਾ ਹੈ, ਉਹ ਕਰ ਦਿਤਾ ਹੈ। ਮੈਨੂੰ , ਚੇਅਰਮੈਨ ਸਾਹਿਬ, 30 ਸਾਲ ਦਾ ਤਜਰਬਾ ਹੈ। ਜਿਹੜੇ ਗਰੀਬ ਆਦਮੀ ਹਨ, ਉਨ੍ਹਾਂ ਨੂੰ ਐਕਸਪਲਾਇਟ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਪਿਛਲੀ ਸਰਕਾਰ ਨੇ ਚੇਅਰਮੈਨ ਸਾਹਿਬ, 8 ਅਪ੍ਰੈਲ, 1964 ਨੂੰ ਫੈਸਲਾ ਕੀਤਾ ਕਿ ਇਵੈਕੂਈ ਲੈਂਡ ਗਰੀਬਾਂ ਨੂੰ ਮਿਲੇਗੀ। ਪਰ ਇਹ ਨਹੀਂ ਮਿਲੀ। ਬਲਕਿ ਬਾਦਲ ਸਾਹਿਬ ਦੀ ਸਰਕਾਰ ਨੇ 10 ਏਕੜ ਤੋਂ ਘਟਾ ਕੇ ਇਹ 5 ਏਕੜ ਕਰ ਦਿੱਤੀ ਹੈ। ਮੈਂ ਸਰਦਾਰ ਦਲੀਪ ਸਿੰਘ ਪਾਂਧੀ ਜੀ ਨੂੰ ਕਹਾਂਗਾ ਕਿ ਤੁਸੀਂ ਸਰਕਾਰ ਦਾ ਬਾਈਕਾਟ ਕਿਉਂ ਨਹੀਂ ਕਰਦੇ ?

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ :** ** ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਸੁੰਦਰ ਸਿੰਘ :** ਚੇਅਰਮੈਨ ਸਾਹਿਬ, ਅਕਾਲੀ-ਜਨਤਾ ਸਰਕਾਰ ਨੇ ਬਿਲਕੁਲ ਕੋਈ ਵੀ ਚੰਗਾ ਕੰਮ ਨਹੀਂ ਕੀਤਾ। ਜਦੋਂ ਤਕ ਸਾਡੀ ਰਿਪ੍ਰੇਜ਼ੈਨਟੇਸ਼ਨ ਪੂਰੀ ਨਹੀਂ ਹੁੰਦੀ ਤਦ ਤਕ ਕੋਈ ਸੁਧਾਰ ਹਰੀਜਨਾਂ ਦਾ ਨਹੀਂ ਹੋ ਸਕਦਾ। ਡਾਕਟਰ ਭਗਤ ਸਿੰਘ ਅਤੇ ਸਰਦਾਰ ਦਲੀਪ ਸਿੰਘ ਪਾਂਧੀ ਨੂੰ ਮਨਿਸਟਰ ਨਾ ਬਣਾ ਕੇ ਤੁਸੀਂ ਬਿਲਕੁਲ ਬੇਇਨਸਾਫੀ ਕਰ ਰਹੇ ਹੋ।

**Mr. Chairman :** Please wind up.

**ਚੌਧਰੀ ਸੁੰਦਰ ਸਿੰਘ :** ਜੇ ਰਾਜੇ ਮਹਾਰਾਜੇ ਰਹਿਣ ਤਾਂ ਮੈਨੂੰ ਇਸ ਦਾ ਬੜਾ ਦੁੱਖ ਹੈ। ਚੇਅਰਮੈਨ ਸਾਹਿਬ, ਇਹ ਖਤਮ ਹੋਣੇ ਚਾਹੀਦੇ ਹਨ। ਜਿਹੜੇ ਲੈਂਡ ਲਾਰਡਾਂ ਕੋਲੋਂ 500 ਜਾਂ 1,000 ਏਕੜ ਜ਼ਮੀਨ ਹੈ, ਉਨ੍ਹਾਂ ਤੋਂ ਜ਼ਮੀਨ ਖੋਹ ਕੇ ਹਰੀਜਨਾਂ ਨੂੰ ਦੇਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਪੁਲਿਸ ਦੀ ਹਾਲਤ ਇਹ ਹੈ ਕਿ ਪਹਿਲਾਂ ਮਿਡਲ ਪਾਸ ਭਰਤੀ ਕੀਤਾ ਜਾਂਦਾ ਸੀ ਪਰ ਹੁਣ ਮੈਟ੍ਰਿਕ ਪਾਸ ਭਰਤੀ ਕਰਦੇ ਹਨ (ਵਿਘਨ) ਪਹਿਲਾਂ ਚੇਅਰਮੈਨ ਸਾਹਿਬ, ਛੇ ਫੁੱਟ ਦਾ ਆਦਮੀ ਲੈਂਦੇ ਸੀ ਪਰ ਹੁਣ ਸੱਤ ਫੁੱਟ ਦਾ ਆਦਮੀ ਲੈਂਦੇ ਹਨ। ਫਿਰ ਇਸ ਤਰ੍ਹਾਂ ਨਾਲ ਸੋਸ਼ਲਿਜ਼ਮ ਕਿਸ ਤਰ੍ਹਾਂ ਆਏਗਾ, ਮੈਨੂੰ ਤਾਂ ਸਮਝ ਨਹੀਂ ਆਉਂਦੀ ਹੈ। ਹਰੀਜਨ ਅੰਫਸਰ ਸਾਡੇ ਨੁਕਰੇ ਲਾਏ ਹੋਏ ਹਨ। ਇਹ ਅਕਾਲੀ ਜਨਤਾ ਸਰਕਾਰ ਜੋ ਹੈ, ਇਨ੍ਹਾਂ ਦੇ ਦਿਲ ਵਿਚ ਕੁਝ ਹੋਰ ਹੈ ਪਰ ਬਾਹਰੋਂ ਕੁਝ ਹੋਰ ਹਨ। ਇਸ ਸਰਕਾਰ ਨੇ ਸਾਰਾ ਟਿਲ ਲਗਾ ਦਿੱਤਾ ਪਰ ਬਣਿਆ ਬਣਾਇਆ ਕੁਝ ਨਹੀਂ ? ਸਾਡੇ ਕਈ ਹਰੀਜਨ ਅਫ਼ਸਰਾਂ ਨੂੰ ਕੱਢ ਦਿੱਤਾ ਗਿਆ ਹੈ ਅਤੇ ਕਈਆਂ ਨੂੰ ਨੁਕਰੇ ਲਗਾਇਆ ਹੋਇਆ ਹੈ। ਪਰ ਵੋਟਾਂ ਹਰੀਜਨਾਂ ਦੀਆਂ ਇਹ ਮੰਗਦੇ ਹਨ। (ਵਿਘਨ)

**Mr. Chairman :** Please wind up.

**ਚੌਧਰੀ ਸੁੰਦਰ ਸਿੰਘ :** ਮੈਂ ਕਹਿੰਦਾ ਹਾਂ ਕਿ ਜਦ ਤਕ ਤੁਸੀਂ ਗਰੀਬਾਂ ਦਾ ਅਤੇ ਹਰੀਜਨਾਂ ਦਾ ਭਲਾ ਨਹੀਂ ਕਰਦੇ ਤਦ ਤਕ ਸੋਸ਼ਲਿਜ਼ਮ ਨਹੀਂ ਆ ਸਕਦਾ। ਇਨ੍ਹਾਂ ਦੀ ਆਬਾਦੀ ਤਕਰੀਬਨ 80% ਹੈ । ਜਦ ਤਕ ਇਹ 80 ਪ੍ਰਤੀਸ਼ਤ ਆਬਾਦੀ ਵਾਲਿਆਂ ਦੀ ਖਾਤਰ ਨਹੀਂ ਸੋਚਦੇ ਤਦ ਤਕ ਕੁਝ ਨਹੀਂ ਹੋ ਸਕਦਾ। ਗਰੀਬ ਆਦਮੀ ਭਾਵੇਂ ਹਰੀਜਨ ਹੋਵੇ ਜਾਂ ਕੋਈ ਗਰੀਬ ਦੁਕਾਨਦਾਰ ਹੋਵੇ ਜਾਂ

**Expunged as ordered by the Chair.

[ਚੌਧਰੀ ਸੁੰਦਰ ਸਿੰਘ]

ਕੋਈ ਗਰੀਬ ਨੌਕਰੀ ਕਰਨ ਵਾਲਾ ਰੋਵੇ ਜਾਂ ਕੋਈ ਗਰੀਬ ਕਮਿਊਨਿਸਟ ਰੋਵੇ ਜਾਂ ਕੋਈ ਹੋਰ ਰੋਵੇ, ਉਨ੍ਹਾਂ ਦਾ ਭਲਾ ਸੋਚਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਮੈਂ ਤਾਂ ਕਹਿੰਦਾ ਹਾਂਕਿ ਤੁਹਾਡੇ ਦਿਨ ਬੜੇ ਥੋੜ੍ਹੇ ਰਹਿ ਗਏ ਹਨ। ਅਸੀਂ ਤੁਹਾਡੇ ਕੋਲੋਂ ਬਦਲੇ ਲੈਣੇ ਹਨ। (ਵਿਘਨ) (ਸ਼ੋਰ) ਹਿੰਦੁਸਤਾਨ ਧਰਮ ਦੀ ਭੂਮੀ ਦਾ ਦੇਸ਼ ਹੈ। ਮੈਂ ਅਕਾਲੀ-ਜਨਤਾ ਸਰਕਾਰ ਨੂੰ ਪੁੱਛਦਾ ਹਾਂ ਕਿ ਕਿਥੇ ਗਿਆ ਹੈ ਇਨ੍ਹਾਂ ਦਾ ਧਰਮ। ਮੈਂ ਕਹਿੰਦਾ ਹਾਂ ਕਿ ਫਿਰ ਹੋਰ ਨਵੇਂ ਰਾਜੇ ਮਹਾਰਾਜੇ ਖੜੇ ਹੋ ਗਏ ਹਨ। ਚੇਅਰਮੈਨ ਸਾਹਿਬ, ਜਿਹੜਾ ਵੀ ਮਨਿਸਟਰ ਬਣ ਜਾਂਦਾ ਹੈ, ਉਹ ਮਹਾਰਾਜਾ ਬਣ ਜਾਂਦਾ ਹੈ। ਮੈਂ 1946 ਤੋਂ ਅਸੈਂਬਲੀ ਦਾ ਮੈਂਬਰ ਬਣਿਆ ਆ ਰਿਹਾ ਹਾਂ ਪਰ ** ਕਾਰ ਵੀ ਨਹੀਂ ਲੈ ਸਕਿਆ। (ਵਿਘਨ) (ਸ਼ੋਰ)

**ਸ੍ਰੀ ਸਭਾਪਤੀ :** ਚੌਧਰੀ ਸਾਹਿਬ ਨੇ ਜੋ ਇਹ ਅਨਪਾਰਲੀਆਮੈਂਟਰੀ ਲਫਜ਼ ਵਰਤਿਆ ਹੈ, ਉਹ ਐਕਸਪਰਜ ਕਰ ਦਿਤਾ ਜਾਵੇ। ਚੌਧਰੀ ਸਾਹਿਬ, ਹੁਣ ਤਸ਼ਰੀਫ ਰਖੋ।

**ਚੌਧਰੀ ਸੁੰਦਰ ਸਿੰਘ** ** ** **

**ਸ੍ਰੀ ਸਭਾਪਤੀ :** ਜੋ ਕੁਝ ਚੌਧਰੀ ਸੁੰਦਰ ਸਿੰਘ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

**श्री अ. विश्वनाथन.** ** ** **

**Mr. Chairman :** You cannot move an amendment through a point of order. This is ruled out.

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਕੁਝ ਅਮੈਂਡਮੈਂਟਾਂ ਹਨ ਉਨ੍ਹਾਂ ਨੂੰ ਤੁਸੀਂ ਰੈਡ ਐਂਡ ਮੂਵਡ ਟਰੀਟ ਕਰ ਲਓ।

**ਸ੍ਰੀ ਸਭਾਪਤੀ :** ਉਹ ਸਰਕੂਲੇਟ ਹੋ ਰਹੀਆਂ ਹਨ।

**ਸਰਦਾਰ ਸਰਦਾਰ ਸਿੰਘ ਕੋਹਲੀ :** ਚੇਅਰਮੈਨ ਸਾਹਿਬ, ਮੈਨੂੰ ਜ਼ਰੂਰ ਟਾਈਮ ਮਿਲਣਾ ਚਾਹੀਦਾ ਹੈ। ਮੈਂ ਜ਼ਰੂਰ ਬੋਲਣਾ ਹੈ। ਮੇਰਾ ਹੱਕ ਬਣਦਾ ਹੈ। ਪਟਿਆਲੇ ਦੇ ਮਹਾਰਾਜੇ ਨਾਲ ਇਸ ਦਾ ਬੜਾ ਸਬੰਧ ਹੈ।

**ਸ੍ਰੀ ਸਭਾਪਤੀ :** ਤੁਹਾਨੂੰ ਵੀ ਟਾਈਮ ਜ਼ਰੂਰ ਮਿਲੇਗਾ। ਕਾਫੀ ਮੈਂਬਰ ਬੋਲਣਾ ਚਾਹੁੰਦੇ ਹਨ ਅਤੇ ਸਾਡੀ ਕੋਸ਼ਿਸ਼ ਹੈ ਕਿ ਸਾਰੇ ਮੈਂਬਰਾਂ ਨੂੰ ਅਕਾਮੋਡੇਟ ਕੀਤਾ ਜਾਵੇ। ਤੁਸੀਂ ਆਪਣੀ ਸੀਟ ਲਓ।

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ) **:** ਜੋ ਰੈਜ਼ੋਲਿਊਸ਼ਨ ਸਰਦਾਰ ਦਲੀਪ ਸਿੰਘ ਪਾਂਧੀ ਨੇ ਮੂਵ ਕੀਤਾ ਹੈ ਮੈਂ ਉਸ ਦੀ ਸਪੋਰਟ ਵਿਚ ਖੜਾ ਹੋਇਆ ਹਾਂ। ਇਸ ਦੇ ਵਿਚ ਮੰਗ ਕੀਤੀ ਗਈ ਹੈ ਕਿ ਜੋ ਗੌਰਮਿੰਟ ਦੀਆਂ ਇੰਸਟੀਚਿਊਸ਼ਨਾਂ ਨਾਲ ਰਾਜੇ ਮਹਾਰਾਜਿਆਂ ਦੇ ਨਾਂ ਲੱਗੇ ਹਨ ਉਹ ਡੀਲੀਟ ਕੀਤੇ ਜਾਣ। ਮੈਂ ਇਸ ਸਬੰਧ ਵਿਚ ਥੋੜ੍ਹੇ ਜਿਹੇ ਸੁਝਾਓ ਦੇਣਾ ਚਾਹੁੰਦਾ ਹਾਂ। ਜਿਸ ਤਰ੍ਹਾਂ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕੁਝ ਰਾਜੇ ਮਹਾਰਾਜੇ ਐਸੇ ਸਨ ਜਿਨ੍ਹਾਂ ਦਾ ਨਾਂ ਸਾਡੇ ਇਤਿਹਾਸ ਨਾਲ

**Expunged/Not recorded as ordered by the Chair.

ਜੁੜਿਆ ਹੋਇਆ ਹੈ ਅਤੇ ਉਨ੍ਹਾਂ ਦੇ ਰਾਜ ਦਾ ਉਹ ਪੀਰੀਅਡ ਸਾਡੇ ਇਤਿਹਾਸ ਦਾ ਗਲੋਰੀਅਸ ਪੀਰੀਅਡ ਹੈ। ਦੇਸ਼ ਦਾ ਇੱਕ ਗੋਲਡਨ ਪੀਰੀਅਡ ਉਹ ਗਿਣਿਆ ਜਾਂਦਾ ਹੈ।

**ਡਾਕਟਰ ਸਾਧੂ ਰਾਮ.** ਚੇਅਰਮੈਨ ਸਾਹਿਬ, ਅਗਲੀਆਂ ਸੀਟਾਂ ਤੇ ਕੋਈ ਵਜ਼ੀਰ ਨਹੀਂ ਬੈਠਾ।

**ਸ਼੍ਰੀ ਸਭਾਪਤੀ** : ਸਰਦਾਰ ਸ਼ਸ਼ਪਾਲ ਸਿੰਘ ਜੀ, ਇਹ ਬੜਾ ਅਨਫਾਰਚੂਨੇਟ ਹੈ ਕਿ ਇਥੇ ਕੋਈ ਵੀ ਵਜ਼ੀਰ ਨਾ ਬੈਠਾ ਹੋਵੇ

**ਮਾਸਟਰ ਬਾਬੂ ਸਿੰਘ** : ਚੇਅਰਮੈਨ ਸਾਹਿਬ, ਇਹ ਹਾਊਸ ਦੀ ਬੇਇਜ਼ਤੀ ਹੈ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਤੁਸੀਂ ਪਤਾ ਕਰ ਲਓ, ਕਿਤੇ ਵਜ਼ੀਰ ਸਾਹਿਬਾਨ ਅਸਤੀਫੇ ਤਾਂ ਨਹੀਂ ਦੇ ਗਏ।

**ਸ਼੍ਰੀ ਮਦਨ ਮੋਹਨ ਮਿੱਤਲ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਉਹ ਰਾਜੇ ਮਹਾਰਾਜੇ ਜਿਨ੍ਹਾਂ ਦੇ ਨਾਂ ਨਾਲ ਸਾਡੇ ਦੇਸ਼ ਦਾ ਇਤਿਹਾਸ ਜੁੜਿਆ ਹੈ, ਉਨ੍ਹਾਂ ਦੇ ਨਾਂ ਉਨ੍ਹਾਂ ਇੰਸਟੀ-ਚਿਊਸ਼ਨਾਂ ਨਾਲੋਂ ਹਟਾਏ ਨਹੀਂ ਜਾ ਸਕਦੇ। ਲੇਕਿਨ ਜਿਨ੍ਹਾਂ ਰਾਜਿਆਂ ਅਤੇ ਮਹਾਰਾਜਿਆਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ ਜਿਸ ਵੇਲੇ ਆਜ਼ਾਦੀ ਦੀ ਲੜਾਈ ਲੜੀ ਜਾ ਰਹੀ ਸੀ, ਪਾਣੀਪੱਤ ਤੱਕ ਸਾਡੀਆਂ ਫੌਜਾਂ ਪਹੁੰਚ ਗਈਆਂ ਸਨ, ਉਨ੍ਹਾਂ ਦੇ ਨਾਂ ਜਿਹੜੀਆਂ ਬਿਲਡਿੰਗਾਂ, ਇੰਸਟੀਚਿਊਸ਼ਨਾਂ ਨਾਲ ਲੱਗੇ ਹਨ......

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਚੈਕ-ਅੱਪ ਕਰ ਲਓ, ਕਿਧਰੇ ਵਜ਼ੀਰ ਸਾਰੇ ਅਸਤੀਫਾ ਤਾਂ ਨਹੀਂ ਦੇ ਗਏ ਹਨ।

**ਸ਼੍ਰੀ ਸਭਾਪਤੀ** : ਮੈਂ ਪਹਿਲਾਂ ਵੀ ਇਹ ਪੁਆਇੰਟ ਆਊਟ ਕਰ ਚੁਕਾ ਹਾਂ । ਅਗਰ ਕੋਈ ਵੀ ਵਜ਼ੀਰ ਨਹੀਂ ਆਵੇਗਾ ਤਾਂ ਮੈਨੂੰ ਹਾਊਸ ਅਡਜਰਨ ਕਰਨਾ ਪਏਗਾ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਕਿਧਰੇ ਸਾਰੇ ਪੀ.ਜੀ.ਆਈ. ਤਾਂ ਨਹੀਂ ਚਲੇ ਗਏ ਹਨ।

**ਸ਼੍ਰੀ ਸਭਾਪਤੀ** : ਇਹ ਬਹੁਤ ਅਨਫਾਰਚੂਨੇਟ ਹੈ।

(ਇਸ ਸਮੇਂ ਸਾਥੀ ਧਰਮ ਪਾਲ ਸੱਭਰਵਾਲ, ਰਾਜ ਮੰਤਰੀ, ਕਿਰਤ ਅਤੇ ਰੁਜ਼ਗਾਰ ਹਾਊਸ ਵਿਚ ਆ ਕੇ ਵਿੱਤ ਮੰਤਰੀ ਜੀ ਦੀ ਸੀਟ ਤੇ ਬੈਠ ਗਏ।)

ਵਜ਼ੀਰ ਸਾਹਿਬ ਆ ਗਏ ਹਨ । ਵੈਸੇ ਇਹ ਬਹੁਤ ਅਨਫਾਰਚੂਨੇਟ ਹੈ ਕਿ ਰੇਜ਼ੋਲਿਊਸ਼ਨ ਤੇ ਡਿਸਕਸ਼ਨ ਚਲਦੀ ਹੋਵੇ ਅਤੇ ਇਥੇ ਕੋਈ ਵੀ ਵਜ਼ੀਰ ਨਾ ਬੈਠਾ ਹੋਵੇ।

**ਕਾਮਰੇਡ ਬਲਦੇਵ ਸਿੰਘ ਲੰਬਾ** : ਚੇਅਰਮੈਨ ਸਾਹਿਬ, ਇਹ ਜਿਹੜੇ ਅੱਧੇ ਵਜ਼ੀਰ ਆਏ ਹਨ, ਇਹ ਵੀ ਆਪਣੀ ਸੀਟ ਤੇ ਨਹੀਂ ਬੈਠੇ। ਇਨ੍ਹਾਂ ਨੂੰ ਕਹੋ ਆਪਣੀ ਜਗ੍ਹਾਂ ਤੇ ਬੈਠਣ।

**Mr. Chairman** : A Minister has very much right to sit wherever he likes.

(At this stage Sardar Balwinder Singh Bhunder, Agriculture Minister, rose to speak from the seat of Health Minister.)

Sardar Balwinder Singh, you know very well that a Minister cannot speak from another seat.

**ਸ਼੍ਰੀ ਮਦਨ ਮੋਹਨ ਮਿੱਤਲ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜਿਨ੍ਹਾਂ ਪੰਜਾਬ ਦੇ ਰਾਜੇ ਮਹਾਰਾਜਿਆਂ ਨੇ ਉਸ ਵਕਤ ਜਦੋਂ ਹਿੰਦੁਸਤਾਨ ਵਿਚ ਆਜ਼ਾਦੀ ਦੀ ਲੜਾਈ ਲੜੀ ਜਾ ਰਹੀ ਸੀ ਅਤੇ ਪਾਣੀਪੱਤ ਦੇ ਮੈਦਾਨ ਤੱਕ ਸਾਡੀਆਂ ਫੌਜਾਂ ਚਲੀਆਂ ਗਈਆਂ ਸਨ, ਉਨ੍ਹਾਂ ਦੀ ਵਿਰੋਧਤਾ

[ਸ੍ਰੀ ਮਦਨ ਮੋਹਨ ਮਿੱਤਲ]

ਕੀਤੀ ਅਤੇ ਅੰਗਰੇਜ਼ਾਂ ਦੀ ਮਦਦ ਕੀਤੀ ਉਨ੍ਹਾਂ ਦੇ ਨਾਂ ਗੌਰਮਿੰਟ ਦੀਆਂ ਇੰਸਟੀਚਿਊਸ਼ਨਾਂ ਤੋਂ ਹਟਾ ਦੇਣੇ ਚਾਹੀਦੇ ਹਨ। ਪਰ ਉਨ੍ਹਾਂ ਰਾਜਿਆਂ ਦੇ ਨਾਂ ਜਿਨ੍ਹਾਂ ਨਾਲ ਸਾਡੇ ਦੇਸ਼ ਦਾ ਗੌਰਵ ਬਣਦਾ ਹੈ, ਜਿਨ੍ਹਾਂ ਦਾ ਨਾਂ ਸਾਡੇ ਇਤਿਹਾਸ ਨਾਲ ਜੁੜਿਆ ਹੋਇਆ ਹੈ ਉਨ੍ਹਾਂ ਦੇ ਨਾਂ ਨਹੀਂ ਹਟਾਏ ਜਾ ਸਕਦੇ। ਮਹਾਰਾਜਾ ਅਸ਼ੋਕ ਦੇ ਨਾਂ ਤਾਂ ਅਸ਼ੋਕ ਚੱਕਰ ਅਸੀਂ ਅਡਾਪਟ ਕੀਤਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਨਾਂ ਤੇ ਸਾਨੂੰ ਸਭ ਨੂੰ ਗੌਰਵ ਹੈ। ਪੰਜਾਬ ਦਾ ਹਰ ਬੰਦਾ ਮਹਾਰਾਜਾ ਰਣਜੀਤ ਸਿੰਘ ਦਾ ਨਾਂ ਲੈ ਕੇ ਪ੍ਰੇਰਣਾ ਲੈਂਦਾ ਹੈ ਇਸ ਲਈ ਇਨ੍ਹਾਂ ਰਾਜਿਆਂ ਤੋਂ ਇਲਾਵਾ ਸਾਨੂੰ ਦੂਜੇ ਰਾਜਿਆਂ ਨਾਲ ਵੀ ਡਿਸਟਿੰਕਸ਼ਨ ਕਰਨੀ ਪਵੇਗੀ ਜਿਹੜੇ ਅਜੇ ਦੇ ਰਾਜੇ ਹਨ। ਇੱਕ ਤਾਂ ਉਹ ਰਾਜੇ ਸਨ ਜਿਹੜੇ ਕਹਿੰਦੇ ਸਨ ਕਿ ਸਾਡਾ ਡੀਵਾਈਨ ਰਾਈਟ ਹੈ ਪਰ ਦੂਜੇ ਪਾਸੇ ਉਹ ਰਾਜੇ ਸਨ ਜਿਨ੍ਹਾਂ ਨੂੰ ਲੋਕਾਂ ਨੇ ਚੁਣ ਕੇ ਭੇਜਿਆ ਅਤੇ ਉਹ ਆਪਣੀ ਮੈਜਾਰਟੀ ਨੂੰ ਐਕਸਪਲਾਇਟ ਕਰਕੇ, ਉਸ ਮੈਜਾਰਟੀ ਨੂੰ ਮੇਨਟੇਨ ਕਰਕੇ ਉਨ੍ਹਾਂ ਨੇ ਇਥੇ ਰਾਜ ਕੀਤਾ। ਉਹ ਅਸਲ ਵਿਚ ਰਾਜੇ ਤਾਂ ਨਹੀਂ ਸਨ ਪਰ ਉਨ੍ਹਾਂ ਨੇ ਆਪਣੇ ਆਪ ਨੂੰ ਰਾਜੇ ਜ਼ਰੂਰ ਕਹਾਇਆ ਹੈ ਪੰਜਾਬ ਵਿਚ ਬਹੁਤ ਸਾਰੀਆਂ ਇੰਸਟੀਚਿਊਸ਼ਨਾਂ ਉਨ੍ਹਾਂ ਦੇ ਨਾਂ ਨਾਲ ਜੁੜੀਆਂ ਹਨ। ਜ਼ੈਲ ਸਿੰਘ ਨਗਰ ਰੋਪੜ ਵਿਚ ਬਣਾਇਆ ਗਿਆ ਹੈ। ਹਾਲੇ ਤੱਕ ਉਸ ਦਾ ਕੋਈ ਨਾਂ ਨਿਸ਼ਾਨ ਨਹੀਂ। ਇਹ ਐਸੇ ਲੋਕ ਹਨ ਜਿਨ੍ਹਾਂ ਦਾ ਨਾਂ ਲੈ ਕੇ ਕੋਈ ਪਰੇਰਨਾਂ ਨਹੀਂ ਮਿਲਦੀ, ਉਨ੍ਹਾਂ ਦੇ ਨਾਂ ਤੇ ਇਸ ਤਰ੍ਹਾਂ ਮਾਨੂਮੈਂਟ ਜਾਂ ਨਗਰ ਬਣਾਉਣੇ ਪ੍ਰੰਪਰਾ ਦੇ ਖਿਲਾਫ ਹੈ। ਇਸੇ ਤਰ੍ਹਾਂ ਮਲੇਰਕੋਟਲੇ ਦੇ ਹਲਕੇ ਵਿਚ ਇੱਕ ਸਜਿਦਾ ਮਾਈਨਰ ਹੈ। ਉਹ ਹੈ ਤਾਂ ਮੇਜਰ ਪਰ ਪਤਾ ਨਹੀਂ ਉਸ ਨੂੰ ਕਿਉਂ ਮਾਈਨਰ ਬਣਾ ਦਿੱਤਾ। ਇਸ ਤਰ੍ਹਾਂ ਨਾਲ ਨਾਂ ਜੋੜਨਾ ਸਾਡੀ ਡੈਮੋਕਰੇਟਿਕ ਪ੍ਰੰਪਰਾ ਦੇ ਵਿਰੁੱਧ ਹੈ। ਇਥੇ ਹੀ ਬੱਸ ਨਹੀਂ ਲੁਧਿਆਣੇ ਵਿਚ ਜ਼ੈਲ ਸਿੰਘ ਮਾਰਕਿਟ ਹੈ। ਉਸ ਆਦਮੀ ਦੀ ਇਸ ਨਾਲ ਵੀ ਤਸੱਲੀ ਨਹੀਂ ਹੋਈ। ਉਸ ਨੇ ਆਪਣੇ ਪਿੰਡ ਦਾ ਨਾਂ 'ਸਿਧਵਾਂ' ਦੀ ਬਜਾਏ 'ਜ਼ੈਲ ਸਿੰਘ ਸਿਧਵਾਂ' ਰੱਖ ਦਿੱਤਾ। ਇਥੇ ਹੀ ਬੱਸ ਨਹੀਂ, ਉਸ ਨੇ ਇੱਕ ਸਕੂਲ ਦਾ ਨਾਂ ਆਪਣੇ ਪਿਤਾ ਦੇ ਨਾਂ ਤੇ ਰੱਖ ਦਿੱਤਾ, ਕਿਸ਼ਨ ਸਿੰਘ ਹਾਈ ਸਕੂਲ। ਸਜਿਦਾ ਬੇਗਮ ਦੇ ਨਾਂ ਤੇ ......

**ਸ੍ਰੀ ਸਭਾਪਤੀ** : ਜੋ ਆਦਮੀ ਇਥੇ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦਾ, ਉਨ੍ਹਾਂ ਦਾ ਜ਼ਿਕਰ ਹੀਂ ਕਰਨਾ ਚਾਹੀਦਾ। ਤੁਹਾਡੀ ਸਰਕਾਰ ਹੈ, ਤੁਸੀਂ ਮੂਵ ਕਰੋ ਅਤੇ ਉਨ੍ਹਾਂ ਦੇ ਨਾਂ ਉਥੋਂ ਹਟਵਾ ਦਿਓ।

**ਸ੍ਰੀ ਮਦਨ ਮੋਹਨ ਮਿੱਤਲ** : ਚੇਅਰਮੈਨ ਸਾਹਿਬ, ਮੈਂ ਕਿਸੇ ਪਾਰਟੀ ਬੇਸਿਜ਼ ਤੇ ਗੱਲ ਨਹੀਂ ਕਰ ਰਿਹਾ, ਮੈਂ ਤਾਂ ਕਿਸੇ ਇਨਸਟੀਚਿਊਸ਼ਨ ਦਾ ਹੀ ਜ਼ਿਕਰ ਕਰ ਰਿਹਾ ਹਾਂ।

**Mr. Chairman** : What you are discussing now is not relevant to the resolution.

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਇਨ੍ਹਾਂ ਨੇ (ਮਾਨਯੋਗ ਮੈਂਬਰ ਸ੍ਰੀ ਮਦਨ ਮੋਹਨ ਮਿੱਤਲ ਜੀ ਵੱਲ ਇਸ਼ਾਰਾ) ਗਿਆਨੀ ਜ਼ੈਲ ਸਿੰਘ ਦਾ ਨਾਮ ਲਿਆ ਹੈ। ਗਿਆਨੀ ਜ਼ੈਲ ਸਿੰਘ ਨੇ ਦੱਸ ਸਾਲ ਜੇਲ੍ਹ ਕੱਟੀ ਹੈ ਔਰ ਉਨ੍ਹਾਂ ਨੂੰ ਫਰਸ਼ ਤੇ ਲਿਟਾ ਕੇ ਕੁੱਟਿਆ ਗਿਆ ਸੀ। ਤੁਹਾਡੇ ਵਿਚੋਂ ਕੋਈ ਹੈ ਐਸਾ ਜਿਸ ਨੇ ਦਸ ਸਾਲ ਜੇਲ੍ਹ ਕੱਟੀ ਹੋਵੇ ?

**ਸ੍ਰੀ ਮਦਨ ਮੋਹਨ ਮਿੱਤਲ** : ਮੈਂ ਤਾਂ ਇਹ ਗੱਲ ਕਹੀ ਹੈ ਕਿ ਸਾਨੂੰ ਰਾਜਿਆਂ ਦੀ ਡਿਸਟਿੰਕਸ਼ਨ ਕਰਨੀ ਪਵੇਗੀ ਕਿ ਇਕ ਰਾਜੇ ਉਹ ਹਨ ਜਿਹੜੇ ਕਿ ਲੋਕਾਂ ਨੇ ਚੁਣੇ ਹੋਏ ਸਨ, ਉਹ ਰਾਜੇ ਨਹੀਂ

ਸਨ ਪਰ ਉਹ ਰਾਜਿਆਂ ਵਾਂਗ ਅਖਤਿਆਰ ਵਰਤਦੇ ਸਨ। ਦੂਸਰੇ ਉਹ ਰਾਜੇ ਸਨ ਜਿਹੜੇ ਕਿ ਰਾਜਗੱਦੀ ਆਪਣਾ ਡੀਵਾਈਨ ਰਾਈਟ ਸਮਝਦੇ ਸਨ।

**ਸਰਦਾਰ ਗੁਰਦੇਵ ਸਿੰਘ ਬਾਦਲ**: ** ** **

**Mr. Chairman**: Not relevant. It should not be recorded.

(ਇਸ ਸਮੇਂ ਸਰਦਾਰ ਗੁਰਦੇਵ ਸਿੰਘ ਬਾਦਲ ਬਿਨਾ ਇਜਾਜ਼ਤ ਦੇ ਬੋਲ ਰਹੇ ਸਨ। ** **)

ਬਾਦਲ ਸਾਹਿਬ, ਕੀ ਫਾਇਦਾ ਹੈ, ਇਹ ਰਿਕਾਰਡ ਤਾਂ ਹੋ ਨਹੀਂ ਰਿਹਾ। ਤੁਸੀਂ ਬੈਠੋ।

**ਸ੍ਰੀ ਮਦਨ ਮੋਹਨ ਮਿੱਤਲ**: ਚੇਅਰਮੈਨ ਸਾਹਿਬ, ਮੈਂ ਤਾਂ ਇਹ ਕਹਿੰਦਾ ਹਾਂ ਕਿ ਅਗਰ ਅਸੀਂ ਇਸ ਤਰ੍ਹਾਂ ਹੀ ਨਾਂ ਰੱਖਦੇ ਗਏ ਤਾਂ ਅਸੀਂ ਬਹੁਤ ਦੂਰ ਤਕ ਪਹੁੰਚ ਜਾਵਾਂਗੇ। ਇਸ ਲਈ ਸਾਨੂੰ ਚਾਹੀਦਾ ਹੈ ਕਿ ਜਿਹੜੇ ਲੋਕ ਸ਼ਹੀਦ ਹੋਏ ਹਨ, ਜਿਹੜੇ ਲੋਕ ਅੰਗਰੇਜ਼ਾਂ ਦੇ ਖਿਲਾਫ ਲੜ ਲੜ ਕੇ ਸ਼ਹੀਦ ਹੋਏ ਹਨ, ਜਿਨ੍ਹਾਂ ਨੇ ਅੰਗਰੇਜ਼ਾਂ ਦੇ ਖਿਲਾਫ ਲੜਾਈ ਲੜੀ, ਉਨ੍ਹਾਂ ਦੇ ਨਾਂ ਤੇ ਅਸੀਂ ਇਸ ਤਰ੍ਹਾਂ ਇਨਸਟੀਚਿਊਸ਼ਨਜ਼ ਦੇ ਜਾਂ ਹੋਰ ਥਾਵਾਂ ਦੇ ਨਾਂ ਰੱਖ ਲਈਏ ਤਾਂ ਠੀਕ ਹੈ। ਜਿਨ੍ਹਾਂ ਲੋਕਾਂ ਨੇ, ਜਿਨ੍ਹਾਂ ਨੌਜਵਾਨਾਂ ਨੇ ਰਾਜਿਆਂ ਨਾਲ ਲੜਾਈ ਲੜੀ, ਉਨ੍ਹਾਂ ਦੇ ਨਾਂ ਤੇ ਰੱਖ ਲਈਏ ਤਾਂ ਠੀਕ ਹੈ। ਪਰ ਉਹ ਰਾਜੇ ਮਹਾਰਾਜੇ ਜਿਨ੍ਹਾਂ ਨੇ ਆਪਣੇ ਆਪ ਨੂੰ ਪੁਲੀਟੀਕਲੀ ਅੱਗੇ ਲਿਆਂਦਾ, ਉਨ੍ਹਾਂ ਦਾ ਨਾਂ ਕੱਟਿਆ ਜਾਣਾ ਚਾਹੀਦਾ ਹੈ। ਸਾਡੇ ਭਾਰਤ ਦਾ ਨਾਂ ਸਾਡੀ ਕੌਮ ਦਾ ਨਾਂ ਇਕ ਹੈ ਪਰ ਵੇਖਿਆ ਇਹ ਜਾਂਦਾ ਹੈ ਕਿ ਕਈਆਂ ਲੋਕਾਂ ਦੀਆਂ ਕਾਰਾਂ ਅੱਗੇ ਆਪਣੇ ਹੀ ਫਲੈਗ ਲਗਾਏ ਹੁੰਦੇ ਹਨ, ਉਹ ਵੀ ਬੰਦ ਹੋਣੇ ਚਾਹੀਦੇ ਹਨ ਕਿਉਂਕਿ ਇਹ ਗੱਲ ਮੋਟਰ ਵ੍ਹੀਕਲ ਕਾਨੂੰਨ ਦੇ ਉਲਟ ਹੈ। ਅਸੀਂ ਇਕ ਨੇਸ਼ਨ ਹਾਂ। ਹੁਣ ਛੋਟੀਆਂ ਛੋਟੀਆਂ ਸਟੇਟਾਂ ਖਤਮ ਹੋ ਗਈਆਂ ਹਨ। ਇਸ ਲਈ ਇਸ ਤਰ੍ਹਾਂ ਦੀਆਂ ਚੀਜ਼ਾਂ ਵੀ ਖ਼ਤਮ ਹੋਣੀਆਂ ਚਾਹੀਦੀਆਂ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਰੈਜ਼ੋਲਿਊਸ਼ਨ ਦੀ ਸਪੋਰਟ ਕਰਦਾ ਹਾਂ ਔਰ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਉਨ੍ਹਾਂ ਰਾਜਿਆਂ ਦੇ ਨਾਂ ਤੇ ਰੱਖੇ ਗਏ ਇੰਸਟੀਚਿਊਸ਼ਨਾਂ ਦੇ ਨਾਂ ਬੰਦ ਹੋਣੇ ਚਾਹੀਦੇ ਹਨ ਜਿਨ੍ਹਾਂ ਬਾਰੇ ਮੈਂ ਪਹਿਲਾਂ ਬੇਨਤੀ ਕੀਤੀ ਹੈ। ਧੰਨਵਾਦ।

**ਸਰਦਾਰ ਸਰਦਾਰ ਸਿੰਘ ਕੋਹਲੀ** (ਪਟਿਆਲਾ ਸ਼ਹਿਰ): ਚੇਅਰਮੈਨ ਸਾਹਿਬ, ਮੈਂ ਸ਼ਹਿਰੀ ਨੁਮਾਇੰਦਾ ਹੋਣ ਦੀ ਹੈਸੀਅਤ ਵਿਚ, ਪਟਿਆਲੇ ਦਾ ਰਹਿਣ ਵਾਲਾ ਹੋਣ ਦੀ ਹੈਸੀਅਤ ਵਿਚ, ਇਸ ਰੈਜ਼ੋਲਿਊਸ਼ਨ ਤੇ ਬੋਲਣਾ ਚਾਹੁੰਦਾ ਹਾਂ। ਮਹਾਰਾਜਾ ਯਾਦਵਿੰਦਰਾ ਸਿੰਘ ਨੇ, ਜਿਸ ਵੇਲੇ ਸਾਡੇ ਹਿੰਦੁਸ-ਤਾਨ ਵਿਚ ਅੱਗ ਲੱਗ ਗਈ ਸੀ, ਪਾਰਟੀਸ਼ਨ ਹੋ ਰਹੀ ਸੀ, ਤੂਫਾਨ ਖੜਾ ਹੋ ਗਿਆ ਸੀ, ਧੀਆਂ ਭੈਣਾਂ ਦੀਆਂ ਬੇਇਜ਼ਤੀਆਂ ਹੋ ਰਹੀਆਂ ਸਨ, ਤਾਂ ਉਸ ਵੇਲੇ ਉਨ੍ਹਾਂ ਨੇ ਐਲਾਨ ਕੀਤਾ ਸੀ ਕਿ ਜੋ ਵੀ ਰਿਫਿਊਜੀ ਮੇਰੇ ਰਾਜ ਵਿੱਚ ਆਵੇਗਾ ਮੈਂ ਉਸ ਦੀ ਸੇਵਾ ਕਰਾਂਗਾ, ਮੱਦਦ ਕਰਾਂਗਾ। ਮੈਂ ਸਮਝਦਾ ਹਾਂ ਕਿ ਅਗਰ ਇਹ ਮਹਾਰਾਜਾ ਇਸ ਤਰ੍ਹਾਂ ਦਾ ਐਲਾਨ ਨਾ ਕਰਦਾ ਤਾਂ ਜਿਹੜੇ ਇਸ ਵੇਲੇ ਸ਼ਹਿਰਾਂ ਵਿਚ ਦੋਸਤ ਰਹਿੰਦੇ ਹਨ, ਉਹ ਸਾਨੂੰ ਨਜ਼ਰ ਨਾ ਆਉਂਦੇ, ਉਹ ਸਾਰੇ ਹੀ ਜਾਂ ਤਾਂ ਮੁਸਲਮਾਨ ਹੁੰਦੇ ਜਾਂ ਖਤਮ ਹੋਏ ਹੁੰਦੇ। ਮਹਾਰਾਜਾ ਸਾਹਿਬ ਨੇ ਕੋਈ ਚਾਰ ਪੰਜ ਲੱਖ ਆਦਮੀਆਂ ਨੂੰ ਲੰਗਰ ਦਿੱਤਾ। ਉਸ ਵੇਲੇ ਇਕ ਆਦਮੀ ਦੇ ਲੰਗਰ ਵਾਸਤੇ ਕੋਈ ਤਿੰਨ ਰੁਪਏ ਰੋਜ਼ ਖਰਚ ਹੁੰਦੇ ਸਨ। ਇਸ ਤਰ੍ਹਾਂ ਨਾਲ ਉਸ ਨੇ ਉਨ੍ਹਾਂ ਦਿਨਾਂ ਵਿਚ ਕੋਈ ਵੀਹ ਲੱਖ ਰੁਪਏ ਲੰਗਰ ਵਾਸਤੇ ਖਰਚੇ ਔਰ ਬਾਕੀ ਜਗ੍ਹਾ

---

**Not recorded as ordered by the Chair

[ਸਰਦਾਰ ਸਰਦਾਰ ਸਿੰਘ ਕੋਹਲੀ]

ਲਈ ਖਰਚੇ। ਮਹਾਰਾਜਾ ਸਾਹਿਬ ਨੇ ਸਾਡੇ ਲੋਕਾਂ ਨੂੰ ਪਹਿਨਣ ਵਾਸਤੇ ਕਪੜਾ ਦਿੱਤਾ ਔਰ ਇਸ ਤਰ੍ਹਾਂ ਨਾਲ ਸਾਡੀ ਬਹੁਤ ਸਾਰੀ ਮੱਦਦ ਕੀਤੀ। ਇਥੇ ਹੀ ਬੱਸ ਨਹੀਂ ਉਨ੍ਹਾਂ ਦੇ ਸਮੇਂ ਪਟਿਆਲੇ ਦਾ ਨਾਲਾ ਜਦੋਂ ਟੁੱਟ ਗਿਆ, ਦੱਸ ਦੱਸ ਫੁੱਟ ਪਾਣੀ ਸ਼ਹਿਰ ਵਿਚ ਖੜਾ ਹੋ ਗਿਆ ਤਾ ਫੌਜੀ ਕਿਸ਼ਤੀਆਂ ਨਾਲ ਉਨ੍ਹਾਂ ਪਾਣੀ ਵਿੱਚ ਘਿਰੇ ਲੋਕਾਂ ਨੂੰ ਕੱਢਿਆ ਗਿਆ। ਇਥੋਂ ਤਕ ਕਿ ਆਪਣਾ ਹੈਡਕੁਆਰਟਰ ਵੀ ਲੋਕਾਂ ਲਈ ਖਾਲੀ ਕਰ ਦਿੱਤਾ ਜਿਹੜਾ ਕਿ ਉਨ੍ਹਾਂ ਨੂੰ ਨਹੀਂ ਸੀ ਕਰਨਾ ਚਾਹੀਦਾ। ਇਸ ਤਰ੍ਹਾਂ ਨਾਲ ਲੋਕਾਂ ਨੂੰ ਚੰਗੀ ਤਰ੍ਹਾਂ ਰਿਹਾਇਸ਼ੀ ਥਾਂ ਦਿੱਤੀ। ਇਸ ਤਰ੍ਹਾਂ ਹੀ ਰਾਜਾ ਨਾਭਾ ਨੇ ਵੀ ਮੇਹਰਬਾਨੀ ਕੀਤੀ। ਮਹਾਰਾਜਾ ਪਟਿਆਲੇ ਨੇ ਤਾਂ ਇਕ ਸਾਲ ਨਹੀਂ, ਦੋ ਸਾਲ ਨਹੀਂ ਬਲਕਿ ਲੋਕਾਂ ਦੀ ਤਿੰਨ ਸਾਲ ਇਸ ਤਰ੍ਹਾਂ ਮੱਦਦ ਕੀਤੀ। ਅਸੀਂ ਜਦੋਂ ਪਾਕਿਸਤਾਨ ਵਿਚੋਂ ਆਏ, ਉਦੋਂ ਹੋਰ ਕਿਤੋ ਸਹਾਰਾ ਸਾਨੂੰ ਨਹੀਂ ਸੀ ਮਿਲਦਾ ਤਾਂ ਉਸ ਵੇਲੇ ਉਨ੍ਹਾਂ ਨੇ ਸਹਾਰਾ ਦਿੱਤਾ। ਇਸੇ ਤਰ੍ਹਾਂ ਹੀ ਨਾਭੇ ਵਾਲੇ ਰਾਜੇ ਨੇ ਵੀ ਸਾਡੀ ਬੜੀ ਮੱਦਦ ਕੀਤੀ। ਫਰੀਦਕੋਟ ਦੇ ਰਾਜਾ ਸਾਹਿਬ ਨੇ ਵੀ ਸਾਡੀ ਮੱਦਦ ਕੀਤੀ ਔਰ ਦਿਲ ਖੋਲ੍ਹ ਕੇ ਖਰਚ ਕੀਤਾ। ਹੋਰ ਕਿਸੇ ਸਰਕਾਰ ਨੇ ਕੁਝ ਸਾਨੂੰ ਨਹੀਂ ਦਿੱਤਾ। ਇਨ੍ਹਾਂ ਮਹਾਰਾਜਿਆਂ ਨੇ ਬਹੁਤ ਕੁਝ ਸਾਡੇ ਲਈ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਸਾਨੂੰ ਦੋ, ਦੋ ਸਾਲ ਰੋਟੀਆਂ ਖਵਾਈਆਂ ਹਰ ਆਦਮੀ ਦੀ ਸੇਵਾ ਕੀਤੀ।

**ਕਾਮਰੇਡ ਬਲਦੇਵ ਸਿੰਘ ਲੰਬਾ :** ** ** **

**Mr. Chairman :** This is no point of order.

**ਸਰਦਾਰ ਸਰਦਾਰ ਸਿੰਘ ਕੋਹਲੀ :** ਮੈਂ ਤਾਂ ਜੀ ਆਪਣੀ ਰਾਏ ਦਿੱਤੀ ਹੈ। ਮੈਂ ਤਾਂ ਇਹ ਦੱਸਿਆ ਹੈ ਕਿ ਇਹ ਪਟਿਆਲੇ ਵਾਲੇ ਮਹਾਰਾਜਾ ਸਾਹਿਬ ਜੇ ਸਾਡੀ ਮਦਦ ਨਾ ਕਰਦੇ ਤਾਂ ਜਾਂ ਤਾਂ ਸਭ ਮੁਸਲਮਾਨ ਬਣ ਜਾਂਦੇ ਤੇ ਜਾਂ ਮਰ ਜਾਂਦੇ। ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਜਿਸ ਨੇ ਕੋਈ ਗੁਨਾਹ ਕੀਤਾ ਹੈ ਉਸ ਨੂੰ ਉਹ ਭੁਗਤਣਾ ਚਾਹੀਦਾ ਹੈ, ਉਸ ਨੂੰ ਦੰਡ ਦੇਣਾ ਚਾਹੀਦਾ ਹੈ। ਪਰ ਜਿਸ ਨੇ ਚੰਗਾ ਕੰਮ ਕੀਤਾ ਹੈ ਉਸ ਦੀ ਸ਼ਲਾਘਾ ਕਰਨੀ ਚਾਹੀਦੀ ਹੈ। ਜੋ ਕੁਝ ਮਹਾਰਾਜਾ ਰਣਜੀਤ ਸਿੰਘ ਨੇ ਕੀਤਾ ਹੈ, ਉਸ ਦਾ ਕਿਸ ਨੂੰ ਨਹੀਂ ਪਤਾ। ਮੁਲਤਾਨ ਵਿਚੋਂ ਅਸੀਂ ਆਏ ਹਾਂ, ਉਥੇ ਹੁਣ ਤਕ ਵੀ ਔਰਤਾਂ ਕਹਿੰਦੀਆਂ ਹਨ "ਚੁੱਪ ਸ਼ਾ, ਹਰੀਆ ਰਾਗ਼ਲੋ"। ਉਨ੍ਹਾਂ ਦੇ ਜਰਨੈਲਾਂ ਦੇ ਨਾਮ ਤੋਂ ਲੋਕ ਡਰਦੇ ਸਨ। ਉਨ੍ਹਾਂ ਦੀ ਸ਼ਲਾਘਾ ਹੋਣੀ ਚਾਹੀਦੀ ਹੈ, ਵਡਿਆਈ ਹੋਣੀ ਚਾਹੀਦੀ ਹੈ। ਜੋ ਚੀਜ਼ ਸੰਸਾਰ ਤੋਂ ਚਲੀ ਗਈ ਹੈ ਅਗਰ ਉਸ ਦਾ ਨਾਮ ਦਿਵਾਰ ਤੇ ਲਿਖਿਆ ਗਿਆ ਹੈ ਤਾਂ ਦਿਵਾਰਾਂ ਕੀ ਕਹਿਣਗੀਆਂ ਕਿ ਨਾਮ ਨਹੀਂ ਲਿਖਣਾ ਚਾਹੀਦਾ। ਇਸ ਲਈ ਮੈਂ ਕਹਿੰਦਾ ਹਾਂ ਕਿ ਮਹਾਰਾਜਾ ਪਟਿਆਲਾ, ਰਾਜਾ ਨਾਭਾ ਔਰ ਰਾਜਾ ਫਰੀਦਕੋਟ ਨੇ ਸਾਡੀ ਬਹੁਤ ਮੱਦਦ ਕੀਤੀ ਹੈ, ਉਨ੍ਹਾਂ ਦੀ ਉਪਮਾ ਕੀਤੀ ਜਾਣੀ ਚਾਹੀਦੀ ਹੈ। ਉਨ੍ਹਾਂ ਬਾਰੇ ਸਾਨੂੰ ਆਪਣੀਆਂ ਬਰਾਦਰੀਆਂ ਨੂੰ ਦੱਸਣ ਵਿੱਚ ਕੀ ਤਕਲੀਫ ਹੈ। ਚੇਅਰਮੈਨ ਸਾਹਿਬ, ਮੈਂ ਠੀਕ ਕਹਿੰਦਾ ਹਾਂ ਕਿ ਜਦੋਂ ਪਟਿਆਲਾ ਸ਼ਹਿਰ ਪਾਣੀ ਨਾਲ ਭਰ ਗਿਆ ਸੀ ਤਾਂ ਉਨ੍ਹਾਂ ਨੇ ਫੌਜੀ ਕਿਸ਼ਤੀਆਂ ਦੇ ਨਾਲ ਲੋਕਾਂ ਨੂੰ ਬਾਹਰ ਕੱਢਿਆ ਔਰ ਲੰਗਰ ਛਕਾਇਆ। ਮੈਂ ਸਮਝਦਾ ਹਾਂ ਕਿ ਇਹ ਮਹਾਰਾਜਾ ਪਟਿਆਲਾ ਜੀ ਦੀ ਭਾਰੀ ਦੇਣ ਹੈ। ਸਾਡੇ ਵਾਸਤੇ ਉਨ੍ਹਾਂ ਨੇ ਬਹੁਤ ਕੁਝ ਕੀਤਾ ਹੈ। ਜੋ ਆਦਮੀ ਕਹਿੰਦੇ ਹਨ ਕਿ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੀਦਾ, ਉਹ ਠੀਕ ਨਹੀਂ ਕਹਿੰਦੇ। ਮੈਂ ਸਮਝਦਾ ਹਾਂ ਕਿ ਜ਼ਰੂਰ ਉਨ੍ਹਾਂ ਦਾ ਨਾਂ ਉਜਾਗਰ ਹੋਣਾ ਚਾਹੀਦਾ ਹੈ। ਉਨ੍ਹਾਂ ਨੇ ਲੋਕਾਂ ਲਈ, ਕੌਮ ਲਈ ਬਹੁਤ ਕੁਝ ਕੀਤਾ ਹੈ। ਸਾਨੂੰ ਉਨ੍ਹਾਂ ਨੇ ਕਪੜਾ, ਰੋਟੀ ਸਭ ਕੁਝ ਦਿੱਤਾ, ਰਹਿਣ ਵਾਸਤੇ ਥਾਂ ਦਿੱਤੀ। ਇਸ ਲਈ ਮੈਂ ਸਮਝਦਾ ਹਾਂ ਕਿ ਉਨ੍ਹਾਂ

**Expunged as ordered by the Chair.

ਦੀ ਇਸ ਦੇਣ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ। ਉਨ੍ਹਾਂ ਨੇ ਲੋਕਾਂ ਨੂੰ ਵਸਾਇਆ ਹੈ ਔਰ ਆਪਣਾ ਨਾਂ ਉਚਾ ਕੀਤਾ ਹੈ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਸੰਨ 1947 ਵਿਚ ਇਥੇ ਦੰਗੇ ਫਸਾਦ ਹੋਏ, ਅਸੀਂ ਉਧਰੋਂ ਪਾਕਿਸਤਾਨ ਵਿਚੋਂ ਆਏ ਤਾਂ ਸਾਨੂੰ ਉਨ੍ਹਾਂ ਨੇ ਜੀ ਆਇਆਂ ਕਿਹਾ। ਸਾਡੇ ਤਿੰਨ ਤਿੰਨ, ਚਾਰ ਚਾਰ ਦਿਨਾਂ ਦੇ ਬੱਚੇ ਭੁੱਖੇ ਸਨ। ਸਾਨੂੰ ਰੋਟੀ ਮਿਲੀ...... । ਲੋਕਾਂ ਨੇ ਰੋਟੀ ਖਾ ਕੇ ਕਹਿਣਾ ਕਿ ਤੁਹਾਡੀ ਬੜੀ ਮੇਹਰਬਾਨੀ। ਤੁਸੀਂ ਬੜਾ ਅੱਛਾ ਕੀਤਾ ਹੈ। ਤੇ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਮਹਾਰਾਜਿਆਂ ਨੇ ਹੀ ਥੋੜ੍ਹੇ ਕਿਰਾਏ ਤੇ ਮਕਾਨ ਦਿਤੇ ਸਨ। ਜਿਹੜੇ ਗਰੀਬ ਆਦਮੀ ਹੁੰਦੇ ਸਨ ਉਨ੍ਹਾਂ ਕੋਲੋਂ ਸਿਰਫ 8 ਆਨੇ ਮਹੀਨੇ ਦਾ ਕਰਾਇਆ ਲਿਆ ਜਾਂਦਾ ਸੀ। ਪ੍ਰੰਤੂ ਉਸ ਤੋਂ ਬਾਅਦ ਜਦੋਂ ਦਾ ਕਾਂਗਰਸ ਦਾ ਰਾਜ ਆਇਆ ਇਨ੍ਹਾਂ ਜ਼ਮੀਨਾਂ ਦੀਆਂ ਕੀਮਤਾਂ ਵੱਧ ਗਈਆਂ ਔਰ ਇਹ ਕੀਮਤਾਂ ਐਨੀਆਂ ਵੱਧ ਗਈਆਂ ਕਿ ਆਮ ਗਰੀਬ ਆਦਮੀ ਇਹ ਜ਼ਮੀਨਾਂ ਨਹੀਂ ਖਰੀਦ ਸਕਦਾ। ਅਸੀਂ ਕਿਉਂਕਿ ਅਕਾਲੀ ਪਾਰਟੀ ਨਾਲ ਸਬੰਧ ਰਖਦੇ ਸੀ ਇਸ ਕਰਕੇ ਸਾਨੂੰ ਜ਼ਮੀਨ ਉਨ੍ਹਾਂ ਨੇ ਸੱਸਤੇ ਭਾਅ ਤੇ ਨਾ ਦਿੱਤੀ। ਇਸ ਲਈ ਹੁਣ ਅਸੀਂ ਆਪਣੀ ਸਰਕਾਰ ਨੂੰ ਇਹ ਕਹਿੰਦੇ ਹਾਂ ਕਿ ਸਾਨੂੰ ਉਹ ਜ਼ਮੀਨ ਮੁਕੱਰਰ ਕੀਮਤ ਤੇ ਦੇਣ। ਪਿਛਲੇ 30 ਸਾਲਾਂ ਵਿਚ ਸਾਡੇ ਨਾਲ ਇਸ ਮਾਮਲੇ ਵਿਚ ਵਿੱਤਕਰਾ ਹੁੰਦਾ ਰਿਹਾ ਹੈ ਪਰ ਹੁਣ ਤਾਂ ਸਾਨੂੰ ਉਹ ਜ਼ਮੀਨ ਮਿਲਣੀ ਚਾਹੀਦੀ ਹੈ। ਅਸੀਂ ਹਰ ਵੇਲੇ ਅਕਾਲੀ ਦਲ ਦਾ ਹੁਕਮ ਮੰਨਦੇ ਰਹੇ ਹਾਂ ਔਰ ਕਾਂਗਰਸ ਦੀ ਮੁਖਾਲਫਤ ਕੀਤੀ ਹੈ ਪਰ ਸਾਨੂੰ ਹੁਣ ਤਕ ਮਕਾਨ ਨਹੀਂ ਮਿਲ ਸਕੇ। ਇਸ ਕਰਕੇ ਮੈਂ ਹੁਣ ਅਰਜ਼ ਕਰਦਾ ਹਾਂ ਕਿ ਇਹ ਮਕਾਨ ਸਾਨੂੰ ਜ਼ਰੂਰ ਮਿਲਣੇ ਚਾਹੀਦੇ ਹਨ।

ਚੇਅਰਮੈਨ ਸਾਹਿਬ, ਮੈਂ ਦਸਦਾ ਹਾਂ ਕਿ ਸਾਡੇ ਬਹੁਤ ਸਾਰੇ ਆਦਮੀ ਜਦੋਂ ਬੰਬਈ ਔਰ ਦਿੱਲੀ ਗਏ ਸਨ ਤਾਂ ਉਨ੍ਹਾਂ ਨੂੰ ਉਥੇ ਰਹਿਣ ਲਈ ਜਗ੍ਹਾ ਨਹੀਂ ਸੀ ਮਿਲੀ ਪਰ ਫਿਰ ਜਦੋਂ ਉਨ੍ਹਾਂ ਨੂੰ ਪਟਿਆਲੇ ਆਉਣਾ ਪਿਆ ਤਾਂ ਇਥੇ ਮਹਾਰਾਜਿਆਂ ਨੇ ਜਗ੍ਹਾਂ ਦਿੱਤੀ ਔਰ ਬੱਚਿਆਂ ਦੀ ਤਰ੍ਹਾਂ ਉਨ੍ਹਾਂ ਨੂੰ ਪਾਲਿਆ। ਇਹ ਮਹਾਰਾਜਿਆਂ ਦੀ ਹੀ ਦੇਣ ਸੀ ਜਿਸ ਕਾਰਨ ਲੋਕਾਂ ਦੀ ਇਤਨੀ ਸੇਵਾ ਹੋਈ।

**Sardar Umrao Singh** : I propose that the question be now put.

**Mr. Chairman** : I am bound by the rules. If some members stand up to speak, how can I put the question.

**Sardar Umrao Singh** : The rule is mandatory. If a member proposes closure, the Chair has to put the question.

**Mr. Chairman** : Please quote the rule.

**ਸਰਦਾਰ ਉਮਰਾਓ ਸਿੰਘ** : ਮੈਂ ਰੂਲ ਹੁਣੇ ਵੇਖ ਕੇ ਦੱਸ ਦਿੰਦਾ ਹਾਂ।

**ਸ੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਵ) : ਚੇਅਰਮੈਨ ਸਾਹਿਬ, ਜਿੰਨਾ ਚਿਰ ਤਕ ਉਹ ਰੂਲ ਵੇਖਦੇ ਹਨ ਮੈਨੂੰ ਬੋਲ ਲੈਣ ਦਿਓ।

ਚੇਅਰਮੈਨ ਸਾਹਿਬ, ਜਿਹੜਾ ਰੇਜ਼ੋਲਿਊਸ਼ਨ ਮੇਰੇ ਆਨਰੇਬਲ ਮੈਂਬਰ ਸਰਦਾਰ ਦਲੀਪ ਸਿੰਘ ਪਾਂਧੀ ਨੇ ਇਥੇ ਲਿਆਂਦਾ ਹੈ ਉਸ ਦਾ ਜਿਹੜਾ ਮਕਸਦ ਹੈ ਉਹ ਬੜਾ ਅੱਛਾ ਹੈ। ਮਗਰ ਕੁਝ ਰਾਜਿਆਂ, ਮਹਾਰਾਜਿਆਂ ਨੇ ਇਥੇ ਬੜੇ ਚੰਗੇ ਕੰਮ ਕੀਤੇ ਸਨ, ਬੜੇ ਨੇਕ ਕੰਮ ਕੀਤੇ ਸਨ। ਉਹ ਹਿੰਦੁਸਤਾਨ ਦਾ ਨਾਂ ਉਚਾ ਲੈ ਗਏ ਸਨ ਪਰ .........

**Sardar Umrao Singh** : The relevant rule is 82. It reads as under :—

"82(1) At any time after a question has been proposed any member may move, "That the question be now put", and unless it appears to the Speaker that the motion is an abuse of these Rules or an infringement of the right of reasonable debate, the Speaker shall put the question :—

"That the question be now put" No body has objected to it.

**Doctor Kewal Krishan** : If the mover wants he can ask the Chair to put the question.

**Sardar Dalip Singh Pandhi** : I move that it should be passed.

**Mr. Chairman** : Motion moved—

"That the question be now put."

**Mr. Chairman** : Question is—

"That the question be now put."

*The motion was carried.*

**Mr. Chairman** : Question is—

This House recommends to the Government to take steps so that the names of Maharajas/Rajas prefixed with the Government Institutions in the State are deleted.

*The motion was carried.*

**Mr. Chairman** : The House stands adjourned till 2.30 P.M. to-day.

(*The Sabha then *adjourned till* 2.30 *P. M.*).

* 1-27 P. M.

37583/P.V.S—Govt. Press, Chd.

6

# PUNJAB VIDHAN SABHA

## DEBATES

*26th April, 1979*
(Afternoon Sitting)

21

Vol. I—No. 21

## OFFICIAL REPORT




CONTENTS

*Thursday, the 26th April, 1979*
(Afternoon Sitting)



Punjab Vidhan Sabha Secretariat, Chandigarh.

Price : Rs. 48-60

# PUNJAB VIDHAN SABHA

*Thursday, the 26th April, 1979.*

(Afternoon Sitting)

*The Vidhan Sabha met in the Punjab Vidhan Sabha Hall, Vidhan Bhavan, Chandigarh, at 2.30 p.m. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

### LEVY OF SALES TAX ON MEDICINES AT ONE POINT

***691 Shri Harbans Lal Khanna:** Will the Minister for Excise and Taxation be pleased to state whether there is any proposal under the consideration of the Government to levy sales tax at one point in respect of medicines as is being done in the neighbouring States which is likely to increase the collection and eliminate tax evasion ?

**ਸ੍ਰੀ ਹਿੱਤ ਅਭਿਲਾਸ਼ੀ:** ਹਾਂ, ਸ੍ਰੀ ਮਾਨ ਜੀ ।

ਸਰਕਾਰ ਨੇ ਦਵਾਈਆਂ ਤੇ ਵਿੱਕਰੀ ਕਰ ਅੰਤਮ ਅਵਸਥਾ ਤੋਂ ਬਦਲ ਕੇ ਪਹਿਲੀ ਅਵਸਥਾ ਤੇ ਲਾਉਣ ਦਾ ਫੈਸਲਾ ਕਰ ਲਿਆ ਹੈ । ਇਹ ਤਬਦੀਲੀ ਪਹਿਲੀ ਅਪਰੈਲ, 1979 ਤੋਂ ਲਾਗੂ ਹੋਵੇਗੀ ।

**ਸ੍ਰੀ ਹਰਬੰਸ ਲਾਲ ਖੰਨਾ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਇਨ੍ਹਾਂ ਨੂੰ ਪੰਜਾਬ ਸਟੇਟ ਕੈਮਿਸਟ ਐਸੋਸੀਏਸ਼ਨ ਦਾ ਇਕ ਡੈਪੂਟੇਸ਼ਨ ਮਿਲਿਆ ਔਰ ਇਨ੍ਹਾਂ ਨੂੰ ਬੇਨਤੀ ਕੀਤੀ ਕਿ ਜਿਹੜਾ ਫਸਟ ਪੁਆਇੰਟ ਤੇ ਮੈਡੀਸਨਜ਼ ਤੇ ਸੇਲਜ਼ ਟੈਕਸ ਲਗਾਇਆ ਹੈ ਉਸ ਨਾਲ ਛੋਟੇ ਛੋਟੇ ਦੁਕਾਨਦਾਰਾਂ ਨੂੰ **ਐਸ**.ਟੀ.-22(ਏ) ਫ਼ਾਰਮ ਨੂੰ ਵੇਖਣ ਵਾਸਤੇ ਜੋ ਮੁਸ਼ਕਲਾਤਾਂ ਪੇਸ਼ ਆ ਰਹੀਆਂ ਹਨ, ਉਹ ਦੂਰ ਕੀਤੀਆਂ ਜਾਣ, ਜਿਹੜੀਆਂ ਇਸ ਬਾਰੇ ਵਿਚ ਟਰੇਡਰਜ਼ ਨੂੰ ਮੁਸ਼ਕਲਾਤਾਂ ਆ ਰਹੀਆਂ ਹਨ, ਕੀ ਉਨ੍ਹਾਂ ਨੂੰ ਦੂਰ ਕਰਵਾਉਣ ਵਾਸਤੇ ਇਹ ਵਿਸ਼ਵਾਸ ਦਿਲਾਉਣਗੇ ?

**ਕਰ ਮੰਤਰੀ** : ਸਪੀਕਰ ਸਾਹਿਬ, ਪੰਜਾਬ ਦੇ ਕੈਮਿਸਟ ਐਸੋਸੀਏਸ਼ਨ ਦਾ ਡੈਪੂਟੇਸ਼ਨ ਮੈਨੂੰ ਮਿਲਿਆ ਸੀ । ਉਸ ਵਿਚ ਖੁਦ ਖੰਨਾ ਸਾਹਿਬ ਵੀ ਮੈਨੂੰ ਮਿਲੇ ਸੀ । ਉਨ੍ਹਾਂ ਨੇ ਇਹ ਦਿੱਕਤ ਦੱਸੀ ਸੀ ਕਿ ਇਕ ਫ਼ਾਰਮ-22-ਏ ਵਿਚ ਕੁਝ ਉਨ੍ਹਾਂ ਨੂੰ ਮੁਸ਼ਕਲਾਤਾਂ ਆ ਰਹੀਆਂ ਹਨ । ਉਸ ਬਾਰੇ ਉਨ੍ਹਾਂ ਨੂੰ ਯਕੀਨ ਦਿਲਾਇਆ ਗਿਆ ਸੀ ਕਿ ਉਸ ਤੇ ਗੌਰ ਕਰਾਂਗੇ ਔਰ ਦਿੱਕਤ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ ।

**ਸ੍ਰੀ ਹਰਬੰਸ ਲਾਲ ਖੰਨਾ :** ਕੀ ਵਜ਼ੀਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਫਸਟ ਪੁਆਇੰਟ ਤੇ ਸੇਲਜ਼ ਟੈਕਸ ਲਗਣ ਉਤੇ ਜਿਹੜੇ ਪੰਜਾਬ ਵਿਚ ਫਾਰਮਾਸਿਉਟੀਕਲ ਮੈਡੀਸਨਜ਼ ਮੈਨੂਫੈਕਚਰਰਜ਼ ਹਨ, ਜਦੋਂ ਉਹ ਦਵਾਈਆਂ ਅੱਗੇ ਐਕਸਪੋਰਟ ਕਰਨਗੇ, ਦੂਸਰੇ ਪਰਾਂਤਾਂ ਨੂੰ ਭੇਜਣਗੇ ਤਾਂ ਉਨ੍ਹਾਂ ਉਤੇ ਜਿਹੜਾ ਪੰਜਾਬ ਵਿਚ ਫਸਟ ਪੁਆਇੰਟ ਤੇ ਸੇਲਜ਼ ਟੈਕਸ ਲਗਦਾ ਹੈ ਉਹ ਚਾਰਜ ਨਹੀਂ ਕੀਤਾ ਜਾਏਗਾ, ਕੀ ਇਹ ਇਸ ਬਾਰੇ ਭਰੋਸਾ ਦਿਵਾਉਣਗੇ ?

**ਮੰਤਰੀ :** ਜ਼ਰੂਰ ।

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਜਿਹੜੇ ਇਥੇ ਪੰਜਾਬ ਵਿਚ ਦੂਸਰੇ ਮੈਡੀਸਨਜ਼ ਬਣਾਉਣ ਵਾਲੇ ਕਾਰਖਾਨੇ ਹਨ । ਬਾਹਰੋਂ ਦਵਾਈਆਂ ਬਹੁਤ ਆਉਂਦੀਆਂ ਹਨ । ਉਨ੍ਹਾਂ ਤੇ ਸੇਲਜ਼ ਟੈਕਸ ਫਸਟ ਪੁਆਇੰਟ ਤੇ ਲਗਾਉਣ ਬਾਰੇ ਕੀ ਪੁਜ਼ੀਸ਼ਨ ਹੈ ? ਦੂਸਰੇ ਆਈਟਮਜ਼ ਤੇ ਫਸਟ ਪੁਆਇੰਟ ਤੇ ਕਦੋਂ ਤਕ ਸੇਲਜ਼ ਟੈਕਸ ਲਗਾਉਣਗੇ ?

**ਮੰਤਰੀ:** ਜਿਹੜੀਆਂ ਬਾਹਰੋਂ ਦਵਾਈਆਂ ਆਉਣਗੀਆਂ, ਜਿਹੜਾ ਇੰਪੋਰਟਰ ਹੋਏਗਾ ਪਹਿਲੀ ਮੈਨੂਫੈਕਚਰਿੰਗ ਵਿਦਇਨ ਸਟੇਟ ਤੇ ਉਹ ਸੇਲਜ਼ ਟੈਕਸ ਤਾਂ ਦੇਵੇਗਾ । ਸੈਕਿੰਡ ਸਟੇਜ ਤੇ ਸੇਲਜ਼ ਟੈਕਸ ਦੇਣ ਦੀ ਲੋੜ ਨਹੀਂ ਹੈ। ਬਾਕੀ ਇਨ੍ਹਾਂ ਨੇ ਦੂਸਰੀਆਂ ਹੋਰ ਚੀਜ਼ਾਂ ਬਾਰੇ ਪੁੱਛਿਆ ਹੈ ਕਿ ਕਦੋਂ ਤਕ ਉਨ੍ਹਾਂ ਤੇ ਫਸਟ ਪੁਆਇੰਟ ਤੇ ਸੇਲਜ਼ ਟੈਕਸ ਲਗੇਗਾ, ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ ਇਹ ਸੈਪਰੇਟ ਨੋਟਿਸ ਦੇ ਦੇਣ, ਮੈਂ ਦੱਸ ਦਿਆਂਗਾ।

**ਸਰਦਾਰ ਕਿਰਪਾਲ ਸਿੰਘ:** ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਇਨ੍ਹਾਂ ਨੇ, ਆਪ ਖੁਦ ਡਿਪਾਰਟਮੈਂਟ ਨੇ ਕਿਹੜੀਆਂ ਕਿਹੜੀਆਂ ਚੀਜ਼ਾਂ ਤੇ ਗੌਰ ਕਰਨਾ ਸ਼ੁਰੂ ਕਰ ਦਿੱਤਾ ਹੈ, ਜਾਂ ਕਰ ਚੁਕੇ ਹਨ ।

**ਮੰਤਰੀ :** ਇਸ ਵੇਲੇ 14 ਆਈਮਟਜ਼ ਐਸੀਆਂ ਹਨ, ਜਿਨ੍ਹਾਂ ਉਤੇ ਫਸਟ ਸਟੇਜ ਤੇ ਟੈਕਸ ਲਗਦਾ ਹੈ । ਬਾਕੀ ਕੁਝ ਚੀਜ਼ਾਂ ਹੋਰ ਹਨ ਜਿਨ੍ਹਾਂ ਬਾਰੇ ਮਹਿਕਮੇ ਨੇ ਜੋ ਕਮੇਟੀ ਬਣਾਈ ਹੈ, ਉਸ ਨੇ ਸੁਝਾਓ ਦਿੱਤੇ ਹਨ ਪਰ ਫਾਈਨਲ ਡਿਸੀਜ਼ਨ ਹਾਲੇ ਤਕ ਨਹੀਂ ਲਿਆ । ਜਿਨ੍ਹਾਂ ਤੇ ਫਸਟ ਸਟੇਜ ਤੇ ਟੈਕਸ ਲਗਦਾ ਹੈ, ਉਹ ਇਸ ਪ੍ਰਕਾਰ ਹਨ :—

> ਸੂਜੀ, ਆਈਸ, ਪਾਣੀ ਦਾ ਮੀਟਰ, ਕਪੜਾ ਧੋਣ ਵਾਲਾ ਸੋਢਾ, ਸਾਫ ਕੀਤੇ ਗਏ ਖਾਣ ਵਾਲੇ ਤੇਲ, ਲਕੜੀ, ਦੀਆ ਸਲਾਈ, ਡਰਾਈ ਫਰੂਟ, ਹਰ ਕਿਸਮ ਦਾ ਕਾਗਜ਼, ਗਲਾਸ ਵੇਅਰ, ਐਨਕਾਂ ਔਰ ਚਾਹ ਵਗੈਰਾ।

**ਡਾਕਟਰ ਕੇਵਲ ਕ੍ਰਿਸ਼ਨ :** ਇਨ੍ਹਾਂ ਨੇ ਦਸਿਆ ਹੈ ਕਿ ਦਵਾਈਆਂ ਤੇ ਪਹਿਲੀ ਸਟੇਜ ਤੇ ਸੇਲਜ਼ ਟੈਕਸ ਲਗਾਇਆ ਹੈ । ਜਨਤਾ ਪਾਰਟੀ ਦੇ ਮੈਨੀਫੈਸਟੋ ਵਿਚ ਇਹ ਚੀਜ਼ ਹੈ ਕਿ ਲਾਈਫ ਸੇਵਿੰਗ ਡਰੱਗਜ਼ ਵਾਸਤੇ ਤਾਂ ਸੇਲਜ਼ ਟੈਕਸ ਖ਼ਤਮ ਕਰਨਾ ਹੈ । ਇਸ ਬਾਰੇ ਇਨ੍ਹਾਂ ਦਾ ਕੀ ਵਿਚਾਰ ਹੈ ?

**ਮੰਤਰੀ :** ਇਸ ਸਵਾਲ ਵਿਚ ਤਾਂ ਪਹਿਲੀ ਸਟੇਜ ਦਾ ਜ਼ਿਕਰ ਕੀਤਾ ਗਿਆ ਸੀ। ਮੈਂਬਰ ਸਾਹਿਬ ਨੂੰ ਇਸ ਗਲ ਲਈ ਸੈਪਰੇਟ ਨੋਟਿਸ ਦੇ ਦੇਣਾ ਚਾਹੀਦਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਇਹ ਕ੍ਰਿਪਾ ਕਰਕੇ ਦੱਸਣਗੇ ਕਿ ਇਹ ਜਿਹੜੇ ਮੈਡੀਕਲ ਰੀਇੰਬਰਸਮੈਂਟ ਦੇ ਬਿਲ ਦਾ ਤਰੀਕਾ ਹੈ, ਇਹ ਬਹੁਤ ਡਿਫੈਕਟਿਵ ਹੈ । ਜਿਹੜੇ ਹੁਸ਼ਿਆਰ ਔਰ ਸਮਝਦਾਰ ਮੁਲਾਜ਼ਮ ਹਨ, ਉਹ ਜਾਹਲੀ ਰਸੀਦਾਂ ਬਣਾ ਲੈਂਦੇ ਹਨ । ਉਹ ਬੜੀ ਹੇਰਾ ਫੇਰੀ ਕਰਦੇ ਹਨ ।......(ਵਿਘਨ)

**ਮੰਤਰੀ :** ਇਸ ਦਾ ਸਵਾਲ ਨਾਲ ਕੋਈ ਤੁਅੱਲਕ ਨਹੀਂ ।

**ਸਰਦਾਰ ਦਲੀਪ ਸਿੰਘ ਪਾਂਧੀ :** ਇਹ ਜਿਹੜਾ ਦਵਾਈਆਂ ਤੇ ਫਸਟ ਸਟੇਜ ਤੇ ਸੈਲਜ਼ ਟੈਕਸ ਲਗਾਇਆ ਜਾਂਦਾ ਹੈ, ਕੀ ਇਸ ਨੂੰ ਸਮਾਪਤ ਕਰਨ ਦਾ ਕੋਈ ਵਿਚਾਰ ਹੈ ?

(ਕੋਈ ਉੱਤਰ ਨਹੀਂ ਆਇਆ)

---

## BET AREA ALLOWANCE TO THE EMPLOYEES IN THE STATE

***1619. Master Chand Singh**
**Doctor Dev Raj Nasrala** } Will the Minister for Finance be pleased to state—

(a) whether the Bet-area allowance is paid to the employees in the State ;

(b) if the reply to part (a) above be in the affirmative, the names of such areas, district-wise, wherein the said allowance is being paid ;

(c) whether there is any such area in the State declared as a Bet-area wherein the said allowance is not being paid to the employees, if so, the reasons therefor ?

**ਸਰਦਾਰ ਬਲਵੰਤ ਸਿੰਘ :** (ੳ) ਹਾਂ ਜੀ ।

(ਅ) ਇਕ ਵਿਵਰਨ ਪੱਤਰ ਜਿਸ ਵਿਚ ਲੋੜੀਂਦੀ ਸੂਚਨਾ ਦਰਜ ਹੈ, ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

(ੲ) ਬੇਟ ਰਕਬਾ ਘੋਸ਼ਤ ਕੀਤੇ ਗਏ ਸਾਰੇ ਇਲਾਕਿਆਂ ਵਿਚ ਨਿਯੁਕਤ ਕਰਮਚਾਰੀਆਂ ਨੂੰ ਮੁਆਵਜ਼ਾ ਭੱਤਾ ਦਿੱਤਾ ਜਾ ਰਿਹਾ ਹੈ ।

No. 2149-5FR-77/7919

FROM

The Commissioner for Finance and
Secretary to Government, Punjab,
Finance Department.

To

All Heads of Departments, Registrar, Punjab and Haryana High Court, Commissioners of Divisions, District and Sessions Judges and Deputy Commissioners in Punjab.

Dated Chandigarh, the 25th March, 1977.

*Subject.*—Grant of Compensatory Allowance to officials/officers where conditions of living are difficult.

Sir,

I am directed to invite a reference to Punjab Government Circular Letter No. 1184-5FR-76/8601, dated the 10th February, 1976, on the subject cited above with

[Finance Minister]

which compensatory allowance was allowed to Punjab Government employees at places where conditions of living were considered to be comparatively difficult. Government had, under consideration, for some time past, the question of grant of Compensatory Allowance to its employees posted in other sub-montane/Kandi/Border/ Bet areas falling in the Districts of Roopnagar, Hoshiarpur, Gurdaspur and Patiala. It has been decided that Compensatory Allowance may also be granted to Punjab Government employees serving in the villages as per the List given below at Annexure 'A' in the sub-montane/bet/kandi/border areas of District Roopnager, Hoshiarpur, Gurdaspur and Patiala at the rates and subject to the conditions laid down in Punjab Government letter No. 13556-3FR-63/797, dated 27th January, 1964.

These orders will have effect from the 1st March, 1977.

S. V. KESSAR,

DEPUTY SECRETARY, FINANCE (K)
*for* Commissioner for Finance and
Secretary to Government, Punjab,
Finance Department.

---

No. 2149-5FR-77/7920, dated Chandigarh, the 25th March, 1977.

A copy is forwarded to the Accountant-General, Punjab, for information and necessary action in continuation of F.D. Letter No. 1184-5FR-76/8601, dated 10th February, 1976.

S. V. KESSAR,

DEPUTY SECRETARY, FINANCE (K),
*for* Commissioner for Finance and
Secretary to Government, Punjab,
Finance Department.

---

Copies are forwarded to all Financial Commissioners and all the Administrative Secretaries to Government of Punjab for information and necessary action in continuation of F.D.U.O. No. 1184-5FR-76, dated 10th January, 1976.

S. V. KESSAR,

DEPUTY SECRETARY, FINANCE (K),
*for* Commissioner for Finance and
Secretary to Government, Punjab,
Finance Department.

---

To

(i) All Financial Commissioners, Punjab and

(ii) All Administrative Secretaries to Government, Punjab.

U.O. No. 2149-5FR-77, Chandigarh, the 25th March, 1977.

---

Copies are forwarded to the Secretary to Governor, Secretaries/Private Secretaries to Chief Minister, Ministers and Ministers of State and Deputy Ministers for information of Chief Minister, Ministers of State and Deputy Ministers, Punjab.

S. V. KESSAR,

DEPUTY SECRETARY, FINANCE (K)
*for* Commissioner for Finance and
Secretary to Government, Punjab,
Finance Department,

To

The Secretary to Governor, Secretaries/ Private
Secretaries to the Chief Minister, Ministers
Ministers of State and Deputy Ministers, Punjab.

U.O. No. 2149-5FR-77, dated Chandigarh, the 25th March, 1977.

LIST OF VILLAGES FALLING IN BET AREA

| Name of village | | Hadbast No. | Area in hectares | Population (1971) |
|---|---|---|---|---|
| Block : Balachaur | | | | |
| Tehsil : Balachaur | | | | |
| District : Hoshiarpur | | | | |
| 1. Mohindpur | .. | 183 | 508 | 1896 |
| 2. Uldani | .. | 180 | 155 | 700 |
| 3. Dungian | .. | 190 | 92 | 103 |
| 4. Mehmoodpur Galrian | .. | 191 | 187 | 215 |
| 5. Mahaddipur | .. | 192 | 132 | 979 |
| 6. Balachaur | .. | 193 | 1272 | 979 |
| 7. Sadha Majra | .. | 199 | 377 | 751 |
| 8. Jalalpur | .. | 200 | 127 | 546 |
| 9. Kamalpur | .. | 201 | 42 | 109 |
| 10. Chahal | .. | 202 | 157 | 151 |
| 11. Kathgarh | .. | 203 | 489 | 932 |
| 12. Kishanpur | .. | 204 | 119 | 254 |
| 13. Bharthala | .. | 205 | 143 | 492 |
| 14. Bir Sobhowall | .. | 206 | 92 | — |
| 15. Jagtewal | .. | 207 | 73 | 253 |
| 16. Ramgarh | .. | 208 | 99 | 198 |
| 17. Jamitgarh | .. | 209 | 121 | 284 |
| 18. Siana | .. | 215 | 162 | 839 |
| 19. Tander | .. | 397 | 218 | 63 |
| 20. Natha Nangal | .. | 398 | 131 | 222 |
| 21. Surapur | .. | 399 | 139 | 349 |
| 21-A. Jandi | .. | 400 | 89 | 326 |
| 22. Mehandipur | .. | 401 | 202 | 89 |
| 23. Sobhowal | .. | 410 | 59 | 206 |
| 24. Panniali | .. | 411 | 309 | 605 |
| 25. Majra Jattan | .. | 412 | 602 | 721 |
| 26. Raipur | .. | 413 | 188 | 390 |
| 27. Nangal | .. | 414 | 189 | 182 |
| 28. Fatehpur | .. | 415 | 203 | 496 |
| 29. Banna | .. | 416 | 896 | 575 |
| 30. Tausa | .. | 417 | 796 | 939 |
| 31. Asro | .. | 418 | 691 | 304 |

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਜੇਕਰ ਅਸੀਂ ਹੀ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਹੈ ਤਾਂ ਫਿਰ ਇਹ ਮਨਿਸਟਰ ਅਤੇ ਡਿਪਾਰਟਮੈਂਟ ਕਿਸ ਗੱਲ ਵਾਸਤੇ ਬੈਠਾ ਹੈ ।

(ਕੋਈ ਉੱਤਰ ਨਹੀਂ ਆਇਆ)

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਇੰਡਸਟਰੀਜ਼ ਦੇ ਯੂਨਿਟਾਂ ਨੂੰ ਕਾਫ਼ੀ ਜ਼ਿਆਦਾ ਕੋਲੇ ਦਾ ਕੋਟਾ ਮਿਲਦਾ ਹੈ । ਇੰਡਸਟਰੀ ਦਾ ਕੋਲਾ ਹਮੇਸ਼ਾ ਭੱਠੇ ਵਾਲਿਆਂ ਨੂੰ ਬਲੈਕ ਵਿਚ ਮਿਲਦਾ ਹੈ । ਇਨ੍ਹਾਂ ਨੇ ਕਿਹਾ ਹੈ ਕਿ ਡਿਪਾਰਟਮੈਂਟ ਦੇ ਅਫਸਰ ਕੋਲੋਂ ਇਨਵੈਸਟੀਗੇਸ਼ਨ ਕਰਵਾ ਲਵਾਂਗੇ, ਪਰ ਚੋਰ ਖੁਦ ਚੋਰੀ ਕਰਨ ਵਾਲੇ ਨੂੰ ਕਿਸ ਤਰ੍ਹਾਂ ਪਕੜ ਸਕਦਾ ਹੈ, ਕਿਉਂਕਿ ਡਿਪਾਰਟਮੈਂਟ ਦੇ ਅਫਸਰ ਖੁਦ ਚੋਰ ਹਨ । ਉਨ੍ਹਾਂ ਨੂੰ ਇੰਡਸਟਰੀਅਲਿਸਟਾਂ ਕੋਲੋਂ ਮੰਥਲੀ ਮਿਲਦੀ ਹੈ । ਜਿਸ ਕਰਕੇ ਕੋਲੇ ਦਾ ਕੋਟਾ ਉਨ੍ਹਾਂ ਨੂੰ ਜ਼ਿਆਦਾ ਮਿਲਦਾ ਹੈ । ਇਸ ਲਈ ਕੀ ਮਨਿਸਟਰ ਸਾਹਿਬ, ਇਸ ਹਾਊਸ ਦੇ ਮੈਂਬਰਾਂ ਦੀ ਕੋਈ ਕਮੇਟੀ ਬਣਾਉਣ ਲਈ ਤਿਆਰ ਹਨ ਬਜਾਏ ਅਫਸਰਾਂ ਦੀ ਕਮੇਟੀ ਬਣਾਉਣ ਦੇ, ਤਾਕਿ ਉਹ ਜਾਂਚ ਕਰ ਸਕੇ ਕਿ ਕਿਸ ਥਾਂ ਤੇ ਕੋਲੇ ਦਾ ਕੋਟਾ ਜ਼ਿਆਦਾ ਮਿਲ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਮੈਂਬਰਾਂ ਦੀ ਕਮੇਟੀ ਬਣਾਉਣ ਦਾ ਸਬੰਧ ਹੈ ਇਸ ਨਾਲ ਇਹ ਗੱਲ ਹੋਰ ਕੰਟਰੋਵਰਸੀ ਵਿਚ ਪੈ ਜਾਵੇਗੀ ਕਿਉਂਕਿ ਫਿਰ ਇਸ ਤਰ੍ਹਾਂ ਹੋਵੇਗਾ ਕਿ ਇਹ ਫਲਾਣੀ ਫਲਾਣੀ ਪਾਰਟੀ ਦਾ ਬੰਦਾ ਹੈ, ਇਸ ਲਈ ਇਸ ਨੂੰ ਕੋਟਾ ਮਿਲ ਰਿਹਾ ਹੈ । ਇਹ ਗੱਲ ਮੈਂ ਨਹੀਂ ਚਾਹੁੰਦਾ ਕਿ ਇੰਡਸਟਰੀ ਵਿਚ ਹੋਵੇ । ਮੈਂ ਫਿਰ ਕਹਿੰਦਾ ਹਾਂ ਕਿ ਮੈਂਬਰ ਸਾਹਿਬ ਮੈਨੂੰ ਖੁਫੀਆ ਤੌਰ ਤੇ ਆਕੇ ਦੱਸ ਦੇਣ, ਅਸੀਂ ਕਾਰਵਾਈ ਕਰਾਂਗੇ ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਆਇਆ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਕਈ ਫਰਮਾਂ ਵਾਲਿਆਂ ਨੂੰ ਕੋਲਾ ਮਿਲਦਾ ਹੈ, ਪਰ ਉਹ ਕੋਲਾ ਬਲੈਕ ਵਿਚ ਵੇਚਦੇ ਹਨ, ਇਸ ਨੂੰ ਰੋਕਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਮੇਰੇ ਨੋਟਿਸ ਵਿਚ ਲੈ ਆਉਣ, ਅਸੀਂ ਐਕਸ਼ਨ ਲਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਸਾਰੇ ਐਮ.ਐਲ.ਏਜ਼ ਨੂੰ ਕਹਿੰਦੇ ਹਾਂ ਕਿ ਤੁਸੀਂ ਲਿਸਟ ਵਿਚੋਂ ਵੇਖ ਕੇ ਦੱਸੋ ਕਿ ਕਿਹੜਾ ਬੋਗਸ ਕੋਟਾ ਲੈ ਰਿਹਾ ਹੈ । ਉਹ ਕੋਟੇ ਦੀ ਲਿਸਟ ਇਤਨੀ ਵੱਡੀ ਹੁੰਦੀ ਹੈ ਕਿ ਉਸ ਸਾਰੀ ਲਿਸਟ ਨੂੰ ਸਾਰੇ ਐਮ.ਐਲ.ਏਜ਼, ਸਾਹਿਬਾਨ ਨਹੀਂ ਪੜ੍ਹ ਸਕਦੇ । ਹੁਣੇ ਹੀ ਖੰਨਾ ਸਾਹਿਬ ਨੇ ਅੰਮ੍ਰਿਤਸਰ ਜ਼ਿਲ੍ਹੇ ਦੀ ਗੱਲ ਕੀਤੀ ਹੈ । ਇਹ ਇਨ੍ਹਾਂ ਦੀ ਪਾਰਟੀ ਦੇ ਹਨ ਔਰ ਇਨ੍ਹਾਂ ਦੇ ਜ਼ਿਲ੍ਹੇ ਦੇ ਹਨ । ਕੀ ਇਹ ਅੰਮ੍ਰਿਤਸਰ ਜ਼ਿਲ੍ਹੇ ਦੀ ਲਿਸਟ ਬਾਰੇ ਕਿਸੇ ਸੀ. ਆਈ. ਡੀ. ਦੇ ਚੰਡੀਗੜ੍ਹ ਦੇ ਅਫਸਰ ਕੋਲੋਂ ਇਨਕੁਆਇਰੀ ਕਰਵਾ ਕੇ 15 ਦਿਨਾਂ ਦੇ ਵਿਚ ਵਿਚ ਰਿਪੋਰਟ ਮੰਗਣ ਨੂੰ ਤਿਆਰ ਹਨ ਤਾਕਿ ਪਤਾ ਲੱਗ ਸਕੇ ਕਿ ਕਿੰਨੇ ਐਸੇ ਬੰਦੇ ਹਨ, ਜਿਨ੍ਹਾਂ ਨੂੰ ਬੋਗਸ ਕੋਲੇ ਦਾ ਕੋਟਾ ਸਪਲਾਈ ਹੋ ਰਿਹਾ ਹੈ ? ਕੀ ਇਹ ਇਸ ਤਰ੍ਹਾਂ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਗੱਲ ਲਈ ਤਿਆਰ ਹਾਂ । ਸਾਨੂੰ ਇਸ ਵਿਚ ਕੋਈ ਇਤਰਾਜ ਨਹੀਂ ਕਿ ਬੋਗਸ ਕੋਟਾ ਹੋਲਡਰਾਂ ਦਾ ਪਤਾ ਨਾ ਲੱਗ ਸਕੇ ।

**ਸਰਦਾਰ ਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਮੇਰੇ ਹਲਕੇ ਖੰਨਾ ਵਿਚ ਬਹੁਤ ਸਾਰੇ ਕਾਰਖਾਨਿਆਂ ਨੂੰ ਕੋਇਲਾ ਮਿਲ ਰਿਹਾ ਹੈ, ਜਦ ਕਿ ਉਹ ਬੰਦ ਪਏ ਹੋਏ ਸਨ ਅਤੇ ਪਿਛਲੇ ਸਾਲ ਵੀ ਉਹ ਕੋਲੇ ਦਾ ਕੋਟਾ ਲੈ ਗਏ । ਕੀ ਇਹ ਇਸ ਦੀ ਪੜਤਾਲ ਕਰਾਉਣ ਲਈ ਤਿਆਰ ਹਨ ਔਰ ਐਕਸ਼ਨ ਲੈਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ, ਜ਼ਰੂਰ ਜਵਾਬ ਦੇ ਦੇਵਾਂਗੇ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਡਸਟਰੀਜ਼ ਡਿਪਾਰਟਮੈਂਟ ਦਾ ਪ੍ਰੋਸੀਜਰ ਹੈ ਕਿ ਉਹ ਪਿਛਲੇ ਸਾਲ ਦੇ ਬੇਸਿਜ਼ ਤੇ ਅਗਲੇ ਸਾਲ ਲਈ ਕੋਟਾ ਦਿੰਦੇ ਹਨ । ਕੋਲਾ ਨਾ ਮਿਲਣ ਦੇ ਕਾਰਨ ਕੁਝ ਲੋਕ ਛੱਕ ਬਾਲਦੇ ਹਨ, ਜਿਸ ਤਰ੍ਹਾਂ ਮੁਰੱਬਾ ਬਨਾਉਣ ਵਾਲਿਆਂ ਨੂੰ ਪਿਛਲੇ ਸਾਲ ਕੋਲਾ ਨਹੀਂ ਮਿਲਿਆ ਤਾਂ ਉਨ੍ਹਾਂ ਨੇ ਕੋਲਾ ਬਲੈਕ ਵਿਚ ਲੈ ਕੇ ਗੁਜ਼ਾਰਾ ਕੀਤਾ ਸੀ, ਜਦ ਕਿ ਇਨ੍ਹਾਂ ਨੂੰ ਵੀ ਪਤਾ ਹੈ ਕਿ ਮੁਰੱਬਾ ਬਣਾਉਣ ਵਾਲਿਆਂ ਦਾ ਕੋਲੇ ਤੋਂ ਬਗੈਰ ਗੁਜ਼ਾਰਾ ਨਹੀਂ ਹੈ । ਉਹ ਛੱਕ ਬਾਲ ਕੇ ਗੁਜ਼ਾਰਾ ਨਹੀਂ ਕਰ ਸਕਦੇ । ਪਰ ਇਨ੍ਹਾਂ ਨੇ ਉਨ੍ਹਾਂ ਦੀ ਦਰਖਾਸਤ ਨੂੰ ਰਿਜੈਕਟ ਇਸ ਕਰਕੇ ਕਰ ਦਿੱਤਾ ਕਿ ਪਿਛਲੇ ਸਾਲ ਕੋਲਾ ਉਨ੍ਹਾਂ ਨੂੰ ਨਹੀਂ ਮਿਲਿਆ ਸੀ ਅਤੇ ਇਸ ਕਰਕੇ ਇਸ ਸਾਲ ਵੀ ਕੋਟਾ ਨਹੀਂ ਮਿਲ ਸਕਦਾ ਜਿਨ੍ਹਾਂ ਨੂੰ ਲੋੜ ਹੈ, ਉਨ੍ਹਾਂ ਨੂੰ ਕੋਲਾ ਮਿਲਦਾ ਨਹੀਂ ਹੈ । ਕੀ ਉਨ੍ਹਾਂ ਨੂੰ ਕੋਲੇ ਦਾ ਕੋਟਾ ਦੇਣ ਲਈ ਤਿਆਰ ਹਨ ?

**ਸ੍ਰੀ ਸਪੀਕਰ** : ਸਰਦਾਰ ਕਿਰਪਾਲ ਸਿੰਘ ਜੀ, ਮੈਨੂੰ ਤੁਹਾਡੀ ਗੱਲ ਦੀ ਬਿਲਕੁਲ ਸਮਝ ਨਹੀਂ ਲਗੀ ਕਿ ਤੁਸੀਂ ਕੀ ਕਿਹਾ ਹੈ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਪਤਾ ਲੱਗ ਗਿਆ ਹੈ ਅਤੇ ਉਨ੍ਹਾਂ ਦੀ ਸਮਝ ਵਿਚ ਗੱਲ ਆ ਗਈ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਕਹਿੰਦੇ ਹਨ ਕਿ ਮੈਨੂੰ ਸਮਝ ਲੱਗ ਗਈ ਹੈ । ਮੈਂ ਫਿਰ ਜਵਾਬ ਇਨ੍ਹਾਂ ਨੂੰ ਦੇ ਦਿੰਦਾ ਹਾਂ । ਇਹ ਸਾਰੀ ਓਵਰਆਲ ਸਿਚੂਏਸ਼ਨ ਨੂੰ ਅਸੈਸ ਕਰਕੇ ਹੀ ਕੋਟਾ ਫਿਕਸ ਕੀਤਾ ਜਾਂਦਾ ਹੈ ਔਰ ਉਸੇ ਮੁਤਾਬਿਕ ਹੀ ਕੱਟ ਲਗਾਈ ਜਾਂਦੀ ਹੈ । ਜਿਸ ਤਰ੍ਹਾਂ ਅਸੀਂ ਸੈਂਟਰ ਦੀ ਸਰਕਾਰ ਕੋਲੋਂ ਆਪਣੀ ਕਪੈਸਿਟੀ ਨੂੰ ਅਸੈਸ ਕਰਕੇ 50 ਹਜ਼ਾਰ ਵੈਗਨਾਂ ਦੀ ਮੰਗ ਕੀਤੀ ਸੀ, ਪਰ ਸਾਨੂੰ ਕੋਲਾ ਮਿਲਿਆ ਕੇਵਲ 36 ਹਜ਼ਾਰ ਵੈਗਨਾਂ । ਫਿਰ ਅਸੀਂ ਇਸੇ ਕੱਟ ਦੇ ਮੁਤਾਬਿਕ ਹੀ ਕੋਲਾ ਸਪਲਾਈ ਕਰਨਾ ਹੈ । ਪਰ ਜਿਸ ਆਦਮੀ ਨੇ ਪਿਛਲੇ ਸਾਲ ਬਗੈਰ ਕੋਲੇ ਦੇ ਆਪਣਾ ਕੰਮ ਚਲਾਇਆ ਸੀ ਅਤੇ ਕੋਲੇ ਲਈ ਅਪਲਾਈ ਵੀ ਨਹੀਂ ਕੀਤਾ ਸੀ, ਉਸ ਨੂੰ ਇਸ ਸਾਲ ਕਿਸ ਤਰ੍ਹਾਂ ਕੋਲੇ ਦਾ ਕੋਟਾ ਮਿਲ ਸਕਦਾ ਹੈ, ਜਦ ਕਿ ਉਹ ਪਿਛਲੇ ਸਾਲ ਕਿਸੇ ਹੋਰ ਢੰਗ ਨਾਲ ਫਿਊਲ ਦਾ ਇਸਤੇਮਾਲ ਕਰਕੇ ਕੰਮ ਚਲਾਉਂਦਾ ਰਿਹਾ ਹੈ ।

**श्री श्र. विश्वनाथन** स्पीकर साहिब, मैं मिनिस्टर साहिब से पूछना चाहता हूँ कि मैंने इस हाऊस में पिछली सिटिंग में एक स्पैसेफिक इन्डस्ट्री के बारे में उनका ध्यान खींचा था कि 4,5 साल से पंजाब में अमृतसर और लुधियाने के ज़िलों

[श्री अ. विश्वनाथन]
में पावर लूमों ने इन्डस्ट्रीज़ डिपार्टमैंट को यह शो किया था कि उन की पावर लूम्ज़ में डाईंग यूनिट्स लगे हुए हैं ताकि वह भी कोयले का कोटा ले सकें। क्या इस की इन्क्वायरी की गई है और इस बारे में क्या ऐक्शन लिया गया है ? दूसरी बात यह है कि इन्डस्ट्रीज़ वाले अपनी बैलेंस शीट अलग अलग बनाते हैं । वह सेल्ज़ टैक्स के लिये अलग बैलेंस शीट बनाते हैं और बैंक से ओवर ड्राफ्ट लेने के लिये अलग बैलेंस शीट बनाते हैं । इन्कम टैक्स के लिये अलग बैलेंस शीट बनाते हैं, वर्करज़ के प्रावीडैंट फन्ड्ज़ के लिये अलग बैलेंस शीट बनाते हैं । उनकी बैलेंस शीटें ठीक नहीं होती क्या इन्हों ने इस बात की पड़ताल की है ? उन्हों ने कितने वर्करों के नाम रजिस्टर किये हैं और इन के काम करने का ओवर आल नार्म क्या है ? नारमली वर्करज़ 8-8 घंटे काम करते हैं और इस के मुताबिक प्रोडक्शन कितनी होती है, क्या इस के बारे में इन्हों ने कैलकुलेट किया है ?

**ਮੰਤਰੀ** : ਜਿਥੋਂ ਤਕ ਇਸ ਗੱਲ ਦਾ ਤੁਅੱਲਕ ਹੈ, ਇਹ ਸਾਰਾ ਇਨ੍ਹਾਂ ਨੇ ਦੱਸਿਆ ਹੈ । ਪਿਛਲੇ ਸਾਲ ਦੇ ਬੇਸ ਉਤੇ ਅਸੀਂ ਕੰਮ ਕਰਦੇ ਹਾਂ ਕਿਉਂਕਿ ਅਗਲੇ ਸਾਲ ਵਿਚ ਕੰਮ ਕਿੰਨਾ ਹੋਣਾ ਹੈ, ਉਸ ਦਾ ਪਤਾ ਨਹੀਂ ਹੁੰਦਾ । ਇਸ ਲਈ ਲਾਸਟ ਯੀਅਰ ਜਿੰਨਾ ਕੰਮ ਹੋਇਆ ਉਸ ਨੂੰ ਬੇਸ ਬਣਾਕੇ ਅਗੇ ਲਈ ਅਲਾਟਮੈਂਟ ਕਰਦੇ ਹਾਂ । ਜਿਹੜਾ ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਕਈ ਲੋਕ ਜਾਂ ਡਿਫਰੈਂਟ ਆਰਗੇਨਾਈਜ਼ੇਸ਼ਨਜ਼ ਇਨਕਮ ਦੀ ਵੱਖਰੀ ਸਟੇਟਮੈਂਟ ਦਿੰਦੇ ਹਨ, ਸੇਲਜ਼ ਟੈਕਸ ਦੀ ਵੱਖਰੀ ਸਟੇਟਮੈਂਟ ਦਿੰਦੇ ਹਨ, ਬੈਂਕਾਂ ਨੂੰ ਵੱਖਰੀ ਭੇਜਦੇ ਹਨ, ਅਗਰ ਇਨ੍ਹਾਂ ਦੇ ਨੋਟਿਸ ਵਿਚ ਅਜਿਹੀ ਗੱਲ ਹੋਵੇ ਕਿ ਉਹ ਇਸ ਕਿਸਮ ਦੇ ਅਕਾਊਂਟ ਰੱਖਦੇ ਹਨ ਤਾਂ ਨੋਟਿਸ ਵਿਚ ਲਿਆਉਣ ਅਸੀਂ ਡੈਫੀਨਿਟਲੀ ਐਕਸ਼ਨ ਲਵਾਂਗੇ ।

**ਸ਼੍ਰੀ ਰਮੇਸ਼ ਚੰਦਰ** : ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ ਡਿਪਾਰਟਮੈਂਟ ਸਰਪਰਾਈਜ਼ ਚੈਕਿੰਗ ਕਰਦਾ ਹੈ ਅਤੇ ਜਿਹੜੇ ਨਜਾਇਜ਼ ਇਸਤੇਮਾਲ ਕਰਦੇ ਹਨ, ਉਨ੍ਹਾਂ ਦੇ ਕੋਟੇ ਕੈਂਸਲ ਕੀਤੇ ਜਾਂਦੇ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਪਿਛਲੇ 6 ਮਹੀਨਿਆਂ ਵਿਚ ਕਿੰਨੀ ਸਰਪਰਾਈਜ਼ ਚੈਕਿੰਗ ਹੋਈ ਅਤੇ ਕਿੰਨੇ ਕੋਟੇ ਕੈਂਸਲ ਹੋਏ ?

**ਮੰਤਰੀ** : ਇਸ ਬਾਰੇ ਇਹ ਨੋਟਿਸ ਦੇ ਦੇਣ, ਮੈਂ ਡੈਫੀਨਿਟਲੀ ਦੱਸ ਦਿਆਂਗਾ ।

**ਸਰਦਾਰ ਚਰਨਜੀਤ ਸਿੰਘ** : ਇਹ ਗੱਲ ਸਾਰਿਆਂ ਨੂੰ ਪਤਾ ਹੈ ਕਿ ਸ਼ਹਿਰਾਂ ਵਿਚ ਐਸੇ ਬਹੁਤ ਸਾਰੇ ਲੋਕ ਹਨ, ਜਿਨ੍ਹਾਂ ਨੇ ਬੋਗਸ ਕੋਟੇ ਲਏ ਹੋਏ ਹਨ ਅਤੇ ਕੋਲੇ ਦੀ ਬਲੈਕ ਹੋ ਕੇ ਇਹ ਭੱਠਿਆਂ ਤੇ ਜਾਂਦਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੋਲੇ ਦੀ ਬਲੈਕ ਨੂੰ ਰੋਕਣ ਵਾਸਤੇ ਕੀ ਪ੍ਰਬੰਧ ਕੀਤਾ ਹੈ ਤਾਕਿ ਕੋਲੇ ਦੀ ਬਲੈਕ ਨਾ ਹੋਵੇ ?

(ਕੋਈ ਉਤਰ ਨਹੀਂ ਆਇਆ)

**ਚੌਧਰੀ ਬਲਰਾਮ ਜਾਖੜ** : ਕੀ ਇਹ ਕੋਈ ਇਹੋ ਜਿਹਾ ਅਦਾਰਾ ਕਾਇਮ ਕਰਨਗੇ ਜਾਂ ਸੀ.ਆਈ.ਡੀ. ਦੇ ਅਫਸਰਾਂ ਕੋਲੋਂ ਇਸ ਦੀ ਪੜਤਾਲ ਕਰਾਉਣਗੇ ਤਾਕਿ ਕੋਇਲੇ ਦੀ ਬਲੈਕ ਮਾਰਕੀਟਿੰਗ ਨਾ ਹੋਵੇ, ਚੋਰ ਬਾਜ਼ਾਰੀ ਨਾ ਹੋਵੇ ?

(ਕੋਈ ਉਤਰ ਨਹੀਂ ਆਇਆ ।)

---

**ਜ਼ਿਲਾ ਸੰਗਰੂਰ ਵਿਚ ਹੜ੍ਹਾਂ ਨਾਲ ਪ੍ਰਭਾਵਿਤ ਵਿਅੱਕਤੀਆਂ ਨੂੰ ਵਿੱਤੀ ਸਹਾਇਤਾ ਅਤੇ ਕਰਜ਼ੇ**

*1538. **ਸਰਦਾਰ ਗੁਰਦਿਆਲ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ—

(ੳ) ਜ਼ਿਲ੍ਹਾ ਸੰਗਰੂਰ ਵਿਚ ਸਾਲ 1956 ਦੇ ਦੌਰਾਨ ਹੜ੍ਹਾਂ ਨਾਲ ਪ੍ਰਭਾਵਿਤ ਵਿਅੱਕਤੀਆਂ ਨੂੰ ਵਿੱਤੀ ਸਹਾਇਤਾ ਅਤੇ ਕਰਜ਼ੇ ਵਜੋਂ ਵੱਖ ਵੱਖ ਕਿੰਨੀ ਰਕਮ ਦਿੱਤੀ ਗਈ;

(ਅ) ਉਕਤ ਸਮੇਂ ਦੇ ਦੌਰਾਨ, ਵਿੱਤੀ ਸਹਾਇਤਾ ਅਤੇ ਕਰਜ਼ਿਆਂ ਵਜੋਂ ਵੱਖ ਵੱਖ (i) ਸੁਨਾਮ ਸਬ-ਡਵੀਜ਼ਨ, (ii) ਸੰਗਰੂਰ ਸਬ-ਡਵੀਜ਼ਨ, (iii) ਬਰਨਾਲਾ ਸਬ-ਡਵੀਜ਼ਨ ਅਤੇ ਮਲੇਰਕੋਟਲਾ ਸਬ-ਡਵੀਜ਼ਨ ਵਿਚ ਕਿੰਨੀ ਕਿੰਨੀ ਰਕਮ ਦਿੱਤੀ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ) (ੳ) ਸੰਗਰੂਰ ਜ਼ਿਲੇ ਵਿਚ ਮਹੀਨਾ ਅਕਤੂਬਰ, 1955 ਵਿਚ ਹੜ੍ਹ ਆਏ ਸਨ ਅਤੇ ਹੜ੍ਹ ਦਾ ਅਸਰ ਸਾਲ 1956 ਵਿਚ ਵੀ ਚਲਦਾ ਰਿਹਾ। ਸਾਲ 1956 ਵਿਚ ਹੜ੍ਹ ਪੀੜਤਾਂ ਨੂੰ ਮਾਲੀ ਸਹਾਇਤਾ ਅਤੇ ਕਰਜ਼ੇ ਦੀ ਰਕਮ ਦੇਣ ਸਬੰਧੀ ਸੂਚਨਾ ਇਸ ਪਰਕਾਰ ਹੈ:

| | ਰੁਪਏ | | ਪੈਸੇ |
|---|---|---|---|
| (1) ਮਾਲੀ ਸਹਾਇਤਾ (ਗਰਾਂਟ) | 13,67,036 | .. | 83 |
| (2) ਕਰਜ਼ੇ | 11,98,177 | .. | 15 |

(ਅ) ਜ਼ਿਲ੍ਹਾ ਸੰਗਰੂਰ ਦੇ ਹਰ ਇਕ ਸਬ-ਡਵੀਜ਼ਨ ਵਿਚ ਮਾਲੀ ਸਹਾਇਤਾ ਅਤੇ ਕਰਜ਼ਿਆਂ ਬਾਰੇ ਅਲੱਗ ਅਲੱਗ ਵੇਰਵਾ :—

| | ਮਾਲੀ ਸਹਾਇਤਾ | ਕਰਜੇ |
|---|---|---|
| | ਰੁ: ਪੈ: | ਰੁ: ਪੈ: |
| (1) ਸੁਨਾਮ ਸਬ ਡਵੀਜ਼ਨ .. | 2,34,665.15 | 82,270.00 |
| (2) ਸੰਗਰੂਰ ਸਬ-ਡਵੀਜ਼ਨ .. | 3,17,769.42 | 2,69,725.15 |
| (3) ਬਰਨਾਲਾ ਸਬ-ਡਵੀਜ਼ਨ .. | 4,51,318.32 | 6,30,537.50 |
| (4) ਮਲੇਰਕੋਟਲਾ ਸਬ-ਡਵੀਜ਼ਨ .. | 3,63,283.94 | 2,15,644.50 |
| ਕੁਲ .. | 13,67,036.83 | 11,98,177.15 |

**ਸਰਦਾਰ ਗੁਰਦਿਆਲ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਕਰਜ਼ੇ ਦਿੱਤੇ ਗਏ, ਇਹ ਸਰਕਾਰ ਦੀ ਕਿਸ ਏਜੰਸੀ ਦੇ ਰਾਹੀਂ ਦਿੱਤੇ ਗਏ ? (ਵਿਘਨ) ਇਹ ਜਿਹੜੇ ਕਰਜ਼ੇ ਵਸੂਲ ਕਰ ਰਹੇ ਹਨ, ਇਹ ਕਰਜ਼ੇ ਕਿੰਨੇ ਦਿੱਤੇ ਗਏ ਸਨ ਅਤੇ ਉਨ੍ਹਾਂ ਵਿਚੋਂ ਕਿੰਨੇ ਰੁਪਏ ਵਸੂਲ ਹੋਏ ਹਨ ?

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** : ਇਸ ਬਾਰੇ ਇਹ ਨਵਾਂ ਨੋਟਿਸ ਦੇ ਦੇਣ । ਇਨ੍ਹਾਂ ਨੇ ਸਵਾਲ ਵਿਚ ਕਿਹਾ ਸੀ ਕਿ ਕਿੰਨੇ ਕਰਜ਼ੇ ਦਿੱਤੇ ਗਏ, ਉਹ ਦੱਸ ਦਿੱਤਾ ਗਿਆ ਹੈ ।

**ਸਰਦਾਰ ਗੁਰਦਿਆਲ ਸਿੰਘ** : ਮੈਂ ਜਾਨਣਾ ਚਾਹੁੰਦਾ ਹਾਂ ਕਿ ਇਹ ਕਰਜ਼ੇ ਉਸ ਵੇਲੇ ਅੰਧਾ ਧੁੰਦ ਦਿਤੇ ਗਏ ਸਨ। ਇਹ ਕਰਜ਼ੇ ਵੰਡਣ ਦਾ ਕੰਮ ਕਲਰਕਾਂ ਦੇ ਰਾਹੀਂ ਕੀਤਾ ਗਿਆ । ਇਹ ਮੇਰੇ ਨੋਟਿਸ ਵਿਚ ਹੈ ਕਿ ਐਵੇਂ ਅੰਗੂਠੇ ਲਾ ਕੇ ਕਰਜ਼ੇ ਤੇ ਗਰਾਂਟ ਵਸੂਲ ਕਰ ਲਏ ਗਏ । (ਵਿਘਨ) ਮੈਂ ਦੱਸਣਾ ਚਾਹੁੰਦਾ ਹਾਂ ਕਿ ਸੁਨਾਮ ਸਬ-ਡਵੀਜ਼ਨ ਵਿਚ 82,270/- ਰੁਪਏ ਦੇ ਕਰਜ਼ੇ ਦਿਤੇ ਗਏ ਸਨ, ਪਰ ਸਰਕਾਰੀ ਖ਼ਾਤੇ ਦੇ ਮੁਤਾਬਿਕ ਡੇਢ ਲੱਖ ਰੁਪਿਆ ਵਸੂਲ ਕਰ ਲਿਆ ਗਿਆ ਹੈ । ਪਹਿਲੇ ਨੰਬਰਦਾਰ ਰਾਹੀਂ ਵਸੂਲ ਕੀਤੇ ਗਏ ਪਰ ਨੰਬਰਦਾਰ ਨੇ ਕੱਚੀਆਂ ਰਸੀਦਾਂ ਦੇ ਦਿੱਤੀਆਂ । ਉਹ ਉਨ੍ਹਾਂ ਨੇ ਖਾਤੇਦਾਰਾਂ ਦੇ ਨਾਮ ਤੇ ਦਰਜ ਨਹੀਂ ਕਰਵਾਏ । ਹੁਣ ਇਹ ਹਾਲਤ ਹੈ ਕਿ ਇਕ ਰਾਮ ਸਿੰਘ ਦੇ ਨਾਮ ਦਾ ਕਰਜ਼ਾ ਹੈ। ਮੈਂ ਪਿਛਲੇ ਦਿਨੀ ਉਥੇ ਗਿਆ ਤਾਂ ਪਤਾ ਲੱਗਾ ਕਿ ਤਿੰਨ ਰਾਮ ਸਿੰਘ ਫੜਕੇ ਲਿਆਂਦੇ ਗਏ। ਇਕ ਕਹਿਣ ਲੱਗਾ ਕਿ ਮੈਂ ਉਸ ਵੇਲੇ 8 ਸਾਲ ਦਾ ਸੀ ਅਤੇ ਜਦ ਮੈਂ ਜਵਾਨ ਹੋ ਗਿਆ ਤਾਂ ਮੈਂ ਫੌਜ ਵਿਚ ਭਰਤੀ ਹੋ ਗਿਆ । ਫਿਰ ਤਹਿਸੀਲਦਾਰ ਨੇ ਫੈਸਲਾ ਕੀਤਾ ਕਿ ਤੁਸੀਂ ਤਿੰਨੇ ਜਣੇ 33-33 ਰੁਪਏ ਜਮ੍ਹਾਂ ਕਰਵਾ ਦਿਓ । ਮੈਂ ਜਾਨਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਆਪਣੇ ਖਾਤੇ ਮਿਲਾਕੇ ਇਹ ਦੇਖਣ ਦੀ ਖੇਚਲ ਕਰੇਗੀ ਕਿ ਕਿਨ੍ਹਾਂ ਲੋਕਾਂ ਵੱਲ ਬਕਾਇਆ ਹੈ ਅਤੇ ਕਿਸ ਕਿਸ ਆਦਮੀ ਨੇ ਕਰਜ਼ਾ ਲਿਆ ਸੀ ?

**ਰਾਜ ਮੰਤਰੀ** : ਰਿਕਾਰਡ ਹੈ, ਪਰ ਜੇ ਕਿਤੇ ਕੋਈ ਅਣਗਹਿਲੀ ਹੋਈ ਹੋਵੇ ਕਿ ਗਲਤ ਨਾਵਾਂ ਤੇ ਪੈਸੇ ਪੈ ਰਹੇ ਹਨ ਤਾਂ ਇਹ ਇਸ ਬਾਰੇ ਦੱਸ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ ।

**ਸਰਦਾਰ ਬੇਅੰਤ ਸਿੰਘ** : ਨੈਚੂਰਲ ਕੈਲੇਮਿਟੀਜ਼ ਆ ਜਾਂਦੀਆਂ ਹਨ ਜਿਸ ਤਰ੍ਹਾਂ ਹੜ੍ਹ ਆ ਜਾਂਦੇ ਹਨ, ਗੜ੍ਹੇ ਮਾਰ ਹੋ ਜਾਂਦੀ ਹੈ ਅਤੇ ਬਹੁਤ ਸਾਰਾ ਨੁਕਸਾਨ ਹੋ ਜਾਂਦਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਕੋਈ ਰੀਵਾਲਵਿੰਗ ਫੰਡ ਬਣਾਇਆ ਹੈ ਜਾਂ ਬਣਾਉਣ ਦਾ ਵਿਚਾਰ ਹੈ ਤਾਕਿ ਜਿਨ੍ਹਾਂ ਦਾ ਨੁਕਸਾਨ ਹੁੰਦਾ ਹੈ, ਉਨ੍ਹਾਂ ਨੂੰ ਬਿਨਾਂ ਵਿਆਜ ਕਰਜ਼ਾ ਦਿੱਤਾ ਜਾ ਸਕੇ, ਇਮੀਜੀਏਟਲੀ ਰਲੀਫ਼ ਦਿਤੀ ਜਾ ਸਕੇ ?

**ਸ੍ਰੀ ਸਪੀਕਰ** : ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ ।

**ਰਾਜ ਮੰਤਰੀ** : ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ ।

**ਖੇਤੀ ਬਾੜੀ ਮੰਤਰੀ** : ਮੈਂ ਦੱਸਣਾ ਚਾਹੁੰਦਾ ਹਾਂ ਕਿ 10 ਕਰੋੜ ਰੁਪਏ ਦਾ ਫੰਡ ਬਣਾਇਆ ਹੈ ।

**ਸਰਦਾਰ ਚਰਨਜੀਤ ਸਿੰਘ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਮੇਰੇ ਆਪਣੇ ਹਲਕੇ ਲੁਧਿਆਣਾ ਵਿਚ ਸਤਲੁਜ ਦਰਿਆ ਦੇ ਹੜ੍ਹ ਨਾਲ ਬਹੁਤ ਤਬਾਹੀ ਹੋਈ ਹੈ, ਇਹ ਠੀਕ ਹੈ ਕਿ ਸਰਕਾਰ ਨੇ ਜਿਹੜੇ ਲੋਕਾਂ ਨੇ ਕਰਜ਼ੇ ਲਏ ਸੀ, ਉਨ੍ਹਾਂ ਦੀ ਰਿਕਵਰੀ ਪੋਸਟਪੋਨ ਕਰ ਦਿਤੀ ਹੈ । ਲੇਕਿਨ ਉਨ੍ਹਾਂ ਲੋਕਾਂ ਦੀ ਹਾਲਤ ਐਸੀ ਹੈ ਕਿ ਉਹ ਕਰਜ਼ੇ ਦੇ ਨਹੀਂ ਸਕਦੇ । ਉਨ੍ਹਾਂ ਨੇ ਕੋਆਪ੍ਰੇਟਿਵ ਬੈਂਕਾਂ ਤੋਂ ਕਰਜ਼ੇ ਲਏ ਹੁੰਦੇ ਹਨ ਇਸ ਦਾ ਉਨ੍ਹਾਂ ਉਤੇ ਇੰਟਰੈਸਟ ਪੈਂਦਾ ਹੈ, ਉਸ ਉਤੇ ਪੀਨਲ ਇੰਟਰੈਸਟ ਵੀ ਪੈਂਦਾ ਹੈ। ਕੀ ਇਸ ਦੇ ਲਈ ਇਹ ਕੋਈ ਰਾਹਿਤ ਦੇਣ ਲਈ ਤਿਆਰ ਹਨ ?

**ਰਾਜ ਮੰਤਰੀ :** ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ । ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਜਿੰਨੀ ਵੀ ਵੱਧ ਤੋਂ ਵੱਧ ਸਹਾਇਤਾ ਕਰ ਸਕਦੀ ਹੈ ਭਾਵੇਂ ਕਿਸੇ ਵੀ ਰੂਪ ਵਿਚ ਹੋਵੇ, ਉਸ ਬਾਰੇ ਵਚਨਬੱਧ ਹੈ ਅਤੇ ਸਹਾਇਤਾ ਕਰਦੀ ਹੈ ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ 1956 ਵਿਚ ਕਰਜ਼ੇ ਲਏ ਸੀ, ਉਹ ਉਨ੍ਹਾਂ ਨੇ ਸਮੇਤ ਵਿਆਜ ਮੋੜ ਦਿੱਤੇ, ਪਰ ਸਰਕਾਰ ਦੇ ਕਾਗਜ਼ਾਂ ਵਿਚ ਉਹ ਉਂਜ ਹੀ ਖੜੇ ਹਨ । ਉਨ੍ਹਾਂ ਕੋਲ ਇਨ੍ਹਾਂ ਦੀ ਏਜੰਸੀ, ਨੰਬਰਦਾਰ ਦੀਆਂ ਰਸੀਦਾਂ ਹਨ । ਉਨ੍ਹਾਂ ਗ਼ਰੀਬਾਂ ਤੇ ਕਰਜ਼ੇ ਦੀ ਫਿਰ ਜ਼ਿਮੇਵਾਰੀ ਪਾਈ ਜਾ ਰਹੀ ਹੈ । ਕੀ ਇਹ ਇਸ ਗੱਲ ਦੀ ਪੜਤਾਲ ਕਰਵਾ ਕੇ ਜਿਨ੍ਹਾਂ ਨੇ ਕਰਜ਼ੇ ਮੋੜ ਦਿਤੇ ਹਨ, ਉਨ੍ਹਾਂ ਨੂੰ ਇਸ ਤੋਂ ਛੁਟਕਾਰਾ ਦਿਵਾਉਣਗੇ ?

**ਸ਼੍ਰੀ ਸਪੀਕਰ :** ਇਸ ਗੱਲ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਸਰਦਾਰ ਗੁਰਦਿਆਲ ਸਿੰਘ ਨੇ ਠੀਕ ਕਿਹਾ ਹੈ। ਪੈਪਸੂ ਦਾ ਰਿਕਾਰਡ ਪਤਾ ਨਹੀਂ ਸਰਕਾਰ ਕੋਲ ਨਹੀਂ ਹੋਣਾ। ਪਤਾ ਨਹੀਂ ਉਸ ਵੇਲੇ ਕਿਹੜੀ ਸਰਕਾਰ ਸੀ । ਇਸ ਗੱਲ ਦਾ ਪਤਾ ਲਾਉਣਾ ਚਾਹੀਦਾ ਹੈ ਤਾਕਿ ਜੈਨੂਅਨ ਬੰਦੇ ਹੈਰਾਸ ਨਾ ਹੋਣ । ਬਠਿੰਡੇ ਅਤੇ ਸੰਗਰੂਰ ਦੀ ਇਹ ਹਾਲਤ ਹੈ।

**ਸ਼੍ਰੀ ਸਪੀਕਰ :** ਇਹ ਤੁਹਾਡੀ ਸੁਜੈਸ਼ਨ ਹੈ ।

---

**STARRED QUESTION NO. 1670

**Mr. Speaker** : Extension has been asked for in respect of starred question No. 1670.

---

**STARRED QUESTION NO. 1671

**Mr. Speaker** : Extension has been asked for in respect of Starred Question No. 1671.

---

**For Starred Question Nos.1670 and 1671 and replies thereto, please see Debate dated 2nd, May. 1979 (Afternoon Sitting)

SHIFTING OF SOCIAL WELFARE DEPARTMENT

*1610. **Master Chand Singh** : Will the Minister for Welfare be pleased to state. —

(a) whether the of ice of the Social Welfare Department was shifted from Sector 17 to Sector 22, Chandigarh in 1978, if so, the reasons therefor;

(b) the name of the owner of the building to which the office has been shifted and the amount of expenditure incurred by the Government for the shifting of its records to the new building?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਹਾਂ ਜੀ । ਸਾਲ 1978 ਵਿਚ ਸਮਾਜ ਭਲਾਈ ਡਾਇਰੈਕਟੋਰੇਟ ਨੂੰ ਸੈਕਟਰ 17 ਤੋਂ ਸੈਕਟਰ 22-ਬੀ ਚੰਡੀਗੜ੍ਹ ਵਿਚ ਤਬਦੀਲ ਕੀਤਾ ਗਿਆ ਸੀ ਕਿਉਂਕਿ —

(1) ਪਹਿਲੀ ਬਿਲਡਿੰਗ ਵਿਚ ਥਾਂ ਘੱਟ ਸੀ; ਅਤੇ

(2) ਸਾਰੇ ਅਮਲੇ ਨੂੰ ਇਕੋ ਥਾਂ ਤੇ ਰੱਖਣਾ ਜ਼ਰੂਰੀ ਸੀ । ਪਹਿਲਾਂ ਡਾਇਰੈਕਟੋਰੇਟ ਦੇ ਦਫ਼ਤਰ ਸੈਕਟਰ 17 ਅਤੇ ਸੈਕਟਰ 9 ਵਿਚ ਸਨ ।

(ਅ) ਬਿਲਡਿੰਗਾਂ ਦੇ ਮਾਲਕਾਂ ਦੇ ਨਾਮ ਇਹ ਹਨ :—

(1) ਲਖਸ਼ਮੀ ਦੇਵੀ ਫੈਮਲੀ ਟਰੱਸਟ

(2) ਲਾਲਾ ਬਰਿਜ ਲਾਲ ਫੈਮਲੀ ਟਰੱਸਟ

(3) ਸਰਦਾਰ ਮਹਿੰਦਰ ਸਿੰਘ ਗਿੱਲ

(4) ਸ਼੍ਰੀ ਰਵਿੰਦਰ ਗੁਪਤਾ

ਡਾਇਰੈਕਟੋਰੇਟ ਦੇ ਦਫ਼ਤਰ ਨੂੰ ਸੈਕਟਰ 9 ਅਤੇ ਸੈਕਟਰ 17 ਤੋਂ ਸੈਕਟਰ 22 ਵਿਚ ਤਬਦੀਲ ਕਰਨ ਤੇ ਰੁਪਏ 9,977.74 ਦੀ ਰਕਮ ਖ਼ਰਚ ਕੀਤੀ ਗਈ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ 2 ਥਾਵਾਂ ਤੇ ਇਹ ਦਫ਼ਤਰ ਸਨ, ਇਕ 17 ਸੈਕਟਰ ਸੀ ਅਤੇ ਦੂਸਰਾ 9 ਸੈਕਟਰ ਵਿਚ ਸੀ । ਜਿਹੜਾ 9 ਸੈਕਟਰ ਤੋਂ ਦਫ਼ਤਰ 22-ਬੀ ਵਿਚ ਲੈ ਕੇ ਗਏ ਹਨ, ਉਹ ਜ਼ਿਆਦਾ ਦੂਰੀ ਤੋਂ ਲੈ ਕੇ ਉਥੇ ਜਾਣਾ ਸੀ ਔਰ ਉਸ ਦੇ ਸ਼ਿਫਟ ਕਰਨ ਵਿਚ ਜ਼ਿਆਦਾ ਖ਼ਰਚ ਆਉਣਾ ਚਾਹੀਦਾ ਸੀ ਪਰ ਉਸ ਤੇ ਘੱਟ ਖ਼ਰਚ ਹੋਇਆ ਹੈ ਅਤੇ ਜਿਹੜਾ ਦਫ਼ਤਰ 17 ਸੈਕਟਰ ਤੋਂ 22 ਸੈਕਟਰ ਵਿਚ ਲੈ ਕੇ ਗਏ ਹਨ, ਉਸ ਤੇ ਵੱਧ ਖ਼ਰਚ ਆਇਆ ਹੈ । ਕੀ ਇਹ ਇਸ ਗੱਲ ਦੀ ਪੜਤਾਲ ਕਰਾਉਣਗੇ ਜਿਹੜਾ ਇਸ ਦੇ ਵਿਚ ਘਪਲਾ ਹੋਇਆ ਹੈ ਅਤੇ ਪੜਤਾਲ ਕਰਵਾ ਕੇ ਕੀ ਕੋਈ ਸਜ਼ਾ ਦੇਣਗੇ ?

**ਭਲਾਈ ਮੰਤਰੀ** : ਸਪੀਕਰ ਸਾਹਿਬ, ਜਿਹੜਾ ਸੈਕਟਰ 9 ਵਿਚ ਦਫ਼ਤਰ ਸੀ, ਉਸ ਦਾ ਜਿਹੜਾ ਰਿਕਾਰਡ ਸੀ, ਉਹ ਘੱਟ ਸੀ ਅਤੇ ਜਿਹੜਾ ਦਫ਼ਤਰ 17-ਸੈਕਟਰ ਵਿਚ ਸੀ, ਉਸ ਦਾ ਰਿਕਾਰਡ ਬਹੁਤ ਜ਼ਿਆਦਾ ਸੀ । ਇਸ ਕਰਕੇ ਪੈਸੇ ਜਿਹੜੇ ਖ਼ਰਚ ਹੋਏ ਹਨ, ਉਹ ਉਸ

ਹਿਸਾਬ ਨਾਲ ਹੋਏ ਹਨ । ਜਿਹੜੀ ਮੈਂਬਰ ਸਾਹਿਬ ਵਲੋਂ ਪ੍ਰੋਪੋਜ਼ਲ ਹੈ ਇਨਕੁਆਇਰੀ ਕਰਵਾਉਣ ਦੀ, ਉਹ ਇਨਕੁਆਇਰੀ ਕਰਵਾਈ ਜਾ ਸਕਦੀ ਹੈ ਅਤੇ ਉਸ ਤੇ ਜੋ ਵੀ ਕਾਰਵਾਈ ਹੋਵੇ ਉਹ ਕੀਤੀ ਜਾ ਸਕਦੀ ਹੈ ਪਰ ਇਤਨਾ ਜ਼ਰੂਰ ਹੈ ਕਿ ਸੈਕਟਰ-17 ਵਿਚ ਜਿਹੜਾ ਦਫ਼ਤਰ ਸੀ, ਉਸ ਦੇ ਵਿਚ ਰਿਕਾਰਡ ਬਹੁਤ ਜ਼ਿਆਦਾ ਸੀ, ਉਥੇ ਬੁਢਾਪਾ ਪੈਨਸ਼ਨ ਅਤੇ ਹੋਰ ਕੰਮਾਂ ਨੂੰ ਡੀਲ ਕਰਨ ਵਾਸਤੇ ਅਮਲਾ ਬਹੁਤ ਸੀ ਅਤੇ ਉਸ ਹਿਸਾਬ ਨਾਲ ਰਿਕਾਰਡ ਵੀ ਜ਼ਿਆਦਾ ਸੀ, ਜਿਸ ਕਰਕੇ ਉਸ ਦੇ ਲਿਜਾਣ ਵਿਚ ਪੈਸੇ ਵੱਧ ਖ਼ਰਚ ਹੋਏ ਹਨ । ਜਿਹੜਾ ਸੈਕਟਰ 9 ਵਿਚ ਦਫ਼ਤਰ ਸੀ, ਉਸ ਦੇ ਵਿਚ ਕਾਗਜ਼ ਪੱਤਰ ਘੱਟ ਸਨ, ਇਸ ਕਰਕੇ ਖ਼ਰਚ ਘੱਟ ਹੋਇਆ ਹੈ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਸਪਸ਼ਟ ਕਿਹਾ ਸੀ ਕਿ ਇਕ ਦਫ਼ਤਰ ਨੂੰ ਸ਼ਿਫਟ ਕਰਨ ਵਿਚ 10 ਹਜ਼ਾਰ ਰੁਪਿਆ ਖ਼ਰਚ ਆ ਗਿਆ ਹੈ ਔਰ ਉਸ ਦੇ ਵਿਚੋਂ ਜਿਹੜਾ ਨੇੜੇ ਦਫ਼ਤਰ ਸੀ, ਉਸ ਤੇ ਖ਼ਰਚਾ ਸ਼ਿਫਟ ਕਰਨ ਤੇ ਵੱਧ ਆਇਆ ਹੈ ਅਤੇ ਜਿਹੜਾ ਕਿ 5-6 ਹਜ਼ਾਰ ਰੁਪਿਆ ਤਕਰੀਬਨ ਹੈ ਅਤੇ ਜਿਹੜਾ ਦਫ਼ਤਰ ਦੂਰ ਸੀ ਉਸ ਤੇ ਖ਼ਰਚਾ ਜਿਹੜਾ ਆਇਆ ਹੈ, ਉਹ 2-3 ਹਜ਼ਾਰ ਰੁਪਿਆ ਆਇਆ ਹੈ । ਇਤਨਾ ਵੱਡਾ ਫਰਕ ਜੋ ਹੈ, ਇਹ ਕਿਉਂ ਹੈ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਇਸ ਦਾ ਜਵਾਬ ਦੇ ਦਿੱਤਾ ਹੈ ।

**ਸਰਦਾਰ ਚਰਨਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਸ ਨਵੀਂ ਬਿਲਡਿੰਗ ਦੇ ਮਾਲਕ ਹਨ, ਆਇਆ ਉਹ ਸੈਕਰੇਟੇਰੀਏਟ ਵਿਚ ਕੰਮ ਕਰਦੇ ਹਨ ਜਾਂ ਕਿਧਰੇ ਬਾਹਰੋਂ ਹਨ ? ਕਿਧਰੇ ਇਹ ਗੱਲ ਤਾਂ ਨਹੀਂ ਸੀ ਕਿ ਉਨ੍ਹਾਂ ਨਾਲ ਰਲ ਕੇ ਅਤੇ ਉਨ੍ਹਾਂ ਨੂੰ ਖੁਸ਼ ਕਰਨ ਲਈ ਇਹ ਨਵੀਂ ਬਿਲਡਿੰਗ ਵਿਚ ਦਫ਼ਤਰ ਲੈ ਗਏ ਹੋਣ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਸ ਗਲ ਬਾਰੇ ਇਲਮ ਨਹੀਂ ਹੈ ਕਿ ਜਿਹੜੇ ਬਿਲਡਿੰਗ ਦੇ ਮਾਲਕ ਹਨ, ਉਹ ਸੈਕਰੇਟੇਰੀਏਟ ਵਿਚ ਕੰਮ ਕਰਦੇ ਹਨ ਪਰ ਇਤਨੀ ਗੱਲ ਮੈਂ ਜ਼ਰੂਰ ਦੱਸਾਂਗੀ ਕਿ ਜਿਥੇ ਪਹਿਲਾਂ ਦਫ਼ਤਰ ਸਨ, ਉਹ ਥਾਂ ਘੱਟ ਸੀ ਅਤੇ ਦਫ਼ਤਰ ਵੀ ਦੋ ਜਗ੍ਹਾ ਤੇ ਸੀ; ਇਕ 17-ਸੈਕਟਰ ਵਿਚ ਸੀ ਅਤੇ ਇਕ ਦਫ਼ਤਰ 9-ਸੈਕਟਰ ਵਿਚ ਸੀ । ਇਨ੍ਹਾਂ ਦਾ ਜੋ ਹੈਡ ਸੀ, ਉਹ ਇਕ ਆਦਮੀ ਸੀ । ਇਸ ਕਰਕੇ ਸਾਰੇ ਦਫ਼ਤਰ ਨੂੰ ਇਕੋ ਥਾਂ ਤੇ ਲਿਜਾਣਾ ਸਰਕਾਰ ਦੀ ਕਾਰਵਾਈ ਨੂੰ ਅੱਛਾ ਬਣਾਉਣ ਅਤੇ ਕੰਮ ਨੂੰ ਸੁਖਾਲਾ ਕਰਨ ਵਾਸਤੇ ਕੀਤਾ ਗਿਆ ਹੈ ।

---

**ਸਿਵਲ ਹਸਪਤਾਲ ਜਲੰਧਰ ਵਿਚ ਪ੍ਰਾਈਵੇਟ ਕਮਰਿਆਂ ਦੀ ਗਿਣਤੀ**

*907. **ਸ੍ਰੀ ਮਨਮੋਹਨ ਕਾਲੀਆ** : ਕੀ ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿਵਲ ਹਸਪਤਾਲ, ਜਲੰਧਰ ਵਿਚ ਮਰੀਜ਼ਾਂ ਲਈ ਪ੍ਰਾਈਵੇਟ ਕਮਰਿਆਂ ਦੀ ਗਿਣਤੀ ਕਿੰਨੀ ਹੈ ?

**ਸ੍ਰੀ ਹਿੱਤ ਅਭਿਲਾਸ਼ੀ** (ਆਬਕਾਰੀ ਤੇ ਕਰ ਮੰਤਰੀ) : ਸਿਵਲ ਹਸਪਤਾਲ, ਜਲੰਧਰ ਵਿਚ ਮਰੀਜ਼ਾਂ ਲਈ ਪ੍ਰਾਈਵੇਟ ਕਮਰਿਆਂ ਦੀ ਗਿਣਤੀ 10 ਹੈ ।

**ਸ੍ਰੀ ਮਨਮੋਹਨ ਕਾਲੀਆ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਜਲੰਧਰ ਸ਼ਹਿਰ ਵਿਚ (ਵਿਘਨ)।

**ਇਕ ਆਵਾਜ਼ :** ਪੁੱਛਣਾ ਚਾਹੁੰਦਾ ਹਾਂ ਕਹੋ।

**ਸ੍ਰੀ ਮਨਮੋਹਨ ਕਾਲੀਆ :** ਪਹਿਲਾਂ ਦੱਸ ਕੇ ਫਿਰ ਪੁੱਛਾਂਗਾ (ਹਾਸਾ) ਸਪੀਕਰ ਸਾਹਿਬ, ਜਲੰਧਰ ਸ਼ਹਿਰ ਵਿਚ ਨਰਸਿੰਗ ਹੋਮ ਬਹੁਤ ਬਣ ਗਏ ਹਨ, ਇਸੇ ਕਰਕੇ ਸ਼ਾਇਦ ਜਲੰਧਰ ਦੇ ਸਿਵਲ ਹਸਪਤਾਲ ਵਿਚ ਪਹਿਲਾਂ ਜੋ ਪ੍ਰਾਈਵੇਟ ਵਾਰਡ ਬਣੇ ਸਨ ਉਤਨੇ ਹੀ ਹਨ ਔਰ ਮਰੀਜ਼ ਨੂੰ ਦਾਖ਼ਲ ਹੋਣ ਵਾਸਤੇ ਕਈ ਕਈ ਦਿਨ ਬਾਹਰ ਬੈਠਣਾ ਪੈਂਦਾ ਹੈ। ਸਾਰੀ ਆਮਦਨੀ ਜਿਹੜੀ ਨਰਸਿੰਗ ਹੋਮ ਨੂੰ ਬਾਹਰ ਜਾਂਦੀ ਹੈ, ਉਹ ਸਾਰੀ ਆਮਦਨੀ ਸਰਕਾਰ ਨੂੰ ਜਾਣੀ ਹੈ ਔਰ ਉਸ ਦੇ ਵਾਸਤੇ ਕੀ ਸਰਕਾਰ ਦੀ ਕੋਈ ਪ੍ਰੋਪ੍ਰੋਜ਼ਲ ਹੈ ਕਿ ਪ੍ਰਾਈਵੇਟ ਰੂਮਜ਼ ਜਿਹੜੇ ਹਨ ਉਥੇ ਜ਼ਿਆਦਾ ਕੀਤੇ ਜਾਣ ? ਇਸ ਦੇ ਲਈ ਫੰਡਜ਼ ਵਗੈਰਾ ਵੀ ਨਵੇਂ ਸੈਂਕਸ਼ਨ ਹੋ ਚੁਕੇ ਹਨ। ਕੀ ਸਰਕਾਰ ਦੀ ਕੋਈ ਪ੍ਰੋਪੋਜ਼ਲ ਹੈ ਕਿ ਪ੍ਰਾਈਵੇਟ ਰੂਮਜ਼ ਉਥੇ ਜ਼ਿਆਦਾ ਕੀਤੇ ਜਾਣਗੇ ; ਜੇ ਪ੍ਰੋਪੋਜ਼ਲ ਹੈ ਤਾਂ ਕਿੰਨੇ ਕੀਤੇ ਜਾਣਗੇ ਅਤੇ ਕਿੰਨੀ ਦੇਰ ਵਿਚ ਕੀਤੇ ਜਾਣਗੇ ?

**ਆਬਕਾਰੀ ਤੇ ਕਰ ਮੰਤਰੀ :** ਸਪੀਕਰ ਸਾਹਿਬ, ਕਾਲੀਆ ਸਾਹਿਬ ਨੇ ਨਰਸਿੰਗ ਹੋਮ ਦੀ ਗੱਲ ਕੀਤੀ ਹੈ ਕਿ ਜਲੰਧਰ ਵਿਚ ਬਹੁਤ ਨਰਸਿੰਗ ਹੋਮ ਬਣ ਗਏ ਹਨ। ਇਹ ਤਾਂ ਬੜੀ ਖੁਸ਼ੀ ਦੀ ਗੱਲ ਹੈ ਕਿ ਜਿਹੜੇ ਪੈਸੇ ਵਾਲੇ ਲੋਕ ਹਨ ਉਹ ਆਪਣਾ ਇਲਾਜ ਨਰਸਿੰਗ ਹੋਮ ਵਿਚ ਕਰਾਉਣਗੇ ਅਤੇ ਨਾਲ ਹੀ ਸਾਡੇ ਡਾਕਟਰਾਂ ਨੂੰ ਕੰਮ ਮਿਲ ਜਾਵੇਗਾ ਅਤੇ ਹਸਪਤਾਲਾਂ ਵਿਚ ਭੀੜ ਵੀ ਕੁਝ ਨਾ ਕੁਝ ਘੱਟ ਜਾਵੇਗੀ। ਜਿਥੋਂ ਤਕ ਇਨ੍ਹਾਂ ਦੀ ਇਸ ਗੱਲ ਦਾ ਸਵਾਲ ਹੈ ਕਿ ਜਲੰਧਰ ਹਸਪਤਾਲ ਵਿਚ ਕਮਰੇ ਘੱਟ ਹਨ, ਇਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ 1976-77 ਵਿਚ ਇਹ 200 ਬਿਸਤਰਿਆਂ ਦਾ ਹਸਪਤਾਲ ਸੀ ਅਤੇ ਇਹ ਅੱਪ-ਗਰੇਡ ਕਰਕੇ 200 ਤੋਂ 400 ਬਿਸਤਰਿਆਂ ਦਾ ਹਸਪਤਾਲ ਹੋ ਗਿਆ ਔਰ ਨਵੀਂ ਬਿਲਡਿੰਗ ਹਸਪਤਾਲ ਦੀ ਬਣ ਰਹੀ ਹੈ ਜਿਹੜੀ ਕਿ ਬਹੁਤ ਜਲਦੀ ਕਮਪਲੀਟ ਹੋ ਜਾਵੇਗੀ। ਉਸ ਦੇ ਵਿਚ ਮਜ਼ੀਦ 15 ਪ੍ਰਾਈਵੇਟ ਕਮਰਿਆਂ ਦਾ ਪ੍ਰਬੰਧ ਕੀਤਾ ਗਿਆ ਹੈ ਔਰ ਇਸ ਵੇਲੇ ਮੌਜੂਦਾ 10 ਕਮਰੇ ਹਸਪਤਾਲ ਵਿਚ ਜੋ ਹਨ ਉਨ੍ਹਾਂ ਨੂੰ ਵੀ ਰੈਨੋਵੇਟ ਕੀਤਾ ਗਿਆ ਹੈ ਅਤੇ ਇਹ ਕੁਲ 25 ਕਮਰੇ ਹੋ ਜਾਣਗੇ ਔਰ ਮੈਂ ਸਮਝਦਾ ਹਾਂ ਕਿ ਜਲੰਧਰ ਦੀ ਲੋੜ ਮੁਤਾਬਿਕ ਇਤਨੇ ਠੀਕ ਮਾਲੂਮ ਹੁੰਦੇ ਹਨ।

**ਸਰਦਾਰ ਸਵਰਣ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਿਵਲ ਹਸਪਤਾਲ, ਲੁਧਿਆਣਾ ਜਾਂ ਜਲੰਧਰ ਜਿਹੜੇ ਹਨ, ਕੀ ਉਨ੍ਹਾਂ ਵਿਚ ਵੀ. ਆਈ. ਪੀਜ਼. ਵਾਸਤੇ ਵੀ ਕੋਈ ਰਿਜ਼ਰਵੇਸ਼ਨ ਹੈ ?

**ਮੰਤਰੀ :** ਸਪੀਕਰ ਸਾਹਿਬ, ਵੀ. ਆਈ. ਪੀਜ਼. ਵਾਸਤੇ ਅਲਗ ਰਿਜ਼ਰਵੇਸ਼ਨ ਕਮਰਿਆਂ ਦੀ ਤਾਂ ਨਹੀਂ ਹੈ। ਜੇ ਕੋਈ ਜਾਂਦਾ ਹੈ ਤਾਂ ਕਮਰਾ ਉਸ ਨੂੰ ਵੀ ਮਿਲ ਜਾਂਦਾ ਹੈ।

---

## CONSTRUCTION OF GOVERNMENT HOSPITAL AT KAKRALA DISTRICT PATIALA

*1173. **Comrade Baldev Singh Loomba** : Will the Minister for Health and Urban Development be pleased to state whether there is any scheme under the consideration of Government to construct a Government Hospital in village Kakrala, Block Samana, District Patiala; if so, the time by which the construction work is likely to be taken in hand ?

**Shri Hit Abhilashi** (Excise and Taxation Minister) : There is an allopathic Subsidiary Health Centre at Kakrala. There is no proposal under the consideration of the Government to construct the building of this subsidiary health centre or to construct a hospital at Kakrala.

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਤੁਸੀਂ ਪਿੰਡ ਦੇ ਰਹਿਣ ਵਾਲੇ ਹੋ, ਅਤੇ ਤੁਹਾਨੂੰ ਪਿੰਡ ਵਾਲਿਆਂ ਨਾਲ ਹਮਦਰਦੀ ਹੈ। ਅੱਜ ਤੋਂ 10 ਸਾਲ ਪਹਿਲਾਂ ਕਕਰਾਲਾ ਪਿੰਡ ਦੇ ਲੋਕਾਂ ਨੇ 40 ਹਜ਼ਾਰ ਰੁਪਿਆ ਇਕੱਠਾ ਕਰਕੇ ਦਿੱਤਾ ਸੀ ਅਤੇ ਜੇ ਉਸ ਤੇ ਵਿਆਜ ਵੀ ਲਾਇਆ ਜਾਵੇ ਤਾਂ ਵਿਆਜ ਸਮੇਤ ਅੱਜ ਉਹ ਰੁਪਿਆ 90 ਹਜ਼ਾਰ ਬਣ ਜਾਂਦਾ ਹੈ। ਟੰਡਨ ਸਾਹਿਬ ਜੋ ਇਨ੍ਹਾਂ ਦੇ ਨਾਲ ਹੀ ਬੈਠੇ ਉਦਯੋਗ ਮੰਤਰੀ ਹਨ, ਉਥੇ ਉਹ ਨੀਂਹ ਪੱਥਰ ਰੱਖ ਕੇ ਆਏ ਸਨ ਲੇਕਿਨ ਇਹ ਇਥੇ ਹੁਣ ਜਵਾਬ ਦਿੰਦੇ ਹਨ ਕਿ ਕੋਈ ਪ੍ਰੋਪੋਜ਼ਲ ਹੀ ਨਹੀਂ ਹੈ। ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਇਕ ਵਜ਼ੀਰ ਸਾਹਿਬ ਨੀਂਹ ਪੱਥਰ ਰੱਖ ਕੇ ਆਉਂਦੇ ਹਨ ਅਤੇ ਦੂਸਰੇ ਕਹਿੰਦੇ ਹਨ ਕਿ ਕੋਈ ਪ੍ਰੋਪੋਜ਼ਲ ਹੀ ਨਹੀਂ ਹੈ। ਕੀ ਇਸ ਦੇ ਬਾਰੇ ਇਹ ਕੁਝ ਦੱਸਣਗੇ ?

**ਆਬਕਾਰੀ ਤੇ ਕਰ ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਪਿੰਡ ਦੇ ਲੋਕਾਂ ਨੇ 30 ਹਜ਼ਾਰ ਰੁਪਿਆ ਜਮ੍ਹਾ ਕਰਵਾਇਆ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : 40 ਹਜ਼ਾਰ ਰੁਪਿਆ।

**ਮੰਤਰੀ** : ਜੋ ਮੇਰੇ ਕੋਲ ਫਿਗਰਜ਼ ਹਨ, ਉਸ ਦੇ ਮੁਤਾਬਿਕ 30 ਹਜ਼ਾਰ ਰੁਪਿਆ ਹੈ। ਹੋ ਸਕਦਾ ਹੈ ਕਿ ਤੁਹਾਡੀ ਗੱਲ ਠੀਕ ਹੋਵੇ ਪਰ ਜੋ ਮੇਰੇ ਪਾਸ ਫਿਗਰਜ਼ ਆਈਆਂ ਹਨ, ਉਸ ਦੇ ਮੁਤਾਬਿਕ 30 ਹਜ਼ਾਰ ਰੁਪਿਆ ਹੈ ਔਰ ਇਹ ਰੁਪਿਆ 1977 ਵਿਚ ਜਮ੍ਹਾ ਕਰਵਾਇਆ ਹੈ, ਦਸ ਸਾਲ ਪਹਿਲਾਂ ਨਹੀਂ। ਜਿਹੜੀ ਇਕ ਗੱਲ ਇਨ੍ਹਾਂ ਨੇ ਨਹੀਂ ਕਹੀ, ਉਹ ਮੈਂ ਕਹਿ ਦਿੰਦਾ ਹਾਂ ਕਿ ਉਨ੍ਹਾਂ ਨੇ 39 ਕਨਾਲ ਜ਼ਮੀਨ ਵੀ ਦਿੱਤੀ ਹੈ। ਲੇਕਿਨ ਸਾਰਾ ਕੁਝ ਗੌਰਮਿੰਟ ਦੀ ਕਿਸੇ ਮਨਜ਼ੂਰੀ ਜਾਂ ਕਨਕਰੰਸ ਤੋਂ ਬਿਨਾਂ ਹੀ ਹੋ ਗਿਆ ਹੈ। ਇਸ ਕਰਕੇ ਅਜੇ ਕੋਈ ਇਸ ਕਿਸਮ ਦਾ ਵਿਚਾਰ ਨਹੀਂ ਹੈ ਕਿਉਂਕਿ 846 ਰੂਰਲ ਡਿਸਪੈਂਸਰੀਆਂ ਹਨ।

ਸਪੀਕਰ ਸਾਹਿਬ, ਇਨ੍ਹਾਂ ਵਿਚੋਂ 200 ਡਿਸਪੈਂਸਰੀਆਂ ਦੀਆਂ ਬਿਲਡਿੰਗਜ਼ ਬਣਨੀਆ ਹਨ। ਫਿਲਹਾਲ ਸਰਕਾਰ ਦਾ ਇਸ ਦੇ ਵਾਸਤੇ ਕੋਈ ਇਰਾਦਾ ਨਹੀਂ ਹੈ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਮੈਂ ਸਪੈਸਫ਼ਿਕ ਕੁਐਸਚਨ ਕੀਤਾ ਸੀ ਕਿ ਇਕ ਸੀਨੀਅਰ ਮਨਿਸਟਰ ਜਿਹੜੇ ਕਿ ਨੰਬਰ 2 ਤੇ ਕਹੇ ਜਾ ਸਕਦੇ ਹਨ, ਸ੍ਰੀ ਟੰਡਨ ਜੀ, ਉਹ ਉਥੇ ਨੀਂਹ ਪੱਥਰ ਰੱਖ ਕੇ ਆਏ ਸਨ ਪਿੰਡ ਕਕਰਾਲਾ ਵਿਖੇ ਜੋ ਕਿ ਬਲਾਕ ਸਮਾਣਾ ਵਿਚ ਹੈ । ਪਹਿਲੀ ਗੱਲ ਤਾਂ ਇਹ ਦੱਸਣ ਕਿ ਕੀ ਮਹਿਕਮੇ ਨੂੰ ਪਤਾ ਹੈ ਕਿ ਟੰਡਨ ਸਾਹਿਬ ਉਥੇ ਨੀਂਹ ਪੱਥਰ ਰੱਖ ਕੇ ਆਏ ਸਨ ?

**ਮੰਤਰੀ** : ਇਹ ਗੱਲ ਬਿਲਕੁਲ ਠੀਕ ਹੈ ਕਿ ਟੰਡਨ ਸਾਹਿਬ ਉਥੇ ਨੀਂਹ ਪੱਥਰ ਰੱਖ ਕੇ ਆਏ ਸਨ ।

**ਕਾਮਰੇਡ ਸੰਪੂਰਨ ਸਿੰਘ ਧੌਲਾ** : ਸਪੀਕਰ ਸਾਹਿਬ, ਅੱਜ ਤੋਂ 10 ਸਾਲ ਪਹਿਲਾਂ 30 ਹਜ਼ਾਰ ਰੁਪਏ ਸਰਕਾਰ ਦੇ ਖ਼ਜ਼ਾਨੇ ਵਿਚ ਜਮ੍ਹਾ ਕਰਾ ਦਿੱਤੇ ਸਨ ਤਾਕਿ ਉਸ ਪਿੰਡ ਵਿਚ ਡਿਸਪੈਂਸਰੀ ਬਣ ਜਾਏ । ਡਿਸਪੈਂਸਰੀ ਬਣਾਉਣ ਲਈ ਇਹ ਤਿਆਰ ਨਹੀਂ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਹ 30 ਹਜ਼ਾਰ ਰੁਪਏ ਸਮੇਤ ਵਿਆਜ ਉਨ੍ਹਾਂ ਨੂੰ ਮੋੜ ਦੇਣਗੇ ?

**ਮੰਤਰੀ** : ਅਗਰ ਪਿੰਡ ਵਾਲੇ ਵਾਪਸ ਲੈਣਾ ਚਾਹੁੰਣਗੇ ਤਾਂ ਅਸੀਂ ਮੋੜ ਦਿਆਂਗੇ ।

**ਮਾਸਟਰ ਬਾਬੂ ਸਿੰਘ** : ਮੈਂ ਵਜ਼ੀਰ ਸਾਹਿਬ, ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਾਡੀ ਸਰਕਾਰ ਦੀ ਕੋਈ ਜੁਆਇੰਟ ਰਿਸਪਾਂਸੇਬਿਲਿਟੀ ਹੈ ਜਾਂ ਨਹੀਂ ? ਦੂਸਰਾ ਇਹ ਕਿ ਭਾਵੇਂ ਸੜਕ ਹੋਵੇ ਤੇ ਭਾਵੇਂ ਹਸਪਤਾਲ ਜਾਂ ਸਕੂਲ ਹੋਵੇ, ਉਸ ਲਈ ਨੀਂਹ ਪੱਥਰ ਰੱਖਣ ਤੋਂ ਪਹਿਲਾਂ ਡੀ. ਸੀ. ਦੀ ਜਾਂ ਐਸ. ਡੀ. ਐਮ. ਦੀ ਕਲੀਅਰੈਂਸ ਦੀ ਲੋੜ ਹੁੰਦੀ ਹੈ । ਕੀ ਉਹ ਕਲੀਅਰੈਂਸ ਲਈ ਗਈ ਹੈ ? ਜੇ ਲਈ ਗਈ ਹੈ, ਤਾਂ ਫਿਰ ਉਥੇ ਹਸਪਤਾਲ ਬਣਾਉਣ ਵਿਚ ਕੀ ਦਿੱਕਤ ਹੈ ?

**ਮੰਤਰੀ**: ਕਿਸੇ ਕਿਸਮ ਦੀ ਡੀ. ਸੀ. ਜਾਂ ਐਸ. ਡੀ. ਐਮ. ਕੋਲੋਂ ਕਲੀਅਰੈਂਸ ਲੈਣ ਦੀ ਲੋੜ ਨਹੀਂ ਪੈਂਦੀ ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਸ਼ਹਿਰਾਂ ਵਿਚ 400 ਬਿਸਤਰਿਆਂ ਦਾ ਹਸਪਤਾਲ ਬਣਾਇਆ ਜਾਏ ਜਾਂ 600 ਬਿਸਤਰਿਆਂ ਦਾ, ਸ਼ਹਿਰ ਵਾਲਿਆਂ ਕੋਲੋਂ ਨਾ ਪੈਸੇ ਲਏ ਜਾਂਦੇ ਹਨ ਤੇ ਨਾ ਜ਼ਮੀਨ । ਇਸ ਦੇ ਬਰਅਕਸ ਜੇ ਪਿੰਡਾਂ ਵਿਚ ਕੋਈ ਚੀਜ਼ ਬਣਾਈ ਜਾਂਦੀ ਹੈ ਤਾਂ ਉਸ ਦੇ ਲਈ ਕਿਹਾ ਜਾਂਦਾ ਹੈ ਕਿ ਜ਼ਮੀਨ ਵੀ ਪਿੰਡ ਵਾਲੇ ਦੇਣ ਅਤੇ ਦੋ ਲੱਖ ਰੁਪਏ ਵੀ ਦੇਣ । ਜੇ ਇਹ ਗੱਲ ਹੈ ਤਾਂ ਸਰਕਾਰ ਨੂੰ ਸ਼ੇਖੀ ਮਾਰਨ ਦਾ ਹੱਕ ਵੀ ਨਹੀਂ ਹੈ ਕਿ ਅਸੀਂ ਪਿੰਡਾਂ ਵਿਚ ਕੁਝ ਕਰ ਦਿਤਾ । ਮੈਂ ਪੁੱਛਣਾ ਇਹ ਚਾਹੁੰਦਾ ਹਾਂ ਕਿ ਕੀ ਇਹ ਵਿਤਕਰਾ ਦੂਰ ਕਰਕੇ ਪਿੰਡਾਂ ਵਾਲਿਆਂ ਨਾਲ ਸਹਾਨੂਭੂਤੀ ਕਰਨਗੇ ? ਠੀਕ ਹੈ ਜ਼ਮੀਨ ਲਈ ਜਾਵੇ ਪਰ ਪੈਸੇ ਨਾ ਮੰਗੇ ਜਾਣ ਖਾਸ ਕਰਕੇ ਪਛੜੇ ਇਲਾਕਿਆਂ ਕੋਲੋਂ । ਕੀ ਇਹ ਪੈਸੇ ਦੀ ਕੰਡੀਸ਼ਨ ਦੂਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, 1979-83 ਦੇ ਪਲਾਨ ਵਿਚ 1,000 ਡਿਸਪੈਂਸਰੀਆਂ ਖੋਲ੍ਹਣ ਦੀ ਪ੍ਰੋਪੋਜ਼ਲ ਹੈ । ਇਕ ਡਿਸਪੈਂਸਰੀ ਦੇ ਜੇ ਸਟਾਫ ਕੁਆਰਟਰਜ਼ ਨਾਲ ਬਣਾਏ ਜਾਣ ਤਾਂ 4 ਲੱਖ ਰੁਪਏ ਖਰਚ ਆਉਂਦੇ ਹਨ । ਉਸ ਦੇ ਮੁਕਾਬਲੇ ਸਾਡੇ ਰਿਸੋਰਸਿਜ਼ ਦੇ ਮੁਤਾਬਿਕ

50 ਲੱਖ ਰੁਪਿਆ ਉਸ ਬਾਰੇ ਖਰਚ ਕਰਨ ਵਾਸਤੇ ਪ੍ਰੋਪੋਜ਼ਲ ਹੈ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਕਿੰਨੇ ਜ਼ਿਆਦਾ ਪੈਸੇ ਦੀ ਹੋਰ ਲੋੜ ਹੈ। ਮੈਂ ਕਹਿੰਦਾ ਹਾਂ ਕਿ ਸਾਡੀ ਸਾਰੀ ਮੁਸਾਇਟੀ ਸਕੂਲਾਂ ਵਾਸਤੇ ਅਤੇ ਹਸਪਤਾਲਾਂ ਵਾਸਤੇ ਸਹਿਯੋਗ ਦੇਵੇ, ਜਿਸ ਨਾਲ ਜ਼ਿਆਦਾ ਤੋਂ ਜ਼ਿਆਦਾ ਸਵਾਸਥ ਦੀਆਂ ਸੁਵਿਧਾਵਾਂ ਪਿੰਡਾਂ ਵਿਚ ਲਿਜਾ ਸਕੀਏ। ਅਸੀਂ ਕਿਸੇ ਕਿਸਮ ਦਾ ਵਿਤਕਰਾ ਨਹੀਂ ਕਰ ਰਹੇ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਆਮ ਰਵਾਇਤ ਹੈ ਅਸੈਂਬਲੀ ਵਿਚ ਕਿ ਅਗਰ ਕੋਈ ਇਸ ਤਰ੍ਹਾਂ ਦੀ ਗੱਲ ਹੋ ਜਾਵੇ ਤਾਂ ਬਾਦਲ ਸਾਹਿਬ ਬਤੌਰ ਚੀਫ ਮਨਿਸਟਰ ਅਸ਼ਿਓਰੈਂਸ ਦੇ ਦਿੰਦੇ ਹਨ ਕਿ ਅਸੀਂ ਕਰ ਦਿਆਂਗੇ। ਮੈਂ ਕਹਿੰਦਾ ਹਾਂ ਕਿ ਟੰਡਨ ਸਾਹਿਬ ਇਹ ਰਵਾਇਤ ਕਾਇਮ ਰੱਖਣ ਅਤੇ ਐਸ਼ੋਰੈਂਸ ਦੇਣ ਕਿ ਪਿੰਡ ਵਾਲਿਆਂ ਨੂੰ ਇਨਸਾਫ ਦਿਆਂਗੇ? ਉਹ ਆਪ ਹੀ ਨੀਂਹ ਪੱਥਰ ਰੱਖ ਕੇ ਆਏ ਸਨ।

**ਮੰਤਰੀ** : ਇਸ ਖ਼ਿਆਲ ਦੇ ਨਾਲ ਕਿ ਨੀਂਹ ਪੱਥਰ ਟੰਡਨ ਸਾਹਿਬ ਰੱਖ ਕੇ ਆਏ ਹਨ, ਇਸ ਲਈ ਇਸ ਸਾਰੇ ਮਾਮਲੇ ਤੇ ਹਮਦਰਦੀ ਨਾਲ ਗੌਰ ਕੀਤਾ ਜਾਵੇਗਾ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਸਰਕਾਰ ਦੀਆਂ ਹਦਾਇਤਾਂ ਇਹ ਹਨ ਕਿ ਜੇ ਕੋਈ ਹਸਪਤਾਲ ਜਾਂ ਸਕੂਲ ਪ੍ਰਵਾਨ ਹੋ ਜਾਵੇ ਤਾਂ ਪੱਥਰ ਰੱਖਿਆ ਜਾਂਦਾ ਹੈ। ਨੀਂਹ ਪੱਥਰ ਰੱਖਣ ਸਮੇਂ ਸਰਦਾਰ ਗੁਰਦੇਵ ਸਿੰਘ ਜੀ ਵੀ ਸਾਡੇ ਨਾਲ ਸਨ। ਪੈਸੇ ਗਲਤ ਹੈਡ ਵਿਚ ਜਮ੍ਹਾ ਹੋ ਗਏ ਹਨ..... (ਵਿਘਨ)

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਗੌਰ ਕਰਾਂਗੇ।

---

## ACQUISITION OF REGAL CINEMA MOGA

*904. Comrade Satya Pal Dang, Comrade Dalip Singh Tapiala: Will the Chief Minister be pleased to state—

(a) whether any definite decision has been taken by the Government to acquire the Regal Cinema at Moga (the scene of Police Firing in 1972) and to construct there a Memorial to those killed in the firing, if so, the details thereof;

(b) the steps so far taken to implement the said decision and the time by which it is likely to be fully implemented ?

**Shri Balramji Dass Tandon** (Industries Minister) :

(a) Yes Sir. The Government has decided to acquire the cinema hall and set up a Memorial Library to perpetuate the memory of students killed in firing.

(b) Notification under section 4.17(2)(c) and 6 of the Land Acquisition Act, 1894, were issued to acquire the cinema building. However, the owner of the cinema challenged the action of the Government in Supreme Court of India through a civil writ petition and obtained stay from the court. Further action is possible only after the case is decided by the Court.

**ਕਾਮਰੇਡ ਸੱਤ ਪਾਲ ਡਾਂਗ** : ਕੋਰਟ ਵਿਚੋਂ ਸਟੇਅ ਆਰਡਰਜ਼ ਖਾਲੀ ਹੋ ਜਾਣ ਔਰ ਛੇਤੀ ਤੋਂ ਛੇਤੀ ਫੈਸਲਾ ਹੋ ਜਾਏ, ਕੀ ਇਸ ਪਾਸੇ ਸਰਕਾਰ ਕੋਈ ਸਟੈਪਸ ਲੈ ਰਹੀ ਹੈ ?

**ਉਦਯੋਗ ਮੰਤਰੀ** : ਅਸੀਂ ਅੱਛੇ ਲਾਇਰ ਐਂਗੇਜ ਕੀਤੇ ਹਨ ਤਾਕਿ ਕੇਸ ਦਾ ਜਲਦੀ ਫੈਸਲਾ ਹੋ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ**: ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਟੇਅ ਨੂੰ ਵਕੇਟ ਕਰਾਉਣ ਵਾਸਤੇ ਸਰਕਾਰ ਕੀ ਪਾਜ਼ੇਟਿਵ ਸਟੈਪਸ ਉਠਾ ਰਹੀ ਹੈ ?

**ਮੰਤਰੀ**: ਮੈਂ ਪਹਿਲਾਂ ਕਹਿ ਚੁੱਕਾ ਹਾਂ ਇਸ ਬਾਰੇ । ਮੈਂ ਬੇਨਤੀ ਕਰਾਂਗਾ ਕਿ ਇਹ ਕੇਸ ਸੁਪਰੀਮ ਕੋਰਟ ਵਿਚ ਹੈ, ਅਸੀਂ ਇਸ ਨੂੰ ਜ਼ਿਆਦਾ ਡਿਸਕਸ ਨਾ ਕਰੀਏ ਕਿਉਂਕਿ ਇਹ ਸੱਬਜੁਡਿਸ ਹੈ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਪਹਿਲੀ ਸਰਕਾਰ ਨੇ ਬੜੇ ਜੋਸ਼ ਵਿਚ ਸਾਰੇ ਸਿਨੇਮੇ ਨੈਸ਼ਨੇਲਾਈਜ਼ ਕਰਨ ਦੀ ਗੱਲ ਕੀਤੀ ਸੀ । ਉਨ੍ਹਾਂ ਨੇ ਪੰਜ ਲੱਖ ਰੁਪਏ ਪਹਿਲੀ ਸਰਕਾਰ ਨੂੰ ਦੇ ਦਿੱਤੇ ਸੀ ਕੀ ਸਰਕਾਰ ਉਹ ਰੁਪਏ ਵਾਪਸ ਕਰ ਦੇਵੇਗੀ ?

(ਕੋਈ ਉੱਤਰ ਨਹੀਂ ਆਇਆ)

---

CRIMINAL CASES REGISTERED UNDER I. P. C. IN FEROZEPUR DISTRICT

*1073. **Comrade Sarwan Singh**, **Comrade Satya Pal Dang**: Will the Chief Minister be pleased to state :—

(a) the number of criminal cases, Police Station-wise, registered in Ferozepur District under various provisions of the Indian Penal Code during the year 1976-77 in which the challans have not so far been put up in the Courts and which have not been filed as untraced;

(b) the number and date of F. I. R. of each of the cases referred to in part(a) above Police Station-wise;

(c) the provisions of the law under which each of the cases referred to in part(a) above was registered together with the name and address of the accused in each case, Police Station-wise ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : (ੳ) ਮਿਤੀ 1 ਅਪ੍ਰੈਲ 1976 ਤੋਂ ਲੈ ਕੇ 31 ਮਾਰਚ, 1977 ਤੱਕ ਜ਼ਿਲ੍ਹਾ ਫਿਰੋਜ਼ਪੁਰ ਦੇ ਭ: ਦ: ਦੇ ਤਹਿਤ ਇਹੋ ਜਿਹੇ ਕੇਸਾਂ ਦੀ ਥਾਣਾਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| 1. | ਥਾਣਾ ਸਦਰ ਫਿਰੋਜ਼ਪੁਰ | 1 |
| 2. | ਥਾਣਾ ਘੱਲ ਖੁਰਦ | 1 |

(ਅ) ਸੂਚਨਾ ਹੇਠ ਲਿਖੇ ਅਨੁਸਾਰ ਹੈ:—

1. ਮੁਕੱਦਮਾ ਨ 77 ਮਿਤੀ 17 ਮਾਰਚ, 1977. ਥਾਣਾ ਸਦਰ ਫਿਰੋਜ਼ਪੁਰ
2. ਮੁਕੱਦਮਾ ਨੰ: 39, ਮਿਤੀ 19 ਮਾਰਚ, 1977, ਥਾਣਾ ਘੱਲ ਖੁਰਦ ।

(ੲ) ਸੂਚਨਾ ਹੇਠ ਲਿਖੇ ਅਨੁਸਾਰ ਹੈ :—

1. ਮੁਕੱਦਮਾ ਨੰ: 77, ਮਿਤੀ 17 ਮਾਰਚ, 1977, ਥਾਣਾ ਸਦਰ ਫਿਰੋਜ਼ਪੁਰ ਅ/ਧ 323/295-ਏ. ਭ. ਦ. ਵਿਚ ਦਰਜ ਹੋਇਆ ਸੀ । ਇਸ ਮੁਕੱਦਮੇ ਵਿਚ ਦੋਸ਼ੀਆਂ ਦਾ ਨਾਂ ਜਰਨੈਲ ਸਿੰਘ ਪੁੱਤਰ ਦਰਬਾਰਾ ਸਿੰਘ, ਰਾਏ ਸਿੱਖ, ਵਾਸੀ ਆਰਾਫਕੇ, ਥਾਣਾ ਮੱਲਾਂਵਾਲਾ, ਹਰਭਜਨ ਸਿੰਘ ਪੁਤਰ ਦਿਆਲ ਸਿੰਘ ਨਾਈ, ਵਾਸਾ ਮਲੂਵਾਲੀਆਂ ਵਾਲਾ, ਥਾਣਾ ਮੱਲਾਂਵਾਲਾ: ਬਲਵੰਤ ਸਿੰਘ ਪੁਤਰ ਮਹਿੰਦਰ ਸਿੰਘ ਰਾਏ ਸਿੱਖ ਵਾਸੀ ਆਰਫਕੇ ਥਾਣਾ ਮੱਲਾਂਵਾਲਾ ਅਤੇ ਦਰਸ਼ਨ ਸਿੰਘ ਪੁੱਤਰ ਪਰੀਤਮ ਸਿੰਘ ਵਾਸੀ ਭਾਗੀ ਕੇ ਥਾਣਾ ਮੱਲਾਂਵਾਲਾ ਹਨ ।
2. ਮੁਕੱਦਮਾਂ ਨੰ: 39 ਮਿਤੀ 19 ਮਾਰਚ, 1977 ਅ/ਧ 379, ਭ ਦ. ਥਾਣਾ ਘੱਲ ਖੁਰਦ ਵਿਚ ਦਰਜ ਹੋਇਆ ਸੀ । ਇਸ ਮੁਕੱਦਮੇ ਵਿਚ ਦੋਸ਼ੀ ਦਾ ਨਾਂ ਗੁਰਦਿਆਲ ਸਿੰਘ ਪੁਤਰ ਫੌਜਾ ਸਿੰਘ ਮਹਿਰਾ ਵਾਸੀ ਰੱਤਾ ਟਿਬਾ ਥਾਣਾ ਮਲੋਟ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ 1976-77 ਦੇ ਕੇਸਿਜ਼ ਹਨ। । ਦੋ ਕੇਸ ਇਹ ਕਹਿੰਦੇ ਹਨ ਜਿਨ੍ਹਾਂ ਵਿਚ ਹਾਲੇ ਤਕ ਚਲਾਨ ਪੇਸ਼ ਨਹੀਂ ਹੋਏ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਨਾਰਮਲੀ ਚਲਾਨ 2, 3 ਮਹੀਨਿਆਂ ਵਿਚ ਪੇਸ਼ ਹੋ ਜਾਂਦੇ ਹਨ, ਇਤਨੀ ਦੇਰ ਤਕ ਚਲਾਨ ਪੇਸ਼ ਕਿਉਂ ਨਹੀਂ ਕੀਤੇ ਗਏ ? ਕੀ ਇਸ ਬਾਰੇ ਮੰਤਰੀ ਸਾਹਿਬ ਪੁੱਛ-ਗਿੱਛ ਕਰਨਗੇ ?

**ਵਿੱਤ ਮੰਤਰ** : ਜਿਹੜਾ ਕੇਸ ਨੰਬਰ 2 ਹੈ ਇਸ ਦਾ ਚਲਾਨ ਮਿਤੀ 7 ਅਪਰੈਲ 1979 ਨੂੰ ਪੇਸ਼ ਕਰ ਦਿੱਤਾ ਗਿਆ ਹੈ । ਮੈਂ ਜ਼ਿਕਰ ਨਹੀਂ ਕੀਤਾ ਚਲਾਨ ਬਾਰੇ ਜਿਹੜਾ ਕੇਸ ਨੰ: 1 ਹੈ, ਉਹ ਪੇਸ਼ ਨਹੀਂ ਹੋਇਆ ਕਿਉਂਕਿ ਉਸ ਦੀ ਇਨਕੁਆਇਰੀ ਕੁਝ ਲੰਬੀ ਹੋ ਗਈ ਸੀ, ਕਿਉਂਕਿ ਰਿਲੀਜੱਸ ਸੈਂਟੀਮੈਂਟਸ ਦਾ ਸੁਆਲ ਸੀ, ਕਿਸੇ ਸਿੱਖ ਦੇ ਬਾਲ ਕੱਟ ਦਿਤੇ ਉਸ ਤੇ ਝਗੜਾ ਪੈ ਗਿਆ । ਆਈ. ਪੀ. ਸੀ. ਦੀ ਧਾਰਾ 295-ਏ ਥੱਲੇ ਗੌਰਮਿੰਟ ਦੀ ਮਨਜ਼ੂਰੀ ਦੀ ਲੋੜ ਹੈ । ਪੰਜਾਬ ਗੌਰਮਿੰਟ ਨੂੰ 7 ਅਪਰੈਲ, 1979 ਨੂੰ ਕੇਸ ਰੈਫ਼ਰ ਹੋਇਆ । ਅਸੀਂ ਸਟਡੀ ਕਰ ਰਹੇ ਹਾਂ ਔਰ ਮਨਜ਼ੂਰੀ ਦੇ ਦੇਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਪਹਿਲੇ ਕੇਸ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਰਿਲੀਜੱਸ ਸੈਂਟੀਮੈਂਟਸ ਇਨਵਾਲਵਡ ਹਨ, ਦੂਜੇ ਵਿਚ ਕਿਹਾ ਕਿ ਅਪਰੈਲ ਵਿਚ ਚਲਾਨ ਪੇਸ਼ ਕਰ ਦਿਤਾ ਸੀ। ਜਦੋਂ ਸੁਆਲ ਹੋਇਆ ਅਫਸਰਾਂ ਨੇ ਕਿਹਾ ਕਿ ਕੰਮ ਖਰਾਬ ਹੋ ਗਿਆ ਇਸ ਲਈ ਚਲਾਨ ਪੇਸ਼ ਕਰ ਦਿੱਤਾ । ਇਹ 1976-77 ਦਾ ਕੇਸ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਇਸ ਵਿਚ ਐਨੀ ਦੇਰ ਕਿਉਂ ਹੋਈ ਹੈ, ਕੀ ਕੋਈ ਪੁਛ ਪੜਤਾਲ ਕਰਨਗੇ ਤਾਕਿ ਅੱਗੇ ਨੂੰ ਇਸ ਤਰ੍ਹਾਂ ਨਾ ਹੋਵੇ ?

ਮੰਤਰੀ : ਮੈਂ ਮਹਿਸੂਸ ਕਰਦਾ ਹਾਂ ਕਿ ਇਸ ਬਾਰੇ ਜ਼ਿਆਦਾ ਦੇਰ ਲਗੀ ਹੈ । ਮੈਂ ਪੁਛ ਗਿੱਛ ਕਰ ਲਵਾਂਗਾ ।

## WAGONS OF COAL ALLOTTED TO THE INDUSTRIALISTS IN DISTRICT SANGRUR

*1560. Sardar Gurdial Singh: Will the Minister for Industries be pleased to :—

(a) lay on the Table of the House a complete list showing the names of industrialists and the number of coal wagons allotted to each of them in Sangrur District during the year 1978-79;

(b) state the criteria followed while making the said allotment;

(c) state whether the Government has enquired if the coal so allotted has been utilised for the same purpose for which it was allotted to the industrialists or the same has been misused ?

Shri Balramji Dass Tandon: (a) The requisite information is laid on the Table of the House.

(b) The allotment is made on the basis of indicators fixed by the Department for different industries and keeping in view the allotment of the material made to the State by Government of India.

(c) No specific case proving misutilisation of coal has come to the notice as per available information.

LIST OF COAL ALLOTTEES DURING THE YEAR 1978
DISTRICT SANGRUR

| Sr. No. | Name and address of Indl. Units | | Allocation |
|---|---|---|---|
| 1. | M/s. Aggarwal Multi Steels Patiala Road, Sunam. | .. | 28 |
| 2. | M/s. Avon Steel Industries, Barnala. | .. | 16 |
| 3. | M/s. Surindra Steel Rolling & General Mills, Malerkotla. | .. | 11 |
| 4. | M/s. New India Steel Industries, Malerkotla. | .. | 28 |
| 5. | M/s. Brij Lal Hans Raj, Dhuri. | .. | 16 |
| 6. | M/s. Modi Industries, I. E., Malerkotla. | .. | 13 |
| 7 | M/s. Chamba Singh and Sons, Ahmedgarh. | .. | 4 |

| 1 | 2 | | 3 |
|---|---|---|---|
| 8. | M/s. Barnala Engg. Works, Dhanaula Road, Barnala. | .. | 3 |
| 9. | M/s. Yashvindra Rural Industries Rajinder Nagar, Malerkotla. | .. | 1 |
| 10. | M/s. Rural Agri. Foundry and allied Industries, V. &. P. O. Duggan, Sangrur. | .. | 8 |
| 11. | M/s. Sarup Oil Mill, Dhuri. | .. | 13 |
| 12. | M/s. Kundan Lal Yash Paul & Co. Dhuri. | .. | 16 |
| 13. | M/s. S. R. Oil Mills, Dhuri. | .. | 3 |
| 14. | M/s. Nathi Ram Tersem Chand, Malerkotla. | .. | 3 |
| 15. | M/s. Oswal Cotton Ginning & Oil Mill, Malerkotla. | .. | 11 |
| 16. | M/s. Kaka Ram Madan Lal, Sunam. | .. | 9 |
| 17. | M/s. Jakhepal Metal & Steel Industries, Sunam. | .. | 6 |
| 18. | M/s. Rajindra Modi Ginning and Oil Mills, Sunam. | .. | 29 |
| 19. | M/s. Sunam Oil Mills, Sunam. | .. | 20 |
| 20. | M/s. Mahavir Oil Gen. Mills, Ahmedgarh. | .. | 24 |
| 21. | M/s. Shree Shiv Cotton Oil Co., Ahmedgarh | .. | 12 |
| 22. | M/s. Goyal Oil Mill, Barnala. | .. | 2 |
| 23. | M/s. Hargopal Mal Shiv Ji Ram & Co., Barnala. | .. | 11 |
| 24. | M/s. Rajpura Oil & Dal Mills, Tapa, Teh. Barnala. | .. | 4 |
| 25. | M/s. Roshan Oil Mills, Tapa Distt. Sangrur. | .. | 6 |
| 26. | M/s. Bansi Ram Ranuaq Ram, Tapa. | .. | 2 |
| 27. | M/s. Ganesh Solvex & Oil Mill, Malerkotla. | .. | 40 |
| 28. | M/s, Agro Chemical & Oil Industries Dhanuala. Road Barnala. | .. | 28 |
| 29. | M/s. Jain Soap & Chemical Ind., Rly. Road Malerkotla | .. | 1 |
| 30. | M/s. Maghan Paper Mill, Pvt. Ltd., Sangrur. | .. | 96 |
| 31. | M/s. Aggarwal Steel Rolling Mill, Sunam. | .. | 14 |
| 32. | M/s Aggarwal & Co. Ahmedgarh. | .. | — |
| 33. | M/s. Jindal Cotton Ginning Factory, Barnala. | .. | 3 |
| 34. | M/s Sellex Implements, Patiala Gate, Sangrur | .. | — |
| 35. | M/s. Vishkarma Iron & Steel Implements Manufacturer Association Ahmedgarh. | .. | 9 |
| 36. | M/s. Padam Manufacturing Industries Malerkotla. | .. | 3 |
| | Total | .. | 484 |

**ਸਰਦਾਰ ਗੁਰਦਿਆਲ ਸਿੰਘ :** ਸਪੀਕਰ ਸਾਹਿਬ, ਬਾਰ ਬਾਰ ਕੋਲੇ ਦਾ ਜ਼ਿਕਰ ਇਸ ਹਾਊਸ ਵਿਚ ਆਉਂਦਾ ਹੈ । ਕੋਈ ਵੀ ਸ਼ਿਕਾਇਤ ਕਰੋ ਤਾਂ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇਨਕੁਆਰੀ ਕਰਵਾਵਾਂਗੇ । ਟੰਡਨ ਸਾਹਿਬ ਕੋਲ ਇਤਨਾ ਵੱਡਾ ਮਹਿਕਮਾ ਹੈ (ਵਿਘਨ) (ਸ਼ੋਰ) ਕੀ ਉਹ ਕੋਈ ਹਾਈ ਲੈਵਲ ਦੇ ਅਫ਼ਸਰ ਲਗਾ ਕੇ ਕੋਲੇ ਦੀ ਇਨਕੁਆਇਰੀ ਕਰਵਾਉਣਗੇ ?

**ਸ੍ਰੀ ਸਪੀਕਰ :** ਸਰਦਾਰ ਗੁਰਦਿਆਲ ਸਿੰਘ ਜੀ, ਇਸ ਗੱਲ ਉੱਤੇ ਬਹੁਤ ਬਹਿਸ ਹੋ ਚੁੱਕੀ ਹੈ।

**ਸ੍ਰੀ ਹੁਕਮ ਚੰਦ :** ਸਪੀਕਰ ਸਾਹਿਬ, ਜਿਨ੍ਹਾਂ ਕਾਰਖਾਨਿਆਂ ਵਿਚ ਭੱਠੀਆਂ ਲਗੀਆਂ ਹੁੰਦੀਆਂ ਹਨ, ਉਹ ਸਾਫ ਨਜ਼ਰ ਆਉਂਦੀਆਂ ਹਨ ਕਿ ਕਿਹੜੀ ਕਿਹੜੀ ਭੱਠੀ ਲੱਗੀ ਹੋਈ ਹੈ । ਵੱਖਰੀਆਂ ਵੱਖਰੀਆਂ ਭੱਠੀਆ ਹੁੰਦੀਆਂ ਹਨ । ਸਪੀਕਰ ਸਾਹਿਬ, ਪੰਜਾਬ ਸਰਕਾਰ ਇਕ ਟੀਮ ਭੇਜੇ ਜੋ ਕਿ ਕਾਰਖਾਨਿਆਂ ਵਿਚ ਜਾ ਕੇ ਚੈਕ ਕਰੇ ਕਿ ਕਾਰਖਾਨਿਆਂ ਵਿਚ ਕੋਲੇ ਦੀਆਂ ਭੱਠੀਆਂ ਲੱਗੀਆਂ ਹੋਈਆਂ ਹਨ ਜਾਂ ਨਹੀਂ । ਕਈ ਕਾਰਖਾਨਿਆਂ ਵਿਚ ਕੋਲੇ ਦੀਆਂ ਭੱਠੀਆਂ ਲੱਗੀਆਂ ਹੀ ਨਹੀਂ ਹਨ । ਕੀ ਮਨਿਸਟਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਵਾਉਣਗੇ ?

**ਸ੍ਰੀ ਸਪੀਕਰ :** ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ ।

**ਸਰਦਾਰ ਬੇਅੰਤ ਸਿੰਘ :** ਕੋਈ ਵੀ ਸਟੇਸ਼ਨ ਹੋਵੇ ਚਾਹੇ ਲੁਧਿਆਣਾ ਹੋਵੇ ਪਰ ਜੇਕਰ ਇੰਡਸਟਰੀ ਨੂੰ ਕੋਲਾ ਨਾ ਮਿਲੇ ਤਾਂ ਇੰਡਸਟਰੀ ਤਬਾਹ ਹੋ ਜਾਂਦੀ ਹੈ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੋਲੇ ਦੀ ਦਲਾਲੀ ਵਿਚ ਮੂੰਹ ਕਾਲਾ ਵਾਲੀ ਕਹਾਵਤ ਅਨੁਸਾਰ ਕੀ ਮਨਿਸਟਰ ਸਾਹਿਬ ਆਪਣੇ ਮੂੰਹ ਨੂੰ ਤਾਂ ਨਹੀਂ ਬਚਾਉਣਗੇ ?

(ਕੋਈ ਉੱਤਰ ਨਹੀਂ ਆਇਆ)

---

## CONVERSION OF JUNIOR TECHNICAL SCHOOL AT KAPURTHALA INTO INDUSTRIAL TRAINING INSTITUTE

*1684. **Shri Hukam Chand**: Will the Minister for Industries be pleased to state whether there is any proposal under the consideration of the Government to convert the Junior Technical School at Kapurthala into Industrial Training Institute; if so, the time by which the same is likely to materialise ?

**Shri Balram ji Dass Tandon**: Yes, The matter is being pursued with the quarters concerned and final action will be taken on receipt of a report.

**ਸ੍ਰੀ ਹੁਕਮ ਚੰਦ**: ਜਿਹੜਾ ਜੇ. ਟੀ. ਐਸ. ਸਕੂਲ ਹੈ, ਉਸ ਵਿਚੋਂ ਜਿਹੜਾ ਡਿਪਲੋਮਾ ਹੋਲਡਰ ਨਿਕਲਦਾ ਹੈ, ਉਸ ਨੂੰ ਕੋਈ ਨਹੀਂ ਰਖਦਾ, ਨਾ ਉਸ ਨੂੰ ਕਾਰਖਾਨਿਆਂ ਵਿਚ ਕੋਈ ਰਖਦਾ ਹੈ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਉਥੇ ਖ਼ਰਚ ਵੀ ਕਰ ਰਹੇ ਹਾਂ,

ਸਟੂਡੈਂਟ ਟਾਈਮ ਵੀ ਡੀਵੋਟ ਕਰਦੇ ਹਨ ਅਤੇ ਸਟਾਫ ਵੀ ਲਗਾਇਆ ਹੋਇਆ ਹੈ, ਪਰ ਉਥੋਂ ਦੇ ਡਿਪਲੋਮਾ ਹੋਲਡਰ ਨੂੰ ਕੋਈ ਰੱਖਣ ਲਈ ਤਿਆਰ ਨਹੀਂ ਹੈ । ਕੀ ਮਨਿਸਟਰ ਸਾਹਿਬ ਅਸ਼ੋਅਰ ਕਰਨਗੇ ਕਿ ਉਸ ਸਕੂਲ ਨੂੰ ਆਈ.ਟੀ.ਆਈ. ਵਿਚ ਬਦਲ ਦਿੱਤਾ ਜਾਏਗਾ ?

**ਉਦਯੋਗ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਆਪਣੇ ਜਵਾਬ ਵਿਚ ਕਹਿ ਚੁੱਕਾ ਹਾਂ ਕਿ ਰਿਪੋਰਟ ਕਰਨ ਵਾਸਤੇ ਕਿਹਾ ਗਿਆ ਹੈ ਅਤੇ ਰਿਪੋਰਟ ਆਉਣ ਤੇ ਅਸੀਂ ਇਮੀਜੀਏਟਲੀ ਐਕਸ਼ਨ ਲਵਾਂਗੇ ।

**ਸ਼੍ਰੀ ਰਾਮ ਕਿਸ਼ਨ ਕਟਾਰੀਆ** . ਇਕ ਸਾਲ ਪਹਿਲਾਂ ਮਨਿਸਟਰ ਸਾਹਿਬ ਨੇ ਹਾਊਸ ਵਿਚ ਅਸ਼ੋਰੈਂਸ ਦਿੱਤੀ ਸੀ ਕਿ ਬਲਾਚੌਰ ਵਿਚ ਆਈ.ਟੀ.ਆਈ. ਖੋਲ੍ਹਿਆ ਜਾਵੇਗਾ, ਇਸ ਬਾਰੇ ਮਨਿਸਟਰ ਸਾਹਿਬ ਨੂੰ ਵੀ ਯਾਦ ਹੋਵੇਗਾ । ਕੀ ਹੁਣ ਅਸੀਂ ਬਲਾਚੌਰ ਵਿਚ ਆਈ. ਟੀ. ਆਈ. ਖੋਲ੍ਹਣ ਦੀ ਆਸ ਰੱਖੀਏ ?

**ਸ਼੍ਰੀ ਸਪੀਕਰ :** ਇਹ ਕਪੂਰਥਲੇ ਦਾ ਕੁਐਸਚਨ ਹੈ ਅਤੇ ਤੁਹਾਡੇ ਸਵਾਲ ਦਾ ਇਸ ਨਾਲ ਕੋਈ ਤੁਅੱਲਕ ਨਹੀਂ ਹੈ ।

---

## COMPLAINT AGAINST THE CONTRACTOR FOR USING SUBSTANDARD MATERIAL IN THE CONSTRUCTION OF FLATS IN SHAHEED UDHAM SINGH NAGAR, JULLUNDUR

*935 **Shri Manmohan Kalia**: Will the Minister for Finance be pleased to state—

(a) whether any enquiry was ordered during 1977 or 1978 into the complaint against the contractor for using sub standard material in the construction of Flats in Shaheed Udham Singh Nagar, Jullundur by the Improvement Trust;

(b) if the reply to part (a) above be in the affirmative, the present stage of the said enquiry;

(c) if the contractor has been found guilty, the relief proposed to be given by the Government to the allottees ?

**Sardar Balwant Singh** : (a) Yes.

(b) The enquiry report of Shri P. P.S. Basur, Director, Design, M.M. and Research, Punjab, Public Works Department, Patiala in respect of ten marla size of 100 M. I. G. flats was considered by the Trust and the recommendations of Shri Basur were accepted. As regards 7 marla M. I G. flats and 4 marla L.I.G. flats enquiry report of Shri P.P.S. Basur has been received by the Trust only on 15th January, 1979 and is being considered by the Trust.

(c) The Trust has accepted the recommendations of Shri P.P.S. Basur regarding 10 marla flats and has decided to reduce the cost of these flats @ Rs. 4,100/- per flat.

**ਸ੍ਰੀ ਮਨਮੋਹਨ ਕਾਲੀਆ** : ਜਿਹੜੇ ਸ਼ਹੀਦ ਊਧਮ ਸਿੰਘ ਨਗਰ ਵਿਚ ਕੁਆਰਟਰਜ਼ ਅਤੇ ਫਲੈਟਸ ਬਣਾਏ ਗਏ ਹਨ ਉਨ੍ਹਾਂ ਵਿਚ ਸੀਮਿੰਟ ਦੀ ਉੱਕਾ ਹੀ ਵਰਤੋਂ ਨਹੀਂ ਕੀਤੀ ਗਈ ਅਤੇ ਕੇਰੀ ਲਗਾਈ ਗਈ ਹੈ। ਉਹ ਹੱਥ ਦੇ ਨਾਲ ਸੀਮਿੰਟ ਉਤਰਦਾ ਸੀ। ਫਿਰ ਉਥੇ ਸ੍ਰੀ ਪੀ.ਪੀ.ਐਸ. ਬਸੂਰ ਦੀ ਪ੍ਰਧਾਨਗੀ ਹੇਠ ਇਨਕੁਆਇਰੀ ਕਰਾਈ ਗਈ। ਉਸ ਵਿਚ ਜਿਹੜੇ ਅਫਸਰ ਇਨਵਾਲਵਡ ਸਨ, ਉਨ੍ਹਾਂ ਬਾਰੇ ਕੀ ਐਕਸ਼ਨ ਲਿਆ ਗਿਆ ਹੈ ?

**ਵਿੱਤ ਮੰਤਰੀ**: ਸਪੀਕਰ ਸਾਹਿਬ, ਇਨਕੁਆਰੀ ਕਰਵਾਈ ਗਈ ਅਤੇ ਪਤਾ ਲੱਗਿਆ ਕਿ ਵਾਕਿਆ ਹੀ ਕੁਆਰਟਰਜ਼ ਅਤੇ ਫਲੈਟਸ ਤੇ ਘਟੀਆ ਮੈਟੀਰੀਅਲ ਲੱਗਾ ਹੋਇਆ ਸੀ ਅਤੇ ਇਹ ਕੁਆਰਟਰਜ਼ ਪਹਿਲੀ ਗੌਰਮਿੰਟ ਦੇ ਬਣਾਏ ਹੋਏ ਸਨ। ਇਸ ਦੀ ਇਨਕੁਆਇਰੀ ਕਰਵਾਉਣ ਲਈ ਅਸੀਂ ਬਹੁਤ ਵੱਡੇ ਇੰਜੀਨੀਅਰ ਨੂੰ ਲਗਾਇਆ ਸੀ, ਜਿਸ ਦੀ ਰਿਪੋਰਟ ਆ ਗਈ ਹੈ ਅਤੇ ਉਸ ਵਿਚ ਤਿੰਨ ਇੰਨਜੀਨੀਅਰ ਇਨਵਾਲਵਡ ਹਨ। ਇਕ ਇੰਪਰੂਵਮੈਂਟ ਟਰੱਸਟ ਦਾ ਇੰਜੀਨੀਅਰ ਸਰਦਾਰ ਮਹਿੰਦਰ ਸਿੰਘ, ਦੂਜਾ ਸਰਦਾਰ ਕੇਵਲ ਸਿੰਘ, ਐਸ.ਓ. ਅਤੇ ਤੀਜਾ ਸਰਦਾਰ ਸਰੂਪ ਸਿੰਘ ਐਸ. ਓ. (ਵਿਘਨ) (ਸ਼ੋਰ) ਹੁਣ ਸਪੀਕਰ ਸਾਹਿਬ, ਜਲੰਧਰ ਇੰਪਰੂਵਮੈਂਟ ਟਰੱਸਟ ਨੇ ਤਿੰਨ ਮੈਂਬਰੀ ਕਮੇਟੀ ਬਣਾਈ ਹੈ ਅਤੇ ਉਸ ਦੀ ਰਿਪੋਰਟ ਆਉਣ ਤੇ ਅਸੀਂ ਫੈਸਲਾ ਕਰਾਂਗੇ।

**ਸ੍ਰੀ ਮਨਮੋਹਨ ਕਾਲੀਆ**: ਜਿਹੜੇ 10 ਮਰਲੇ ਦੇ ਫਲੈਟਾਂ ਦੀ ਕੀਮਤ ਵਿਚ 4,100/- ਰੁਪਏ ਪ੍ਰਤੀ ਫਲੈਟ ਘਟਾਉਣ ਦਾ ਜੋ ਫੈਸਲਾ ਕੀਤਾ ਗਿਆ ਹੈ, ਇਹ ਥੋੜ੍ਹਾ ਹੈ ਜਦੋਂ ਕਿ ਲੋਕਾਂ ਦੀ ਡੀਮਾਂਡ ਪ੍ਰਤੀ ਫਲੈਟ 20,000/- ਰੁਪਿਆ ਹੈ। ਇਸ ਬਾਰੇ ਮਨਿਸਟਰ ਸਾਹਿਬ ਨੇ ਵੀ ਮੰਨਿਆ ਹੈ ਕਿ ਮੈਟੀਰੀਅਲ ਠੀਕ ਨਹੀਂ ਲੱਗਿਆ ਤਾਂ ਕੀ ਇਸ ਵਿਚ ਕੋਈ ਹੋਰ ਰਲੀਫ ਨਹੀਂ ਦਿੱਤਾ ਜਾਵੇਗਾ ?

**ਮੰਤਰੀ**: ਜਿਹੜੇ ਜਲੰਧਰ ਇੰਪਰੂਵਮੈਂਟ ਵਿਚ ਮੈਂਬਰ ਲਗਾਏ ਗਏ ਹਨ, ਉਹ ਇਨ੍ਹਾਂ ਦੀ ਸਿਫਾਰਸ਼ ਤੇ ਲਗਾਏ ਗਏ ਹਨ ਅਤੇ ਜੋ ਵੀ ਉਹ ਫੈਸਲਾ ਕਰਨਗੇ, ਉਹ ਫੈਸਲਾ ਸਾਨੂੰ ਮਨਜ਼ੂਰ ਹੋਵੇਗਾ।

**ਸਰਦਾਰ ਸਰੂਪ ਸਿੰਘ**: ਸਪੀਕਰ ਸਾਹਿਬ, ਮੈਂ ਖੁਦ ਉਥੇ ਦੇਖਿਆ ਹੈ, ਜਦੋਂ ਉਹ ਕੁਆਰਟਰਜ਼ ਅਤੇ ਫਲੈਟਸ ਬਣ ਰਹੇ ਸਨ ਤਾਂ ਉਸ ਵੇਲੇ ਗਿਆਨੀ ਜ਼ੈਲ ਸਿੰਘ ਦਾ ਰਾਜ ਸੀ। (ਵਿਘਨ) ਠੇਕੇਦਾਰ ਵੀ ਉਨ੍ਹਾਂ ਦੇ ਆਪਣੇ ਸਨ ਅਤੇ ਮੈਂ ਉਸ ਵੇਲੇ ਆਪਣੀ ਕੋਠੀ ਬਣਾ ਰਿਹਾ ਸੀ। ਉਥੇ ਉਨ੍ਹਾਂ ਕੁਆਰਟਰਾਂ ਅਤੇ ਫਲੈਟਾਂ ਵਿਚ ਸੀਮਿੰਟ ਤਾਂ ਕੀ ਲੱਗਣਾ ਸੀ, ਕੇਰੀ ਅਤੇ ਚੂਨਾ ਵੀ ਨਹੀਂ ਸੀ ਲਗਾਇਆ ਗਿਆ ਅਤੇ ਸਿਰਫ ਮਿੱਟੀ ਹੀ ਮਿੱਟੀ ਪਾਈ ਗਈ ਹੈ ਜੇਕਰ ਇਹ ਚੀਜ਼ ਸਾਬਤ ਨਾ ਹੋਈ ਤਾਂ ਮੈਂ ਆਪਣੀ ਕੋਠੀ ਵੇਚਕੇ ਉਥੇ ਲਗਾ ਦੇਵਾਂਗਾ (ਵਿਘਨ) ਸਪੀਕਰ ਸਾਹਿਬ, ਹੁਣ ਫਲੈਟਾਂ ਦੀ ਕੀਮਤ ਵਿਚ 4,100/- ਰੁਪਏ ਪ੍ਰਤੀ ਫਲੈਟ ਘਟਾਉਣ ਦਾ ਫੈਸਲਾ ਕੀਤਾ ਗਿਆ ਹੈ। ਜਿਸ ਤੋਂ ਸਾਬਤ ਹੋ ਗਿਆ ਹੈ ਕਿ ਉਥੇ ਸਹੀ ਮੈਟੀਰੀਅਲ ਨਹੀਂ ਲੱਗਿਆ। ਕੀ ਜਿਹੜੇ ਅਫਸਰ ਕਸੂਰਵਾਰ ਹਨ ਉਨ੍ਹਾਂ ਤੇ ਐਕਸ਼ਨ ਵੀ ਲਵੋਗੇ ਜਾਂ ਕਮੇਟੀਆਂ ਹੀ ਬਿਠਾਈ ਜਾਓਗੇ ?

**ਮੰਤਰੀ** : ਮੈਂਬਰ ਸਾਹਿਬਾਨ ਦੀ ਗੱਲ ਬਿਲਕੁਲ ਸਹੀ ਹੈ। ਇਹ ਬਹੁਤ ਵੱਡਾ ਸਕੈਂਡਲ ਸੀ, ਪਰ ਇੰਪਰੂਵਮੈਂਟ ਟਰੱਸਟ ਇਕ ਲੋਕਲ ਬਾਡੀ ਹੈ ਉਨ੍ਹਾਂ ਦੇ ਪੱਧਰ ਤੇ ਇਕ

ਸਬ-ਕਮੇਟੀ ਬਣੀ ਹੋਈ ਹੈ ਅਤੇ ਅਸੀਂ ਉਨ੍ਹਾਂ ਨੂੰ ਕਹਾਂਗੇ ਕਿ ਉਹ ਜਲਦੀ ਕਾਰਵਾਈ ਕਰਨ।

**ਡਾਕਟਰ ਕੇਵਲ ਕ੍ਰਿਸ਼ਨ:** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕਾਲੀਆ ਜੀ ਦੇ ਕਹਿਣ ਤੇ ਬੰਦੇ ਲਗਾਏ ਗਏ ਹਨ। ਕੀ ਸਰਕਾਰ ਦੀ ਐਡਮਨਿਸਟਰੇਸ਼ਨ ਵਿਚ ਐਮ. ਐਲ. ਏਜ਼. ਇਤਨਾ ਦਖਲ ਅੰਦਾਜ਼ ਕਰਦੇ ਹਨ ਅਤੇ ਮਨਿਸਟਰ ਸਾਹਿਬ ਉਸ ਨੂੰ ਮੰਨਦੇ ਹਨ।

**ਮੰਤਰੀ :** ਐਮ.ਐਲ.ਏਜ਼. ਦਾ ਇਤਨਾ ਦਖਲ ਅੰਦਾਜ਼ ਨਹੀਂ ਹੈ। ਇਹ ਤਾਂ ਲੋਕਾਂ ਨੇ ਲੈਜਿਸਲੇਟਰਜ਼ ਨੂੰ ਸ਼ਿਕਾਇਤ ਕੀਤੀ ਅਤੇ ਲੈਜਿਸਲੇਟਰਜ਼ ਨੇ ਸਾਡੇ ਨੋਟਿਸ ਵਿਚ ਲਿਆਂਦਾ ਤਾਂ ਅਸੀਂ ਇਨਕੁਆਇਰੀ ਕੀਤੀ, ਜਿਸ ਵਿਚ ਐਮ. ਐਲ. ਏਜ਼. ਸਾਹਿਬਾਨ ਸਹੀ ਸਾਬਤ ਹੋਏ।

**ਸ੍ਰੀ ਰਮੇਸ਼ ਚੰਦਰ:** ਸ਼ਹੀਦ ਊਧਮ ਸਿੰਘ ਕਾਲੋਨੀ ਦੇ ਨਾਲ ਸ਼ਹੀਦ ਭਗਤ ਸਿੰਘ ਕਾਲੋਨੀ ਬਾਰੇ ਵੀ ਇਨਕੁਆਇਰੀ ਕਰਵਾਈ ਗਈ ਸੀ। ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਇਨਕੁਆਇਰੀ ਦੀ ਰਿਪੋਰਟ ਕੀ ਹੈ ਅਤੇ ਉਸ ਇਨਕੁਆਇਰੀ ਵਿਚ ਹੋਰ ਕੀ ਕਾਰਵਾਈ ਕੀਤੀ ਗਈ ਹੈ ? ਮੈਂ ਉਸ ਬਾਰੇ ਜਾਣਨਾ ਚਾਹੁੰਦਾ ਹਾਂ ?

**ਮੰਤਰੀ:** ਮੈਂਬਰ ਸਾਹਿਬ ਇਸ ਬਾਰੇ ਸੈਪਰੇਟ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### NOTIFIED AREA COMMITTEE FOR VILLAGE GHAGGA, DISTRICT PATIALA

***1174. Comrade Baldev Singh Loomba** : Will the Minister for Finance be pleased to state—

(a) whether there is any proposal to constitute a Notified Area Committee for village Ghagga, Block Samana, District Patiala;

(b) if the reply to part (a) above be in the affirmative, whether the opinion of the residents of the village and also of Village Panchayat is proposed to be sought; if not, the reasons therefor ?

**ਸਰਦਾਰ ਬਲਵੰਤ ਸਿੰਘ** : (ੲ) ਜੀ ਹਾਂ ।

(ਬੀ) ਸਰਕਾਰ ਨੂੰ ਪੰਜਾਬ ਨਗਰਪਾਲਕਾ ਐਕਟ, 1911 ਦੀ ਧਾਰਾ 241 ਅਧੀਨ ਨੋਟੀਫਾਈਡ ਏਰੀਆ ਕਮੇਟੀ ਬਨਾਉਣ ਦੇ ਵੀ ਪੂਰੇ ਅਧਿਕਾਰ ਪ੍ਰਾਪਤ ਹਨ, ਕਿਸੇ ਤੋਂ ਰਾਏ ਲੈਣ ਦਾ ਸਵਾਲ ਹੀ ਨਹੀਂ ਉਠਦਾ । ਪਰ ਆਮ ਤੌਰ ਤੇ ਇਸ ਬਾਰੇ ਰਾਏ ਲੈ ਲਿੱਤੀ ਜਾਂਦੀ ਹੈ ।

---

**ਜ਼ਿਲ੍ਹਾ ਬਠਿੰਡਾ ਵਿਚ ਫੂਲ ਵਿਖੇ ਰਾਮਪੁਰਾ ਤਹਿਸੀਲ ਕੰਪਲੈਕਸ ਦੀ ਉਸਾਰੀ**

*1101. **ਮਾਸਟਰ ਬਾਬੂ ਸਿੰਘ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਫੂਲ (ਜ਼ਿਲ੍ਹਾ ਬਠਿੰਡਾ) ਵਿਖੇ ਰਾਮਪੁਰਾ ਫੂਲ ਤਹਿਸੀਲ ਕੰਪਲੈਕਸ ਦੀ ਉਸਾਰੀ ਲਈ ਵਿੱਤੀ ਸਾਲਾਂ 1976-77, 1977-78 ਅਤੇ 1978-79 ਹੁਣ ਤਕ ਦੇ ਦੌਰਾਨ ਕਿੰਨੀ ਕਿੰਨੀ ਰਕਮ ਮਨਜ਼ੂਰ ਕੀਤੀ ਗਈ;

(ਅ) ਫੂਲ ਵਿਖੇ ਤਹਿਸੀਲ ਕੰਪਲੈਕਸ ਵਿਚ ਸਬ-ਜੇਲ੍ਹ ਅਤੇ ਕਰਮਚਾਰੀਆਂ/ਅਫ਼ਸਰਾਂ/ਮੁਲਾਜ਼ਮਾਂ ਲਈ ਕੁਆਰਟਰ ਬਣਾਉਣ ਲਈ 15 ਜਨਵਰੀ, 1979 ਤਕ ਅਸਲ ਵਿਚ ਕਿੰਨੀ ਰਕਮ ਖਰਚ ਕੀਤੀ ਗਈ;

(ੲ) ਉਪਰੋਕਤ ਤਹਿਸੀਲ ਕੰਪਲੈਕਸ ਦੇ ਕਦੋਂ ਤਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ** (ਮਾਲ ਤੇ ਪੁਨਰਵਾਸ ਮੰਤਰੀ) : (ੳ) ਵਿੱਤੀ ਸਾਲਾਂ ਵਿਚ ਹੇਠ ਲਿਖੇ ਅਨੁਸਾਰ ਫੰਡਜ਼ ਪ੍ਰਵਾਨ ਕੀਤੇ ਗਏ ਸਨ :

| | | |
|---|---|---|
| 1976-77 | .. | 50,000.00 ਰੁਪਏ |
| 1977-78 | .. | 1,00,000.00 ਰੁਪਏ |
| 1978-79 | .. | 1,00,000.00 ਰੁਪਏ |

(ਅ) (i) ਉਪ-ਮੰਡਲ ਅਫ਼ਸਰ (ਸਿਵਲ) ਦੇ ਰਿਹਾਇਸ਼ੀ ਮਕਾਨ ਅਤੇ 4 ਕਲਾਸ ਚਾਰ ਦੇ ਕੁਆਰਟਰਾਂ ਦੀ ਉਸਾਰੀ ਤੇ ਖਰਚਾ—1,08,629.00 ਰੁਪਏ ।

(ii) ਇਸ ਕੰਪਲੈਕਸ ਵਿਚ ਸਬ-ਜੇਲ੍ਹ ਬਣਾਉਣ ਦਾ ਕੋਈ ਉਪਬੰਧ ਨਹੀਂ ਹੈ ।

(ੲ) ਮਾਰਚ, 1980 ।

---

## POLICE OFFICERS/OFFICIALS POSTED IN FEROZEPUR DISTRICT AND SUSPENDED DURING NOVEMBER AND DECEMBER, 1978

***1074. Comrade Sarwan Singh**
**Comrade Satya Pal Dang** : Will the Chief Minister be pleased to state—

(a) the names and ranks of Police Officers/Officials posted in Ferozepur district and suspended during the months of November and December, 1978;

(b) the place of posting at the time of suspension of each of the Officers referred to in part (a) above and brief reasons for his suspension;

(c) the names and ranks of those who are still under suspension,

(d) the details of cases in which Officers/Officials were found *prima facie* guilty of some criminal offence;

(e) whether F.I.Rs. have been lodged in all such cases, if not, the reasons therefor ?

**Sardar Parkash Singh Badal** : (a), (b), (c) and (d) Requisite information is placed on the Table of the House.

(e) Yes. In all the cases mentioned in part (d) above, F. I. Rs. have been registered.

---

(a) The names and ranks of Police Officers/Officials posted in Ferozepur District and suspended during the months of November and December, 1978 are as under :—

1. S.I. Jagjit Singh, No. 187/J.
2. A.S.I. Madan Lal, No. 395/FZR.
3. A.S.I. Joginder Singh, No. 104/FDK.
4. H.C. Wazir Singh, No. 95/FZR.
5. C. Iqbal Chand, No. 250/FZR.
6. C. Sukhwant Singh, No . 924.
7. C. Kulwant Singh, No. 1202.
8. C. Ashok Kumar, No. 722.
9. C. Harminder Singh, No. 1080.
10. C. Ram Parkash, No. 773.
11. C. Hari Singh, No. 604.
12. C. Manjit Singh, No. 717.
13. C. Gurdev Singh, No. 1400.
14. A.S.I. Gurmit Singh, No. 40/Jul'l

(Chief Minister)

15. C. Pehlwan Singh, No. 316.

16. A.S.I. Gurdev Singh, No. 753.

17. S.I. Chand Singh, No. 130/FR.

18. H.C. Jarnail Singh, No. 157/FZR.

19. S.I. Gurcharan Singh, No. 138/FR.

20. C. Chander Bhan, No. 1589.

21. C. Jagrup Singh, No. 1360.

22. C. Basant Singh, No. 440.

(b) The place of posting at the time of suspension of each of the officers referred to in part (a) above and brief reason for his suspension is as under :—

| | |
|---|---|
| 1. S.I. Jagjit Singh No. 187/J<br>2. A.S.I. Madan Lal, No. 395/FZR | Were posted to P. S. Dharam Kot. They did not take preventive action against the parties which resulted in murder, in which connection case. F.I.R. No. 389 dated 1-11-78 u/s 302 IPC and 25 of Arms Act was registered. |
| 3. A.S.I. Joginder Singh, No 104/FDK | Was posted to P.S. Jalalabad. Failed to take preventive action which resulted in murder in which connection F.I.R. 428 dated 31-10-78 u/s 302/34 I.P.C. was registered. |
| 4. H.C. Wazir Singh, No. 95/FZR | Was posted to P. S. City Fazilka and was found under influence of liquor while on duty. |
| 5. C. Iqbal Chand No. 250/FR | Was on deputation to Interrogation Centre, Amritsar. Absented from there without leave or permission. Is still absent. |
| 6. C. Sukhwant Singh, No. 924 | Was posted to Police Lines Ferozepur. Absented from duty. Is still absent. |
| 7. C. Kulwant Singh, No. 1202 | Was posted to P. S. Sadar Fazilka Absented from duty without leave o permission. |
| 8. Const. Ashok Kumar No. 722 | Was posted to P. S. Sadar Abohar and was involved in case u/s 118 Cantonment Act and was also involved in case F.I.R. No. 321 dated 25-12-78 u/s 324/326 I.P.C. and was arrested in this case. |
| 9. C. Harminder Singh, No. 1080 | Was posted to P.S. Cantt. Ferozepur. Absented from duty without leave or permission. |
| 10. C. Ram Parkash, No. 733 | Was posted to P.S. Cantt. Ferozepur and did not return to duty after availing 30 days leave. |
| 11. C. Hari Singh, No. 604 .. | Was posted to Police Lines Ferozepur. Absented himself when deputed for refresher course. |
| 12. C. M njit Singh No. 717 ... | Was posted to P. S. Mamdot. Absented from duty. |

| | |
|---|---|
| 13. C. Gurdev Singh, No. 1400 .. | Was posted to P.S. Dharamkot, was involved in case FIR No. 301/78 u/s 363/366 I.P.C. P.S. Majitha District Amritsar. |
| 14. A.S.I. Gurmit Singh, No. 40/Jull.'.. | Was posted to Police Post Talwandi Bhai. Did not take action on the complaint of Sh. Amrit Lal Journalist of Bhikhiwind District Amritsar. The complaint was that he alongwith Sukhdev Raj and a women were standing at Bus Stand Talwandi Bhai when 3 men came in a Car and attacked them. |
| 15. C. Pehlwan Singh, No. 316 .. | Was posted to Police Lines Ferozepur. He beat Const. Sohan Lal 798 inflicted injuries on his person and snatched away his watch as a result of which he was suspended. |
| 16. A. S. I. Gurdev Singh, No. 753/PTA. .. | Was posted to P. S. Sadar Ferozepur. Was involved in case F. I. R. No. 56/78 u/s 5(2)47 P.C. Act. P.S. Sadae Ferozepur. He was alleged to havg received illegal gratification amountinh to Rs. 100 from one Nishan Sing Kambo r/o Subeqadian in connection with possession of land. |
| 17. S. I. Chand Singh, No. 130 PR. .. | Was posted to Police Lines Ferozepur. While posted to P. S. Bareta district Bhatinda, he had brought Anant Ram s/o Shankar Lal of Khartiwala his wife Mukhtiaro and another woman Ghurro to P. S. who were released after accepting illegal gratification amounting to Rs. 300. |
| 18. H. C. Jarnail Singh, No. 157/FZR. | Was posted to P.S. Dharamkot. He was alleged to have abducted Miss. Krishna d/o Sh. Hazari Lal of Dharamkot and afterwards married her in Court. |
| 19. S. I. Gurcharn Singh, No. 138/FR... | Was posted as S. H. O. City Abohar. Was ordered not to submit challan of case F. I. R. No. 297/78 u/s 452/506/34 I. P. C. and 27/54/59 Arms Act. till verification by Deputy Superintendent of Police, Fazilka. He disobeyed these orders and put the challan in Court. |
| 20. C. Chander Bhan, No. 1589 .. | Was posted to Police Lines Ferozepur. Absented from duty when deputed for refresher course to R. T. C. Ladha Kothi. |
| 21. C. Jagrup Singh, 1360 .. | Was posted to Police Lines from where he absented from duty. |
| 22. C. Basant Singh, No. 440 .. | Was posted to P. S. City Ferozepur. Was found under influence of liquor while on duty. |

**(c) The names and ranks of those who are still under suspension are as under :—**

1. Const. Iqbal Chand, No. 250
2. Const. Sukhwant Singh, No. 924
3. A.S.I. Gurmit Singh, No. 40/Jull.
4. A.S.I. Gurdev Singh, No. 753/BTI
5. S.I. Chand Singh, No. 130/FR.
6. H. C. Jarnail Singh, No. 157
7. Const. Jagrup Singh. No. 1360
8. Const. Ashok Kumar, No. 722
9. Const. Pahlwan Singh. No. 316

**(d) The details of cases in which Qfficers/Officials were found prima-facie guilty of some criminal offence are as under :—**

| | | |
|---|---|---|
| 1. | Const. Ashok Kumar, No. 722 .. | This official was found under the influence of liquor and was arrested by Sadar Abohar Police. Further he gave beating to Nand Kishore s/o Shivji Ram, Bazar No. 1 Ferozepur, an employee of Amar Talki. In this connection case F.I.R. No. 321 dated 26th December, 1978 u/s 326/324 IPC was registered at P. S. Cantt. in which he has been arrested. He is under suspension. |
| 2. | Const. Gurdev Singh, No. 1400 | Case F.I.R. No. 301/78 u/s 363/366 I.P.C. P.S. Majitha, district Amritsar was registesed against him for the abduction of Musamat Surrinder Kaur of V. Bhon, District Amritsar. He has been arrested in this case. |
| 3. | A.S.I. Gurdev Singh, No. 752/BTI. | Case F.I.R. 56/78 u/s 5(2)47 P.C. Act. P.S. Sadar Ferozepur was registered against this official for accepting Rs. 100 from Nishan Singh Kambo of Village Sabeqadian in connection with possession of land. |
| 4. | S.I. Chand Singh, No. 130/FR. | Case F.I.R. No. 105 dated 5th January, 1973 u/s 5(2)47 P.C. Act. 161/342/323 I.P.C. was registered against this official at P.S. Bareta in connection with alleged acceptance of Rs. 300 for releasing Anant Ram s/o Shankar Lal of V. Khatriwala his wife Mukhtiaro and another woman Ghuro who had been called to Police Station. |

## ਸਿਖਿਆ ਵਿਭਾਗ ਦੀ ਰਿਕਰੂਟਮੈਂਟ ਕਮੇਟੀ ਦੁਆਰਾ ਅਸਾਮੀਆਂ ਦਾ ਇਸ਼ਤਿਹਾਰ

*901. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੀ ਇਹ ਠੀਕ ਹੈ ਕਿ ਪੰਜਾਬ ਸਿਖਿਆ ਵਿਭਾਗ ਦੀ ਰਿਕਰੂਟਮੈਂਟ ਕਮੇਟੀ ਨੇ ਸਾਲ 1974 ਵਿਚ ਕਿਸੇ ਸਮੇਂ ਇਸ਼ਤਿਹਾਰ ਰਾਹੀਂ ਕਲਾਸੀਕਲ ਵਰਨੈਕੂਲਰ ਅਧਿਆਪਕਾਂ (ਹਿੰਦੀ/ਪੰਜਾਬੀ/ਪੀ.ਟੀ.ਆਈ ਅਧਿਆਪਕਾਂ ਸਮੇਤ) ਅਤੇ ਸਾਇੰਸ ਮਾਸਟਰਾਂ ਦੀਆਂ ਅਸਾਮੀਆਂ ਲਈ ਅਰਜ਼ੀਆਂ ਮੰਗੀਆਂ ਸਨ ; ਜੇਕਰ ਅਜਿਹਾ ਹੋਵੇ, ਤਾਂ ਇਸ਼ਤਿਹਾਰ ਕਿਸ ਤਾਰੀਖ ਨੂੰ ਪ੍ਰਕਾਸ਼ਿਤ ਹੋਇਆ ਸੀ ;

(ਅ) ਉਕਤ ਆਸਾਮੀਆਂ ਲਈ ਕਿੰਨੀਆਂ ਅਰਜ਼ੀਆਂ ਮਿਲੀਆਂ ;

(ੲ) ਕੀ ਇਹ ਠੀਕ ਹੈ ਕਿ ਉਮੀਦਵਾਰਾਂ ਨੂੰ ਅਜੇ ਤੱਕ ਇੰਟਰਵਿਯੂ ਲਈ ਨਹੀਂ ਬੁਲਾਇਆ ਗਿਆ ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਨ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾਂ** (ਰਾਜ ਮੰਤਰੀ, ਸਿੱਖਿਆ) : (ੳ) ਜੀ ਹਾਂ ਮਿਤੀ 16 ਜੁਲਾਈ, 1974

(ਅ) 15,102

(ੲ) ਜੀ ਹਾਂ : ਵਿਭਾਗੀ ਚੋਣ ਕਮੇਟੀ ਸਤੰਬਰ, 1977 ਵਿੱਚ ਭੰਗ ਹੋ ਗਈ ਸੀ । ਉਸ ਤੋਂ ਪਹਿਲਾਂ ਦੂਜੀਆਂ ਕੈਟੇਗਰੀਜ਼ ਦੇ ਟੀਚਰਾਂ ਦੀ ਸੀਲੈਕਸ਼ਨ ਵਿੱਚ ਕਮੇਟੀ ਰੁਝੀ ਰਹੀ ।

---

## ਸਰਕਾਰੀ ਪ੍ਰਾਇਮਰੀ/ਮਿਡਲ/ਹਾਈ/ਹਾਇਰ ਸੈਕੰਡਰੀ ਸਕੂਲਾਂ ਵਿਚ ਵਸੂਲ ਕੀਤੇ ਜਾ ਰਹੇ ਬਿਲਡਿੰਗ ਫੰਡ ਦੀ ਦਰ ਵਿਚ ਵਾਧਾ

*1046. **ਮਾਸਟਰ ਬਾਬੂ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਸਰਕਾਰੀ ਪ੍ਰਾਇਮਰੀ/ਮਿਡਲ/ਹਾਈ/ਹਾਇਰ ਸੈਕੰਡਰੀ ਸਕੂਲਾਂ ਵਿਚ ਵਸੂਲ ਕੀਤੇ ਜਾਂਦੇ ਬਿਲਡਿੰਗ ਫੰਡ ਦੀ ਦਰ ਵਿਚ ਵਿਦਿਅਕ ਸਾਲ 1978-79 ਦੇ ਦੌਰਾਨ ਸਰਕਾਰ ਨੇ ਵਾਧਾ ਕੀਤਾ ; ਜੇਕਰ ਅਜਿਹਾ ਹੋਵੇ ਤਾਂ ਇਸ ਸਮੇਂ ਵਸੂਲ ਕੀਤੇ ਜਾਂਦੇ ਬਿਲਡਿੰਗ ਫੰਡ ਦੀ ਦਰ ਕੀ ਹੈ ;

(ਅ) ਵਿਦਿਅਕ ਸਾਲਾਂ 1975-76, 1976-77, 1977-78 ਅਤੇ 1978-79 (ਹੁਣ ਤੱਕ) ਹਰ ਇਕ ਸਾਲ ਦੇ ਦੌਰਾਨ ਸਰਕਾਰੀ ਸਕੂਲਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਪਾਸੋਂ ਬਿਲਡਿੰਗ ਫੰਡ ਦੀ ਕੁਲ ਕਿੰਨੀ ਰਕਮ ਵਸੂਲ ਕੀਤੀ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੳ ਅਤੇ ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਰਾਜ ਮੰਤਰੀ, ਸਿੱਖਿਆ)

ਸੂਚਨਾ

ਹਾਂ ਜੀ, ਸਰਕਾਰੀ ਪ੍ਰਾਇਮਰੀ/ਮਿਡਲ/ਹਾਈ/ਹਾਇਰ ਸੈਕੰਡਰੀ ਸਕੂਲਾਂ ਵਿੱਚ ਬਿਲਡਿੰਗ ਫੰਡ ਵਿੱਚ ਸਾਲ 1978-79 ਦੌਰਾਨ ਵਾਧਾ ਕੀਤਾ ਗਿਆ ਹੈ । ਇਸ ਵੇਲੇ ਬਿਲਡਿੰਗ ਫੰਡ ਦੀ ਦਰ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| 1. | ਦੂਜੀ ਕਲਾਸ ਤੋਂ ਪੰਜਵੀਂ ਕਲਾਸ ਤੱਕ | 2 ਰੁਪਏ ਪ੍ਰਤੀ ਵਿਦਿਆਰਥੀ ਪ੍ਰਤੀ ਸਾਲ (ਅਨੁਸੂਚਿਤ ਜਾਤੀਆਂ ਦੇ ਬੱਚਿਆਂ ਤੋਂ ਚੌਥੀ ਜਮਾਤ ਤੀਕ ਕੋਈ ਬਿਲਡਿੰਗ ਫੰਡ ਨਹੀਂ ਲਿਆ ਜਾਂਦਾ) |
| 2. | ਛੇਵੀ ਕਲਾਸ ਤੋਂ 8ਵੀਂ ਕਲਾਸ ਤੱਕ | 5 ਰੁਪਏ ਪ੍ਰਤੀ ਵਿਦਿਆਰਥੀ ਪ੍ਰਤੀ ਸਾਲ |
| 3. | ਨੌਵੀਂ ਕਲਾਸ ਤੋਂ 11ਵੀਂ ਕਲਾਸ ਤੱਕ | 6 ਰੁਪਏ ਪ੍ਰਤੀ ਵਿਦਿਆਰਥੀ ਪ੍ਰਤੀ ਸਾਲ |

**ਸਰਕਾਰੀ ਸਕੂਲਾਂ ਵਿਚ ਪੜ੍ਹ ਰਹੇ ਵਿਦਿਆਰਥੀਆਂ ਤੋਂ ਬਿਲਡਿੰਗ ਫੰਡ ਦੀ ਵਸੂਲੀ**

| | | |
|---|---|---|
| 1975-76 | .. | 34,49,344.78 |
| 1976-77 | ... | 34,26,207.41 |
| 1977-78 | ... | 37,14,390.96 |
| 1978-79 | ... | 57,53,885.24 |

## UNSTARRED QUESTIONS AND ANSWERS

### SARUP SINGH SELECTION COMMITTEE OF EDUCATION DEPARTMENT

402. **Comrade Satya Pal Dang** : Will the Chief Minister be pleased to state—

(a) whether the Sarup Singh Selection Committee of the Education Department selected for appointment Masters and Mistresses in the year 1976; if so, the number of Masters and Mistresses so selected ;

(b) the number of persons out of those referred to in part (a)above who have been given appointment letters ;

(c) the time by which the remaining selected teachers are likely to get appointment letters ;

(d) whether the upper age limit will be relaxed in the case of those who become overaged before getting appointment letters?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੳ) ਹਾਂ ਜੀ:

ਮਿਸਟਰੈਸਜ਼ = 2753

ਮਾਸਟਰਜ਼ = ਨਿਲ

(ਅ) 791 ਮਿਸਟਰੈਸਾਂ ।

(ੲ) ਅਤੇ (ਸ) ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

---

## GRANT OF POWER CONNECTIONS TO TUBEWELLS FOR AGRICULTURE PURPOSES

403. **Comrade Satya Pal Dang** : Will the Chief Minister be pleased to state :—

(a) whether there is a scheme of the Government or of the Punjab State Electricity Board to grant power connections to tubewells for agricultural purposes to those who advance a loan of Rs. 1000/- to the Government/Punjab State Electricity Board per connection; if so, the date from which the scheme has been enforced;

(b) the districtwise number of connections given under the said scheme from the date of its enforcement upto 31st January, 1979;

(c) the districtwise number of persons who have deposited the required amount and applied for connection under the said scheme and have not been given the connections as on 31st January, 1979

(d) the total amount received by the Government/Punjab State Electricity Board under the said scheme as on 31st January, 1979, districtwise ;

(e) whether any interest is being paid or is due to the depositors; if so, at what rate;

(f) whether the amount deposited will be returned to the depositors after some period or same will be adjusted against the bills?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ । ਪੰਜਾਬ ਰਾਜ ਬਿਜਲੀ ਬੋਰਡ ਵਿੱਚ ਇਹ ਸਕੀਮ ਪ੍ਰਚੱਲਤ ਹੈ ਕਿ ਖੇਤੀ ਕਰਨ ਲਈ ਉਹਨਾਂ ਨੂੰ ਕੁਨੈਕਸ਼ਨ ਦਿੱਤੇ ਜਾਣ ਜੋ 1000 ਰੁਪਇਆ ਜਮ੍ਹਾਂ ਕਰਵਾਉਣ ।

ਆਰ.ਈ.ਸੀ. ਏਰੀਏ ਵਿੱਚ, ਉਸ ਏਰੀਏ ਨੂੰ ਛੱਡ ਕੇ ਜਿਸ ਨੂੰ ਕਿ ਪਿਛੜਿਆ ਏਰੀਆ ਕਰਾਰ ਦਿੱਤਾ ਗਿਆ ਹੈ, ਹਜ਼ਾਰ ਰੁਪਏ ਦੀ ਰਕਮ ਹੁੰਡੀਆਂ ਦੀ ਸ਼ਕਲ ਵਿਚ ਮਿਤੀ 10 ਸਤੰਬਰ, 1975 ਤੋਂ ਉਗਰਾਹੀ ਜਾ ਰਹੀ ਹੈ ।

ਨਾਨ ਆਰ. ਈ. ਸੀ. ਏਰੀਏ ਵਿਚ ਮਿਤੀ 24 ਸਤੰਬਰ, 1976 ਤੋਂ ਟਿਊਬਵੈਲ ਕੁਨੈਕਸ਼ਨ ਜਾਰੀ ਕਰਨ ਲਈ 1000 ਰੁਪਇਆ ਜਮ੍ਹਾਂ ਕਰਵਾਉਣਾ ਪੈਂਦਾ ਹੈ । ਇਸ ਵਿਚੋਂ 500 ਰੁਪਇਆ ਬਿਜਲੀ ਦੇ ਬਿਲਾਂ ਦੇ ਰੂਪ ਵਿਚ ਕੱਟਿਆ ਜਾਂਦਾ ਹੈ ਅਤੇ ਬਾਕੀ 500 ਰੁਪਇਆ ਸਰਵਿਸ ਕੁਨੈਕਸ਼ਨ ਚਾਰਜਿਜ਼ ਵਿਚ ਐਡਜਸਟ ਕੀਤਾ ਜਾਂਦਾ ਹੈ ਜੋ ਕਿ ਵਾਪਸ ਨਹੀਂ ਕੀਤਾ ਜਾਂਦਾ ।

[ਮੁੱਖ ਮੰਤਰੀ]

(ਅ) ਮਿਤੀ 31 ਜਨਵਰੀ, 1979 ਤੱਕ ਜ਼ਿਲਾਵਾਰ ਇਹਨਾਂ ਸਕੀਮਾਂ ਹੇਠ ਜੋ ਕੁਨੈਕਸ਼ਨ ਦਿਤੇ ਹਨ ਉਹਨਾਂ ਦਾ ਵੇਰਵਾ ਹੇਠ ਦਿਤਾ ਜਾਂਦਾ ਹੈ :

| ਜ਼ਿਲੇ ਦਾ ਨਾਂ | | ਰੂਰਲ ਡੀਬੈਂਚਰ ਸਕੀਮ | ਡੀਪੋਜ਼ਿਟ ਸਕੀਮ |
|---|---|---|---|
| 1 | | 2 | 3 |
| 1. ਅੰਮ੍ਰਿਤਸਰ | .. | 2,400 | 6,363 |
| 2. ਬਠਿੰਡਾ | .. | 739 | 526 |
| 3. ਫ਼ਰੀਦਕੋਟ | .. | 490 | 1,694 |
| 4. ਫ਼ਿਰੋਜ਼ਪੁਰ | .. | 5,162 | 1,094 |
| 5. ਗੁਰਦਾਸਪੁਰ | .. | 1,583 | 3,862 |
| 6. ਹੁਸ਼ਿਆਰਪੁਰ | .. | 771 | 2,382 |
| 7. ਜਲੰਧਰ | .. | 573 | 7,017 |
| 8. ਕਪੂਰਥਲਾ | .. | 177 | 3,553 |
| 9. ਲੁਧਿਆਣਾ | .. | 2,267 | 5,521 |
| 10. ਪਟਿਆਲਾ | .. | 5,361 | 4,703 |
| 11. ਰੋਪੜ | .. | 1,202 | 473 |
| 12. ਸੰਗਰੂਰ | .. | 4,024 | 6,822 |
| ਕੁਲ | .. | 24,592 | 44,210 |

(ੲ) ਮਿਤੀ 31 ਜਨਵਰੀ, 1979 ਤੱਕ ਜ਼ਿਲ੍ਹੇਵਾਰ ਉਹਨਾਂ ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਨੇ ਪੈਸੇ ਤਾਂ ਜਮ੍ਹਾਂ ਕਰਵਾ ਦਿਤੇ ਹਨ ਪਰ ਉਹਨਾਂ ਨੂੰ ਅਜੇ ਤੱਕ ਕੁਨੈਕਸ਼ਨ ਨਹੀਂ ਮਿਲੇ :—

| | | | |
|---|---|---|---|
| 1. ਅੰਮ੍ਰਿਤਸਰ | .. | 350 | 977 |
| 2. ਬਠਿੰਡਾ | .. | 90 | 67 |
| 3. ਫ਼ਰੀਦਕੋਟ | .. | 229 | 1,085 |
| 4. ਫ਼ਿਰੋਜ਼ਪੁਰ | .. | 1,599 | 255 |
| 5. ਗੁਰਦਾਸਪੁਰ | .. | 98 | 178 |
| 6. ਹੁਸ਼ਿਆਰਪੁਰ | .. | 116 | 123 |
| 7. ਜਲੰਧਰ | ... | 147 | 2,342 |
| 8. ਕਪੂਰਥਲਾ | .. | 25 | 1,497 |
| 9. ਲੁਧਿਆਣਾ | .. | 1,631 | 1,205 |
| 10. ਪਟਿਆਲਾ | .. | 649 | 1,094 |
| 11. ਰੋਪੜ | .. | 210 | 72 |
| 12. ਸੰਗਰੂਰ | .. | 513 | 1,818 |
| ਕੁਲ | .. | 5,657 | 10,713 |

(ਸ) ਮਿਤੀ 31 ਜਨਵਰੀ, 1979 ਤਕ ਜ਼ਿਲ੍ਹੇਵਾਰ ਪੰਜਾਬ ਰਾਜ ਬਿਜਲੀ ਬੋਰਡ ਨੇ ਇਹਨਾਂ ਸਕੀਮਾਂ ਅਧੀਨ ਜੋ ਪੈਸਾ ਵਸੂਲ ਕੀਤਾ ਹੈ :

| ਜ਼ਿਲੇ ਦਾ ਨਾਂ | | ਰੂਰਲ ਡੀਬੈਂਚਰ ਸਕੀਮ (ਰੁਪਏ ਲੱਖਾਂ ਵਿਚ) | ਡੀਪੌਜ਼ਿਟ ਸਕੀਮ (ਰੁਪਏ ਲੱਖਾਂ ਵਿਚ) |
|---|---|---|---|
| 1 | | 2 | 3 |
| 1. ਅੰਮ੍ਰਿਤਸਰ | .. | 27.50 | 73.40 |
| 2. ਬਠਿੰਡਾ | .. | 8.29 | 5.93 |
| 3. ਫ਼ਰੀਦਕੋਟ | .. | 7.19 | 27.79 |
| 4. ਫ਼ਿਰੋਜ਼ਪੁਰ | .. | 67.61 | 13.49 |
| 5. ਗੁਰਦਾਸਪੁਰ | .. | 16.81 | 40.40 |
| 6. ਹੁਸ਼ਿਆਰਪੁਰ | .. | 8.87 | 25.05 |
| 7. ਜਲੰਧਰ | .. | 7.20 | 93.59 |
| 8. ਕਪੂਰਥਲਾ | .. | 2.02 | 50.50 |
| 9. ਲੁਧਿਆਣਾ | .. | 38.98 | 67.26 |
| 10. ਪਟਿਆਲਾ | .. | 58.10 | 59.97 |
| 11. ਰੋਪੜ | .. | 14.12 | 5.45 |
| 12. ਸੰਗਰੂਰ | .. | 45.37 | 86.40 |
| ਕੁਲ | .. | 302.06 | 549.23 |

(ਹ) ਆਰ. ਈ. ਸੀ. ਸਕੀਮ ਅਧੀਨ ਮਿਤੀ 1 ਅਪਰੈਲ, 1977 ਤਕ ਜੋ ਪੈਸਾ ਜਮ੍ਹਾਂ ਕਰਵਾਇਆ ਗਿਆ ਹੈ ਉਸ ਤੇ $10\frac{1}{4}$% ਦੀ ਦਰ ਨਾਲ ਵਿਆਜ ਦਿਤਾ ਜਾਵੇਗਾ ਅਤੇ ਜੋ ਪੈਸਾ ਮਿਤੀ 1 ਅਪਰੈਲ, 1977 ਤੋਂ ਬਾਦ ਇਸ ਸਕੀਮ ਅਧੀਨ ਜਮ੍ਹਾਂ ਕਰਵਾਇਆ ਗਿਆ ਹੈ ਉਸ ਉਤੇ 12% ਦੀ ਦਰ ਨਾਲ ਵਿਆਜ ਦਿਤਾ ਜਾਵੇਗਾ । ਨਾਨ ਆਰ. ਈ. ਸੀ. ਏਰੀਏ ਵਿਚ ਜਿਨ੍ਹਾਂ ਭਾਵੀ ਖਪਤਕਾਰਾਂ ਨੂੰ ਟਿਊਬਵੈਲ ਕੁਨੈਕਸ਼ਨ ਨਹੀਂ ਦਿਤੇ ਗਏ ਉਹਨਾਂ ਨੂੰ ਉਹਨਾਂ ਵਲੋਂ ਜਮ੍ਹਾਂ ਕਰਵਾਈ ਗਈ ਇਕ ਹਜ਼ਾਰ ਰੁਪਏ ਦੀ ਰਾਸ਼ੀ ਤੇ ਇਕ ਸਾਲ ਦੇ ਫਿਕਸਡ ਡੀਪੌਜ਼ਿਟ ਬੈਂਕ ਰੇਟ ਤੇ ਵਿਆਜ ਦਿਤਾ ਜਾਂਦਾ ਹੈ ।

(ਕ) ਹੁੰਡੀਆਂ ਦੀ ਮੂਲ ਰਾਸ਼ੀ ਭਾਵ ਇਕ ਹਜ਼ਾਰ ਰੁਪਇਆ ਹੁੰਡੀਆਂ ਦੀ 10 ਸਾਲਾ ਮਿਆਦ ਖ਼ਤਮ ਹੋਣ ਤੇ ਵਾਪਸ ਕਰ ਦਿਤੀ ਜਾਂਦੀ ਹੈ । ਨਾਨ ਆਰ. ਈ. ਸੀ. ਇਲਾਕੇ ਵਿਚ ਭਾਵੀ ਖਪਤਕਾਰਾਂ ਵਲੋਂ ਜਮ੍ਹਾਂ ਕਰਾਈ ਗਈ ਰਕਮ ਵਾਪਸ ਨਹੀਂ ਹੁੰਦੀ ਕਿਉਂਕਿ ਅੱਧੀ ਰਕਮ ਸਰਵਿਸ ਕੁਨੈਕਸ਼ਨ ਚਾਰਜਜ਼ ਵਜੋਂ ਹੁੰਦੀ ਹੈ ਅਤੇ ਬਾਕੀ ਦੀ ਅੱਧੀ ਐਡਵਾਂਸ ਮੰਨਿਆ ਜਾਂਦਾ ਹੈ ਜੋ ਕਿ ਆਉਣ ਵਾਲੇ ਬਿਜਲੀ ਦੇ ਬਿੱਲਾਂ ਵਿਚ ਐਡਜਸਟ ਕਰ ਦਿਤੀ ਜਾਂਦੀ ਹੈ ।

AWARDS GIVEN BY THE LABOUR COURTS AND THE INDUSTRIAL TRIBUNAL

**404. Comrade Satya Pal Dang** : Will the Minister of State for Labour and Employment be pleased to state :—

(a) the details of the awards given by the Labour Courts and the Industrial Tribunal during the year 1977 which gives some reliefs to the employees or exe-mployees of the P.W.D. (B & R);

(b) the number of awards out of these referred to in part (a) which have not yet been implemented fully or partly and the reasons for their non-implementation in each case ?

**ਸਾਥੀ ਧਰਮਪਾਲ ਸੱਭਰਵਾਲ** : (ੳ) ਨੱਥੀ ਕੀਤੇ ਗਏ ਅਨੁਲਗ ਅਨੁਸਾਰ।

(ਅ) ਇਕ। ਨੱਥੀ ਕੀਤੇ ਅਨੁਲਗ ਦੇ ਲੜੀ ਨੰ: 1 ਦੇ ਕਾਲਮ ਨੰ: 5 ਨੂੰ ਵਾਚ ਲਿਆ ਜਾਵੇ ।

**ਅਨੁਲਗ**

| ਲੜੀ ਨੰ: | ਕਿਰਤੀ ਅਤੇ ਮਾਲਕ ਦਾ ਨਾਂ | ਅਵਾਰਡ ਦੀ ਮਿਤੀ | ਅਵਾਰਡ ਦਾ ਵਿਵਰਣ | ਕਥਨ |
|---|---|---|---|---|
| 1 | 2 | 3 | 4 | 5 |
| 1. | ਸ੍ਰੀ ਦੇਵ ਸਿਘ ਕਿਰਤੀ ਵਿਰੁਧ ਕਾਰਜਕਾਰੀ ਇੰਜੀਨੀਅਰ, ਕੰਨਸਟਰੱਕਸ਼ਨ ਡਵੀਜ਼ਨ, ਲੋਕ ਨਿਰਮਾਣ ਵਿਭਾਗ (ਬੀ.ਐਂਡ.ਆਰ.) ਪਠਾਨਕੋਟ ਡਵੀਜ਼ਨ ਪਠਾਨਕੋਟ । | 6-4-77 | ਕਿਰਤ ਕੋਰਟ ਅੰਮ੍ਰਿਤਸਰ ਵਲੋਂ ਕਿਰਤੀ ਦੀ ਛਾਂਟੀ ਦੇ ਮੁਆਵਜ਼ੇ ਦਾ ਅਵਾਰਡ ਦਿੱਤਾ ਗਿਆ । | ਕਿਰਤ ਕੋਰਟ ਨੇ ਕਿਰਤੀ ਦੇ ਹੱਕ ਵਿਚ ਬਤੌਰ ਮੁਆਵਜ਼ਾ ਛਾਂਟੀ 1,240/- ਰੁਪਏ ਦਾ ਅਵਾਰਡ ਦਿੱਤਾ ਸੀ। ਲੇਕਿਨ ਕਿਰਤੀ ਵਲੋਂ ਹੋਰ ਜ਼ਿਆਦਾ ਮੁਆਵਜ਼ਾ ਲੈਣ ਵਾਸਤੇ ਹਾਈ ਕੋਰਟ ਵਿਚ ਰਿਟ ਕੀਤੀ ਹੋਈ ਹੈ । ਇਸ ਕਰਕੇ ਅਵਾਰਡ ਦੀ ਪਾਲਣਾ ਨਹੀਂ ਹੋ ਸਕੀ । |
| 2. | ਸ੍ਰੀ ਮਹਿੰਦਰ ਸਿੰਘ ਕਿਰਤੀ ਵਿਰੁਧ ਕਾਰਜ-ਕਾਰੀ ਇੰਜੀਨੀਅਰ, ਪੀ.ਪੀ.ਪੀ.ਵੀ.ਈ. ਕੰਨਸਟਰੈਕਸ਼ਨ ਡਵੀਜ਼ਨ, ਅਬੋਹਰ । | 22-4-77 | ਕਿਰਤ ਕੋਰਟ, ਪਟਿਆਲਾ ਵਲੋਂ ਕਿਰਤੀ ਨੂੰ ਨੌਕਰੀ ਤੇ ਮੁੜ ਬਹਾਲ ਕਰਨ ਬਾਰੇ ਅਵਾਰਡ ਦਿੱਤਾ ਸੀ । | ਇਸ ਅਵਾਰਡ ਦੀ ਪਾਲਣਾ ਹੋ ਚੁਕੀ ਹੈ। |
| 3. | ਸ੍ਰੀ ਕੁਲਵੰਤ ਸਿੰਘ ਕਿਰਤੀ ਵਿਰੁਧ ਕਾਰਜ-ਕਾਰੀ ਇੰਜੀਨੀਅਰ, ਲੋਕ ਨਿਰਮਾਣ ਵਿਭਾਗ, ਬੀ. ਐਂਡ ਆਰ. ਕੰਨਸਟਰਕਸ਼ਨ ਡਵੀਜ਼ਨ, ਕਪੂਰਥਲਾ । | 3-8-77 | ਸਾਲਸ ਵਲੋਂ ਕਿਰਤੀ ਨੂੰ ਨੌਕਰੀ ਤੇ ਮੁੜ ਬਹਾਲ ਕਰਨ ਬਾਰੇ ਅਵਾਰਡ ਦਿੱਤਾ । | ਇਸ ਅਵਾਰਡ ਦੀ ਪਾਲਣਾ ਹੋ ਚੁਕੀ ਹੈ । |

[ਰੁਜ਼ਗਾਰ ਅਤੇ ਕਿਰਤ ਰਾਜ ਮੰਤਰੀ]

| 1 | 2 | 3 | 4 | 5 |
|---|---|---|---|---|
| 4. | ਸਰਵ ਸ੍ਰੀ ਰੇਸ਼ਮ ਸਿੰਘ, ਕਰਤਾਰ ਸਿੰਘ, ਦਾਰਾ ਸਿੰਘ, ਬੂਟਾ ਸਿੰਘ, ਵੀਰ ਸਿੰਘ, ਸੰਤੋਖ ਸਿੰਘ, ਦਲੀਪ ਸਿੰਘ ਵਿਰੁਧ (1) ਕਾਰਜਕਾਰੀ ਇੰਜੀਨੀਅਰ, ਲੋਕ ਨਿਰਮਾਣ ਵਿਭਾਗ, ਬੀ. ਐਂਡ ਆਰ. ਨੈਸ਼ਨਲ ਹਾਈਵੇ ਡਵੀਜ਼ਨ, ਜਲੰਧਰ (2) ਨਿਗਰਾਣ ਇੰਜੀ-ਨੀਅਰ, ਨੈਸ਼ਨਲ ਹਾਈਵੇ, ਲੋਕ ਨਿਰਮਾਣ ਵਿਭਾਗ, ਬੀ. ਐਂਡ ਆਰ. ਸਰਕਲ, ਜਲੰਧਰ, (3) ਮੁੱਖ ਇੰਜੀਨੀਅਰ, ਲੋਕ ਨਿਰਮਾਣ ਵਿਭਾਗ, ਬੀ .ਐਂਡ ਆਰ. ਪਟਿਆਲਾ । | 28-8-77 | ਕਿਰਤ ਕੋਰਟ, ਪਟਿਆਲਾ ਨੇ ਬਿਨਾਂ ਪਿਛਲੀਆਂ ਉਜਰਤਾਂ ਦਿੱਤਿਆਂ ਲਗਾਤਾਰ ਸੇਵਾ ਕਾਇਮ ਰੱਖਦੇ ਹੋਏ ਮੁੜ ਬਹਾਲੀ ਦਾ ਅਵਾਰਡ ਦਿੱਤਾ ਸੀ । | ਇਸ ਅਵਾਰਡ ਦੀ ਪਾਲਣਾ ਹੋ ਚੁਕੀ ਹੈ । |
| 5. | ਸ੍ਰੀ ਸੁਸ਼ੀਲ ਕੁਮਾਰ ਜੈਨ ਕਿਰਤੀ ਵਿਰੁਧ ਕਾਰਜਕਾਰੀ ਇੰਜੀਨੀਅਰ, ਲੋਕ ਨਿਰਮਾਣ ਵਿਭਾਗ (ਬੀ. ਐਂਡ ਆਰ.), ਕੰਨਸਟਰਕਸ਼ਨ ਡਵੀਜ਼ਨ, ਮਾਨਸਾ । | 29-11-77 | ਕਿਰਤ ਕੋਰਟ ਪਟਿਆਲਾ ਨੇ ਕਿਰਤੀ ਨੂੰ ਨੌਕਰੀ ਤੇ ਮੁੜ ਬਹਾਲ ਕਰਨ ਅਤੇ ਪਿਛਲੀਆਂ ਉਜਰਤਾਂ ਦੇ ਨਾਰਮਲ ਵੇਜਜ਼ ਦੇ 10% ਦੀ ਅਦਾਇਗੀ ਕਰਨ ਦਾ ਅਵਾਰਡ ਦਿੱਤਾ । | ਇਸ ਅਵਾਰਡ ਦੀ ਪਾਲਣਾ ਹੋ ਚੁਕੀ ਹੈ। |

## RESERVATION OF RESIDENTIAL PLOTS FOR THE GOVERNMENT EMPLOYEES AT SAHIBZADA AJIT SINGH NAGAR, DISTRICT ROPAR

405. **Comrade Satyapal Dang** : Will the Minister for Public works be pleased to state :—

(a) whether in the Urban Estate Sahibzada Ajit Singh Nagar, District Ropar any residential plots were reserved for the Punjab Government employees, if so, the percentage thereof and the number of plots so far allotted;

(b) whether it is a fact that many applications of the Punjab Government Employees for residential plots made in 1969 are still pending; if so, the number of applications still pending year-wise;

(c) the reason for which the applications referred to in part (b) have been pending for so long ?

**ਸ੍ਰੀ ਦੇਸ ਰਾਜ** (ਸਿਹਤ ਤੇ ਸ਼ਹਿਰੀ ਵਿਕਾਸ ਮੰਤਰੀ) : (ੳ) ਜੀ ਹਾਂ । ਸ਼ਹਿਰੀ ਮਿਲਖ, ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਸਰਕਾਰੀ ਕਰਮਚਾਰੀਆਂ ਲਈ ਰਾਖਵੀਂ ਰੱਖੀ ਪ੍ਰਤੀ ਸੈਂਕੜਾ ਨਿਸਬਤ ਹੇਠ ਲਿਖੇ ਅਨੁਸਾਰ ਹੈ :—

| ਪੀਰੀਅਡ | ਪ੍ਰਤੀ ਸੈਂਕੜਾ ਨਿਸਬਤ |
|---|---|
| 17 ਅਪਰੈਲ, 1974 ਤੋਂ ਪਹਿਲਾਂ | ਸਭ ਕੈਟੇਗਰੀਜ਼ ਦੇ ਰਿਹਾਇਸ਼ੀ ਪਲਾਟਾਂ ਦਾ 20% |
| 17 ਅਪ੍ਰੈਲ, 1974 ਤੋਂ ਬਾਅਦ | (i) 250 ਵਰਗ ਗਜ਼ ਤੇ ਇਸ ਤੋਂ ਵੱਧ ਸਾਇਜ਼ ਦੇ ਰਿਹਾਇਸ਼ੀ ਪਲਾਟਾਂ ਦਾ 10% |
| | (ii) 250 ਵਰਗ ਗਜ਼ ਤੋਂ ਘੱਟ ਸਾਇਜ਼ ਦੇ ਰਿਹਾਇਸ਼ੀ ਪਲਾਟਾਂ ਦਾ 20% ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਉਪਰੋਕਤ ਕੋਟੇ ਵਿਚੋਂ ਸਰਕਾਰੀ ਕਰਮਚਾਰੀਆਂ ਨੂੰ ਅਲਾਟ ਹੋਏ ਰਿਹਾਇਸ਼ੀ ਪਲਾਟਾਂ ਦੀ ਗਿਣਤੀ 990 ਹੈ । |

(ਅ) ਜੀ ਹਾਂ । ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ ਲਈ, ਸਰਕਾਰੀ ਕਰਮਚਾਰੀਆਂ ਜਿਨ੍ਹਾਂ ਸਾਲ 1969 (15 ਸਤੰਬਰ, 1969 ਤੱਕ) ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਪਲਾਟਾਂ ਦੀ ਅਲਾਟਮੈਂਟ ਲਈ ਅਪਲਾਈ ਕੀਤਾ ਸੀ, ਦੀਆਂ 236 ਅਰਜ਼ੀਆਂ ਹਾਲਾਂ ਵੀ ਪੈਂਡਿੰਗ ਹਨ । ਇਸ ਕੈਟੇਗਰੀ ਦੀਆਂ ਪੈਂਡਿੰਗ ਪਈਆਂ

[ਸਿਹਤ ਤੇ ਸ਼ਹਿਰੀ ਵਿਕਾਸ ਮੰਤਰੀ]

ਅਰਜ਼ੀਆਂ ਦਾ ਸਾਲ ਵਾਇਜ਼ ਵੇਰਵਾ ਇਸ ਤਰ੍ਹਾਂ ਹੈ :—

| ਲੜੀ ਨੰਬਰ | ਸਾਲ | ਅਰਜ਼ੀਆਂ ਦੀ ਗਿਣਤੀ |
|---|---|---|
| 1. | 1969 | 236 |
| 2. | 1970 | 12 |
| 3. | 1971 | 57 |
| 4. | 1972 | 14 |
| 5. | 1973 | 15 |
| 6. | 1974 | 17 |
| 7. | 1975-76 | 34 (ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਨਾਲ ਸਬੰਧਤ) |
| | ਕੁਲ ਜੋੜ | 385 |

(ੲ) ਇਨ੍ਹਾਂ ਅਰਜ਼ੀਆਂ ਦੇ ਪੈਂਡਿੰਗ ਹੋਣ ਦਾ ਮੁੱਖ ਕਾਰਣ ਇਹ ਹੈ ਕਿ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਪਲਾਟਾਂ ਦੀ ਅਲਾਟਮੈਂਟ ਸਬੰਧੀ ਪ੍ਰਭਾਵਸ਼ਾਲੀ ਮੰਗ ਨਾ ਸਿਰਫ ਸਰਕਾਰੀ ਕਰਮਚਾਰੀਆਂ ਬਲਕਿ ਹੋਰ ਕੈਟੇਗਰੀਆਂ ਦੇ ਵਿਅਕਤੀਆਂ ਨੂੰ ਪੂਰਾ ਕਰਨ ਲਈ ਯੋਗ ਭੋਂ ਵਿਤੀ ਸਖ਼ਤੀ ਕਰਕੇ ਪ੍ਰਾਪਤ ਨਹੀਂ ਕੀਤੀ ਜਾ ਸਕੀ ।

**ਕਾਮਰੇਡ ਸੱਤ ਪਾਲ ਡਾਂਗ :** ** ** **

**Mr. Speaker :** It does not constitute a point of order.

**Comrade Satya Pal Dang :** ** ** **

**Mr. Speaker :** Please send the book. I would like to read it.

**Comrade Satya Pal Dang :** ** ** **

**Mr. Speaker :** Dang Sahib, what is your Point of Order.

**ਕਾਮਰੇਡ ਸੱਤ ਪਾਲ ਡਾਂਗ :** ** ** **

**Expunged as ordered by the Chair.

**Mr. Speaker** : This is no Point of Order.

**Comrade Satya Pal Dang**: ** ** **

(At this stage many hon. Members from the Opposition were standing on their seats to raise points of order.)

**Mr. Speaker** : Let me have my say.

**Sardar Umrao Singh** : I want to supplement what Comrade Satya Pal Dang has said.

**Mr. Speaker** : Let me have my say first. Whatever you (Comrade Satya Pal Dang) have said basically does not constitute a point of order. So, I rule it out of order.

ਪਰ ਜਿਹੜਾ ਤੁਸੀਂ ਕਿਹਾ ਹੈ ਕਿ ਸੀ. ਐਮ. ਸਾਹਿਬ ਨੂੰ ਉਨ੍ਹਾਂ ਨੇ ਅਸਤੀਫਾ ਦੇ ਦਿੱਤਾ ਸੀ, ਅਸਤੀਫੇ ਦੀ ਤਾਂ ਤੁਹਾਡੇ ਕੋਲੋਂ ਹੀ ਡਿਮਾਂਡ ਕੀਤੀ ਗਈ ਸੀ। ਸਾਲਸ ਤਾਂ ਤੁਸੀਂ ਸੀ. ਐਮ. ਸਾਹਿਬ ਨੂੰ ਮੰਨਿਆ ਸੀ। ਹੁਣ ਦੋਨੋਂ ਪਾਰਟੀਆਂ ਮੈਨੂੰ ਅਸਤੀਫਾ ਲਿਖ ਕੇ ਦੇ ਦੇਣ। ਮੈਂ ਇਸਦਾ ਫੈਸਲਾ ਕਰ ਦੇਵਾਂਗਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਇਹ ਲਫਜ਼ ਗੁਰੂ ਜੀ ਨੇ ਕਦੇ ਨਹੀਂ ਕਹੇ। ਜੇ ਇਹ ਸਾਬਤ ਕਰ ਦਿੱਤਾ ਜਾਵੇ ਤਾਂ ਮੈਂ ਅਸਤੀਫਾ ਦੇ ਦਿਆਂਗਾ। ਸਪੀਕਰ ਸਾਹਿਬ, ਮੈਂ ਰਿਕਾਰਡ ਵਿਚੋਂ ਪੜ੍ਹ ਰਿਹਾ ਹਾਂ। ਮੈਂ ਸੀ. ਐਮ. ਸਾਹਿਬ ਨੂੰ ਸਾਲਸ ਨਹੀਂ ਸੀ ਮੰਨਿਆ।

**ਸ਼੍ਰੀ ਸਪੀਕਰ** : ਤੁਸੀਂ ਮੈਨੂੰ ਮੰਨ ਲਓ ਅਤੇ ਦੋਨੋਂ ਅਸਤੀਫੇ ਦੇ ਦਿਉ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਜੇ ਇਹ ਸਾਬਤ ਹੋ ਜਾਵੇ ਤਾਂ ਮੈਂ ਅਸਤੀਫਾ ਦੇ ਦਿਆਂਗਾ। ਮੈਂ ਤੁਹਾਨੂੰ ਗੁਰੂ ਗੋਲਵਾਲਕਰ ਜੀ ਦੇ ਲਫਜ਼ ਸੁਣਾ ਦਿੱਤੇ ਹਨ।

**Mr. Speaker** : I would like to read it.

**Sardar Umrao Singh** : Rule 105 of the Rules of Procedure and Conduct of Business in the Punjab Vidhan Sabha (Punjab Legislative Assembly) reads as under :—

A point of order shall relate to the interpretation or enforcement of these Rules or such Articles of the Constitution as regulate the business of the House and shall raise a question which is within the cognizance of the Speaker.

ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਹੜਾ ਪੁਆਇੰਟ ਡਾਂਗ ਸਾਹਿਬ ਨੇ ਰੇਜ਼ ਕੀਤਾ ਹੈ, ਇਹ ਹਾਊਸ ਦੀਆਂ ਪ੍ਰੋਸੀਡਿੰਗਜ਼ ਵਿਚ ਹੈ, ਇਸ ਲਈ ਇਹ ਤੁਹਾਡੀ ਕਾਗਨੀਜ਼ੈਂਸ ਵਿੱਚ ਹੈ।

**Expunged as ordered by the Chair.

**ਸ਼੍ਰੀ ਸਪੀਕਰ :** ਮੈਂ ਤੁਹਾਡੇ ਨਾਲ ਐਗਰੀ ਕਰਦਾ ਹਾਂ। ਸਵਾਲ ਇਹ ਹੈ ਕਿ ਦੋਨਾਂ ਸੱਜਣਾਂ ਨੇ ਇਹ ਮਸਲਾ ਸੀ. ਐਮ. ਸਾਹਿਬ ਦੀ ਕਾਗਨੀਜ਼ੈਂਸ ਵਿਚ ਰਖਿਆ ਸੀ।

(ਕਾਂਗਰਸੀ ਬੈਂਚਾਂ ਵਲੋਂ ਨੋ, ਨੋ ਦੀਆਂ ਆਵਾਜ਼ਾਂ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਜੇ ਹਾਊਸ ਵਿਚ ਕੋਈ ਅਸ਼ੋਰੈਂਸ ਮਨਿਸਟਰ ਦਿੰਦਾ ਹੈ, ਤਾਂ ਅਸੀਂ ਉਸਨੂੰ ਫੜ ਲੈਂਦੇ ਹਾਂ।

**ਸ਼੍ਰੀ ਸਪੀਕਰ :** ਉਨ੍ਹਾਂ ਨੇ ਅਸਤੀਫਾ ਮੈਨੂੰ ਨਹੀਂ ਦਿੱਤਾ ਸੀ। ਜੇ ਮੈਨੂੰ ਦਿੱਤਾ ਹੁੰਦਾ ਫਿਰ ਗੱਲ ਹੋਰ ਸੀ।

**ਸਰਦਾਰ ਉਮਰਾਓ ਸਿੰਘ :** ਤੁਸੀਂ ਸਪੀਕਰ ਸਾਹਿਬ, ਡਿਬੇਟ ਵੇਖ ਲਓ। ਜਿਹੜੀ ਇਹ ਕਿਤਾਬ ਹੈ, ਉਹ ਵੀ ਵੇਖ ਲਓ ਅਤੇ ਇੰਡੀਆ ਟੂਡੇ' ਮੈਗਜ਼ੀਨ ਵੀ ਵੇਖ ਲਓ। ਜਾਂ ਤਾਂ ਆਨਰੇਬਲ ਮੈਂਬਰ ਉਠ ਕੇ ਕਹਿਣ ਕਿ ਮੇਰੇ ਤੋਂ ਗਲਤੀ ਹੋ ਗਈ ਹੈ। ਮਾਰੇਲੀ ਤਾਂ ਇਹ ਰੈਜ਼ਿਗਨੇਸ਼ਨ ਦੇਣ ਲਈ ਬਾਊਂਡ ਹਨ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਜੇ ਇਹ ਸਾਬਤ ਹੋ ਜਾਵੇ ਤਾਂ ਮੈਂ ਅਸਤੀਫਾ ਦੇ ਦੇਵਾਂਗਾ। ਬਾਕੀ ਇਨ੍ਹਾਂ ਦੀ ਆਪਣੀ ਜ਼ਮੀਰ ਅਤੇ ਇਖਲਾਕ ਤੇ ਡਿਪੈਂਡ ਕਰਦਾ ਹੈ। ਤੁਹਾਨੂੰ ਅਸਤੀਫਾ ਦੇ ਦੇਣ ਜਾਂ ਚੀਫ ਮਨਿਸਟਰ ਸਾਹਿਬ ਨੂੰ ਦੇ ਦੇਣ।

**ਸ਼੍ਰੀ ਸਪੀਕਰ :** ਸਭ ਤੋਂ ਪਹਿਲਾਂ ਤਾਂ ਮੈਂ ਇਹ ਕਿਤਾਬ ਵੇਖਣਾ ਚਾਹਾਂਗਾ। ਜਿਤਨੀ ਦੇਰ ਮੈਂ ਇਹ ਵੇਖ ਨਹੀਂ ਲੈਂਦਾ, ਮੈਂ ਕੋਈ ਜੱਜਮੈਂਟ ਨਹੀਂ ਦੇ ਸਕਦਾ।

**ਕਾਮਰੇਡ ਸੱਤ ਪਾਲ ਡਾਂਗ :** ਜੇ ਅਸੰਬਲੀ ਤੋਂ ਅਸਤੀਫਾ ਨਹੀਂ ਦਿਵਾ ਸਕਦੇ ਤਾਂ ਆਰ. ਐਸ. ਐਸ. ਤੋਂ ਤਾਂ ਦਿਵਾ ਦਿਉ।

---

## DISCUSSION AND VOTING OF DEMANDS FOR GRANTS FOR THE YEAR 1979-80

---

**Mr. Speaker :** There is one Demand No. 15 for discussion today. If the hon. Members agree, this may be deemed to have been read and moved. Notices of cut-motions received there to may also be deemed to have been read and moved.

(Voices : Yes, Yes.)

**Demand No. 15**

That a sum not exceeding Rs. 57,96 40,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Education.

**Demand No. 15**

**(Education)**

1. **Comrade Babu Singh**

That the demand be reduced by Rs. 100/-

2. **Shri Romesh Chander** :

That the demand be reduced by Re. 1/-

3. **Sardar Kirpal Singh** :

That the demand be reduced by Re. 1/-

4. **Sardar Beant Singh** :

That the demand be reduced by Re. 1/-

5. **Doctor Kewal Krishan** :

That the demand be reduced by Re. 1/-

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ । ਮੈਂ ਐਜੂਕੇਸ਼ਨ ਦੀ ਡਿਮਾਂਡ ਉਤੇ ਚੰਦ ਲਫ਼ਜ਼ ਕਹਿਣਾ ਚਾਹੁੰਦਾ ਹਾਂ ।

(ਇਸ ਸਮੇਂ ਕਾਮਰੇਡ ਸੱਤ ਪਾਲ ਡਾਂਗ ਅਤੇ ਸਰਦਾਰ ਉਮਰਾਓ ਸਿੰਘ ਆਪਸ ਵਿਚ ਗੱਲਾਂ ਕਰ ਰਹੇ ਸਨ)

ਸਪੀਕਰ ਸਾਹਿਬ, ਇਹ ਲਾਲ ਕਿਤਾਬ ਨੂੰ ਪਹਿਲਾਂ ਚੁੱਪ ਕਰਾਉਣ ਦੀ ਕੋਸ਼ਿਸ਼ ਕੀਤੀ ਜਾਵੇ । ਜਿਥੋਂ ਤਕ ਇਸ ਬਜਟ ਵਿਚ ਐਜੂਕੇਸ਼ਨ ਦੇ ਲਈ ਪ੍ਰੋਵੀਜ਼ਨ ਦਾ ਤੁਅਲਕ ਹੈ, ਇਸ ਵਾਸਤੇ ਬੜੀ ਭਾਰੀ ਰਕਮ ਰੱਖੀ ਗਈ ਹੈ ਅਤੇ ਬਾਕੀ ਸਾਰੇ ਕੰਮਾਂ ਨਾਲੋਂ ਇਸ ਵਿਚ ਜਿਹੜਾ ਕੰਮ ਕੀਤਾ ਗਿਆ ਹੈ, ਉਹ ਤਾਰੀਫ ਦੇ ਕ਼ਾਬਲ ਹੈ । ਇਸ ਤੋਂ ਪਹਿਲਾਂ ਡਿਮਾਂਡਜ਼ ਤੇ ਬਹਿਸ ਹੋਈ ਹੈ । ਸਾਰੇ ਡਿਪਾਰਟਮੈਂਟਸ ਵਿਚ ਜਿਹੜੀਆਂ ਇਨਕਲਾਬੀ ਗੱਲਾਂ ਹੋਈਆਂ ਹਨ, ਅਗਰ ਉਨ੍ਹਾਂ ਨੂੰ ਵੇਖੀਏ ਤਾਂ ਸਭ ਤੋਂ ਵੱਧ ਅਗਰ ਕੋਈ ਇਨਕਲਾਬੀ ਬਾਤ ਹੋਈ ਹੈ ਤਾਂ ਉਹ ਐਜੂਕੇਸ਼ਨ ਦੇ ਸਫੀਅਰ ਵਿਚ ਹੈ । ਜਿਥੇ ਕਿ ਸਾਰਾ ਢਾਂਚਾ ਹੀ ਬਿਲਕੁਲ ਖ਼ਤਮ ਹੋ ਰਿਹਾ ਸੀ, ਜਿਸ ਨੂੰ 95% ਗਰਾਂਟ ਦੇ ਕੇ ਸਾਡੀ ਸਰਕਾਰ ਨੇ ਬਚਾਉਣ ਦੀ ਕੋਸ਼ਿਸ਼ ਕੀਤੀ ਹੈ ਔਰ ਇਹ ਇਕ ਐਸਾ ਇਨਕਲਾਬੀ ਕਦਮ ਹੈ ਜਿਸ ਨੂੰ ਚੁੱਕ ਕੇ ਸਰਕਾਰ ਨੇ ਜਿਹੜੀਆਂ ਪ੍ਰਾਈਵੇਟ ਸੰਸਥਾਵਾਂ ਹਨ, ਉਨ੍ਹਾਂ ਨੂੰ ਐਪ੍ਰੀਸ਼ੀਏਟ ਕੀਤਾ ਹੈ । ਲੇਕਿਨ ਮੈਂ ਸਮਝਦਾ ਹਾਂ ਕਿ ਇਹ ਹਾਲੀ ਪੂਰਾ ਕਦਮ ਨਹੀਂ ਹੈ । ਸੰਨ 1967 ਤੋਂ ਬਾਅਦ ਦਾ ਜੋ ਵੀ ਕਾਲਜਾਂ ਔਰ ਸਕੂਲਾਂ ਦਾ ਇਸ ਵੇਲੇ ਦਾ ਸਟਾਫ ਹੈ, ਉਸ ਲਈ ਉਨ੍ਹਾਂ ਇੰਸਟੀਚਿਊਸ਼ਨਜ਼ ਨੂੰ ਗਰਾਂਟਸ ਨਹੀਂ ਮਿਲਦੀਆਂ ਹਾਲਾਂਕਿ ਪ੍ਰਾਈਵੇਟ ਜਿਹੜੇ ਕਾਲਜ ਔਰ ਸਕੂਲ ਹਨ, ਉਨ੍ਹਾਂ ਦੇ ਨਤਾਇਜ ਹਰ ਵਾਰੀ ਸਰਕਾਰੀ ਸਕੂਲਾਂ ਔਰ ਕਾਲਜਾਂ ਤੋਂ ਬੇਹਤਰ ਹੁੰਦੇ ਹਨ ਔਰ ਜ਼ਿਆਦਾ ਅੱਛੇ ਹੁੰਦੇ ਹਨ । ਅਗਰ ਉਨ੍ਹਾਂ ਨੂੰ ਮਾਲੀ ਮੁਸ਼ਕਲ ਤੋਂ ਬਚਾਉਣ ਵਾਸਤੇ, ਇਸ ਫਾਰਮੂਲੇ ਨੂੰ ਸਦਾ ਲਈ ਮੰਨ ਲਿਆ ਜਾਵੇ, ਉਨ੍ਹਾਂ ਸਕੂਲਾਂ, ਕਾਲਜਾਂ ਦਾ ਜਿਹੜਾ ਵੀ ਸਟਾਫ ਹੋਵੇ, ਉਨ੍ਹਾਂ ਦੀ ਇਨਕੁਆਇਰੀ ਕਰਕੇ ਜਿਹੜਾ ਸਟਾਫ ਠੀਕ ਹੋਵੇ, ਉਨ੍ਹਾਂ ਲਈ ਗਰਾਂਟ ਦਿਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਹੋਰ ਵੀ ਸ਼ਲਾਘਾਯੋਗ ਗੱਲ ਹੋ ਜਾਵੇ ।

ਵੈਸੇ ਜਿਥੋਂ ਤਕ ਐਜੂਕੇਸ਼ਨ ਦਾ ਤੁਅਲਕ ਹੈ, ਸਾਡੇ ਅਜ਼ਾਦ ਹੋਣ ਤੋਂ ਬਾਅਦ ਇਸ ਵੇਲੇ ਤਕ ਹਿੰਦੋਸਤਾਨ ਦੀ ਹਰ ਸਰਕਾਰ ਨੇ ਇਹ ਗੱਲ ਮੰਨੀ ਹੈ ਕਿ ਐਜੂਕੇਸ਼ਨ ਦੇ ਢਾਂਚੇ

[ਸਰਦਾਰ ਕਿਰਪਾਲ ਸਿੰਘ]

ਵਿਚ ਤਬਦੀਲੀਆਂ ਕਰਨੀਆਂ ਚਾਹੀਦੀਆਂ ਹਨ । ਉਨ੍ਹਾਂ ਨੇ ਐਜੂਕੇਸ਼ਨ ਦੇ ਗਿਰਦੇ ਪੱਧਰ ਨੂੰ ਮਹਿਸੂਸ ਕੀਤਾ ਹੈ ਔਰ ਹਿੰਦੋਸਤਾਨ ਵਿਚ ਜਿਤਨੇ ਵੀ ਕਾਲਜਾਂ ਵਿਚ, ਯੂਨੀਵਰਸਿਟੀਆਂ ਵਿਚ ਕਨਵੋਕੇਸ਼ਨਾਂ ਹੋਈਆਂ ਹਨ, ਉਨ੍ਹਾਂ ਸਾਰੀਆਂ ਵਿਚ ਇਹ ਗੱਲ ਤਕਰੀਰਾਂ ਕਰਨ ਲੱਗਿਆਂ ਆਈ ਹੈ ਕਿ ਤਾਲੀਮੀ ਢਾਂਚੇ ਨੂੰ ਬਦਲਿਆ ਜਾਣਾ ਚਾਹੀਦਾ ਹੈ । ਭਾਵੇਂ ਜਵਾਹਰ ਲਾਲ ਨਹਿਰੂ ਹੋਵੇ, ਭਾਵੇਂ ਸਰਦਾਰ ਪਟੇਲ ਹੋਵੇ, ਭਾਵੇਂ ਮੌਲਾਣਾ ਅਬਦੁਲ ਕਲਾਮ ਆਜ਼ਾਦ ਹੋਵੇ, ਭਾਵੇਂ ਸਾਬਕਾ ਪ੍ਰਧਾਨ ਮੰਤਰੀ ਹੋਵੇ ਤੇ ਭਾਵੇਂ ਅੱਜ ਦੇ ਪ੍ਰਧਾਨ ਮੰਤਰੀ ਹੋਣ, ਹਰ ਇਕ ਨੇ ਇਹ ਗੱਲ ਮੰਨੀ ਹੈ ਕਿ ਐਜੂਕੇਸ਼ਨ ਨੂੰ ਬਾ-ਮਕਸਦ ਬਣਾਉਣਾ ਜ਼ਰੂਰੀ ਹੈ ਔਰ ਇਹ ਐਜੂਕੇਸ਼ਨ ਜਿਹੜੀ ਕਿ ਅੰਗਰੇਜ਼ਾਂ ਦੇ ਵੇਲੇ ਤੋਂ ਚਲੀ ਆ ਰਹੀ ਹੈ, ਉਸ ਦਾ ਉਹ ਹੀ ਢਾਂਚਾ ਚਲ ਰਿਹਾ ਹੈ ।

3-42 ਸ਼ਾਮ

[ਇਸ ਸਮੇਂ ਸਰਦਾਰ ਗੁਰਦਰਸ਼ਨ ਸਿੰਘ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।]

ਪਹਿਲਾਂ ਅੰਗਰੇਜ਼ਾਂ ਦੇ ਵੇਲੇ ਦੀ ਐਜੂਕੇਸ਼ਨ ਮਹਿਜ਼ ਕਲਰਕ ਭਰਤੀ ਕਰਨ ਵਾਸਤੇ ਹੁੰਦੀ ਸੀ ਔਰ ਇਹ ਕੌਮ ਦੀਆਂ ਅੱਜ ਦੀਆਂ ਲੋੜਾਂ ਪੂਰੀਆਂ ਨਹੀਂ ਕਰਦੀ । ਅੱਜ ਇਹ ਹੁੰਦਾ ਹੈ ਕਿ ਜਦੋਂ ਨੌਜਵਾਨ ਤਾਲੀਮ ਹਾਸਿਲ ਕਰ ਲੈਂਦਾ ਹੈ ਤਾ ਉਹ ਸਿਵਾਏ ਕਲਰਕੀ ਦੇ ਹੋਰ ਕਿਸੇ ਕੰਮ ਦੇ ਯੋਗ ਨਹੀਂ ਹੁੰਦਾ । ਉਹ ਕੋਸ਼ਿਸ਼ ਕਰਦਾ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਮੈਂ ਕਲਰਕੀ ਵਾਸਤੇ ਸਿਫਾਰਸ਼ ਲਗਵਾਵਾਂ ਤੇ ਕਲਰਕ ਲੱਗ ਜਾਵਾਂ । ਜਾਂ ਫਿਰ ਉਹ ਇਸ ਕਿਸਮ ਦੇ ਕੰਮ ਦੀ ਕੋਸ਼ਿਸ਼ ਕਰੇਗਾ ਕਿ ਉਸ ਦੀ ਔਰ ਦੇਸ਼ ਦੀ ਬਦਨਾਮੀ ਦਾ ਬਾਇਸ ਬਣ ਜਾਂਦਾ ਹੈ । ਇਸ ਤੋਂ ਸਾਫ ਜ਼ਾਹਿਰ ਹੈ ਕਿ ਸਾਡੀ ਐਜੂਕੇਸ਼ਨ ਬਾਮਕਸਦ ਨਹੀਂ ਬਣੀ । ਇਹ ਵੀ ਮੈਨੂੰ ਖੁਸ਼ੀ ਹੈ ਕਿ ਅੱਜ ਦੇ ਪ੍ਰਧਾਨ ਮੰਤਰੀ ਨੇ ਇਸ ਗੱਲ ਦਾ ਅਹਿਸਾਸ ਕਰਵਾ ਦਿਤਾ ਹੈ, ਉਨ੍ਹਾਂ ਨੇ ਐਲਾਨ ਕੀਤਾ ਹੈ ਕਿ ਇਹ ਬਾਮਕਸਦ ਤਾਲੀਮ ਬਣਾਈ ਜਾਵੇਗੀ । ਇਸ ਦੇ ਬਾਮਕਸਦ ਨਾ ਹੋਣ ਦਾ ਇਹ ਨਤੀਜਾ ਹੈ ਕਿ ਇਹ ਸਮਾਜੀ ਫੀਲਡ ਵਿਚ, ਪੁਲੀਟੀਕਲ ਫੀਲਡ ਵਿਚ ਅੱਜ ਹਫੜਾਦਫੜੀ ਪਈ ਹੋਈ ਹੈ । ਅੱਜ ਅਸੀਂ ਮਹਾਤਮਾ ਗਾਂਧੀ ਜੀ ਦਾ ਨਾਮ ਲੈਂਦੇ ਰਹੇ ਹਾਂ, ਪਰ ਕਾਤਲ ਔਰ ਮਕਤੂਲ ਇਕ ਹੋਏ ਬੈਠੇ ਹਨ । ਅਸੀਂ ਵੇਖਦੇ ਰਹੇ ਹਾਂ ਹਿੰਦੋਸਤਾਨ ਵਿਚ ਕੀ ਹੁੰਦਾ ਰਿਹਾ ਹੈ । ਅਸੀਂ ਗਾਂਧੀ ਜੀ ਦਾ ਨਾਮ ਜ਼ਰੂਰ ਲੈਂਦੇ ਹਾਂ, ਉਨ੍ਹਾਂ ਦੀ ਦਿਤੀ ਹੋਈ ਤਾਲੀਮ ਦੀ ਗੱਲ ਕਰਦੇ ਹਾਂ, ਪਰ ਉਸ ਤੇ ਅਮਲ ਨਹੀਂ ਕੀਤਾ । ਇਸ ਦਾ ਅਸਰ ਇਹ ਹੋਇਆ ਹੈ ਕਿ ਅੱਜ ਸਾਡੇ ਨੌਜਵਾਨਾਂ ਵਿਚ ਸਵੈਭਰੋਸਾ ਨਹੀਂ ਹੈ, ਉਹ ਉਨ੍ਹਾਂ ਲੋਕਾਂ ਦੇ ਹੱਥਾਂ ਤੇ ਚੜ੍ਹਿਆ ਹੋਇਆ ਹੈ, ਜਿਹੜੇ ਕਿ ਦੇਸ਼ ਨੂੰ ਪਤਾ ਨਹੀਂ ਹੈ ਕਿਸ ਪਾਸੇ ਲੈ ਜਾਣਾ ਚਾਹੁੰਦੇ ਹਨ । ਕਦੇ ਸਮਾਂ ਹੁੰਦਾ ਸੀ, ਕਦੇ ਕੋਈ ਵਕਤ ਸੀ ਜਦੋਂ ਸ਼ਿਕਸ਼ਕਾਂ ਵਿਚ ਇਹ ਭਾਵਨਾ ਹੁੰਦੀ ਸੀ, ਵਿਦਿਆਰਥੀਆਂ ਵਿਚ ਇਹ ਭਾਵਨਾ ਹੁੰਦੀ ਸੀ, ਜਿਸ ਦੇ ਬਾਰੇ ਗੁਰੂ ਰਾਮ ਦਾਸ ਜੀ ਬੜੇ ਹੀ ਸੁੰਦਰ ਸ਼ਬਦਾਂ ਵਿਚ ਫੁਰਮਾਉਂਦੇ ਹਨ :

"ਜੇ ਗੁਰ ਝਾੜੇ ਤਾਂ ਮੱਥੇ ਲੱਗੇ, ਜੇ ਬਖਸ਼ੇ ਤਾਂ ਗੁਰ ਵਡਿਆਈ"

ਆਪਣੇ ਗੁਰੂ ਵਾਸਤੇ ਜਾਂ ਟੀਚਰ ਵਾਸਤੇ ਸ਼ਿਕਸ਼ਕ ਦੇ ਅੰਦਰ ਇਤਨੀ ਭਾਵਨਾ ਹੋਣੀ ਚਾਹੀਦੀ ਹੈ । ਠੀਕ ਹੈ ਕਿ ਮਾਸਟਰਾਂ ਦਾ ਉਸ ਸਮੇਂ ਕਾਫੀ ਸਨਮਾਨ ਹੁੰਦਾ ਸੀ, ਪਰ ਹੁਣ

ਕੀ ਹੁੰਦਾ ਹੈ ? ਹੁਣ ਉਨ੍ਹਾਂ ਨੂੰ ਕੁਝ ਲੋਕਾਂ ਨੇ ਉਨ੍ਹਾਂ ਦੇ ਅਸਲੀ ਨਿਸ਼ਾਨੇ ਤੋਂ ਓਝਲ ਕਰ ਦਿਤਾ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਸਾਡੀ ਤਾਲੀਮ ਸਾਡੇ ਨੌਜਵਾਨਾਂ ਵਿਚ ਸਵੈ-ਭਰੋਸਾ ਨਹੀਂ ਭਰਦੀ, ਨਾ ਤਾਲੀਮ ਦੇ ਮੈਦਾਨ ਵਿਚ, ਨਾ ਖੇਡਾਂ ਦੇ ਮੈਦਾਨ ਵਿਚ, ਨਾ ਕਿਸੇ ਹੋਰ ਮੈਦਾਨ ਵਿਚ, ਉਹ ਸਵੈਭਰੋਸੇ ਤੋਂ ਖਾਲੀ ਹੈ । ਇਹ ਹਕੀਕਤ ਹੈ ਕਿ ਆਲ ਇੰਡੀਆ ਸਰਵਿਸਿਜ਼ ਵਿਚ ਵੀ, ਫੌਜ ਵਿਚ ਮਿਲਟਰੀ ਸਰਵਿਸਿਜ਼ ਵਿਚ ਵੀ ਪੰਜਾਬ ਦਾ ਪਹਿਲੇ ਵਾਲਾ ਮੁਕਾਮ ਨਹੀਂ ਹੈ । ਪਾਰਟੀਸ਼ਨ ਤੋਂ ਬਾਅਦ ਤਾਂ ਇਹ ਹੋਰ ਵੀ ਗਿਰਨਾ ਸ਼ੁਰੂ ਹੋ ਗਿਆ ਔਰ ਅਸੀਂ ਦੂਰ ਤਕ ਗਿਰ ਚੁਕੇ ਹਾਂ । ਖੁਸ਼ੀ ਦੀ ਗੱਲ ਹੈ ਕਿ ਪੰਜਾਬ ਦੀ ਸਰਕਾਰ ਨੇ ਸ੍ਰੀ ਆਨੰਦਪੁਰ ਸਾਹਿਬ ਦੀ ਖੁਸ਼ਖਬਰੀ ਸੁਣਾਈ ਹੈ ਕਿ ਉਥੇ ਆਲ ਇੰਡੀਆ ਸਰਵਿਸਿਜ਼ ਵਾਸਤੇ, ਮਿਲਟਰੀ ਵਾਸਤੇ, ਸਾਡਾ ਨਾਮ ਉੱਚਾ ਰੱਖਣ ਵਾਸਤੇ ਇੰਸਟੀਚਿਊਸ਼ਨ ਖੋਲਿਆ ਹੈ । ਅਸੀਂ ਨਾਮ ਹਾਸਿਲ ਕਰ ਸਕਾਂਗੇ । ਲੇਕਿਨ ਜੋ ਇਸ ਵੇਲੇ ਦੀ ਸਾਡੀ ਹਾਲਤ ਹੈ, ਉਸ ਤੇ ਫਖਰ ਨਹੀਂ ਕੀਤਾ ਜਾ ਸਕਦਾ । ਅੱਜ ਮਹਿਕਮਾ ਤਾਲੀਮ ਦੀਆਂ ਡਿਮਾਂਡਜ਼ ਉਤੇ ਅਸੀਂ ਗੱਲਾਂ ਕਰਦੇ ਹਾਂ । ਸਿਰਫ ਆਂਕੜਿਆਂ ਤੇ ਹੀ ਗੱਲ ਨਹੀਂ ਨਿਬੜਦੀ, ਅਸੀਂ ਵੇਖਦੇ ਹਾਂ ਕਿ ਕਿਸ ਕਿਸਮ ਦਾ ਨੌਜਵਾਨ ਦੇਸ਼ ਨੂੰ ਦੇ ਰਹੇ ਹਾਂ ।

"ਮੁਹੱਬਤ ਹੈ ਮੁਝੇ ਇਨ ਨੌਜਵਾਨੋਂ ਸੇ, ਸਿਤਾਰੋਂ ਸੇ ਡਾਲਤੇ ਹੈਂ ਕੁਬੰਦ"

ਲੇਕਿਨ ਅਸੀਂ ਐਸਾ ਕਰਨ ਤੋਂ ਅਸਮਰਥ ਹਾਂ ਕਿਉਂਕਿ ਅਸੀਂ ਮਾਹੌਲ ਹੀ ਕੁਝ ਹੋਰ ਤਰ੍ਹਾਂ ਦਾ ਬਣਾ ਦਿਤਾ ਹੈ । ਜਿਹੜਾ ਮਾਹੌਲ ਮਦਰਸੇ ਦੀ ਤਾਲੀਮ ਦਾ, ਸਕੂਲ ਦੀ ਤਾਲੀਮ ਦਾ ਜਾਂ ਕਾਲਜ ਨੂੰ ਦੇਣਾ ਸੀ, ਉਹ ਨਹੀਂ ਦੇ ਸਕੇ ਔਰ ਕਈਆਂ ਲੋਕਾਂ ਨੇ ਉਨ੍ਹਾਂ ਨੌਜਵਾਨਾਂ ਨੂੰ ਐਕਸਪਲਾਇਟ ਕਰ ਦਿਤਾ ਹੈ । ਅਸੀਂ ਉਨ੍ਹਾਂ ਨੂੰ ਉਸ ਤਰ੍ਹਾਂ ਦਾ ਮਾਹੌਲ ਦੇਣ ਵਿਚ ਅਸਮਰਥ ਹਾਂ । ਇਹ ਅੱਜ ਲੋਕਾਂ ਲਈ ਸੋਚਣ ਵਾਲੀ ਗੱਲ ਹੈ । ਤਾਲੀਮ ਦੇ ਮਿਆਰ ਨੂੰ ਕਾਇਮ ਰੱਖਣ ਵਾਸਤੇ, ਸਕੂਲਾਂ ਕਾਲਜਾਂ ਨੂੰ ਤਰੱਕੀ ਦੇ ਰਾਹ ਤੇ ਪਾਉਣ ਵਾਸਤੇ, ਮਾਲੀ ਮੁਸ਼ਕਲਾਂ ਕਰਕੇ ਹੁਣ ਸਰਕਾਰ ਨੇ ਉਨ੍ਹਾਂ ਨੂੰ ਸਹਾਰਾ ਦਿਤਾ ਹੈ । ਇਹ ਅਕਾਲੀ-ਜਨਤਾ ਸਰਕਾਰ ਨੇ ਦਿਤਾ ਹੈ । ਮਾਸਟਰਾਂ ਵਾਸਤੇ ਪਹਿਲੀ ਵਾਰ ਜਦੋਂ ਸਾਡੀ ਸਰਕਾਰ ਬਣੀ ਸੀ ਤਾਂ ਇਨ੍ਹਾਂ ਦੀ ਸਿਕਿਉਰਿਟੀ ਆਫ ਸਰਵਿਸ ਦਾ ਕਾਨੂੰਨ ਬਣਾਇਆ ਸੀ । ਉਸ ਤੋਂ ਬਾਅਦ ਜਿਤਨਾ ਸਮਾਂ ਗੁਜ਼ਰਿਆ ਸਾਡੇ ਕਾਂਗਰਸੀ ਵੀਰਾਂ ਨੇ ਐਜੂਕੇਸ਼ਨ ਦੇ ਸਬੰਧ ਵਿਚ ਕੋਈ ਕਦਮ ਚੁੱਕਣ ਦੀ ਜੁੱਰਤ ਨਹੀਂ ਕੀਤੀ । ਅੱਜ ਹੋਰ ਕਿਤਨੇ ਬਕਾਏ ਟੀਚਰਾਂ ਦੇ ਪਏ ਸਨ, ਜਿਨ੍ਹਾਂ ਨੂੰ ਇਸ ਸਰਕਾਰ ਨੇ ਦਿਤਾ ਹੈ । ਅਸੂਲੀ ਬਾਤ ਸਾਹਮਣੇ ਰੱਖਣ ਵਾਸਤੇ ਮੈਂ ਇਹ ਗੱਲ ਕਰ ਰਿਹਾ ਹਾਂ ਕਿ ਜੇ ਇਸ ਵੇਲੇ ਮਾਡਲ ਸਕੂਲਾਂ ਦੀ ਸਰਕਾਰ ਨੇ ਸਕੀਮ ਬਣਾਈ ਹੈ ਤਾਂ ਇਹ ਲੋਕ ਫਿਰ ਕਹਿੰਦੇ ਹਨ ਕਿ ਇਨ੍ਹਾਂ ਨਾਲ ਨਵੀਂ ਅਰਿਸਟੋਕ੍ਰੇਸੀ ਪੈਦਾ ਹੋ ਜਾਵੇਗੀ । ਪਿੰਡਾਂ ਦੇ ਅੰਦਰ ਚੰਗੇ ਬੱਚੇ ਪੈਦਾ ਹੋ ਜਾਣਗੇ, ਪਰ ਇਨ੍ਹਾਂ ਦੀ ਇਹ ਗੱਲ ਵੀ ਝੂਠ ਬਣ ਕੇ ਰਹਿ ਜਾਵੇਗੀ ਕਿਉਂਕਿ ਐਸਾ ਮੁਕਾਮ ਇਨ੍ਹਾਂ ਸਕੂਲਾਂ ਲਈ ਲੱਭਿਆ ਜਾ ਰਿਹਾ ਹੈ ਜਿਹੜਾ ਮਾਹੌਲ ਪਹਿਲਾਂ ਹੁੰਦਾ ਸੀ, ਜਿਸ ਨੂੰ ਕਿ ਕਾਂਗਰਸ ਸਰਕਾਰ ਨੇ ਖਰਾਬ ਕਰ ਦਿਤਾ ਸੀ, ਉਹ ਮਾਡਲ ਸਕੂਲਾਂ ਨਾਲ ਪੈਦਾ ਹੋਵੇਗਾ । ਖੇਡਾਂ ਦੇ ਮੈਦਾਨ ਵਿਚ ਕ੍ਰਿਕਟ ਵਿਚ, ਫੁੱਟਬਾਲ ਵਿਚ ਜਾਂ ਕਿਸੇ ਵੀ ਹੋਰ ਖੇਡ ਵਿਚ ਜਿਨ੍ਹਾਂ ਬੱਚਿਆਂ ਦਾ ਇੰਟਰੈਸਟ ਹੋਵੇ

[ਸਰਦਾਰ ਕਿਰਪਾਲ ਸਿੰਘ]

ਉਨ੍ਹਾਂ ਨੂੰ 200, 400 ਜਾਂ 500 ਮੁੰਡਿਆਂ ਨੂੰ ਸਾਰੇ ਪੰਜਾਬ ਵਿਚੋਂ ਚੁਣ ਲੈਣਾ ਚਾਹੀਦਾ ਹੈ। ਅਤੇ ਫਿਰ ਉਨ੍ਹਾਂ ਨੂੰ ਕਾਲਜ ਤਕ ਪੂਰੇ ਵਜ਼ੀਫ਼ੇ ਦੇਕੇ ਟਰੇਨਿੰਗ ਦੇਣੀ ਚਾਹੀਦੀ ਹੈ ਤਾਂ ਕਿ ਰੋਜ਼ ਦੀ ਹਾਰ ਦਾ ਜੋ ਧੱਕਾ ਲਗਿਆ ਹੋਇਆ ਹੈ, ਉਹ ਖਤਮ ਹੋ ਸਕੇ। ਹਾਕੀ ਜਿਹੜੀ ਸਾਡੀ ਪਹਿਲੀ ਗੇਮ ਹੈ, ਇਸ ਬਾਰੇ ਅਸੀਂ ਹੁਣ ਸਿਵਾਏ ਸ਼ਰਮ ਦੇ ਹੋਰ ਕੁਝ ਨਹੀਂ ਹਾਸਲ ਕਰ ਸਕਦੇ। ਇਸ ਲਈ ਮੈਂ ਇਹ ਕਹਾਂਗਾ ਕਿ ਜਿਥੇ ਅਸੀਂ ਸਕੂਲਾਂ ਦਾ ਇੰਤਜ਼ਾਮ ਕਰਨਾ ਹੈ, ਉਥੇ ਖੇਡ ਦੇ ਮੈਦਾਨ ਵਿਚ ਵੀ ਇਸ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ। ਜਿਹੜੇ ਬੱਚਿਆਂ ਦੀ ਇਸ ਪਾਸੇ ਰੁਚੀ ਹੋਵੇ, ਉਨ੍ਹਾਂ ਨੂੰ ਪੜ੍ਹਾਈ ਦੇ ਨਾਲ ਨਾਲ ਇਸ ਕੰਮ ਵਲ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਜਿਥੋਂ ਤਕ ਪ੍ਰਾਈਵੇਟ ਸਕੂਲਾਂ ਦਾ ਤੁਅੱਲਕ ਹੈ, ਮੈਂ ਇਸ ਬਾਰੇ ਪਹਿਲਾਂ ਕਹਿ ਚੁਕਾ ਹਾਂ। ਜਿਥੋਂ ਤਕ ਜਨਰਲ ਨਾਲਿਜ, ਸਾਇੰਸ ਔਰ ਟੈਕਨੀਕਲ ਐਜੂਕੇਸ਼ਨ ਦਾ ਸਬੰਧ ਹੈ, ਇਸ ਬਾਰੇ ਵਿਚ ਵੀ ਭਰੋਸੇਯੋਗ ਪ੍ਰਬੰਧ ਕਰਨਾ ਚਾਹੀਦਾ ਹੈ। ਅਜਿਹੀ ਐਜੂਕੇਸ਼ਨ ਨਹੀਂ ਹੋਣੀ ਚਾਹੀਦੀ, ਜਿਸ ਨੂੰ ਪੜ੍ਹ ਕੇ ਉਹ ਨਾ ਦੀਨ ਦਾ ਨਾ ਦੁਨੀਆ ਦਾ ਰਹੇ। ਪੜ੍ਹਾਈ ਅਜਿਹੀ ਹੋਣੀ ਚਾਹੀਦੀ ਹੈ, ਜਿਸ ਨੂੰ ਪੜ੍ਹਕੇ ਉਹ ਨਾਲਿਜ ਹਾਸਲ ਕਰ ਸਕੇ।

**ਸ੍ਰੀ ਸਭਾਪਤੀ** : ਤੁਸੀਂ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ। ਤੁਸੀਂ 15 ਮਿੰਟ ਲੈ ਚੁਕੇ ਹੋ।

**ਇੱਕ ਅਵਾਜ਼** : ਸ਼ੇਅਰ ਸੁਣਾਓ ਜੀ।

**ਸਰਦਾਰ ਕਿਰਪਾਲ ਸਿੰਘ** : ਜਿਵੇਂ ਤੁਹਾਡਾ ਹੁਕਮ ਜੀ ਚੇਅਰਮੈਨ ਸਾਹਿਬ, ਮੇਰੇ ਸਾਥੀ ਸ਼ੇਅਰ ਦੇ ਬੜੇ ਸ਼ੌਕੀਨ ਹਨ। ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਦੇਸ਼ ਦੇ ਇਕ ਬੜੇ ਵੱਡੇ ਆਲਮ ਸ਼ਾਇਰ ਮੌਲਾਨਾ ਹਾਲੀ ਹਨ। ਉਨ੍ਹਾਂ ਨੇ ਤਾਲੀਮ ਦੇ ਮੁਤਅੱਲਕ ਕਿਹਾ ਹੈ ਕਿ ਤਾਲੀਮ ਅਜਿਹੀ ਨਾ ਹੋਵੇ ਕਿ ਕੋਈ ਬੱਚਾ ਤਾਲੀਮ ਹਾਸਲ ਕਰਕੇ ਕੋਈ ਕੰਮ ਨਾ ਕਰ ਸਕੇ। ਇਸ ਤਾਲੀਮ ਦੇ ਮੁਤਅੱਲਕ ਇਕ ਜ਼ਿਮੀਂਦਾਰ ਨੇ ਦੂਸਰੇ ਜ਼ਿਮੀਂਦਾਰ ਨੂੰ ਕਿਹਾ ਕਿ ਤੂੰ ਦੋ ਮੇਰੇ ਪੁੱਤਰ ਪੜ੍ਹੇ ਹੋਏ ਲੈ ਜਾ ਅਤੇ ਇਕ ਪੁੱਤਰ ਅਨਪੜ੍ਹ ਦੇ ਜਾ ਤਾਕਿ ਉਹ ਮੇਰੇ ਨਾਲ ਜਾਕੇ ਖੇਤ ਤੇ ਕੰਮ ਤਾਂ ਕਰੇਗਾ। ਇਸ ਲਈ ਮੈਂ ਕਹਿੰਦਾ ਹਾਂ ਕਿ ਪੜ੍ਹਾਈ ਅਜਿਹੀ ਹੋਣੀ ਚਾਹੀਦੀ ਹੈ ਜਿਹੜੀ ਸੈਲਫ਼ ਕਾਨਫੀਡੈਂਸ ਪੈਦਾ ਕਰੇ। ਅੱਜ ਕਲ ਦੇ ਮੁੰਡੇ ਤਾਂ ਨਕਲ ਮਾਰ ਕੇ ਪਾਸ ਹੋਣਾ ਆਪਣਾ ਹੱਕ ਹੀ ਸਮਝਣ ਲਗ ਪਏ ਹਨ। ਤੇ ਮੈਂ ਮੌਲਾਨਾ ਹਾਲੀ ਦਾ ਸ਼ੇਅਰ ਸੁਣਾਉਣ ਲਗਾ ਸੀ। ਜਦੋਂ ਬੱਚੇ ਕਾਲਜ ਵਿਚੋਂ ਪੜ੍ਹ ਕੇ ਨਿਕਲਦੇ ਹਨ, ਤਾਂ ਉਨ੍ਹਾਂ ਬਾਰੇ ਉਹ ਦੱਸਦੇ ਹਨ ਕਿ ਉਨ੍ਹਾਂ ਦਾ ਇਹ ਹਾਲ ਹੁੰਦਾ ਹੈ ਕਿ—

ਨਾ ਸਰਕਾਰ ਮੇਂ ਕਾਮ ਪਾਨੇ ਕੇ ਕਾਬਲ,
ਨਾ ਦਰਬਾਰ ਮੇਂ ਲਬ ਹਿਲਾਨੇ ਕੇ ਕਾਬਲ,
ਨਾ ਜੰਗਲ ਮੇਂ ਰੇਵੜ ਚਰਾਨੇ ਕੇ ਕਾਬਲ,
ਨਾ ਬਾਜ਼ਾਰ ਮੇਂ ਬੋਝ ਉਠਾਨੇ ਕੇ ਕਾਬਲ,
ਨਾ ਪੜ੍ਹਤੇ ਤੋ ਸੌ ਤਰਾਂ ਖਾਤੇ ਕਹਾ ਕਰ,
ਖਾਏ ਗਏ ਔਰ ਤਾਲੀਮ ਪਾ ਕਰ।

ਅਜਿਹੀ ਤਾਲੀਮ ਦਾ ਕੀ ਫਾਇਦਾ, ਜਿਸ ਨੂੰ ਪੜ੍ਹਕੇ ਬੱਚਾ ਆਪਣੇ ਆਪ ਨੂੰ ਵੀ ਨਾ ਸਮਝ ਸਕੇ । ਇਸ ਲਈ ਮੈਂ ਆਪਣੀ ਸਰਕਾਰ ਨੂੰ ਇਹ ਕਹਾਂਗਾ ਕਿ ਜਿਹੜੀ ਤਾਲੀਮ ਲਈ ਨਵੇਂ ਸਕੂਲ ਖੋਲ੍ਹਣੇ ਹਨ, ਮਿਡਲ ਸਕੂਲਾਂ ਨੂੰ ਹਾਈ ਸਕੂਲਾਂ ਵਿਚ ਅੱਪਗਰੇਡ ਕਰਨਾ ਹੈ, 95% ਸਕੂਲਾਂ ਨੂੰ ਗਰਾਂਟ ਦੇਣੀ ਹੈ ਤਾਂ ਅਜਿਹੀ ਐਜੂਕੇਸ਼ਨ ਜ਼ਰੂਰ ਹੋਣੀ ਚਾਹੀਦੀ ਹੈ ਜਿਸ ਨਾਲ ਕਿ ਬੱਚਿਆਂ ਵਿਚ ਸੈਲਫ ਕਾਨਫੀਡੈਂਸ ਪੈਦਾ ਹੋ ਸਕੇ। ਇਸ ਦੇ ਨਾਲ ਹੀ ਜਾਬ ਓਰੀਐਂਟਿਡ ਤਾਲੀਮ ਹੋਣੀ ਚਾਹੀਦੀ ਹੈ ਤਾਕਿ ਸਾਡੇ ਬੱਚੇ ਤਰੱਕੀ ਕਰ ਸਕਣ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਐਜੂਕੇਸ਼ਨ ਦੀ ਡਿਮਾਂਡ ਦੀ ਤਾਰੀਫ ਕਰਦਾ ਹੋਇਆ ਆਪਣੇ ਭਾਸ਼ਨ ਨੂੰ ਸਮਾਪਤ ਕਰਦਾ ਹਾਂ ।

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ)** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ । ਬੇਸ਼ਕ ਪਹਿਲੇ ਇਹ ਟਾਈਮ ਆਪੋਜ਼ੀਸ਼ਨ ਵਾਲਿਆਂ ਨੂੰ ਦੇਣਾ ਚਾਹੀਦਾ ਸੀ, ਪਰ ਕੋਈ ਗੱਲ ਨਹੀਂ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹਵਾਂਗਾ ਕਿ ਅੱਜ ਐਜੂਕੇਸ਼ਨ ਦੀ ਡੀਮਾਂਡ ਨੰ: 15 ਸਦਨ ਵਿਚ ਪੇਸ਼ ਹੋਈ ਹੈ। ਇਹ ਡਿਮਾਂਡ ਅਜਿਹੀ ਹੈ ਕਿ ਇਸ ਬਾਰੇ ਇਹ ਕਿਹਾ ਜਾਂਦਾ ਹੈ ਕਿ 'ਹੇ ਪਰਮਾਤਮਾ ਮੈਨੂੰ ਅੰਧੇਰੇ ਵਿਚੋਂ ਰੋਸ਼ਨੀ ਦੀ ਤਰਫ ਲੈ ਜਾ' ।

ਚੇਅਰਮੈਨ ਸਾਹਿਬ, ਤਾਲੀਮ ਇਕ ਪ੍ਰਕਾਸ਼ ਹੈ, ਰੋਸ਼ਨੀ ਹੈ ਔਰ ਬਗੈਰ ਤਾਲੀਮ ਦੇ ਹਰ ਇਨਸਾਨ ਅਜਿਹਾ ਹੈ, ਜਿਹੜਾ ਕਿ ਅੰਧੇਰੇ ਵਿਚ ਹੀ ਜਾ ਰਿਹਾ ਹੈ । ਸ਼ਿਕਸ਼ਾ ਦੇਣਾ ਇਕ ਪਵਿੱਤਰ ਕੰਮ ਹੈ । ਔਰ ਇਸ ਵੱਲ ਧਿਆਨ ਦੇਣਾ ਇਕ ਬਹੁਤ ਅੱਛੀ ਗੱਲ ਹੈ । ਚੇਅਰਮੈਨ ਸਾਹਿਬ, ਮੈਂ ਅਕਾਲੀ-ਜਨਤਾ ਸਰਕਾਰ ਦੀ ਤਾਰੀਫ ਕਰਦਾ ਜੇ ਅਕਾਲੀ-ਜਨਤਾ ਸਰਕਾਰ ਐਜੂਕੇਸ਼ਨ ਵਾਸਤੇ ਕੁਝ ਉਪਰਾਲੇ ਕਰਦੀ ਔਰ ਐਜੂਕੇਸ਼ਨ ਨੂੰ ਹੋਰ ਉਚਾ ਚੁਕਣ ਵਿਚ ਕਾਮਯਾਬ ਹੁੰਦੀ । ਚੇਅਰਮੈਨ ਸਾਹਿਬ, ਕੋਈ ਵੀ ਸਰਕਾਰ ਇਥੇ ਆਈ ਉਸ ਨੇ ਹਰ ਸਾਲ ਐਜੂਕੇਸ਼ਨ ਵੱਲ ਵੱਧ ਧਿਆਨ ਦਿੱਤਾ ਅਤੇ ਇਸ ਵਲ ਵੱਧਦੀ ਗਈ । ਪਰ ਚੇਅਰਮੈਨ ਸਾਹਿਬ, ਇਸ ਸਰਕਾਰ ਦੇ ਬਜਟ ਤੋਂ ਇੰਝ ਮਾਲੂਮ ਪੈਂਦਾ ਹੈ ਕਿ ਜਿਵੇਂ ਸਾਡਾ ਦਿੱਲੀ ਜਾਣ ਦਾ ਮਕਸਦ ਸੀ, ਪਰ ਉਧਰ ਜਾਂਦੇ ਜਾਂਦੇ ਇਹ ਅੰਮ੍ਰਿਤਸਰ ਨੂੰ ਮੁੜ ਪਏ ਹਨ ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਅਕਾਲੀ-ਜਨਤਾ ਸਰਕਾਰ ਸ਼ਿਕਸ਼ਾ ਦੇ ਮੈਦਾਨ ਵਿਚ ਅੱਗੇ ਵੱਧਦੀ ਹੋਈ ਪਿਛੇ ਨੂੰ ਮੁੜ ਪਈ ਹੈ। ਕੋਈ ਵੀ ਸਰਕਾਰ ਆਈ ਉਹ ਆਪਣੇ ਬਜਟ ਦਾ ਕਾਫ਼ੀ ਹਿੱਸਾ ਐਜੂਕੇਸ਼ਨ ਤੇ ਰਖਦੀ ਰਹੀ ਅਤੇ ਹਰ ਸਾਲ ਇਸ ਲਈ ਪੈਸਾ ਜ਼ਿਆਦਾ ਰੱਖਿਆ ਜਾਂਦਾ ਰਿਹਾ । ਪਰ ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਸਾਡੀ ਸਰਕਾਰ ਦਿੱਲੀ ਜਾਂਦੀ ਜਾਂਦੀ ਅੰਮ੍ਰਿਤਸਰ ਵੱਲ ਤੁਰ ਪਈ ਹੈ । ਮੇਰਾ ਮਤਲਬ ਹੈ ਕਿ ਅੱਗੇ ਤਾਂ ਇਸ ਵਾਸਤੇ ਬਜਟ ਦਾ 22% ਖਰਚ ਕੀਤਾ ਜਾਂਦਾ ਸੀ (ਵਿਘਨ)

**ਸ੍ਰੀ ਸਭਾਪਤੀ** : ਡਾਕਟਰ ਸਾਹਿਬ, ਅੰਮ੍ਰਿਤਸਰ ਤਾਂ ਬੜਾ ਪਵਿੱਤਰ ਸ਼ਹਿਰ ਹੈ ਇਸ ਦਾ ਨਾਂ ਨਾ ਲਓ ।

**ਡਾਕਟਰ ਕੇਵਲ ਕ੍ਰਿਸ਼ਨ** : ਚਲੋ ਮੈਂ ਇਹ ਕਹਿ ਲੈਂਦਾ ਹਾਂ ਕਿ ਹੁਣ ਦੀ ਸਰਕਾਰ ਦਿੱਲੀ ਵਲ ਜਾਂਦੀ ਹੋਈ ਪਿਛੇ ਨੂੰ ਮੁੜ ਪਈ ਹੈ। ਮਤਲਬ ਤਾਂ ਇਹ ਹੈ ਕਿ ਤਰੱਕੀ ਵਲ ਨੂੰ ਜਾਂਦੇ ਹੋਏ ਪਿਛੇ ਨੂੰ ਮੁੜ ਪਈ ਹੈ । ਚੇਅਰਮੈਨ ਸਾਹਿਬ, ਅੱਗੇ ਤਾਂ ਹਰ ਸਾਲ ਐਜੂਕੇਸ਼ਨ

[ਡਾਕਟਰ ਕੇਵਲ ਕ੍ਰਿਸ਼ਨ]

ਵਾਸਤੇ ਇਕ ਰੁਪਏ ਪਿਛੇ 22 ਪੈਸੇ ਐਜੂਕੇਸ਼ਨ ਤੇ ਖਰਚ ਕੀਤਾ ਜਾਂਦਾ ਸੀ, ਲੇਕਿਨ ਹੁਣ ਇਹ ਖਰਚਾ ਘਟਾ ਕੇ 21 ਪੈਸੇ ਕਰ ਦਿੱਤਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ 22 ਪੈਸੇ ਤੋਂ ਘੱਟਾ ਕੇ 21 ਪੈਸੇ ਖਰਚ ਕਰਨਾ, ਇਹ ਕੋਈ ਇਸ ਸਰਕਾਰ ਵਾਸਤੇ ਸ਼ਲਾਘਾਯੋਗ ਕੰਮ ਨਹੀਂ ਹੈ । ਸ਼ਿਕਸ਼ਾ ਦੇ ਮਾਮਲੇ ਵਿਚ ਤਾਂ ਸਾਨੂੰ ਅੱਗੇ ਜਾਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਅੱਜ ਸਰਦਾਰ ਕਿਰਪਾਲ ਸਿੰਘ ਜੀ ਨੇ ਬੋਲਦੇ ਹੋਏ ਬੜੀ ਮੇਹਰਬਾਨੀ ਕੀਤੀ ਹੈ ਕਿ ਉਨ੍ਹਾਂ ਨੇ ਪਿਛਲੇ 30 ਸਾਲਾਂ ਦਾ ਜ਼ਿਕਰ ਨਹੀਂ ਕੀਤਾ ਜਿਵੇਂ ਕਿ ਅੱਗੇ ਹੀ ਹਰ ਸਪੀਚ ਵਿਚ ਕਰਦੇ ਰਹਿੰਦੇ ਹਨ । ਮੈਂ ਸਮਝਦਾ ਹਾਂ ਕਿ ਸ਼ਿਕਸ਼ਾ ਦੇ ਮੈਦਾਨਾਂ ਵਿਚ ਬੱਚਿਆਂ ਨੂੰ ਪ੍ਰਾਈਮਰੀ ਸ਼ਿਕਸ਼ਾ ਦੇਣ ਵਾਸਤੇ ਜੋ ਪਿਛਲੇ 5 ਸਾਲਾਂ ਵਿਚ ਕੰਮ ਹੋਇਆ ਹੈ ਉਹ ਬੜਾ ਰਿਕਾਰਡ ਤੋੜ ਕੰਮ ਹੋਇਆ ਹੈ । ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਕਿਤਾਬ 'ਇਕਨੌਮਿਕ ਸਰਵੇ' ਹਾਊਸ ਦੇ ਮੈਂਬਰਾਂ ਨੂੰ ਬੱਜਟ ਦੇ ਨਾਲ ਦਿੱਤੀ ਹੈ, ਉਸ ਵਿਚ ਇਨ੍ਹਾਂ ਨੇ ਆਪ ਲਿਖਿਆ ਹੈ।

Punjab is the first State in the country which has provided primary educat-ion facilities for every village of the State. The number of Primary Schools rose from 9,600 in March, 1976 to 11,106 in March, 1977, but decreased to 10,866 in March. 1978.

**ਇਕ ਆਵਾਜ਼ :** ਅੱਗੇ ਵੀ ਪੜ੍ਹ ਲਉ

**ਡਾਕਟਰ ਕੇਵਲ ਕ੍ਰਿਸ਼ਨ :** ਲਉ ਮੈਂ ਅੱਗੇ ਵੀ ਪੜ੍ਹ ਦਿੰਦਾ ਹਾਂ ।

The number of such schools is 14,059 in the year 1978-79.

ਇਸ ਕਰਕੇ ਮਿਡਲ ਸਕੂਲ ਜਿੰਨੇ ਸੀ, ਪ੍ਰਾਇਮਰੀ ਸਕੂਲ ਉਨ੍ਹਾਂ ਤੋਂ ਅੱਡ ਕਰ ਦਿੱਤੇ ਕਿਉਂਕਿ ਪ੍ਰਾਇਮਰੀ ਡਾਇਰੈਕਟੋਰੇਟ ਅਲੱਗ ਹੋ ਗਿਆ ਹੈ । ਪ੍ਰਾਇਮਰੀ ਸਕੂਲ ਅੱਗੇ ਨਾਲੋਂ ਘੱਟੇ ਹਨ । ਚੇਅਰਮਨ ਸਾਹਿਬ, ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪ੍ਰਾਇਮਰੀ ਤੋਂ ਬਾਅਦ ਬੱਚਿਆਂ ਨੂੰ ਮਿਡਲ ਸਕੂਲਾਂ ਵਿਚ ਜਾਣਾ ਪੈਂਦਾ ਹੈ । ਇਹ ਠੀਕ ਹੈ ਕਿ ਹਰ ਪਿੰਡ ਵਿਚ ਸਕੂਲ ਹੈ ਬਲਕਿ ਕਈ ਪਿੰਡਾਂ ਵਿਚ ਦੋ, ਦੋ ਸਕੂਲ ਹਨ । ਪਰ ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਮਿਡਲ ਸਕਲਾਂ ਤੋਂ ਕਿਉਂ ਡਿਪ੍ਰਾਈਵ ਕੀਤਾ ਜਾਏ । ਕੀ ਪੰਜਾਬ ਦੇ ਲੋਕਾਂ ਨੂੰ ਮਿਡਲ ਸਕੂਲਾਂ ਦੀ ਲੋੜ ਨਹੀਂ ਹੈ ? ਪਿਛਲੇ ਸਾਲ ਇੱਕ ਵੀ ਮਿਡਲ ਸਕੂਲ ਨਹੀਂ ਬਣਾਇਆ ਗਿਆ । ਇਸ ਸਾਲ ਵਿਚ ਵੀ ਕੋਈ ਪ੍ਰਾਇਮਰੀ ਸਕੂਲ ਤੋਂ ਮਿਡਲ ਸਕੂਲ ਬਣਾਉਣ ਦਾ ਟੀਚਾ ਹੈ ਨਹੀਂ । 11 ਤੋਂ 14 ਸਾਲ ਦੇ ਬੱਚੇ ਔਰ ਬੱਚੀਆਂ ਲਾਗੇ ਲਾਗੇ ਸਕੂਲਾਂ ਵਿਚ ਜਾਣਾ ਚਾਹੁੰਦੇ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਪਿੰਡ ਦੇ ਲੋਕ ਇਨ੍ਹਾਂ ਨੂੰ ਮਜਬੂਰ ਕਰ ਦੇਣਗੇ ਕਿ ਪ੍ਰਾਇਮਰੀ ਤੋਂ ਮਿਡਲ ਸਕੂਲ ਬਨਾਉਣ । ਪ੍ਰਾਇਮਰੀ ਤੋਂ ਹਾਈ ਸਕੂਲ ਬਨਾਉਣਾ ਪਿੰਡ ਵਾਲਿਆਂ ਵਾਸਤੇ ਮੁਸ਼ਕਿਲ ਹੈ ਸਰਕਾਰ ਵਾਸਤੇ ਵੀ ਸਾਰੀਆਂ ਬਿਲਡਿੰਗਾਂ ਪ੍ਰੋਵਾਈਡ ਕਰਨੀਆਂ ਮੁਸ਼ਕਲ ਹੀ ਨਹੀਂ ਬਲਕਿ ਨਾ ਮੁਮਕਿਨ ਹੈ । ਚੰਗਾ ਹੋਵੇ ਜੇ ਇਸ ਗੱਲ ਤੇ ਨਜ਼ਰਸਾਨੀ ਕੀਤੀ ਜਾਵੇ ।

ਚੇਅਰਮੈਨ ਸਾਹਿਬ, ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਵਾਸਤੇ ਬਹੁਤ ਸਾਰੀਆਂ ਸਹੂਲਤਾਂ ਦਿੱਤੀਆਂ ਸਨ ਜਿਵੇਂ ਕਿ ਮੁਫਤ ਕਿਤਾਬਾਂ ਵੰਡਣਾ, ਮੁਫਤ ਸਲੇਟਾਂ, ਪੈਨਸਲਾਂ ਵੰਡਣਾ, ਇਹ ਸਾਰੀਆਂ ਸਹੂਲਤਾਂ ਉਨ੍ਹਾਂ ਬੱਚਿਆਂ ਨੂੰ ਦਿੱਤੀਆਂ ਸਨ । ਪਰ ਚੇਅਰਮੈਨ ਸਾਹਿਬ, ਤੁਹਾਨੂੰ ਇਹ ਸੁਣ ਕੇ ਅਫਸੋਸ ਹੋਵੇਗਾ . . . . ( ਵਿਘਨ )

**ਸ਼੍ਰੀ ਹੁਕਮ ਚੰਦ:** * * * *

**ਸ਼੍ਰੀ ਸਭਾਪਤੀ :** ਜੋ * ਲਫ਼ਜ਼ ਹੈ ਇਹ ਐਕਸਪੰਜ ਕੀਤਾ ਜਾਵੇ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ:** ਸਰਦਾਰ ਬਲਵੰਤ ਸਿੰਘ ਜੀ ਦੀ ਸਪੀਚ ਦੇ ਸਫਾ 25 ਤੇ ਜੋ ਕੁਝ ਲਿਖਿਆ ਹੈ, ਉਹ ਮੈਂ ਪੜ੍ਹਦਾ ਹਾਂ :

"During the year 1978-79, 178 Middle Schools have been upgraded to high Schools and the target for the next year is to upgrade another 50 Middle Schools to the High Schools level.

ਕੋਈ ਜ਼ਿਕਰ ਨਹੀਂ ਕੀਤਾ ਕਿ ਅਸੀਂ ਮਿਡਲ ਸਕੂਲ ਬਣਾਏ ਹਨ, ਬਿਲਕੁਲ ਕੋਈ ਜ਼ਿਕਰ ਨਹੀਂ ਕੀਤਾ ਕਿ ਮਿਡਲ ਸਕੂਲ ਬਣਾਉਣੇ ਹਨ । ਮਨਿਸਟਰ ਸਾਹਿਬ ਨੇ ਬੋਲਣਾ ਹੈ, ਇਹ ਦੱਸ ਦੇਣ । ਜੋ ਕੁਝ ਇਸ ਵਿਚ ਲਿਖਿਆ ਹੋਇਆ ਹੈ (ਵਿਘਨ)

**ਸਰਦਾਰ ਸਵਰਣ ਸਿੰਘ:** * * *

**ਸ਼੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ :** ਮੈਂ, ਚੇਅਰਮੈਨ ਸਾਹਿਬ, ਅਰਜ਼ ਕਰ ਰਿਹਾ ਸੀ ਕਿ ਉਨ੍ਹਾਂ ਬਚਿਆਂ ਨੂੰ ਜਿਨ੍ਹਾਂ ਨੂੰ ਪ੍ਰਾਇਮਰੀ ਸਕੂਲ ਐਜੂਕੇਸ਼ਨ ਵਾਸਤੇ ਫੈਸੇਲਿਟੀਜ਼ ਮਿਲੀਆਂ ਸਨ, ਉਹ ਬੰਦ ਹੋ ਗਈਆਂ ਹਨ ਬਲਕਿ ਉਸ ਦੇ ਨਾਲ ਫੰਡਜ਼ ਜਿਹੜੇ ਹਨ ਜਿਵੇਂ ਕਿ ਰੈਡ ਕਰਾਸ ਫੰਡ ਹੈ, ਬਿਲਡਿੰਗ ਫੰਡ ਹੈ, ਅਮੈਲਗਾਮੇਟਿਡ ਫੰਡ ਹੈ, ਇਹ ਡਬਲ ਕਰ ਦਿੱਤੇ ਹਨ ਅਤੇ ਕਈ ਤਾਂ ਟ੍ਰਿਪਲ ਕਰ ਦਿੱਤੇ ਹਨ। ਪ੍ਰਾਇਮਰੀ ਸਕੂਲਾਂ ਵਿਚ ਹੀ ਨਹੀਂ ਬਲਕਿ ਮਿਡਲ ਸਕੂਲਾਂ ਔਰ ਹਾਈ ਸਕੂਲਾਂ ਵਿਚ ਵੀ ਫੰਡਜ਼ ਲਾਗੂ ਕਰ ਦਿੱਤੇ ਹਨ । ਪ੍ਰਾਇਮਰੀ ਕਲਾਸਿਜ਼ ਵਿਚ ਹਰੀਜਨਾਂ ਦੇ ਬੱਚੇ ਜਾਂ ਹੋਰ ਗਰੀਬ ਬੱਚਿਆਂ ਦੇ ਮਾਂ ਬਾਪ ਇਹ ਮਹਿਸੂਸ ਕਰਨ ਲਗ ਪਏ ਹਨ ਕਿ ਸ਼ਾਇਦ ਫੀਸਾਂ ਲਗ ਗਈਆਂ ਹਨ । ਮੁਫਤ ਐਜੂਕੇਸ਼ਨ ਦਾ ਪੁਰਾਣਾ ਸਪਨਾ ਹੋ ਕੇ ਰਹਿ ਗਿਆ ਹੈ। ਮੈਂ ਤਾਂ ਹੋਰ ਐਕਸਪੈਕਟ ਕਰਦਾ ਸੀ ਕਿ ਵਰਲਡ ਇੰਟਰਨੈਸ਼ਨਲ ਚਿਲਡਰਨ ਯੀਅਰ ਹੈ ਅਤੇ ਇਸ ਚਿਲਡਰਨ ਯੀਅਰ ਵਿਚ ਇਹ ਕੋਈ ਸੁਗਾਤ ਬਚਿਆਂ ਨੂੰ ਦੇਣਗੇ । ਪ੍ਰਾਇਮਰੀ ਸਕੂਲ ਦੇ ਬੱਚਿਆਂ ਨੂੰ, ਸ਼ਡਿਊਲਡ ਕਾਸਟਸ ਔਰ ਬੈਕਵਰਡ ਕਲਾਸਿਜ਼ ਦੇ ਬੱਚਿਆਂ ਨੂੰ ਵਜ਼ੀਫੇ ਲਗਾ ਦੇਣਗੇ ਅਤੇ ਉਨ੍ਹਾਂ ਦੀ ਮਦਦ ਕਰਨਗੇ, ਉਨ੍ਹਾਂ ਲਈ ਕੋਈ ਨਿਊਟ੍ਰੀਸ਼ਨ ਦਾ ਪ੍ਰਬੰਧ ਕਰਨਗੇ ਅਤੇ ਇਸ ਤਰ੍ਹਾਂ ਕਰਕੇ ਇਹ ਵਧਾਈ ਦੇ ਪਾਤਰ ਬਨਣਗੇ । ਪਰ ਇਸ ਤਰ੍ਹਾਂ ਹੋਇਆ ਨਹੀਂ ਹੈ । ਇਨ੍ਹਾਂ ਨੂੰ ਹੁਣ ਵੀ ਇਸ ਬਾਰੇ ਸੋਚ ਕੇ ਕੁਝ ਨਾ ਕੁਝ ਕਰਨਾ ਚਾਹੀਦਾ ਹੈ । ਕਿਉਂਕਿ ਹਾਲੇ ਵੀ ਚਿਲਡਰਨ ਯੀਅਰ ਚਲ ਰਿਹਾ ਹੈ ।

ਚੇਅਰਮੈਨ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਇੱਕ ਗੱਲ ਜਿਹੜੀ ਕਿ ਪਹਿਲਾਂ ਚਲ ਰਹੀ ਸੀ, ਇਨ੍ਹਾਂ ਨੇ ਪੂਰੀ ਕੀਤੀ ਹੈ । ਉਹ ਹੈ ਪ੍ਰਾਇਮਰੀ ਡਾਇਰੈਕਟੋਰੇਟ ਇਨ੍ਹਾਂ ਨੇ ਅਲਗ ਬਣਾ ਦਿੱਤਾ ਹੈ । ਪਰ ਇਸ ਡਾਇਰੈਕਟੋਰੇਟ ਵਿਚ ਵੀ ਪ੍ਰਾਇਮਰੀ ਟੀਚਰਜ਼ ਜੋ

---

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਕੁਝ ਮੰਗਦੇ ਸਨ, ਉਹ ਉਨ੍ਹਾਂ ਨੂੰ ਨਹੀਂ ਮਿਲਿਆ ਹੈ। ਇਹ ਡਾਇਰੈਕਟੋਰੇਟ ਬਣੇ ਨੂੰ ਵੀ ਲਗ ਭਗ ਦੋ ਸਾਲ ਹੋ ਗਏ ਹਨ ਲੇਕਿਨ ਜੇ. ਬੀ. ਟੀ. ਟੀਚਰਜ਼ ਦੀਆਂ ਪ੍ਰੋਮੋਸ਼ਨਾਂ ਬਾਰੇ ਕੋਈ ਡਿਸੀਜ਼ਨ ਨਹੀਂ ਕੀਤਾ ਗਿਆ ਹੈ। ਬੀ. ਈ. ਓਜ਼. ਔਰ ਹੈਡਮਾਸਟਰਜ਼ ਕਿਸ ਕ੍ਰਾਈਟੇਰੀਏ ਨਾਲ ਬਣਨ, ਇਸ ਬਾਰੇ ਹਾਲੇ ਫੈਸਲਾ ਨਹੀਂ ਹੋਇਆ ਹੈ। ਮਿਤੀ 1 ਜਨਵਰੀ, 1966 ਤੋਂ ਪਹਿਲਾਂ ਟੀਚਰਜ਼ ਨੂੰ ਰੈਗੂਲਰ ਕੀਤਾ ਹੈ, ਪਰ ਉਸ ਦੇ ਬਾਅਦ 13 ਸਾਲ ਐਪੁਆਇੰਟਮੈਂਟਸ ਹੋਏ ਨੂੰ ਹੋ ਗਏ ਹਨ ਪਰ ਕੋਈ ਵੀ ਰੈਗੂਲਰ ਨਹੀਂ ਕੀਤਾ ਗਿਆ ਹੈ। ਇਸ ਦੇ ਨਾਲ ਹੀ ਮੈਂ, ਚੇਅਰਮੈਨ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਬਹੁਤ ਵੱਡੀ ਸੁਗਾਤ ਹੈ, ਜਿਸ ਬਾਰੇ ਸਾਡੇ ਸੀ. ਐਮ. ਸਾਹਿਬ ਨੇ ਕਿਹਾ ਹੈ (ਵਿਘਨ)

**ਸ੍ਰੀ ਸਭਾਪਤੀ** : ਤੁਹਾਨੂੰ ਬੋਲਦੇ ਹੋਏ ਦਸ ਮਿੰਟ ਹੋ ਗਏ ਹਨ। ਇਸ ਲਈ ਤੁਸੀਂ ਪੰਜਾਂ ਮਿੰਟਾਂ ਵਿਚ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, ਦਸ ਮਿੰਟਾਂ ਵਿਚ ਮੈਂ ਵਾਈਂਡ ਅੱਪ ਕਰ ਲਵਾਂਗਾ। ਮਾਡਲ ਸਕੂਲਾਂ ਦੇ ਸਵਾਲ ਦੇ ਜਵਾਬ ਵਿਚ ਵਜ਼ੀਰ ਸਾਹਿਬ ਨੇ ਦਸਿਆ ਸੀ। ਮਾਡਲ ਸਕੂਲ ਦੀ ਸਕੀਮ ਬੜੀ ਕਨਫਿਊਜ਼ਿੰਗ ਹੈ ਔਰ ਕੰਟ੍ਰਾਡਿਕਟਰੀ ਹੈ। ਇਹ ਬਿਲਕੁਲ ਉਸੇ ਤਰ੍ਹਾਂ ਦੀ ਸਕੀਮ ਹੈ, ਜਿਸ ਤਰ੍ਹਾਂ ਕਿ ਇਨ੍ਹਾਂ ਦੀ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਸੀ। ਹੁਣ ਇਹ ਦੂਸਰੀ ਗਲ ਕਹਿ ਬੈਠੇ ਹਨ ਔਰ ਇਸ ਤਰ੍ਹਾਂ ਕਰਕੇ ਇਹ ਇਸ ਵਿਚ ਆਪ ਫੱਸ ਗਏ ਹਨ। ਜੋ ਕੁਝ ਇਨ੍ਹਾਂ ਦੇ ਐਡਰੈਸ ਵਿਚ ਲਿਖਿਆ ਹੈ, ਉਸ ਅਨੁਸਾਰ ਹਰ ਜ਼ਿਲ੍ਹੇ ਵਿਚ 3 ਮਾਡਲ ਸਕੂਲ ਖੋਲ੍ਹਣੇ ਹਨ। 1 ਨਵਾਂ ਸਕੂਲ ਖੁਲ੍ਹੇਗਾ ਔਰ 2 ਪੁਰਾਣਿਆਂ ਨੂੰ ਆਦਰਸ਼ ਸਕੂਲ ਮਾਡਲ ਸਕੂਲ ਬਣਾਉਣਗੇ। ਅੱਜ ਬੈਠੇ ਬੈਠੇ ਵਜ਼ੀਰ ਸਾਹਿਬ ਨੇ ਕਿਹਾ ਕਿ 14 ਸਕੂਲ ਜਿਹੜੇ ਇਸ ਵੇਲੇ ਬਣ ਰਹੇ ਹਨ, ਇਨ੍ਹਾਂ ਤੇ 4 ਕਰੋੜ ਰੁਪਏ ਦਾ ਖਰਚਾ ਹੋ ਚੁਕਾ ਹੈ। ਜੇ 3 ਸਕੂਲ ਖੋਲ੍ਹਣੇ ਹੋਣ ਹਰ ਜ਼ਿਲ੍ਹੇ ਵਿਚ ਤਾਂ 12 ਜ਼ਿਲ੍ਹਿਆਂ ਵਿਚ 36 ਸਕੂਲ ਬਣਨਗੇ। ਇਨ੍ਹਾਂ 36 ਸਕੂਲਾਂ ਤੇ ਕਿੰਨੇ ਕਰੋੜ ਰੁਪਿਆ ਖਰਚ ਆਏਗਾ। ਇਹ ਵੀ ਸੋਚਣ ਦੀ ਗੱਲ ਹੈ ਕਿ 3 ਸਕੂਲ ਖੋਲ੍ਹਣ ਨਾਲ ਕੀ ਸਾਰੇ ਬੱਚੇ ਐਬਜ਼ਾਰਬ ਹੋ ਜਾਣਗੇ। ਜਿਹੜੇ ਬੱਚੇ ਸਕੂਲ ਵਿਚ ਹੋਣਗੇ, ਉਨ੍ਹਾਂ ਨੂੰ ਲੈ ਲਿਆ ਜਾਏਗਾ ਔਰ ਬਾਕੀ ਸਿਲੈਕਸ਼ਨ ਲਈ ਟੈਸਟ ਲਿੱਤੇ ਜਾਣਗੇ। ਇਸ ਤਰ੍ਹਾਂ ਕਰਨ ਨਾਲ ਗਰੀਬ ਬੱਚਿਆਂ ਦੀ ਐਡਮਿਸ਼ਨ ਨਹੀਂ ਹੋ ਸਕੇਗੀ। ਔਰ ਅਮੀਰ ਹਰੀਜਨਾਂ ਦੇ ਬੱਚੇ ਹੀ ਉਥੇ ਦਾਖਲ ਹੋ ਸਕਣਗੇ। ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮਾਡਲ ਸਕੂਲ ਬਣਾਉਣ ਦੀ ਬਜਾਏ, ਇਨ੍ਹਾਂ ਨੂੰ ਐਗਜ਼ਿਸਟਿੰਗ ਸਕੂਲ ਜਿਸ ਤਰ੍ਹਾਂ ਕਿ ਪ੍ਰਾਇਮਰੀ ਸਕੂਲ, ਮਿਡਲ ਸਕੂਲ ਔਰ ਦੂਸਰੇ ਸਕੂਲਾਂ ਦੀਆਂ ਬਿਲਡਿੰਗਾਂ ਉਨ੍ਹਾਂ ਦਾ ਫਰਨੀਚਰ ਔਰ ਹੋਰ ਇਕੁਅਪਮੈਂਟ ਉਨ੍ਹਾਂ ਸਾਰੇ ਸਕੂਲਾਂ ਨੂੰ ਪ੍ਰੋਵਾਈਡ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਤਾਕਿ ਪੰਜਾਬ ਦੇ ਸਾਰੇ ਬੱਚੇ ਇਸ ਤੋਂ ਫਾਇਦਾ ਉਠਾ ਸਕਣ। ਇਹ ਨਾ ਹੋਵੇ ਕਿ ਕੁਝ ਚੁਣੇ ਹੋਏ ਕਿਸੇ ਖਾਸ ਸੈਕਸ਼ਨ ਦੇ ਬੱਚੇ ਹੀ ਫਾਇਦਾ ਉਠਾ ਸਕਣ, ਬਲਕਿ ਸਾਰੇ ਪੰਜਾਬ ਦੇ ਬੱਚਿਆਂ ਨੂੰ ਫਾਇਦਾ ਉਠਾਉਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਮੈਂ ਇਹ ਗੱਲ ਕਹਾਂਗਾ ਕਿ ਸਰਕਾਰ ਨੇ ਇਹ ਬੜਾ ਅੱਛਾ ਕੰਮ ਕੀਤਾ ਹੈ ਕਿ ਉਨ੍ਹਾਂ ਨੇ 95% ਘਾਟੇ ਦੇ ਵਿਚ ਚਲ ਰਹੇ ਕਾਲਜਾਂ ਨੂੰ ਗਰਾਂਟ ਦਿੱਤੀ

ਹੈ । ਅੱਛੀ ਗੱਲ ਨੂੰ ਅੱਛਾ ਹੀ ਕਹਿਣਾ ਚਾਹੀਦਾ ਹੈ । ਇਸ ਸਬੰਧ ਵਿਚ ਮੈਂ ਇਕ ਸਵਾਲ ਕੀਤਾ ਸੀ ਪਰ ਮੇਰੀ ਵਾਰੀ ਪੁੱਛਣ ਦੀ ਨਹੀ ਆਈ ਸੀ ਔਰ ਸਵਾਲ ਦੇ ਜਵਾਬ ਤੋਂ ਮੈਂ ਮਹਿਸੂਸ ਕੀਤਾ ਹੈ ਕਿ ਇਕ ਵਾਰੀ ਬਾਦਲ ਸਾਹਿਬ ਨੇ ਆਪਣੀ ਤਕਰੀਰ ਕਰਦੇ ਹੋਏ ਕਿਹਾ ਸੀ ਕਿ ਅਸੀਂ ਇਨ੍ਹਾਂ ਬੀਮਾਰ ਕਾਲਜਾਂ ਨੂੰ 2 ਕਰੋੜ 67 ਲੱਖ 85 ਹਜ਼ਾਰ ਰੁਪਿਆ ਗ੍ਰਾਂਟ ਦੇ ਵਜੋਂ ਦੇਵਾਂਗੇ ਪਰ ਜਵਾਬ ਦਿੱਤਾ ਹੈ ਕਿ ਅਸੀਂ ਉਨ੍ਹਾਂ ਬੀਮਾਰ ਕਾਲਜਾਂ ਨੂੰ 98 ਲੱਖ ਰੁਪਿਆ ਗਰਾਂਟ ਵਜੋਂ ਦੇ ਸਕੇ ਹਾਂ, ਹਾਲੇ ਤੱਕ ਇਨ੍ਹਾਂ ਨੇ ਇਸ ਸਬੰਧੀ ਕੋਈ ਲੈਜਿਸਲੇਸ਼ਨ ਵੀ ਨਹੀਂ ਲਿਆਂਦੀ ਹੈ, ਪਰ ਇਨ੍ਹਾਂ ਦੀ ਸ਼ਰਤ ਦੇ ਮੁਤਾਬਿਕ ਅਗਰ ਕੋਈ ਕਾਲਜ ਨਹੀਂ ਚਲੇਗਾ ਤਾਂ ਸਰਕਾਰ ਉਸ ਦੀ ਗਰਾਂਟ ਇਕ ਦਮ ਬੰਦ ਕਰ ਦੇਵੇਗੀ । ਸਰਕਾਰ ਨੂੰ ਲੈਜਿਸਲੇਸ਼ਨ ਲਿਆਉਣੀ ਚਾਹੀਦੀ ਹੈ, ਸ਼ਰਤਾਂ ਨੂੰ ਲਿਬਰੇਲਾਈਜ਼ ਕਰਨਾ ਚਾਹੀਦਾ ਹੈ ਤਾਕਿ ਵੱਧ ਤੋਂ ਵੱਧ ਘਾਟੇ ਵਿਚ ਚਲ ਰਹ ਕਾਲਜਾਂ ਨੂੰ ਮੱਦਦ ਮਿਲ ਸਕੇ । ਇਸੇ ਤਰ੍ਹਾਂ ਵੋਕੇਸ਼ਨਲ ਐਜੂਕੇਸ਼ਨ ਦੀ ਗੱਲ ਹੈ, ਇਹ ਪਾਲਿਸੀ ਬੜੀ ਅੱਛੀ ਹੈ । ਇਸ ਦੇ ਬਾਰੇ ਢੀਂਡਸਾ ਸਾਹਿਬ ਨੇ ਖੁਦ ਕਿਹਾ ਹੈ ਔਰ ਇਸ ਦੀ ਕੱਟਿੰਗ ਮੇਰੇ ਕੋਲ ਹੈ, ਉਹ ਮੈਂ ਪੜ੍ਹ ਦਿੰਦਾ ਹਾਂ—

> Mr. Sukhdev Singh Dhindsa, Punjab Education Minister said, "Education at primary stage calls for immediate attention as the present system was increasing unemployment in the country."

ਬਹੁਤ ਅੱਛੀ ਗੱਲ ਹੈ । ਇਸ ਸਮੇਂ ਜਿਹੜਾ ਐਜੂਕੇਸ਼ਨ ਦਾ ਸਿਸਟਮ ਹੈ ਇਸ ਦੇ ਨਾਲ ਦੇਸ਼ ਵਿਚ ਬੜੀ ਅਨ-ਇੰਮਪਲਾਇਮੈਂਟ ਵੱਧ ਰਹੀ ਹੈ । ਇਹ ਵੋਕੇਸ਼ਨਲ ਜੌਬ ਓਰੀਐਂਟਿਡ ਬੇਸਿਜ਼ ਤੇ ਕਰਨ ਦੇ ਵਾਸਤੇ 1974-75 ਵਿਚ ਪਿਛਲੀ ਸਰਕਾਰ ਨੇ ਕਾਫੀ ਉਪਰਾਲੇ ਕੀਤੇ ਸਨ । ਇਸ ਦੌਰਾਨ 100 ਮਿਡਲ ਸਕੂਲਾਂ ਅਤੇ 50 ਹਾਈ ਸਕੂਲਾਂ ਨੂੰ ਇਸ ਸਕੀਮ ਦੇ ਅਧੀਨ ਲਿਆਂਦਾ ਸੀ ਅਤੇ ਉਸ ਤੋਂ ਬਾਅਦ 1977-78 ਅਤੇ 1978-79 ਵਿਚ ਇਸ ਸਕੀਮ ਬਾਰੇ ਕੁਝ ਨਹੀਂ ਕੀਤਾ ਗਿਆ । ਪਰ, ਹੁਣ 1979-80 ਵਿਚ ਇਸ ਬਾਰੇ ਕੁਝ ਕਰਨ ਦਾ ਜ਼ਿਕਰ ਕੀਤਾ ਹੈ ਕਿ ਅਸੀਂ ਕਰਾਂਗੇ, ਪਰ ਇਸ ਕੰਮ ਲਈ ਜਿੰਨੇ ਪੈਸੇ ਰਖੇ ਹਨ, ਉਸ ਤੋਂ ਪਤਾ ਲੱਗਦਾ ਹੈ ਕਿ ਅਮਲ ਦੇ ਵਿਚ ਬਹੁਤ ਘੱਟ ਗੱਲ ਹੋਣੀ ਹੈ । ਪਿਛਲੇ 2 ਸਾਲਾਂ ਵਿਚ ਅਨ-ਇੰਪਲਾਇਮੈਂਟ ਵਧੀ ਹੈ, ਘਟੀ ਨਹੀਂ ਹੈ । (ਘੰਟੀ) ਔਰ ਐਜੂਕੇਟਿਡ ਲੋਕ ਵਧੇ ਹਨ ਘਟੇ ਨਹੀਂ ਹਨ । ਜਿਸ ਤਰ੍ਹਾਂ ਹੁਣ ਐਜੂਕੇਸ਼ਨ ਸਿਸਟਮ ਚਲ ਰਿਹਾ ਹੈ, ਇਸ ਵਿਚ ਇਹ ਬਹੁਤ ਘੱਟ ਸਫਲ ਹੋਣਗੇ ।

ਅਗਲੀ ਗੱਲ ਅਡੱਲਟ ਐਜੂਕੇਸ਼ਨ ਦੇ ਬਾਰੇ ਹੈ ਕਿ ਪਹਿਲੇ ਇਹ 70% ਸੀ, ਹੁਣ ਇਹ 60% ਜਾਂ 65% ਰਹਿ ਗਈ ਹੈ । (ਘੰਟੀ) ਹਾਲੇ ਵੀ ਬਹੁਤ ਸਾਰੇ ਵੱਡੀ ਉਮਰ ਦੇ ਲੋਕ ਅਨਪੜ੍ਹ ਹਨ, ਇਸ ਵੱਲ ਸਰਕਾਰ ਨੇ ਕੋਈ ਧਿਆਨ ਨਹੀਂ ਦਿਤਾ । ਜਿਸ ਤਰ੍ਹਾਂ ਪਹਿਲੇ ਇਸ ਦੀ ਰਫਤਾਰ ਢਿੱਲੀ ਮੱਠੀ ਚਲ ਰਹੀ ਸੀ, ਉਸੇ ਤਰ੍ਹਾਂ ਹੁਣ ਚਲ ਰਹੀ ਹੈ । ਇਸ ਸਬੰਧ ਵਿਚ 27 ਫਰਵਰੀ, 1979 ਦੀ 'ਹਿੰਦ ਸਮਾਚਾਰ' ਅਖਬਾਰ ਵਿਚ ਆਇਆ ਸੀ ਕਿ ਸਰਕਾਰ ਦੀ ਇਹ ਸਕੀਮ 420 ਹੀ ਸਾਬਤ ਹੋਈ ਜਦ ਕਿ ਸਰਕਾਰ ਨੇ ਕਿਹਾ ਸੀ ਕਿ ਇਸ ਸਕੀਮ ਨੂੰ 420 ਕੇਂਦਰਾਂ ਵਿਚ ਸ਼ੁਰੂ ਕਰਾਂਗੇ । ਅੱਗੇ ਲਿਖਿਆ ਹੈ ਕਿ ਇਸ ਵਿਚ ਬੋਗਸ ਭਰਤੀ ਔਰ ਬੋਗਸ ਹਾਜ਼ਰੀਆਂ, ਸਾਰਾ ਕੁਝ ਬੋਗਸ ਹੀ ਚਲ ਰਿਹਾ ਹੈ ਔਰ ਸਾਰਾ ਕੰਮ ਕਾਗਜ਼ੀ ਹੈ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਅਡੱਲਟ ਐਜੂਕੇਸ਼ਨ

[ਡਾਕਟਰ ਕੇਵਲ ਕ੍ਰਿਸ਼ਨ]

ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। (ਘੰਟੀ) ਬਾਕੀ ਪ੍ਰਾਈਵੇਟ ਸਕੂਲਾਂ ਬਾਰੇ ਜਿਹੜੀਆਂ ਪ੍ਰਾਬਲਮਜ਼ ਹਨ (ਘੰਟੀ) ਬਸ, ਚੇਅਰਮੈਨ ਸਾਹਿਬ, ਮੈਂ 2-3 ਮਿੰਟਾਂ ਵਿਚ ਹੀ ਖਤਮ ਕਰਦਾ ਹਾਂ। ਪ੍ਰਾਈਵੇਟ ਸਕੂਲਾਂ ਵਿਚ ਨਾ ਟੀਚਰਾਂ ਦੀ ਕੋਈ ਸਿਕਿਉਰਿਟੀ ਆਫ਼ ਸਰਵਿਸ ਹੈ, ਔਰ ਨਾ ਹੀ ਇਸ ਦੇ ਲਈ ਸਰਕਾਰ ਨੇ ਕੋਈ ਲੈਜਿਸਲੇਸ਼ਨ ਲਿਆਂਦੀ ਹੈ ਅਤੇ ਨਾ ਹੀ ਕੋਈ ਉਨ੍ਹਾਂ ਦੀ ਪੇ ਵਿਚ ਪੈਰਿਟੀ ਹੈ। ਇਹ ਸਾਰਾ ਕੁਝ ਸਰਕਾਰ ਨੂੰ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਐਜੂਕੇਸ਼ਨ ਡਿਪਾਰਟਮੈਂਟ ਵਾਲਿਆਂ ਨੇ ਮਿਤੀ 1 ਫਰਵਰੀ, 1979 ਨੂੰ ਇਕ ਸਰਕੂਲਰ ਜਾਰੀ ਕੀਤਾ ਹੈ ਕਿ ਅਗਰ ਕੋਈ ਟੀਚਰ ਆਪਣੀ ਕਾਬਲੀਅਤ ਵਧਾਏਗਾ, ਜਿਸ ਤਰ੍ਹਾਂ ਬੀ. ਏ. ਤੋਂ ਐਮ. ਏ. ਜਾਂ ਪੀ. ਐਚ. ਡੀ. ਕਰੇਗਾ ਤਾਂ ਫਿਰ ਉਸ ਨੂੰ ਕੋਈ ਪ੍ਰੋਮੋਸ਼ਨ ਨਹੀਂ ਦਿੱਤੀ ਜਾਵੇਗੀ। ਇਸ ਕੰਡੀਸ਼ਨ ਨੂੰ ਬੰਦ ਕਰਨਾ ਚਾਹੀਦਾ ਹੈ। ਇਸ ਨਾਲ ਟੀਚਰਜ਼ ਵਿਚ ਡਿਸਕਰਜਮੈਂਟ ਪੈਦਾ ਹੋਈ ਹੈ। ਬਾਕੀ 5 ਹਜ਼ਾਰ ਐਸੇ ਟੀਚਰਜ਼ ਲੱਗੇ ਹੋਏ ਹਨ, ਜਿਨ੍ਹਾਂ ਦੀਆਂ ਸਰਵਿਸਿਜ਼ ਹਾਲੇ ਤੱਕ ਰੈਗੂਲਰ ਨਹੀਂ ਹੋਈਆਂ ਹਨ। ਉਨ੍ਹਾਂ ਟੀਚਰਜ਼ ਨੂੰ ਰੈਗੂਲਰ ਕਰ ਦੇਣਾ ਚਾਹੀਦਾ ਹੈ। ਪਿਛੇ ਜਿਹੇ ਲੋਕ ਸਭਾ ਵਿਚ ਸਿਖਿਆ ਸਬੰਧੀ ਪਾਲਿਸੀ ਦਾ ਐਲਾਨ ਕੀਤਾ ਗਿਆ ਸੀ, ਇਸ ਬਿਲ ਦਾ ਨਾਂ ਹੈ ਐਜੂਕੇਸ਼ਨ ਐਂਡ ਹੌਸਪੀਟਲ ਇੰਸਟੀਚਿਊਸ਼ਨ ਬਿਲ, 1978, ਜਿਸ ਨਾਲ ਇਹ ਕਰ ਦਿੱਤਾ ਗਿਆ ਹੈ ਕਿ ਇਸ ਵਿਚ ਕੋਈ ਸਟਰਾਈਕ ਨਹੀਂ ਕਰ ਸਕਦਾ। ਜੇਕਰ ਕੋਈ ਸਟਰਾਈਕ ਕਰੇਗਾ ਤਾਂ ਫਿਰ ਉਸ ਨੂੰ ਮਿਨੀਮਮ ਸਜ਼ਾ 3 ਮਹੀਨੇ ਕੈਦ ਅਤੇ ਇਕ ਹਜ਼ਾਰ ਰੁਪਿਆ ਜੁਰਮਾਨਾ ਹੋਵੇਗਾ। ਇਹ ਇਕ ਗਲਤ ਲੈਜਿਸਲੇਸ਼ਨ ਕੀਤੀ ਗਈ ਹੈ। ਇਹ ਗੱਲ ਟੀਚਰਜ਼ ਦੇ ਖਿਲਾਫ ਹੈ। (ਘੰਟੀ)।

ਚੇਅਰਮੈਨ ਸਾਹਿਬ, ਸਪੋਰਟਸ ਦੇ ਵਾਸਤੇ ਕੋਈ ਚੰਗਾ ਪ੍ਰਬੰਧ ਨਹੀਂ ਕੀਤਾ ਗਿਆ ਹੈ। ਸਾਡੀ ਹਾਕੀ ਦੀ ਟੀਮ ਬਾਹਰ ਗਈ ਸੀ, ਉਹ ਹਾਰ ਗਈ ਜਦ ਕਿ ਪਿਛਲੀ ਸਰਕਾਰ ਨੇ ਹਾਕੀ ਵਿਚ ਵਰਲਡ ਕੱਪ ਜਿੱਤ ਕੇ ਲਿਆਂਦਾ ਸੀ। ਚੇਅਰਮੈਨ ਸਾਹਿਬ, ਇਕ ਡੀ. ਪੀ. ਆਈ. (ਕਾਲੇਜਿਜ਼) ਦੀ ਪੋਸਟ ਤੇ ਇਕ ਪ੍ਰਿੰਸੀਪਲ ਦੀ ਨਿਯੁਕਤੀ ਕੀਤੀ ਗਈ ਹੈ ਐਜੂਕੇਸ਼ਨ ਅਤੇ ਸਪੋਰਟਸ ਡਿਪਾਰਟਮੈਂਟ ਵਿਚ ਕਈ ਰਿਕਰੂਟਮੈਂਟਸ, ਪ੍ਰੋਮੋਸ਼ਨਾਂ ਅਤੇ ਡਿਸਕ੍ਰਿਸ਼ਨਰੀ ਗ੍ਰਾਂਟ' ਦਾ ਇਸਤੇਮਾਲ ਗਲਤ ਢੰਗ ਨਾਲ ਕੀਤਾ ਗਿਆ ਹੈ। (ਘੰਟੀ) ਇਹ ਜਿਹੜੀ ਆਟੋਨਾਮੀ ਦੀ ਮੰਗ ਅਕਾਲੀ ਪਾਰਟੀ ਵਲੋਂ ਹੋ ਰਹੀ ਹੈ, ਇਹ ਹਾਲੇ ਇਨ੍ਹਾਂ ਨੂੰ ਮਿਲੀ ਨਹੀਂ ਹੈ। ਇਹ ਪਿਛਲੇ ਦੋ ਸਾਲਾਂ ਤੋਂ ਆਟੋਨਮੀ ਦੀ ਮੰਗ ਕਰ ਰਹੇ ਹਨ। ਆਟੋਨਮੀ ਦਾ ਮਸਲਾ ਮਿਨਾਰਿਟੀ ਲਈ, ਜਨਤਾ ਪਾਰਟੀ ਲਈ ਅਤੇ ਦੂਸਰੇ ਲੋਕਾਂ ਲਈ ਇਕ ਗੰਭੀਰ ਮਸਲਾ ਬਣ ਰਿਹਾ ਹੈ। ਇਹ ਪੰਜਾਬ ਜਿਹੜਾ ਪਹਿਲਾਂ ਪੰਜ ਦਰਿਆਵਾਂ ਦਾ ਰਾਜ ਸੀ, ਇਸ ਨੂੰ ਇਨ੍ਹਾਂ ਅਕਾਲੀਆਂ ਦੀ ਫਿਰਕਾਪ੍ਰਸਤੀ ਨੇ, ਘਟਾ ਕੇ ਦੋ ਦਰਿਆਵਾਂ ਦਾ ਰਾਜ ਬਣਾ ਦਿਤਾ ਹੈ ਔਰ ਇਸ ਨੂੰ ਹੋਰ ਛੋਟਾ ਕਰਨ ਦੀ ਇਨ੍ਹਾਂ ਦੀ ਇੱਛਾ ਹੈ। (ਘੰਟੀ) ਆਟੋਨਮੀ ਦਾ ਨਾਅਰਾ ਇਨ੍ਹਾਂ ਨੇ ਗੁਰਦੁਆਰਾ ਇਲੈਕਸ਼ਨਾਂ ਵੇਲੇ ਬੰਦ ਕਰ ਦਿੱਤਾ ਸੀ, ਪਰ ਹੁਣ ਫਿਰ ਇਹ ਨਾਅਰਾ ਉਭਰ ਕੇ ਸਾਹਮਣੇ ਆ ਗਿਆ ਹੈ ਔਰ ਫਿਰ ਆਟੋਨਮੀ ਦਾ ਨਾਅਰਾ ਲਗ ਗਿਆ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਦੀ ਪਵਿੱਤਰ ਧਰਤੀ ਹੈ, ਜਿਸ ਨੂੰ ਗੁਰੂ ਗੋਬਿੰਦ ਸਿੰਘ ਦੀ ਧਰਤੀ ਕਹਿੰਦੇ ਹਨ ਔਰ ਗੁਰੂ ਤੇਗ ਬਹਾਦਰ ਜੀ ਨੇ ਹਿੰਦੂਆਂ ਦੀ ਸੇਫਟੀ ਵਾਸਤੇ ਆਪਣੀ ਜਾਨ ਦੀ ਬਾਜ਼ੀ ਲਗਾ ਦਿੱਤੀ ਸੀ। ਇਸ

ਪੰਜਾਬ ਨੂੰ ਹੁਣ ਇਹ ਫਿਰਕਾਪ੍ਰਸਤ ਤਾਕਤਾਂ ਹਿੰਦੁਸਤਾਨ ਤੋਂ ਅਲੱਗ ਨਹੀਂ ਕਰਵਾ ਸਕਦੀਆਂ । ਇਸ ਨੂੰ ਪੰਜਾਬ ਦਾ ਦੇਸ਼ ਭਗਤ ਕਦੇ ਬਰਦਾਸ਼ਤ ਨਹੀਂ ਕਰੇਗਾ ਅਤੇ ਆਪਣੇ ਖ਼ੂਨ ਦੇ ਅਖੀਰਲੇ ਤੁਬਕੇ ਤੱਕ ਇਸ ਨੂੰ ਨਹੀਂ ਹੋਣ ਦੇਵੇਗਾ । ਇਸ ਪੰਜਾਬ ਨੂੰ ਮੁਲਕ ਤੋਂ ਅਲੱਗ ਨਹੀਂ ਹੋਣ ਦਿੱਤਾ ਜਾਵੇਗਾ ਅਤੇ ਇਸ ਸੋਨੇ ਦੇ ਟੁਕੜੇ ਨੂੰ ਅਲੱਗ ਨਹੀਂ ਹੋਣ ਦੇਵਾਂਗੇ (ਘੰਟੀ) ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਐਜੂਕੇਸ਼ਨ ਦੀ ਡਿਮਾਂਡ ਦਾ ਵਿਰੋਧ ਕਰਦਾ ਹਾਂ ।

**ਪ੍ਰੋਫੈਸਰ ਜਗੀਰ ਸਿੰਘ** (ਵਲਟੋਹਾ) : ਚੇਅਰਮੈਨ ਸਾਹਿਬ, ਇਹ ਜਿਹੜੀ ਐਜੂਕੇਸ਼ਨ ਦੀ ਡਿਮਾਂਡ ਅੱਜ ਹਾਊਸ ਦੇ ਸਾਹਮਣੇ ਹੈ, ਇਸ ਦੀ ਹਮਾਇਤ ਕਰਨ ਲਈ ਮੈਂ ਖੜਾ ਹੋਇਆ ਹਾਂ । ਪਿਛਲੇ ਦੋ ਸਾਲਾਂ ਵਿਚ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਨੇ ਇਸ ਵਿੱਦਿਆ ਦੇ ਖੇਤਰ ਨੂੰ ਜਿੰਨਾ ਵਧਾਇਆ ਹੈ, ਉਤਨਾ ਇਹ ਵੀਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਪਿਛਲੇ 30, 32 ਸਾਲਾਂ ਵਿਚ ਨਹੀਂ ਵਧਾ ਸਕੇ ਸਨ । ਅਸੀਂ ਦੋ ਸਾਲਾਂ ਵਿਚ ਬਹੁਤ ਪ੍ਰਾਪਤੀਆਂ ਕੀਤੀਆਂ ਹਨ । ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਬੋਲਦਿਆਂ ਹੋਇਆਂ ਇਸ ਗੱਲ ਨੂੰ ਸਵੀਕਾਰ ਕੀਤਾ ਹੈ ਕਿ ਸਾਡੀ ਸਰਕਾਰ ਨੇ ਬੀਮਾਰ ਕਾਲਜਾਂ ਨੂੰ 95% ਗ੍ਰਾਂਟ ਦੇ ਕੇ ਉਨ੍ਹਾਂ ਦੀ ਮੱਦਦ ਕੀਤੀ ਹੈ । ਚੇਅਰਮੈਨ ਸਾਹਿਬ, ਸਾਡੀ ਇਸ ਸਰਕਾਰ ਨੇ ਰਾਜ ਪ੍ਰਬੰਧ ਸੰਭਾਲਿਆ ਸੀ ਤਾਂ ਸਾਡੀ ਸਟੇਟ ਨੂੰ ਇਕ ਅਰਬ ਰੁਪਏ ਦਾ ਘਾਟਾ ਸੀ ਅਤੇ ਸੂਬੇ ਦੀ ਮਾਲੀ ਹਾਲਤ ਬੜੀ ਨਾਜ਼ਕ ਸਥਿਤੀ ਦੇ ਵਿੱਚ ਸੀ । ਫਿਰ ਵੀ ਇੰਨੀਆਂ ਔਕੜਾਂ ਹੋਣ ਦੇ ਬਾਵਜੂਦ ਮੇਰੀ ਸਰਕਾਰ ਨੇ ਵਿੱਦਿਆ ਦੇ ਖੇਤਰ ਵਿਚ ਕਾਫੀ ਕੁਝ ਕੀਤਾ ਹੈ । ਸੂਬੇ ਦੀ ਮਾਲੀ ਹਾਲਤ ਨੂੰ ਖਰਾਬ ਕਰਨ ਵਾਲੇ ਤਾਂ ਇਹ ਹੀ ਸਨ ਅਤੇ ਇਸ ਦੇ ਲਈ ਇਹ ਹੀ ਜ਼ਿੰਮੇਵਾਰ ਹਨ । ਇਕ ਇਨ੍ਹਾਂ ਨੇ ਸਕੂਲਾਂ ਦੀ ਗੱਲ ਕੀਤੀ ਸੀ ਕਿ ਮੇਰੇ ਹਲਕੇ ਵਿਚ ਪਿਛੇ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲ ਬਣਾਇਆ ਗਿਆ ਸੀ । ਮੇਰੇ ਹਲਕੇ ਦੇ ਜਿਨ੍ਹਾਂ ਪ੍ਰਾਇਮਰੀ ਸਕੂਲਾਂ ਨੂੰ ਅੱਪਗਰੇਡ ਕੀਤਾ ਸੀ, ਉਹ ਮਸਤਗੜ੍ਹ, ਬਾਸਰ ਅਤੇ ਸੂਰਾਕੂਣਾ ਸਕੂਲ ਹਨ । ਇਹ ਸਾਰਾ ਕਰੈਡਿਟ, ਚੇਅਰਮੈਨ ਸਾਹਿਬ, ਸਰਦਾਰ ਸੁਖਜਿੰਦਰ ਸਿੰਘ, ਸਾਡੇ ਸਾਬਕਾ ਵਿੱਦਿਆ ਮੰਤਰੀ ਜੀ ਨੂੰ ਜਾਂਦਾ ਹੈ, ਉਨ੍ਹਾਂ ਨੇ ਸਕੂਲਾਂ ਨੂੰ ਅੱਪਗਰੇਡ ਕਰਨ ਵਿਚ ਹੜ੍ਹ ਹੀ ਲੈ ਆਂਦਾ ਸੀ ਅਤੇ ਉਨ੍ਹਾਂ ਨੇ ਕਾਫੀ ਮਾਤਰਾ ਵਿਚ ਸਕੂਲਾਂ ਨੂੰ ਅੱਪਗਰੇਡ ਕੀਤਾ ਸੀ, ਜਿਸ ਦੀ ਕਿ ਕੋਈ ਮਿਸਾਲ ਨਹੀਂ ਮਿਲਦੀ ਹੈ ।

(**ਕਾਂਗਰਸ (ਆਈ) ਦੇ ਮੈਂਬਰਾਂ ਵਲੋਂ ਆਵਾਜ਼ਾਂ**: ਤਾਂ ਹੀ ਉਸ ਨੂੰ ਮਨਿਸਟਰੀ ਵਿਚੋਂ ਕੱਢ ਦਿੱਤਾ ਹੈ ਕਿਉਂਕਿ ਉਸ ਨੇ ਸਕੂਲਾਂ ਨੂੰ ਅਪਗਰੇਡ ਕਰਨ ਵਿਚ ਹੜ੍ਹ ਲਿਆਂਦਾ ਸੀ ।)

ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਥੇ ਡਾਕਟਰ ਕੇਵਲ ਕ੍ਰਿਸ਼ਨ ਨੇ ਟੀਚਰਾਂ ਦੀ ਗੱਲ ਕੀਤੀ ਕਿ ਉਨ੍ਹਾਂ ਨੂੰ 1 ਜਨਵਰੀ, 1966 ਤੋਂ 1976 ਤੱਕ 10 ਸਾਲਾਂ ਤੱਕ ਰੈਗੂਲਰ ਨਹੀਂ ਕੀਤਾ ਗਿਆ । ਇਹ ਕੰਮ ਤਾਂ ਉਨ੍ਹਾਂ ਨੇ ਆਪ ਨਹੀਂ ਕੀਤਾ ਅਤੇ ਅੱਜ ਉਹ ਸਾਡੀ ਸਰਕਾਰ ਨੂੰ ਇਸ ਬਾਰੇ ਕਹਿਕੇ ਮੱਗਰ ਮਛ ਦੇ ਅਾਂਸੂ ਬਹਾ ਰਹੇ ਹਨ । (ਵਿਘਨ) ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਲੋਕਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਪੰਜਾਬ ਨੂੰ ਛੋਟਾ ਕੀਤਾ ਹੈ । ਡਾਕਟਰ ਕੇਵਲ ਕ੍ਰਿਸ਼ਨ ਅਤੇ ਇਨ੍ਹਾਂ ਦੀ ਪਾਰਟੀ ਨੇ ਪੰਜਾਬ ਨੂੰ ਛੋਟਾ ਕੀਤਾ ਹੈ । ਇਨ੍ਹਾਂ ਨੇ ਪੰਜਾਬ ਦੇ ਹੱਕਾਂ ਦੀ ਰਾਖੀ ਨਹੀਂ ਕੀਤੀ । ਇਨ੍ਹਾਂ ਨੇ ਪੰਜਾਬ ਨੂੰ ਲੰਗੜਾ ਕੀਤਾ,

[ਪ੍ਰੋਫੈਸਰ ਜਗੀਰ ਸਿੰਘ]

ਪੰਜਾਬ ਨੂੰ ਲੂਲਾ ਕੀਤਾ ਅਤੇ ਪੰਜਾਬ ਨੂੰ ਛੋਟਾ ਕੀਤਾ । ਉਦੋਂ ਤਾਂ ਇਹ ਕੁਝ ਕਰ ਨਹੀਂ ਸਕੇ ਪਰ ਅੱਜ ਇਹ ਨੁਕਤਾਚੀਨੀ ਦੀ ਖਾਤਰ ਅਜਿਹੀਆਂ ਗੱਲਾਂ ਕਰ ਰਹੇ ਹਨ । ਚੇਅਰਮੈਨ ਸਾਹਿਬ, ਮੈਂ ਮੰਗ ਕਰਾਂਗਾ ਕਿ ਜਿਥੇ ਵਿੱਦਿਆ ਦੇ ਖੇਤਰ ਵਿਚ ਐਨਾ ਕੁਝ ਕੀਤਾ ਗਿਆ ਹੈ, ਉਥੇ ਹੋਰ ਵੀ ਕੰਮ ਕਰਨ ਦੀ ਲੋੜ ਹੈ । ਮੈਂ ਵਿੱਦਿਆ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ 1967 ਵਿਚ ਜਿਹੜਾ ਪ੍ਰਾਈਵੇਟ ਸਕੂਲਾਂ ਦਾ ਸਟਾਫ ਸੀ ਅਤੇ ਉਸ ਨੂੰ ਫਰੀਜ਼ ਕੀਤਾ ਗਿਆ ਸੀ ਅਤੇ ਉਹ ਜ਼ਿਆਦਾ ਵਿਦਿਆਰਥੀ ਦਾਖਲ ਨਹੀਂ ਕਰ ਸਕਦੇ ਸੀ (ਵਿਘਨ) ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪ੍ਰਾਈਵੇਟ ਸਕੂਲ ਚੰਗੀ ਵਿੱਦਿਆ ਇੰਪਾਰਟ ਕਰਦੇ ਹਨ । ਉਨ੍ਹਾਂ ਦੇ ਰਿਜ਼ਲਟ ਚੰਗੇ ਹੁੰਦੇ ਹਨ । ਇਸ ਲਈ ਮੈਂ ਕਹਾਂਗਾ ਕਿ ਇਨ੍ਹਾਂ ਸਕੂਲਾਂ ਤੇ ਜਿਹੜੀ ਪਾਬੰਦੀ ਲਗਾਈ ਗਈ ਸੀ ਅਤੇ ਸਟਾਫ ਫਰੀਜ਼ ਕੀਤਾ ਗਿਆ ਸੀ, ਉਸ ਨੂੰ ਡੀਫਰੀਜ਼ ਕੀਤਾ ਜਾਵੇ । ਜੇ ਸਾਰਾ ਨਹੀਂ ਕਰ ਸਕਦੇ ਤਾਂ ਕਮ-ਅਜ਼-ਕਮ 50% ਉਨ੍ਹਾਂ ਨੂੰ ਛੋਟ ਦਿੱਤੀ ਜਾਵੇ । ਜਿਥੇ 15 ਟੀਚਰ ਚਾਹੀਦੇ ਹਨ, ਉਥੇ ਉਨ੍ਹਾਂ ਨੂੰ 7 ਸਟਾਫ ਮੈਂਬਰ ਭਰਤੀ ਕਰਨ ਦੀ ਆਗਿਆ ਦਿੱਤੀ ਜਾਵੇ ।

ਦੂਜੀ ਮੇਰੀ ਬੇਨਤੀ ਹੈ ਕਿ ਪੰਜਾਬ ਵਿਚ ਜਿੱਥੇ ਪਛੜੀਆਂ ਸ਼੍ਰੇਣੀਆਂ ਦੇ ਬੱਚਿਆਂ ਨੂੰ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ, ਉਹ ਉਨ੍ਹਾਂ ਨੂੰ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ਕਿਉਂਕਿ ਸਦੀਆਂ ਤੋਂ ਉਨ੍ਹਾਂ ਨਾਲ ਬਹੁਤ ਵੱਡੀ ਬੇਇਨਸਾਫੀ ਹੋਈ ਹੈ । ਉਨ੍ਹਾਂ ਨਾਲ ਬੜੇ ਧੱਕੇ ਹੋਏ । ਪਰ ਇਸ ਦੇ ਨਾਲ ਹੀ ਮੈਂ ਮੰਗ ਕਰਾਂਗਾ ਕਿ ਇਹ ਵਿੱਦਿਅਕ ਸਹੂਲਤਾਂ ਪਛੜੀਆਂ ਸ਼੍ਰੇਣੀਆਂ ਤਕ ਹੀ ਸੀਮਤ ਨਾ ਹੋਣ ਸਗੋਂ ਜਿਨ੍ਹਾਂ ਕਿਸਾਨਾਂ ਦੀ 5, 5 ਏਕੜ ਜ਼ਮੀਨ ਹੈ ਜਾਂ ਪਿੰਡਾਂ ਵਿਚ ਜਿਹੜੇ ਛੋਟੇ ਹਿੰਦੂ ਦੁਕਾਨਦਾਰ ਹਨ, ਜਿਹੜੇ ਪਿੰਡਾਂ ਵਿੱਚ ਮਾਲੀ ਤੌਰ ਤੇ ਕਮਜ਼ੋਰ ਹਨ, ਉਨ੍ਹਾਂ ਨੂੰ ਵੀ ਇਹ ਸਹੂਲਤ ਮਿਲਣੀ ਚਾਹੀਦੀ ਹੈ । ਚੇਅਰਮੈਨ ਸਾਹਿਬ, ਮੈਂ ਕਈ ਐਗਜ਼ੈਂਪਲਜ਼ ਪੇਸ਼ ਕਰ ਸਕਦਾ ਹਾਂ । ਇਹ ਠੀਕ ਹੈ ਕਿ ਪਛੜੀਆਂ ਸ਼੍ਰੇਣੀਆਂ ਦੀ ਆਰਥਿਕ ਹਾਲਤ ਠੀਕ ਨਹੀਂ ਹੈ, ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਛੜੀਆਂ ਸ਼੍ਰੇਣੀਆਂ ਦੇ ਕਈ ਆਈ. ਏ. ਐਸ. ਅਫਸਰ ਬਣ ਗਏ ਹਨ । ਉਹ ਛੋਟ ਦੀ ਲਿਮਿਟ ਕਰਾਸ ਕਰ ਗਏ ਹਨ । ਇਸ ਲਈ ਉਨ੍ਹਾਂ ਨੂੰ ਬਾਕੀ ਜੋ ਪਛੜੀਆਂ ਸ਼੍ਰੇਣੀਆਂ ਦੇ ਆਦਮੀਆਂ ਨੂੰ ਸਹੂਲਤਾਂ ਮਿਲਦੀਆਂ ਹਨ, ਉਹ ਨਹੀਂ ਮਿਲਣੀਆਂ ਚਾਹੀਦੀਆਂ ।

ਚੇਅਰਮੈਨ ਸਾਹਿਬ, ਇੱਥੇ ਡਾਕਟਰ ਕੇਵਲ ਕ੍ਰਿਸ਼ਨ ਨੇ ਸਪੋਰਟਸ ਦਾ ਜ਼ਿਕਰ ਕੀਤਾ ਹੈ । ਉਨ੍ਹਾਂ ਨੇ ਕਿਹਾ ਕਿ ਸਾਡੀ ਟੀਮ ਹਾਰ ਗਈ । ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੇਂਡੂ ਵਰਗ ਨੂੰ ਸਪੋਰਟਸ ਵੱਲੋਂ ਬਿਲਕੁਲ ਇਗਨੋਰ ਕੀਤਾ ਗਿਆ ਹੈ । ਪਿੰਡਾਂ ਦੇ ਸਕੂਲਾਂ ਵਿਚ ਪਲੇਅ-ਗਰਾਊਂਡਜ਼ ਨਹੀਂ ਹਨ । ਉਥੇ ਕੋਈ ਸਟੇਡੀਅਮ ਨਹੀਂ ਹਨ । ਚੇਅਰਮੈਨ ਸਾਹਿਬ, ਬਾਹਰਲੇ ਮੁਲਕਾਂ ਨੇ ਸਾਬਤ ਕਰ ਦਿੱਤਾ ਹੈ ਕਿ ਪੰਜਵੀਂ ਛੇਵੀਂ ਜਮਾਤ ਦੇ ਬੱਚੇ ਨੂੰ ਜੇ ਖੇਡਾਂ ਵਾਲੇ ਪਾਸੇ ਪਾਇਆ ਜਾਵੇ ਤਾਂ ਉਹ ਕਾਫੀ ਕਾਮਯਾਬ ਸਾਬਤ ਹੋ ਸਕਦੇ ਹਨ । ਪਰ ਸਾਡੇ ਇਹ ਹੁੰਦਾ ਹੈ ਕਿ ਪਿੰਡ ਦੇ ਸਕੂਲਾਂ ਵਿਚ ਖੇਡਾਂ ਦਾ ਕੋਈ ਪ੍ਰਬੰਧ ਨਾ ਹੋਣ ਕਾਰਨ ਜਦ ਬੱਚਾ ਦਸਵੀਂ ਜਮਾਤ ਪਾਸ ਕਰਕੇ ਸ਼ਹਿਰ ਵਿਚ ਕਾਲਜ ਵਿਚ ਜਾਂਦਾ ਹੈ ਤਾਂ ਉਹ ਕਿਸੇ ਗੇਮ ਵਿਚ ਪਾਰਟੀਸੀਪੇਟ ਨਹੀਂ ਕਰ ਸਕਦਾ ਕਿਉਂਕਿ ਉਸ ਨੇ ਪਿੰਡ ਵਿਚ ਕਿਸੇ ਗੇਮ ਵਿਚ ਪਾਰਟੀਸੀਪੇਟ ਨਹੀਂ ਕੀਤਾ ਹੁੰਦਾ । ਇਸ ਕਰਕੇ ਮੈਂ ਮੰਗ

ਕਰਾਂਗਾ ਵਿਦਿਆ ਮੰਤਰੀ ਜੀ ਪਾਸੋਂ ਕਿ ਉਹ ਪਿੰਡਾਂ ਵਿਚ ਸਟੇਡੀਅਮ ਖੋਲ੍ਹਣ । ਉਥੇ ਪਲੇਅ-ਗਰਾਊਂਡਜ਼ ਬਣਾਉਣ ਤਾਕਿ ਪਿੰਡਾਂ ਦੇ ਬੱਚੇ ਗੇਮਜ਼ ਵਿਚ ਪੂਰੀ ਤਰ੍ਹਾਂ ਪਾਰਟੀਸੀਪੇਟ ਕਰ ਸਕਣ । ਸਰਕਾਰੀ ਤੌਰ ਤੇ ਜਿਹੜੇ ਸਕੂਲ ਬਣਾਏ ਜਾਂਦੇ ਹਨ, ਉਨ੍ਹਾਂ ਨੂੰ ਤਾਂ ਇਸ ਸਬੰਧੀ ਕੁਝ ਫੈਸਿਲਿਟੀਜ਼ ਦਿੱਤੀਆਂ ਜਾਂਦੀਆਂ ਹਨ, ਪਰ ਪ੍ਰਾਈਵੇਟ ਸਕੂਲਾਂ ਨੂੰ ਕੋਈ ਫੈਸਿਲਿਟੀਜ਼ ਨਹੀਂ ਹਨ । ਜਿਸ ਦਾ ਨਤੀਜਾ ਇਹ ਹੈ ਕਿ ਉਨ੍ਹਾਂ ਸਕੂਲਾਂ ਦੇ ਬੱਚੇ ਆਪਣੀ ਯੋਗਤਾ ਦਾ, ਆਪਣੀ ਸਕਿੱਲ ਦਾ ਸਪੋਰਟਸ ਦੇ ਖੇਤਰ ਵਿਚ ਪ੍ਰਗਟਾਵਾ ਨਹੀਂ ਕਰ ਸਕਦੇ ।

ਹੁਣ ਮੈਂ ਸਲੇਬਸ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਸਕੂਲਾਂ ਦੀਆਂ ਕਿਤਾਬਾਂ ਦਾ ਸਲੇਬਸ 30, 32 ਸਾਲ ਤੋਂ ਉਸੇ ਤਰ੍ਹਾਂ ਦਾ ਚਲਿਆ ਆ ਰਿਹਾ ਹੈ ਅਤੇ ਉਸ ਵਿਚ ਬਹੁਤੀ ਤਬਦੀਲੀ ਨਹੀਂ ਆਈ । ਸਾਡਾ ਦੇਸ਼ ਰਿਸ਼ੀਆਂ, ਮੁਨੀਆਂ, ਗੁਰੂਆਂ ਅਤੇ ਪੀਰ ਪੈਗੰਬਰਾਂ ਦਾ ਹੈ । ਸਾਡੀ ਸੰਸਕ੍ਰਿਤੀ ਯੂਰਪ ਦੇ ਦੇਸ਼ਾਂ ਨਾਲੋਂ ਵੱਖਰੀ ਹੈ । ਲੋੜ ਇਸ ਗੱਲ ਦੀ ਸੀ ਕਿ ਅਸੀਂ ਆਪਣੀਆਂ ਕਿਤਾਬਾਂ ਵਿਚ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਅਤੇ ਗੁਰੂਆਂ ਦੇ ਉਪਦੇਸ਼ਾਂ ਬਾਰੇ ਦੱਸਦੇ ਜਿਨ੍ਹਾਂ ਨੂੰ ਪੜ੍ਹ ਕੇ ਸਾਡੇ ਦੇਸ਼ ਦੇ ਬੱਚਿਆਂ ਵਿਚ ਕੁਰਬਾਨੀ ਕਰਨ ਦਾ ਜਜ਼ਬਾ ਪੈਦਾ ਹੁੰਦਾ ਅਤੇ ਉਨ੍ਹਾਂ ਵਿਚ ਦੇਸ਼ ਦਾ ਪਿਆਰ ਪੈਦਾ ਹੁੰਦਾ । ਪਰ, ਚੇਅਰਮੈਨ ਸਾਹਿਬ, ਸਾਡੇ ਸਕੂਲਾਂ ਦੀਆਂ ਕਿਤਾਬਾਂ ਵਿਚ ਚਿੜੀਆਂ, ਕਾਵਾਂ ਦੀਆਂ ਕਹਾਣੀਆਂ ਲਿਖੀਆਂ ਗਈਆਂ ਹਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਦੇ ਇਤਿਹਾਸ ਨੂੰ ਬਿਲਕੁਲ ਅੱਖੋਂ ਉਹਲੇ ਕੀਤਾ ਗਿਆ ਹੈ । ਗੁਰੂ ਨਾਨਕ ਦੇਵ ਜੀ ਨੇ ਕਿਰਤ ਕਰਨੀ, ਸੰਗਤ ਲਾਉਣੀ, ਵੰਡਕੇ ਛਕਣ ਦਾ ਉਪਦੇਸ਼ ਦਿੱਤਾ । ਸਾਡੇ ਗੁਰੂਆਂ ਨੇ ਗਰੀਬ ਦੇ ਮੂੰਹ ਨੂੰ ਆਪਣੀ ਗੋਲਕ ਦੱਸਿਆ । ਜ਼ੁਲਮ ਦਾ ਟਾਕਰਾ ਕਰਨ ਲਈ ਦੱਸਿਆ । ਇਨ੍ਹਾਂ ਗੱਲਾਂ ਨੂੰ ਸਲੇਬਸ ਵਿਚ ਲਿਆਉਣ ਦੀ ਲੋੜ ਸੀ । ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ 1606 ਵਿਚ ਲਾਹੌਰ ਵਿਚ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ ਤੇ ਬਿਠਾਇਆ ਗਿਆ । ਇਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਕਿਸ ਤਰ੍ਹਾਂ ਜ਼ਬਰ ਦਾ ਮੁਕਾਬਲਾ ਕੀਤਾ । ਫਿਰ 1675 ਵਿਚ ਜਦੋਂ 1975 ਵਾਲੀ ਸਥਿਤੀ ਪੈਦਾ ਹੋ ਗਈ ਸੀ ਤਾਂ ਉਸ ਵੇਲੇ ਕਿਵੇਂ ਦਿੱਲੀ ਵਿਚ ਚਾਂਦਨੀ ਚੌਂਕ ਵਿਚ ਜਾ ਕੇ ਗੁਰੂ ਮਹਾਰਾਜ ਨੇ ਆਪਣਾ ਬਲੀਦਾਨ ਦਿੱਤਾ ਸੀ ਹਿੰਦ ਦੀ ਰੱਖਿਆ ਵਾਸਤੇ ।

4-25 ਸ਼ਾਮ

(ਇਸ ਸਮੇਂ ਗਿਆਨੀ ਅਰਜਣ ਸਿੰਘ ਲਿੱਟ, ਮੈਂਬਰ, ਪੈਨਲ ਆਫ ਚੇਅਰਮਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਕਾਂਗਰਸ ਸਰਕਾਰ ਨੇ ਸਾਡੇ ਇਸ ਇਤਿਹਾਸ ਨੂੰ ਸਲੇਬਸ ਵਿਚ ਕੋਈ ਜਗ੍ਹਾ ਨਹੀਂ ਦਿੱਤੀ । ਮੈਂ ਬੇਨਤੀ ਕਰਾਂਗਾ ਕਿ ਅਸੀਂ ਆਪਣੇ ਦੇਸ਼ ਦੇ ਸ਼ਹੀਦਾਂ ਅਤੇ ਸੂਰਮਿਆਂ ਵੱਲੋਂ ਆਜ਼ਾਦੀ ਦੀ ਖਾਤਰ ਦਿੱਤੀਆਂ ਗਈਆਂ ਕੁਰਬਾਨੀਆਂ ਨਾਲ ਜੋ ਸਾਡਾ ਦੇਸ਼ ਆਜ਼ਾਦ ਹੋਇਆ ਹੈ, ਅਸੀਂ ਉਸ ਆਜ਼ਾਦੀ ਦਾ ਰੰਗ ਮਨਾ ਰਹੇ ਹਾਂ । ਉਨ੍ਹਾਂ ਸ਼ਹੀਦਾਂ, ਸੂਰਮਿਆਂ, ਦੇਸ਼ ਭਗਤਾਂ ਦੀਆਂ ਜੀਵਨੀਆਂ ਨੂੰ ਸਲੇਬਸ ਵਿਚ ਜਗ੍ਹਾ ਦੇਣੀ ਚਾਹੀਦੀ ਹੈ ਤਾਕਿ ਉਨ੍ਹਾਂ ਦੀਆਂ ਜੀਵਨੀਆਂ ਨੂੰ ਪੜ੍ਹਕੇ ਸਾਡੇ ਨੌਜਵਾਨ ਦੇਸ਼ ਭਗਤ ਬਣਨ, ਬਹਾਦਰ ਬਣਨ । ਚੇਅਰਮੈਨ ਸਾਹਿਬ, ਸਾਨੂੰ ਆਪਣੇ ਓਰੀਜਨ ਨੂੰ ਨਹੀਂ ਭੁੱਲਣਾ ਚਾਹੀਦਾ ।

[ਪ੍ਰੋਫੈਸਰ ਜਗੀਰ ਸਿੰਘ]

ਸਾਨੂੰ ਆਪਣੀਆਂ ਪੁਰਾਣੀਆਂ ਪਰੰਪਰਾਵਾਂ ਨੂੰ ਕਾਇਮ ਰੱਖਣਾ ਚਾਹੀਦਾ ਹੈ । ਜੇ ਅਸੀਂ ਗੁਰੂਆਂ ਵੱਲੋਂ ਦਿੱਤੇ ਗਏ ਬਲੀਦਾਨ, ਸ਼ਹੀਦਾਂ ਦੀਆਂ ਸ਼ਹੀਦੀਆਂ ਅਤੇ ਦੇਸ਼ ਭਗਤਾਂ ਨੂੰ ਯਾਦ ਰੱਖਾਂਗੇ ਤਾਂ ਹੀ ਅਸੀਂ ਦੇਸ਼ ਭਗਤ ਪੈਦਾ ਕਰ ਸਕਦੇ ਹਾਂ ।

ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜਿਥੇ ਸਕੂਲਾਂ ਵਿਚ ਕਿਤਾਬੀ ਵਿਦਿਆ ਦਿੱਤੀ ਜਾਂਦੀ ਹੈ, ਉਥੇ ਨਾਲ ਦੀ ਨਾਲ ਇਨਸਪਾਇਰਿੰਗ ਐਜੂਕੇਸ਼ਨ ਵੀ ਦੇਣੀ ਚਾਹੀਦੀ ਹੈ । ਵਿਦਿਆਰਥੀਆਂ ਨੂੰ ਨੇਕ ਬਣਨ, ਧਰਮ ਤੇ ਚੱਲਣ, ਦੇਸ਼ ਭਗਤਾਂ ਦੀਆਂ ਕੀਤੀਆਂ ਕੁਰਬਾਨੀਆਂ, ਅਤੇ ਗੁਰੂਆਂ ਵੱਲੋਂ ਜ਼ੁਲਮ ਨਾਲ ਲਈ ਗਈ ਟੱਕਰ ਬਾਰੇ ਅਤੇ ਮਾੜੇ ਦੀ ਮੱਦਦ ਕਰਨ ਬਾਰੇ ਸਿਖਿਆ ਦੇਣੀ ਚਾਹੀਦੀ ਹੈ । (ਵਿਘਨ) ਇਥੇ ਸਰਦਾਰ ਕਿਰਪਾਲ ਸਿੰਘ ਨੇ ਕਿਹਾ ਕਿ ਸਾਡੇ ਵਿਦਿਆਰਥੀਆਂ ਵਿਚ ਸਵੈ-ਭਰੋਸਾ ਨਹੀਂ ਰਿਹਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਲੋਕ (ਆਪੋਜ਼ੀਸ਼ਨ ਵੱਲ ਇਸ਼ਾਰਾ) 30 ਸਾਲ ਕੀ ਕਰਦੇ ਰਹੇ ਹਨ । ਅੱਜ ਡਾਕਟਰ ਕੇਵਲ ਕ੍ਰਿਸ਼ਨ ਨੇ ਕਿਹਾ ਸੀ ਕਿ ਸਾਨੂੰ ਦਿੱਲੀ ਵੱਲ ਜਾਣਾ ਚਾਹੀਦਾ ਹੈ । ਉਹ ਇਸ ਕਰਕੇ ਕਹਿ ਰਹੇ ਹਨ ਕਿਉਂਕਿ ਉਹ 30 ਸਾਲ ਦਿੱਲੀ ਵੱਲ ਹੀ ਭੱਜਦੇ ਰਹੇ ਅਤੇ ਦਿੱਲੀ ਨੂੰ ਸਭ ਕੁਝ ਦੇ ਦਿੱਤਾ ਅਤੇ ਇਨ੍ਹਾਂ ਨੇ ਸੂਬਿਆਂ ਨੂੰ ਮਿਊਂਸਿਪਲ ਕਮੇਟੀਆਂ ਬਣਾ ਦਿੱਤਾ । ਜਿਸ ਕਿਸਮ ਦੇ ਇਹ ਕੰਮ ਕਰਦੇ ਰਹੇ ਹਨ ਉਨ੍ਹਾਂ ਨੂੰ ਵੇਖਕੇ ਲੋਕਾਂ ਨੇ ਇਨ੍ਹਾਂ ਨੂੰ ਗੱਦੀ ਤੋਂ ਲਾਹ ਮਾਰਿਆ ਹੈ । (ਵਿਘਨ) ਅੱਜ ਇਹ ਸਾਨੂੰ ਕਹਿੰਦੇ ਹਨ ਕਿ ਅੰਮ੍ਰਿਤਸਰ ਵੱਲ ਨਹੀਂ ਜਾਣਾ ਚਾਹੀਦਾ ਦਿੱਲੀ ਵੱਲ ਜਾਣਾ ਚਾਹੀਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਸਾਡੀ ਸ਼ਕਤੀ ਦਾ ਸੋਮਾ ਹੈ । ਜਦ ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਇਸ ਦੇਸ਼ ਨੂੰ ਗੁਲਾਮ ਬਣਾਇਆ ਹੋਇਆ ਸੀ ਤਾਂ ਉਸ ਵੇਲੇ ਇਨ੍ਹਾਂ ਨੂੰ ਗੱਦੀਆਂ ਤੋਂ ਲਾਹੁਣ ਵਾਸਤੇ 1975 ਵਿਚ ਅੰਮ੍ਰਿਤਸਰ ਵਿਚ ਮੀਟਿੰਗ ਹੋਈ ਸੀ । ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ 1919 ਵਿਚ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਹੋਇਆ । ਇਸ ਲਈ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਜੋ ਕੁਝ ਮਿਲਣਾ ਹੈ ਉਹ ਅੰਮ੍ਰਿਤਸਰ ਤੋਂ ਮਿਲਣਾ ਹੈ, ਦਿੱਲੀ ਤੋਂ ਕੁਝ ਨਹੀਂ ਮਿਲਣਾ । ਦਿੱਲੀ ਅਤੇ ਅੰਮ੍ਰਿਤਸਰ ਵਿਚਕਾਰ ਪਿਛਲੇ ਸਮੇਂ ਬੜੀ ਟੱਕਰ ਹੋਈ । ਪਹਿਲੀ ਟੱਕਰ 1606 ਵਿਚ ਹੋਈ । ਫਿਰ 1919 ਵਿਚ ਹੋਈ ਅਤੇ ਫਿਰ 1975 ਵਿਚ ਹੋਈ । ਹਰ ਲੜਾਈ ਵਿਚ ਅੰਮ੍ਰਿਤਸਰ ਜਿੱਤਦਾ ਰਿਹਾ ਹੈ ਅਤੇ ਦਿੱਲੀ ਹਾਰਦਾ ਰਿਹਾ ਹੈ ।

ਇਥੇ ਡਾਕਟਰ ਜੀ ਨੇ ਕਿਹਾ ਕਿ ਸਾਡੀ ਐਜੂਕੇਸ਼ਨ ਜਾਬ ਓਰੀਐਂਟਿਡ ਹੋਣੀ ਚਾਹੀਦੀ ਹੈ । ਇਹ ਠੀਕ ਹੈ ਕਿ ਵਿੱਦਿਆ ਇਸ ਕਿਸਮ ਦੀ ਦੇਣੀ ਚਾਹੀਦੀ ਹੈ ਤਾਂਕਿ ਵਿਦਿਆਰਥੀ ਵਿੱਦਿਆ ਪ੍ਰਾਪਤ ਕਰਕੇ ਨੌਕਰੀ ਲਈ ਨਾ ਭੱਜਦੇ ਫਿਰਨ । ਉਸ ਨੂੰ ਵੋਕੇਸ਼ਨਲ ਐਜੂਕੇਸ਼ਨ ਦੇਣੀ ਚਾਹੀਦੀ ਹੈ ।

ਇੱਥੇ ਸਰਦਾਰ ਕਿਰਪਾਲ ਸਿੰਘ ਨੇ ਮਾਡਲ ਸਕੂਲਾਂ ਬਾਰੇ ਕੁੱਝ ਕਿਹਾ ਸੀ ਕਿ ਇਹ ਗਲਤ ਜਗ੍ਹਾ ਚੁਣੇ ਗਏ ਹਨ । (ਘੰਟੀ) ਜੇ ਇਹ ਮਾਡਲ ਸਕੂਲ ਸ਼ਹਿਰਾਂ ਵਿਚ ਖੋਲ੍ਹ ਦਿੱਤੇ ਜਾਂਦੇ ਤਾਂ ਉਨ੍ਹਾਂ ਨੇ ਇਸ ਗੱਲ ਦੀ ਪ੍ਰੋੜ੍ਹਤਾ ਕਰਨੀ ਸੀ । (ਵਿਘਨ) ਜਿਨ੍ਹਾਂ ਲੋਕਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਪਿੰਡਾਂ ਦੇ ਲੋਕਾਂ ਨੂੰ 30 ਸਾਲ ਪਿੱਛੇ ਰੱਖਿਆ ਹੈ, ਅਜ ਉਹ ਇਸ ਚੰਗੇ ਕੰਮ ਦੀ ਵਿਰੋਧਤਾ ਕਰਦੇ ਹਨ ।

**ਸਰਦਾਰ ਬੇਅੰਤ ਸਿੰਘ:** * * * *

**ਸ਼੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

*Expunged as ordered by the Chair.

**ਪ੍ਰੋਫੈਸਰ ਜਗੀਰ ਸਿੰਘ:** ਚੇਅਰਮੈਨ ਸਾਹਿਬ, ਜਿਥੇ ਮੈਂ ਸਰਕਾਰ ਦੇ ਕੀਤੇ ਕੰਮਾਂ ਦੀ ਪ੍ਰਸ਼ੰਸਾ ਕਰਦਾ ਹਾਂ ਉਥੇ ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਸਰਕਾਰ ਸਕੂਲਾਂ ਦੀਆਂ ਬਿਲਡਿੰਗਾਂ ਆਪਣੇ ਤੌਰ ਤੇ ਮੁਕੰਮਲ ਕਰਦੀ ਹੈ । ਪਰ ਮੈਂ ਦੱਸਦਾ ਹਾਂ ਕਿ 1965 ਅਤੇ 1970 ਦੀ ਜਿਹੜੀਆਂ ਲੜਾਈਆਂ ਹੋਈਆਂ ਅਤੇ ਜਦ ਪਾਕਿਸਤਾਨ ਨੇ ਸਾਡੇ ਤੇ ਹਮਲਾ ਕੀਤਾ ਤਾਂ ਉਸ ਸਮੇਂ ਮੇਰੇ ਹਲਕੇ ਦੇ ਸਕੂਲਾਂ ਦੀਆਂ ਬਿਲਡਿੰਗਾਂ ਦੀਆਂ ਛੱਤਾਂ ਪਾਕਸਤਾਨ ਵਾਲੇ ਢਾਹ ਕੇ ਲੈ ਗਏ'। ਉਹ ਹਾਲਾਂ ਤੱਕ ਨਹੀਂ ਬਣੀਆਂ । ਇਹ ਕਹਿੰਦੇ ਹਨ ਕਿ ਪਿੰਡ ਦੀ ਪੰਚਾਇਤ ਆਪ ਬਣਾਵੇ । ਪਰ ਮੈਂ ਦੱਸਦਾ ਹਾਂ ਕਿ ਜਿਸ ਪਿੰਡ ਦੀ ਪੰਚਾਇਤ ਪਾਸ 5 ਏਕੜ ਜ਼ਮੀਨ ਹੈ ਅਤੇ ਉਨ੍ਹਾਂ ਦੀ ਆਮਦਨ ਥੋੜ੍ਹੀ ਹੈ ਉਹ ਆਪ ਨਹੀਂ ਬਣਾ ਸਕਦੇ । ਸ਼ਹਿਰਾਂ ਵਿਚ ਤਾਂ ਸਰਕਾਰ ਆਪ ਕਰਦੀ ਹੈ । ਇਸ ਲਈ ਇਹ ਜਿਹੜਾ ਸ਼ਹਿਰਾਂ ਅਤੇ ਪਿੰਡਾਂ ਵਿਚਕਾਰ ਵਿਤਕਰਾ ਹੈ, ਇਹ ਖਤਮ ਕਰਨਾ ਚਾਹੀਦਾ ਹੈ । ਇਸ ਲਈ ਪਿੰਡ ਦੇ ਲੋਕਾਂ ਦੀ ਮਾਲੀ ਹਾਲਤ ਨੂੰ ਮੁੱਖ ਰੱਖਦੇ ਹੋਏ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । (ਘੰਟੀ)

ਚੇਅਰਮੈਨ ਸਾਹਿਬ, ਇਕ ਰਿਕੁਐਸਟ ਮੈਂ ਹੋਰ ਕਰਾਂਗਾ ਕਿ ਸਰਦਾਰ ਸਰੂਪ ਸਿੰਘ ਕਮੇਟੀ ਨੇ ਕੁਝ ਟੀਚਰਜ਼ ਦੀ ਸਿਲੈਕਸ਼ਨ ਕੀਤੀ ਹੈ ਜਿਹੜੇ ਕਿ 15 ਸਾਢੇ 15 ਸੌ ਦੇ ਕਰੀਬ ਉਸ ਕਮੇਟੀ ਨੇ ਸਿਲੈਕਟ ਕੀਤੇ ਹਨ, ਜਿਨ੍ਹਾਂ ਵਿਚੋਂ 12 ਸਾਢੇ 12 ਸੌ ਦੇ ਕਰੀਬ ਐਡਜਸਟ ਹੋ ਗਏ ਹਨ ਅਤੇ ਢਾਈ ਤਿੰਨ ਸੌ ਦੇ ਕਰੀਬ ਹਾਲੀਂ ਰਹਿੰਦੇ ਹਨ, ਜਿਨ੍ਹਾਂ ਦੀ ਸਿਲੈਕਸ਼ਨ ਹੋ ਚੁਕੀ ਹੈ ਪਰ ਹਾਲੀਂ ਤਕ ਇਹ ਕਿਧਰੇ ਲਾਏ ਨਹੀਂ ਜਾ ਸਕੇ । ਮੇਰੀ ਬੇਨਤੀ ਹੈ ਕਿ ਢਾਈ ਤਿੰਨ ਸੌ ਬੰਦਿਆਂ ਨੂੰ ਲਾਉਣ ਵਿਚ ਕੋਈ ਬਹੁਤ ਪ੍ਰਾਬਲਮ ਨਹੀਂ ਹੈ, ਇਸ ਕਰਕੇ ਉਨ੍ਹਾਂ ਨੂੰ ਰੁਜ਼ਗਾਰ ਮਿਲਣਾ ਚਾਹੀਦਾ ਹੈ ਤਾਂ ਕਿ ਜਿਹੜੀ ਉਨ੍ਹਾਂ ਵਿਚ ਫਰੱਸਟਰੇਸ਼ਨ ਪੈਦਾ ਹੋ ਰਹੀ ਹੈ, ਉਹ ਨਾ ਹੋ ਸਕੇ ।

ਆਖਰੀ ਬੇਨਤੀ, ਚੇਅਰਮੈਨ ਸਾਹਿਬ, ਮੈਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਬਾਰੇ ਕਰਨੀ ਚਾਹੁੰਦਾ ਹਾਂ । ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਉਤੇ ਪੰਜਾਬ ਦਾ ਪੂਰਾ ਹੱਕ ਹੈ । ਪੰਜਾਬ ਸਰਕਾਰ ਇਸ ਨੂੰ ਪੂਰੀ ਗਰਾਂਟ ਦਿੰਦੀ ਹੈ । ਹਰਿਆਣੇ ਵਾਲੇ ਇਸ ਯੂਨੀਵਰਸਿਟੀ ਨੂੰ ਕੁਝ ਨਹੀਂ ਦਿੰਦੇ ਲੇਕਿਨ ਉਨ੍ਹਾਂ ਦੇ ਮੈਂਬਰ ਉਸ ਦੇ ਵਿਚ ਆਉਂਦੇ ਹਨ । ਪੰਜਾਬ ਸਰਕਾਰ ਨੂੰ ਪੰਜਾਬ ਯੂਨੀਵਰਸਿਟੀ ਤੇ ਆਪਣਾ ਪੂਰਾ ਕੰਟਰੋਲ ਕਾਇਮ ਕਰਨਾ ਚਾਹੀਦਾ ਹੈ । ਪੰਜਾਬ ਸਰਕਾਰ ਜਿਹੜਾ ਪੈਸਾ ਪੰਜਾਬ ਯੂਨੀਵਰਸਿਟੀ ਨੂੰ ਦੇ ਰਹੀ ਹੈ, ਉਸ ਦਾ ਕੰਟਰੋਲ ਵੀ ਉਸ ਯੂਨੀਵਰਵਿਸਟੀ ਤੇ ਹੋਣਾ ਚਾਹੀਦਾ ਹੈ । ਇਸ ਵੇਲੇ ਪੰਜਾਬ ਯੂਨੀਵਰਸਿਟੀ ਵਿਚ ਸਾਰੀ ਵੈਸਟਰਨ ਐਜੂਕੇਸ਼ਨ ਦਿੱਤੀ ਜਾ ਰਹੀ ਹੈ । (ਵਿਘਨ) ਪੰਜਾਬ ਸਰਕਾਰ ਦਾ ਉਸ ਤੇ ਹੱਕ ਹੈ ਅਤੇ ਉਸ ਨੂੰ ਆਪਣਾ ਇਹ ਹੱਕ ਰਖਣ ਲਈ ਕੰਟਰੋਲ ਉਸ ਤੇ ਕਰਨਾ ਚਾਹੀਦਾ ਹੈ ਅਤੇ ਉਸ ਦੇ ਵਿਚ ਨਰਮੀ ਨਹੀਂ ਵਰਤਣੀ ਚਾਹੀਦੀ ।

ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਇਹੀ ਕਹਾਂਗਾ ਕਿ ਜਿਹੜਾ ਪੈਸਾ 57 ਕਰੋੜ ਰੁਪਿਆ ਐਜੂਕੇਸ਼ਨ ਦੀ ਡਿਮਾਂਡ ਰਾਹੀਂ ਮੰਗਿਆ ਗਿਆ ਹੈ, ਉਸ ਨੂੰ ਪਾਸ ਕਰਨ ਦੇ ਲਈ ਮੈਂ ਪੁਰ ਜ਼ੋਰ ਸਿਫ਼ਾਰਸ਼ ਕਰਦਾ ਹਾਂ ।

**ਡਾਕਟਰ ਕੇਵਲ ਕ੍ਰਿਸ਼ਨ:** ਆਨ ਏ ਪੁਆਇੰਟ ਆਫ ਪਰਸਨਲ ਐਕਸਪਲੈਨੇਸ਼ਨ, ਸਰ । ਚੇਅਰਮੈਨ ਸਾਹਿਬ, ਪ੍ਰੋਫ਼ੈਸਰ ਜਗੀਰ ਸਿੰਘ ਜੀ ਨੇ ਤਕਰੀਰ ਕਰਦਿਆਂ ਹੋਇਆਂ ਇਹ ਕਿਹਾ ਹੈ ਕਿ ਮੈਂ ਆਪਣੀ ਸਪੀਚ ਵਿਚ ਕਿਹਾ ਸੀ ਕਿ ਸਾਨੂੰ ਦਿੱਲੀ ਵੱਲ ਨੂੰ ਜਾਣਾ ਚਾਹੀਦਾ ਹੈ, ਅੰਮ੍ਰਿਤਸਰ ਵੱਲ ਨਹੀਂ ਜਾਣਾ ਚਾਹੀਦਾ ।

**ਸ਼੍ਰੀ ਸਭਾਪਤੀ:** ਇਹ ਤਾਂ ਕੋਈ ਪ੍ਰਸਨਲ ਐਕਸਪਲੇਨੇਸ਼ਨ ਨਹੀਂ ਬਣਦੀ ।

**ਡਾਕਟਰ ਕੇਵਲ ਕ੍ਰਿਸ਼ਨ:** ਚੇਅਰਮੈਨ ਸਾਹਿਬ, ਇਹ ਮੇਰੇ ਨਾਲ ਸਬੰਧਤ ਗੱਲ ਹੈ । ਮੈਂ ਗੱਲ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਮੈਂ ਤਾਂ ਇਕ ਮਿਸਾਲ ਦਿੱਤੀ ਸੀ ਕਿ ਜੇ ਦਿੱਲੀ ਵਲ ਨੂੰ ਕੰਮ ਹੋਵੇ ਤਾਂ ਅੰਮ੍ਰਿਤਸਰ ਵੱਲ ਨੂੰ ਨਾ ਜਾਵੋ । ਮੇਰਾ ਕੋਈ ਐਸਾ ਮਕਸਦ ਨਹੀਂ ਸੀ ਕਿ ਸਾਡਾ ਅੰਮ੍ਰਿਤਸਰ ਜਾਣਾ ਕੋਈ ਬੰਦ ਹੋ ਗਿਆ ਹੈ । ਮੇਰਾ ਮਤਲਬ ਸੀ ਕਿ ਸਾਨੂੰ ਉੱਪਰ ਨੂੰ ਜਾਣਾ ਚਾਹੀਦਾ ਹੈ, ਥੱਲੇ ਨੂੰ ਨਹੀਂ ਜਾਣਾ ਚਾਹੀਦਾ ।

**ਸ਼੍ਰੀ ਸਭਾਪਤੀ:** ਤੁਹਾਨੂੰ ਪੂਰਬ ਪੱਛਮ ਕਹਿ ਦੇਣਾ ਚਾਹੀਦਾ ਸੀ, ਦਿੱਲੀ ਅੰਮ੍ਰਿਤਸਰ ਨਹੀਂ ਸੀ ਕਹਿਣਾ ਚਾਹੀਦਾ ।

**ਮਾਸਟਰ ਬਾਬੂ ਸਿੰਘ (ਰਾਮਪੁਰਾ ਫੂਲ):** ਚੇਅਰਮੈਨ ਸਾਹਿਬ, ਅੱਜ ਐਜੂਕੇਸ਼ਨ ਦੀ ਡਿਮਾਂਡ ਹਾਊਸ ਦੇ ਸਾਹਮਣੇ ਜੋ ਪੇਸ਼ ਹੈ, ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਐਜੁਕੇਸ਼ਨ ਦਾ ਜਿਹੜਾ ਸਿਸਟਮ ਚਲਿਆ ਆ ਰਿਹਾ ਹੈ, ਇਹ ਬੜਾ ਪੁਰਾਣਾ ਅਤੇ ਬੋਸੀਦਾ ਚਲਿਆ ਆ ਰਿਹਾ ਹੈ । ਇਹ ਸਿਰਫ ਕਲਰਕ ਪੈਦਾ ਕਰਨ ਵਾਲਾ ਹੀ ਸਿਸਟਮ ਅੰਗਰੇਜ਼ਾਂ ਦੇ ਵੇਲੇ ਦਾ ਚਲਿਆ ਆ ਰਿਹਾ ਹੈ । ਇਸ ਦੇ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ । ਇਕ ਗੱਲ ਦਾ ਜ਼ਿਕਰ ਪ੍ਰੋਫੈਸਰ ਜਗੀਰ ਸਿੰਘ ਜੀ ਨੇ ਤੇ ਹੋਰ ਮੈਂਬਰ ਸਾਹਿਬਾਨ ਨੇ ਵੀ ਕੀਤਾ ਹੈ ਅਤੇ ਮੈਂ ਵੀ ਇਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸੈਂਟਰ ਵਾਲਿਆਂ ਨੇ ਇਕ ਕਮੇਟੀ ਬਣਾਈ ਸੀ ਉਸ ਦਾ ਕੋਈ ਪਤਾ ਨਹੀਂ ਲੱਗ ਰਿਹਾ ਕਿ ਉਸ ਦੀ ਰਿਪੋਰਟ ਕਦੋਂ ਪੇਸ਼ ਹੋਣੀ ਹੈ ਅਤੇ ਕਦੋਂ ਨਹੀਂ ਹੋਣੀ । ਇਸ ਵੇਲੇ ਬੱਚਿਆਂ ਦਾ ਸਲੇਬਸ ਇਤਨਾ ਜ਼ਿਆਦਾ ਹੈ ਕਿ ਛੋਟਾ ਬੱਚਾ ਆਪਣੀਆਂ ਕਿਤਾਬਾਂ ਦਾ ਬਸਤਾ ਚੁੱਕ ਹੀ ਨਹੀਂ ਸਕਦਾ ਹੈ । ਉਸ ਦੀਆਂ ਕਿਤਾਬਾਂ ਦਾ ਭਾਰ ਇਤਨਾਂ ਜ਼ਿਆਦਾ ਹੈ ਕਿ ਉਸ ਬੱਚੇ ਨੂੰ ਬੋਝ ਚੁੱਕਣਾ ਮੁਸ਼ਕਲ ਹੁੰਦਾ ਹੈ । ਇਸ ਗੱਲ ਵੱਲ ਵੀ ਕੋਈ ਧਿਆਨ ਕਰਕੇ ਸਲੇਬਸ ਦੇ ਵਿਚ ਕੋਈ ਸੁਧਾਰ ਲਿਆਉਣਾ ਚਾਹੀਦਾ ਹੈ । ਨਾਲ ਦੀ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹੀ ਨਹੀਂ ਦਰਜਨਾਂ ਸਾਲ ਹੋ ਗਏ ਹਨ ਕਦੇ 10 ਪਲਸ 2 ਪਲੱਸ 2, ਕਦੇ 11 ਪਲਸ 3, ਕਦੇ 10 ਪਲਸ 3 ਪਲਸ 1 ਅਤੇ ਕਦੇ 10 ਪਲੱਸ 2 ਪਲੱਸ 3 ਇਹ ਹੀ ਝਮੇਲੇ ਨਹੀਂ ਮੁਕਦੇ । ਇਸ ਗਲ ਦਾ ਹੀ ਦੇਸ਼ ਦੇ ਵਿਚ ਝਮੇਲਾ ਪੈ ਰਿਹਾ ਹੈ ਅਤੇ ਇਸ ਦਾ ਕੋਈ ਹੱਲ ਨਿਕਲਿਆ ਹੀ ਨਹੀਂ ਕਿ ਕੀ ਕਰਨਾ ਹੈ ।

ਦੂਸਰੀ ਗੱਲ, ਚੇਅਰਮੈਨ ਸਾਹਿਬ, ਮੈਂ ਕਹਿਣੀ ਚਾਹੁੰਦਾ ਹਾਂ ਅਤੇ ਜਿਹੜੇ ਹੁਕਮਰਾਨ ਹਨ ਜਾਂ ਜਿਹੜੇ ਹਕੂਮਤ ਦੇ ਬੈਂਚਾਂ ਤੇ ਮੇਰੇ ਬੈਠੇ ਵੀਰ ਹਨ, ਉਨ੍ਹਾਂ ਦੀ ਗਿਆਤ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ 19 ਮਹੀਨੇ ਐਮਰਜੈਂਸੀ ਜੋ ਲੱਗੀ ਸੀ, ਉਸ ਦੀਆਂ ਇਹ ਰੋਜ਼ ਗਲਾਂ ਕਰਦੇ ਹਨ, ਪਰ ਉਸ ਤੋਂ ਵੀ ਇਕ ਭੈੜੀ ਗੱਲ, ਡੀ. ਆਈ. ਆਰ. ਜਾਂ ਮੀਸਾ ਤੋਂ ਵੀ ਭੈੜੀ ਗੱਲ ਕੀਤੀ ਜਾ ਰਹੀ ਹੈ ਜਿਹੜੀ ਭਾਵੇਂ ਸੈਂਟਰ ਨਾਲ ਤਲਕ ਰੱਖਦੀ ਹੈ । ਉਹ ਇਹ

ਹੈ ਕਿ 30 ਅਗਸਤ 1978 ਨੂੰ ਸੈਂਟਰ ਦੇ ਵਿਚ ਇਕ ਬਿਲ ਲਿਆਂਦਾ ਗਿਆ ਹੈ ਔਰ 23 ਅਪ੍ਰੈਲ, 1979 ਨੂੰ ਇਸ ਦੇ ਲਈ ਇਕ ਬਹੁਤ ਵੱਡਾ ਮੁਜ਼ਾਹਰਾ ਹੋਇਆ ਸੀ, ਜਿਸ ਵਿਚ ਸਾਰੀਆਂ ਯੂਨੀਅਨਾਂ ਨੇ, ਟੀਚਰਜ਼ ਯੂਨੀਅਨ ਨੇ ਹਿੱਸਾ ਲਿਆ ਸੀ । ਇਹ ਜਿਹੜਾ ਸੈਂਟਰ ਨੇ ਬਿਲ ਲਿਆਂਦਾ ਹੈ, ਇਹ ਬਿਲ ਹੈ ਹੌਸਪੀਟਲ ਐਂਡ ਐਜੂਕੇਸ਼ਨ ਇੰਸਟੀਚਿਊਸ਼ਨ ਬਿਲ । ਜੇ ਇਹ ਬਿਲ ਪਾਸ ਹੋ ਜਾਂਦਾ ਹੈ ਤਾਂ ਇਸ ਮੁਤਾਬਕ ਜੇ ਕੋਈ ਸਟਰਾਈਕ ਹੋ ਜਾਵੇਗੀ, ਜੇ ਕੋਈ ਟੀਚਰਜ਼ ਸਟਰਾਈਕ ਕਰਦੇ ਹਨ ਤਾਂ ਉਨ੍ਹਾਂ ਵਾਸਤੇ 3 ਮਹੀਨਿਆਂ ਦੀ ਸਜ਼ਾ ਅਤੇ ਇਕ ਹਜ਼ਾਰ ਰੁਪਿਆ ਜੁਰਮਾਨਾ ਹੈ ਔਰ ਉਸ ਦੇ ਵਿਚ ਇਹ ਵੀ ਹੈ ਕਿ ਕੋਈ ਹਾਈਕੋਰਟ ਜਾਂ ਸੁਪਰੀਮ ਕੋਰਟ ਵਿਚ ਜਾਂ ਕਿਧਰੇ ਹੋਰ ਕੋਈ ਅਪੀਲ ਨਹੀਂ ਕਰ ਸਕਦਾ । ਇਹ ਕਿੰਨੀ ਭੈੜੀ ਗੱਲ ਹੈ ਕਿ ਇੰਟੇਲੈਕਚੂਅਲ ਕਲਾਸ ਵਾਸਤੇ, ਬੁੱਧੀ ਜੀਵਾਂ ਦੀ ਜ਼ਬਾਨ ਬੰਦ ਕਰਨ ਵਾਸਤੇ ਇਹ ਲਿਆਂਦਾ ਗਿਆ ਹੈ । (ਵਿਘਨ) ਕਈ ਮੇਰੇ ਵੀਰ ਕਹਿੰਦੇ ਹਨ ਕਿ ਇਹ ਸੈਂਟਰ ਦੀ ਸਰਕਾਰ ਕਰ ਰਹੀ ਹੈ । ਇਹ ਸਟੇਟ ਕਨਕਰੰਟ ਲਿਸਟ ਵਿਚ ਸਬਜੈਕਟ ਹੋਣ ਕਰਕੇ ਸਾਨੂੰ ਇਸ ਦੇ ਵਿਚ ਦਖਲ ਦੇਣਾ ਚਾਹੀਦਾ ਹੈ ਕਿ ਇਹ ਕਾਲਾ ਬਿਲ ਪਾਸ ਨਾ ਹੋਵੇ । ਇਸ ਦੇ ਲਈ ਸਾਨੂੰ ਕੋਈ ਯਤਨ ਕਰਨਾ ਚਾਹੀਦਾ ਹੈ ।

ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਅਤੇ ਇਸ ਦਾ ਜ਼ਿਕਰ ਪ੍ਰੋਫੈਸਰ ਜਗੀਰ ਸਿੰਘ ਜੀ ਨੇ ਵੀ ਕੀਤਾ ਹੈ ਕਿ ਇਕ ਸਰੂਪ ਸਿੰਘ ਕਮੇਟੀ ਬਣੀ ਸੀ । ਉਸ ਦੇ ਲਈ ਤੁਹਾਡੇ ਨੋਟਿਸ ਵਿਚ ਇਹ ਹੋਣਾ ਹੈ ਕਿ 3-3, 4-4 ਹਜ਼ਾਰ ਰੁਪਿਆ ਦੇ ਕੇ ਸਰੂਪ ਸਿੰਘ ਕਮੇਟੀ ਦੇ ਵਿਚ ਸਿਲੈਕਸ਼ਨਾਂ ਕੀਤੀਆਂ ਗਈਆਂ । ਹੁਣ ਉਨ੍ਹਾਂ ਨੂੰ ਕਹਿੰਦੇ ਹਨ ਕਿ 31 ਮਾਰਚ, 1979 ਨੂੰ ਤੁਹਾਡੀ ਸਰਵਿਸ ਦਾ ਮਸਲਾ ਖ਼ਤਮ ਹੋ ਗਿਆ ਹੈ । ਪਹਿਲੀ ਗਲ ਤਾਂ ਇਹ ਹੈ ਕਿ 31, ਮਾਰਚ 1979 ਤੋਂ ਬਾਦ ਦੀ ਐਕਸਟੈਨਸ਼ਨ ਮਿਲਣੀ ਚਾਹੀਦੀ ਹੈ ਅਤੇ ਜਿਹੜੇ ਢਾਈ ਤਿੰਨ ਸੌ ਮਾਸਟਰ ਹਾਲੇ ਲਗੇ ਨਹੀਂ ਉਨ੍ਹਾਂ ਨੂੰ ਐਡਜਸਟ ਕਰਨ ਦਾ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ । (ਵਿਘਨ) ਹਾਈਕੋਰਟ ਦੇ ਇੱਕ ਫੁਲ ਬੈਂਚ ਨੇ ਇਹ ਫੈਸਲਾ ਕੀਤਾ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ 3 ਮਹੀਨੇ ਦੇ ਅੰਦਰ ਅੰਦਰ ਐਡਹਾਕ ਬੇਸਿਜ਼ ਤੇ ਜੋ ਕੰਮ ਕਰਦੇ ਹਨ ਸਕਰੀਨਿੰਗ ਕਰਕੇ ਉਨ੍ਹਾਂ ਨੂੰ ਲਾਉਣਾ ਚਾਹੀਦਾ ਹੈ ਪਰ ਉਸ ਫੈਸਲੇ ਤੇ ਕੋਈ ਅਮਲ ਨਹੀਂ ਹੋਇਆ । ਡਾਇਰੈਕਟੋਰੇਟ ਵਿਚ ਜਿਹੜੇ ਕਲਰਕ ਹਨ, ਉਹੀ ਇਹ ਮਸਲਾ ਖਟਾਈ ਵਿਚ ਪਾਈ ਜਾ ਰਹੇ ਹਨ । ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬੀ. ਏ. ਬੀ. ਐਡ. ਐਡਜਸਟਿਡ ਅਤੇ ਅਨ-ਐਡਜਸਟਿਡ ਜੋ ਹਨ, ਉਨ੍ਹਾਂ ਦੇ ਮੁਤੱਲਕ ਹਾਈ ਕੋਰਟ ਨੇ ਫੈਸਲਾ ਦਿੱਤਾ ਹੈ ਅਤੇ ਸੁਪਰੀਮ ਕੋਰਟ ਨੇ ਉਸ ਫੈਸਲੇ ਨੂੰ ਡਿਟੋ ਕੀਤਾ ਹੈ, ਉਹ ਵੀ ਹਾਲੀਂ ਤਕ ਪੰਜਾਬ ਵਿਚ ਇਮਪਲੀਮੈਂਟ ਨਹੀਂ ਹੋਇਆ । ਹਰਿਆਣਾ ਵਾਲਿਆਂ ਨੇ ਉਸ ਨੂੰ ਇਮਪਲੀਮੈਂਟ ਕਰ ਦਿੱਤਾ ਹੈ ਪਰ ਪੰਜਾਬ ਸਰਕਾਰ ਉਸ ਦੇ ਵਿਚ ਢਿਲ ਮੱਠ ਕਰ ਰਹੀ ਹੈ । ਹਾਲਾਂ ਕਿ ਪੈਟੀਸ਼ਨ ਕਰਨ ਵਾਲਿਆਂ ਵਿਚ ਪੰਜਾਬ ਦੇ ਬੰਦੇ ਵੀ ਸਨ । ਮੇਰੀ ਬੇਨਤੀ ਹੈ ਕਿ ਹਰਿਆਣਾ ਪੈਟਰਨ ਤੇ ਪੰਜਾਬ ਦੇ ਵਿਚ ਵੀ ਟੀਚਰਾਂ ਨੂੰ ਇਨਸਾਫ ਮਿਲਣਾ ਚਾਹੀਦਾ ਹੈ ।

ਇੱਕ ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇੰਟਰਨੈਸ਼ਨਲ ਚਿਲਡਰਨ ਈਅਰ ਚਲ ਰਿਹਾ ਹੈ, ਮੈਂ ਸਾਰੇ ਬਜਟ ਨੂੰ ਗਹੁ ਨਾਲ ਦੇਖਿਆ ਹੈ ਉਸ ਦੇ ਵਿਚ ਕਿਧਰੇ ਵੀ ਚਿਲਡਰਨ ਵਾਸਤੇ ਕੋਈ ਰਕਮ ਨਹੀਂ ਰਖੀ ਗਈ । ਬੱਚਿਆਂ ਵਾਸਤੇ ਕੋਈ

[ਮਾਸਟਰ ਬਾਬੂ ਸਿੰਘ]

ਰਕਮ ਜ਼ਰੂਰ ਰੱਖੀ ਜਾਣੀ ਚਾਹੀਦੀ ਸੀ । ਬੱਚਿਆਂ ਦੀਆਂ ਅੱਖਾਂ ਵਿਚ ਕੁੱਕਰੇ ਪੈ ਜਾਂਦੇ ਹਨ, ਉਨ੍ਹਾਂ ਦੀਆਂ ਅੱਖਾਂ ਖ਼ਰਾਬ ਹੋ ਜਾਂਦੀਆਂ ਹਨ ਅਤੇ 10-10 ਸਾਲ ਦੇ ਬੱਚਿਆਂ ਨੂੰ ਐਨਕਾਂ ਲਗ ਜਾਂਦੀਆਂ ਹਨ ਜਾਂ ਹੋਰ ਕਈ ਤਰ੍ਹਾਂ ਦੀਆਂ ਬਿਮਾਰੀਆਂ ਹੋ ਜਾਂਦੀਆਂ ਹਨ, ਪਰ ਉਨ੍ਹਾਂ ਵਾਸਤੇ ਇਸ ਦੇ ਵਿਚ ਕੋਈ ਐਲੋਕੇਸ਼ਨ ਫੰਡਜ਼ ਦੀ ਨਹੀਂ ਕੀਤੀ ਗਈ । ਇਸ ਦੇ ਵਿਚ ਮੈਨੂੰ ਕਿਧਰੇ ਨਜ਼ਰ ਨਹੀਂ ਆਇਆ ਕਿ ਨਰਸਰੀ ਐਜੂਕੇਸ਼ਨ ਜਾਂ ਪ੍ਰਾਇਮਰੀ ਐਜੂਕੇਸ਼ਨ ਵਿਚ ਕੋਈ ਸੁਧਾਰ ਕੀਤਾ ਹੋਵੇ । ਪੰਜਾਬ ਐਜੂਕੇਸ਼ਨ ਬੋਰਡ ਦਾ ਇਕ ਕਰੋੜ ਰੁਪਿਆ ਰਖਿਆ ਹੈ । ਦੂਸਰੇ ਪਾਸੇ ਹੋਰ ਪੇਮੈਂਟ ਵੀ ਕੀਤੀ ਜਾ ਸਕਦੀ ਹੈ ਪਰ ਪ੍ਰਾਇਮਰੀ ਐਜੂਕੇਸ਼ਨ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ, ਪ੍ਰਾਇਮਰੀ ਸਕੂਲਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ । ਇਸ ਵੇਲੇ ਇਨ੍ਹਾਂ ਸਕੂਲਾਂ ਦਾ ਇਹ ਹਾਲ ਹੈ ਜਿਸ ਤਰ੍ਹਾਂ ਸ਼ਾਂਤੀ ਨਿਕੇਤਨ ਦਾ ਹਾਲ ਹੁੰਦਾ ਸੀ ਕਿ ਬੱਚੇ ਦਰਖਤਾਂ ਥੱਲੇ ਬੈਠੇ ਹਨ ਅਤੇ ਜੇ ਕੋਈ ਧੁੱਪ, ਮੀਂਹ, ਹਨੇਰੀ ਆ ਜਾਵੇ ਤਾਂ ਉਨ੍ਹਾਂ ਦੇ ਬੈਠਣ ਲਈ ਕੋਈ ਜਗ੍ਹਾ ਨਹੀਂ ਹੁੰਦੀ । ਇੰਟਰਨੈਸ਼ਨਲ ਚਿਲਡਰਨ ਈਅਰ ਚਲ ਰਿਹਾ ਹੈ ਜੇ ਇਸ ਦੇ ਵਿਚ ਬੱਚਿਆਂ ਦੇ ਲਈ ਇਕ ਕਰੋੜ ਰੁਪਿਆ, ਉਨ੍ਹਾਂ ਦੀਆਂ ਸਹੂਲਤਾਂ ਵਾਸਤੇ ਖਰਚ ਕਰ ਦਿੰਦੇ ਤਾਂ ਚੰਗੀ ਗੱਲ ਸੀ । ਇਕ ਪਾਸੇ ਤਾਂ ਇਨ੍ਹਾਂ ਸਕੂਲਾਂ ਦਾ ਇਹ ਹਾਲ ਹੈ ਅਤੇ ਦੂਸਰੇ ਪਾਸੇ ਪਬਲਿਕ ਸਕੂਲ ਬਣਾਉਣੇ ਹਨ । ਪਬਲਿਕ ਸਕੂਲਾਂ ਦਾ ਨਾਭੇ ਵਾਲੇ ਪਬਲਕ ਸਕੂਲ ਵਰਗਾ ਹੀ ਹਾਲ ਹੋਵੇਗਾ । ਨਾਭੇ ਪਬਲਿਕ ਸਕੂਲ ਦੇ ਪ੍ਰਿੰਸੀਪਲ ਨੇ 15 ਦਿਨ ਪਹਿਲਾਂ ਹੀ ਛੁੱਟੀਆਂ ਕਰ ਦਿੱਤੀਆਂ । ਉਥੇ ਜਿਹੜੇ ਬਚੇ ਬਾਹਰੋਂ ਮਦਰਾਸ ਜਾਂ ਹੋਰ ਥਾਵਾਂ ਤੋਂ ਪੜ੍ਹਨ ਆਏ ਹੋਏ ਹਨ, ਉਨ੍ਹਾਂ ਦੇ ਘਰ ਜਾਣ ਵਾਸਤੇ ਟਿਕਟਾਂ ਦੀ ਬੁਕਿੰਗ ਨਹੀਂ ਹੋ ਸਕੀ । ਇਜ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਨ੍ਹਾਂ ਪ੍ਰਾਇਮਰੀ ਸਕੂਲਾਂ ਵੱਲ ਅਪਣਾ ਸਪੈਸ਼ਲ ਧਿਆਨ ਦੇਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਫਾਈਨਾਂਸ ਸੈਕਟਰੀ ਨੇ ਮਿਤੀ 19 ਫਰਵਰੀ 1979 ਨੂੰ ਇੱਕ ਸਰਕੂਲਰ ਕੱਢਿਆ ਹੈ । ਪਹਿਲਾਂ 1973 ਵਿਚ ਕਾਂਗਰਸ ਸਰਕਾਰ ਨੇ ਵੀ ਇੱਕ ਸਰਕੂਲਰ ਕੱਢਿਆ ਸੀ । ਇਹ ਕਹਿੰਦੇ ਹਨ ਕਿ ਫਰਦਰ ਕੁਆਲੀਫੀਕੇਸ਼ਨ ਇਮਪਰੂਵ ਹੀ ਕੋਈ ਨਾ ਕਰੋ । ਜਿਸ ਨੇ ਐਮ. ਏ. ਕਰ ਲਈ ਹੈ, ਡਬਲ ਜਾਂ ਟ੍ਰਿਪਲ ਐਮ. ਏ. ਕਰ ਲਈ ਹੈ ਉਸ ਦੇ ਕੋਈ ਅਮਾਲੂਮੈਂਟਸ ਨਹੀਂ ਵਧਾਏ ਜਾਣਗੇ । ਉਸ ਦੀ ਕੋਈ ਹੌਸਲਾ ਅਫਜ਼ਾਈ ਨਹੀਂ ਕੀਤੀ ਜਾਵੇਗੀ । ਫਰਦਰ ਕੁਆਲੀਫਿਕੇਸ਼ਨ ਵਧਾਉਣ ਵਾਸਤੇ ਇਸ਼ ਤਰ੍ਹਾ ਉਨ੍ਹਾਂ ਦਾ ਰਾਹ ਬੰਦ ਕਰ ਦਿੱਤਾ ਹੈ । (ਵਿਘਨ) ਇਹ ਕਹਿੰਦੇ ਹਨ ਕਿ ਪ੍ਰੋਮੋਸ਼ਨਾਂ ਹੋ ਰਹੀਆਂ ਹਨ । ਮੈਂ ਵਜ਼ੀਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ 57 ਪੀ. ਈ. ਐਸ. ਕਲਾਸ ਸੈਕੰਡ ਦੀ ਪ੍ਰੋਮੋਸ਼ਨ ਲਈ ਕੇਸ ਪਬਲਿਕ ਸਰਵਿਸ ਕਮਿਸ਼ਨ ਦੀ ਐਪਰੂਵਲ ਵਾਸਤੇ ਗਿਆ ਸੀ ਅਤੇ ਉਸ ਨੇ ਕੋਈ ਇਨਫਰਮੇਸ਼ਨ ਮੰਗੀ ਪਰ ਮਹਿਕਮਾ ਉਸ ਦੀ ਕੋਈ ਇਨਫਰਮੇਸ਼ਨ ਹੀ ਨਹੀਂ ਦੇ ਰਿਹਾ । ਕਿਉਂ ਨਹੀਂ ਦੇ ਰਿਹਾ, ਕਿਉਂਕਿ ਇਸ ਦੇ ਵਿਚ ਕੋਈ ਹੇਰਾ ਫੇਰੀ ਹੋਣੀ ਹੈ । ਇਸ ਵਾਸਤੇ ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਹ 57 ਬੰਦਿਆਂ ਦੇ ਲਈ ਜੋ ਇਨਫਰਮੇਸ਼ਨ ਮੰਗੀ ਗਈ ਹੈ, ਉਹ ਇਨਫਰਮੇਸ਼ਨ ਦੇਣ ਅਤੇ ਜੇ ਕਿਸੇ ਨੇ ਕੋਈ ਹੇਰਾ ਫੇਰੀ ਕੀਤੀ ਹੈ ਜਾਂ ਇਰਰੈਗੂਲੈਰਿਟੀ ਕੀਤੀ ਹੈ, ਉਸ ਨੂੰ ਦੂਰ ਕਰਕੇ ਇਨਸਾਫ ਦੇਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਹਾਫ-ਏ-ਮਿਲੀਅੱਨ ਜਾਬ ਦੇ ਤਹਿਤ ਕੇਵਲ 5 ਹਜ਼ਾਰ ਟੀਚਰਜ਼ ਕੰਮ ਕਰਦੇ ਹਨ, ਉਨ੍ਹਾਂ ਨੂੰ ਰੈਗੂਲਰਾਈਜ਼ ਕਰਨਾ ਚਾਹੀਦਾ ਹੈ । ਇਸ ਤੋਂ ਇਲਾਵਾ

ਅਨ-ਐਂਪਲਾਇਡ ਟੀਚਰਜ਼ ਹਨ, ਉਨ੍ਹਾਂ ਦੀ ਐਜੀਟੇਸ਼ਨ ਹੋਈ ਸੀ । ਜੋ ਕੁੱਝ ਉਨ੍ਹਾਂ ਨਾਲ ਕੀਤਾ ਸੀ ਉਹ ਤੁਹਾਨੂੰ ਸਾਰਿਆਂ ਨੂੰ ਪਤਾ ਹੈ । ਚਾਹੇ ਕੋਈ ਲੇਡੀ ਟੀਚਰ ਸੀ ਅਤੇ ਚਾਹੇ ਕੋਈ ਹੋਰ, ਇਨ੍ਹਾਂ ਸਾਰਿਆਂ ਨੂੰ ਜੇਲ੍ਹਾਂ ਵਿਚ ਲਿਜਾ ਕੇ ਬੜਾ ਤੰਗ ਕੀਤਾ ਗਿਆ । ਅਜੇ ਤਕ ਉਨ੍ਹਾਂ ਦਾ ਕੋਈ ਫੈਸਲਾ ਨਹੀਂ ਕੀਤਾ ਗਿਆ ।

ਇਸ ਤੋਂ ਇਲਾਵਾ ਜਿਹੜੇ ਡੀ. ਈ. ਓ. ਆਫਿਸ ਵਿਚ ਕਲਰਕ ਹਨ, ਉਨ੍ਹਾਂ ਦੀ ਉਹੀ ਪੁਰਾਣੀ ਗਿਣਤੀ 15 ਦੀ ਹੀ ਹੁੰਦੀ ਹੈ ਪਰ ਆਏ ਸਾਲ ਸਕੂਲ ਵਧ ਜਾਂਦੇ ਹਨ । ਉਨ੍ਹਾਂ ਦੀ ਐਫੀਸ਼ਿਐਂਸੀ ਐਸੀ ਹਾਲਤ ਵਿਚ ਕਿਸ ਤਰ੍ਹਾਂ ਵਧ ਸਕਦੀ ਹੈ । ਉਨ੍ਹਾਂ ਕੋਲ ਹਰ ਸਾਲ ਵਰਕਲੋਡ ਵਧ ਜਾਂਦਾ ਹੈ । ਮੈਨੂੰ ਆਸ ਹੈ ਕਿ ਉਨ੍ਹਾਂ ਦੀ ਐਫੀਸ਼ਿਐਂਸੀ ਵਾਸਤੇ ਵੀ ਇਹ ਸਰਕਾਰ ਕੋਸ਼ਿਸ਼ ਕਰੇਗੀ ।

ਇਕ ਹੋਰ ਬੜਾ ਇੰਪਾਰਟੈਂਟ ਪੁਆਇੰਟ ਹੈ ਕਿ ਮਿਤੀ 25 ਫਰਵਰੀ, 1979 ਨੂੰ ਜਾਹਲੀ ਛੇਵੀਂ ਦੀ ਕਿਤਾਬ ਦਾਂ ਸਕੈਂਡਲ ਫੜਿਆ ਗਿਆ ਹੈ । ਜਲੰਧਰ ਦਾ ਕੋਈ ਬਨਰਾਰੀ ਲਾਲ ਹੈ, ਉਸ ਨੂੰ ਇਸ ਜੁਰਮ ਵਿਚ ਐਸ. ਪੀ. ਫੂਲਕਾ ਨੇ ਫੜਿਆ, ਪਰ ਛੱਡ ਦਿੱਤਾ ਗਿਆ । ਪਤਾ ਨਹੀਂ ਉਸ ਦੇ ਕਿੰਨੇ ਹੱਥ ਲੰਬੇ ਹਨ ਔਰ ਕੀ ਅਪ੍ਰੋਚ ਹੈ ਅਤੇ ਕਿਸ ਹੱਦ ਤਕ ਉਸ ਦੀ ਸਰਕਾਰ ਵਿਚ ਸੇ ਹੈ । ਸਰਕਾਰ ਇਹੋ ਜਿਹੇ ਬੰਦੇ ਨਾਲ ਸਖ਼ਤੀ ਨਾਲ ਨਿਪਟੇ ਜਿਹੜਾ ਸਾਡੇ ਬੱਚਿਆਂ ਦੇ ਫਿਊਚਰ ਨਾਲ ਖਿਲਵਾੜ ਕਰਦਾ ਹੈ । ਉਹ ਸਿਰਫ ਆਪਣੇ ਪ੍ਰਾਫਿਟ ਵਾਸਤੇ ਕੌਮ ਦਾ ਗੱਦਾਰ ਹੈ ।

ਇਸ ਤੋਂ ਅੱਗੇ, ਚੇਅਰਮੈਨ ਸਾਹਿਬ, ਉਰਦੂ ਭਾਸ਼ਾ ਦੀ ਇੰਮਪਰੂਵਮੈਂਟ ਵਾਸਤੇ ਬੋਰਡ ਬਣਿਆ । ਮੈਂ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਸ ਦੇ ਵਿਚ ਅਨਪੜ੍ਹ ਮੈਂਬਰ ਭਰਤੀ ਕਰ ਦਿੱਤੇ । ਜਿਹੜਾ ਉਰਦੂ ਪੜ੍ਹਿਆ ਹੀ ਨਹੀਂ ਉਹ ਉਰਦੂ ਬੋਰਡ ਵਿਚ ਆ ਕੇ ਕੀ ਉਰਦੂ ਭਾਸ਼ਾ ਦੀ ਇੰਮਪਰੂਵਮੈਂਟ ਕਰ ਸਕਦਾ ਹੈ । ਇਸੇ ਤਰ੍ਹਾਂ ਹੀ ਸੈਂਟਰ ਨੇ ਉਰਦੂ ਤਾਲੀਮ-ਏ-ਬਾਲਗ਼ਾਤ ਦਾ ਬੋਰਡ ਬਣਾਇਆ ਹੈ । ਉਸ ਵਿਚ ਕਰੋੜਾਂ ਰੁਪਏ ਆਰ. ਐਸ. ਐਸ. ਨੂੰ ਦੇ ਦਿੱਤਾ ਹੈ, ਜਿਸ ਨਾਲ ਦੇਸ਼ ਨੂੰ ਤਬਾਹ ਕਰ ਰਹੇ ਹਨ । ਇਹੀ ਦੋਨੋਂ ਕਮੇਟੀਆਂ ਪੰਜਾਬ ਵਿਚ ਵੀ ਹਨ । ਇਸ ਲਈ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਇੱਧਰ ਧਿਆਨ ਦੇਣ । ਇਸ ਦੀ ਆੜ ਵਿਚ ਕੁਝ ਹੋਰਾਂ ਨੂੰ ਪੈਸਾ ਲੁਟਾਇਆ ਜਾ ਰਿਹਾ ਹੈ ।

ਇਸ ਤੋਂ ਅੱਗੇ ਮੈਂ ਅਰਜ਼ ਕਰਾਂ ਕਿ ਅਖ਼ਬਾਰਾਂ ਵਿਚ ਖ਼ਬਰ ਛਪੀ ਹੈ ਕਿ ਇਕ ਡਾਇਰੈਕਟਰ ਨੇ ਆਪਣੀ ਉਮਰ 16 ਮਹੀਨੇ ਘਟਾ ਲਈ ਹੈ । ਹਾਲਾਂ ਕਿ ਰੂਲ ਹੈ ਕਿ ਦਸਵੀਂ ਪਾਸ ਕਰਨ ਦੇ ਬਾਦ ਦੋ ਸਾਲਾਂ ਵਿਚ ਯੂਨੀਵਰਸਿਟੀ ਨੂੰ ਅਪਲਾਈ ਕਰ ਸਕਦਾ ਹੈ, ਜੇ ਕਰ ਡੇਟ ਆਫ਼ ਬਰਥ ਵਿਚ ਕੋਈ ਚੇਂਜ ਕਰਨੀ ਹੋਵੇ ਚੂੰਕਿ ਹੁਣ ਉਸ ਦੀ ਰਿਟਾਇਰਮੈਂਟ ਆ ਗਈ ਸੀ ਇਸ ਲਈ ਉਸ ਨੇ ਇਕ ਸਾਲ 4 ਮਹੀਨੇ ਆਪਣੀ ਉਮਰ ਇਲਲੀਗਲ ਤਰੀਕੇ ਨਾਲ ਘਟਾ ਲਈ । ਇਸ ਦੀ ਪੜਤਾਲ ਕਰਨੀ ਚਾਹੀਦੀ ਹੈ । ਮਿਸਟਰ ਚੱਥਰਥ ਨੇ ਲਿਖ ਕੇ ਦਿੱਤਾ ਹੈ ਔਰ ਮੇਰੇ ਕੋਲ ਫੋਟੋ-ਸਟੇਟ ਕਾਪੀ ਹੈ, ਉਸ ਦੀ ਪਹਿਲੀ ਡੇਟ ਆਫ਼ ਬਰਥ ਵਾਲੀ ਕਾਪੀ ਮੈਂ ਟੇਬਲ ਤੇ ਲੇ ਕਰਦਾ ਹਾਂ (ਕੋਈ ਕਾਪੀ ਟੇਬਲ ਤੇ ਲੇ ਨਹੀਂ ਕੀਤੀ ਗਈ ।)

[ਮਾਸਟਰ ਬਾਬੂ ਸਿੰਘ]

ਬੜੀ ਸ਼ਾਕਿੰਗ ਗੱਲ ਹੈ ਕਿ ਟੀਚਰਜ਼ ਔਰ ਟਾਟ ਦਾ ਰਿਸ਼ਤਾ ਠੀਕ ਨਹੀਂ ਚੱਲ ਰਿਹਾ ਹੈ। ਇਸ ਬਾਰੇ ਸਰਦਾਰ ਕਿਰਪਾਲ ਸਿੰਘ ਜੀ ਨੇ ਵੀ ਕਿਹਾ ਹੈ। ਸਟੂਡੈਂਟਸ ਸਮਝਦੇ ਹਨ ਕਿ ਅਸੀਂ ਫੀਸ ਦਿੰਦੇ ਹਾਂ ਤਾਂ ਪੜ੍ਹਦੇ ਹਾਂ ਅਤੇ ਸਾਡਾ ਟੀਚਰ ਕੁੱਝ ਨਹੀਂ ਹੈ। ਟੀਚਰਜ਼ ਵੀ ਇਸ ਪੱਖ ਤੋਂ ਜਸਟੀਫਾਈ ਨਹੀਂ ਕਰ ਰਹੇ। ਉਹ ਕਹਿੰਦੇ ਹਨ ਕਿ ਅਸੀਂ ਸਰਕਾਰ ਕੋਲੋਂ ਤਨਖਾਹ ਲੈਂਦੇ ਹਾਂ। ਮੈਂ ਕਹਿੰਦਾ ਹਾਂ ਕਿ ਟੀਚਰ ਔਰ ਟਾਟ ਦਾ ਰਿਸ਼ਤਾ ਇਮਪਰੂਵ ਹੋਣਾ ਚਾਹੀਦਾ ਹੈ। ਇਸ ਤੋਂ ਇਲਾਵਾ ਪ੍ਰਾਈਵੇਟ ਸਕੂਲਾਂ ਦੀ ਫੀਸ ਦਾ ਔਰ ਗੌਰਮਿੰਟ ਸਕੂਲਾਂ ਦੀ ਫੀਸ ਦਾ ਬੜਾ ਅੰਤਰ ਹੈ, ਜੋ ਕਿ ਦੂਰ ਹੋਣਾ ਚਾਹੀਦਾ ਹੈ।

ਬਿਲਡਿੰਗ ਫੰਡ ਜਿਹੜਾ ਹੈ, ਉਹ ਚੌਥੀ ਤਕ ਹਰੀਜਨ ਬੱਚਿਆਂ ਨੂੰ ਮੁਆਫ ਹੈ ਔਰ ਪੰਜਵੀਂ ਤੋਂ ਗਿਆਰਵੀਂ ਤਕ ਹਰੀਜਨ ਬੱਚਿਆਂ ਤੋਂ ਲੈਣਾ ਹੈ। ਮੈਂ ਸਮਝਦਾ ਹਾਂ ਕਿ ਪਿਛਲੀ ਸਰਕਾਰ ਨੇ 23,04,640.46 ਰੁਪਏ ਵੱਧ ਉਗਰਾਹੇ। ਬੱਚਿਆਂ ਦੇ ਬੈਠਣ ਲਈ ਤੱਪੜ ਨਹੀਂ, ਪੀੜ੍ਹੀਆਂ ਨਹੀਂ। ਇਸ ਦੀ ਇਮਪਰੂਵਮੈਂਟ ਵਲ ਧਿਆਨ ਦੇਣਾ ਚਾਹੀਦਾ ਹੈ।

ਮੈਡੀਕਲ ਐਜੂਕੇਸ਼ਨ ਵਿਚ ਜਿਹੜਾ ਪਹਿਲਾ ਦਾਖਲਾ ਹੁੰਦਾ ਸੀ, ਉਹ ਯੂਨੀਵਰਸਿਟੀ ਦੇ ਸਟੈਂਡਰਡ ਦੇ ਮੁਤਾਬਕ ਹੁੰਦਾ ਸੀ। ਹੁਣ ਹੇਰਾ ਫੇਰੀ ਕਰ ਦਿੱਤੀ ਗਈ ਹੈ ਅਤੇ ਦਾਖ਼ਲੇ ਤੋਂ ਪਹਿਲਾਂ ਟੈਸਟ ਲਿਆ ਜਾਂਦਾ ਹੈ। ਇਹ ਵੀ ਫੌਕਲ ਪੁਆਇੰਟਸ ਵਾਲੀ ਗੱਲ ਹੋ ਰਹੀ ਹੈ। ਇਸ ਵਿਚ ਜਿਸ ਦੀ ਅਪਰੋਚ ਹੋਵੇਗੀ, ਉਹ ਲੈ ਲਿਆ ਜਾਵੇਗਾ। ਇਸ ਵਿਚ ਫੇਵਰੇਟੇਇਜ਼ਮ ਹੋਵੇਗੀ, ਨੈਪੋਟਿਜ਼ਮ ਹੋਵੇਗੀ। ਸਾਡੇ ਮੈਡੀਕਲ ਕਾਲੇਜਿਜ਼ ਪਟਿਆਲਾ, ਅੰਮ੍ਰਿਤਸਰ ਅਤੇ ਸੀ. ਐਮ. ਸੀ. ਕਾਲਜ, ਲੁਧਿਆਣਾ ਵਿਚ ਉਹੀ ਪੁਰਾਣਾ ਸਿਸਟਮ ਚਾਲੂ ਰੱਖਣਾ ਚਾਹੀਦਾ ਹੈ। ਇਹ ਤਬਦੀਲੀ ਕਿਸੇ ਖਾਸ ਪੁਆਇੰਟ ਨੂੰ ਮੁੱਖ ਰੱਖ ਕੇ ਕੀਤੀ ਜਾ ਰਹੀ ਹੈ ਪਰ ਇਹ ਤਬਦੀਲੀ ਨਹੀਂ ਕਰਨੀ ਚਾਹੀਦੀ।

ਇਸ ਦੇ ਨਾਲ ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਜਿਹੜੀ ਸਰੂਪ ਸਿੰਘ ਕਮੇਟੀ ਦੀ ਰਿਪੋਰਟ ਬੀ. ਟੀ. ਅਤੇ ਬੀ. ਐਡ. ਟੀਚਰਜ਼ ਬਾਰੇ ਹੈ, ਇਹ ਸੁਪਰੀਮ ਕੋਰਟ ਵਿਚ ਵੀ ਹੋ ਆਏ ਹਨ, ਅਗਰ ਉਸ ਕਮੇਟੀ ਦੀ ਰਿਪੋਰਟ ਲਾਗੂ ਕਰ ਦਿੱਤੀ ਜਾਏ ਤਾਂ ਉਨ੍ਹਾਂ ਦਾ ਮਸਲਾ ਹੱਲ ਹੋ ਜਾਏਗਾ।

**ਮਾਸਟਰ ਚੰਦ ਸਿੰਘ** (ਸ਼ੇਰਪੁਰ ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਐਜੂਕੇਸ਼ਨ ਦੀ ਡਿਮਾਂਡ ਤੇ ਬੋਲਣ ਲਈ ਖੜਾ ਹੋਇਆ ਹਾਂ। ਗੱਲ ਇਹ ਹੈ ਕਿ ਅਜ ਸਾਡੇ ਮੁਲਕ ਨੂੰ ਆਜ਼ਾਦ ਹੋਇਆਂ 32 ਸਾਲ ਹੋ ਗਏ ਹਨ। ਪਹਿਲ ਉਨ੍ਹਾਂ (ਕਾਂਗਰਸ ਬੈਂਚਾਂ ਵਲ ਇਸ਼ਾਰਾ) ਦਾ ਰਾਜ ਰਿਹਾ। ਹੁਣ ਦੋ ਸਾਲ ਹੋਏ ਹਨ, ਜਨਤਾ ਪਾਰਟੀ ਆਈ ਹੈ ਅਤੇ ਪਹਿਲਾਂ 100 ਸਾਲ ਅੰਗਰੇਜ਼ ਰਾਜ ਕਰ ਗਏ। ਪਰ ਜਿਹੜਾ ਐਜੂਕੇਸ਼ਨ ਦਾ ਸਿਸਟਮ ਹੈ, ਉਹ ਪੁਰਾਣਾ ਹੀ ਹੈ। ਇਸ ਦੇ ਵਿਚ ਕੋਈ ਤਬਦੀਲੀ ਨਹੀਂ ਹੋਈ। ਸਮੇਂ ਸਮੇਂ ਸਿਰ ਕਈ ਡਿਵੈਲਪ-ਮੈਂਟਸ ਹੁੰਦੀਆਂ ਰਹੀਆਂ ਹਨ, ਪਰ ਮੇਨ ਸਿਸਟਮ ਉਹੀ ਹੈ, ਜਿਹੜਾ ਪੁਰਾਣਾ ਸਿਸਟਮ ਚਲਦਾ ਆ ਰਿਹਾ ਸੀ। ਹੁਣ ਸ਼ਾਇਦ ਇਸ ਦੀ ਇਮਪਰੂਵਮੈਂਟ ਵਾਸਤੇ ਇਕ ਕਮੇਟੀ ਬੈਠੀ

ਹੈ ਅੱਛੀ ਗੱਲ ਹੈ, ਜੇਕਰ ਉਹ ਕੋਈ ਅੱਛਾ ਸਿਸਟਮ ਦੇ ਦੇਵੇ । ਨਹੀਂ ਤਾਂ ਜਿਹੜਾ ਮੌਜੂਦਾ ਸਿਸਟਮ ਹੈ, ਇਸ ਦੇ ਨਾਲ ਤਾਂ ਗਰੀਬ ਲੋਕਾਂ ਦੇ ਲਾਭ ਨੂੰ ਮੁੱਖ ਨਹੀਂ ਰੱਖਿਆ ਜਾ ਰਿਹਾ । ਇਥੇ ਤਾਂ ਅਮੀਰ ਲੋਕਾਂ ਦੇ ਲਾਭ ਨੂੰ ਮੁੱਖ ਰੱਖਿਆ ਜਾ ਰਿਹਾ ਹੈ । ਸਾਡੇ ਸੋਸ਼ਲ ਅਤੇ ਕਲਚਰਲ ਇਨਵਾਇਰਨਮੈਂਟ ਦੇ ਮੁਤਾਬਕ ਐਜੂਕੇਸ਼ਨ ਸਿਸਟਮ ਬੜਾ ਕੰਪਰੀਹੈਂਸਿਵ ਹੋਣਾ ਚਾਹੀਦਾ ਹੈ । ਇਸ ਦੇ ਵਿਚ ਚੇਂਜ ਲਿਆਉਣੀ ਚਾਹੀਦੀ ਹੈ, ਨਹੀਂ ਤਾਂ ਇਹ ਸਿਸਟਮ ਕਲਰਕ ਹੀ ਪੈਦਾ ਕਰੇਗਾ ਔਰ ਕਲਰਕ ਵੀ ਐਬਜ਼ਾਰਬ ਨਹੀਂ ਹੋ ਰਹੇ । ਸਿਸਟਮ ਆਫ ਐਜੂਕੇਸ਼ਨ ਇਸ ਤਰ੍ਹਾਂ ਦਾ ਹੋਵੇ ਜਿਵੇਂ ਕਿ ਐਜੂਕੇਸ਼ਨ ਫਾਰ ਆਲ ਐਂਡ ਜੌਬ ਫਾਰ ਆਲ । ਮਾਡਲ ਸਕੂਲ ਬਣਾਏ ਜਾ ਰਹੇ ਹਨ । ਅੱਜ ਵੀ ਸਵਾਲਾਂ ਦੇ ਸਮੇਂ ਸੁਆਲ ਆਇਆ ਸੀ । ਇਹ ਇੱਕ ਨਵੀਂ ਕਲਾਸ ਪੈਦਾ ਕੀਤੀ ਜਾ ਰਹੀ ਹੈ । ਇਨ੍ਹਾਂ ਵਿਚ ਤਾਂ ਸਿਰਫ ਸਰਮਾਏਦਾਰਾਂ ਦੇ ਬੱਚੇ ਪੜ੍ਹ ਸਕਿਆ ਕਰਨਗੇ । ਵਜ਼ੀਰ ਸਾਹਿਬ ਤੋਂ ਇਸ ਦਾ ਵਰਵਾ ਪੁੱਛਿਆ ਸੀ ਪਰ ਵਜ਼ੀਰ ਸਾਹਿਬ ਜਵਾਬ ਦੇਣ ਲਈ ਤਿਆਰ ਨਹੀਂ ਹੋਏ (ਵਿਘਨ) ਇਨ੍ਹਾਂ ਦੇ ਵਿਚ ਨਿਯੁਕਤੀਆਂ ਹੋ ਰਹੀਆਂ ਹਨ । ਉਨ੍ਹਾਂ ਵਿਚ ਕਈ ਪ੍ਰੋਫੈਸਰਜ਼, ਲੈਕਚਰਰਜ਼ ਅਤੇ ਹੈਡਮਾਸਟਰਜ਼ ਲਾਉਣੇ ਹਨ । ਉਸ ਦੇ ਵਿਚ ਪਿਕ ਐਂਡ ਚੂਜ਼ ਦੀ ਪਾਲਿਸੀ ਅਪਣਾਈ ਜਾ ਰਹੀ ਹੈ । ਇਹ ਨਹੀਂ ਹੋਣੀ ਚਾਹੀਦੀ ।

ਪ੍ਰਾਇਮਰੀ ਡਾਇਰੈਕਟੋਰੇਟ ਬਣਾ ਕੇ ਬੜੀ ਚੰਗੀ ਗੱਲ ਕੀਤੀ ਹੈ । ਕਾਂਗਰਸੀਆਂ ਵੇਲੇ ਟੀਚਰਜ਼ ਕਹਿੰਦੇ ਰਹੇ, ਪਰ ਉਨ੍ਹਾਂ ਨੇ ਨਹੀਂ ਬਣਾਇਆ । ਇਸ ਸਰਕਾਰ ਨੇ ਇਹ ਬਣਾ ਦਿੱਤਾ, ਜਿਸ ਲਈ ਇਹ ਸਰਕਾਰ ਮੁਬਾਰਕਬਾਦ ਦੀ ਮੁਸਤਹਿੱਕ ਹੈ । ਨਾਲ ਹੀ ਕਈ ਲੈਕੂਨੇ ਰਹਿ ਗਏ ਹਨ । ਜਿਹੜੇ ਟੀਚਰਜ਼ ਹਨ, ਉਨ੍ਹਾਂ ਨੂੰ ਬੀ. ਈ. ਓ. ਬਣਾਉਣਾ ਹੈ, ਮਾਸਟਰ ਬਣਾਉਣਾ ਹੈ, ਸੈਂਟਰਜ਼ ਇਨਚਾਰਜ ਬਣਾਉਣਾ ਹੈ, ਜੋ ਕਿ ਹਾਲੇ ਤਕ ਨਹੀਂ ਬਣਾਏ ਗਏ । ਮੈਂ ਕਹਿੰਦਾ ਹਾਂ ਕਿ ਇਸ ਪਾਸੇ ਫੌਰੀ ਤੌਰ ਤੇ ਕਦਮ ਚੁੱਕਣੇ ਚਾਹੀਦੇ ਹਨ, ਨਹੀਂ ਤਾਂ ਇਹ ਸਿਸਟਮ ਕਾਗਜ਼ਾਂ ਵਿਚ ਹੀ ਰਹਿ ਜਾਏਗਾ ।

ਚੇਅਰਮੈਨ ਸਾਹਿਬ, ਐਜੂਕੇਸ਼ਨ ਦੀ ਮੱਦ ਵਾਸਤੇ ਜਿਹੜੇ ਪੈਸੇ ਰੱਖੇ ਹਨ, ਉਹ ਮੈਂ ਸਮਝਦਾ ਹਾਂ ਕਿ ਪ੍ਰਾਇਮਰੀ ਵਿੱਦਿਆ ਲਈ ਘੱਟ ਅਤੇ ਹਾਇਰ ਸੈਕੰਡਰੀ ਵਿੱਦਿਆ ਲਈ ਵੱਧ ਰੱਖੇ ਹਨ । ਮੈਂ ਕਹਿੰਦਾ ਹਾਂ ਕਿ ਬੱਚਿਆਂ ਦੀ ਡਿਵੈਲਪਮੈਂਟ ਕਰਨੀ ਹੈ । ਅਗਰ ਉਨ੍ਹਾਂ ਦੀ ਨੀਂਹ ਪੱਕੀ ਨਾ ਹੋ ਸਕੀ ਤਾਂ ਅੱਗੇ ਕੁਝ ਨਹੀਂ ਹੋਣਾ । ਇਸ ਲਈ ਮੈਂ ਕਹਿੰਦਾ ਹਾਂ ਕਿ ਪ੍ਰਾਇਮਰੀ ਕਲਾਸਾਂ ਵਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਲਈ ਵੱਧ ਤੋਂ ਵੱਧ ਫੰਡਜ਼ ਰੱਖਣੇ ਚਾਹੀਦੇ ਹਨ ਔਰ ਉਨ੍ਹਾਂ ਨੂੰ ਜ਼ਿਆਦਾ ਫੈਸਿਲੀਟੀਜ਼ ਦੇਣੀਆਂ ਚਾਹੀਦੀਆਂ ਹਨ । ਕਈ ਇਹੋ ਜਿਹੇ ਪ੍ਰਾਇਮਰੀ ਸਕੂਲ ਹਨ, ਜਿਨ੍ਹਾਂ ਵਿਚ ਬੈਠਣ ਲਈ ਕੋਈ ਤੱਪੜ ਨਹੀਂ, ਬਲੈਕ ਬੋਰਡ ਨਹੀਂ ਅਤੇ ਉਨ੍ਹਾਂ ਦੀ ਬੜੀ ਖਸਤਾ ਹਾਲਤ ਹੈ । ਮੈਂ ਕਹਿੰਦਾ ਹਾਂ ਕਿ ਪ੍ਰਾਇਮਰੀ ਸਕੂਲਾਂ ਵਿਚ ਪੀੜ੍ਹੀਆਂ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ ਤਾਕਿ ਬੱਚੇ ਆਰਾਮ ਮਹਿਸੂਸ ਕਰ ਸਕਣ ।

ਚੇਅਰਮੈਨ ਸਾਹਿਬ, 1963 ਵਿਚ ਪੰਜ ਸਾਲਾਂ ਬਾਅਦ ਜਿਹੜੀ ਰਿਪੋਰਟ ਕੋਠਾਰੀ ਕਮਿਸ਼ਨ ਨੇ ਦਿਤੀ ਸੀ, ਉਸ ਅਨੁਸਾਰ ਗਰੇਡ ਰਿਵਾਈਜ਼ ਹੋਣੇ ਚਾਹੀਦੇ ਹਨ, ਲੇਕਿਨ ਗਰੇਡ ਅਜੇ ਤਕ ਰਿਵਾਈਜ਼ ਨਹੀਂ ਹੋਏ । ਪੇ ਕਮਿਸ਼ਨ ਨੇ ਰਿਪੋਰਟ ਪਹਿਲਾਂ ਜਨਵਰੀ, 1979 ਵਿਚ

[ਮਾਸਟਰ ਚੰਦ ਸਿੰਘ]

ਦੇਣੀ ਸੀ ਪਰ ਇਹ ਇਸ ਤਰ੍ਹਾਂ ਕਰਕੇ ਨਹੀਂ ਦਿਤੀ ਗਈ। ਫਿਰ ਮਾਰਚ, 1979 ਤਕ ਇਸ ਬਾਰੇ ਐਕਸਟੈਨਸ਼ਨ ਦਿਤੀ ਗਈ, " ਪਰ ਪੇ-ਕਮਿਸ਼ਨ ਦੀ ਰਿਪੋਟ ਨਹੀਂ ਆਈ। ਇਹ ਪੇ-ਕਮਿਸ਼ਨ ਦੀ ਰਿਪੋਰਟ ਤੁਰੰਤ ਆ ਜਾਣੀ ਚਾਹੀਦੀ ਹੈ ਤਾਂ ਕਿ ਗਰੀਬ ਕਰਮਚਾਰੀਆਂ ਨੂੰ ਕੁਝ ਫਾਇਦਾ ਹੋਵੇ । ਮੈਂ ਪਿੱਛੇ ਜਿਹੇ ਇਕ ਕੁਐਸਚਨ ਕੀਤਾ ਸੀ ਕਿ ਕੀ ਤਬਲਾ ਮਾਸਟਰ ਦੀ ਕੋਈ ਅਸਾਮੀ ਹੈ । ਪਰ ਇਸ ਦਾ ਜਵਾਬ ਦਿੱਤਾ ਗਿਆ ਕਿ ਕੋਈ ਨਹੀਂ ਹੈ । ਚੇਅਰਮੈਨ ਸਾਹਿਬ, 11 ਅਕਤੂਬਰ, 1977 ਨੂੰ ਐਜੂਕੇਸ਼ਨ ਸੈਕਟਰੀ ਨੇ ਚਾਰ ਅਸਾਮੀਆਂ ਤਬਲਾਂ ਮਾਸਟਰਾਂ ਦੀਆਂ ਛਾਪੀਆਂ ਹਨ ਅਤੇ ਬਾਅਦ ਵਿਚ ਸਮੇਂ ਸਮੇਂ ਤੇ ਅਸਾਮੀਆਂ ਵਧਦੀਆਂ ਗਈਆਂ । ਇਹ ਚੀਜ਼ ਮੈਂ ਸਦਨ ਦੀ ਮੇਜ਼ ਤੇ ਰੱਖਦਾ ਹਾਂ ਬਾਕੀ ਜੋ 25% ਰਿਜ਼ਰਵੇਸ਼ਨ ਦਾ ਕਰਾਈਟੇਰੀਆ ਰੱਖਿਆ ਗਿਆ ਹੈ, ਉਹ ਤੁਰੰਤ ਰਲੀਜ਼ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਜੋ ਸੁਪਰੀਮ ਕੋਰਟ ਨੇ ਰਿਜ਼ਰਵੇਸ਼ਨ ਬਾਰੇ ਫੈਸਲਾ ਕੀਤਾ ਹੈ, ਉਸ ਬਾਰੇ ਸਾਡੀ ਸਟੇਟ ਨੂੰ ਸਭ ਤੋਂ ਪਹਿਲਾਂ ਪਹਿਲ ਕਰਨੀ ਚਾਹੀਦੀ ਸੀ ।

ਚੇਅਰਮੈਨ ਸਾਹਿਬ, ਗਰਾਂਟਾਂ ਦੀ ਦੁਰ-ਵਰਤੋਂ ਹੋ ਰਹੀ ਹੈ । ਗਰਾਂਟਾਂ ਮਾਰਚ ਦੇ ਮਹੀਨੇ ਵਿਚ ਰਲੀਜ਼ ਕੀਤੀਆਂ ਜਾਂਦੀਆਂ ਹਨ । ਮੈਂ ਇਸ ਬਾਰੇ ਇਕ ਉਦਾਹਰਣ ਤੁਹਾਨੂੰ ਦਿੰਦਾ ਹਾਂ ਕਿ ਡੀ. ਈ. ਓ.. ਬਠਿੰਡਾ, ਲਈ ਨਰਸਰੀ ਵਾਸਤੇ 10,000/- ਰੁਪਏ ਦਾ ਸਮਾਨ ਲਿਆ ਅਤੇ ਇਹ ਆਪ ਪਰਸਨਲ ਲੇਵਲ ਤੇ ਗਰਾਂਟ ਰਲੀਜ਼ ਕਰਾਈ ਗਈ ਕਿਉਂਕਿ ਉਸ ਵਿਚ ਉਸ ਦਾ ਆਪਣਾ ਹਿੱਸਾ ਸੀ । ਇਸ ਤਰ੍ਹਾਂ ਕਰਕੇ ਗਰਾਂਟ ਦੀ ਦੁਰ-ਵਰਤੋਂ ਕੀਤੀ ਜਾਂਦੀ ਹੈ ।

ਚੇਅਰਮੈਨ ਸਾਹਿਬ, ਸਲੇਬਸ ਬਾਰੇ ਵੀ ਬਹੁਤ ਗੱਲਾਂ ਕੀਤੀਆਂ ਗਈਆਂ ਹਨ ਅਤੇ ਸਲੇਬਸ ਬਾਰੇ ਵਿਸ਼ਵਾਨਾਥਨ ਜੀ ਨੇ ਵੀ ਕਿਹਾ ਹੈ ਕਿ ਸਲੇਬਸ ਬਹੁਤ ਜ਼ਿਆਦਾ ਹੈ ਅਤੇ ਇਹ ਘੱਟ ਹੋਣਾ ਚਾਹੀਦਾ ਹੈ । ਚੌਥੀ ਅਤੇ ਪੰਜਵੀ ਕਲਾਸ ਦੇ ਵਿਦਿਆਰਥੀਆਂ ਨੂੰ ਕਿਤਾਬਾਂ ਹੀ ਕਿਤਾਬਾਂ ਲਗੀਆਂ ਹੋਈਆਂ ਹਨ ਅਤੇ 10-12 ਕਿਤਾਬਾਂ ਹੁੰਦੀਆਂ ਹਨ । (ਘੰਟੀ) ਸਾਇੰਟੇਫਿਕ ਤੌਰ ਤੇ ਸਲੇਬਸ ਵਿਚ ਚੇਂਜ ਕਰਨੀ ਚਾਹੀਦੀ ਹੈ । ਸਾਰੇ ਹਿੰਦੁਸਤਾਨ ਵਿਚ ਇਕੋ ਜਿਹਾ ਸਲੇਬਸ ਹੋਣਾ ਚਾਹੀਦਾ ਹੈ । ਨੈਸ਼ਨੇਲਾਈਜੇਸ਼ਨ ਦੀ ਜਿਹੜੀ ਗੱਲ ਹੈ, ਉਹ ਵੀ ਜ਼ਰੂਰ ਹੋਣੀ ਚਾਹੀਦੀ ਹੈ । ਸਾਇੰਸ, ਮੈਥੇਮੈਟਿਕਸ, ਪੀ. ਟੀ. ਆਈ. ਡੀ. ਪੀ. ਈ. ਇਨ੍ਹਾਂ ਵੱਲ ਉਚੇਰਾ ਧਿਆਨ ਦੇਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਹਰੀਜਨ ਬਚਿਆਂ ਨੂੰ ਬੀ.ਏ ਤੀਕ ਮੁਫ਼ਤ ਵਿਦਿਆ ਦੇਣੀ ਚਾਹੀਦੀ ਹੈ । ਇਸ ਦਾ ਪਰਬੰਧ ਗੌਰਮਿੰਟ ਨੂੰ ਕਰਨਾ ਚਾਹੀਦਾ ਹੈ ਤਾਂ ਕਿ ਹਰੀਜਨ ਬੱਚੇ ਬੀ. ਏ. ਤਕ ਮੁਫ਼ਤ ਤਾਲੀਮ ਹਾਸਲ ਕਰ ਸਕਣ । ਚੇਅਰਮੈਨ ਸਾਹਿਬ, ਪੰਜਵੀਂ ਤਕ ਬੱਚਿਆਂ ਨੂੰ ਭੋਜਨ ਦਾ ਪਰਬੰਧ ਸਕੂਲਾਂ ਦੇ ਵਿਚ ਕਰਨਾ ਚਾਹੀਦਾ ਹੈ ਤਾਂ ਕਿ ਬੱਚੇ ਦੁਪਹਿਰ ਦਾ ਖਾਣਾ ਸਕੂਲ ਦੇ ਵਿਚ ਹੀ ਖਾ ਸਕਣ ।

ਚੇਅਰਮੈਨ ਸਾਹਿਬ, 30 ਸਾਲ ਤਕ ਕਾਂਗਰਸ ਰਾਜ ਵਾਲੇ ਟਰਾਂਸਫਰ ਦੀ ਕੋਈ ਪਾਲਿਸੀ ਨਹੀਂ ਬਣਾ ਸਕੇ, ਪਰ ਜੋ ਸਾਡੀ ਅਕਾਲੀ ਜਨਤਾ ਸਰਕਾਰ ਨੇ ਹੁਣ ਟਰਾਂਸਫਰ ਦੀ ਪਾਲਿਸੀ ਤਾਂ ਬਣਾਈ ਹੀ ਹੈ ਪਰ ਜੋ ਟਰਾਂਸਫਰਾਂ ਬਗੈਰ ਸੀਜ਼ਨ ਤੋਂ ਕੀਤੀਆਂ ਜਾਂਦੀਆਂ ਹਨ, ਉਸ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ ।

ਚੇਅਰਮਨ ਸਾਹਿਬ, ਸਕੂਲਾਂ ਨੂੰ ਅੱਪਗ੍ਰੇਡ ਕਰਨ ਵਾਸਤੇ ਪੈਸਾ ਰੱਖਿਆ ਗਿਆ ਹੈ, ਜੋ ਕਿ ਥੋੜ੍ਹਾ ਹੈ ਅਤੇ ਸਿਰਫ 30 ਸਕੂਲ ਅਪਗਰੇਡ ਕਰਨੇ ਹਨ (ਘੰਟੀ) ਚੇਅਰਮੈਨ ਸਾਹਿਬ,

ਤੁਸੀਂ ਘੰਟੀ ਮਾਰ ਦਿੱਤੀ ਅਜੇ ਤਾ ਮੈਂ 15 ਮਿੰਟ ਹੋਰ ਲੈਣੇ ਹਨ । ਸਕੂਲਾਂ ਨੂੰ ਅੱਪਗਰੇਡ ਕਰਨ ਵਾਸਤੇ ਜੋ ਪੈਸਾ ਰੱਖਿਆ ਗਿਆ ਹੈ. ਉਹ ਬਹੁਤ ਥੋੜਾ ਹੈ, ਅਤੇ ਮੈਂ ਐਫ. ਐਮ. ਸਾਹਿਬ ਨੂੰ ਕਹਾਂਗਾ ਕਿ ਸਕੂਲਾਂ ਨੂੰ ਅਪਗਰੇਡ ਕਰਨ ਵਾਸਤੇ ਹੋਰ ਪੈਸਾ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਦਿਓ ਤਾਂਕਿ ਵੱਧ ਤੋਂ ਵੱਧ ਸਕੂਲਾਂ ਨੂੰ ਅਪ-ਗਰੇਡ ਕੀਤਾ ਜਾ ਸਕੇ । ਮੇਰੇ ਆਪਣੇ ਜ਼ਿਲੇ ਸੰਗਰੂਰ ਵਿਚ ਸ਼ੇਰਪੁਰ ਹੈ, ਜਿਥੇ ਪ੍ਰਾਇਮਰੀ ਸਕੂਲ ਹੈ ਅਤੇ ਉਸ ਪ੍ਰਾਇਮਰੀ ਸਕੂਲ ਨੂੰ ਮਿਡਲ ਸਕੂਲ ਵਿਚ ਅੱਪਗਰੇਡ ਕਰਨਾ ਚਾਹੀਦਾ ਹੈ । ਕਾਂਗਰਸ ਰਾਜ ਵੇਲੇ ਪੰਜ ਸਾਲਾਂ ਵਿਚ ਕੋਈ ਵੀ ਸਕੂਲ ਅਪਗਰੇਡ ਨਹੀਂ ਕੀਤਾ ਗਿਆ ।

ਪਿਛਲੇ ਸਾਲ ਚੇਅਰਮੈਨ ਸ਼ਾਹਿਬ, ਹਾਫ-ਏ-ਮਿਲੀਅਨ ਜੌਬ. ਦੇ ਤਹਿਤ 3,000 ਟੀਚਰ ਕੰਮ ਕਰਦੇ ਹਨ । ਉਨ੍ਹਾਂ ਨੂੰ ਪੱਕਾ ਕਰਨਾ ਚਾਹੀਦਾ ਹੈ ਅਤੇ ਨਾਲ ਹੀ ਉਨ੍ਹਾਂ ਨੂੰ ਤਨਖਾਹ ਘੱਟ ਮਿਲਦੀ ਹੈ ਅਤੇ ਉਨ੍ਹਾਂ ਦੇ ਗਰੇਡ ਰੈਗੂਲਰ ਟੀਚਰਾਂ ਦੇ ਗਰੇਡ ਦੇ ਬਰਾਬਰ ਕਰਨੇ ਚਾਹੀਦੇ ਹਨ । ਜਦੋਂ ਵੀ ਕਿਸੇ ਕਰਮਚਾਰੀ ਦੀ ਇਕ ਸਾਲ ਦੀ ਸਰਵਿਸ ਪੂਰੀ ਹੋ ਜਾਵੇ ਤਾਂ ਉਸ ਨੂੰ ਪੱਕਾ ਕਰ ਦੇਣਾ ਚਾਹੀਦਾ ਹੈ । ਪੀ. ਟੀ. ਆਈ. ਟੀਚਰ ਦੇ ਮੁਤੱਲਕ ਕਿਹਾ ਗਿਆ ਸੀ ਕਿ ਉਨ੍ਹਾਂ ਨੂੰ 15/-ਰੁਪਏ ਸਪੈਸ਼ਲ ਪੇ ਦੇ ਤੌਰ ਤੇ ਦੇ ਦੇਵਾਂਗੇ। ਪਰ ਉਨ੍ਹਾਂ ਪੀ.ਟੀ.ਆਈ. ਟੀਚਰਾਂ ਨੂੰ 15/-ਰੁਪਏ ਬਤੌਰ ਸਪੈਸ਼ਲ ਪੇ ਨਹੀਂ ਦਿਤੇ ਗਏ । ਮੈਂ ਮੰਗ ਕਰਦਾ ਹਾਂ ਕਿ ਉਨ੍ਹਾਂ ਟੀਚਰਾਂ ਨੂੰ 15/- ਰੁਪਏ ਸਪੈਸ਼ਲ ਪੇ ਦੇ ਤੌਰ ਤੇ ਦਿਤੇ ਜਾਣ । (ਘੰਟੀ) (ਵਿਘਨ)

ਚੇਅਰਮੈਨ ਸਾਹਿਬ, ਮੈਂ ਦੋ ਮਿੰਟਾਂ ਵਿਚ ਹੀ ਖ਼ਤਮ ਕਰ ਦਿਆਂਗਾ । ਟੀਚਰਜ਼ ਯੂਨੀਅਨ ਨੂੰ ਡੈਮੋਕਰੇਸੀ ਦਾ ਰਾਈਟ ਦੇਣਾ ਹੈ । ਜੋ ਮੁਲਾਜਮਾਂ ਨੂੰ ਗੱਦਾਰੀ ਭੱਤਾ ਦਿਤਾ ਗਿਆ ਹੈ. ਉਹ ਵਾਪਸ ਹੋਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਜਿਹੜੇ ਪ੍ਰਾਈਵੇਟ ਸਕੂਲ ਹਨ ਜਾਂ ਕਾਲਜ ਹਨ. ਉਨ੍ਹਾਂ ਸਕੂਲਾਂ ਅਤੇ ਕਾਲਜਾਂ ਨੂੰ ਸਰਕਾਰ ਨੂੰ ਟੇਕ-ਓਵਰ ਕਰਨਾ ਚਾਹੀਦਾ ਹੈ ਜਦੋਂ ਕਿ ਪੰਜਾਬ ਸਰਕਾਰ 95% ਗਰਾਂਟ ਤਾਂ ਦਿੰਦੀ ਹੀ ਹੈ । ਮੇਰੇ ਹਲਕੇ ਵਿਚ ਸਨੌਰ ਪਿੰਡ ਹੈ ਅਤੇ ਸੰਘੇੜਾ ਪਿੰਡ ਹੈ, ਉਥੇ ਕਾਲਜ ਹਨ, ਉਨ੍ਹਾਂ ਨੂੰ ਸਰਕਾਰ ਆਪਣੇ ਹੱਥ ਵਿਚ ਲਵੇ । 95% ਗਰਾਂਟ ਤਾਂ ਅਸੀਂ ਉਨ੍ਹਾਂ ਕਾਲਜਾਂ ਨੂੰ ਦਿੰਦੇ ਹੀ ਹਾਂ । (ਘੰਟੀ) (ਵਿਘਨ)

ਤਿੰਨ ਗੱਲਾਂ ਕਹਿਕੇ ਮੈਂ ਖਤਮ ਕਰਦਾ ਹਾਂ । ਐਜੂਕੇਸ਼ਨ ਬੋਰਡ ਵਿਚ ਘਪਲੇ ਹੁੰਦੇ ਹਨ । ਚੇਅਰਮੈਨ ਸਾਹਿਬ, ਐਮਬੈਂਸੀ ਵਾਲਿਆਂ ਨੇ ਵੀ ਦੇਖਿਆ ਹੈ ਕਿ ਸਰਟੀਫਿਕੇਟ ਜਾਹਲੀ ਹਨ । ਐਜੂਕੇਸ਼ਨ ਬੋਰਡ ਵਿਚ, ਐਮ. ਐਮ. ਸ਼ਰਮਾ ਜੋ ਹੈ, ਉਸ ਨੇ ਨਹੀਂ ਦੇਖਿਆ ਅਤੇ ਵੈਰੀਫਿਕੇਸ਼ਨ ਕਰ ਦਿੱਤੀ ਪਰ ਉਸ ਕਰਮਚਾਰੀ ਤੇ ਐਕਸ਼ਨ ਨਹੀਂ ਲਿਤਾ ਗਿਆ । ਮੈਂ ਮੰਗ ਕਰਦਾ ਹਾਂ ਕਿ ਉਸ ਕਰਮਚਾਰੀ ਨੂੰ ਸਸਪੈਂਡ ਕੀਤਾ ਜਾਵੇ ਅਤੇ ਐਕਸ਼ਨ ਤੁਰੰਤ ਲਿੱਤਾ ਜਾਵੇ ।

ਚੇਅਰਮੈਨ ਸਾਹਿਬ, ਅਸੀਂ ਪੰਜਾਬ ਯੂਨੀਵਰਸਿਟੀ ਨੂੰ ਤਿੰਨ ਕਰੋੜ ਰੁਪਏ ਦੀ ਗਰਾਂਟ ਦਿੰਦੇ ਹਾਂ, ਪਰ ਹਿਮਾਚਲ ਅਤੇ ਹਰਿਆਂਣਾ ਦੀਆਂ ਸਰਕਾਰਾਂ ਨੇ ਇਹ ਗਰਾਂਟਾਂ ਬੰਦ ਕਰ ਦਿਤੀਆਂ ਹਨ । ਪਰ ਯੂ. ਟੀ. ਵਿਚ 60 : 40 ਦੀ ਰੇਸ਼ੋ ਹੈ । ਜਦੋਂ ਅਸੀਂ ਗਰਾਂਟ ਦਿੰਦੇ ਹਾਂ ਤਾਂ ਸਾਰਾ ਹੱਥ ਉਸ ਯੂਨੀਵਰਸਿਟੀ ਵਿਚ ਸਾਡੇ ਪੰਜਾਬ ਵਾਲਿਆਂ ਦਾ ਹੋਣਾ ਚਾਹੀਦਾ ਹੈ । (ਘੰਟੀ) ਚੇਅਰਮੈਨ ਸਾਹਿਬ, ਬਸ ਜੀ ਇਕ ਮਿੰਟ ਵਿਚ ਹੀ ਖਤਮ ਕਰ ਦਿੰਦਾ ਹਾਂ : ਮੈਂ

(ਮਾਸਟਰ ਚੰਦ ਸਿੰਘ)

ਕਹਿਣਾ ਚਾਹੁੰਦਾ ਹਾਂ ਕਿ ਸਾਡਾ ਪੰਜਾਬ ਯੂਨੀਵਰਸਿਟੀ ਤੇ ਕੰਟਰੋਲ ਹੋਣਾ ਚਾਹੀਦਾ ਹੈ। ਇਸ ਬਾਰੇ ਵਿਸ਼ਵਨਾਥਨ ਜੀ ਨੇ ਵੀ ਕਿਹਾ ਹੈ। ਚੇਅਰਮੈਨ ਸਾਹਿਬ, ਮੇਰੇ ਆਪਣੇ ਹਲਕੇ ਵਿਚ ਕਲਾਸੀਕਲ ਟੀਚਰਾਂ ਦੇ ਨਾਲ ਠੱਗੀ ਹੋਈ ਹੈ। ਜਿਨ੍ਹਾਂ ਨੇ ਠੱਗੀ ਕੀਤੀ, ਉਨ੍ਹਾਂ ਦੇ ਖਿਲਾਫ ਮੈਂ ਤਾਂ ਹੈਰਾਨ ਹਾਂ ਕਿ ਕੋਈ ਐਕਸ਼ਨ ਨਹੀਂ ਲਿੱਤਾ ਗਿਆ ਹਾਲਾਂ ਕਿ ਪੜਤਾਲ ਵੀ ਹੋ ਚੁਕੀ ਹੈ, ਪਰ ਕੋਈ ਐਕਸ਼ਨ ਨਹੀਂ ਲਿਤਾ ਗਿਆ। ਮੈਂ ਪੁਰਜ਼ੋਰ ਮੰਗ ਕਰਦਾ ਹਾਂ ਕਿ ਇਸ ਸਬੰਧੀ ਐਕਸ਼ਨ ਜਲਦੀ ਤੋਂ ਜਲਦੀ ਲੈਣਾ ਚਾਹੀਦਾ ਹੈ।

**ਸ਼੍ਰੀ ਸਭਾਪਤੀ** : ਤੁਸੀਂ ਇਕ ਗੱਲ ਨੂੰ ਬਾਰ ਬਾਰ ਰਪੀਟ ਨਾ ਕਰੋ।

**ਮਾਸਟਰ ਚੰਦ ਸਿੰਘ** : ਬੱਸ ਜੀ, ਮੈਂ ਰਪੀਟ ਨਹੀਂ ਕਰਦਾ। ਟੀਚਰਾਂ ਨੂੰ ਚੇਅਰਮਨ ਸਾਹਿਬ, ਆਪਣੇ ਬੱਚਿਆਂ ਵਾਸਤੇ ਪੂਰੀਆਂ ਫੀਸਾਂ ਦੇਣੀਆਂ ਪੈਂਦੀਆਂ ਹਨ, ਪਰ ਵੱਡੇ ਵੱਡੇ ਆਦਮੀਆਂ ਦੇ ਬੱਚਿਆ ਦੀਆਂ ਫੀਸਾਂ ਮਾਫ਼ ਹੋ ਜਾਂਦੀਆਂ ਹਨ। ਟੀਚਰ ਆਪਣੇ ਬੱਚਿਆਂ ਦੀਆਂ ਫੀਸਾਂ ਨਹੀਂ ਦੇ ਸਕਦੇ, ਇਸ ਕਰਕੇ ਟੀਚਰਾਂ ਦੇ ਬੱਚਿਆਂ ਦੀਆਂ ਫੀਸਾਂ ਮਾਫ ਹੋਣੀਆਂ ਚਾਹੀਦੀਆਂ ਹਨ। ਦੂਜੇ ਟ੍ਰਾਂਸਪੋਰਟ ਮਨਿਸਟਰ ਵੀ ਢੀਂਡਸਾਂ ਸਾਹਿਬ ਹੀ ਹਨ। ਮੈਂ ਢੀਂਡਸਾ ਸਾਹਿਬ ਨੂੰ ਕਹਾਂਗਾ ਕਿ ਕਾਲਜ ਦੇ ਬੱਚਿਆਂ ਨੂੰ ਬੱਸਾਂ ਤੇ ਚੜ੍ਹਾਇਆ ਜਾਵੇ ਤਾਂ ਕਿ ਕਾਲਜ ਦੇ ਸਟੂਡੈਂਟਸ ਬੱਸਾਂ ਦੇ ਵਿਚ ਜਾਕੇ ਆਪਣੇ ਕਾਲਜ ਵਿਚ ਪਹੁੰਚ ਸਕਣ ਅਤੇ ਆਪਣੀ ਪੜ੍ਹਾਈ ਠੀਕ ਤਰ੍ਹਾਂ ਦੇ ਨਾਲ ਕਰ ਸਕਣ। ਇਨ੍ਹਾਂ ਲਫ਼ਜ਼ਾਂ ਦੇ ਨਾਲ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਸ਼੍ਰੀ ਰਮੇਸ਼ ਚੰਦਰ** (ਜਲੰਧਰ ਉੱਤਰ) : ਚੇਅਰਮੈਨ ਸਾਹਿਬ, ਮੈਂ ਐਜੂਕੇਸ਼ਨ ਦੀ ਡੀਮਾਂਡ ਤੇ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ। ਇਸ ਬਾਰੇ ਮੈਂ ਕਹਾਂਗਾ ਕਿ ਜਨਤਾ ਅਕਾਲੀ ਸਰਕਾਰ ਦੀ ਪੌਣੇ ਦੋ ਸਾਲ ਦੀ ਕਾਰਗੁਜ਼ਾਰੀ ਨੂੰ ਅਗਰ ਇਕ ਲਾਈਨ ਵਿਚ ਕਿਹਾ ਜਾਵੇ ਕਿ ਇਸਨੇ ਪਿਛਲੇ 30 ਸਾਲ ਦੇ ਕਾਂਗਰਸ ਰਾਜ ਦੇ ਮਲਬੇ ਨੂੰ ਸਾਫ ਕਰਨ ਦੀ ਕੋਸ਼ਿਸ਼ ਕੀਤੀ ਹੈ, ਤਾਂ ਠੀਕ ਹੋਵੇਗਾ। (ਤਾੜੀਆਂ) ਮੈਂ ਸਮਝਦਾ ਹਾਂ ਕਿ ਸਭ ਤੋਂ ਵੱਡੀ ਅਚੀਵਮੈਂਟ ਸਰਕਾਰ ਦੀ ਇਹ ਕਹੀ ਜਾ ਸਕਦੀ ਹੈ ਕਿ ਪਿਛਲੇ ਕਈ ਸਾਲਾਂ ਤੋਂ ਜਿਹੜੀ 95% ਗਰਾਂਟ ਕਾਲਜਾਂ ਦੀ ਰੁਕੀ ਸੀ, ਉਹ ਇਸ ਸਰਕਾਰ ਨੇ ਆਕੇ ਦੇ ਦਿੱਤੀ ਹੈ ਅਤੇ ਉਸ ਹਾਲਤ ਵਿਚ ਦਿੱਤੀ ਹੈ ਜਦੋਂ ਕਿ ਪਹਿਲੀ ਕਾਂਗਰਸ ਸਰਕਾਰ ਨੇ ਖਜ਼ਾਨਾ ਖਾਲੀ ਕਰਕੇ ਕਈ ਕਰੋੜਾਂ ਰੁਪਏ ਦਾ ਬੋਝ ਸੁੱਟਿਆ ਹੋਇਆ ਸੀ। ਇਸ ਹਾਲਤ ਵਿਚ ਇਨ੍ਹਾਂ ਨੇ 1.49 ਕਰੋੜ ਰੁਪਏ ਕਾਲਜਾਂ ਨੂੰ ਅਤੇ ਤਕਰੀਬਨ ਇਤਨੇ ਹੀ ਸਕੂਲਾਂ ਨੂੰ ਦੇ ਕੇ ਇਨ੍ਹਾਂ ਕਾਲਜਾਂ ਅਤੇ ਸਕੂਲਾਂ ਵਿਚ ਕੰਮ ਕਰ ਰਹੇ ਟੀਚਰਾਂ ਨੂੰ ਰਾਹਤ ਦਿੱਤੀ ਹੈ। ਇਸ ਤੋਂ ਇਲਾਵਾ ਇਕ ਹੋਰ ਬੜੀ ਚੰਗੀ ਚੀਜ਼ ਇਨ੍ਹਾਂ ਨੇ ਕੀਤੀ ਹੈ। ਸਪੋਰਟਸ ਸਕੂਲ ਇਨ੍ਹਾਂ ਨੇ ਨਵਾਂ ਬਣਾਉਣ ਦਾ ਫੈਸਲਾ ਕੀਤਾ ਹੈ, ਜਿਸਤੇ 20 ਲੱਖ ਰੁਪਿਆ ਲਗੇਗਾ। ਚੇਅਰਮੈਨ ਸਾਹਿਬ, ਤੁਹਾਨੂੰ ਕਦੇ ਮੌਕਾ ਮਿਲੇ ਤਾਂ ਜਲੰਧਰ ਜਾ ਕੇ ਉਥੇ ਦਾ ਸਪੋਰਟਸ ਸਕੂਲ ਵੇਖ ਆਉਣਾ, ਜਿਸ ਦੀਆਂ ਨਾਂ ਛੱਤਾਂ ਹਨ, ਹੋਸਟਲ ਵਿਚ ਸਰਦੀ ਗਰਮੀ ਤੋਂ ਬਚਣ ਦਾ ਕੋਈ ਇੰਤਜ਼ਾਮ ਨਹੀਂ, ਕੋਈ ਫਲੱਸ਼ ਦੀਆਂ ਟੱਟੀਆਂ ਉਥੇ ਨਹੀਂ ਹਨ। ਅੱਛੇ ਅੱਛੇ ਘਰਾਂ ਦੇ ਬੱਚੇ ਸਪੋਰਟਸ ਦੀ ਟਰੇਨਿੰਗ ਲੈਣ ਵਾਸਤੇ ਉਥੇ ਆਉਂਦੇ ਹਨ ਅਤੇ ਉਥੇ ਬੁਰੀ ਹਾਲਤ ਵਿਚ ਰਹਿੰਦੇ ਹਨ। ਬਹੁਤ ਸਾਰੇ ਪੇਅਰੈਂਟਸ ਤਾਂ ਆਪਣੇ ਬਚਿਆਂ ਨੂੰ ਉਥੋਂ ਵਾਪਸ ਲੈ ਜਾਂਦੇ ਹਨ। ਇਸ ਸਕੂਲ ਨੂੰ ਬਣਾਉਣ ਵਾਸਤੇ ਇਨ੍ਹਾਂ ਨੇ 20 ਲੱਖ ਰੁਪਏ ਮੰਨਜ਼ੂਰ

ਕੀਤੇ ਹਨ । ਮੈਂ ਸਮਝਦਾ ਹਾਂ ਕਿ ਇਸ ਲਈ ਇਹ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ । ਬਹੁਤ ਸਾਰੇ ਟੀਚਰਾਂ ਨੂੰ ਰੈਗੂਲਰਾਈਜ਼ ਕੀਤਾ ਗਿਆ ਹੈ, ਸਿਕਿਊਰਿਟੀ ਆਫ ਸਰਵਿਸ ਟੀਚਰਜ਼ ਨੂੰ ਇਸ ਸਰਕਾਰ ਨੇ ਦਿੱਤੀ । ਜਿਹੜੀ ਐਮਰਜੈਂਸੀ ਵੇਲੇ ਪਾਬੰਦੀ ਲਗਾਈ ਗਈ ਸੀ ਕਿ ਟੀਚਰਜ਼ ਐਜੀਟੇਟ ਨਹੀਂ ਕਰ ਸਕਦੇ, ਉਸ ਪਾਬੰਦੀ ਨੂੰ ਇਸ ਸਰਕਾਰ ਨੇ ਖਤਮ ਕੀਤਾ ਹੈ । ਪਿਛਲੇ ਸੈਸ਼ਨ ਵਿਚ, ਚੇਅਰਮੈਨ ਸਾਹਿਬ, ਤੁਸੀਂ ਵੇਖਿਆ ਹੋਣਾ ਹੈ ਕਿ ਟੀਚਰਾਂ ਦੀਆਂ ਮੁਖਤਲਿਫ ਕੈਟੇਗਰੀਆਂ ਨੇ ਇਥੇ ਮੁਜ਼ਾਹਰੇ ਕੀਤੇ ਅਤੇ ਸਰਕਾਰ ਨੇ ਉਨ੍ਹਾਂ ਦੇ ਮੁਤਾਲਬਾਤ ਮੰਨ ਲਏ ਹਨ । ਜਿਥੋਂ ਤਕ ਕਮਿਊਨਿਸਟ ਭਰਾਵਾਂ ਦੇ ਖਦਸ਼ੇ ਦਾ ਤੁਅੱਲਕ ਹੈ, ਉਨ੍ਹਾਂ ਨੇ ਕਿਹਾ ਹੈ ਕਿ ਇੰਡਸਟਰੀਅਲ ਰਿਲੇਸ਼ਨਜ਼ ਬਿਲ ਬਣ ਰਿਹਾ ਹੈ ਸੈਂਟਰ ਵਿਚ, ਜਿਸ ਨਾਲ ਸਜ਼ਾਵਾਂ ਵੱਧ ਜਾਣਗੀਆਂ । ਮੈਂ ਕਹਾਂਗਾ ਕਿ ਹਾਲੇ ਬਿਲ ਪਾਸ ਨਹੀਂ ਹੋਇਆ। ਹਾਲੇ ਤਾਂ ਬਿਲ ਤੇ ਗੌਰ ਹੋ ਰਿਹਾ ਹੈ। ਕਈ ਤਜਵੀਜ਼ਾਂ ਆ ਰਹੀਆਂ ਹਨ । ਸਾਡੀ ਜਨਤਾ ਸਰਕਾਰ ਨੇ ਕਿਹਾ ਹੈ ਕਿ ਜਿਹੜੀ ਓਬਜੈਕਸ਼ੀਅਸ ਚੀਜ਼ ਹੋਵੇਗੀ ਉਸਨੂੰ ਬਿਲ ਵਿਚੋਂ ਕੱਢ ਦਿੱਤਾ ਜਾਵੇਗਾ। ਦੂਸਰਾ ਮਾਸਟਰ ਚੰਦ ਸਿੰਘ ਨੇ ਕਿਹਾ ਹੈ ਕਿ ਸਾਰੇ ਸਕੂਲਾਂ ਨੂੰ ਨੈਸ਼ਨੇਲਾਈਜ਼ ਕਰ ਦਿੱਤਾ ਜਾਵੇ । ਮੈਂ ਕਹਿੰਦਾ ਹਾਂ ਕਿ ਕੋਈ ਹਰਜ਼ ਨਹੀਂ, ਕਰ ਦੇਣ । ਲੇਕਿਨ ਮੁਸ਼ਕਲ ਇਹ ਹੈ ਕਿ ਅੱਜ ਹੀ ਮੇਰੇ ਇਕ ਸਵਾਲ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਸਰਕਾਰ ਸਾਢੇ ਚਾਰ ਕਰੋੜ ਰੁਪਏ ਦਾ ਹੋਰ ਭਾਰ ਲੈਣ ਲਈ ਤਿਆਰ ਨਹੀਂ । ਮੇਰਾ ਸਵਾਲ ਸੀ ਕਿ ਯਕਮ ਦਿਸੰਬਰ ਤੋਂ ਬਾਅਦ ਜਿਹੜੇ ਸਕੂਲ ਰਿਕਗਨਾਈਜ਼ ਹੋਏ ਹਨ ਕੀ ਉਨ੍ਹਾਂ ਨੂੰ ਵੀ 95% ਗਰਾਂਟ ਜਿਹੜੀ ਕਿ ਬਾਕੀ ਦੇ ਸਕੂਲਾਂ ਨੂੰ ਸਰਕਾਰ ਦਿੰਦੀ ਹੈ, ਦਿੱਤੀ ਜਾਵੇਗੀ । ਮੈਂ ਕਹਿੰਦਾ ਹਾਂ ਕਿ ਇਹ ਸਾਰੇ ਰਿਕਗਨਾਈਜ਼ਡ ਸਕੂਲਾਂ ਨੂੰ ਤਾਂ 95% ਸੈਲੇਰੀ ਦਾ ਡੈਫਿਸਟ ਦੇਣ ਲਈ ਸਰਕਾਰ ਤਿਆਰ ਨਹੀਂ ਨੈਸ਼ਨੇਲਾਈਜ਼ੇਸ਼ਨ ਇਨ੍ਹਾਂ ਨੇ ਕੀ ਕਰਨੀ ਹੈ । ਮੈਂ ਸਮਝਦਾ ਹਾਂ ਕਿ ਪੰਜਾਬ ਦੀ ਐਜੂਕੇਸ਼ਨ ਵਿਚ ਜੋ ਪ੍ਰਾਈਵੇਟ ਇੰਸਟੀਚਿਊਸ਼ਨਾਂ ਨੇ ਪਾਰਟ ਅਦਾ ਕੀਤਾ ਹੈ ਉਹ ਇਕ ਐਸੀ ਮਿਸਾਲ ਹੈ ਜਿਸਦਾ ਕੋਈ ਮੁਕਾਬਲਾ ਨਹੀਂ ਕੀਤਾ ਜਾ ਸਕਦਾ । ਅਗਰ ਅੱਜ ਇਥੇ ਪ੍ਰਾਈਵੇਟ ਇੰਸਟੀਚਿਊਸ਼ਨਾਂ ਨਾਂ ਹੁੰਦੀਆਂ, ਡੀ.ਏ.ਵੀ. ਸਕੂਲ ਅਤੇ ਕਾਲਜ, ਖਾਲਸਾ ਸਕੂਲ ਅਤੇ ਕਾਲਜ, ਸਨਾਤਨ ਧਰਮ ਸਕੂਲ ਅਤੇ ਕਾਲਜ, ਨਾ ਹੁੰਦੇ ਤਾਂ ਸ਼ਾਇਦ ਪੰਜਾਬ ਵਿਚ ਲਿਟਰੇਸੀ ਦਾ ਰੇਟ ਇਤਨਾ ਉੱਚਾ ਕਦੇ ਵੀ ਨਾ ਹੁੰਦਾ । ਜਿਥੇਂ ਮੈਂ ਪੰਜਾਬ ਸਰਕਾਰ ਦੀ ਇਨ੍ਹਾਂ ਕੰਮਾਂ ਲਈ ਸਰਾਹਨਾ ਕਰਦਾ ਹਾਂ ਉਥੇ ਇਕ ਐਸਾ ਮਸਲਾ ਹੈ ਜਿਸ ਤੇ ਅਸੀਂ ਬਹੁਤ ਬੇਚੈਨ ਹਾਂ ਅਤੇ ਇਹ ਬਹੁਤ ਦੇਰ ਦਾ ਹੈ । ਇਸ ਮੈਦਾਨ ਵਿਚ ਬਹੁਤ ਕੰਮ ਹੋਣ ਵਾਲਾ ਹੈ । ਸਭ ਤੋਂ ਪਹਿਲੀ ਗੱਲ ਇਹ ਹੈ ਕਿ ਸਾਡੇ ਸਕੂਲਾਂ ਦੀਆਂ ਬਿਲਡਿੰਗਾਂ ਬੜੀ ਬੁਰੀ ਹਾਲਤ ਵਿਚ ਹਨ । ਭਾਵੇਂ ਇਹ ਸ਼ਹਿਰ ਵਿਚ ਹਨ ਜਾਂ ਪਿੰਡਾਂ ਵਿਚ ਹਨ । ਹਰ ਜਗ੍ਹਾ ਤੇ ਇਨ੍ਹਾਂ ਸਕੂਲਾਂ ਦੀ ਬੁਰੀ ਹਾਲਤ ਹੈ । ਮੈਂ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਜੋ ਸਾਡੇ ਪ੍ਰਾਈਮਰੀ ਗੌਰਮਿੰਟ ਸਕੂਲਾਂ ਵਿਚ ਜਿਹੜੇ ਹਜ਼ਾਰਾਂ ਦੀ ਗਿਣਤੀ ਵਿਚ ਹਨ ਚਾਹੇ ਉਹ ਪਿੰਡਾਂ ਵਿਚ ਹਨ ਅਤੇ ਚਾਹੇ ਸ਼ਹਿਰਾਂ ਵਿਚ ਹਨ, ਉਨ੍ਹਾਂ ਦੀ ਬੁਰੀ ਹਾਲਤ ਹੈ, ਉਥੇ ਬੱਚਿਆਂ ਦੇ ਬੈਠਣ ਵਾਸਤੇ ਕੋਈ ਜਗ੍ਹਾ ਨਾ ਹੋਵੇ, ਕੋਈ ਟਾਟ, ਫਰਨੀਚਰ, ਬਲੈਕ ਬੋਰਡ, ਬਿਜਲੀ, ਪੱਖਾ ਨਾ ਹੋਵੇ ਅਤੇ ਛੱਤਾਂ ਲੀਕ ਕਰਨ ਅਤੇ ਬੱਚੇ ਬਾਹਰ ਗਰਮੀਆਂ-ਸਰਦੀਆਂ ਵਿਚ ਬੈਠ ਕੇ ਪੜ੍ਹਦੇ ਹੋਣ ਤਾਂ ਇਨ੍ਹਾਂ ਹਾਲਾਤਾਂ ਵਿਚ ਮਾਡਲ ਸਕੂਲ ਬਣਾਉਣੇ ਸ਼ੁਰੂ ਕਰ ਦਿੱਤੇ ਜਾਣ, ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਹਜ਼ਾਰਾਂ ਲੱਖਾਂ ਬੱਚਿਆਂ ਨਾਲ ਅਨਿਆਇ ਹੈ । ਉਨ੍ਹਾਂ ਨੂੰ ਵੀ

(ਸ੍ਰੀ ਰਮੇਸ਼ ਚੰਦਰ)

ਇਹ ਸਹੂਲਤਾਂ ਪਹਿਲਾਂ ਮਿਲਣੀਆਂ ਚਾਹੀਦੀਆਂ ਹਨ (ਤਾੜੀਆਂ) ਮੈਂ ਇਸ ਗੱਲ ਦੇ ਖਿਲਾਫ ਨਹੀਂ ਕਿ ਮਾਡਲ ਸਕੂਲ ਨਹੀਂ ਬਣਨੇ ਚਾਹੀਦੇ। ਮੈਂ ਸਮਝਦਾ ਹਾਂ ਕਿ ਇਸ ਗੱਲ ਨੂੰ ਸ਼ਹਿਰੀ ਅਤੇ ਦਿਹਾਤੀ ਬਣਾਉਣ ਦੀ ਜ਼ਰੂਰਤ ਨਹੀਂ। ਸ਼ਹਿਰਾਂ ਵਿਚ ਵੀ ਸਕੂਲਾਂ ਦੀ ਹਾਲਤ ਐਨੀ ਹੀ ਖਰਾਬ ਹੈ ਜਿਨੀ ਕਿ ਪਿੰਡਾਂ ਵਿਚ ਹੈ। ਮੈਂ ਸਮਝਦਾ ਹਾਂ ਕਿ ਦੋਨਾਂ ਦੀ ਹਾਲਤ ਨੂੰ ਬਿਹਤਰ ਕਰਨਾ ਚਾਹੀਦਾ ਹੈ। ਅਗਰ ਅੱਜ ਵਜ਼ੀਰ ਸਾਹਿਬ ਇਹ ਐਲਾਨ ਕਰ ਦੇਣ ਕਿ ਸਾਡਾ ਨਿਸ਼ਾਨਾ ਇਹ ਹੈ ਕਿ ਹਰ ਉਸ ਸਕੂਲ ਨੂੰ ਭਾਵੇਂ ਉਹ ਪਿੰਡ ਵਿਚ ਹੈ ਜਾਂ ਸ਼ਹਿਰ ਵਿਚ ਹੈ, ਉਸਨੂੰ ਮਾਡਲ ਸਕੂਲ ਬਣਾ ਦਿੱਤਾ ਜਾਵੇਗਾ ਤਾਂ ਅਸੀਂ ਇਨ੍ਹਾਂ ਦੀ ਇਸ ਸਕੀਮ ਨੂੰ ਵੈਲਕਮ ਕਰਾਂਗੇ। ਲੇਕਿਨ ਇਨ੍ਹਾਂ ਨੇ ਹੁਣ ਇਕ ਜ਼ਿਲ੍ਹੇ ਵਿਚ ਤਿੰਨ ਤਿੰਨ ਮਾਡਲ ਸਕੂਲ ਬਣਾ ਕੇ ਇਕ ਵਖਰੀ ਕਲਾਸ ਬਣਾਉਣ ਦੀ ਕੋਸ਼ਿਸ਼ ਕੀਤੀ ਹੈ ਜਿਸ ਨੂੰ ਅਸੀਂ ਪਸੰਦ ਨਹੀਂ ਕਰਾਂਗੇ। ਮੈਂ, ਚੇਅਰਮੈਨ ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਵੱਡੀ ਜ਼ਰੂਰਤ ਇਸ ਵੇਲੇ ਸਕੂਲਾਂ ਅਤੇ ਕਾਲਜਾਂ ਵਿਚ ਬੱਚਿਆਂ ਨੂੰ ਮਾਰਲ ਐਜੂਕੇਸ਼ਨ ਦੇਣ ਦੀ ਹੈ। ਅੱਜ ਸਾਡਾ ਸਿਆਸੀ ਅਤੇ ਸਮਾਜੀ ਪੱਧਰ ਦਿਨ ਬਦਿਨ ਗਿਰਦਾ ਜਾ ਰਿਹਾ ਹੈ। ਜਿਥੇ ਇਸ ਵਿਚ ਦੂਸਰੇ ਵਜੂਹਾਤ ਵੀ ਹਨ ਉਥੇ ਇਕ ਵਜ੍ਹਾ ਇਹ ਵੀ ਹੈ ਕਿ ਸਕੂਲਾਂ ਦੇ ਬੱਚਿਆਂ ਨੂੰ ਇਖਲਾਕੀ ਤਾਲੀਮ ਕੋਈ ਨਹੀਂ ਦਿੱਤੀ ਜਾਂਦੀ, ਜਿਸਦੀ ਸਭ ਤੋਂ ਵੱਡੀ ਜ਼ਰੂਰਤ ਹੈ। ਗੁਰੂਕੁਲ ਸਕੂਲਾਂ ਵਿਚ ਤਾਲੀਮ ਪਾ ਕੇ ਅੱਛੇ ਅੱਛੇ ਬੱਚੇ ਪੈਦਾ ਹੁੰਦੇ ਰਹੇ ਹਨ। ਇਸ ਬਾਰੇ ਮੇਰਾ ਇਕ ਸੁਝਾਉ ਇਹ ਵੀ ਹੈ ਕਿ ਹਰ ਸਕੂਲ ਅਤੇ ਕਾਲਜ ਵਿਚ ਹਰ ਕਲਾਸ ਵਿਚ ਮਾਰਲ ਐਜੂਕੇਸ਼ਨ ਲਈ ਇਕ ਘੰਟਾ ਲਾਜ਼ਮੀ ਹੋਣਾ ਚਾਹੀਦਾ ਹੈ ਅਤੇ ਹਰ ਬੱਚੇ ਲਈ ਇਹ ਲਾਜ਼ਮੀ ਹੋਣਾ ਚਾਹੀਦਾ ਹੈ ਕਿ ਜਿਥੇ ਦੂਸਰੇ ਮਜ਼ਮੂਨਾਂ ਵਿਚ ਪਾਸ ਹੋਵੇ ਉਥੇ ਮਾਰਲ ਐਜੂਕੇਸ਼ਨ ਵਿਚ ਵੀ ਜ਼ਰੂਰ ਪਾਸ ਹੋਵੇ। ਇਸ ਸਬੰਧ ਵਿਚ ਮੇਰਾ ਸੁਝਾਉ ਇਹ ਹੈ ਕਿ ਸਾਰੇ ਧਰਮਾਂ ਦੀਆਂ ਕਿਤਾਬਾਂ ਲੈ ਕੇ ਉਨ੍ਹਾਂ ਵਿਚੋਂ ਜਿਹੜੇ ਅੱਛੇ ਅੱਛੇ ਹਰ ਧਰਮ ਦੇ ਅਸੂਲ ਹਨ, ਆਦਰਸ਼ ਹਨ, ਉਨ੍ਹਾਂ ਨੂੰ ਇਕੱਠਾ ਕਰਕੇ ਇੱਕ ਕਿਤਾਬ ਬਣਾਈ ਜਾਵੇ ਤਾਂ ਕਿ ਇਹ ਇਲਜ਼ਾਮ ਵੀ ਸਰਕਾਰ ਤੇ ਨਾ ਲੱਗੇ ਕਿ ਇਕ ਧਰਮ ਦਾ ਹੀ ਸਰਕਾਰ ਪ੍ਰਚਾਰ ਕਰਦੀ ਹੈ। ਐਸੀ ਕਿਤਾਬ ਬਣਾ ਕੇ ਬੱਚਿਆਂ ਨੂੰ ਪੜ੍ਹਾਈ ਜਾਵੇ ਤਾਂ ਕਿ ਉਨ੍ਹਾਂ ਨੂੰ ਧਰਮ ਦੀ ਬੁਨਿਆਦ ਦਾ ਪੱਤਾ ਲੱਗੇ ਅਤੇ ਉਹ ਸਚਾਈ, ਇਖਲਾਕ ਅਤੇ ਹੋਰ ਅੱਛੀਆਂ ਚੀਜ਼ਾਂ ਨੂੰ ਗ੍ਰਹਿਣ ਕਰਕੇ ਦੇਸ਼ ਦੀ ਸੇਵਾ ਕਰਣ ਅਤੇ ਅੱਗੇ ਵਧਣ। (ਘੰਟੀ)

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਬੜੇ ਪੈਮਾਨੇ ਤੇ ਸਕੂਲਾਂ ਅਤੇ ਕਾਲਜਾਂ ਦੇ ਇਮਤਿਹਾਨਾਂ ਵਿਚ ਨਕਲ ਅੱਜ ਵੱਜ ਰਹੀ ਹੈ। ਇਹ ਇਕ ਐਸੀ ਵਿਦੱਤ ਹੈ ਜਿਸ ਕਾਰਣ ਸਾਡਾ ਸਤੱਰ ਬਿਲਕੁਲ ਨੀਵਾਂ ਹੋ ਗਿਆ ਹੈ। ਅਗਰ ਇਨ੍ਹਾਂ ਇਮਤਿਹਾਨਾਂ ਵਿਚ ਨਕਲ ਦਾ ਸਿਲਸਿਲਾ ਇਸੇ ਤਰ੍ਹਾਂ ਚਲਦਾ ਰਿਹਾ ਤਾਂ ਇਹ ਇਮਤਿਹਾਨ ਬਿਲਕੁਲ ਬੇਮਾਇਨੇ ਹੋ ਜਾਣਗੇ। ਇਨ੍ਹਾਂ ਇਮਤਿਹਾਨਾਂ ਵਿਚ ਇਕ ਪ੍ਰਿੰਸੀਪਲ ਨੂੰ ਮੁੰਡਿਆਂ ਨੇ ਫਗਵਾੜੇ ਵਿਚ ਮਾਰ ਦਿੱਤਾ। ਹੁਸ਼ਿਆਰਪੁਰ ਵਿਚ ਇਕ ਸੁਪਰਡੈਂਟ ਨੂੰ ਕੁੱਟਿਆ ਗਿਆ। ਮੈਂ ਇਹ ਚਾਹਾਂਗਾ ਕਿ ਇਸ ਵਿਦੱਤ ਦਾ ਬੜੀ ਤਾਕਤ ਨਾਲ ਸਰਕਾਰ ਨੂੰ ਮੁਕਾਬਲਾ ਕਰਨਾ ਚਾਹੀਦਾ ਹੈ। ਇਸਦਾ ਤਰੀਕਾ ਇਹ ਹੈ ਕਿ ਜਿਹੜੇ ਐਗਜ਼ਾਮੀਨਰ ਸਕੂਲਾਂ ਅਤੇ ਕਾਲਜਾਂ ਦੇ ਇਮਤਿਹਾਨਾਂ ਵਿਚ ਬੱਚਿਆਂ ਨੂੰ ਨਕਲ ਕਰਦੇ ਪਕੜਨ ਉਨ੍ਹਾਂ ਦਾ ਕੋਈ ਨੁਕਸਾਨ ਨਾ ਹੋਵੇ ਅਤੇ ਸਰਕਾਰ ਉਨ੍ਹਾਂ ਨੂੰ ਪੂਰੀ ਪ੍ਰੋਟੈਕਸ਼ਨ ਦੇਵੇ, ਕੰਪਨਸੇਸ਼ਨ ਦੇਵੇ ਅਤੇ

ਅਜਿਹੇ ਬਹਾਦਰ ਟੀਚਰਾਂ ਨੂੰ ਇਨਾਮ ਦਿੱਤਾ ਜਾਵੇ ਅਤੇ ਪਬਲਿਕ ਵਿਚ ਸਨਮਾਨਿਤ ਕੀਤਾ ਜਾਵੇ ਕਿ ਇਹੋ ਜਿਹੇ ਹਾਲਾਤ ਵਿਚ ਜਦੋਂ ਕਿ ਉਨ੍ਹਾਂ ਨੂੰ ਟੈਰੋਰਾਈਜ਼ ਕੀਤਾ ਜਾਂਦਾ ਹੈ ਤਾਂ ਵੀ ਉਨ੍ਹਾਂ ਨੇ ਡਟ ਕੇ ਖੜੇ ਹੋ ਕੇ ਇਸ ਸੂਰਤੇ-ਹਾਲ ਦਾ ਮੁਕਾਬਲਾ ਕੀਤਾ ਹੈ।

ਚੇਅਰਮੈਨ ਸਾਹਿਬ, ਮੈਂ ਇਕ ਗੱਲ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਜਲੰਧਰ ਵਿਚ 1950-51 ਤੋਂ ਪੰਜਾਬ ਯੂਨੀਵਰਸਿਟੀ ਇਕ ਸੈਂਟਰ ਚਲਾ ਰਹੀ ਸੀ ਜਿਥੇ ਐਮ.ਏ. ਹਿੰਦੀ ਪੜ੍ਹਾਈ ਜਾਂਦੀ ਸੀ। ਉਹ ਸੈਂਟਰ 1971-72 ਤਕ ਚਲਦਾ ਰਿਹਾ। ਉਸਤੋਂ ਬਾਅਦ ਗੁਰੂ ਨਾਨਕ ਯੂਨੀਵਰਸਿਟੀ ਨੂੰ ਹੈਂਡ-ਓਵਰ ਕਰ ਦਿਤਾ ਗਿਆ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵੀ ਉਸ ਸੈਂਟਰ ਨੂੰ ਚਲਾਉਂਦੀ ਰਹੀ ਅਤੇ ਉਸ ਵਿਚ ਪੰਜਾਬੀ ਅਤੇ ਅੰਗਰੇਜ਼ੀ ਦਾ ਹੋਰ ਵਾਧਾ ਕਰ ਦਿਤਾ ਗਿਆ। ਉਥੇ ਇਸ ਤਰ੍ਹਾਂ ਐਮ.ਏ. ਇੰਗਲਿਸ਼, ਹਿੰਦੀ ਅਤੇ ਪੰਜਾਬੀ ਦੀਆਂ ਕਲਾਸਾਂ ਚਲਦੀਆਂ ਰਹੀਆਂ। ਅਸੀਂ ਇਸ ਚੀਜ਼ ਨੂੰ ਵੈਲਕਮ ਕਰਾਂਗੇ। ਅਸੀਂ ਸਮਝਦੇ ਹਾਂ ਕਿ ਹੋਰ ਵੀ ਅਗਰ ਵਧਾਉਣਾ ਚਾਹੁੰਦੇ ਹਨ ਤਾਂ ਜ਼ਰੂਰ ਵਧਾਉਣ। ਲੇਕਿਨ ਅਫ਼ਸੋਸ ਦੀ ਗੱਲ ਹੈ ਕਿ ਪੰਜਾਬੀ ਔਰ ਅੰਗਰੇਜ਼ੀ ਤਾਂ ਚਲ ਰਹੀ ਹੈ ਪਰ ਹਿੰਦੀ ਬੰਦ ਹੋ ਗਈ ਹੈ। ਜ਼ਿਲ੍ਹਾ ਜਲੰਧਰ ਵਿਚ ਵੇਖ ਲਵੋ ਸਭ ਤੋਂ ਜ਼ਿਆਦਾ ਹਿੰਦੀ ਦੇ ਵਿਚ ਮੁੰਡੇ ਉਥੋਂ ਅਪੀਅਰ ਹੁੰਦੇ ਹਨ। ਜਿਤਨੇ ਐਮ. ਏ. ਦੀਆਂ ਪ੍ਰੀਖਿਆਵਾਂ ਵਿਚ ਮੁੰਡੇ ਅਪੀਅਰ ਹੁੰਦੇ ਹਨ, ਉਨ੍ਹਾਂ ਵਿਚੋਂ 65% ਸਿਰਫ਼ ਜਲੰਧਰ ਵਿਚੋਂ ਹੀ ਅਪੀਅਰ ਹੁੰਦੇ ਹਨ। ਇਸ ਲਈ ਉਥੇ ਇਹ ਕਲਾਸ ਬੰਦ ਨਹੀਂ ਕਰਨੀ ਚਾਹੀਦੀ, ਇਹ ਰਾਸ਼ਟਰੀ ਭਾਸ਼ਾ ਹੈ, ਇਸ ਦਾ ਸਨਮਾਨ ਕਰਨਾ ਚਾਹੀਦਾ ਹੈ। (ਘੰਟੀ) ਉਸ ਦਾ ਵੀ ਸਨਮਾਨ ਹੋਣਾ ਚਾਹੀਦਾ ਹੈ ਔਰ ਸਾਡੀ ਪੁਰਾਣੀ ਕਲਚਰ ਵਾਸਤੇ ਫ਼ਖਰ ਪੈਦਾ ਹੋਣਾ ਚਾਹੀਦਾ ਹੈ, ਜਿਹੜਾ ਕਿ ਇਸ ਭਾਸ਼ਾ ਰਾਹੀਂ ਪ੍ਰਾਪਤ ਹੁੰਦਾ ਹੈ। ਤੁਸੀਂ ਸਕੂਲਾਂ ਅਤੇ ਕਾਲਜਾਂ ਵਿਚ ਜਾ ਕੇ ਵੇਖਿਆ ਹੋਣਾ ਹੈ। ਜੇਕਰ ਉਥੇ ਪਹਿਰਾਵੇ ਦਾ ਇਹ ਹੀ ਹਾਲ ਰਿਹਾ ਤਾਂ ਕੁਝ ਹੀ ਸਾਲਾਂ ਵਿਚ ਬਿਲਕੁਲ ਵੈਸਟਰਨ ਕੰਟਰੀਜ਼ ਵਾਂਗ ਇਥੇ ਦੀ ਵੀ ਸਭਿਅਤਾ ਹੋ ਜਾਵੇਗੀ। ਅੱਜ ਸਾਡੇ ਨੌਜਵਾਨ ਇਸ ਤਰ੍ਹਾਂ ਦਾ ਪਹਿਰਾਵਾ ਪਹਿਨਦੇ ਹਨ ਕਿ ਉਹ ਕੁੜੀਆਂ ਲਗਦੇ ਹਨ। (ਹਾਸਾ)

**ਸਰਦਾਰ ਉਮਰਾਓ ਸਿੰਘ :** ਕੁੜੀਆਂ ਮੁੰਡੇ ਲਗਦੀਆਂ ਹਨ। (ਹਾਸਾ)

**ਸ੍ਰੀ ਰਮੇਸ਼ ਚੰਦਰ :** ਸੋ ਅਗਰ ਸਕੂਲਾਂ ਤੇ ਕਾਲਜਾਂ ਵਾਸਤੇ ਕੋਈ ਨੈਸ਼ਨਲ ਯੂਨੀਫਾਰਮ ਮੁਕੱਰਰ ਕੀਤੀ ਜਾਵੇ ਤਾਂ ਠੀਕ ਹੋ ਸਕਦਾ ਹੈ। ਅਗਰ ਸਦਾ ਵਾਸਤੇ ਨਹੀਂ ਹੋ ਸਕਦਾ ਤਾਂ ਕਮ-ਅਜ਼-ਕਮ ਇਹ ਹੋ ਜਾਵੇ ਕਿ ਦੋ ਦਿਨ ਵਿਦਿਆਰਥੀ ਉਹ ਨੈਸ਼ਨਲ ਡਰੈਸ ਜ਼ਰੂਰ ਪਹਿਨਣ ਉਹ ਦੋ ਦਿਨ ਹਫਤੇ ਵਿਚ ਭਾਰਤੀ ਪੁਸ਼ਾਕ ਪਹਿਨਣ ਤਾਂਕਿ ਉਨ੍ਹਾਂ ਵਿਚ ਸਾਦਗੀ ਦਾ ਜਜ਼ਬਾ ਪੈਦਾ ਹੋਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਕਈ ਮੈਂਬਰ ਸਾਹਿਬਾਨ ਖੜੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸ੍ਰੀ ਸਭਾਪਤੀ:** ਮਾਨ ਸਾਹਿਬ ਸਰਦਾਰ ਗੁਰਧਾਰਾ ਸਿੰਘ ਜੀ ਤਾਂ ਕਦੇ ਕਦੇ ਬੋਲਦੇ ਹਨ। ਉਨ੍ਹਾਂ ਨੂੰ ਬੋਲ ਲੈਣ ਦਿਉ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਸਾਡੇ ਨਾਲ ਧੱਕਾ ਨਾ ਕਰਿਆ ਕਰੋ ।

**ਸਰਦਾਰ ਗਰਧਾਰਾ ਸਿੰਘ** : ਚੇਅਰਮੈਨ ਸਾਹਿਬ, ਮੈਂ ਤਾਂ ਜੀ ਸਿਰਫ ਪੰਜ ਸੱਤ ਮਿੰਟਾਂ ਵਿਚ ਹੀ ਆਪਣੇ ਖਿਆਲਾਤ ਦੱਸਣਾ ਚਾਹੁੰਦਾ ਹਾਂ। ....

## WALK OUT

**ਸ੍ਰੀ ਹੁਕਮ ਚੰਦ** : ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਟਾਈਮ ਨਹੀ ਦਿੰਦੇ ਮੈਂ ਵਾਕ ਆਊਟ ਕਰਨ ਲੱਗਾ ਹਾਂ ।

**ਸ੍ਰੀ ਸਭਾਪਤੀ** : ਸੇਠ ਹੁਕਮ ਚੰਦ ਜੀ, ਹਾਊਸ ਦਾ ਟਾਈਮ ਅਜੇ ਇਕ ਘੰਟਾ ਰਹਿੰਦਾ ਹੈ । ਪਹਿਲਾਂ ਇਨ੍ਹਾਂ ਨੂੰ ਬੋਲ ਲੈਣ ਦਿਓ । ਫਿਰ ਵੀ ਜੇਕਰ ਤੁਸੀਂ ਵਾਕ ਆਊਟ ਕਰਨਾ ਹੈ ਤਾਂ ਤੁਹਾਡੀ ਮਰਜ਼ੀ ਹੈ ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਹੁਕਮ ਚੰਦ ਸਦਨ ਵਿਚੋਂ ਵਾਕ-ਆਊਟ ਕਰ ਗਏ ।)

**ਵਿਰੋਧੀ ਧਿਰ ਵਲੋਂ ਥੈਪਿੰਗ ਅਤੇ ਆਵਾਜ਼ਾਂ** : ਸ਼ਾਬਾਸ਼, ਸ਼ਾਬਾਸ਼ ।

**ਸ੍ਰੀ ਸਭਾਪਤੀ**: ਅਸੂਲ ਦੀ ਗੱਲ ਹੈ, ਟਾਈਮ ਪਿਆ ਹੈ । 117 ਮਾਨਯੋਗ ਮੈਂਬਰਜ਼ ਹਨ ਜਿਨ੍ਹਾਂ ਨੇ ਟਾਈਮ ਲੈਣਾ ਹੁੰਦਾ ਹੈ । ਇਹ ਇਨ੍ਹਾਂ ਨੇ (ਸ੍ਰੀ ਹੁਕਮ ਚੰਦ ਵੱਲ ਇਸ਼ਾਰਾ) ਜਾਣ ਦਾ ਵਾਧੂ ਹੀ ਬਹਾਨਾ ਬਣਾ ਲਿਆ ਹੈ। ਟਾਈਮ ਇਨ੍ਹਾਂ ਦੀ ਪਾਰਟੀ ਨੂੰ ਬਹੁਤ ਦਿੱਤਾ ਹੈ । ਇਨ੍ਹਾਂ ਨੂੰ ਫਿਰ ਵੀ ਕੋਈ ਵਾਕ-ਆਊਟ ਕਰਨ ਦਾ ਬਹਾਨਾ ਚਾਹੀਦਾ ਹੈ । (ਕਾਮਰੇਡ ਸੱਤਪਾਲ ਡਾਂਗ ਵਲੋਂ ਵਿਘਨ)

ਡਾਂਗ ਸਾਹਿਬ ਇਹ ਤਾਂ ਖਾਹਮਖਾਹ ਹੀ ਵਾਕ ਆਊਟ ਕਰ ਗਏ ਹਨ । ਪੁਆਇੰਟ ਆਫ ਆਰਡਰ ਅਤੇ ਵਾਕ ਆਊਟ ਤਾਂ ਮਖੌਲ ਹੀ ਬਣਾਇਆ ਹੋਇਆ ਹੈ ।

## DISCUSSION AND VOTING OF DEMANDS FOR GRANTS FOR THE YEAR 1979-80 (*Resumption*)

**ਸਰਦਾਰ ਗਰਧਾਰਾ ਸਿੰਘ** (ਫਿਰੋਜ਼ਪੁਰ) : ਚੇਅਰਮੈਨ ਸਾਹਿਬ, ਮੈਂ ਐਜੂਕੇਸ਼ਨ ਦੀ ਡਿਮਾਂਡ ਤੇ ਆਪਣੇ ਖਿਆਲ ਦੱਸਣ ਲਈ ਖੜ੍ਹਾ ਹੋਇਆ ਹਾਂ । ਬਾਦਲ ਸਾਹਿਬ ਦੀ ਸਰਕਾਰ ਨੂੰ ਵਜੂਦ ਵਿਚ ਆਇਆਂ ਦੋ ਸਾਲ ਹੋਣ ਲੱਗੇ ਹਨ ਲੇਕਿਨ ਉਨ੍ਹਾਂ ਦੋ ਸਾਲਾਂ ਵਿਚ ਸਾਡੀ ਸਰਕਾਰ ਨੇ ਸਭ ਤੋਂ ਪਹਿਲਾਂ ਕਦਮ ਇਹ ਉਠਾਇਆ ਹੈ ਕਿ ਜਨਤਾ ਵਿਚ ਨਿਰਾਸਤਾ ਨਹੀਂ ਰਹਿਣ ਦਿੱਤੀ । ਦੋ ਸਾਲ ਵਿਚ ਜੋ ਕੁਝ ਕੀਤਾ ਹੈ, ਉਹ ਸਾਡੇ ਸਾਹਮਣੇ ਬੈਠੇ ਵੀਰਾਂ ਨੂੰ ਪਤਾ ਹੈ, ਇਹ ਉਹ ਹੀ ਕੰਮ ਤੀਹ ਸਾਲਾਂ ਵਿਚ ਨਹੀਂ ਕਰ ਸਕੇ । ਸਾਡੀ ਸਰਕਾਰ ਨੇ ਕਈ ਮਿਡਲ ਸਕੂਲ ਅੱਪਗਰੇਡ ਕਰ ਦਿੱਤੇ ਔਰ ਉਨ੍ਹਾਂ ਨੂੰ ਹਾਈ ਸਕੂਲ ਬਣਾ ਦਿੱਤਾ ਔਰ ਇਸ ਤਰਾਂ ਹੀ ਪ੍ਰਾਇਮਰੀ ਸਕੂਲਾਂ ਦੀ ਥਾਂ ਮਿਡਲ ਸਕੂਲ ਖੋਲ੍ਹ ਦਿੱਤੇ । ਮੌਜੂਦਾ ਸਮੇਂ ਵਿਚ ਜਿਹੜੀ ਸ਼ਲਾਘਾਯੋਗ ਗੱਲ ਸਾਡੀ ਸਰਕਾਰ ਨੇ ਕੀਤੀ ਹੈ ਉਹ ਹੈ ਕਿ ਪ੍ਰਾਈਵੇਟ ਸਕੂਲਾਂ ਨੂੰ 95% ਗਰਾਂਟ ਦੇ ਕੇ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰ ਦਿੱਤਾ ਹੈ ।

ਚੇਅਰਮੈਨ ਸਾਹਿਬ, ਪਹਿਲੀ ਤਾਲੀਮ ਨਾਲ ਕਲਰਕ ਹੀ ਬਣਦੇ ਸਨ । ਆਦਮੀ ਪੜ੍ਹ ਲਿਖ ਕੇ ਖੇਤੀ ਬਾੜੀ ਕਰਨਾ ਆਪਣੀ ਹੱਤਕ ਸਮਝਦਾ ਸੀ ਪਰ ਹੁਣ ਸਰਕਾਰ ਨੇ ਇਸ ਪਾਸੇ ਧਿਆਨ ਦਿੱਤਾ ਹੈ ਔਰ ਆਦਰਸ਼ਕ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ ਹੈ । ਪਰ ਇਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਜਿਹੜੇ ਸਾਡੇ ਆਦਰਸ਼ਕ ਸਕੂਲ ਹਨ ਉਨ੍ਹਾਂ ਤੋਂ ਜ਼ਿਆਦਾ ਸਾਨੂੰ ਪ੍ਰਾਇਮਰੀ ਸਕੂਲਾਂ ਤੇ ਖਰਚ ਕਰਨਾ ਚਾਹੀਦਾ ਹੈ । ਉਥੇ ਬੱਚੇ ਤੱਪੜਾਂ ਤੇ ਬੈਠਦੇ ਹਨ, ਜੋ ਨਲਾਇਕ ਮਾਸਟਰ ਜੇ. ਬੀ. ਟੀ. ਹੁੰਦੇ ਹਨ, ਉਹ ਉਥੇ ਜਾਂਦੇ ਹਨ ।

**ਸਰਦਾਰ ਗੁਰਦਰਸ਼ਨ ਸਿੰਘ:** ਚੇਅਰਮੈਨ ਸਾਹਿਬ, ਟੀਚਰਾਂ ਵਾਸਤੇ ਇਸ ਤਰ੍ਹਾਂ ਦੇ ਮਾੜੇ ਲਫਜ਼ ਇਨ੍ਹਾਂ ਨੂੰ ਨਹੀਂ ਵਰਤਣੇ ਚਾਹੀਦੇ । (ਵਿਘਨ)

**ਸਰਦਾਰ ਗਰਧਾਰਾ ਸਿੰਘ:** ਚੇਅਰਮੈਨ ਸਾਹਿਬ, ਮੈਂ ਕਿਸੇ ਦੀ ਸ਼ਾਨ ਦੇ ਵਿਰੁੱਧ ਕੋਈ ਲਫਜ਼ ਨਹੀਂ ਕਹਿੰਦਾ । ਮੈਂ ਤਾਂ ਕਹਿੰਦਾ ਹਾਂ ਕਿ ਸਾਨੂੰ ਪ੍ਰਾਇਮਰੀ ਸਕੂਲਾਂ ਵਿਚ ਬੀ. ਏ., ਬੀ. ਟੀ. ਮਾਸਟਰ ਭੇਜਣੇ ਚਾਹੀਦੇ ਹਨ । ਉਹ ਐਮ. ਏ. ਬੀ. ਟੀ. ਹੋਣੇ ਚਾਹੀਦੇ ਹਨ । ਸਾਡੇ ਸਕੂਲ ਜਿਹੜੇ ਮਿਡਲ ਜਾਂ ਹਾਈ ਹਨ, ਉਹ ਤਾਂ ਹੀ ਚੰਗੇ ਚੱਲਣਗੇ ਜੇਕਰ ਸਾਡੇ ਬੱਚਿਆਂ ਦੀ ਪ੍ਰਾਇਮਰੀ ਐਜੂਕੇਸ਼ਨ ਠੀਕ ਹੋਵੇਗੀ । ਜਦੋਂ ਸਾਡੇ ਬੱਚੇ ਚੰਗੀ ਪ੍ਰਾਇਮਰੀ ਵਿਦਿਆ ਲੈ ਕੇ ਅੱਗੇ ਸਕੂਲਾਂ ਕਾਲਜਾਂ ਵਿਚ ਜਾਣਗੇ ਤਾਂ ਉਹ ਚੰਗੀ ਵਿਦਿਆ ਪਾ ਸਕਣਗੇ । ਕਿਉਂਕਿ ਸਾਨੂੰ ਪਤਾ ਹੈ ਕਿ ਜਿਹੜੇ ਫਸਟ ਡਵੀਜ਼ਨ ਵਾਲੇ ਹੁੰਦੇ ਹਨ, ਜਾਂ ਸੈਕਿੰਡ ਡਵੀਜ਼ਨ ਵਾਲੇ ਹੁੰਦੇ ਹਨ ਉਹ ਤਾਂ ਡਾਕਟਰ ਤੇ ਇੰਜੀਨੀਅਰ ਬਣ ਜਾਂਦੇ ਹਨ । ਪਰ ਜਿਹੜੇ ਵਿਚਾਰੇ ਥਰਡ ਡਵੀਜ਼ਨ ਵਿਚ ਹੁੰਦੇ ਹਨ ਉਹ ਮਾਸਟਰੀ ਲਾਈਨ ਵਿਚ ਆਉਂਦੇ ਹਨ । ਇਸ ਲਈ ਮੈਂ ਇਹ ਕਹਾਂਗਾਂ ਕਿ ਸਾਨੂੰ ਪ੍ਰਾਇਮਰੀ ਸਕੂਲਾਂ ਵਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ।

**ਸਰਦਾਰ ਬੇਅੰਤ ਸਿੰਘ:** ** ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਗਰਧਾਰਾ ਸਿੰਘ :** ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੇ ਸਕੂਲਾਂ ਦਾ ਤਰੀਕਾ-ਏ-ਤਾਲੀਮ ਬਦਲ ਜਾਣਾ ਚਾਹੀਦਾ ਹੈ । ਜੇਕਰ ਬੱਚਿਆਂ ਨੂੰ ਅਸੀਂ ਟੈਕਨੀਕਲ ਵਿਦਿਆ ਦੇਵਾਂਗੇ ਤਾਂ ਉਹ ਆਪਣੀ ਜ਼ਿੰਦਗੀ ਵਿਚ ਕਾਮਯਾਬ ਹੋਣਗੇ । ਚੇਅਰਮੈਨ ਸਾਹਿਬ, ਮੈਂ ਸੰਨ 1942 ਵਿਚ ਜਰਮਨੀ ਵਿਚ ਦੋ ਮਹੀਨੇ ਗਿਆ ਸੀ । ਉਨ੍ਹਾਂ ਨੇ ਦੱਸਿਆ ਕਿ ਸਾਡੇ 80% ਕਾਰਖਾਨੇ ਤਬਾਹ ਹੋ ਗਏ ਹਨ ਔਰ ਸੰਨ 1948 ਤੋਂ ਸੰਨ 1956 ਤਕ ਉਨ੍ਹਾਂ ਨੇ 120% ਤਰੱਕੀ ਕਰ ਲਈ । ਉਹ ਦੱਸਦੇ ਸੀ ਕਿ ਉਨ੍ਹਾਂ ਦਾ ਬੱਚਾ ਜਿਹੜਾ ਤੀਸਰੀ ਜਮਾਤ ਵਿਚ ਪੜ੍ਹਦਾ ਹੈ, ਉਹ ਵੀ ਪੰਦਰਾਂ ਵੀਹ ਰੁਪਏ ਰੋਜ਼ ਦੇ ਕਮਾਉਂਦਾ ਹੈ ਕਿਉਂਕਿ ਉਸ ਨੂੰ ਟੈਕਨੀਕਲ ਤਾਲੀਮ ਦਿੱਤੀ ਜਾਂਦੀ ਹੈ । ਦੂਸਰੀ ਤਾਲੀਮ ਦੇ ਨਾਲ ਨਾਲ ਉਹ ਟੈਕਨੀਕਲ ਤਾਲੀਮ ਵੀ ਹਾਸਿਲ ਕਰਦਾ ਹੈ । ਇਥੇ ਕਿਹਾ ਜਾਂਦਾ ਹੈ ਕਿ ਹਰੀਜਨਾਂ ਨੂੰ ਤਾਲੀਮ ਮੁਫਤ ਦਿਓ, ਕਦੇ ਕਿਹਾ ਜਾਂਦਾ ਹੈ ਕਿ ਗ਼ਰੀਬਾਂ ਨੂੰ ਤਾਲੀਮ ਮੁਫਤ ਦਿਓ ।

**Expunged as ordered by the Chair.

[ਸਰਦਾਰ ਗੁਰਧਾਰਾ ਸਿੰਘ]

ਮੈਂ ਕਹਿੰਦਾ ਹਾਂ ਕਿ ਅਸੀਂ ਸਕੂਲਾਂ ਦੀ ਵਿਦਿਆ ਇਸ ਤਰ੍ਹਾਂ ਦੀ ਕਰ ਦੇਈਏ ਕਿ ਬੱਚਾ ਪ੍ਰਾਇਮਰੀ ਸਕੂਲ ਵਿਚ ਹੀ ਇਸ ਯੋਗ ਹੋ ਜਾਵੇ ਕਿ ਉਹ ਆਪਣਾ ਰੁਜ਼ਗਾਰ ਆਪ ਪੈਦਾ ਕਰ ਸਕੇ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਿੱਥੇ ਸਰਕਾਰ ਨੇ ਹੋਰ ਇਤਨੇ ਕਦਮ ਉਠਾਏ ਹਨ, ਉਥੇ ਪ੍ਰਾਇਮਰੀ ਸਕੂਲਾਂ ਦਾ ਮਿਆਰ ਉੱਚਾ ਕਰੇ। ਚੇਅਰਮੈਨ ਸਾਹਿਬ, ਬਾਹਰਲਿਆਂ ਮੁਲਕਾਂ ਵਿਚ ਨਰਸਰੀ ਵਿਚ ਸਪੈਸ਼ਲ ਵਿਦਿਆ ਦੇਣ ਲਈ ਟੀਚਰ ਬੀ.ਏ. ਔਰ ਐਮ.ਏ ਹੁੰਦੇ ਹਨ। ਇਸ ਲਈ ਮੈਂ ਕਿਸੇ ਟੀਚਰ ਨੂੰ ਮਾੜਾ ਨਹੀਂ ਕਹਿੰਦਾ। ਉਹ ਮੇਰੇ ਦੋਸਤ ਹਨ। ਪਰ ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਜੇਕਰ ਚੌਥੀ ਪੰਜਵੀਂ ਕਲਾਸ ਲਈ ਚੰਗਾ ਸਿਆਣਾ ਮਾਸਟਰ ਨਹੀਂ ਹੋਵੇਗਾ ਤਾਂ ਬੱਚਾ ਸਿਆਣਾ ਨਹੀਂ ਹੋ ਸਕਦਾ। ਇਸ ਲਈ ਮੈਂ ਕਹਾਂਗਾ ਕਿ ਪ੍ਰਾਇਮਰੀ ਸਕੂਲਾਂ ਵਿਚ ਬੀ.ਏ., ਬੀ.ਐਡ. ਮਾਸਟਰਾਂ ਨੂੰ ਲਗਾਉਣਾ ਚਾਹੀਦਾ ਹੈ। ਅੱਜ ਕੱਲ ਮੁਲਕ ਵਿਚ ਧਾਰਮਕ ਤਾਲੀਮ ਨਹੀਂ ਦਿੱਤੀ ਜਾ ਰਹੀ, ਜਿਸ ਤਰ੍ਹਾਂ ਕਿ ਰਮੇਸ਼ ਚੰਦਰ ਜੀ ਨੇ ਕਿਹਾ ਹੈ ਕਿ ਧਾਰਮਿਕ ਸਾਈਡ ਤੇ ਵੀ ਸਾਨੂੰ ਧਿਆਨ ਦੇਣਾ ਚਾਹੀਦਾ ਹੈ। ਚਾਹੇ ਕੋਈ ਮੁਸਲਮਾਨ ਹੋਵੇ, ਚਾਹੇ ਕੋਈ ਸਿੱਖ ਹੋਵੇ, ਚਾਹੇ ਕੋਈ ਹਿੰਦੂ ਹੋਵੇ, ਧਾਰਮਿਕ ਤਾਲੀਮ ਉਸ ਦੇ ਵਾਸਤੇ ਜ਼ਰੂਰ ਹੋਣੀ ਚਾਹੀਦੀ ਹੈ ਤਾਕਿ ਬੱਚਿਆਂ ਵਿਚ ਭਰੋਸਾ ਪੈਦਾ ਹੋਵੇ, ਵਿਸ਼ਵਾਸ਼ ਪੈਦਾ ਹੋਵੇ।

ਚੇਅਰਮੈਨ ਸਾਹਿਬ, ਇਕ ਗੱਲ ਮੈਂ ਹੋਰ ਕਹਾਂਗਾ ਕਿ ਜਦੋਂ ਕੋਈ ਟੀਚਰ ਪਿੰਡਾਂ ਵਿਚ ਜਾਂਦੇ ਹਨ ਤਾਂ ਉਥੇ ਲੜਕੀਆਂ ਲੜਕੇ ਗੰਦੇ ਲਿਬਾਸ ਵਿਚ ਹੁੰਦੇ ਹਨ, ਲੇਕਿਨ ਜਿਸ ਵਕਤ ਸ਼ਹਿਰਾਂ ਵਿਚੋਂ ਕੋਈ ਟੀਚਰਜ਼ ਅੱਛੇ ਲਿਬਾਸ ਵਿਚ ਜਾਂਦੇ ਹਨ ਤਾਂ ਸਾਡੀ ਕਲਚਰ ਤੇ ਬਹੁਤ ਭਾਰੀ ਅਸਰ ਪੈਂਦਾ ਹੈ। ਇਸ ਲਈ ਸਰਕਾਰ ਨੂੰ ਇਹ ਕਰ ਦੇਣਾ ਚਾਹੀਦਾ ਹੈ ਕਿ ਜਿਹੜੇ ਪਿੰਡਾਂ ਵਿਚ ਟੀਚਰ ਜਾਣ, ਉਹ ਸਾਦੇ ਲਿਬਾਸ ਵਿਚ ਜਾਣ। ਇਸ ਨਾਲ ਸਾਡੇ ਬੱਚਿਆਂ ਤੇ ਚੰਗਾ ਅਸਰ ਪਵੇਗਾ। ਜਿੰਨੀ ਸਾਦਗੀ ਹੋਵੇਗੀ ਉਨੀ ਤਰੱਕੀ ਹੋਵੇਗੀ ਅਤੇ ਉਨ੍ਹਾਂ ਹੀ ਬੱਚਿਆਂ ਦਾ ਕਰੈਕਟਰ ਉੱਚਾ ਹੋਵੇਗਾ। ਇਸ ਲਈ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਹ ਕਹਾਂਗਾ ਕਿ ਹਾਈ ਸਕੂਲਜ਼ ਅਤੇ ਪ੍ਰਾਇਮਰੀ ਸਕੂਲਜ਼ ਦੀ ਬਿਲਡਿੰਗਜ਼ ਨੂੰ ਆਲੀਸ਼ਾਨ ਬਣਾਉਣਾ ਚਾਹੀਦੀ ਹੈ। ਸਕੂਲਾਂ ਵਿਚ ਟੀਚਰ ਚੰਗੇ ਹੋਣੇ ਚਾਹੀਦੇ ਹਨ। ਕਿਉਂਕਿ ਜੇ ਚੰਗੇ ਟੀਚਰ ਪੜ੍ਹੇ ਲਿਖੇ ਹੋਣਗੇ ਤਾਂ ਉਹ ਬੱਚਿਆ ਨੂੰ ਚੰਗਾ ਪੜ੍ਹਾ ਸਕਣਗੇ। ਇਸ ਦੇ ਨਾਲ ਹੀ ਮੈਂ ਇਹ ਵੀ ਜ਼ਰੂਰ ਕਹਾਂਗਾ ਕਿ ਸਕੂਲ ਦੇ ਵਿਚ ਬੱਚਿਆਂ ਨੂੰ ਵੀ ਅਤੇ ਟੀਚਰਾਂ ਨੂੰ ਵੀ ਸਾਦਗੀ ਦੇ ਲਿਬਾਸ ਵਿਚ ਜਾਣਾ ਚਾਹੀਦਾ ਹੈ। ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ।

**ਸਰਦਾਰ ਬਲਦੇਵ ਸਿੰਘ ਮਾਨ (ਦਿੜਬਾ):** ਚੇਅਰਮੈਨ ਸਾਹਿਬ, ਮੈਂ ਡੀਮਾਂਡ ਨੰ: 15 ਜਿਹੜੀ ਕਿ ਵਿੱਦਿਆ ਦੇ ਸਬੰਧ ਵਿਚ ਹੈ, ਉਸ ਬਾਰੇ ਕਹਿਣਾ ਚਾਹੁੰਦਾ ਹਾਂ। ਵਿਦਿਆ ਨੂੰ ਆਦਮੀ ਦਾ ਤੀਸਰਾ ਨੇਤਰ ਕਿਹਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਇਨਸਾਨ ਵਾਸਤੇ ਰੋਟੀ ਕਪੜਾ ਔਰ ਹਵਾ ਜ਼ਰੂਰੀ ਹੈ, ਇਸੇ ਤਰ੍ਹਾਂ ਹੀ ਵਿਦਿਆ ਦੀ ਵੀ ਐਨੀ ਹੀ ਜ਼ਰੂਰਤ ਹੈ। ਪਰ ਮੇਰੇ ਦੇਸ਼ ਦੀ ਬਦਕਿਸਮਤੀ ਇਹ ਹੈ ਕਿ ਇਥੇ ਅਨਪੜ੍ਹਤਾ ਜ਼ਿਆਦਾ ਰਹੀ ਹੈ। ਅਸੀਂ ਬਹੁਤ ਕੋਸ਼ਿਸ਼ਾਂ ਦੇ ਬਾਵਜੂਦ ਵੀ ਸੂਬੇ ਵਿਚ ਅਨਪੜ੍ਹਤਾ ਨੂੰ ਦੂਰ ਨਹੀਂ ਕਰ ਸਕੇ ਹਾਂ। ਡਾਕਟਰ ਸਾਹਿਬ ਨੇ ਇਥੇ ਜੋ ਗਲਾਂ ਕਹੀਆਂ ਹਨ, ਜੇ ਮੈਂ ਉਨ੍ਹਾਂ ਦੀ ਸਰਕਾਰ ਦੀ

ਕਾਰਕਰਦਗੀ ਦੱਸਾਂ ਤਾਂ ਪਤਾ ਚਲੇਗਾ ਕਿ ਇਹ ਪਿਛਲੇ 30 ਸਾਲਾਂ ਵਿਚ ਕੀ ਕਰਦੇ ਰਹੇ ਹਨ। ਚੇਅਰਮੈਨ ਸਾਹਿਬ, ਸਨ 1961 ਤੋਂ ਲੈਕੇ 1971 ਤਕ 10 ਸਾਲਾਂ ਵਿਚ ਇਹ ਸਿਰਫ਼ 6.93 ਪ੍ਰਤੀਸ਼ਤ ਲਿਟਰੇਸੀ ਇਨਕਰੀਜ਼ ਕਰ ਸਕੇ ਹਨ, ਜਦ ਕਿ ਇਸ ਦੇ ਵਿਚ 2 ਸਾਲ ਸਾਡੀ ਪਾਰਟੀ ਦੇ ਰਾਜ ਦੇ ਵੀ ਆ ਜਾਂਦੇ ਹਨ। ਇਨ੍ਹਾਂ ਦੇ ਵੇਲੇ ਆਏ ਸਾਲ ਕੋਈ ਮੁਸ਼ਕਲ ਨਾਲ 30 ਜਾਂ 32 ਸਕੂਲ ਅਪਗਰੇਡ ਕੀਤੇ ਜਾਂਦੇ ਸਨ। ਪਰ 1969 ਵਿਚ ਪਹਿਲੀ ਵਾਰ ਜਦੋਂ ਅਕਾਲੀ ਦਲ ਦੀ ਸਰਕਾਰ ਆਈ ਤਾਂ ਇਸ ਸਰਕਾਰ ਨੇ ਇਕ ਸਾਲ ਵਿਚ 100 ਮਿਡਲ ਸਕੂਲ ਹਾਈ ਅਪਗਰੇਡ ਕੀਤੇ ਔਰ 150 ਪ੍ਰਾਇਮਰੀ ਸਕੂਲ ਮਿਡਲ ਅਪਗਰੇਡ ਕੀਤੇ। ਫਿਰ 1970 ਵਿਚ ਸਾਡੀ ਸਰਕਾਰ ਨੇ ਹੀ 245 ਪ੍ਰਾਇਮਰੀ ਸਕੂਲ ਮਿਡਲ ਸਕੂਲ ਤਕ ਅਪਗਰੇਡ ਕੀਤੇ ਅਤੇ 156 ਮਿਡਲ ਸਕੂਲ ਹਾਈ ਸਕੂਲ ਤਕ ਅਪਗਰੇਡ ਕੀਤੇ। ਇਸ ਤਰ੍ਹਾਂ ਸਾਡੀ ਸਰਕਾਰ ਨੇ ਇਕ ਸਾਲ ਦੇ ਅੰਦਰ ਕੋਈ 400 ਸਕੂਲ ਅਪਗਰੇਡ ਕੀਤੇ। ਪਰ ਇਹ 10 ਸਾਲਾਂ ਦੇ ਵਿਚ ਵੀ ਐਨੇ ਸਕੂਲ ਅਪਗਰੇਡ ਨਹੀਂ ਕਰ ਸਕੇ ਸਨ। ਫਿਰ 1971 ਵਿਚ ਅਸੀਂ 400 ਹੋਰ ਸਕੂਲ ਅਪਗਰੇਡ ਕਰਨ ਦਾ ਟੀਚਾ ਰਖਿਆ ਸੀ, ਪਰ ਸੈਂਟਰ ਨੂੰ ਇਹ ਸਰਕਾਰ ਪਸੰਦ ਨਾ ਆਈ ਅਤੇ ਉਸ ਨੇ ਇਹ ਸਰਕਾਰ ਤੋੜ ਦਿੱਤੀ। ਫ਼ਿਰ ਉਸ ਤੋਂ ਬਾਅਦ 1977 ਤਕ ਕਾਂਗਰਸ ਦੀ ਸਰਕਾਰ ਰਹੀ, ਪਰ ਇਹ 6 ਸਾਲਾਂ ਦੇ ਵਿਚ ਵੀ ਜੋ ਅਸੀਂ ਅਪਗਰੇਡ ਕਰਨ ਦਾ ਨਿਸ਼ਾਨਾ ਰਖਿਆ ਸੀ, ਉਹ ਵੀ ਪੂਰਾ ਨਾ ਕਰ ਸਕੀ। ਇਹ ਨਿਸ਼ਾਨਾ ਸਾਡੀ ਸਰਕਾਰ ਨੇ ਇਕ ਸਾਲ ਦੇ ਅੰਦਰ ਹੀ ਪੂਰਾ ਕਰ ਦਿੱਤਾ ਸੀ। ਇਸ ਲਈ ਮੈਂ ਹੁਣ ਇਹ ਕਹਾਂਗਾ ਕਿ ਸਾਡੀ ਸਰਕਾਰ ਨੂੰ ਪ੍ਰਾਇਮਰੀ ਐਜੂਕੇਸ਼ਨ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਜੇ ਮੈਂ ਤੁਹਾਨੂੰ ਇਨ੍ਹਾਂ ਕਾਂਗਰਸੀ ਸਰਕਾਰ ਦੀ ਗੱਲ ਦਸਾਂ ਤਾਂ ਤੁਸੀਂ ਹੈਰਾਨ ਹੋਵੋਗੇ। ਚੇਅਰਮੈਨ ਸਾਹਿਬ, ਜੇ ਬੱਚਾ ਸ਼ੁਰੂ ਵਿਚ ਹੀ ਪੜ੍ਹਾਈ ਵਿਚ ਕਮਜ਼ੋਰ ਹੋਵੇਗਾ ਤਾਂ ਉਹ ਅੱਗੇ ਵੱਡੀਆਂ ਕਲਾਸਾਂ ਵਿਚ ਪੜ੍ਹ ਨਹੀਂ ਸਕੇਗਾ। ਇਸ ਵਾਸਤੇ ਉਸ ਦੀ ਨੀਂਹ ਜ਼ਰੂਰ ਪੱਕੀ ਹੋਣੀ ਚਾਹੀਦੀ ਹੈ। ਪਰ ਸਾਡੀ ਪਿਛਲੀ ਸਰਕਾਰ ਜਿਹੜੀ ਕਿ ਕਾਂਗਰਸ ਦੀ ਸਰਕਾਰ ਸੀ, ਉਸ ਨੇ ਲਿਟਰੇਸੀ ਨੂੰ ਵਧਾਉਣ ਵਾਸਤੇ ਇਹ ਕਹਿ ਦਿੱਤਾ ਸੀ ਕਿ ਪਹਿਲੀ ਜਮਾਤ ਤੋਂ ਪੰਜਵੀ ਜਮਾਤ ਤਕ ਸਭ ਬੱਚਿਆਂ ਨੂੰ ਪਾਸ ਕਰ ਦਿਓ। ਪਰ ਬੱਚਾ ਜਦੋਂ ਛੇਵੀਂ ਵਿਚ ਪਹੁੰਚਦਾ ਸੀ ਤਾਂ ਉਹ ਉਥੇ ਨਹੀਂ ਪੜ੍ਹ ਸਕਦਾ ਸੀ ਅਤੇ ਫਿਰ ਉਹ ਨਕਲ ਕਰਕੇ ਪਾਸ ਹੋਣ ਦੀ ਕੋਸ਼ਿਸ਼ ਕਰਦਾ ਹੈ। ਚੇਅਰਮੈਨ ਸਾਹਿਬ, ਇਹ ਤਰੀਕਾ ਬਿਲਕੁਲ ਠੀਕ ਨਹੀਂ ਸੀ। ਮੈਂ ਸਮਝਦਾ ਹਾਂ ਕਿ ਬੱਚੇ ਦੀ ਨੀਂਹ ਸ਼ੁਰੂ ਵਿਚ ਹੀ ਮਜ਼ਬੂਤ ਹੋਣੀ ਚਾਹੀਦੀ ਹੈ। ਇਸ ਲਈ ਮੈਂ ਵਿਦਿਆ ਮੰਤਰੀ ਸਾਹਿਬ ਨੂੰ ਇਹ ਕਹਾਂਗਾ ਕਿ ਪਹਿਲੀ ਤੋਂ ਪੰਜਵੀ ਜਮਾਤ ਤਕ ਸਿਰਫ ਉਹੀ ਬੱਚੇ ਪਾਸ ਹੋਣੇ ਚਾਹੀਦੇ ਹਨ, ਜਿਹੜੇ ਕਿ ਪਾਸ ਹੋਣ ਦੇ ਕਾਬਲ ਹੋਣ।

ਚੇਅਰਮੈਨ ਸਾਹਿਬ, ਕਾਂਗਰਸ ਦੇ ਰਾਜ ਵੇਲੇ ਸਕੂਲ ਦੇ ਟੀਚਰਾਂ ਨੂੰ ਛੁੱਟੀਆਂ ਵਿਚ ਕਿਹਾ ਜਾਂਦਾ ਸੀ ਕਿ 6 ਤੋਂ 11 ਸਾਲ ਤਕ ਦੇ ਬੱਚਿਆਂ ਨੂੰ ਐਨਰੋਲ ਕੀਤਾ ਜਾਵੇ। ਇਹ ਸਿਰਫ ਲਿਟਰੇਸੀ ਕਾਗਜ਼ਾਂ ਵਿਚ ਵਧਾਉਣ ਦੀ ਖਾਤਰ ਕੀਤਾ ਗਿਆ ਸੀ। ਪਰ ਇਸ ਨਾਲ ਕੀ ਹਾਲ ਹੋਇਆ ਕਿ ਬੱਚਾ ਸਕੂਲ ਵਿਚ ਪੜ੍ਹਦਾ ਨਹੀਂ, ਪਰ ਉਸ ਦਾ ਨਾਂ ਉਥੇ ਲਿਖਿਆ ਹੋਇਆ ਹੈ। ਇਹ ਹਾਲ ਇਨ੍ਹਾਂ ਦੇ ਰਾਜ ਵਿਚ ਰਿਹਾ ਹੈ। ਮੈਂ ਸਮਝਦਾ ਹਾਂ

(ਸਰਦਾਰ ਬਲਦੇਵ ਸਿੰਘ ਮਾਨ)

ਕਿ 5 ਸਾਲ ਦੇ ਬੱਚਿਆਂ ਨੂੰ ਸਕੂਲ ਭੇਜਣ ਵਾਸਤੇ ਉਨ੍ਹਾਂ ਦੇ ਪੇਅਰੈਂਟਸ ਨੂੰ ਪ੍ਰੇਰਣਾ ਕਰਨੀ ਚਾਹੀਦੀ ਹੈ ਤਾਕਿ ਉਹ ਆਪ ਇੰਟਰੈਸਟ ਲੈਕੇ ਸਕੂਲਾਂ ਵਿਚ ਬੱਚਿਆਂ ਨੂੰ ਭੇਜਣ ।

ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਮੈਂ ਟੀਚਰਾਂ ਦੇ ਬਾਰੇ ਵੀ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਵਿਚ ਟੀਚਰਾਂ ਦੀਆਂ ਤਨਖਾਹਾਂ ਐਨੀਆਂ ਘੱਟ ਸਨ ਕਿ ਕੋਈ ਵੀ ਆਦਮੀ ਟੀਚਰ ਲੱਗਣ ਨੂੰ ਤਿਆਰ ਨਹੀਂ ਸੀ ਕਿਉਂਕਿ ਉਸ ਨੂੰ ਤਨਖਾਹ ਠੀਕ ਨਹੀਂ ਦਿੱਤੀ ਜਾਂਦੀ ਸੀ । ਇਹ ਬਹੁਤ ਘੱਟ ਹੁੰਦੀ ਸੀ ਅਤੇ ਟੀਚਰ ਦਾ ਸਤਿਕਾਰ ਵੀ ਨਹੀਂ ਹੁੰਦਾ ਸੀ । 1969 ਵਿਚ ਪਹਿਲੀ ਵਾਰ ਜਦੋਂ ਸਾਡੀ ਸਰਕਾਰ ਆਈ ਤਾਂ ਉਸ ਨੇ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਮੰਨਿਆਂ ਔਰ ਟੀਚਰਾਂ ਦੀਆਂ ਤਨਖਾਹਾਂ ਵਧਾਈਆਂ । ਜੇ. ਬੀ. ਟੀ. ਟੀਚਰਾਂ ਦੇ ਗਰੇਡ ਵਧਾਏ ਗਏ ਤਾਂਕਿ ਉਨ੍ਹਾਂ ਦੀ ਆਰਥਿਕ ਹਾਲਤ ਦਾ ਸੁਧਾਰ ਹੋ ਸਕੇ, ਉਹ ਸੰਤੁਸ਼ਟ ਹੋ ਸਕਣ ਅਤੇ ਬੱਚਿਆਂ ਨੂੰ ਪੜ੍ਹਾ ਸਕਣ । ਇਸ ਲਈ ਮੈਂ ਇਹ ਵੀ ਕਹਾਂਗਾ ਕਿ ਸਕੂਲਾਂ ਵਿਚ ਸਿਰਫ ਉਨ੍ਹਾਂ ਟੀਚਰਾਂ ਨੂੰ ਲਾਉਣਾ ਚਾਹੀਦਾ ਹੈ ਜਿਹੜੇ ਚੰਗੇ ਨੰਬਰ ਲੈਕੇ ਪਾਸ ਹੋਏ ਹੋਣ ਅਤੇ ਉਨ੍ਹਾਂ ਦੇ ਵਾਸਤੇ ਟੀਚਰ ਟਰੇਨਿੰਗ ਇਨ ਸਰਵਿਸ ਦੇ ਪ੍ਰੋਗ੍ਰਾਮ ਵੀ ਸ਼ੁਰੂ ਕਰਨੇ ਚਾਹੀਦੇ ਹਨ । ਟੀਚਰ ਟਰੇਨਿੰਗ ਇਨ ਸਰਵਿਸ ਲਈ ਓਰੀਐਂਟਿਡ ਪ੍ਰੋਗ੍ਰਾਮ ਬਣਾਏ ਜਾਣੇ ਚਾਹੀਦੇ ਹਨ । ਇਸ ਲਈ ਹੁਣ ਤਕ ਸਿਰਫ 2 ਸੈਂਟਰ ਹਨ । ਮੈਂ ਸਮਝਦਾ ਹਾਂ ਕਿ ਇਹ ਵੀ ਹੋਰ ਵਧਾ ਦੇਣੇ ਚਾਹੀਦੇ ਹਨ ਤਾਕਿ ਟੀਚਰਾਂ ਨੂੰ ਉਥੇ ਟਰੇਨਿੰਗ ਦਿਤੀ ਜਾ ਸਕੇ ਅਤੇ ਉਨ੍ਹਾਂ ਨੂੰ ਪੜ੍ਹਾਉਣ ਦਾ ਤਰੀਕਾ ਸਿਖਾਇਆ ਜਾਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਇਥੇ ਇਹ ਵੀ ਕਿਹਾ ਗਿਆ ਹੈ ਕਿ ਅੱਜ ਕਲ ਬੱਚੇ ਨਕਲ ਬਹੁਤ ਮਾਰਦੇ ਹਨ ਇਸ ਦੇ ਲਈ ਮੈਂ ਅੱਗੇ ਵੀ ਅਰਜ਼ ਕੀਤੀ ਹੈ ਕਿ ਪ੍ਰਾਇਮਰੀ ਵਿਚ ਵੀ ਸਿਰਫ ਉਨ੍ਹਾਂ ਬੱਚਿਆ ਨੂੰ ਪਾਸ ਕਰਨਾ ਚਾਹੀਦਾ ਹੈ ਜਿਹੜੇ ਕਿ ਪਾਸ ਹੋਣ ਦੇ ਕਾਬਲ ਹੋਣ ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਪ੍ਰਾਇਮਰੀ ਵਿਚ ਬੱਚਿਆ ਲਈ ਅਜਿਹੀ ਪੜ੍ਹਾਈ ਹੋਣੀ ਚਾਹੀਦੀ ਹੈ, ਜਿਸ ਵਿਚ ਕਿ ਬੱਚਿਆਂ ਦਾ ਇੰਟਰੈਸਟ ਹੋਵੇ ਅਤੇ ਉਹ ਇੰਟਰੈਸਟ ਨਾਲ ਪੜ੍ਹ ਸਕਣ ।

ਚੇਅਰਮੈਨ ਸਾਹਿਬ, ਮੈਡੀਕਲ ਕਾਲਜਾਂ ਵਿਚ ਵੀ ਬੱਚੇ 86 % ਮਾਰਕਸ ਤਕ ਲੈ ਜਾਂਦੇ ਹਨ, ਉਹ ਕਿਸ ਤਰ੍ਹਾਂ ਲੈ ਜਾਂਦੇ ਹਨ । ਕਿਸੇ ਹੋਰ ਸਬਜੈਕਟ ਵਿਚ ਤਾਂ 85% ਮਾਰਕਸ ਆ ਸਕਦੇ ਹਨ ਪਰ ਮੈਡੀਕਲ ਸਟੂਡੈਂਟ ਵੀ 85% ਮਾਰਕਸ ਕਿਸ ਤਰ੍ਹਾਂ ਲੈ ਜਾਂਦੇ ਹਨ। ਇਹ ਜਾਂ ਤਾਂ ਪ੍ਰੈਕਟੀਕਲ ਵਿਚ ਲੈ ਜਾਂਦੇ ਹਨ ਜਾਂ ਫਿਰ ਐਪਰੋਚ ਨਾਲ ਪੇਪਰਾਂ ਦੇ ਪਿੱਛੇ ਪਿੱਛੇ ਫਿਰਦੇ ਹਨ । ਮੈਂ ਇਹ ਵੀ ਕਹਾਂਗਾ ਕਿ ਇਹੋ ਜਿਹੇ ਜਿਹੜੇ ਤਰੀਕੇ ਪਾਸ ਹੋਣ ਲਈ ਅਡਾਪਟ ਕੀਤੇ ਜਾਂਦੇ ਹਨ, ਇਨ੍ਹਾਂ ਦਾ ਵੀ ਜ਼ਰੂਰ ਕੋਈ ਨਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ । (ਘੰਟੀ) ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਕੰਪੀਟੀਸ਼ਨ ਐਗਜਾਮ ਜ਼ਰੂਰ ਹੋਣੇ ਚਾਹੀਦੇ ਹਨ । ਇਸ ਨਾਲ ਬੱਚਿਆਂ ਦੀ ਪੜ੍ਹਾਈ ਵਿਚ ਹੋਰ ਤਰੱਕੀ ਹੋਵੇਗੀ ਅਤੇ ਉਹ ਜ਼ੋਰ ਲਾਕੇ ਪੜ੍ਹ ਸਕਣਗੇ ।

ਚੇਅਰਮੈਨ ਸਾਹਿਬ, ਮੈਂ ਇਸ ਦੇ ਨਾਲ ਸਹਿਮਤ ਹਾਂ ਕਿ ਯੂਨੀਵਰਸਿਟੀ ਨੂੰ ਅਟਾਨੋਮਸ ਬਾਡੀ ਬਣਾਇਆ ਜਾਵੇ ਤਾਕਿ ਗੌਰਮਿੰਟ ਦੀ ਇਸ ਵਿਚ ਇੰਟਰਫੀਅਰੈਂਸ ਨਾ ਰਹੇ । ਲੇਕਿਨ ਅੱਜ ਕਲ ਯੂਨੀਵਰਸਿਟੀਜ਼ ਵਿਚ ਇਤਨੀ ਧਾਂਧਲੀ ਮੱਚੀ ਹੋਈ ਹੈ ਕਿ ਮੈਂ ਸਮਝਦਾ ਹਾਂ

ਕਿ ਜ਼ਰੂਰ ਹੀ ਹੁਣ ਇਸ ਦੇ ਬਾਰੇ ਕੁਝ ਨਾ ਕੁਝ ਸੋਚਣਾ ਚਾਹੀਦਾ ਹੈ। ਅਸੀਂ ਪੰਜਾਬ ਯੂਨੀਵਰਸਿਟੀ ਨੂੰ ਸਵਾ ਕਰੋੜ ਦੇ ਕਰੀਬ ਹਰ ਸਾਲ ਗਰਾਂਟ ਦਿੰਦੇ ਹਾਂ। ਪਰ ਉਥੇ ਬੜੀ ਧਾਂਧਲੀ ਪਈ ਹੋਈ ਹੈ। ਇਸ ਲਈ ਮੈਂ ਸਰਕਾਰ ਨੂੰ ਇਹ ਕਹਾਂਗਾ ਕਿ ਜਾਂ ਤਾਂ ਪੰਜਾਬ ਯੂਨੀਵਰਸਿਟੀ ਨੂੰ ਗਰਾਂਟ ਦੇਣੀ ਬੰਦ ਕਰਨੀ ਚਾਹੀਦੀ ਹੈ ਜਾਂ ਇਸ ਤੇ ਕਿਸੇ ਨਾ ਕਿਸੇ ਤਰੀਕੇ ਨਾਲ ਕੰਟਰੋਲ ਕਰਨਾ ਚਾਹੀਦਾ ਹੈ।

ਇਕ ਗੱਲ ਮੈਂ ਟੀਚਰਜ਼ ਔਰ ਸਟੂਡੈਂਟਸ ਦੀ ਡਰੈਸ ਦੇ ਬਾਰੇ ਵੀ ਜ਼ਰੂਰ ਕਹਿਣੀ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਟੀਚਰ ਅਤੇ ਸਟੂਡੈਂਟ ਦਾ ਇਕ ਪਵਿੱਤਰ ਰਿਸ਼ਤਾ ਹੁੰਦਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਟੀਚਰਜ਼ ਅਤੇ ਸਟੂਡੈਂਟਸ ਨੂੰ ਸਾਦਗੀ ਦੇ ਲਿਬਾਸ ਵਿਚ ਪੜ੍ਹਨ ਲਈ ਜਾਣਾ ਚਾਹੀਦਾ ਹੈ। ਉਨ੍ਹਾਂ ਵਿਚ ਕਿਸੇ ਤਰੀਕੇ ਦੀ ਊਚ ਨੀਚ ਦਾ ਭੇਦ ਭਾਵ ਨਹੀਂ ਹੋਣਾ ਚਾਹੀਦਾ। ਉਨ੍ਹਾਂ ਵਿਚ ਬਰਾਬਰਤਾ ਹੋਣੀ ਚਾਹੀਦੀ ਹੈ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਟੀਚਰਾਂ ਅਤੇ ਬੱਚਿਆਂ ਲਈ ਨੈਸ਼ਨਲ ਡਰੈਸ ਲਾਈ ਜਾਵੇ। ਇਸ ਵਿਚ ਕਿਸੇ ਤਰ੍ਹਾਂ ਦਾ ਭੇਦ ਭਾਵ ਨਹੀਂ ਹੋਣਾ ਚਾਹੀਦਾ ਹੈ। ਸਕੂਲ ਦੇ ਟੀਚਰਾਂ ਵਾਸਤੇ, ਸਕੂਲ ਦੇ ਬੱਚਿਆਂ ਵਾਸਤੇ ਸਾਡੀ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ।

ਆਖਰੀ ਗੱਲ ਇਕ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ, ਅਕਾਲੀ-ਜਨਤਾ ਸਰਕਾਰ ਨੇ ਪੰਜਾਬ ਵਿਚ ਪਹਿਲੀ ਵੇਰ ਸਕੂਲਾਂ ਨੂੰ ਅਪਗਰੇਡ ਕਰਨਾ ਹੈ। ਸਕੂਲਾਂ ਦੀ ਮੰਗ ਨੂੰ ਦੇਖਦੇ ਹੋਏ, ਇਹ ਜੋ ਬਜਟ ਵਿਚ ਇਸ ਮੱਦ ਵਾਸਤੇ ਪੈਸੇ ਰਖੇ ਗਏ ਹਨ, ਇਹ ਥੋੜ੍ਹੇ ਹਨ। ਐਜੂਕੇਸ਼ਨ ਉਤੇ ਭਾਵੇਂ 86, 87 ਕਰੋੜ ਰੁਪਏ ਦਾ ਖਰਚਾ ਹੋ ਜਾਣਾ ਹੈ, ਜਿਸ ਵਿਚੋਂ ਕਾਫੀ ਪੈਸਾ ਸਟਾਫ ਦੀਆਂ ਤਨਖਾਹਾਂ ਤੇ ਖਰਚਿਆ ਜਾਣਾ ਹੈ ਅਤੇ ਸ਼ਕੂਲਾਂ ਦੀ ਅਪਗਰੇਡੇਸ਼ਨ ਵਾਸਤੇ ਬਹੁਤ ਥੋੜਾ ਪੈਸਾ ਰਹਿ ਜਾਣਾ ਹੈ। ਇਸ ਡਿਪਾਰਟਮੈਂਟ ਵਿਚ ਐਂਪਲਾਇਮੈਂਟ ਬਹੁਤ ਜ਼ਿਆਦਾ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿਥੇ ਹਾਈ ਸਕੂਲ ਬਣਾ ਦਿੱਤੇ ਗਏ ਹਨ, ਉਥੇ ਮਿਡਲ ਸਕੂਲ ਵੀ ਅਪਗਰੇਡ ਹੋਣੇ ਚਾਹੀਦੇ ਹਨ। ਭਾਵੇਂ ਪ੍ਰਾਇਮਰੀ ਸਕੂਲਾਂ ਦਾ ਡਾਇਰੈਕਟੋਰੇਟ ਬਣਨ ਨਾਲ ਇਹ ਚੀਜ਼ ਔਖੀ ਹੈ, ਪਰ ਫਿਰ ਵੀ ਮੈਂ ਇਹ ਅਰਜ਼ ਕਰਦਾ ਹਾਂ ਕਿ ਮਿਡਲ ਸਕੂਲਾਂ ਨੂੰ ਹਾਈ ਸਕੂਲਾਂ ਨਾਲ ਅਟੈਚ ਕਰ ਦੇਣਾ ਚਾਹੀਦਾ ਹੈ (ਘੰਟੀ) ਜਿਥੇ ਹਾਈ ਸ਼ਕੂਲ ਅਪਗਰੇਡ ਕਰਨੇ ਹਨ, ਉਥੇ ਮਿਡਲ ਸਕੂਲ ਵੀ ਅਪਗਰੇਡ ਹੋਣੇ ਚਾਹੀਦੇ ਹਨ। ਘੱਟ ਤੋਂ ਘੱਟ 400 ਸਕੂਲ ਜ਼ਰੂਰ ਇਸ ਸਾਲ ਵਿਚ ਅਪਗਰੇਡ ਕਰ ਦੇਣੇ ਚਾਹੀਦੇ ਹਨ।

ਅੰਤ ਵਿਚ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਡੀਮਾਂਡ ਪਾਸ ਕਰਨੀ ਚਾਹੀਦੀ ਹੈ।

**ਸ਼੍ਰੀ ਹਰਬੰਸ ਲਾਲ ਖੰਨਾ (ਅੰਮ੍ਰਿਤਸਰ ਉੱਤਰ)** : ਚੇਅਰਮੈਨ ਸਾਹਿਬ, ਮੈਂ ਡੀਮਾਂਡ ਨੰ: 15 ਤੇ ਬੋਲਣ ਲਈ ਖੜਾ ਹੋਇਆ ਹਾਂ। ਮੈਂ ਆਪ ਜੀ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਔਰ ਇਥੋਂ ਦੇ ਐਜੂਕੇਸ਼ਨ ਮਨਿਸਟਰ ਸਾਹਿਬ, ਵਧਾਈ ਦੇ ਪਾਤਰ ਹਨ ਕਿਉਂਕਿ ਇਨ੍ਹਾਂ ਨੇ ਉਹ ਚੀਜ਼ ਕੀਤੀ ਹੈ ਜਿਹੜੀ ਕਿ ਪਿਛਲੀ ਸਰਕਾਰ ਨਹੀਂ ਕਰ ਪਾਈ। ਜਿਹੜੀ ਡਿਸ਼ਕ੍ਰੀਮੀਨੇਸ਼ਨ ਔਰ ਡਿਸਪੈਰਿਟੀ ਗੌਰਮਿੰਟ ਕਾਲਜਾਂ

[ਸ੍ਰੀ ਹਰਬੰਸ ਲਾਲ ਖੰਨਾ]

ਔਰ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਵਿਚ ਬੜੀ ਦੇਰ ਤੋਂ ਚੱਲੀ ਆ ਰਹੀ ਸੀ, ਇਨ੍ਹਾਂ ਬਾਰੇ ਇਹ ਜਿਹੜੇ ਸਾਡੇ ਸਾਹਮਣੇ ਬੈਠੇ ਭਰਾ ਹਨ ਇਨ੍ਹਾਂ ਨੇ ਵੀ ਇਸ ਬਾਰੇ ਵਿਚ ਕੁਝ ਨਹੀਂ ਕੀਤਾ, ਪਰ ਸਾਡੀ ਹੁਣ ਦੀ ਸਰਕਾਰ ਨੇ ਇਹ ਡਿਸਕ੍ਰੀਮੀਨੇਸ਼ਨ ਨੂੰ ਦੂਰ ਕੀਤਾ ਹੈ । ਇਸ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ । ਇਹ ਸਾਡੀ ਗੌਰਮਿੰਟ ਦੀ ਬਿਗੈਸਟ ਅਚੀਵਮੈਂਟ ਹੈ ।

ਇਹ ਐਜੂਕੇਸ਼ਨ ਡਿਪਾਰਟਮੈਂਟ ਇਕ ਬਹੁਤ ਇੰਪਾਰਟੈਂਟ ਡਿਪਾਰਟਮੈਂਟ ਹੈ । ਇਸ ਡਿਪਾਰਟਮੈਂਟ ਦੇ ਬਾਰੇ ਵਿਚ ਇਹ ਕਿਹਾ ਜਾ ਰਿਹਾ ਹੈ ਕਿ ਜਿਹੜੇ ਬੱਚੇ ਹਨ ਇਹ ਫੀਊਚਰ ਆਫ ਦੀ ਨੇਸ਼ਨ ਹੁੰਦੇ ਹਨ । ਇਹ ਟਾਪਿਕ ਆਫ ਦੀ ਸਟ੍ਰੀਟ ਹੈ ਕਿ ਅੱਜ ਸਾਰੇ ਹਿੰਦੁਸਤਾਨ ਵਿਚ ਕਾਫੀ ਤਰੱਕੀ ਹੋ ਰਹੀ ਹੈ, ਪਰ ਜਿਹੜੀ ਚੀਜ਼ ਦੀ ਘਾਟ ਹੈ, ਉਹ ਇਹ ਹੈ ਕਿ ਇਥੇ ਕੋਈ ਨੇਸ਼ਨਲ ਕਰੈਕਟਰ ਨਹੀਂ ਹੈ । ਨੈਸ਼ਨਲ ਕਰੈਕਟਰ ਬਣਾਉਣ ਵਾਸਤੇ ਐਜੂਕੇਸ਼ਨ ਡਿਪਾਰਟਮੈਂਟ ਸਭ ਤੋਂ ਅਗੇ ਆਉਂਦਾ ਹੈ । ਸਕੂਲਾਂ ਔਰ ਕਾਲਜਾਂ ਵਿਚ ਬੱਚਿਆਂ ਨੂੰ ਚੰਗੇ ਤਰੀਕੇ ਨਾਲ ਸ਼ਿਖਸ਼ਾ ਮਿਲੇ, ਇਹ ਇਸ ਡਿਪਾਰਟਮੈਂਟ ਦਾ ਕੰਮ ਹੈ । ਪਰ ਅਫਸੋਸ ਦੀ ਗੱਲ ਹੈ ਕਿ ਪਿਛਲੇ 31 ਸਾਲਾਂ ਵਿਚ ਨੈਸ਼ਨਲ ਕਰੈਕਟਰ ਬਨਾਉਣ ਵਿਚ ਕੋਈ ਕੰਮ ਨਹੀਂ ਕੀਤਾ ਗਿਆ । ਇਸ ਦੇ ਨਤੀਜੇ ਵਜੋ ਅਜ ਚਾਰੇ ਪਾਸੇ ਅਸੀਂ ਨੈਸ਼ਨਲ ਕਰੈਕਟਰ ਬਾਰੇ ਲੈਕ ਕਰ ਰਹੇ ਹਾਂ । ਇਸ ਲਈ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਜ਼ਰੀਏ ਮਨਿਸਟਰ ਸਾਹਿਬ, ਦੇ ਧਿਆਨ ਵਿਚ ਇਹ ਲਿਆਵਾਂਗਾ ਕਿ ਇਸ ਵਾਸਤੇ ਇਹ ਬਹੁਤ ਜ਼ਰੂਰੀ ਹੈ ਕਿ ਜਿਥੇ ਹੋਰ ਸਾਰੀਆਂ ਚੀਜ਼ਾਂ ਕੀਤੀਆਂ ਹਨ ਉਥੇ ਵੈਲੀਊਜ਼ ਆਫ ਲਾਈਫ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । ਸਟੂਡੈਂਟਸ ਹੀ ਆਉਣ ਵਾਲੇ ਲੀਡਰਜ਼ ਹਨ ਜਿਨ੍ਹਾਂ ਨੇ ਹਿੰਦੁਸਤਾਨ ਨੂੰ ਸੰਭਾਲਣਾ ਹੈ । ਉਨ੍ਹਾਂ ਨੂੰ ਕੋਈ ਜਾਣਕਾਰੀ ਨਹੀਂ ਹੈ । ਇਸ ਲਈ ਇੱਕ ਪੀਰੀਅਡ ਇਸ ਕੰਮ ਵਾਸਤੇ ਬਹੁਤ ਜ਼ਰੂਰੀ ਹੈ ਤਾਕਿ ਕੌਮ ਨੂੰ ਖੜਾ ਕਰ ਸਕੀਏ ।

ਅੱਗੇ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬੜੀ ਵੱਡੀ ਚੀਜ਼ ਅਚੀਵ ਕੀਤੀ ਹੈ, ਜਿਹੜਾ ਕਿ ਇਨ੍ਹਾਂ ਨੇ ਪ੍ਰਾਇਮਰੀ ਸਕੂਲਾਂ ਲਈ ਇੱਕ ਵਖਰਾ ਡਾਇਰੈਕਟੋਰੇਟ ਬਣਾਇਆ ਹੈ । ਇਸ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ । ਲੇਕਿਨ ਸਵਾਲ ਇਹ ਹੈ ਕਿ ਇਸ ਡਾਇਰੈਕਟੋਰੇਟ ਨੂੰ ਫੰਕਸ਼ਨ ਕਰਨ ਵਾਸਤੇ ਸਾਰੀਆਂ ਫੈਸੇਲਿਟੀਜ਼ ਮਿਲਣੀਆਂ ਚਾਹੀਦੀਆਂ ਹਨ । ਔਰ ਅਗਰ ਉਹ ਚੰਗੀ ਤਰ੍ਹਾਂ ਨਾਲ ਫੰਕਸ਼ਨ ਨਹੀਂ ਕਰਦਾ ਤਾਂ ਇਸ ਸਬੰਧ ਵਿਚ ਜੋ ਕੁਝ ਕੀਤਾ ਹੈ, ਉਹਦਾ ਕੋਈ ਫਾਇਦਾ ਨਹੀਂ ਹੋਏਗਾ । ਇਹ ਡਾਇਰੈਕਟੋਰੇਟ ਚੰਗੀ ਤਰ੍ਹਾਂ ਨਾਲ ਫੰਕਸ਼ਨ ਨਹੀਂ ਕਰੇਗਾ, ਜਿੰਨੀ ਦੇਰ ਤਕ ਬੀ. ਈ. ਓਜ਼. ਇਨ੍ਹਾਂ ਪ੍ਰਾਇਮਰੀ ਟੀਚਰਾਂ ਵਿਚੋਂ ਨਹੀਂ ਬਣਾਵਾਂਗੇ । ਇਸ ਚੀਜ਼ ਨੂੰ ਇੰਪਲੀਮੈਂਟ ਕਰਨਾ ਚਾਹੀਦਾ ਹੈ । ਇਸ ਤੋਂ ਅਗਲੀ ਗੱਲ, ਚੇਅਰਮੈਨ ਸਾਹਿਬ, ਇਹ ਹੈ ਕਿ ਅਸੀਂ ਕਹਿੰਦੇ ਹਾਂ ਕਿ ਬੱਚਿਆਂ ਨੂੰ ਚੰਗੀ ਸਿਖਸ਼ਾ ਮਿਲਣੀ ਚਾਹੀਦੀ ਹੈ ਪਰ ਸੋਚਣ ਵਾਲੀ ਗੱਲ ਇਹ ਹੈ ਕਿ ਸਕੂਲਾਂ ਦੀ ਹਾਲਤ ਅੱਜ ਕੀ ਹੈ ? ਤਿੰਨ ਸਕੂਲ ਮੈਂ ਮੌਕੇ ਤੇ ਦੇਖੇ ਹਨ । ਇਨ੍ਹਾਂ ਵਿਚੋਂ ਇੱਕ ਗੌਰਮਿੰਟ ਗਰਲਜ਼ ਸਕੂਲ, ਮਹਿਣਾ ਸਿੰਘ ਰੋਡ ਤੇ ਹੈ । ਔਰ ਇੱਕ ਹੋਰ ਗੌਰਮਿੰਟ ਹਾਇਰ-ਸੈਕੰਡਰੀ ਸਕੂਲ ਡੇਮ ਗੰਜ ਵਿਖੇ ਹੈ । ਉਥੇ ਅਕਾਮੋਡੇਸ਼ਨ ਬਹੁਤ ਘੱਟ ਹੈ ਔਰ

ਸਟੂਡੈਂਟਸ ਦਾ ਨੰਬਰ ਬਹੁਤ ਜ਼ਿਆਦਾ ਹੈ । ਗੁਰਮੀਆਂ ਵਿਚ ਬੱਚੇ ਬਾਹਰ ਬੈਠਦੇ ਹਨ । ਸਰਦੀਆਂ ਵਿਚ ਔਰ ਬਾਰਸ਼ਾਂ ਵਿਚ ਬੱਚੇ ਬਾਹਰ ਬੈਠਦੇ ਹਨ । ਉਥੇ ਕੋਈ ਪ੍ਰੋਟੈਕਸ਼ਨ ਨਹੀਂ ਹੈ, ਉਨ੍ਹਾਂ ਲਈ ਕੋਈ ਬਿਲਡਿੰਗ ਨਹੀਂ ਹੈ । ਜਿੰਨਾ ਚਿਰ ਪੜ੍ਹਣ ਦਾ ਐਟਮਾਸਫੀਅਰ ਠੀਕ ਨਾ ਹੋਵੇ, ਉਨੇਂ ਚਿਰ ਤਕ ਚੰਗੀ ਪੜ੍ਹਾਈ ਨਹੀਂ ਹੋ ਸਕਦੀ ਹੈ । ਪ੍ਰਾਇਮਰੀ ਸਕੂਲਾਂ ਔਰ ਦੂਸਰੇ ਸਕੂਲਾਂ ਦੀਆਂ ਬਿਲਡਿੰਗਾਂ ਬਹੁਤ ਖਰਾਬ ਹਨ । ਇਕੱਲੇ ਅੰਮ੍ਰਿਤਸਰ, ਦੀਆਂ ਨਹੀਂ ਬਲਕਿ ਸਾਰੇ ਸਟੇਟ ਦੇ ਸਕੂਲਾਂ ਦੀਆਂ ਬਿਲਡਿੰਗਾਂ ਬਹੁਤ ਖਰਾਬ ਹਨ । ਅਗਰ ਇਸ ਵਲ ਕੋਈ ਧਿਆਨ ਨਾ ਦਿੱਤਾ ਗਿਆ ਔਰ ਹੋਰ ਹੀ ਵੱਡੀਆਂ ਵੱਡੀਆਂ ਗੱਲਾਂ ਕਰਦੇ ਰਹੇ ਤਾਂ ਹੋ ਸਕਦਾ ਹੈ ਕਿ ਜਿਹੜੀ ਚੀਜ਼ ਕਰਨੀ ਚਾਹੀਦੀ ਹੈ, ਉਹ ਨਾ ਕਰ ਪਾਵਾਂਗੇ । ਅਗਲੀ ਗੱਲ ਜਿਹੜੀ ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਸਕੂਲਾਂ ਔਰ ਕਾਲਜਾਂ ਦੀਆਂ ਛੁਟੀਆਂ ਵਿਚ ਇੱਕਸਾਰਤਾ ਨਹੀਂ ਹੈ । ਸਕੂਲਾਂ ਵਿਚ ਕਦੇ ਛੁਟੀਆਂ ਹੁੰਦੀਆਂ ਹਨ ਔਰ ਕਾਲਜਾਂ ਵਿਚ ਕਦੇ ਛੁਟੀਆਂ ਹੁੰਦੀਆਂ ਹਨ । ਇਸ ਨਾਲ ਬੱਚਿਆਂ ਦੇ ਪੇਅਰੈਂਟਸ਼ ਨੂੰ ਜਿਨ੍ਹਾਂ ਦੇ ਬੱਚੇ ਸਕੂਲ ਔਰ ਕਾਲਜਾਂ ਵਿਚ ਦੋਵਾਂ ਥਾਵਾਂ ਤੇ ਪੜ੍ਹਦੇ ਹਨ, ਉਨ੍ਹਾਂ ਨੂੰ ਬੜੀ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਹੈ । ਛੁੱਟੀਆਂ ਦੇ ਸਿਲਸਿਲੇ ਵਿਚ ਦੋਨਾਂ ਸੰਸਥਾਵਾਂ ਦੀ ਆਪਸ ਵਿਚ ਕੋਆਰਡੀਨੇਸ਼ਨ ਹੋਣੀ ਚਾਹੀਦੀ ਹੈ । ਸਕੂਲਾਂ ਔਰ ਕਾਲਜਾਂ ਵਿਚ ਛੁੱਟੀਆਂ ਇੱਕੋ ਵਕਤ ਕਰਨੀਆਂ ਚਾਹੀਦੀਆਂ ਹਨ ।

ਇਸ ਤੋਂ ਬਾਅਦ, ਚੇਅਰਮੈਨ ਸਾਹਿਬ, ਮੈਂ ਐਜੂਕੇਸ਼ਨ ਬੋਰਡ ਬਾਰੇ ਵਿੱਚ ਕੁੱਝ ਕਹਿਣਾ ਚਾਹੁੰਦਾ ਹਾਂ । ਇਨ੍ਹਾਂ ਦੇ ਕੰਮਾਂ ਵਿੱਚ ਵੀ ਕਾਫੀ ਕਮੀਆਂ ਹਨ, ਜਿਹੜੀਆਂ ਕਿ ਦੂਰ ਹੋਣੀਆਂ ਚਾਹੀਦੀਆਂ ਹਨ । ਰਿਜਲਟ ਕਢਣ ਵਾਸਤੇ ਟਾਈਮ ਬਾਊਂਡ ਪ੍ਰੋਗਰਾਮ ਹੋਣਾ ਚਾਹੀਦਾ ਹੈ । ਜੇ ਇਸ ਵੇਲੇ ਮਾਰਚ/ਅਪਰੈਲ ਵਿਚ ਪ੍ਰੀਖਿਆਵਾਂ ਹੁੰਦੀਆਂ ਹਨ ਤਾਂ ਇਨ੍ਹਾਂ ਦਾ ਰਿਜ਼ਲਟ ਜਾਕੇ ਕਿਤੇ ਜੂਨ ਵਿਚ ਦੋ ਦੋ ਮਹੀਨੇ ਬਾਅਦ ਆਉਂਦਾ ਹੈ । ਰਿਜ਼ਲਟ ਲੇਟ ਆਉਣ ਨਾਲ ਬੱਚਿਆਂ ਦਾ ਕੀਮਤੀ ਵਕਤ ਜ਼ਾਇਆ ਹੁੰਦਾ ਹੈ ਔਰ ਉਹ ਅੱਗੇ ਪੜ੍ਹਾਈ ਸ਼ੁਰੂ ਨਹੀਂ ਕਰ ਸਕਦੇ । ਇਸ ਲਈ ਮੇਰੀ ਬੇਨਤੀ ਹੈ ਕਿ ਰਿਜਲਟ ਟਾਈਮ ਬਾਊਂਡ ਹੋਣਾ ਚਾਹੀਦਾ ਹੈ । ਜਿਨ੍ਹਾਂ ਨੇ ਇਮਤਿਹਾਨ ਮਾਰਚ ਦੇ ਮਹੀਨੇ ਵਿਚ ਦਿੱਤਾ ਹੋਵੇ ਉਨ੍ਹਾਂ ਦਾ ਰਿਜ਼ਲਟ ਪਾਜ਼ੇਟਿਵਲੀ ਅਪਰੈਲ ਵਿਚ ਨਿਕਲ ਜਾਣਾ ਚਾਹੀਦਾ ਹੈ ਤਾ ਕਿ ਅਗਲੀ ਪੜ੍ਹਾਈ ਸ਼ੁਰੂ ਕੀਤੀ ਜਾ ਸਕੇ ।

ਸਕੂਲ ਬੋਰਡ ਵਾਲੇ ਕਿਤਾਬਾਂ ਦੀ ਵੰਡ ਵਿਚ ਵੀ ਕਾਫੀ ਤਕਲੀਫ ਪੈਦਾ ਕਰ ਰਹੇ ਰਨ । ਪੰਜਾਬ ਦੇ ਐਜੂਕੇਸ਼ਨ ਡਿਪਾਰਟਮੈਂਟ ਕੋਲ ਅਜੇ ਤਕ ਕਿਤਾਬਾਂ ਨਹੀਂ ਪਹੁੰਚੀਆਂ ਹਨ । ਇਸ ਤਰ੍ਹਾਂ ਹੋਣ ਨਾਲ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੋ ਰਿਹਾ ਹੈ । ਐਜੂਕੇਸ਼ਨ ਡਿਪਾਰਟਮੈਂਟ ਤੇ 85 ਕਰੋੜ ਰੁਪਏ ਦਾ ਖਰਚ ਹੋ ਰਿਹਾ ਹੈ, ਇਸ ਲਈ ਇਸ ਚੀਜ਼ ਨੂੰ ਚੈੱਕ ਅਪ ਕਰਨਾ ਚਾਹੀਦਾ ਹੈ ਕਿ ਬੱਚਿਆਂ ਦੀ ਪੜ੍ਹਾਈ ਦਾ ਕੋਈ ਨੁਕਸਾਨ ਨਾ ਹੋਵੇ । ਇਹ ਜਿਹੜੀਆਂ ਕਿਤਾਬਾਂ ਡਿਪੂਆਂ ਵਿੱਚੋਂ ਮਿਲਦੀਆਂ ਹਨ, ਚਾਹੀਦਾ ਤਾਂ ਇਹ ਹੈ ਕਿ ਹਿੰਦੀ ਮੀਡੀਅਮ ਦੀਆਂ ਕਿਤਾਬਾਂ ਸ਼ਹਿਰਾਂ ਵਿਚ ਅਵੇਲੇਬਲ ਹੋਣ ਔਰ ਪੰਜਾਬੀ ਮੀਡੀਅਮ ਦੀਆਂ ਕਿਤਾਬਾਂ ਪਿੰਡਾਂ ਵਿਚ ਅਵੇਲੇਬਲ ਹੋਣ । ਪਰ ਹੁੰਦਾ ਕੀ ਹੈ ? ਹੁੰਦਾ ਇਹ ਹੈ ਕਿ ਸ਼ਹਿਰਾਂ ਵਾਲੀਆਂ ਕਿਤਾਬਾਂ ਪਿੰਡਾਂ ਨੂੰ ਭੇਜ ਦਿੱਤੀਆਂ

[ਸ੍ਰੀ ਹਰਬੰਸ ਲਾਲ ਖੰਨਾਂ]

ਜਾਂਦੀਆਂ ਹਨ ਔਰ ਪਿੰਡਾਂ ਵਾਲੀਆ ਕਿਤਾਬਾਂ ਸ਼ਹਿਰਾਂ ਵਿਚ ਭੇਜ ਦਿੱਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਕਰਨ ਨਾਲ ਕਿਤਾਬਾਂ ਦੇ ਭਾਅ ਵਿਚ ਵਾਧਾ ਹੁੰਦਾ ਹੈ ਕਿਉਂਕਿ ਉਹ ਕਿਤਾਬਾਂ ਬਲੈਕ ਵਿਚ ਵਿਕਣ ਲਗ ਜਾਂਦੀਆਂ ਹਨ। ਇਹ ਚੀਜ਼ ਮੇਰੇ ਨੋਟਿਸ ਵਿਚ ਆਈ ਹੈ ਕਿ ਇਸ ਸਾਲ ਅੰਮ੍ਰਿਤਸਰ ਦੇ ਡੀਪੂ ਵਿਚ ਜੋ ਕਿਤਾਬਾਂ ਗਈਆਂ, ਉਹ ਡਿਸਟ੍ਰੀਬਿਊਟ ਨਹੀਂ ਕੀਤੀਆਂ ਗਈਆਂ। ਇਸ ਦੇ ਕਾਰਣ ਡਿਪਾਰਟਮੈਂਟ ਨੂੰ ਪਤਾ ਹੋਣਗੇ। ਮੈਂ ਇਹ ਸਮਝਦਾ ਹਾਂ ਕਿ ਫਰਜ਼ ਕਰੋ ਜੇ ਇੱਕ ਸਕੂਲ ਵਾਲੇ ਆ ਜਾਂਦੇ ਹਨ ਉਨ੍ਹਾਂ ਨੂੰ ਭਾਵੇਂ ਲੋੜ ਘੱਟ ਹੁੰਦੀ ਹੈ, ਪਰ ਉਹ ਆਪਣੀ ਲੋੜ ਤੋਂ ਵਧ ਕਿਤਾਬਾਂ ਉਥੋਂ ਲੈ ਲੈਂਦੇ ਹਨ। ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਕਿਤਾਬਾਂ ਦੀ ਅੱਗੇ ਬਲੈਕ ਮਾਰਕਿਟ ਹੁੰਦੀ ਹੈ ਅਤੇ ਬਦਨਾਮੀ ਡਿਪਾਰਟਮੈਂਟ ਦੀ ਹੁੰਦੀ ਹੈ (ਘੰਟੀ)।

5-39 ਸ਼ਾਮ | (ਇਸ ਸਮੇਂ ਸਰਦਾਰ ਪ੍ਰਕਾਸ਼ ਸਿੰਘ ਮਜੀਠਾ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਯੂਨੀਵਰਸਿਟੀਆਂ ਸਾਡੀਆਂ ਉਹ ਕੰਮ ਕਰਦੀਆਂ ਹਨ, ਜਿਸ ਨਾਲ ਕੁਰੱਪਸ਼ਨ ਨੂੰ ਬੜ੍ਹਾਵਾ ਮਿਲਦਾ ਹੈ। ਹੁਣ ਮੈਂ ਤੁਹਾਡਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ, ਜਿਸ ਵੱਲ ਯੂਨੀਵਰਸਿਟੀ ਨੇ ਕੋਈ ਧਿਆਨ ਨਹੀਂ ਦਿੱਤਾ। ਹੁਸ਼ਿਆਰਪੁਰ ਵਿਚ ਡੀ. ਏ. ਵੀ. ਕਾਲਜ ਫਾਰ ਟਰੇਨਿੰਗ ਹੈ। ਇਸ ਕਾਲਜ ਨੂੰ 200 ਸੀਟਾਂ ਬੀ. ਐਡ. ਦੀ ਕਲਾਸ਼ ਵਾਸਤੇ ਅਲਾਟ ਹੋਈਆਂ ਸਨ। ਉਨ੍ਹਾਂ ਨੇ ਪਰਮਿਸ਼ਨ ਮੰਗੀ ਕਿ ਉਹ ਸੀਟਾਂ 300 ਹੋ ਜਾਣ। ਉਥੇ 300 ਸੀਟਾਂ ਕਰ ਦਿੱਤੀਆਂ ਗਈਆਂ। ਲੇਕਿਨ, ਚੇਅਰਮੈਨ ਸਾਹਿਬ, ਉਥੇ ਐਡਮਿਸ਼ਨ 300 ਦੀ ਥਾਂ ਤੇ 386 ਦੀ ਕੀਤੀਂ ਗਈ। ਮਤਲਬ 86 ਸਟੂਡੈਂਟਸ ਬੀ. ਐਡ. ਦੇ ਬਗੈਰ ਕਿਸੇ ਪਰਮਿਸ਼ਨ ਦੇ ਅਨ-ਆਥੋਰਾਈਜ਼ਡ ਪੈਸੇ ਲੈ ਕੇ ਉਨ੍ਹਾਂ ਨੂੰ ਐਡਮਿਸ਼ਨ ਦਿੱਤੀ ਗਈ। ਇਹ 1977-78 ਦੀ ਗੱਲ ਹੈ।

ਚੇਅਰਮੈਨ ਸਾਹਿਬ, 300 ਸਟੂਡੈਂਟਸ ਦੀ ਥਾਂ 386 ਸਟੂਡੈਂਟਸ ਨੂੰ ਦਾਖਲ ਕੀਤਾ ਗਿਆ ਸੀ ਅਤੇ ਇਕ ਵਿਦਿਆਰਥੀ ਦੇ ਕੋਲੋਂ 603/- ਰੁਪਏ ਦੇ ਹਿਸਾਬ ਨਾਲ ਪੈਸੇ ਇਕੱਠੇ ਕੀਤੇ ਗਏ। ਇਹ ਪੈਸੇ ਹੋਸਟਲ ਅਤੇ ਬੋਰਡਿੰਗ ਦੇ ਵਾਸਤੇ ਇਕੱਠੇ ਕੀਤੇ ਗਏ, ਜਦ ਕਿ ਉਥੇ ਹੋਸਟਲ ਐਗਜ਼ਿਸਟ ਨਹੀਂ ਕਰਦਾ ਔਰ ਯੂਨੀਵਰਸਿਟੀ ਦੇ ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਮੁਤਾਬਿਕ ਹੋਸਟਲ ਹੋਣਾਂ ਬੜਾ ਲਾਜ਼ਮੀ ਹੈ। 386 ਵਿਦਿਆਰਥੀਆਂ ਦੇ ਕੋਲੋਂ 603/- ਰੁਪਏ ਦੇ ਹਿਸਾਬ ਨਾਲ ਪੈਸੇ ਇਕੱਠੇ ਕੀਤੇ ਗਏ। ਇਹ ਰਕਮ 2 ਲੱਖ 32 ਹਜ਼ਾਰ ਰੁਪਿਆ ਬਣਦੀ ਹੈ, ਜਿਹੜੀ ਕਿ ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਵਿਰੁੱਧ ਹੈ। ਇਥੋਂ ਤਕ ਹੀ ਨਹੀਂ, ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਕੋਲੋਂ ਵੀ ਫੀਸ ਲਈ ਗਈ, ਜਿਸ ਬਾਰੇ ਸਰਕਾਰ ਦੀਆਂ ਹਦਾਇਤਾਂ ਹਨ ਕਿ ਉਨ੍ਹਾਂ ਕੋਲੋਂ ਫੀਸਾਂ ਨਹੀਂ ਲੈਣੀਆਂ। ਇਕ ਪਾਸੇ ਇਸ ਇੰਸਟੀਚਿਊਸ਼ਨ ਨੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਕੋਲੋਂ ਫੀਸਾਂ ਇਕੱਠੀਆਂ ਕੀਤੀਆਂ ਔਰ ਦੂਸਰੇ ਪਾਸੇ ਉਨ੍ਹਾਂ ਨੇ ਸਰਕਾਰ ਕੋਲੋਂ ਏਡ ਪ੍ਰਾਪਤ ਕੀਤੀ, ਯਾਨੀ ਕਿ ਡਬਲ ਪੈਸੇ ਲਏ ਗਏ ਹਨ, ਜਿਸ ਕਰਕੇ ਵਿਦਿਆਰਥੀਆਂ ਵਿਚ ਬੜੀ

ਰਿਜ਼ੈਂਟਮੈਂਟ ਹੈ । ਫਿਰ ਉਥੇ ਸਾਡੇ ਲੇਬਰ ਮਨਿਸਟਰ ਗਏ ਸਨ ਔਰ ਉਨ੍ਹਾਂ ਨੂੰ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੇ ਕਿਹਾ ਕਿ ਸਾਡੇ ਕੋਲੋਂ ਫੀਸ ਲਈ ਗਈ ਹੈ । ਉਨ੍ਹਾਂ ਨੇ ਇਸ ਦੀ ਇਨਕੁਆਇਰੀ ਡਾਇਰੈਕਟੋਰੇਟ ਲੈਵਲ ਤੇ ਕਾਰਵਾਈ ਅਤੇ ਇਨਕੁਆਇਰੀ ਵਿਚ ਚਾਰਜਿਜ਼ ਸਾਬਤ ਹੋ ਗਏ । ਇਹ ਸਾਰਾ ਕੁਝ ਸਾਬਤ ਹੋਣ ਤੋਂ ਬਾਅਦ ਹੁਣ ਇਸ ਨੂੰ ਡੀਫਾਲਕੇਸ਼ਨ ਦੇ ਵਾਸਤੇ ਰੱਖਿਆ ਹੋਇਆ ਹੈ ਅਤੇ ਉਸ ਇਨਕੁਆਇਰੀ ਦੀ ਰਿਪੋਰਟ ਤੇ ਕੋਈ ਐਕਸ਼ਨ ਨਹੀਂ ਹੋਇਆ ਹੈ । ਅਗਰ ਯੂਨੀਵਰਸਿਟੀ ਅਤੇ ਕਾਲਜਾਂ ਵਿਚ ਇਸ ਤਰ੍ਹਾਂ ਦੀ ਐਡ-ਮਨਿਸਟਰੇਸ਼ਨ ਨੇ ਚੱਲਣਾ ਹੈ ਤਾਂ ਐਜੂਕੇਸ਼ਨ ਦਾ ਮਿਆਰ ਹੋਰ ਘੱਟ ਜਾਵੇਗਾ। ਇਸ ਵਿਚ ਸੁਧਾਰ ਲਿਆਉਣ ਦੀ ਲੋੜ ਹੈ । ਇਸ ਬਾਰੇ ਚੰਗੀ ਤਰ੍ਹਾਂ ਛਾਣ ਬੀਣ ਕਰਨ ਦੀ ਲੋੜ ਹੈ । (ਘੰਟੀ) ਮੈਂ ਇਕ ਕਾਲ ਅਟੈਨਸ਼ਨ ਨੋਟਿਸ ਦਿੱਤਾ ਸੀ ਕਿ ਸਾਡਾ ਐਜੂਕੇਸ਼ਨ ਦਾ ਸਟੈਂਡਰਡ ਦਿਨੋ ਦਿਨ ਕਿਉਂ ਘਟਦਾ ਜਾ ਰਿਹਾ ਹੈ । 1952-53 ਵਿਚ ਇਹੀ ਪੰਜਾਬ ਸੀ ਅਤੇ ਇਹੀ ਪੰਜਾਬੀ ਸਨ, ਜਦੋਂ ਗੁਰੂ ਅਤੇ ਸ਼ਿਸ਼ ਦਾ ਨਾਅਤਾ ਕਿੰਨਾ ਚੰਗਾ ਸੀ ਅਤੇ ਸਿਖਿਆ ਦਾ ਮਿਆਰ ਕਿੰਨਾ ਉਚਾ ਸੀ ਔਰ ਉਸ ਸਮੇਂ ਸਾਡੇ ਪੰਜਾਬ ਵਿਚੋਂ ਆਈ. ਏ. ਐਸ. ਦੀ ਕੰਪੀਟੀਸ਼ਨ ਦੇ ਵਾਸਤੇ ਵਿਦਿਆਰਥੀ ਜਾਂਦੇ ਸਨ । ਉਨ੍ਹਾਂ ਵਿਚੋਂ ਪੰਜਾਬ ਦੇ 20% ਤੋਂ 25% ਲੜਕੇ ਪੰਜਾਬ ਦੇ ਸਿਲੈਕਟ ਹੁੰਦੇ ਸਨ, ਪਰ ਬੜੇ ਦੁੱਖ ਦੀ ਗੱਲ ਹੈ ਕਿ ਹੁਣ ਪੰਜਾਬ ਵਿਚ ਵਿੱਦਿਆ ਦਾ ਮਿਆਰ ਘੱਟ ਗਿਆ ਹੈ ਅਤੇ ਨਾ ਹੀ ਉਹ ਵਾਤਾਵਰਣ ਰਿਹਾ ਹੈ, ਜਿਸ ਕਰਕੇ ਆਈ. ਏ. ਐਸ. ਦੀ ਸਿਲੈਕਸ਼ਨ ਘਟਕੇ ਸਿਰਫ 3% ਤੋਂ 6% ਤਕ ਹੀ ਰਹਿ ਗਈ ਹੈ । ਇਸ ਤੋਂ ਤੁਸੀਂ ਖੁਦ ਅੰਦਾਜ਼ਾ ਲਗਾ ਸਕਦੇ ਹੋ । ਇਸ ਉਤੇ ਵਿਚਾਰ ਕਰਕੇ ਕਮੀਆਂ ਨੂੰ ਦੂਰ ਕਰਨ ਦੀ ਲੋੜ ਹੈ । ਹੁਣੇ ਇਥੇ ਕਿਹਾ ਗਿਆ ਸੀ ਕਿ ਐਜੂਕੇਸ਼ਨ ਨੂੰ ਨੈਸ਼ਨੇਲਾਈਜ਼ ਕਰ ਦਿਓ । ਪਰ, ਚੇਅਰਮੈਨ ਸਾਹਿਬ, ਨੈਸ਼ਨੇਲਾਈਜ਼ੇਸ਼ਨ ਦੇ ਨਤੀਜੇ ਤੁਹਾਨੂੰ ਵੀ ਪਤਾ ਹੈ ਕਿ ਕੀ ਨਿਕਲੇ ਹਨ । ਜਿਸ ਤਰ੍ਹਾਂ ਕੋਇਲੇ ਦੀ ਨੈਸ਼ਨੇਲਾਈਜ਼ੇਸ਼ਨ ਕੀਤੀ ਸੀ, ਪਰ ਫਿਰ ਵੀ ਕੋਇਲਾ ਲੱਭਦਾ ਹੀ ਨਹੀਂ ਹੈ । ਇਸੇ ਤਰ੍ਹਾਂ ਪੰਜਾਬ ਰੋਡਵੇਜ਼ ਜਾਂ ਹੋਰ ਟਰਾਂਸਪੋਰਟ ਜਿੰਨੀ ਕੁ ਨੈਸ਼ਨੇਲਾਈਜ਼ ਕੀਤੀ ਹੋਈ ਹੈ, ਉਸ ਦਾ ਨਤੀਜਾ ਦੇਖ ਲਵੋ, ਮੇਰਾ ਖਿਆਲ ਹੈ ਕਿ ਨੈਸ਼ਨੇਲਾਈਜ਼ੇਸ਼ਨ ਦੇ ਨਾਲ ਨੁਕਸਾਨ ਹੁੰਦਾ ਹੈ । ਇਸ ਵੇਲੇ ਪੰਜਾਬ ਵਿਚ 30% ਸਰਕਾਰੀ ਸਕੂਲ/ਕਾਲਜ ਹਨ ਅਤੇ 70% ਪ੍ਰਾਈਵੇਟ ਸਕੂਲ/ਕਾਲਜ ਹਨ ਜਿਨ੍ਹਾਂ ਵਿਚ ਐਜੂਕੇਸ਼ਨ ਦਿੱਤੀ ਜਾ ਰਹੀ ਹੈ, ਪਰ ਪ੍ਰਾਈਵੇਟ ਕਾਲਜਾਂ ਅਤੇ ਸਕੂਲਾਂ ਵਿਚ ਬਨਿਸਬਤ ਸਰਕਾਰੀ ਕਾਲਜਾਂ ਅਤੇ ਸਕੂਲਾਂ ਦੇ ਹਾਲੇ ਵੀ ਵਿਦਿਆ ਦਾ ਮਿਆਰ ਉਚਾ ਹੈ ਅਤੇ ਚੰਗਾ ਹੈ । ਇਸ ਉਤੇ ਬੜੀ ਸੀਰੀਅਸਲੀ ਵਿਚਾਰ ਕਰਨ ਦੀ ਲੋੜ ਹੈ ਤਾਕਿ ਸਾਡਾ ਮਿਆਰ ਉਚਾ ਹੋਵੇ । ਇਕ ਗੱਲ ਹੋਰ ਹੈ ਕਿ ਮਿਆਰ ਉਚਾ ਕਰਨ ਲਈ ਐਜੂਕੇਸ਼ਨ ਡਿਪਾਰਟਮੈਂਟ ਨੂੰ ਪੋਲੇਟਿਕਸ ਤੋਂ ਉਪਰ ਉਠਣਾ ਪਵੇਗਾ, ਤਦ ਇਸ ਦੇ ਵਿਚ ਸੁਧਾਰ ਹੋ ਸਕੇਗਾ, ਕਿਉਂਕਿ ਇਸ ਵਿਚ ਮੈਰਿਟ ਦੇਖਣੀ ਚਾਹੀਦੀ ਹੈ । ਇਹ ਨਹੀਂ ਵੇਖਣਾ ਚਾਹੀਦਾ ਹੈ ਕਿ ਇਹ ਮੇਰਾ ਰਿਸ਼ਤੇਦਾਰ ਹੈ । ਇਹ ਮੇਰੇ ਇਲਾਕੇ ਦਾ ਹੈ ਜਾਂ ਇਹ ਸਾਡੀ ਪਾਰਟੀ ਦਾ ਹੈ, ਇਸ ਲਈ ਇਸ ਨੂੰ ਅੱਗੇ ਲਿਆਉਣਾ ਹੈ । ਜੇਕਰ ਅੱਗੇ ਲਿਆਉਣਾ ਹੈ ਤਾਂ ਮੈਰਿਟ ਵਾਲੇ ਨੂੰ ਲਿਆਓ, ਫਿਰ ਦੇਖੋ ਵਿਦਿਆ ਦਾ ਮਿਆਰ ਕਿਸ ਤਰ੍ਹਾਂ ਉਚਾ ਹੁੰਦਾ ਹੈ । ਇਹ ਗੱਲ ਅੱਜ ਬੜੀ ਜ਼ਰੂਰੀ ਹੈ (ਘੰਟੀ) ਬਾਕੀ ਚੇਅਰਮੈਨ ਸਾਹਿਬ, 4-5 ਸ਼ਿਕਾਇਤਾਂ ਮੇਰੇ ਕੋਲ ਇਮਤਿਹਾਨਾਂ ਵਿਚ ਨਕਲਾਂ ਮਾਰਨ ਦੀਆਂ ਆਈਆਂ ਹਨ । ਇਕ ਸੁਪਰਡੰਟ ਐਗਜ਼ਾਮ ਮੇਰੇ ਕੋਲ ਆਇਆ ਔਰ ਕਹਿਣ ਲਗਾ ਕਿ ਮੇਰੀ ਪ੍ਰੋਟੈਕਸ਼ਨ

[ਸ਼੍ਰੀ ਹਰਬੰਸ ਲਾਲ ਖੰਨਾ]

ਕਰੋ ਕਿਉਂਕਿ ਮੈਂ ਨਕਲਾਂ ਕਰਵਾਉਣ ਦੇ ਹੱਕ ਵਿਚ ਨਹੀਂ ਹਾਂ ਅਤੇ ਵਿਦਿਆਰਥੀਆਂ ਨੇ ਮੈਨੂੰ ਕਿਹਾ ਹੈ ਕਿ ਜੇ ਨਕਲ ਨਹੀਂ ਕਰਨ ਦੇਵੋਗੇ ਤਾਂ ਫਿਰ ਅਸੀਂ ਤੈਨੂੰ ਮਾਰ ਦੇਵਾਂਗੇ। ਫਿਰ ਉਸ ਨੇ ਐਸ. ਐਸ. ਪੀ. ਨੂੰ ਕਿਹਾ ਕਿ ਮੇਰੀ ਪ੍ਰੋਟੈਕਸ਼ਨ ਕਰੋ ਤਾਕਿ ਇਮਤਿਹਾਨ ਹੋ ਸਕਣ। ਇਸੇ ਸਬੰਧ ਵਿਚ ਇਕ ਖਬਰ ਹੁਸ਼ਿਆਰਪੁਰ ਦੀ ਆਈ ਸੀ ਕਿ ਕਿਸ ਤਰ੍ਹਾਂ ਇਕ ਬੜਾ ਵੱਡਾ ਲੀਡਰ ਆਦਮੀ ਦਾਂ ਲੜਕਾ ਜ਼ਿਮੇਵਾਰ ਆਦਮੀ ਹੋਵੇ, ਚਾਹੇ ਪੁਲੀਟੀਕਲ ਹੋਵੇ ਔਰ ਨਕਲ ਕਰਦਾ ਪਕੜਿਆ ਜਾਵੇ ਪਰ ਉਸ ਦੇ ਖਿਲਾਫ ਕੋਈ ਐਕਸ਼ਨ ਨਾ ਲਿਆ ਜਾਵੇ, ਇਹ ਬੜੀ ਮਾੜੀ ਗੱਲ ਹੈ। ਇਸ ਦੇ ਨਾਲ ਸਟੂਡੈਂਟਸ ਵਿਚ ਬੜੀ ਰਿਜ਼ੈਂਟਮੈਂਟ ਆਈ ਹੈ। (ਵਿਘਨ)

**ਸਰਦਾਰ ਸਰੂਪ ਸਿੰਘ :** ** ** **

**Mr. Chairman :** This is no point of order.

**ਸ਼੍ਰੀ ਹਰਬੰਸ ਲਾਲ ਖੰਨਾ :** ਚੇਅਰਮੈਨ ਸਾਹਿਬ, ਮੇਰੇ ਕੋਲ ਅਖਬਾਰ ਹੈ ਉਸ ਵਿਚ ਖਬਰ ਛਪੀ ਹੈ ਕਿ ਹੁਸ਼ਿਆਰਪੁਰ ਦੇ ਐਮ. ਐਲ. ਏ. ਸ਼੍ਰੀ ਬੱਗਾ ਦੇ ਲੜਕੇ ਨੂੰ ਨਕਲ ਕਰਦੇ ਪਕੜਿਆ ਗਿਆ, ਪਰ ਕੋਈ ਕਾਰਵਾਈ ਨਹੀਂ ਹੋਈ। (ਵਿਘਨ)

**ਸਰਦਾਰ ਬੇਅੰਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਨਕਲ ਮਾਰਨਾਂ ਬੜੀ ਮਾੜੀ ਗੱਲ ਹੈ, ਪਰ ਕਿਸੇ ਮੈਂਬਰ ਦਾ ਨਾਂ ਲੈਣਾ ਕੋਈ ਚੰਗੀ ਗੱਲ ਨਹੀਂ ਹੈ। ਨਕਲ ਨੂੰ ਕੰਡੈਮ ਕਰਨਾ ਚਾਹੀਦਾ ਹੈ।

**ਸ਼੍ਰੀ ਹਰਬੰਸ ਲਾਲ ਖੰਨਾ :** ਚੇਅਰਮੈਨ ਸਾਹਿਬ, ਮੈਂ ਤਾਂ ਅਖਬਾਰ ਵਿਚੋਂ ਖਬਰ ਹੀ ਪੜ੍ਹੀ ਸੀ, ਜੇਕਰ ਇਨ੍ਹਾਂ ਨੂੰ ਇਤਰਾਜ਼ ਹੈ ਤਾਂ ਮੈਂ ਨਾਂ ਵਾਪਸ ਲੈ ਲੈਂਦਾ ਹਾਂ।

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ। ਇਥੇ ਕਈ ਦਿਨਾਂ ਤੋਂ ਮੈਂਬਰਾਂ ਦਾ ਨਾਂ ਲਿਆ ਜਾ ਰਿਹਾ ਹੈ ਔਰ ਤੁਸੀਂ ਇਸ ਦੀ ਇਜਾਜ਼ਤ ਦੇ ਦਿਤੀ ਹੈ। ਹੁਣ ਤੁਸੀਂ ਯਾਦ ਰੱਖਣਾ ਫਿਰ ਤੁਸੀਂ ਕਿਸੇ ਮੈਂਬਰ ਨੂੰ ਨਾਂ ਲੈਣ ਤੋਂ ਨਾ ਰੋਕਣਾ।

**ਸ਼੍ਰੀ ਸਭਾਪਤੀ :** ਖੰਨਾ ਸਾਹਿਬ ਨੇ ਜਿਹੜੀ ਖਬਰ ਪੜ੍ਹੀ ਸੀ ਜਿਸ ਵਿਚ ਨਾਂ ਸੀ ਉਹ ਖਬਰ ਵਾਪਸ ਲੈ ਲਈ ਹੈ।

**ਮਾਸਟਰ ਬਾਬੂ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਇਸ ਹਾਊਸ ਵਿਚ ਚੀਮਾ ਸਾਹਿਬ ਨੇ ਇਕ ਖਬਰ ਪੜ੍ਹੀ ਸੀ ਪਰ ਉਸ ਨੂੰ ਡਿਪਟੀ ਸਪੀਕਰ ਸਾਹਿਬ ਨੇ ਐਕਸਪੰਜ ਕਰਵਾ ਦਿੱਤਾ ਸੀ ਪਰ ਇਹ ਤੁਸੀਂ ਐਕਸਪੰਜ ਨਹੀਂ ਕੀਤੀ।

**ਸ਼੍ਰੀ ਸਭਾਪਤੀ :** ਖੰਨਾ ਸਾਹਿਬ ਨੇ ਜਿਹੜੀ ਖਬਰ ਪੜ੍ਹੀ ਸੀ ਉਹ ਵਾਪਸ ਲੈ ਲਈ ਹੈ। ਇਸ ਲਈ ਐਕਸਪੰਜ ਕਰਨ ਦੀ ਲੋੜ ਨਹੀਂ ਹੈ।

---

**Expunged as ordered by the chair.

**ਸਰਦਾਰ ਸਰੂਪ ਸਿੰਘ :** ** ** **

**Mr. Chairman** : This is no point of order.

**ਸ਼੍ਰੀ ਹਰਬੰਸ ਲਾਲ ਖੰਨਾ** : ਮੈਂ ਅਖਬਾਰ ਦੀ ਕੋਟੇਸ਼ਨ ਦੇ ਰਿਹਾ ਹਾਂ । (ਵਿਘਨ) ਚੇਅਰਮੈਨ ਸਾਹਿਬ, ਅੱਜ ਅਸੀਂ ਸਪੋਰਟਸ ਵਿਚ ਬਹੁਤ ਪਿੱਛੇ ਹਾਂ । ਇਹ ਬੜਾ ਜ਼ਰੂਰੀ ਹੈ ਕਿ ਅਸੀਂ ਸਪੋਰਟ ਵਿਚ ਵਰਲਡ ਵਿਚ ਕੰਪੀਟ ਕਰੀਏ । ਸਪੋਰਟਸ ਵਾਸਤੇ ਸਾਡੇ ਐਜੂਕੇਸ਼ਨ ਮਨਿਸਟਰ ਨੂੰ ਅੱਜ ਬਹੁਤ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ ।

**Mr. Chairman** : Please wind up.

**ਸ਼੍ਰੀ ਹਰਬੰਸ ਲਾਲ ਖੰਨਾ** : ਚੇਅਰਮੈਨ ਸਾਹਿਬ, ਸਪੋਰਟਸ ਇਕ ਇਹੋ ਜਿਹੀ ਚੀਜ਼ ਹੈ, ਜਿਹੜੀ ਸਟੂਡੈਂਟ ਦੇ ਅੰਦਰ ਡਿਸਿਪਲਨ ਪੈਦਾ ਕਰਦੀ ਹੈ ਅਤੇ ਸਪੋਰਟਸ ਸਟੂਡੈਂਟ ਕਮਿਊਨਿਟੀ ਵਿਚ ਪਿਊਰਿਟੀ ਦਾ ਵਾਤਾਵਰਨ ਪੈਦਾ ਕਰਦੀ ਹੈ । ਅਸੀਂ ਸਪੋਰਟਸ ਵਿਚ ਅੱਜ ਬਹੁਤ ਪਿੱਛੇ ਹਾਂ । ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਕਾਲਜਾਂ ਅਤੇ ਸਕੂਲਾਂ ਵਿਚ ਠੀਕ ਪਲੇ ਗਰਾਊਂਡਜ਼ ਨਹੀਂ ਹਨ । ਬੱਚਿਆਂ ਵਿਚ ਸਪੋਰਟਸ ਦੀ ਸਪਿਰਟ ਪੈਦਾ ਕਰਨੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਉਸੇ ਤਰੀਕੇ ਨਾਲ ਐਜੂਕੇਟ ਕਰਨਾ ਚਾਹੀਦਾ ਹੈ । ਉਨ੍ਹਾਂ ਵਿਚ ਇਸ ਕਿਸਮ ਦੀ ਰੁਚੀ ਪੈਦਾ ਕਰਨੀ ਚਾਹੀਦੀ ਹੈ । ਸਪੋਰਟਸ ਤੇ ਜ਼ਿਆਦਾ ਖਰਚ ਕਰਨਾ ਚਾਹੀਦਾ ਹੈ । ਜੇ ਇਸ ਪਾਸੇ ਫੰਡ ਘੱਟ ਹਨ ਤਾਂ ਮੈਂ ਬੇਨਤੀ ਕਰਾਂਗਾ ਕਿ ਇਸ ਵਾਸਤੇ ਫੰਡ ਵਧਾਏ ਜਾਣ ਤਾਂਕਿ ਅਸੀਂ ਸਪੋਰਟਸ ਵਿਚ ਪਿਛੇ ਨਾ ਰਹੀਏ । ਅਸੀਂ ਪਿਛਲੇ 25,30 ਸਾਲਾਂ ਵਿਚ ਵਰਲਡ ਵਿਚ ਸਪੋਰਟਸ ਵਿਚ ਕੰਪੀਟ ਕਰਦੇ ਰਹੇ ਹਾਂ ਅਤੇ ਵਰਲਡ ਵਿਚ ਰਿਕਾਰਡ ਕਾਇਮ ਕੀਤੇ ਹਨ । ਪਰ ਦੁਖ ਦੀ ਗੱਲ ਹੈ ਕਿ ਅੱਜ ਅਸੀਂ ਸਪੋਰਟਸ ਵਿਚ ਮਾਰ ਖਾ ਰਹੇ ਹਾਂ । ਸਪੋਰਟਸ ਵਾਲੇ ਪਾਸੇ ਸਾਨੂੰ ਅਪਰੋਚ ਨੂੰ ਬਦਲਣ ਦੀ ਲੋੜ ਹੈ । (ਘੰਟੀ) ਚੇਅਰਮੈਨ ਸਾਹਿਬ, ਮੈਂ ਆਪ ਦਾ ਧੰਨਵਾਦੀ ਹਾਂ ਅਤੇ ਇਹ ਜਿਹੜੀ ਐਜੂਕੇਸ਼ਨ ਦੀ ਡਿਮਾਂਡ ਹੈ, ਇਸ ਦੀ ਮੈਂ ਪਰੋੜਤਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਸ ਨੂੰ ਯੂਨੈਨੀਮਸਲੀ ਪਾਸ ਕੀਤਾ ਜਾਵੇ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਵ) : ਚੇਅਰਮੈਨ ਸਾਹਿਬ, ਮੈਂ ਐਜੂਕੇਸ਼ਨ ਦੀ ਡਿਮਾਂਡ ਨੰ : 15 ਤੇ ਬੋਲਣ ਵਾਸਤੇ ਖੜਾ ਹੋਇਆ ਹਾਂ । ਜਿਹੜੇ ਮੁਲਕ ਨੇ ਡਿਵੈਲਪ ਕਰਨਾ ਹੋਵੇ, ਉਸ ਦੀ ਹੈਲਥ ਅਤੇ ਐਜੂਕੇਸ਼ਨ ਦੀ ਜ਼ਿਮੇਵਾਰੀ ਉਥੇ ਦੀ ਸਰਕਾਰ ਦੀ ਹੁੰਦੀ ਹੈ ਅੱਜ ਐਜੂਕੇਸ਼ਨ ਵਿਚ ਸੁਧਾਰ ਲਿਆਉਣ ਦੀ ਗੱਲ ਕੀਤੀ ਜਾਂਦੀ ਹੈ । ਇਥੇ ਕਈ ਵਾਰ ਕਹਿੰਦੇ ਹਨ ਕਿ 30 ਸਾਲਾਂ ਵਿਚ ਐਜੂਕੇਸ਼ਨ ਵਿਚ ਕੁਝ ਨਹੀਂ ਹੋਇਆ । ਮੈਂ ਇਸ ਬਾਰੇ ਥੋੜੀ ਜਿਹੀ ਗੱਲ ਕਰਨਾ ਚਾਹੁੰਦਾ ਹਾਂ ਕਿ ਜਦ ਸਾਡੇ ਮੁਲਕ ਦੀ 1947 ਵਿਚ ਵੰਡ ਹੋਈ ਸੀ ਤਾਂ ਉਸ ਵੇਲੇ ਦੇਸ਼ ਵਿਚ 11 ਯੂਨੀਵਰਸਿਟੀਆਂ ਸਨ ਅਤੇ ਐਜੂਕੇਸ਼ਨ 11% ਸੀ । ਪਰ ਉਸ ਦੇ ਬਾਅਦ ਸਾਡੀ ਸਰਕਾਰ ਨੇ ਕੋਸ਼ਿਸ਼ ਕਰਕੇ, ਰਿਸੋਰਸਿਜ਼ ਪੈਦਾ ਕਰਕੇ 1977 ਤਕ ਐਜੂਕੇਸ਼ਨ 33% ਤਕ ਲੈ ਆਂਦੀ ਅਤੇ ਇਸ ਵੇਲੇ ਤਕ 111 ਯੂਨੀਵਰਸਿਟੀਆਂ ਸਾਰੇ ਹਿੰਦੁਸਤਾਨ ਵਿਚ ਹਨ । ਇਹ ਸਾਰਾ ਕਾਂਗਰਸ ਸਰਕਾਰ ਨੇ ਕੀਤਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਬਾਦਲ ਸਾਹਿਬ,

**Expunged as ordered by the Chair.

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਜੋ ਕਿ ਐਜੂਕੇਸ਼ਨ ਮਨਿਸਟਰ ਵੀ ਹਨ, ਉਨ੍ਹਾਂ ਨੇ ਮਿਤੀ 16 ਜਨਵਰੀ, 1979 ਨੂੰ ਟੈਗੋਰ ਥੀਏਟਰ ਵਿਚ ਹੋਏ ਇਕ ਫੰਕਸ਼ਨ ਵਿਚ ਐਜੂਕੇਸ਼ਨ ਦੇ ਸਿਸਟਮ ਬਾਰੇ ਕਿਹਾ ਸੀ ਉਹ ਇਸ ਤਰ੍ਹਾਂ ਹੈ :

The Punjab Chief Minister, Sardar Parkash Singh Badal, said today that the education system had failed to build the character of the people. The lack of purpose in the education system was the main cause of the slow progress of the country.

(ਇਸ ਸਮੇਂ ਸਰਦਾਰ ਗੁਰਦੇਵ ਸਿੰਘ ਬਾਦਲ ਉਦਯੋਗ ਮੰਤਰੀ ਦੀ ਸੀਟ ਤੇ ਬੈਠੇ ਸਨ ।)

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਬਾਦਲ ਸਾਹਿਬ ਦੀ ਸੀਟ ਤੇ ਨਕਲੀ ਬਾਦਲ ਬੈਠ ਗਿਆ ਹੈ । (ਵਿਘਨ)

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਉਨ੍ਹਾਂ ਨੇ ਪਿਛਲੇ ਐਜੂਕੇਸ਼ਨ ਦੇ ਸਿਸਟਮ ਨੂੰ ਕੰਡੈਮ ਕਰਨ ਦੀ ਕੋਸ਼ਿਸ਼ ਕੀਤੀ ਹੈ । ਮਗਰ ਸਾਨੂੰ ਇਸ ਗੱਲ ਦਾ ਫਖਰ ਹੈ, ਉਨ੍ਹਾਂ ਨੂੰ ਵੀ ਇਸ ਗੱਲ ਦਾ ਫਖਰ ਹੋਣਾ ਚਾਹੀਦਾ ਹੈ ਕਿ ਅੱਜ ਉਹ ਚੀਫ ਮਨਿਸਟਰ ਬਣੇ ਹਨ ਤਾਂ ਇਸ ਐਜੂਕੇਸ਼ਨ ਦੀ ਬਦੌਲਤ ਬਣੇ ਹਨ । ਜੇ ਅਸੀਂ ਐਮ. ਐਲ. ਏ. ਬਣੇ ਹਾਂ ਤਾਂ ਇਸ ਐਜੂਕੇਸ਼ਨ ਕਰਕੇ ਬਣੇ ਹਾਂ । ਜਿਹੜੇ ਵੱਡੇ ਵੱਡੇ ਡੈਮ ਇੰਜੀਨੀਅਰਜ਼ ਨੇ ਬਣਾਏ ਹਨ, ਉਹ ਵੀ ਇਸ ਐਜੂਕੇਸ਼ਨ ਦੇ ਸਿਰ ਤੇ ਹੀ ਬਣੇ ਹਨ । ਜਿੰਨੇ ਕਾਲਜ, ਯੂਨੀਵਰਸਿਟੀਆਂ ਅਤੇ ਹੋਰ ਅਦਾਰੇ ਹਨ, ਇਹ ਪਿਛਲੇ 30 ਸਾਲਾਂ ਵਿਚ ਐਜੂਕੇਸ਼ਨ ਪ੍ਰਾਪਤ ਕਰਨ ਲਈ ਬਣਾਏ ਹਨ । ਇਹ ਠੀਕ ਹੈ ਕਿ ਕੁਝ ਕਮੀਆਂ ਰਹਿ ਸਕਦੀਆਂ ਹਨ, ਪਰ ਸਾਡੀ ਸਰਕਾਰ ਨੇ ਉਨ੍ਹਾਂ ਕਮੀਆਂ ਨੂੰ ਦੂਰ ਕਰਨ ਦੀ ਬਹੁਤ ਕੋਸ਼ਿਸ਼ ਕੀਤੀ ਸੀ । ਜਿਹੜੀਆਂ ਕਮੀਆਂ ਹਨ, ਉਨ੍ਹਾਂ ਨੂੰ ਇਸ ਸਰਕਾਰ ਨੂੰ ਦੂਰ ਕਰਨਾ ਚਾਹੀਦਾ ਹੈ । ਲਗਦਾ ਹੈ ਕਿ ਇਹ ਉਹ ਕਮੀਆਂ ਦੂਰ ਨਹੀਂ ਕਰ ਸਕਣਗੇ । ਮੈਂ ਕਹਿੰਦਾ ਹਾਂ ਕਿ ਇਤਨਾ ਹੀ ਕਾਫੀ ਰਹੇਗਾ ਜੇ ਪੰਜਾਬ ਸਰਕਾਰ ਅਤੇ ਸੈਂਟਰ ਦੀ ਸਰਕਾਰ ਸਾਡੇ ਕੀਤੇ ਹੋਏ ਕੰਮਾਂ ਨੂੰ ਕਾਇਮ ਰੱਖੇ ਤਾਂ ਵੀ ਅਸੀਂ ਅਗੇ ਜਾ ਸਕਦੇ ਹਾਂ । ਜਿਹੜਾ ਸਾਡਾ ਐਜੂਕੇਸ਼ਨ ਦਾ ਸਿਸਟਮ ਹੈ, ਉਸ ਦੇ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਅੱਜ ਵੀ ਉਸੇ ਤਰ੍ਹਾਂ ਪਿੰਡਾਂ ਵਿਚੋਂ ਸਾਡੇ ਲੀਡਰ ਬਣਕੇ ਆਉਂਦੇ ਹਨ । ਪਿੰਡਾਂ ਦੇ ਲੋਕ ਵਿਦਿਆ ਪ੍ਰਾਪਤ ਕਰਕੇ ਫੌਜ ਵਿਚ ਜਾਂਦੇ ਹਨ । ਮਗਰ ਸਾਡੇ ਚੀਫ ਮਨਿਸਟਰ ਇਹ ਕਹਿੰਦੇ ਹਨ ਕਿ ਸਾਡਾ ਐਜੂਕੇਸ਼ਨ ਦਾ ਸਿਸਟਮ ਫੇਲ੍ਹ ਹੋ ਗਿਆ ਹੈ । ਉਹ ਕਹਿੰਦੇ ਹਨ ਕਿ ਜਿਹੜਾ ਅਸੀਂ ਕੰਮ ਕਰਾਂਗੇ, ਉਹ ਬੜਾ ਇਨਕਲਾਬੀ ਹੋਵੇਗਾ, ਬੜਾ ਰੇਵੋਲਿਊਸ਼ਨਰੀ ਹੋਵੇਗਾ । ਇਹ ਕਹਿੰਦੇ ਹਨ ਕਿ ਮਾਡਲ ਸਕੂਲ ਬਣਾਵਾਂਗੇ । ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਮੌਜੂਦਾ ਪ੍ਰਾਇਮਰੀ ਸਕੂਲ ਹਨ ਉਥੇ ਬੱਚਿਆਂ ਦੇ ਬੈਠਣ ਲਈ ਟਾਟ ਨਹੀਂ ਹਨ । ਗਰਮੀਆਂ ਵਿਚ ਬੱਚਿਆਂ ਨੂੰ ਬੈਠਣ ਲਈ ਛਾਂ ਨਹੀਂ ਮਿਲਦੀ । ਸਰਦੀਆਂ ਵਿਚ ਉਹ ਠੰਡ ਵਿਚ ਬੈਠਦੇ ਹਨ । ਉਨ੍ਹਾਂ ਨੂੰ ਪੀਣ ਲਈ ਪਾਣੀ ਨਹੀਂ ਮਿਲਦਾ । ਬੱਚਿਆਂ ਨੂੰ ਕਿਤਾਬਾਂ ਨਹੀਂ ਮਿਲਦੀਆਂ, ਕਾਪੀਆਂ ਨਹੀਂ ਮਿਲਦੀਆਂ । ਮੈਂ ਕਹਿੰਦਾ ਹਾਂ ਕਿ ਅਗਰ ਉਨ੍ਹਾਂ ਦੀ ਕਾਸਟ ਤੇ ਮਾਡਲ ਸਕੂਲ ਬਣਾਉਣੇ ਹਨ ਤਾਂ ਇਹ ਇਨਕਲਾਬੀ ਕਦਮ ਨਹੀਂ ਹੈ ਅਜ ਹਾਲਤ ਇਹ ਹੈ ਕਿ 80 ਸ਼ਹਿਰਾਂ ਵਿਚ ਐਜੂਕੇਸ਼ਨ ਪ੍ਰਾਈਵੇਟ ਅਦਾਰਿਆਂ ਦੇ ਹੱਥਾਂ ਵਿਚ ਹੈ ਅਤੇ 80% ਪਿੰਡਾਂ ਵਿਚ ਐਜੂਕੇਸ਼ਨ ਸਰਕਾਰ ਦੇ ਹੱਥ ਵਿਚ

ਹੈ । ਸਕੂਲਾਂ ਵਿਚ ਪ੍ਰਾਇਮਰੀ ਸਕੂਲ ਹਨ, ਹਾਈ ਸਕੂਲ ਹਨ, ਪਰ ਫਿਰ ਵੀ ਪਿੰਡ ਦੇ ਲੋਕਾਂ ਨੂੰ ਪੂਰੀ ਤਰ੍ਹਾਂ ਤਾਲੀਮ ਨਹੀਂ ਮਿਲਦੀ, ਜਿਸ ਦਾ ਨਤੀਜਾ ਇਹ ਹੈ ਕਿ ਜਿਹੜੀ ਮਿਡਲ ਕਲਾਸ ਹੈ, ਉਹ ਆਪਣੇ ਬੱਚਿਆਂ ਨੂੰ ਦੂਸਰੇ ਸਕੂਲਾਂ ਵਿਚ ਭੇਜਦੇ ਹਨ । ਪ੍ਰਾਈਵੇਟ ਸਕੂਲਾਂ ਦਾ ਇਹ ਹਾਲ ਹੈ ਕਿ ਉਨ੍ਹਾਂ ਦੇ ਉਹ ਖਰਚੇ ਨਹੀਂ ਦੇ ਸਕਦੇ । ਵਿਦਿਆ ਦਾ ਸਟੈਂਡਰਡ ਵੀ ਠੀਕ ਨਹੀਂ ਹੈ । (ਵਿਘਨ) ਮੈਂ ਟੀਚਰਾਂ ਦੀ ਬੜੀ ਇਜ਼ਤ ਕਰਦਾ ਹਾਂ ਮਗਰ ਅੱਜ ਟੀਚਰ ਸ਼ੈਟਿਸਫਾਈਡ ਨਹੀਂ ਹਨ । ਇਸ ਕਰਕੇ ਟੀਚਰ ਬੱਚਿਆਂ ਵੱਲ ਧਿਆਨ ਨਹੀਂ ਕਰਦੇ (ਵਿਘਨ) ਬੇਸਿਕ ਐਜੂਕੇਸ਼ਨ ਠੀਕ ਦੇਣੀ ਚਾਹੀਦੀ ਹੈ ।

ਸਾਡੀ ਸਰਕਾਰ ਨੇ ਹਰੀਜਨਾਂ ਨੂੰ ਕਾਫੀ ਵਜੀਫੇ ਦਿੱਤੇ ਹਨ (ਵਿਘਨ) ਪਿੱਛੇ ਅਨਾਊਂਸ ਹੋਇਆ ਸੀ ਕਿ ਜਿਸ ਦੀ ਇਨਕਮ 6 ਹਜ਼ਾਰ ਰੁਪਏ ਤੋਂ ਘੱਟ ਹੋਵੇਗੀ, ਉਸ ਨੂੰ ਵਜ਼ੀਫਾ ਦਿੱਤਾ ਜਾਵੇਗਾ ਪਰ ਹੁਣ ਇਹ ਲਿਮਿਟ 8 ਹਜ਼ਾਰ ਰੁਪਏ ਤਕ ਕਰ ਦਿੱਤੀ ਹੈ, ਜਿਸ ਨਾਲ ਇਹ ਹੋਇਆ ਹੈ ਕਿ ਹੇਠਾਂ ਕੁਝ ਫੈਸਲਾ ਨਹੀਂ ਹੋਇਆ । ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਬਾਰੇ ਕੁਝ ਰੋਸ਼ਨੀ ਪਾਉਣ । (ਵਿਘਨ)

ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਕੁਝ ਸਾਲ ਪਹਿਲਾਂ ਐਜੂਕੇਸ਼ਨ ਵਿਚ ਕੋਈ ਖਾਸ ਕੁਰੱਪਸ਼ਨ ਨਹੀਂ ਸੀ, ਪਰ ਹੁਣ ਇਸ ਪਾਸੇ ਐਨੀ ਕੁਰੱਪਸ਼ਨ ਹੋ ਰਹੀ ਹੈ ਕਿ ਟਰਾਂਸਫਰ ਦੇ ਪੈਸੇ ਲਏ ਜਾਂਦੇ ਹਨ, ਨਵੀਂ ਐਪੁਆਇੰਟਮੈਂਟ ਦੇ ਪੈਸੇ ਲਏ ਜਾਂਦੇ ਹਨ। (ਵਿਘਨ)

**Mr. Chairman**: No. interruption please.

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਹੁਣ ਕੁਰੱਪਸ਼ਨ ਐਨੀ ਹੋ ਗਈ ਹੈ ਕਿ ਪ੍ਰਾਇਮਰੀ ਸਕੂਲਾਂ ਦੀ ਸਾਡੇ ਇਕ ਲੇਡੀ ਡੀ. ਈ. ਓ. ਹੈ । ਉਹ 15-20 ਸਾਲ ਸਾਡੀ ਸਰਕਾਰ ਦਾਂ ਫਾਇਦਾ ਉਠਾਉਂਦੀ ਰਹੀ ਅਤੇ ਅੱਜ ਅਕਾਲੀ ਸਰਕਾਰ ਤੋਂ ਫਾਇਦਾ ਉਠਾ ਰਹੀ ਹੈ । ਪਤਾ ਨਹੀਂ ਉਸ ਕੋਲ ਕੀ ਗਿੱਦੜ ਸਿੰਘੀ ਹੈ । ਉਸ ਨੂੰ ਉਥੋਂ ਕੋਈ ਨਹੀਂ ਬਦਲਦਾ । ਇਸ ਲਈ ਮੈਂ ਕਹਾਂਗਾ ਕਿ ਟਰਾਂਸਫਰਾਂ ਦੀ ਪਾਲਿਸੀ ਡਿਕਲੇਅਰ ਕੀਤੀ ਜਾਵੇ ਅਤੇ ਜਿਹੜੇ ਕੁਰੱਪਟ ਡੀ. ਈ. ਓਜ਼. ਹਨ, ਉਨ੍ਹਾਂ ਨੂੰ ਬਦਲਿਆ ਜਾਵੇ ਨਹੀਂ ਤਾਂ ਕੁਰੱਪਸ਼ਨ ਖਤਮ ਨਹੀਂ ਹੋਣੀ ।

ਮੈਂ ਇਨ੍ਹਾਂ ਨਾਲ ਸਹਿਮਤ ਹਾਂ ਕਿ ਐਜੂਕੇਸ਼ਨ ਜਾਬ-ਓਰੀਐਂਟਿਡ ਹੋਣੀ ਚਾਹੀਦੀ ਹੈ । ਉਸ ਦੇ ਨਾਲ ਹੀ ਅਡਲਟ ਐਜੂਕੇਸ਼ਨ ਤੇ ਵੀ ਜ਼ੋਰ ਦੇਣਾ ਚਾਹੀਦਾਂ ਹੈ

ਕਾਫੀ ਸਾਰੇ ਟੀਚਰ ਅਨਇੰਪਲਾਇਮੈਂਟ ਨੂੰ ਦੂਰ ਕਰਨ ਵਾਸਤੇ ਐਡਹਾਕ ਬੇਸਿਜ਼ ਤੇ ਲਗੇ ਹੋਏ ਸੀ ਅਤੇ ਉਨ੍ਹਾਂ ਵਿਚੋਂ ਕਾਫੀ ਸਾਰੇ ਹਾਲਾਂ ਤਕ ਰੈਗੂਲਰ ਨਹੀਂ ਹੋਏ । ਮੈਂ ਦੱਸਣਾ ਚਾਹੁੰਦਾ ਹਾਂ ਕਿ ਲੁਧਿਆਣਾ ਵਿਚ ਪੰਜ ਪੰਜ ਸੌ ਰੁਪਏ ਲੈ ਕੇ ਉਨ੍ਹਾਂ ਨੂੰ ਰੈਗੂਲਰ ਕੀਤਾ ਗਿਆ ਅਤੇ ਜਿਹੜੇ ਅਫੋਰਡ ਨਹੀਂ ਸੀ ਕਰ ਸਕਦੇ ਉਨ੍ਹਾਂ ਨੂੰ ਪਿੱਛੇ ਸੁਟਿਆ ਗਿਆ ।

ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਅਤੇ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਦੀ ਇਨਕੁਆਇਰੀ ਕਰੋ ਅਤੇ ਜੇ ਇਸ ਦੀ ਇਨਕੁਆਇਰੀ ਕਰੋਗੇ ਤਾਂ ਬਾਕੀ ਦੇ

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਜਿਹੜੇ ਟੀਚਰਜ਼ ਹਨ, ਉਨ੍ਹਾਂ ਦੀ ਅਨਇੰਪਲਾਇਮੈਂਟ ਜਿਹੜੀ ਹੈ, ਉਹ ਦੂਰ ਹੋਵੇਗੀ ਅਤੇ ਜਿਹੜੇ 4,5 ਸਾਲ ਦੇ ਕੰਮ ਕਰ ਰਹੇ ਹਨ, ਉਨ੍ਹਾਂ ਨੂੰ ਪੱਕੀ ਨੌਕਰੀ ਵੀ ਮਿਲੇਗੀ ।

ਚੇਅਰਮੈਨ ਸਾਹਿਬ, ਮੈਂ ਇਕ ਚੀਜ਼ ਦਾ ਇਹ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸਾਡੇ ਸਟੂਡੈਂਟਸ ਵਿਚ ਫਾਹਸ਼ ਲਿਟਰੇਚਰ ਜਿਹੜਾ ਹੈ, ਤਸਵੀਰਾਂ ਜੋ ਹਨ, ਉਹ ਬਹੁਤ ਆ ਰਹੀਆਂ ਹਨ । ਇਹ ਲਿਟਰੇਚਰ ਇਸ ਵੇਲੇ ਇਤਨਾ ਆ ਰਿਹਾ ਹੈ ਕਿ ਸਟੂਡੈਂਟਸ ਹੌਲੀ ਦੇ ਕੇ ਅਤੇ ਚੁੱਪ ਕਰਕੇ ਲੈ ਜਾਂਦੇ ਹਨ । (ਵਿਘਨ)

**ਸ੍ਰੀ ਸਭਾਪਤੀ** : ਗੁਪਤਾ ਸਾਹਿਬ, ਹੋਰ ਵੀ ਮੈਂਬਰ ਸਾਹਿਬਾਨ ਨੇ ਬੋਲਣਾ ਹੈ ਤੁਹਾਨੂੰ ਬੋਲਦੇ ਨੂੰ 10 ਮਿੰਟ ਹੋ ਗਏ ਹਨ, ਇਸ ਲਈ ਹੁਣ ਵਾਈਂਡ ਅੱਪ ਕਰ ਦਿਓ ।

**ਆਵਾਜਾਈ, ਖੇਡਾਂ ਅਤੇ ਸਿਖਿਆ ਦੇ ਰਾਜ ਮੰਤਰੀ** : ਚੇਅਰਮੈਨ ਸਾਹਿਬ, ਮੈਂ ਵੀ ਅੱਧਾ ਪੌਣਾ ਘੰਟਾਂ ਲੈਣਾ ਹੈ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਬੱਸ ਜੀ, ਮੈਂ 2 ਮਿੰਟ ਹੋਰ ਲਵਾਂਗਾ ਜੀ ।

ਚੇਅਰਮੈਨ ਸਾਹਿਬ, ਟੀਚਰਜ਼ ਦੀ ਮੈਂ ਬਹੁਤ ਇਜ਼ਤ ਕਰਦਾ ਹਾਂ । ਸਾਡੇ ਵੇਲੇ ਤਾਂ ਟੀਚਰਜ਼ ਦੀ ਬਹੁਤ ਇਜ਼ਤ ਕਰਦੇ ਸਨ । ਇਸ ਦੇ ਬਾਰੇ ਮੈਂ ਅਰਜ਼ ਕਰਾਂਗਾ ਕਿ ਠੀਕ ਹੈ ਕਿ ਇਹ ਸ਼ਰਾਬ ਬੰਦੀ ਕਰਨ ਲਗੇ ਹਨ । ਇਹ ਸ਼ਰਾਬ ਬੰਦੀ ਦੀ ਇਨ੍ਹਾਂ ਦੀ ਪਾਲਿਸੀ ਹੈ, ਇਸ ਦੇ ਨਾਲ ਅਸੀਂ ਵੀ ਸਹਿਮਤ ਹਾਂ ਪਰ ਜਿਹੜੀ ਸ਼ਰਾਬ ਇਸ ਵੇਲੇ ਟੀਚਰਜ਼ ਵਿਚ ਚਲ ਰਹੀ ਹੈ, ਇਹ ਮਾੜੀ ਹੈ । ਟੀਚਰਜ਼ ਸਟੂਡੈਂਟਸ ਨਾਲ ਬੈਠ ਕੇ ਇਕੱਠੇ ਸ਼ਰਾਬਾਂ ਪੀਂਦੇ ਹਨ । ਜੇ ਉਨ੍ਹਾਂ ਨੇ ਪੀਣੀ ਹੀ ਹੈ ਤਾਂ ਆਪਣੇ ਘਰ ਬੈਠ ਕੇ ਪੀਣ । ਬੱਚਿਆਂ ਨੂੰ ਨਾਲ ਲੈ ਕੇ ਜਿਹੜੀ ਸ਼ਰਾਬ ਪੀਂਦੇ ਹਨ ਇਹ ਬੰਦ ਕਰਨੀ ਚਾਹੀਦੀ ਹੈ । ਉਨ੍ਹਾਂ ਕੋਲੋਂ ਮੈਂ ਤਾਂ ਸਮਝਦਾ ਹਾਂ ਕਿ ਕੋਈ ਐਫੀਡੇਵਿਟ ਵਗੈਰਾ ਲੈਣਾ ਚਾਹੀਦਾ ਹੈ, ਜਾਂ ਕੋਈ ਉਨ੍ਹਾਂ ਦੇ ਕੋਲੋਂ ਡੈਕਲੇਰੇਸ਼ਨ ਕਰਵਾਉਣੀ ਚਾਹੀਦੀ ਹੈ ਕਿ ਐਸੀ ਕੋਈ ਗੱਲ ਨਹੀਂ ਹੋਵੇਗੀ ਕਿ ਬੱਚਿਆਂ ਨਾਲ ਬੈਠ ਕੇ ਅਸੀਂ ਸ਼ਰਾਬ ਪੀਵਾਂਗੇ ।

ਨਕਲ ਦੇ ਬਾਰੇ ਵੀ ਇਥੇ ਗੱਲ ਕੀਤੀ ਗਈ ਹੈ । ਸਾਰੇ ਸਾਥੀਆਂ ਨੇ ਇਸ ਦੇ ਮੁਤੱਲਕ ਕਿਹਾ ਹੈ । ਮੈਂ ਵੀ ਇਸ ਗੱਲ ਨਾਲ ਸਹਿਮਤ ਹਾਂ ਕਿ ਨਕਲ ਬੰਦ ਹੋਣੀ ਚਾਹੀਦੀ ਹੈ ।

ਇਕ, ਚੇਅਰਮੈਨ ਸਾਹਿਬ, ਪਾਲਿਟਿਕਸ ਆਫ਼ ਫਿਰਕਾਪ੍ਰਸਤੀ ਸਟੂਡੈਂਟਸ ਵਿਚ ਬੜੀ ਭਰੀ ਜਾ ਰਹੀ ਹੈ । ਕੋਈ ਵੀ ਸਟੇਟ ਡਿਵੈਲਪਮੈਂਟ ਨਹੀਂ ਕਰ ਸਕਦੀ, ਕੋਈ ਵੀ ਸੂਬਾ ਡਿਵੈਲਪ ਨਹੀਂ ਕਰ ਸਕਦਾ ਜਿੰਨਾਂ ਚਿਰ ਕਿ ਉਥੇ ਪੀਸ ਨਹੀਂ ਹੋਵੇਗਾ, ਸ਼ਾਂਤੀ ਨਹੀਂ ਹੋਵੇਗੀ । ਅਸੀਂ ਚਾਹੁੰਦੇ ਹਾਂ ਕਿ ਰੱਲ ਮਿਲ ਕੇ ਸੂਬੇ ਦੀ ਤਰੱਕੀ ਕਰੀਏ । 5 ਸਾਲ ਬਾਦ ਕੀ ਹੋਣਾ ਹੈ, ਇਹ ਤਾ ਪਤਾ ਲਗ ਜਾਵੇਗਾ ਕਿ ਕੌਣ ਜਿੱਤਦਾ ਹੈ ਅਤੇ ਕੌਣ ਹਾਰਦਾ ਹੈ । ਤੁਸੀਂ ਜਿਤਣਾ ਹੈ ਜਾ ਅਸੀਂ ਜਿੱਤਣਾ ਹੈ । ਜਿਹੜੇ ਪੰਜ ਸਾਲ ਤੁਹਾਡੇ ਕੋਲ ਹਨ, ਉਸ ਦੇ ਵਿਚ ਤੁਹਾਨੂੰ ਦੇਖਣਾ ਚਾਹੀਦਾ ਹੈ ਕਿ ਫਿਰਕਾਪ੍ਰਸਤੀ ਨਹੀਂ ਹੋਣੀ ਚਾਹੀਦੀ । ਤੁਸੀਂ,

ਚੇਅਰਮੈਨ ਸਾਹਿਬ, ਸਾਡੇ ਪਿੰਡਾਂ ਅਤੇ ਸ਼ਹਿਰਾਂ ਵਿਚ ਜਾ ਕੇ ਦੇਖੋ ਜਨਤਾ ਪਾਰਟੀ ਵਾਲੇ ਕਹਿੰਦੇ ਹਨ ਕਿ ਅਸੀਂ ਹਿੰਦੂ ਰਾਜ ਲਿਆ ਕੇ ਰਹਾਂਗੇ ਅਤੇ ਅਕਾਲੀ ਕਹਿੰਦੇ ਹਨ ਕਿ ਅਸੀਂ ਸਿੱਖ ਰਾਜ ਲਿਆਵਾਂਗੇ : ਇਨ੍ਹਾਂ ਚੀਜ਼ਾਂ ਨਾਲ ਹਾਲਾਤ ਵਿਗੜਦੇ ਹਨ। (ਵਿਘਨ)

**ਸ੍ਰੀ ਸਭਾਪਤੀ** : ਗੁਪਤਾ ਜੀ, ਤੁਹਾਡਾ ਟਾਈਮ ਹੋ ਗਿਆ ਹੈ, ਤਸ਼ਰੀਫ਼ ਰੱਖੋ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਇਹ ਚੀਜ਼ ਐਜੂਕੇਸ਼ਨ ਦੇ ਵਿਚ ਨਹੀਂ ਆਉਣੀ ਚਾਹੀਦੀ ਅਤੇ ਇਸ ਚੀਜ਼ ਨੂੰ ਰੋਕਣਾ ਚਾਹੀਦਾ ਹੈ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ।

**ਸਰਦਾਰ ਉਪਕਾਰ ਸਿੰਘ ਰੰਧਾਵਾ (ਟਾਂਡਾ)** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਮੈਂ ਐਜੂਕੇਸ਼ਨ ਦੀ ਡਿਮਾਂਡ ਤੇ ਬੋਲਣਾ ਚਾਹੁੰਦਾ ਹਾਂ ਅਤੇ ਇਸ ਦੇ ਬਾਰੇ ਕੁਝ ਸੁਜੈਸ਼ਨਜ਼ ਵੀ ਦੇਵਾਂਗਾ। ਬਾਦਲ ਸਾਹਿਬ ਦੀ ਸਰਕਾਰ ਦਾ ਇਹ ਬੜਾ ਸ਼ਲਾਘਾਯੋਗ ਕੰਮ ਹੈ, ਜਿਸ ਨੇ ਕਿ ਟਰਾਂਸਫਰ ਪਾਲਿਸੀ ਬਣਾਈ ਹੈ। ਪਿੱਛੇ ਕਾਂਗਰਸ ਰਾਜ ਦੇ ਵਿਚ ਥਰੂਆਊਟ ਦੀ ਈਅਰ ਟਰਾਂਸਫਰਜ਼ ਚਲਦੀਆਂ ਰਹਿੰਦੀਆਂ ਸਨ, ਜਿਸ ਦੇ ਨਾਲ ਕਈ ਘਪਲੇ ਹੁੰਦੇ ਸਨ। ਹੁਣ ਰੈਗੂਲਰ ਰੂਲਜ਼ ਬਨਾ ਕੇ ਟਰਾਂਸਫਰ ਪਾਲਿਸੀ ਬਣਾਈ ਹੈ, ਇਹ ਸਰਕਾਰ ਦਾ ਬੜਾ ਸ਼ਲਾਘਾਯੋਗ ਕਦਮ ਹੈ।

ਜਿਹੜੇ ਇਸ ਸਰਕਾਰ ਦੇ ਵੇਲੇ ਸਕੂਲ ਅੱਪ-ਗਰੇਡ ਹੋਏ ਹਨ, ਇਹ ਵੀ ਸ਼ਲਾਘਾਯੋਗ ਕੰਮ ਹੈ। ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਦੇ ਰਾਜ ਵਿਚ ਬਹੁਤ ਘੱਟ ਸਕੂਲ ਅੱਪ-ਗਰੇਡ ਹੋਏ ਸਨ ਜਿਸ ਦੇ ਮੁਕਾਬਲੇ ਵਿਚ ਹੁਣ ਕਾਫੀ ਜ਼ਿਆਦਾ ਸਕੂਲ ਅੱਪ-ਗਰੇਡ ਹੋਏ ਹਨ, ਜਿਹੜਾ ਕਿ ਬਹੁਤ ਹੀ ਸ਼ਲਾਘਾ ਯੋਗ ਕੰਮ ਹੈ।

ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, 95 ਫੀਸਦੀ ਗਰਾਂਟ ਜੋ ਪ੍ਰਾਈਵੇਟ ਕਾਲਜਾਂ ਨੂੰ ਦਿੱਤੀ ਹੈ ਅਤੇ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜਾ ਹੋਣ ਦਾ ਮੌਕਾ ਦਿੱਤਾ ਹੈ, ਇਹ ਵੀ ਸ਼ਲਾਘਾਯੋਗ ਗਲ ਹੈ। ਬਾਕੀ ਇਸ ਦੇ ਲਈ ਮੈਂ ਇਹ ਸੁਜੈਸ਼ਨ ਦੇਵਾਂਗਾ ਕਿ ਐਜੂਕੇਸ਼ਨ ਦਾ ਸਿਸਟਮ ਜਾਬ ਓਰੀਐਂਟਿਡ ਕਰਨਾ ਚਾਹੀਦਾ ਹੈ ਤਾਂ ਕਿ ਬੇਰੁਜ਼ਗਾਰੀ ਜੋ ਹੈ, ਉਹ ਖਤਮ ਹੋ ਸਕੇ। ਇਹ ਇੰਡਸਟਰੀ, ਐਗਰੀਕਲਚਰ ਜਾਂ ਵਿਗਿਆਨਕ ਢੰਗ ਨਾਲ ਹੋਣੀ ਚਾਹੀਦੀ ਹੈ ਤਾਂ ਕਿ ਉਸ ਨੂੰ ਕਾਫੀ ਕਾਮੇ ਮਿਲ ਸਕਣ।

ਚੇਅਰਮੈਨ ਸਾਹਿਬ, ਪ੍ਰਾਇਮਰੀ ਸਕੂਲਾਂ ਦੇ ਮੁਤੱਲਕ ਮੈਂ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਜੇ ਪ੍ਰਾਇਮਰੀ ਐਜੂਕੇਸ਼ਨ ਨੂੰ ਚੰਗੀ ਤਰ੍ਹਾਂ ਪੱਕੇ ਤੌਰ ਤੇ ਐਸਟੈਬਲਿਸ਼ ਕਰੀਏ ਤਾਂ ਹੀ ਅਸੀਂ ਐਜੂਕੇਸ਼ਨ ਦਾ ਸਟੈਂਡਰਡ ਮਿਡਲ ਜਾਂ ਹਾਈ ਵਿਚ ਵਧਾ ਸਕਦੇ ਹਾਂ। ਬਾਕੀ ਮੈਂ ਇਕ ਹੋਰ ਸੁਜੈਸ਼ਨ ਵੀ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਸੂਬਾ ਇਕ ਖੇਤੀਬਾੜੀ ਪ੍ਰਧਾਨ ਸੂਬਾ ਹੈ ਅਤੇ ਇਥੇ ਸਕੂਲਾਂ ਵਿਚ ਛੁੱਟੀਆਂ ਮੌਸਮ ਦੇ ਹਿਸਾਬ ਨਾਲ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਬੱਚੇ ਆਪਣੇ ਮਾਂ ਬਾਪ ਨਾਲ ਕਾਰੋਬਾਰ ਵਿਚ ਆਪਣਾ ਹੱਥ ਵਟਾ ਸਕਣ। ਜਿਹੜਾ ਪੰਜਾਬ ਵਿਚ ਆਲੂਆਂ ਦੀ ਹਾਰਵੈਸਟਿੰਗ ਦਾ ਸੀਜ਼ਨ ਹੈ, ਕਣਕ ਦੀ ਹਾਰਵੈਸਟਿੰਗ ਦਾ ਸੀਜ਼ਨ ਹੈ, ਉਸ ਹਿਸਾਬ ਨਾਲ ਬਚਿਆਂ ਨੂੰ ਛੁੱਟੀਆਂ ਹੋਣੀਆਂ ਚਾਹੀਦੀਆਂ ਹਨ।

[ਸਰਦਾਰ ਉਪਕਾਰ ਸਿੰਘ ਰੰਧਾਵਾ]

ਚੇਅਰਮੈਨ ਸਾਹਿਬ, ਸਪੋਰਟਸ ਦੀ ਜੋ ਹਾਲਤ ਸਾਰੇ ਹਿੰਦੁਸਤਾਨ ਦੀ ਵਰਲਡ ਵਿਚ ਹੋ ਰਹੀ ਹੈ, ਉਹ ਤੁਹਾਡੇ ਸਾਹਮਣੇ ਹੈ। ਹਾਕੀ ਦਾ ਸਟੈਂਡਰਡ ਕਿੰਨਾ ਗਿਰ ਗਿਆ ਹੈ। ਇਸ ਦੇ ਲਈ ਮੈਂ ਇਹ ਸੁਝਾਵ ਦੇਵਾਂਗਾ ਕਿ ਸਪੋਰਟਸ ਨੂੰ ਹੋਰ ਮਜ਼ਬੂਤ ਬਣਾਉਣਾ ਚਾਹੀਦਾ ਹੈ ਅਤੇ ਇਸ ਦੇ ਵੱਲ ਕਾਫੀ ਧਿਆਨ ਦੇਣਾ ਚਾਹੀਦਾ ਹੈ ਅਤੇ ਪੈਸਾ ਰਖਣਾ ਚਾਹੀਦਾ ਹੈ। ਮੈਂ ਇਹ ਵੀ ਡਿਮਾਂਡ ਕਰਾਂਗਾ ਕਿ ਮੇਰੇ ਹਲਕੇ ਵਿਚ ਜਿਥੇ ਸਾਡੇ ਲੋਕਾਂ ਨੇ ਏਸ਼ੀਆ ਵਿਚੋਂ 2 ਮੈਡਲ ਲਿਆਂਦੇ ਹਨ, ਮੈਂ ਢੀਂਡਸਾ ਸਾਹਿਬ ਨੂੰ ਅਰਜ਼ ਵੀ ਕੀਤੀ ਸੀ ਕਿ ਟਾਂਡੇ ਵਿਚ ਕੋਈ ਸਟੇਡੀਅਮ ਖੋਲ੍ਹ ਕੇ ਉਥੋਂ ਦੇ ਲੋਕਾਂ ਨੂੰ ਉਤਸ਼ਾਹ ਦਿਤਾ ਜਾਵੇ ਤਾਂ ਕਿ ਉਥੋਂ ਦੇ ਲੋਕ ਸਪੋਰਟਸ ਵਿਚ ਨੈਸ਼ਨਲ ਸਟੇਟਸ ਅਤੇ ਇੰਟਰਨੈਸ਼ਨਲ ਸਟੇਟਸ ਵਿਚ ਆਪਣਾ ਪੂਰਾ ਉਤਸ਼ਾਹ ਦਿਖਾ ਸਕਣ।

ਬਾਕੀ ਮੈਂ, ਚੇਅਰਮੈਨ ਸਾਹਿਬ, ਇਹ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਕਾਲਿਜਿਜ਼ ਵਿਚ ਜੋ ਸਟੂਡੈਂਟਸ ਦੀ ਐਂਟਰੀ ਹੈ, ਉਸ ਵਿਚ ਰਿਸਟ੍ਰਿਕਸ਼ਨ ਹੋਣੀ ਚਾਹੀਦੀ ਹੈ। ਉਥੇ ਕਾਬਲ ਬੱਚੇ ਹੀ ਦਾਖਲ ਹੋਣੇ ਚਾਹੀਦੇ ਹਨ। ਇਕ ਮੈਂ ਇਹ ਵੀ ਕਹਾਂਗਾ ਕਿ ਟਾਂਡਾ ਕਾਲਜ ਦੇ ਵਿਚ ਬੀ. ਕਾਮ., ਮੈਥੇਮੈਟਿਕਸ ਅਤੇ ਇਕਨਾਮਿਕਸ ਦੀਆਂ ਕਲਾਸਿਜ਼ ਖੁਲ੍ਹਣੀਆਂ ਚਾਹੀਦੀਆਂ ਹਨ, ਜਿਥੇ ਜਿਹੜੇ ਬੱਚੇ ਬੀ. ਏ. ਜਾਂ ਐਮ. ਏ. ਪਾਸ ਕਰਕੇ ਅਤੇ ਪੁਲੀਟੀਕਲ ਸਾਇੰਸ ਜਾਂ ਹੋਰ ਪੜ੍ਹਾਈ ਕਰਕੇ ਪ੍ਰੀਖਿਆਵਾਂ ਪਾਸ ਕਰਦੇ ਹਨ, ਉਨ੍ਹਾਂ ਨੂੰ ਜਾਬਜ਼ ਨਹੀਂ ਮਿਲਦੀਆਂ, ਉਥੇ ਉਹ ਬੀ. ਕਾਮ. ਕਰਕੇ ਮੈਥੇਮੈਟਿਕਸ ਜਾਂ ਇਕਨਾਮਿਕਸ ਕਰਕੇ ਆਪਣੇ ਆਪ ਨੂੰ ਐਬਜ਼ਾਰਬ ਕਰ ਸਕਣ। ਸ਼ੁਕਰੀਆ।

**ਸਰਦਾਰ ਉਮਰਾਓ ਸਿੰਘ (ਨਕੋਦਰ):** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧਿਆਨ ਪਹਿਲਾਂ ਤਾਂ ਇਹ ਜਿਹੜੇ ਅਦਰਸ਼ ਸਕੂਲ ਖੋਲੇ ਜਾ ਰਹੇ ਹਨ, ਉਨ੍ਹਾਂ ਵਲ ਦੁਆਉਣਾ ਚਾਹੁੰਦਾ ਹਾਂ। ਉਸ ਦੇ ਮੁਤੱਲਕ ਕਾਫੀ ਕੁਝ ਕਿਹਾ ਜਾ ਚੁਕਿਆ ਹੈ, ਮੈਂ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ ਲੇਕਿਨ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਸਕੂਲ ਹਨ ਸਾਡਾ ਜੋ ਨੈਸ਼ਨਲ ਢਾਂਚਾ ਹੈ, ਉਸ ਵਿਚ ਇਹ ਫਿਟ ਇਨ ਨਹੀਂ ਕਰਦੇ। ਮੈਨੂੰ ਇਹ ਦੇਖ ਕੇ ਵੀ ਹੈਰਾਨਗੀ ਹੋਈ ਹੈ ਕਿ ਸਰਕਾਰ ਨੇ ਆਪਣਾ ਫੰਡ ਇਕ ਪੈਸਾ ਵੀ ਨਹੀਂ ਦਿਤਾ। ਪੰਜਾਬ ਸਕੂਲ ਐਜੂਕੇਸ਼ਨ ਬੋਰਡ ਨੇ ਬੱਚਿਆਂ ਦੀਆਂ ਫੀਸਾਂ ਲੈ ਲੈ ਕੇ ਜੋ 2 ਕਰੋੜ ਰੁਪਿਆ ਆਪਣਾ ਕੈਂਮਪਸ ਬਣਾਉਣ ਲਈ ਇਕੱਠਾ ਕੀਤਾ ਸੀ, ਉਹ 2 ਕਰੋੜ ਰੁਪਿਆ ਇਨ੍ਹਾਂ ਨੇ ਇਸ ਪਾਸੇ ਲਾ ਦਿਤਾ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦਾ ਇਹ ਫੈਸਲਾ ਨਹੀਂ ਕਰ ਸਕੇ ਕਿ ਕਿਥੇ ਰਹੇ ਅਤੇ ਕਦੇ ਕਹਿੰਦੇ ਹਨ ਕਿ ਮੁਹਾਲੀ ਹੀ ਰਹੇ ਅਤੇ ਕਦੇ ਕਹਿ ਦਿੰਦੇ ਹਨ ਕਿ ਫਿਲੌਰ ਚਲਾ ਜਾਵੇ ਅਤੇ ਕਦੇ ਕਹਿ ਦਿੰਦੇ ਹਨ ਕਿ ਕਿਧਰੇ ਹੋਰ ਚਲਾ ਜਾਵੇ। ਉਨ੍ਹਾਂ ਨੇ ਆਪਣਾ ਕੈਮਪਸ ਬਣਾਉਣ ਵਾਸਤੇ ਜੋ ਪੈਸਾ ਇਕੱਠਾ ਕੀਤਾ ਸੀ, ਮੈਂ ਸਮਝਦਾ ਹਾ ਕਿ ਉਸ ਨਾਲ ਕੈਮਪਸ ਬਨਾਉਣਾ ਬੜਾ ਜ਼ਰੂਰੀ ਹੈ। ਜਿੰਨਾ ਉਸ ਬੋਰਡ ਦਾ ਕੰਮ ਹੈ ਅਤੇ ਉਸ ਦੇ ਵਾਸਤੇ ਕੋਈ ਕੈਮਪਸ ਦਾ ਨਾ ਹੋਣਾ ਕੋਈ ਨਾ ਕੋਈ ਵਿਘਨ ਪਣ ਦਾ ਸਾਧਨ ਹੈ। ਬੋਰਡ ਦਾ ਪੈਸਾ ਇਸ ਤਰ੍ਹਾਂ ਇਸ ਪਾਸੇ ਲਾਉਣਾ, ਆਦਰਸ਼ ਮਾਡਲ ਸਕੂਲਾਂ ਵਲ ਲਾਉਣਾ, ਮੈਂ ਸਮਝਦਾ ਹਾਂ ਕਿ ਇਹ ਗੈਰ ਵਾਜਿਬ ਗਲ ਹੈ। ਇਸ ਤੋਂ ਇਲਾਵਾ ਮੈਂ ਤਾਂ ਇਹ ਵੀ ਕਹਾਂਗਾ ਕਿ ਇਹ ਮਿਸਐਪ੍ਰੋਪਰੀਏਸ਼ਨ ਆਫ ਦੀ ਫੰਡਜ਼ ਆਫ ਦੀ ਗੌਰਮਿੰਟ ਹੈ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਇਥੇ ਇਹ ਵੀ ਕਿਹਾ ਗਿਆ ਹੈ ਕਿ 95 ਫੀ ਸਦੀ ਕਾਲਿਜਿਜ਼ ਨੂੰ ਘਾਟਾ ਦੇ ਦਿਤਾ ਹੈ। ਇਸ ਗੱਲ ਦਾ ਬੜਾ ਚਰਚਾ ਹੋਇਆ, ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜੇ ਸਕੂਲਾਂ ਕਾਲਜਾਂ ਨੂੰ ਦਿਤਾ ਗਿਆ ਹੈ ਜਿਨ੍ਹਾਂ ਦੇ ਮੁਤੱਲਕ ਬੜਾ ਚਰਚਾ ਕੀਤਾ ਗਿਆ ਹੈ। ਚੇਅਰਮੈਨ ਸਾਹਿਬ, ਪਿਛਲੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਜਿਹੜੇ ਕਾਲਜ ਨਹੀਂ ਚਲਾ ਸਕਦੇ ਉਹ ਕਾਲਜ ਸਰਕਾਰ ਨੂੰ ਦੇ ਦੇਣ।

ਬੜਾ ਲਿਬਰਲੀ ਕਈ ਕਾਲਜ਼ਾਂ ਨੂੰ ਪਿਛਲੇ 5 ਸਾਲਾਂ ਵਿਚ ਸਰਕਾਰ ਨੇ ਲਿਆ ਸੀ। ਉਹ ਸਾਰੇ ਦੇ ਸਾਰੇ ਜੋ ਫ਼ੈਸਲੇ ਹੋਏ ਸਨ, ਉਹ ਰੋਕ ਦਿੱਤੇ ਗਏ। ਇਥੇ ਕੰਮਿਉਨਲਇਜ਼ਮ ਦਾ ਤਰੀਕਾ ਅਪਨਾਇਆ ਜਾ ਰਿਹਾ ਹੈ। ਮੈਨੂੰ ਖ਼ੁਸ਼ੀ ਹੁੰਦੀ ਇਹ ਜਿਹੜੀ 95% ਗਰਾਂਟ ਦਿੱਤੀ ਜਾ ਰਹੀ ਹੈ ਜੇ ਇਸ ਦੇ ਲਈ ਕੋਈ ਕੋਡ ਆਫ਼ ਕੰਡਕਟ ਬਣਾਇਆ ਜਾਂਦਾ, ਜਿਸ ਨਾਲ ਉਹ ਕਾਲਿਜਜ਼ ਲਏ ਜਾਂਦੇ ਜਿਨ੍ਹਾਂ ਦਾ ਮਿਆਰ ਗੌਰਮਿੰਟ ਕਾਲਿਜਜ਼ ਦੇ ਬਰਾਬਰ ਹੈ। ਇਹ ਚੀਜ਼ ਖੰਨਾ ਸਾਹਿਬ ਨੇ ਕਹੀ ਹੈ। ਮੈਂ ਕਹਿੰਦਾ ਹਾਂ ਕਿ ਖੰਨਾ ਸਾਹਿਬ ਕਹੋ ਡੀ. ਏ. ਵੀ. ਦੀ ਸੰਸਥਾ ਨੂੰ ਜੇ ਕਰ ਇਕ ਕਾਲਜ ਵੀ ਉਹ ਤੁਹਾਨੂੰ ਦੇ ਦੇਣ। ਉਹ ਇਕ ਕਾਲਜ ਵੀ ਸਰਕਾਰ ਨੂੰ ਸੌਂਪਣ ਲਈ ਤਿਆਰ ਨਹੀਂ ਕਿਉਂਕਿ ਉਨ੍ਹਾਂ ਦਾ ਮਿਆਰੇ ਤਾਲੀਮ ਬਹੁਤ ਉਚਾ ਹੈ।

ਇਥ ਪੰਜਾਬ ਵਿਚ ਕੁਲ 4 ਯੂਨੀਵਰਸਿਟੀਆਂ ਹਨ। 3 ਯੂਨੀਵਰਸਿਟੀਆਂ ਤਾਂ ਕਾਂਗਰਸ ਸਰਕਾਰ ਨੇ ਬਣਾਈਆਂ ਸਨ ਅਤੇ ਇਕ ਪਿਛਲੀ ਯੂਨੀਵਰਸਿਟੀ ਅਕਾਲੀ ਸਰਕਾਰ ਨੇ ਬਣਾਈ ਹੈ। ਉਸ ਦੇ ਵਿਚ ਅਕਾਲੀ ਸਰਕਾਰ ਨੇ ਬੜਾ ਪੈਸਾ ਦਿੱਤਾ ਤਾਕਿ ਉਹ ਐਸਟੈਬਲਿਸ਼ ਹੋ ਸਕੇ। ਇਹ ਚਾਰੇ ਯੂਨੀਵਰਸਿਟੀਆਂ ਜਿਹੜੀਆਂ ਹਨ, ਇਹ ਹਿੰਦੁਸਤਾਨ ਦੀਆਂ ਬੇਹਤਰੀਨ ਯੂਨੀਵਰਸਿਟੀਆਂ ਵਿਚੋਂ ਹਨ। ਜਿੰਨੇ ਫਾਰੇਨ ਸਟੂਡੈਂਟਸ ਇਨ੍ਹਾਂ ਯੂਨੀਵਰਸਿਟੀਆਂ ਵਿਚ ਪੜ੍ਹਦੇ ਹਨ, ਉਨੇ ਹੋਰ ਕਿਸੇ ਯੂਨੀਵਰਸਿਟੀ ਵਿਚ ਨਹੀਂ ਪੜ੍ਹਦੇ। ਮੈਂ ਕਹਿੰਦਾ ਹਾਂ ਕਿ ਐਸੇ ਜਿਹੜੇ ਇੰਸਟੀਚਿਊਸ਼ਨਜ਼ ਹਨ, ਉਨ੍ਹਾਂ ਨੂੰ ਹੋਰ ਸਟਰੈਂਗਥਨ ਕਰਨਾ ਚਾਹੀਦਾ ਹੈ।

ਇਥੇ ਰੋਜ਼ ਅਟਾਨੋਮੀ ਦੀ ਗੱਲ ਹੁੰਦੀ ਹੈ। ਮੈਂ ਦੱਸਦਾ ਹਾਂ ਕਿ ਜਿਹੜੇ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰਜ਼ ਹਨ, ਉਹ ਕਹਿੰਦੇ ਹਨ ਕਿ ਇਹ ਬੜੀ ਇੰਟਰਫੀਅਰੈਂਸ ਕਰਦੇ ਹਨ। ਮਨਿਸਟਰ ਸੈਨੇਟ ਵਿਚ ਜਾ ਕੇ ਉਨ੍ਹਾਂ ਦੇ ਡਿਸੀਜ਼ਨਜ਼ ਇਨਫਲੂਐਂਸ ਕਰਦੇ ਹਨ। ਉਨਾਂ ਦੀ ਅਟਾਨੋਮੀ ਤੇ ਰੋਕ ਲਗਾਈ ਹੋਈ ਹੈ। ਜਿਹੜੀਆਂ ਨਾਮੀਨੇਸਨਜ਼ ਕੀਤੀਆਂ ਜਾਂਦੀਆਂ ਹਨ, ਮੈਂ ਦੱਸਦਾ ਹਾਂ ਕਿ ਉਹ ਮੈਂਬਰ ਸਾਹਿਬਾਨ ਮੈਟ੍ਰਿਕ ਤਕ ਨਹੀਂ ਪੜ੍ਹੇ ਹੋਏ। ਮੇਰੇ ਪਾਸ ਐਜੂਕੇਸ਼ਨ ਦਾ ਮਹਿਕਮਾ ਸੀ ਮੈਂ ਬਾਦਲ ਸਾਹਿਬ ਨੂੰ ਯੂਨੀਵਰਸਿਟੀ ਵਿਚ ਨਾਮਜ਼ਦ ਕੀਤਾ ਸੀ ਅਤੇ ਬਰਾੜ ਸਾਹਿਬ ਨੂੰ ਸੈਨੇਟ ਵਿਚ ਨਾਮਜ਼ਦ ਕੀਤਾ ਸੀ, ਪਰ ਅੱਜ ਇਧਰਲੇ ਪਾਸੇ ਵਾਲਿਆਂ ਨੂੰ ਪੁੱਛਦਾ ਕੋਈ ਨਹੀਂ। ਪਤਾ ਨਹੀਂ ਕਿਵੇਂ ਇਕ ਟਪਿਆਲਾ ਸਾਹਿਬ ਨੂੰ ਲੈ ਲਿਆ। ਆਪੋਜ਼ੀਸ਼ਨ ਵਾਲਿਆਂ ਨੂੰ ਕਿਸੇ ਵੀ ਤਰੱਕੀ ਦੇ ਕੰਮਾਂ ਵਿਚ ਕਾਨਫੀਡੈਂਸ ਵਿਚ ਨਹੀਂ ਲਿਆ ਜਾਂਦਾ।

ਇਥੇ ਸਪੋਰਟਸ ਦੀ ਗੱਲ ਕੀਤੀ ਗਈ ਹੈ। ਮੈਨੂੰ ਬੜਾ ਦੁੱਖ ਹੁੰਦਾ ਹੈ ਕਿ ਸਾਡੇ ਨੌਜਵਾਨ ਸਪੋਰਟਸ ਮਨਿਸਟਰ ਸਾਹਿਬ ਹਨ। (ਵਿਘਨ)

**ਸਰਦਾਰ ਸੰਤ ਸਿੰਘ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਸਪੋਰਟਸ ਦੇ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ 60 ਲੱਖ ਦੇ ਕਰੀਬ ਅਸੀਂ ਪੈਸਾ ਰਖਦੇ ਸੀ, ਪਰ ਹੁਣ 35 ਲੱਖ ਹੋ ਗਿਆ ਹੈ । ਇਸ 35 ਲੱਖ ਵਿਚ ਕੋਈ ਨਵਾਂ ਕੋਚ ਨਹੀਂ ਰਖਿਆ ਜਾਣਾ, ਨਾ ਰਖਿਆ ਗਿਆ ਹੈ । ਸਪੋਰਟਸ ਅਕਾਡਮੀ ਦੀ ਇਕ ਅਪਰੂਵਡ ਸਕੀਮ ਸੀ, ਉਹ ਸ਼ੈਲਵ ਕਰ ਦਿੱਤੀ । ਜਲੰਧਰ ਵਿਚ ਸਪੋਰਟਸ ਕਾਲਜ ਹੈ ਜਿਹੜਾ ਕਿ ਸਾਰੇ ਹਿੰਦੁਸਤਾਨ ਵਿੱਚੋਂ ਅੱਛਾ ਕਾਲਜ ਸੀ । ਉਸ ਨੂੰ ਪਿਛਲੇ ਸਾਲ ਕੋਈ ਖਾਸ ਤਰੱਕੀ ਨਹੀਂ ਦਿੱਤੀ ਗਈ ਔਰ ਉਹ ਕਾਲਜ ਆਰਟਸ ਕਾਲਜ ਵਿਚ ਬਦਲ ਜਾਏਗਾ ਐਸੀ ਸੰਭਾਵਨਾ ਹੈ । ਇਸ ਦੇ ਨਾਲ ਜੋ ਪੰਜਾਬ ਵਿਚ ਕੰਪਲਸਰੀ ਸਪੋਰਟਸ ਦੀ ਐਜੂਕੇਸ਼ਨ ਕੀਤੀ ਗਈ ਸੀ, ਉਸ ਨੂੰ ਧੱਕਾ ਲਗੇਗਾ । ਮੈਂ ਬੇਨਤੀ ਕਰਾਂਗਾ, ਵਿੱਤ ਮੰਤਰੀ ਸਾਹਿਬ ਨੂੰ, ਉਹ ਬੈਠੇ ਨਹੀਂ ਹਨ, ਉਹ ਸਪੋਰਟਸ ਦੇ ਮਹਿਕਮੇ ਨੂੰ ਫੰਡਜ਼ ਨਾ ਦੇ ਕੇ ਸਪੋਰਟਸ ਦੇ ਮਹਿਕਮੇ ਨਾਲ ਧੱਕਾ ਕਰ ਰਹੇ ਹਨ । ਜੋ ਪਿਛਲੇ ਪੰਜ ਸਾਲਾਂ ਵਿਚ ਹੁੰਦਾ ਰਿਹਾ ਹੈ, ਉਹ ਨਵੇਂ ਬਜਟ ਔਰ ਪਲਾਨ ਵਿਚ ਨਹੀਂ ਰਖਿਆ ਗਿਆ ।

ਸਰਦਾਰ ਸਰੂਪ ਸਿੰਘ ਕਮੇਟੀ ਬਣਾਈ ਸੀ । ਉਸ ਨੇ ਟੀਚਰਜ਼ ਸਿਲੈਕਟ ਕੀਤੇ ਸਨ ਪਰ ਅੱਜ ਉਹ ਟੀਚਰਜ਼ ਵੇਹਲੇ ਹਨ । ਉਨ੍ਹਾਂ ਦੀ ਸਿਲੈਕਸ਼ਨ ਬੜੀ ਫੇਅੱਰ ਹੋਈ ਸੀ ਅਤੇ ਕਿਸੇ ਨੇ ਉਨ੍ਹਾਂ ਵਲ ਉਂਗਲੀ ਤੱਕ ਨਹੀਂ ਕੀਤੀ ਅਤੇ ਨਾ ਕੋਈ ਚਰਚਾ ਕੀਤੀ ਹੈ । ਇਸ ਲਈ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਟੀਚਰਜ਼ ਨੂੰ ਲਾਇਆ ਜਾਵੇ ।

ਜਿਥੋਂ ਤਕ ਸਾਡੀਆਂ ਅਚੀਵਮੈਂਟਸ ਦਾ ਤੁਅੱਲਕ ਹੈ, ਇਹ ਕਹਿੰਦੇ ਹਨ ਕਿ ਆਰੀਆ ਭੱਟ ਚਲਾਇਆ ਗਿਆ, ਇਸ ਬਾਰੇ ਮੈਂ ਦਸਦਾ ਹਾਂ ਕਿ ਉਸ ਆਰੀਆ ਭੱਟ ਨਾਲ ਹਿੰਦੁਸਤਾਨ ਦੀ ਸ਼ਾਨ ਵੱਧੀ ਹੈ । ਹਿੰਦੁਸਤਾਨ ਦੁਨੀਆਂ ਦੀਆਂ ਉਨ੍ਹਾਂ ਤਾਕਤਾਂ ਵਿਚ ਆਇਆ, ਜਿਹੜੀਆਂ ਬੜੀਆਂ ਐਡਵਾਂਸਡ ਹਨ । ਇਥੋਂ ਪਤਾ ਲਗਦਾ ਹੈ ਕਿ ਅਸੀਂ ਸਾਇੰਟੇਫਿਕ ਤੌਰ ਤੇ ਅਤੇ ਐਜੂਕੇਸ਼ਨਲ ਤੌਰ ਤੇ ਕਿੰਨੀ ਤਰੱਕੀ ਕੀਤੀ ਹੈ । (ਵਿਘਨ) ਇਹ ਕਹਿੰਦੇ ਹਨ ਕਿ ਅਸੀਂ ਕਾਲਜਾਂ ਵਿਚ ਤਰੱਕੀ ਕੀਤੀ ਹੈ । ਮੈਂ ਅੰਕੜੇ ਦੇ ਕੇ ਦੱਸਦਾ ਹਾਂ ਕਿ ਅਸੀਂ ਕੀ ਕੀਤਾ ਅਤੇ ਇਹ ਆਪਣਾ ਦੱਸ ਦੇਣਗੇ । 1975 ਵਿਚ 130 ਕਾਲਜਾਂ ਤੋਂ 157 ਕਾਲਜ ਹੋਏ, ਪਿਛਲੇ ਦੋ ਸਾਲਾਂ ਵਿਚ ਕਿੰਨੇ ਵੱਧੇ ਹਨ ਇਹ ਮਨਿਸਟਰ ਸਾਹਿਬ ਦੱਸ ਦੇਣਗੇ । ਹਾਈ ਸਕੂਲ 1,071 ਤੋਂ 1,571 ਕੀਤੇ, ਮਿਡਲ ਸਕੂਲ 1,080 ਤੋਂ 1,718 ਕੀਤੇ ਯਾਨੀ 700 ਨਵੇਂ ਵਧਾਏ ਸਨ । ਪ੍ਰਾਇਮਰੀ ਸਕੂਲ 7,000 ਤੋਂ 9,000 ਕੀਤੇ । ਇਹ ਪੰਜਾਂ ਸਾਲਾਂ ਵਿਚ ਵਧਾਏ ਹਨ । ਯਾਨੀ 1971 ਤੋਂ 1976 ਤਕ । ਇਨ੍ਹਾਂ ਨੇ ਨਾ ਕੋਈ ਮਿਡਲ ਸਕੂਲ ਅਤੇ ਨਾ ਹੀ ਕੋਈ ਪ੍ਰਾਇਮਰੀ ਸਕੂਲ ਵਧਾਏ ਹਨ । ਜੇ ਕੋਈ ਵਧਾਏ ਤਾਂ ਉਧਰਲੇ ਪਾਸੇ ਦੇ ਇਲਾਕਿਆਂ ਵਿਚ ਹੋਣਗੇ, ਇਧਰਲੇ ਪਾਸੇ ਵਾਲਿਆਂ ਨੂੰ ਕਿਸੇ ਨੇ ਪੁਛਿਆ ਤਕ ਨਹੀਂ । ਪਿਛਲੇ ਮਨਿਸਟਰ ਨੇ ਵਿਤਕਰਾ ਕੀਤਾ ਅਤੇ ਉਹ ਉਧਰ ਬੈਠ ਗਏ ਔਰ ਮੇਰਾ ਖਿਆਲ ਹੈ ਕਿ ਹੁਣ ਇਹ ਨਵੇਂ ਮਨਿਸਟਰ ਸਾਹਿਬ ਵਿਤਕਰਾ ਨਹੀਂ ਕਰਨਗੇ ਤਾਂਕਿ ਪੰਜਾਬ ਦੀ ਤਰੱਕੀ ਹੋ ਸਕੇ ।

**Expunged as ordered by the Chair.

**ਰਾਜ ਮੰਤਰੀ, ਸਿਖਿਆ** (ਸਰਦਾਰ ਸੁਖਦੇਵ ਸਿੰਘ ਢੀਂਡਸਾ) : ਸਤਿਕਾਰਯੋਗ ਚੇਅਰਮੈਨ ਸਾਹਿਬ, ਮੈਂ ਉਨ੍ਹਾਂ ਸਾਰੇ ਆਨਰੇਬਲ ਮੈਂਬਰਜ਼ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਅੱਜ ਦੀ ਡਿਬੇਟ ਵਿਚ ਹਿੱਸਾ ਪਾਇਆ ਹੈ। ਕਈਆਂ ਨੇ ਬੜੀਆਂ ਅੱਛੀਆਂ ਸੁਜੈਸ਼ਨਜ਼ ਦਿੱਤੀਆਂ ਹਨ ਅਤੇ ਕਈਆਂ ਨੇ ਬਿਨਾਂ ਮਤਲਬ ਕ੍ਰਿਟੇਸਿਜ਼ਮ ਕਰਨ ਦੀ ਕੋਸ਼ਿਸ਼ ਕੀਤੀ ਹੈ। ਚੇਅਰਮੈਨ ਸਾਹਿਬ, ਚੰਗਾ ਹੁੰਦਾ ਜੇ ਸਾਡੇ ਆਪੋਜ਼ੀਸ਼ਨ ਦੇ ਆਨਰੇਬਲ ਮੈਂਬਰ ਸਾਹਿਬਾਨ, ਜੋ ਸਰਕਾਰ ਨੇ ਚੰਗੀਆਂ ਗਲਾਂ ਕੀਤੀਆਂ, ਉਨ੍ਹਾਂ ਨੂੰ ਚੰਗਾ ਕਹਿੰਦੇ। ਠੀਕ ਹੈ, ਇਕ ਦੋ ਥਾਂ ਤੇ ਚੰਗਾ ਵੀ ਕਿਹਾ ਗਿਆ ਹੈ। ਮੈਂ ਕਹਿੰਦਾ ਹਾਂ ਕਿ ਜੋ ਇਸ ਸਰਕਾਰ ਨੇ ਸਕੀਮ ਲਿਆਂਦੀ ਹੈ, ਇਨ੍ਹਾਂ ਨੇ ਉਸ ਬਾਰੇ 30 ਸਾਲ ਪਹਿਲਾਂ ਸੋਚਿਆ ਤਕ ਨਹੀਂ ਸੀ। ਉਹ ਵੀ ਗਰੀਬ ਪਿੰਡਾਂ ਦੇ ਲੋਕਾਂ ਲਈ ਹੈ, ਪਰ ਉਨ੍ਹਾਂ ਨੇ ਉਸ ਨੂੰ ਵੀ ਕ੍ਰਿਟੇਸਾਈਜ਼ ਕੀਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ 2, 3 ਐਸੀਆਂ ਚੀਜ਼ਾਂ ਕੀਤੀਆਂ ਹਨ, ਜਿਵੇਂ ਕਿ ਦਸ਼ਮੇਸ਼ ਅਕਾਡਮੀ ਹੈ, ਉਹ ਹਿੰਦੁਸਤਾਨ ਵਿਚ ਇਕ ਆਪਣੀ ਮਿਸਾਲ ਹੋਵੇਗੀ, ਜਿਸ ਦੇ ਵਿਚ ਬੱਚਿਆਂ ਵਿਚ ਲੀਡਰਸ਼ਿਪ ਪੈਦਾ ਕਰਨ ਲਈ ਐਸੀ ਐਜੂਕੇਸ਼ਨ ਦਿੱਤੀ ਜਾਏਗੀ ਜੋ ਸਾਰੇ ਹਿੰਦੁਸਤਾਨ ਵਿਚ ਕਿਤੇ ਨਹੀਂ ਹੋਵੇਗੀ। ਇਸ ਦੇ ਨਾਲ ਹੀ ਆਦਰਸ਼ ਸਕੂਲਾਂ ਦੀ ਸਕੀਮ ਹੈ। ਇਸ ਦੇ ਬਾਰੇ ਬਹੁਤ ਕੁਝ ਕਿਹਾ ਗਿਆ ਹੈ। ਬਹੁਤ ਬੜਾ ਕ੍ਰਿਟੇਸਿਜ਼ਮ ਹੋਇਆ। ਮੈਂ ਦੱਸਦਾ ਹਾਂ ਕਿ ਇਸ ਦੇ ਵਿਚ ਕੋਈ ਐਸੀ ਵਿਤਕਰੇ ਵਾਲੀ ਗਲ ਨਹੀਂ ਹੈ। ਡਾਂਗ ਸਾਹਿਬ ਨੇ ਕੁਐਸਚਨ ਆਵਰ ਵਿਚ ਗਲ ਕਹੀ ਸੀ ਕਿ ਇਨ੍ਹਾਂ ਵਿਚ ਅੰਗਰੇਜ਼ੀ ਸ਼ੁਰੂ ਤੋਂ ਪੜ੍ਹਾਈ ਜਾਏਗੀ ਔਰ ਇਸ ਵਿਚ ਵੱਡੇ ਆਦਮੀਆਂ ਦੇ ਬੱਚਿਆਂ ਨੂੰ ਵਿਦਿਆ ਦਿੱਤੀ ਜਾਏਗੀ। ਮੈਂ ਦੱਸਦਾ ਹਾਂ ਕਿ ਤੁਹਾਡੇ ਸਾਹਮਣੇ ਸ਼ਹਿਰਾਂ ਵਿਚ ਜੋ ਅਮੀਰ ਲੋਕਾਂ ਦੇ, ਵੱਡੇ ਅਫ਼ਸਰਾਂ ਦੇ ਜਾਂ ਪੈਸੇ ਵਾਲਿਆਂ ਦੇ ਬੱਚੇ ਚੰਗੇ ਸਕੂਲਾਂ ਵਿਚ ਅਤੇ ਕਾਲਜਾਂ ਵਿਚ ਪੜ੍ਹਦੇ ਹਨ। ਪਰ ਜਦੋਂ ਆਲ ਇੰਡੀਆ ਲੈਵਲ ਤੇ ਕੰਪੀਟੀਸ਼ਨਜ਼ ਹੁੰਦੇ ਹਨ ਤਾਂ ਉਨ੍ਹਾਂ ਵਿਚ ਪੰਜਾਬ ਦੇ ਜੋ ਥੋਹੜੇ ਜਿਹੇ ਖਾਨਦਾਨ ਹਨ, ਉਨ੍ਹਾਂ ਵਿਚੋਂ ਹੀ ਉਮੀਦਵਾਰ ਚੁਣੇ ਜਾਂਦੇ ਹਨ। ਇਹ ਜਿਹੜੇ ਅਫ਼ਸਰ ਆਉਣੇ ਹਨ ਆਈ. ਪੀ. ਐਸ. ਦੇ ਜਾਂ ਆਈ. ਏ. ਐਸ. ਦੇ ਇਨ੍ਹਾਂ ਨੂੰ ਪਿੰਡਾਂ ਦੀ ਉਨੀਂ ਵਾਕਫ਼ੀਅਤ ਨਹੀਂ ਹੁੰਦੀ, ਜਿੰਨੀ ਕਿ ਪਿੰਡਾਂ ਵਾਲਿਆਂ ਨੂੰ ਉਸ ਮਾਹੌਲ ਦੀ ਹੁੰਦੀ ਹੈ। ਇਸ ਲਈ ਇਹ ਸਕੂਲ ਉਨ੍ਹਾਂ ਪਿੰਡਾਂ ਦੇ ਗਰੀਬ ਲੋਕਾਂ ਦੇ ਬੱਚਿਆਂ ਲਈ ਖੋਲ੍ਹੇ ਗਏ ਹਨ, ਉਨ੍ਹਾਂ ਗਰੀਬਾਂ ਵਿਚ ਤਾਕਤ ਨਹੀਂ ਕਿ ਉਹ ਕਿਸੇ ਚੰਗੇ ਸਕੂਲ ਵਿਚ 400, 500 ਰੁਪਏ ਮਹੀਨਾ ਦੇ ਕੇ ਆਪਣੇ ਬਚੇ ਪੜ੍ਹਾ ਸਕਣ। ਇਸ ਬਾਰੇ ਇਥੇ ਨਾਜਾਇਜ਼ ਕ੍ਰਿਟੇਸਿਜ਼ਮ ਕੀਤਾ ਗਿਆ ਹੈ। ਡਾਂਗ ਸਾਹਿਬ ਬੜੇ ਪੁਰਾਣੇ ਪਾਰਲੀਮੈਂਟੇਰੀਅਨ ਹਨ, ਇਹ ਵੀ ਸਾਰੀ ਗਲ ਬਾਤ ਅੰਗਰੇਜ਼ੀ ਵਿਚ ਕਰਦੇ ਹਨ। ਕਮੇਟੀਆਂ ਦੀ ਕਾਰਵਾਈ ਹੈ ਉਹ ਵੀ ਅਗਰੇਜ਼ੀ ਵਿਚ ਕਰਦੇ ਹਨ। ਇਸ ਲਈ ਇੰਗਲਿਸ਼ ਕੀਤੀ ਜਾ ਰਹੀ ਹੈ ਕਿਉਂਕਿ ਆਲ ਇੰਡੀਆ ਕੰਪੀਟੀਸ਼ਨਜ਼ ਵਿਚ ਇੰਗਲਿਸ਼ ਤੋਂ ਬਿਨਾਂ ਸਰਦਾ ਨਹੀਂ। ਇਸ ਲਈ ਇੰਗਲਿਸ਼ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਇਹ ਨਹੀਂ ਕਿ ਇਨ੍ਹਾਂ ਸਕੂਲਾਂ ਵਿਚ ਕਿਸੇ ਅਮੀਰਾਂ ਦੇ ਬੱਚਿਆਂ ਲਈ ਕੋਈ ਪ੍ਰਬੰਧ ਕੀਤਾ ਜਾਵੇਗਾ। ਮੈਂ ਦਸਦਾ ਹਾਂ ਕਿ ਇਨ੍ਹਾਂ ਸਕੂਲਾਂ ਵਿਚ ਖਾਸ ਕਰਕੇ ਹਰੀਜਨਾਂ ਦੇ ਬੱਚਿਆਂ ਨੂੰ, ਬੈਕਵਰਡ ਕਲਾਸਿਜ਼ ਦੇ ਬੱਚਿਆਂ ਨੂੰ ਪ੍ਰੈਫਰੈਂਸ ਦਿਤੀ ਜਾਏਗੀ। ਇਹ ਵੀ ਠੀਕ ਹੈ ਕਿ ਜਿਹੜੇ ਟੇਲੈਂਟਿਡ ਬੱਚੇ ਹੋਣਗੇ, ਪੜ੍ਹਾਈ ਵਿਚ ਹੁਸ਼ਿਆਰ ਹੋਣਗੇ ਜਿਨ੍ਹਾਂ ਦੇ ਮਾਂ ਬਾਪ ਦੀ ਇਤਨੀ ਆਮਦਨੀ ਨਹੀਂ ਹੋਏਗੀ ਕਿ ਉਹ ਆਪਣੇ ਬੱਚਿਆਂ ਨੂੰ ਹੋਰ ਕਿਤੇ ਪੜ੍ਹਾ ਸਕਣ ਉਨ੍ਹਾਂ ਨੂੰ ਵੀ ਪ੍ਰੈਫਰੈਂਸ ਦਿੱਤੀ ਜਾਏਗੀ। ਇਸ ਦੇ ਨਾਲ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਸਕੂਲ ਐਜੂਕੇਸ਼ਨ

[ਰਾਜ ਮੰਤਰੀ, ਸਿਖਿਆ]

ਬੋਰਡ ਦਾ ਦੋ ਕਰੋੜ ਰੁਪਿਆ ਇਧਰ ਖਰਚ ਕੀਤਾ ਜਾ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਅਗਰ ਸਕੂਲ ਐਜੂਕੇਸ਼ਨ ਬੋਰਡ ਗ਼ਰੀਬ ਬੱਚਿਆਂ ਦੀ ਪੜ੍ਹਾਈ ਵਾਸਤੇ ਨਹੀਂ ਹੈ ਤਾਂ ਹੋਰ ਕਾਹਦੇ ਵਾਸਤੇ ਹੈ। ਪੈਸਾ ਕੀ ਕਰਨਾ ਹੈ ਜੇਕਰ ਬੱਚਿਆ ਦੀ ਪੜ੍ਹਾਈ ਤੇ ਖਰਚ ਨਾ ਹੋਵੇ। ਬੋਰਡ ਦਾ ਪੈਸਾ ਹੈ ਬੱਚਿਆਂ ਦੀ ਪੜ੍ਹਾਈ ਤੇ ਖਰਚ ਕਰਨਾ ਹੈ (ਵਿਘਨ) ਠੀਕ ਹੈ ਉਹ ਵੀ ਸਿਰਫ਼ ਆਦਰਸ਼ ਸਕੂਲਾਂ ਵਾਸਤੇ ਖਰਚ ਕੀਤਾ ਜਾ ਰਿਹਾ ਹੈ। ਇਸ ਵਿਚ ਕੋਈ ਦੋ ਰਾਵਾਂ ਨਹੀਂ।

ਚੇਅਰਮੈਨ ਸਾਹਿਬ, ਇਥੇ ਜਲੰਧਰ ਦੇ ਸਪੋਰਟਸ ਕਾਲਜ ਦੀ ਗੱਲ ਕੀਤੀ ਗਈ ਹੈ। ਸਰਦਾਰ ਉਮਰਾਓ ਸਿੰਘ ਨੇ ਡੀਂਗ ਮਾਰੀ ਸੀ ਕਿ ਉਨ੍ਹਾਂ ਨੇ ਉਸ ਤੇ ਬਹੁਤ ਪੈਸਾ ਖਰਚ ਕੀਤਾ ਸੀ ਅਤੇ ਉਨ੍ਹਾਂ ਨੇ ਸਪੋਰਟਸ ਕਾਲਜ ਜਲੰਧਰ ਵਿਖੇ ਬਣਾਇਆ ਸੀ। ਦੋ ਤਿੰਨ ਮਹੀਨੇ ਹੋਏ ਮੈਨੂੰ ਉਥੇ ਜਾਣਾ ਪਿਆ। ਮੈਂ ਵੇਖਿਆ ਹੈ ਕਿ ਉਥੇ ਬੱਚਿਆਂ ਦਾ ਰਹਿਣਾ ਤਾਂ ਇਕ ਪਾਸੇ ਰਿਹਾ, ਉਥੇ ਪਸ਼ੂ ਵੀ ਨਹੀਂ ਰਹਿ ਸਕਣਗੇ। ਐਸੀ ਬੁਰੀ ਹਾਲਤ ਸੀ। (ਸ਼ੇਮ, ਸ਼ੇਮ)। ਇਹ ਹੈ ਇਨ੍ਹਾਂ ਦਾ ਸਪੋਰਟਸ ਦਾ ਕਾਲਜ। ਚੇਅਰਮੈਨ ਸਾਹਿਬ, ਕਾਂਗਰਸ ਸਰਕਾਰ ਪਹਿਲਾਂ 30 ਸਾਲ ਰਾਜ ਕਰਦੀ ਰਹੀ, ਉਥੇ ਉਸ ਕਾਲਜ ਵਿਚ ਹੋਸਟਲ ਦਾ ਪਰਬੰਧ ਨਹੀਂ ਸੀ ਅਤੇ ਬਿਲਡਿੰਗ ਦੀ ਕੋਈ ਰਿਪੇਅਰ ਨਹੀਂ ਹੋਈ ਅਤੇ ਸੈਨਟਰੀ ਦਾ ਕੋਈ ਪਰਬੰਧ ਨਹੀਂ ਸੀ। ਚੇਅਰਮੈਨ ਸਾਹਿਬ, ਸਾਡੀ ਅਕਾਲੀ ਜਨਤਾ ਸਰਕਾਰ ਨੇ ਉਸ ਕਾਲਜ ਲਈ 20 ਲੱਖ ਰੁਪਏ ਦਿਤੇ ਹਨ। (ਥੰਪਿੰਗ) ਇਸ ਤੋਂ ਇਲਾਵਾ ਕਾਲਜ ਨੂੰ ਉਚੇ ਪੱਧਰ ਤੇ ਲਿਜਾਇਆ ਜਾ ਰਿਹਾ ਹੈ। ਜਿਹੜੇ ਕੰਮ ਕਾਂਗਰਸ ਸਰਕਾਰ ਨੇ ਪਹਿਲਾਂ ਨਹੀਂ ਸਨ ਕੀਤੇ, ਉਹ ਹੁਣ ਬਾਦਲ ਸਾਹਿਬ ਦੀ ਸਰਕਾਰ ਕਰ ਰਹੀ ਹੈ। ਚੇਅਰਮੈਨ ਸਾਹਿਬ, ਪ੍ਰਾਈਵੇਟ ਕਾਲਜਾਂ ਅਤੇ ਪ੍ਰਾਈਵੇਟ ਸਕੂਲਾਂ ਨੂੰ ਪੰਜਾਬ ਸਰਕਾਰ ਨੇ 95% ਗਰਾਂਟ ਦੇਣ ਦਾ ਫੈਸਲਾ ਕੀਤਾ ਹੈ, ਜਿਸ ਦੀ ਸ਼ਲਾਘਾ ਹਰ ਪਾਸਿਉਂ ਹੋਈ ਹੈ ਪਰ ਸਰਦਾਰ ਉਮਰਾਓ ਸਿੰਘ ਜੀ ਨੇ ਕੋਈ ਸ਼ਲਾਘਾ ਨਹੀਂ ਕੀਤੀ। ਅਸੀਂ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਨੂੰ ਯੂ. ਜੀ. ਸੀ. ਦੇ ਗਰੇਡ ਦਿਤੇ, ਪਰ ਸਰਦਾਰ ਉਮਰਾਓ ਸਿੰਘ ਜੀ ਹਮੇਸ਼ਾ ਕ੍ਰਿਟੀਸਾਈਜ਼ ਹੀ ਕਰਦੇ ਰਹੇ ਹਨ। ਫਿਰ, ਚੇਅਰਮੈਨ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਨੇ ਪੰਜ ਸਾਲਾਂ ਦੇ ਵਿਚ ਪ੍ਰਾਈਵੇਟ ਟੀਚਰਜ਼ ਦੀ ਸਿਕਿਉਰਿਟੀ ਆਫ ਸਰਵਿਸ ਬਾਰੇ ਕੁੱਝ ਨਹੀਂ ਕੀਤਾ, ਪਰ ਅੱਜ ਮੈਨੂੰ ਹਾਊਸ ਦੇ ਵਿਚ ਇਹ ਗੱਲ ਦੱਸਣ ਦੀ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਅਸੀਂ ਸਿਕਿਉਰਿਟੀ ਆਫ ਸਰਵਿਸ ਟੀਚਰਜ਼ ਨੂੰ ਦੇਣੀ ਹੈ, ਉਸ ਬਾਰੇ ਬਿਲ ਲਿਆ ਰਹੇ ਹਾਂ ਜੋ ਕਿ ਇਸ ਸੈਸ਼ਨ ਦੇ ਵਿਚ ਤਾਂ ਨਹੀਂ ਲਿਆ ਸਕਦੇ ਪਰ ਅਸੂਲੀ ਤੌਰ ਤੇ ਅਸੀਂ ਫੈਸਲਾ ਕਰ ਲਿਆ ਹੈ ਕਿ ਸਿਕਿਉਰਿਟੀ ਆਫ ਸਰਵਿਸ ਟੀਚਰਜ਼ ਨੂੰ ਦੇਣੀ ਹੈ। ਇਹ ਸਿਕਿਉਰਿਟੀ ਸਾਰੇ ਪੰਜਾਬ ਦੇ ਪ੍ਰਾਈਵੇਟ ਇਨਸਟੀਚੂਸ਼ਨਜ ਦੇ ਮੁਲਾਜ਼ਮਾਂ ਨੂੰ ਦੇਣੀ ਹੈ। (ਥੰਪਿੰਗ) ਉਨ੍ਹਾਂ ਦਾ ਪ੍ਰੌਵੀਡੈਂਟ ਫੰਡ ਅਤੇ ਸਰਵਿਸ ਕੰਡੀਸ਼ਨਜ਼ ਪੰਜਾਬ ਗੌਰਮਿੰਟ ਇੰਪਲਾਈਜ਼ ਦੇ ਬਰਾਬਰ ਕਰ ਦੇਵਾਂਗੇ। ਇਹ ਮੰਗ ਬਹੁਤ ਦੇਰ ਤੋਂ ਚਲੀ ਆ ਰਹੀ ਸੀ। ਪਰ ਕਾਂਗਰਸ ਰਾਜ ਵੇਲੇ ਕੋਈ ਸੁਣਵਾਈ ਨਹੀਂ ਸੀ ਕੀਤੀ ਗਈ। ਪਹਿਲਾਂ ਕਾਂਗਰਸ ਰਾਜ ਵੇਲੇ ਡੀ. ਸੀ. ਸੁਣਵਾਈ ਕਰਦਾ ਸੀ, ਪਰ ਹੁਣ ਅਸੀਂ ਫੈਸਲਾ ਕੀਤਾ ਹੈ ਕੀ ਇਸ ਲਈ ਇਕ ਟ੍ਰਿਬਿਊਨਲ ਬਣਾਇਆ ਜਾ ਰਿਹਾ ਹੈ। ਹੁਣ ਜਿਹੜੇ ਵੀ ਟੀਚਰਜ਼ ਅਪੀਲ ਕਰਨਗੇ, ਉਹ ਸਿੱਧਾ ਪਹਿਲਾਂ ਡੀ. ਪੀ. ਆਈ. ਨੂੰ ਕਰਣਗੇ ਅਤੇ ਇਸ ਤੋਂ ਬਾਅਦ ਟ੍ਰਿਬਿਊਨਲ ਦੇ ਵਿਚ ਕੇਸ ਜਾਇਆ ਕਰਨਗੇ। (ਵਿਘਨ)

## EXTENSION OF TIME OF THE SITTING

**ਸ੍ਰੀ ਸਭਾਪਤੀ** : ਜੇਕਰ ਹਾਉਸ ਦੀ ਮਰਜੀ ਹੋਵੇ ਤਾਂ ਹਾਊਸ ਦਾ ਸਮਾਂ ਅੱਧਾ ਘਟਾ ਵਧਾ ਦਿਤਾ ਜਾਵੇ ।

ਆਵਾਜ਼ਾਂ : ਹਾਂ ਜੀ, ਹਾਂ ਜੀ ।

**ਸ੍ਰੀ ਸਭਾਪਤੀ** : ਹਾਊਸ ਦਾ ਸਮਾਂ 7.00 ਵਜੇ ਤਕ ਵਧਾਇਆ ਜਾਂਦਾ ਹੈ ।

## DISCUSSION AND VOTING OF DEMANDS FOR GRANTS FOR THE YEAR 1979-80 (*Resumption*)

**ਰਾਜ ਮੰਤਰੀ, ਸਿਖਿਆ** : ਚੇਅਰਮੈਨ ਸਾਹਿਬ, ਉਦੋਂ ਪ੍ਰਾਇਮਰੀ ਡਾਇਰੈਕਟੋਰੇਟ ਨਹੀਂ ਸੀ ਬਣਾਇਆ ਗਿਆ ਜਦੋਂ ਕਿ ਸਰਦਾਰ ਉਮਰਾਓ ਸਿੰਘ ਪਹਿਲਾਂ ਐਜੂਕੇਸ਼ਨ ਮਨਿਸਟਰ ਸਨ । ਇਹ ਪੰਜ ਸਾਲ ਰਾਜ ਕਰਦੇ ਰਹੇ, ਪਰ ਡਾਇਰੈਕਟੋਰੇਟ ਬਣਾਉਣ ਲਈ ਲਾਰਾ ਹੀ ਲਾਉਂਦੇ ਰਹੇ ਹਨ । ਚੇਅਰਮੈਨ ਸਾਹਿਬ, ਇਨ੍ਹਾਂ ਨੇ ਤਾਂ ਪੰਜ ਸਾਲ ਲਾਰਿਆਂ ਨਾਲ ਹੀ ਲੰਘਾ ਦਿਤੇ, ਪਰ ਅਸੀਂ ਪ੍ਰਾਇਮਰੀ ਡਾਇਰੈਕਟੋਰੇਟ ਅਲੱਗ ਬਣਾਇਆ । (ਥੰਪਿੰਗ) ਪ੍ਰਾਇਮਰੀ ਡਾਇਰੈਕਟੋਰੇਟ ਅਲੱਗ ਬਣਾ ਕੇ ਅਸੀਂ ਜੇ. ਬੀ. ਟੀ· ਟੀਚਰਾਂ ਨੂੰ ਬਲਾਕ ਐਜੂਕੇਸ਼ਨ ਅਫਸਰ ਬਣਾਵਾਂਗੇ, ਜਿਸ ਲਈ ਜੇ. ਬੀਂ. ਟੀਜ਼. ਦੇ ਟੀਚਰਾਂ ਵਿਚੋਂ ਲਿਸਟਾਂ ਬਣ ਗਈਆਂ ਹਨ ਅਤੇ ਉਨ੍ਹਾਂ ਨੂੰ ਬਲਾਕ ਐਜੂਕੇਸ਼ਨ ਅਫਸਰ ਪਰਮੋਟ ਕੀਤਾ ਜਾਵੇਗਾ । ਅਸੀਂ ਜਿਹੜਾ ਵੀ ਚੰਗਾ ਕੰਮ ਕਰਦੇ ਹਾਂ, ਸਰਦਾਰ ਉਮਰਾਓ ਸਿੰਘ ਉਸ ਦੀ ਸ਼ਲਾਘਾ ਨਹੀਂ ਕਰਦੇ । (ਕਾਮਰੇਡ ਸੱਤ ਪਾਲ ਡਾਂਗ ਜੀ ਵਲੋਂ ਵਿਘਨ) ਚੇਅਰਮੈਨ ਸਾਹਿਬ, ਮੈਨੂੰ ਇਕ ਬੜੀ ਹੈਰਾਨਗੀ ਹੋਈ ਕਿ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਐਜੂਕੇਸ਼ਨ ਦੇ ਖਰਚ ਵਿਚ ਕੋਈ ਵਾਧਾ ਨਹੀਂ ਕੀਤਾ । ਮੈਂ ਤੁਹਾਨੂੰ ਫਿਗਰਜ਼ ਦਿੰਦਾ ਹਾਂ ਕਿ 1974-75 ਵਿਚ ਪਲਾਨ ਐਕਸਪੈਂਡੀਚਰ 3 ਕਰੋੜ 24 ਲੱਖ ਰੁਪਿਆ ਸੀ ਅਤੇ 1978-79 ਵਿਚ ਇਹ 14 ਕਰੋੜ 82 ਲੱਖ ਰੁਪਿਆ ਹੋ ਗਿਆ । ਇਸੇ ਤਰ੍ਹਾਂ ਹੀ ਨਾਨ-ਪਲਾਨ ਐਕਸਪੈਂਡੀਚਰ 42.73 ਕਰੋੜ ਰੁਪਿਆ ਸੀ ਅਤੇ 1978-79 ਵਿਚ ਇਹ 68.80 ਕਰੋੜ ਹੋ ਗਿਆ । (ਥੰਪਿੰਗ) 1979-80 ਵਿਚ ਨਾਨ-ਪਲਾਨ ਐਕਸਪੈਂਡੀਚਰ 81.9 ਕਰੋੜ ਹੋ ਗਿਆ ਪਰ ਮੈਨੂੰ ਬੜੀ ਹੈਰਾਨੀ ਹੋਈ ਜਦ ਕਿ ਡਾਕਟਰ ਸਾਹਿਬ ਵਲੋਂ ਕਿਹਾ ਗਿਆ ਕਿ ਪਲਾਨ ਹੇਠਾਂ ਨੂੰ ਜਾ ਰਿਹਾ ਹੈ । ਫਿਗਰਜ਼ ਦਸਦੀਆਂ ਹਨ ਕਿ ਪਲਾਨ ਹੇਠਾਂ ਨੂੰ ਜਾ ਰਿਹਾ ਹੈ ਜਾਂ ਉਪਰ ਨੂੰ ਜਾ ਰਿਹਾ ਹੈ।

ਚੇਅਰਮੈਨ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਵਲੋਂ ਕਿਹਾ ਗਿਆ ਕਿ ਯੂਨੀਵਰਸਿਟੀ ਅਟਾਨੋਮਸ ਬਾਡੀ ਹੈ ਅਤੇ ਉਸ ਵਿਚ ਦਖਲਾ ਦਿਤਾ ਜਾ ਰਿਹਾ ਹੈ । ਚੇਅਰਮੈਨ ਸਾਹਿਬ, ਸੈਨੇਟ ਕੋਲੋਂ ਪਾਵਰਾਂ ਲੈ ਕੇ ਸਿੰਡੀਕੇਟ ਨੂੰ ਦੇ ਦਿਤੀਆਂ ਗਈਆਂ ਸਨ । ਐਮਰਜੈਂਸੀ ਦੇ ਦੌਰਾਨ, ਚੇਅਰਮੈਨ ਸਾਹਿਬ, ਇਹ ਪਾਵਰਾਂ ਵਾਈਸ ਚਾਂਸਲਰ ਨੂੰ ਦੇ ਦਿਤੀਆਂ ਗਈਆਂ ਸਨ । ਬਾਦਲ ਸਾਹਿਬ ਦੀ ਸਰਕਾਰ ਉਸ ਨੂੰ ਰੈਸਟੋਰ ਕਰ ਰਹੀ ਹੈ । (ਥੰਪਿੰਗ)

ਮੈਡਲਲਿਸਟ ਬਚਿਆਂ ਨੂੰ ਪਹਿਲੀ ਵਾਰ, ਚੇਅਰਮੈਨ ਸਾਸਿਬ, ਅਸੀ ਔਨਰ ਕੀਤਾ ਹੈ । ਉਨ੍ਹਾਂ ਬੱਚਿਆਂ ਦੇ ਅਸੀਂ ਮਾਣ ਦੇ ਵਿਚ ਡਿਨਰ ਦਿਤਾ ਹੈ । ਸੀ. ਐਮ. ਸਾਹਿਬ ਨੇ ਆਪ ਬੁਲਾਕੇ ਉਨ੍ਹਾਂ ਵਿਦਿਆਰਥੀਆਂ ਨੂੰ ਕਿਹਾ ਕਿ ਅਸੀਂ ਤੁਹਾਨੂੰ ਸਹਾਇਤਾ ਦੇਵਾਂਗੇ ।

[ਰਾਜ ਮੰਤਰੀ, ਸਿਖਿਆ]

(ਥੰਪਿੰਗ) ਚੇਅਰਮੈਨ ਸਾਹਿਬ, ਸਕੂਲ ਐਜੂਕੇਸ਼ਨ ਬੋਰਡ ਦੇ ਜਿਹੜੇ ਮੈਡਲ ਲਿਸਟ ਬੱਚੇ ਹਨ, ਉਨ੍ਹਾਂ ਨੂੰ ਔਨਰ ਕੀਤਾ ਗਿਆ ਹੈ ਇਸ ਦੇ ਨਾਲ ਨਾਲ ਉਨ੍ਹਾਂ ਦੇ ਟੀਚਰਾਂ ਨੂੰ ਵੀ ਔਨਰ ਕੀਤਾ ਗਿਆ ਹੈ ਤਾਂ ਕਿ ਬੱਚਿਆਂ ਦਾ ਅਤੇ ਟੀਚਰਾਂ ਦਾ ਹੌਸਲਾ ਵੱਧ ਸਕੇ।ਚੇਅਰਮੈਨ ਸਾਹਿਬ ਇਹ ਪਹਿਲੀ ਦਫਾ ਹੋਇਆ ਹੈ।

ਚੇਅਰਮੈਨ ਸਾਹਿਬ, ਐਡਹਾਕ ਇੰਪਲਾਈਜ਼ ਨੂੰ ਜਿਹੜੇ ਪੰਜ-ਪੰਜ, ਛੇ-ਛੇ ਸਾਲਾਂ ਤੋਂ ਐਡਹਾਕ ਤੇ ਚਲੇ ਆ ਰਹੇ ਸਨ, ਉਨ੍ਹਾਂ ਨੂੰ ਰੈਗੂਲੇਰਾਈਜ਼ ਕੀਤਾ ਗਿਆ ਹੈ। 31 ਮਾਰਚ 1977 ਤਕ ਜਿਨ੍ਹਾਂ ਦੀ ਇੱਕ ਸਾਲ ਦੀ ਸਰਵਿਸ ਪੂਰੀ ਹੋ ਗਈ ਹੈ, ਉਨ੍ਹਾਂ ਸਾਰਿਆਂ ਨੂੰ ਰੈਗੂਲੇਰਾਈਜ਼ ਕਰ ਦਿਤਾ ਗਿਆ ਹੈ। ਲੇਕਿਨ ਇਸ ਦੇ ਵਿਚ ਕੁਝ ਰਹਿੰਦੇ ਹਨ, ਜਿਨ੍ਹਾਂ ਕੇਸਾਂ ਵਿਚ ਕੋਈ ਟੈਕਨੀਕਲ ਹਿੱਚ ਹੈ। ਚੇਅਰਮੈਨ ਸਾਹਿਬ, 80% ਤੋਂ 85% ਤਕ ਕੇਸ ਤਕਰੀਬਨ ਹੋ ਚੁਕੇ ਹਨ। ਇਹ ਅਕਾਲੀ ਜਨਤਾ ਸਰਕਾਰ ਨੇ 14,000 ਐਡਹਾਕ ਇੰਪਲਾਈਜ਼ ਨੂੰ ਰੈਗੂਲਰ ਕੀਤਾ ਹੈ। (ਥੰਪਿੰਗ)

ਫਿਰ, ਚੇਅਰਮੈਨ ਸਾਹਿਬ, ਇਥੇ ਕਿਤਾਬਾਂ ਦਾ ਜ਼ਿਕਰ ਕੀਤਾ ਗਿਆ ਸੀ ਕਿ ਕਿਤਾਬਾਂ ਨਹੀਂ ਮਿਲਦੀਆਂ। ਮੈਂ ਇੱਕ ਸਵਾਲ ਦੇ ਜਵਾਬ ਵਿਚ ਵੀ ਆਨਰੇਬਲ ਮੈਂਬਰ ਨੂੰ ਦਸਿਆ ਸੀ ਕਿ 30 ਤਾਰੀਖ ਤਕ ਸਾਰੀਆਂ ਕਿਤਾਬਾਂ ਮਿਲ ਜਾਣਗੀਆਂ ਅਤੇ ਕੋਈ ਵੀ ਕਿਤਾਬ ਐਸੀ ਨਹੀਂ ਰਹੇਗੀ ਜੋ ਕਿ ਨਾ ਮਿਲ ਸਕੇ। ਜਿਹੜੀ ਥੋੜੀ ਬਹੁਤੀ ਦੇਰੀ ਹੋਈ ਸੀ, ਉਹ ਵੀ ਗੌਰਮਿੰਟ ਆਫ ਇੰਡੀਆ ਵਲੋਂ ਪੇਪਰ ਨਹੀਂ ਸੀ ਆਇਆ ਅਤੇ ਹੋਰ ਕਈ ਕਾਰਨ ਸਨ ਜਿਨ੍ਹਾਂ ਕਰਕੇ ਕੁਝ ਦੇਰੀ ਹੋ ਗਈ ਸੀ। ਚੇਅਰਮੈਨ ਸਾਹਿਬ, ਹੁਣ ਕੋਈ ਵੀ ਸ਼ਿਕਾਇਤ ਨਹੀਂ ਰਹੇਗੀ ਅਤੇ ਜੇਕਰ ਕੋਈ ਇਨਡੀਵਿਜੂਅਲ ਕਿਸੇ ਨੂੰ ਸ਼ਿਕਾਇਤ ਹੈ ਤਾਂ ਉਹ ਮੇਰੇ ਨੋਟਿਸ ਵਿਚ ਲਿਆਉਣ ਅਤੇ ਮੈਂ ਉਹ ਵੀ ਦੂਰ ਕਰਾਂਗਾ। (ਵਿਘਨ) ਚੇਅਰਮੈਨ ਸਾਹਿਬ, ਡਾਕਟਰ ਸਾਹਿਬ ਨੇ ਕਿਹਾ ਹੈ ਕਿ ਪ੍ਰਾਇਮਰੀ ਸਕੂਲ ਘਟਾ ਦਿਤੇ ਗਏ ਹਨ ਅਤੇ ਮਿਡਲ ਸਕੂਲ ਬੰਦ ਕਰ ਦਿਤੇ ਗਏ ਹਨ। ਪਰ, ਚੇਅਰਮੈਨ ਸਾਹਿਬ, ਜਿਹੜੇ ਹਾਈ ਸਕੂਲ ਬਣੇ ਹਨ ਉਨ੍ਹਾਂ ਬਾਰੇ ਇਨ੍ਹਾਂ ਨੇ ਕੋਈ ਜ਼ਿਕਰ ਨਹੀਂ ਕੀਤਾ। ਇਨ੍ਹਾਂ ਨੇ ਕਿਸੇ ਵੀ ਸਾਲ ਵਿਚ 178 ਸਕੂਲ ਨਹੀਂ ਬਣਾਏ। ਪੰਜ ਸਾਲਾਂ ਵਿਚ 178 ਜਾਂ 200 ਬਣਾਏ ਹੋਣਗੇ ਪਰ ਅਸੀਂ ਇਕ ਸਾਲ ਵਿਚ 178 ਹਾਈ ਸਕੂਲ ਬਣਾ ਦਿੱਤੇ। ਉਨ੍ਹਾਂ ਦਾ ਨਾਂ ਇਨ੍ਹਾਂ ਨੇ ਬਿਲਕੁਲ ਨਹੀਂ ਲਿਆ। ਇਹ ਜ਼ਰੂਰ ਕਿਹਾ ਹੈ ਕਿ ਪ੍ਰਾਇਮਰੀ ਸਕੂਲ ਘੱਟ ਕੀਤੇ ਗਏ ਹਨ। ਚੇਅਰਮੈਨ ਸਾਹਿਬ, ਜਿਥੇ ਇਕ ਹੀ ਸਟੂਡੈਂਟ ਸੀ ਅਤੇ ਇਕ ਹੀ ਟੀਚਰ ਸੀ ਜਾਂ ਫਿਰ ਪਿੰਡ ਵਿਚ ਇਕ ਤਰ੍ਹਾਂ ਦੀ ਬਸਤੀ ਸੀ, ਉਥੇ ਵੀ ਪ੍ਰਾਇਮਰੀ ਸਕੂਲ ਇਨ੍ਹਾਂ ਨੇ ਨਿਰੋਲ ਨਾਅਰੇ ਦੇ ਤੌਰ ਤੇ ਖੋਲ੍ਹ ਦਿੱਤਾ, ਉਥੇ ਇਕ ਟੀਚਰ ਅਤੇ ਦੋ ਚਾਰ ਸਟੂਡੈਂਟਸ ਸਨ ਅਤੇ ਪਿੰਡਾਂ ਦੀਆਂ ਪੰਚਾਇਤਾਂ ਵਾਲਿਆਂ ਤੋਂ ਇਹ ਸਾਨੂੰ ਲਿਖ ਕੇ ਆਇਆ ਕਿ ਅੱਧੇ ਮੀਲ ਦੀ ਦੂਰੀ ਤੇ ਹੋਰ ਸਕੂਲ ਹੈ, ਇਸ ਲਈ ਅਸੀਂ ਇਹ ਕੋਈ ਮਾੜੀ ਗੱਲ ਨਹੀਂ ਕੀਤੀ ਜੇ ਅਜਿਹੇ ਸਕੂਲ ਨੂੰ ਨਾਲ ਦੇ ਸਕੂਲ ਨਾਲ ਮਿਲਾ ਦਿੱਤਾ ਹੈ। ਮਿਡਲ ਸਕੂਲਾਂ ਬਾਰੇ ਇਹ ਮੇਰੇ ਕੋਲ ਆ ਕੇ ਕਨਫਰਮ ਕਰ ਲੈਣ। ਉਨ੍ਹਾਂ ਸਕੂਲਾਂ ਨੂੰ ਹੀ ਬੰਦ ਕੀਤਾ ਹੈ ਜਿਥੇ ਸਟੂਡੈਂਟਸ ਨਹੀਂ ਸਨ। ਮੈਂ ਸਮਝਦਾ ਹਾਂ ਕਿ ਇਹ ਕੋਈ ਮਾੜੀ ਗੱਲ ਨਹੀਂ ਕੀਤੀ ਗਈ ਹੈ ਪਿਛਲੇ ਸਾਲ ਅਸੀਂ ਬਹੁੱਤੇ ਸਕੂਲ ਮਿਡਲ ਦੇ ਇਸ ਲਈ ਨਹੀਂ ਅਪਗਰੇਡ ਕੀਤੇ ਸਨ ਕਿਉਂਕਿ ਟੈਨ ਪਲੱਸ ਟੂ ਦੀ ਸਕੀਮ ਬਾਰੇ ਵੀ ਵੇਖਣਾ ਸੀ। ਉਸ ਸਕੀਮ ਨੇ

ਲਾਗੂ ਹੋ ਜਾਣਾ ਹੈ । ਇਹ ਫੇਜ਼ਡ ਪ੍ਰੋਗਰਾਮ ਹੈ ਅਤੇ ਇਸਦੇ ਲਾਗੂ ਹੋਣ ਤੋਂ ਬਾਅਦ ਸਿਰਫ ਤਿੰਨ ਕਲਾਸਾਂ, ਛੇਵੀਂ ਅਤੇ ਸੱਤਵੀਂ ਅਤੇ ਅੱਠਵੀਂ ਰਹਿ ਜਾਣਗੀਆਂ । ਇਸ ਲਈ ਸਾਡੀ ਸਰਕਾਰ ਨੇ ਸੋਚਿਆ ਹੈ ਕਿ ਜਦੋਂ ਇਹ ਸਕੀਮ ਲਾਗੂ ਹੋ ਜਾਵੇ ਤਾਂ ਫਿਰ ਸਾਰੇ ਮਿਡਲ ਸਕੂਲ ਹੀ ਹਾਈ ਸਕੂਲ ਬਣਾ ਦਿੱਤੇ ਜਾਣ । ਇਸ ਤਰ੍ਹਾਂ ਉਨ੍ਹਾਂ ਨੂੰ ਹਾਈ ਸਕੂਲ ਦੇ ਸਟੈਂਡਰਡ ਤੱਕ ਲੈ ਜਾਈਏ । ਸਟੇਟ ਗੌਰਮਿੰਟ ਇਸ ਸਾਲ ਵੀ ਕੋਸ਼ਿਸ਼ ਕਰੇਗੀ ਅਤੇ ਜਿਥੋਂ ਵੀ ਡਿਮਾਂਡ ਆਵੇਗੀ ਉਥੇ ਕਰਾਂਗੇ । ਮਿਡਲ ਸਕੂਲ ਬੰਦ ਨਹੀਂ ਕੀਤੇ ਜਾ ਰਹੇ । ਪਿਛਲੇ ਸਾਲ ਵੀ ਮਿਡਲ ਸਕੂਲ ਅਪਗਰੇਡ ਹੋਏ ਹਨ ਅਤੇ ਇਸ ਸਾਲ ਵੀ ਕੋਈ ਐਸੀ ਬੰਦਿਸ਼ ਨਹੀਂ ।

ਚੇਅਰਮੈਨ ਸਾਹਿਬ, ਇਕ ਗੱਲ ਹੋਰ ਕਹੀ ਗਈ ਹੈ ਜਿਸ ਨਾਲ ਮੈਂ ਵੀ ਸਹਿਮਤ ਹਾਂ। ਨਕਲ ਮਾਰਨ ਵਾਲੀ ਬਿਮਾਰੀ ਬਹੁਤ ਜ਼ਿਆਦਾ ਫੈਲ ਗਈ ਹੈ । ਅੱਜ ਹੀ ਗਵਰਨਰ ਸਾਹਿਬ ਦੀ ਪ੍ਰਧਾਨਗੀ ਥੱਲੇ ਇਕ ਸੈਮੀਨਾਰ ਪੰਜਾਬ ਐਜੂਕੇਸ਼ਨ ਬੋਰਡ ਵਲੋਂ ਬੁਲਾਇਆ ਹੈ, ਜਿਸਦੇ ਵਿਚ 300 ਪ੍ਰਾਮੀਨੈਂਟ ਟੀਚਰਜ਼ ਨੂੰ ਡੈਲੀਗੇਟ ਦੇ ਤੌਰ ਤੇ ਬੁਲਾਇਆ ਗਿਆ ਹੈ । ਉਹ ਇਸ ਮਸਲੇ ਤੇ ਵਿਚਾਰ ਕਰਨਗੇ ਕਿ ਕਿਸ ਤਰ੍ਹਾਂ ਇਹ ਬਿਮਾਰੀ ਘਟਾਉਣੀ ਹੈ । ਉਹ ਰਿਕਮੈਂਡ ਕਰਨਗੇ ! ਇਸ ਤੋਂ ਇਲਾਵਾ ਇਹ ਪਹਿਲੀ ਵਾਰ ਹੋਇਆ ਹੈ ਕਿ ਯੂਨੀਵਰਸਿਟੀ ਲੈਵਲ ਦੇ ਇਮਤਿਹਾਨਾਂ ਵਿਚ ਸਖਤੀ ਨਾਲ ਨਕਲ ਰੋਕਣ ਦੀ ਕੋਸ਼ਿਸ਼ ਕੀਤੀ ਗਈ ਹੈ । ਚੇਅਰਮੈਨ ਸਾਹਿਬ, ਤੁਸੀਂ ਖੁਦ ਅੰਮ੍ਰਿਤਸਰ ਦੇ ਰਹਿਣ ਵਾਲੇ ਹੋ । ਅੰਮ੍ਰਿਤਸਰ ਵੀ ਅਤੇ ਬਾਕੀ ਥਾਵਾਂ ਤੇ ਵੀ ਨਕਲ ਰੋਕਣ ਦੀ ਕੋਸ਼ਿਸ਼ ਕੀਤੀ ਗਈ ਹੈ ਤਾਂ ਕਿ ਇਸ ਨੂੰ ਜ਼ਿਆਦਾ ਤੋਂ ਜ਼ਿਆਦਾ ਰੋਕਿਆ ਜਾ ਸਕੇ । ਇਹ ਠੀਕ ਹੈ ਕਿ ਜਿਹੜੇ ਛਾਪੇ ਮਾਰਨ ਵਾਲੇ ਜਾਂਦੇ ਸਨ, ਉਨ੍ਹਾਂ ਤੇ ਵੀ ਅਟੈਕ ਹੋਏ । ਇਕ ਮੈਂਬਰ ਵਲੋਂ ਠੀਕ ਇਹ ਵੀ ਕਿਹਾ ਗਿਆ ਹੈ ਕਿ ਉਨ੍ਹਾਂ ਦੀ ਸਿਕਿਉਰਿਟੀ ਕੋਈ ਨਹੀਂ । ਇਹ ਬਿਲਕੁਲ ਠੀਕ ਹੈ । ਲੇਕਿਨ ਅਸੀਂ ਫੈਸਲਾ ਕਰ ਲਿਆ ਹੈ ਕਿ ਜਿਹੜੇ ਟੀਚਰਜ਼ ਡਿਊਟੀ ਤੇ ਲਾਏ ਜਾਣਗੇ ਉਨ੍ਹਾਂ ਦੀ ਸਕੂਲ ਐਜੂਕੇਸ਼ਨ ਬੋਰਡ ਵਲੋਂ ਇਨਸ਼ੋਰੈਂਸ ਕਰਵਾਈ ਜਾਵੇ ਤਾਂ ਕਿ ਜੇ ਉਨ੍ਹਾਂ ਨਾਲ ਕੋਈ ਐਸੀ ਘਟਨਾ ਵਾਪਰੇ ਤਾਂ ਉਨ੍ਹਾਂ ਦੀ ਕੁਝ ਪ੍ਰੋਟੈਕਸ਼ਨ ਹੋਵੇ । ਇਹ ਇਨਸ਼ੋਰੈਂਸ ਦੀ ਸਕੀਮ ਸ਼ੁਰੂ ਕਰਨ ਲਈ ਅਸੀਂ ਵਿਚਾਰ ਕਰ ਰਹੇ ਹਾਂ ।

ਚੇਅਰਮੈਨ ਸਾਹਿਬ, ਇਸ ਤੋਂ ਇਲਾਵਾ ਛੁਟੀਆਂ ਦੇ ਬਾਰੇ ਖੰਨਾ ਸਾਹਿਬ ਨੇ ਵੀ ਅਤੇ ਹੋਰਨਾ ਮੈਂਬਰਾਂ ਨੇ ਵੀ ਗੱਲ ਕੀਤੀ ਹੈ ਕਿ ਛੁਟੀਆਂ ਜਿਹੜੀਆਂ ਯੂਨੀਵਰਸਿਟੀਆਂ ਵਿਚ ਹੁੰਦੀਆਂ ਹਨ, ਉਨ੍ਹਾਂ ਵਿਚ ਡਿਫਰੈਂਸ ਹੁੰਦਾ ਹੈ । ਕਿਸੇ ਯੂਨੀਵਰਸਿਟੀ ਵਿਚ ਛੁਟੀਆਂ ਕਿਸੇ ਦਿਨ ਖਤਮ ਹੁੰਦੀਆਂ ਸਨ ਅਤੇ ਕਿਸੇ ਵਿਚ ਕਿਸੇ ਦਿਨ । ਇਸੇ ਤਰ੍ਹਾਂ ਸਕੂਲਾਂ ਦੀ ਹਾਲਤ ਸੀ ਅਸੀਂ ਤਿੰਨਾਂ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰਾਂ ਨੂੰ ਬੁਲਾ ਕੇ ਕਹਿ ਦਿੱਤਾ ਹੈ ਕਿ ਅਗਲੇ ਸਾਲ ਤੋਂ ਇਕੋ ਟਾਈਮ ਤੇ ਛੁਟੀਆਂ ਕਰੋ । ਇਸ ਸਾਲ ਤੋਂ ਤਾਂ ਨਹੀਂ ਕਰ ਸਕਣਗੇ ਕਿਉਂਕਿ ਕਈਆਂ ਦੇ ਕੈਲੰਡਰ ਬਣ ਚੁਕੇ ਹਨ, ਫਿਰ ਵੀ ਜਿਥੇ ਅਡਜਸਟਮੈਂਟ ਹੋ ਸਕਦੀ ਹੈ, ਉਥੇ ਕੀਤੀ ਜਾਵੇਗੀ । ਅਸੀਂ ਐਜੂਕੇਸ਼ਨ ਡਿਪਾਰਟਮੈਂਟ ਨੂੰ ਵੀ ਕਹਿ ਦਿੱਤਾ ਹੈ ਕਿ ਤੁਸੀਂ ਵੀ ਛੁਟੀਆਂ ਦਾ ਪ੍ਰੋਗਰਾਮ ਇਸ ਤਰ੍ਹਾਂ ਬਣਾਓ ਕਿ ਯੂਨੀਵਰਸਿਟੀਆਂ ਨਾਲ ਇਹ ਮੇਲ ਖਾਵੇ । (ਤਾੜੀਆਂ) ।

[ਰਾਜ ਮੰਤਰੀ ਸਿਖਿਆ]

ਚੇਅਰਮੈਨ ਸਾਹਿਬ, ਇਥੇ ਇਕ ਬੜੀ ਹੈਰਾਨੀ ਦੀ ਗੱਲ ਗੁਪਤਾ ਜੀ ਵਲੋਂ ਕਹੀ ਗਈ ਹੈ ਕਿ ਪਰਮੋਸ਼ਨਾਂ ਅਤੇ ਟਰਾਂਸਫਰਾਂ ਵਿਚ ਪੈਸੇ ਲਏ ਜਾਂਦੇ ਹਨ। ਇਨ੍ਹਾਂ ਨੂੰ ਪਤਾ ਹੈ ਕਿ ਕਦੋਂ ਇਸ ਤਰ੍ਹਾਂ ਰਿਸ਼ਵਤਾਂ ਲਈਆਂ ਜਾਂਦੀਆਂ ਸਨ। ਅਸੀਂ ਤਾਂ ਇਹ ਪਾਲਿਸੀ ਬਣਾ ਰਹੇ ਹਾਂ, ਤਕਰੀਬਨ ਬਣ ਵੀ ਗਈ ਹੈ, ਜਿਸ ਵਿਚ ਕੋਈ ਸਿਫਾਰਸ਼ ਜਾਂ ਰਿਸ਼ਵਤ ਚਲ ਹੀ ਨਹੀਂ ਸਕੇਗੀ। ਇਸ ਤਰ੍ਹਾਂ ਦਾ ਢੰਗ ਬਣਾਇਆ ਜਾਵੇਗਾ ਕਿ ਚਾਹੇ ਕੋਈ ਹੋਵੇ, ਪਰਫਾਰਮਾਂ ਬਣਾ ਦਿਤਾ ਜਾਵੇ ਜਿਸ ਮੁਤਾਬਿਕ ਹੀ ਕਿਸੇ ਨੂੰ ਪਰੈਫਰੈਂਸ ਮਿਲੇਗੀ। ਜੋ ਕੁਝ ਇਥੇ ਪਹਿਲਾਂ ਹੁੰਦਾ ਰਿਹਾ ਹੈ ਉਹ, ਚੇਅਰਮੈਨ ਸਾਹਿਬ, ਤੁਹਾਨੂੰ ਵੀ ਪਤਾ ਹੈ ਅਤੇ ਇਨ੍ਹਾਂ ਨੂੰ ਵੀ ਪਤਾ ਹੈ ਕਿ ਇਥੇ ਟਰਾਂਸਫਰਾਂ ਵਿਚ ਅਤੇ ਪਰਮੋਸ਼ਨਾਂ ਵਿਚ ਰਿਸ਼ਵਤਾਂ ਚਲਦੀਆਂ ਸਨ। ਇਸ ਕਰਕੇ ਆਪਣੀਆਂ ਗੱਲਾਂ ਯਾਦ ਕਰਕੇ ਸਾਡੇ ਤੇ ਇਹ ਚੀਜ਼ ਥੋਪਣ ਦੀ ਇਨ੍ਹਾਂ ਨੇ ਕੋਸ਼ਿਸ਼ ਕੀਤੀ ਹੈ।

ਇਸ ਤੋਂ ਇਲਾਵਾ ਕੁਝ ਗੱਲਾਂ ਚੇਅਰਮੈਨ ਸਾਹਿਬ, ਮੈਂ ਸਕੂਲ ਐਜੂਕੇਸ਼ਨ ਬੋਰਡ ਵਿਚ ਚੰਗੀਆਂ ਕਰਨ ਬਾਰੇ ਵੀ ਸੋਚ ਰਿਹਾ ਹਾਂ। ਇਕ ਇਹ ਵੀ ਸਭ ਤੋਂ ਵੱਡੀ ਮੰਗ ਸੀ ਕਿ ਬੱਚਿਆਂ ਤੇ ਕਿਤਾਬਾਂ ਦਾ ਬੋਝ ਘਟਾਇਆ ਜਾਵੇ। ਇਸ ਲਈ ਅਸੀਂ ਨਵਾਂ ਦਾਖਲਾ ਸ਼ੁਰੂ ਹੋਣ ਤੋਂ ਪਹਿਲਾਂ ਇਸ ਤਰ੍ਹਾਂ ਦਾ ਸਿਲੇਬਸ ਕਿਤਾਬਾਂ ਦਾ ਲਿਆ ਰਹੇ ਹਾਂ ਤਾਂ ਕਿ ਬੋਝ ਵੀ ਘਟੇ ਅਤੇ ਕੁਆਲਿਟੀ ਵੀ ਚੰਗੀ ਹੋਵੇ।

ਇਸ ਤੋਂ ਇਲਾਵਾ ਇਹ ਗੱਲ ਵੀ ਕੀਤੀ ਗਈ ਹੈ ਕਿ ਸਕੂਲਾਂ ਵਿਚ ਧਾਰਮਿਕ ਵਿਦਿਆ ਦੇਣੀ ਚਾਹੀਦੀ ਹੈ। ਇਸ ਸਾਲ ਤੋਂ ਅਸੀਂ ਫੈਸਲਾ ਕੀਤਾ ਹੈ ਅਤੇ ਮਹਾਂਪੁਰਸ਼ਾਂ ਦੀਆਂ ਜੀਵਨੀਆਂ ਬਾਰੇ, ਸੂਰਬੀਰਾਂ ਦੀਆਂ ਜੀਵਨੀਆਂ ਬਾਰੇ ਅਤੇ ਦੇਸ਼ ਭਗਤਾਂ ਦੀਆਂ ਜੀਵਨੀਆਂ ਬਾਰੇ, ਕਿਤਾਬਾਂ ਇਸ ਸਾਲ ਅਸੀਂ ਲਿਆ ਰਹੇ ਹਾਂ ਤਾਂ ਕਿ ਬੱਚਿਆਂ ਨੂੰ ਇਸ ਤਰ੍ਹਾਂ ਦੀ ਐਜੂਕੇਸ਼ਨ ਮਿਲੇ। ਇਸ ਤੋਂ ਇਲਾਵਾ ਟੋਟਲ ਨੈਸ਼ਨੇਲਾਈਜ਼ੇਸ਼ਨ ਕਿਤਾਬਾਂ ਦੀ ਪਹਿਲੀ ਜਮਾਤ ਤੋਂ ਗਿਆਰਵੀਂ ਜਮਾਤ ਤਕ ਕਰ ਦਿੱਤੀ ਹੈ। ਪੁਸਤਕਾਂ ਦੀਆਂ ਕੀਮਤਾਂ ਵੀ ਅਸੀਂ ਘਟਾ ਰਹੇ ਹਾਂ। 33% ਤੋਂ 38% ਤੱਕ ਕੀਮਤਾਂ ਅਸੀਂ ਘਟਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਵਜ਼ੀਫਾ ਦੇਣ ਵਿਚ ਜਿਹੜੀਆਂ ਪਹਿਲਾਂ ਆਮਦਨ ਦੀਆਂ ਸ਼ਰਤਾਂ ਸਨ, ਉਹ ਵੀ ਅਸੀਂ ਘਟਾ ਰਹੇ ਹਾਂ ਤਾਂ ਕਿ ਜਿਹੜਾ ਬੱਚਾ ਪੜ੍ਹਾਈ ਵਿਚ ਚੰਗਾ ਹੋਵੇ, ਉਨ੍ਹਾਂ ਲਈ ਵਜ਼ੀਫਾ ਦੇਣ ਵੇਲੇ ਆਮਦਨ ਦੀ ਕੋਈ ਲਿਮਿਟ ਨਾ ਹੋਵੇ। ਬਲਕਿ ਫਸਟ ਅਤੇ ਸੈਕੰਡ ਜਿਹੜੇ ਬੱਚੇ ਆਉਣਗੇ ਉਨ੍ਹਾਂ ਨੂੰ ਬਿਨਾਂ ਕਿਸੇ ਆਮਦਨ ਦੇ ਹਿਸਾਬ ਦੇ ਵਜ਼ੀਫੇ ਦਿੱਤੇ ਜਾਣਗੇ।

ਚੇਅਰਮੈਨ ਸਾਹਿਬ, ਇਥੇ ਇਹ ਵੀ ਕਿਹਾ ਗਿਆ ਹੈ ਕਿ ਰਿਜ਼ਲਟ ਠੀਕ ਟਾਈਮ ਤੇ ਨਹੀਂ ਆਉਂਦੇ। ਲੇਕਿਨ ਮੈਨੂੰ ਇਹ ਦੱਸ ਕੇ ਖੁਸ਼ੀ ਹੋ ਰਹੀ ਹੈ ਕਿ ਅਠਵੀਂ ਕਲਾਸ ਦਾ ਨਤੀਜਾ ਪਹਿਲਾਂ ਨਾਲੋਂ ਤਿੰਨ ਹਫਤੇ ਪਹਿਲਾਂ ਨਿਕਲੇਗਾ ਅਤੇ ਦਸਵੀਂ ਦਾ ਚਾਰ ਹਫਤੇ ਪਹਿਲਾਂ ਨਿਕਲੇਗਾ ਤਾਂ ਕਿ ਦਾਖਲਾ ਲੈਣ ਵਿਚ ਉਨ੍ਹਾਂ ਨੂੰ ਕੋਈ ਤਕਲੀਫ ਨਾ ਹੋਵੇ।

ਚੇਅਰਮੈਨ ਸਾਹਿਬ, ਆਖਿਰ ਵਿਚ ਮੈਂ ਇਕ ਹੋਰ ਚੀਜ਼ ਕਹਿਣੀ ਚਾਹੁੰਦਾ ਹਾਂ। ਇਹ ਕਹਿਣੀ ਜ਼ਰੂਰੀ ਨਹੀਂ ਸੀ ਪਰ ਡਾਕਟਰ ਸਾਹਿਬ ਇਹ ਗੱਲ ਕਹਿਣ ਤੋਂ ਨਹੀਂ ਹਟੇ। ਉਨ੍ਹਾਂ ਨੇ ਅਟਾਨੋਮੀ ਦੀ ਗੱਲ ਛੇੜ ਲਈ ਇਸ ਦਾ ਇਸ ਡਿਮਾਂਡ ਨਾਲ ਕੋਈ ਸਬੰਧ ਨਹੀਂ

ਸੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ 30 ਸਾਲ ਇਥੇ ਗੱਲਾਂ ਕਰਦੇ ਰਹੇ। ਜਦੋਂ ਪੰਜਾਬੀ ਸੂਬਾ ਮੰਗਿਆ ਗਿਆ ਤਾਂ ਉਦੋਂ ਵੀ ਇਹ ਰਾਜ ਕਰਦੇ ਸਨ। ਇਨ੍ਹਾਂ ਨੇ ਇਹ ਗੱਲ ਫੈਲਾ ਦਿੱਤੀ ਸੀ ਕਿ ਅਕਾਲੀ ਦਲ ਵਾਲੇ ਪੰਜਾਬੀ ਸੂਬਾ ਮੰਗਦੇ ਹਨ, ਸਿਖ ਸਟੇਟ ਚਾਹੁੰਦੇ ਹਨ, ਕੋਈ ਵੀ ਹਿੰਦੂ ਇਥੇ ਨਹੀਂ ਰਹੇਗਾ। ਇਨ੍ਹਾਂ ਨੇ ਆਪਣੀ ਐਸੀ ਚਾਲ ਚਲੀ ਕਿ ਲੋਕ 9, 10 ਸਾਲ ਲਗਾਤਾਰ ਹਿੰਦੂ-ਸਿੱਖ, ਪੇਂਡੂ ਅਤੇ ਸ਼ਹਿਰੀ ਵਿਚ ਵਿਤਕਰਾ ਕਰਕੇ ਪੁਆੜਾ ਬਣਾ ਦਿੱਤਾ। 1966 ਵਿਚ ਪੰਜਾਬੀ ਸੂਬਾ ਬਣਿਆ। ਇਸ ਤੋਂ ਬਾਅਦ ਪੰਜਾਬ ਵਿਚ ਹਿੰਦੂ-ਸਿੱਖਾਂ ਦਾ ਜਿਤਨਾ ਪਿਆਰ ਬਣਿਆ ਹੈ, ਇਹ ਪਹਿਲਾਂ ਕਦੇ ਨਹੀਂ ਸੀ ਬਣਿਆ (ਤਾੜੀਆਂ) ਤੁਹਾਡਾ ਰਾਜ ਉਤਨੀ ਦੇਰ ਚਲਦਾ ਰਿਹਾ ਜਿਤਨੀ ਦੇਰ ਤੁਸੀਂ ਲੋਕਾਂ ਨੂੰ ਪਾੜਦੇ ਰਹੇ। ਤੁਸੀਂ ਕੋਸ਼ਿਸ਼ ਕੀਤੀ ਕਿ ਹਰੀਜਨ ਅਤੇ ਕਿਸਾਨ ਨੂੰ ਦੂਰ ਕੀਤਾ ਜਾਵੇ। ਅਸੀਂ ਇਨ੍ਹਾਂ ਨੂੰ ਇਕੱਠੇ ਲਿਆਏ ਹਾਂ। ਇਹ ਹਿੰਦੂ ਅਤੇ ਸਿੱਖਾਂ ਨੂੰ ਆਪਸ ਵਿਚ ਦੂਰ ਰਖਦੇ ਰਹੇ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਹ ਲਗਾਤਾਰ ਉਸੀ ਨੀਤੀ ਤੇ ਚਲਣ ਦੀ ਕੋਸ਼ਿਸ਼ ਕਰਦੇ ਰਹੇ। ਜਿਹੜੇ ਅਧਿਕਾਰ ਮੰਗੇ ਜਾ ਰਹੇ ਹਨ, ਉਹ ਨਿਰੋਲ ਇਸ ਸੂਬੇ ਦੇ ਲਈ ਨਹੀਂ ਬਲਕਿ ਹਿੰਦੁਸਤਾਨ ਦੇ ਸਾਰੇ ਸੂਬਿਆਂ ਦੇ ਲੋਕਾਂ ਲਈ ਮੰਗੇ ਜਾ ਰਹੇ ਹਨ। ਇਹ ਜੋ ਗੱਲਾਂ ਪਹਿਲਾਂ ਕਰਦੇ ਰਹੇ ਹਨ, ਉਹ ਬਿਲਕੁਲ ਨਹੀਂ ਚਲਣਗੀਆਂ। ਡਾਕਟਰ ਸਾਹਿਬ ਸਾਡੇ ਮਾਨਯੋਗ ਮੈਂਬਰ ਰਹੇ ਹਨ। ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਕਹਿੰਦਾ ਹਾਂ ਕਿ ਪਹਿਲਾਂ ਵਾਲੀਆਂ ਨੀਤੀਆਂ ਛੱਡ ਦਿਓ। ਲੋਕ ਬੜੇ ਸਿਆਣੇ ਹੋ ਗਏ ਹਨ। ਉਹ ਹੁਣ ਤੁਹਾਡੀ ਗੱਲ ਸੁਣਨ ਨੂੰ ਤਿਆਰ ਨਹੀ। ਇਹ ਜਿਹੜੇ ਅਧਿਕਾਰ ਵਾਧੂ ਮੰਗੇ ਜਾ ਰਹੇ ਹਨ, ਇਹ ਸੂਬੇ ਦੀ ਤਰੱਕੀ ਅਤੇ ਸਾਂਝੇ ਮੁਫਾਦ ਲਈ ਮੰਗੇ ਜਾ ਰਹੇ ਹਨ। ਇਸ ਕਰਕੇ ਜੇ ਤੁਸੀਂ ਇਹ ਗੱਲਾਂ ਕਰੋ, ਲੋਕਾਂ ਨੂੰ ਭੜਕਾਉਣ ਦਾ ਯਤਨ ਕਰੋ ਤਾਂ ਮੈਂ ਇਹ ਕਹਾਂਗਾ ਕਿ ਉਹ ਹੁਣ ਤਹਾਡੇ ਕਹਿਣੇ ਨਹੀਂ ਲੱਗਣਗੇ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸਾਰਾ ਹਾਊਸ ਇਸ ਡਿਮਾਂਡ ਨੂੰ ਸਰਵ ਸੰਮਤੀ ਨਾਲ ਪਾਸ ਕਰ ਦੇਵੇ।

**ਸਰਦਾਰ ਸਵਰਣ ਸਿੰਘ:** ਚੇਅਰਮੈਨ ਸਾਹਿਬ, ਮੇਰਾ ਪੁਆਇਟ ਆਫ ਇਨਫਰਮੇਸ਼ਨ ਇਹ ਹੈ ਕਿ ਜਿਹੜੀ ਸਰਕਾਰ ਨੇ ਆਦਰਸ਼ ਸਕੂਲਾਂ ਦੀ ਸਕੀਮ ਬਣਾਈ ਹੈ, ਚੰਗੀ ਸਕੀਮ ਹੈ। ਪਰ ਕਈ ਬਲਾਕਾਂ ਵਿਚ ਜ਼ਮੀਨ ਨਹੀਂ ਹੈ। ਕੀ ਸਰਕਾਰ ਉਨ੍ਹਾਂ ਬਲਾਕਾਂ ਵਿਚ ਜ਼ਮੀਨ ਐਕੁਆਇਰ ਕਰਕੇ ਦੇਵੇਗੀ ਤਾਂ ਕਿ ਇਸ ਸਕੀਮ ਤੋਂ ਉਹ ਲੋਕ ਜਿਨ੍ਹਾਂ ਪਾਸ ਜ਼ਮੀਨ ਨਹੀਂ ਹੈ ਉਹ ਵੀ ਫਾਇਦਾ ਉਠਾ ਸਕਣ ?

ਦੂਸਰੇ ਇਹ ਹੈ ਕਿ ਜਿਹੜੀਆਂ ਟੀਚਰਾਂ ਦੀਆਂ ਪ੍ਰਮੋਸ਼ਨਾਂ ਹੋਈਆਂ ਉਨ੍ਹਾਂ ਵਿਚੋਂ ਬਹੁਤ ਸਾਰੇ ਟੀਚਰਾਂ ਨੂੰ ਹੈਡਮਾਸਟਰਾਂ ਵਾਲੇਂ ਗਰੇਡ ਨਹੀਂ ਦਿੱਤੇ ਗਏ। ਉਨ੍ਹਾਂ ਦੇ ਕਈਆਂ ਦੇ ਕੋਰਟਾਂ ਵਿਚ ਝਗੜੇ ਚਲ ਰਹੇ ਹਨ। ਠੀਕ ਹੈ, ਲੇਕਿਨ ਜਿਹੜੇ ਸ਼ਡਿਊਲਡ ਕਾਸਟਸ ਪੋਸਟਾਂ ਤੇ ਪ੍ਰਮੋਟ ਹੋਏ ਹਨ, ਉਹ ਰਿਜ਼ਰਵੇਸ਼ਨ ਕੋਟੇ ਵਿਚੋਂ ਹੋਏ ਹਨ। ਕੀ ਉਨ੍ਹਾਂ ਨੂੰ ਗਰੇਡ ਦੇਣ ਬਾਰੇ ਵਜ਼ੀਰ ਸਾਹਿਬ ਭਰੋਸਾ ਦਿਵਾਉਣਗੇ ?

**ਸਰਦਾਰ ਦਲੀਪ ਸਿੰਘ ਪਾਂਧੀ:** ਚੇਅਰਮੈਨ ਸਾਹਿਬ, ਪੰਜਾਬ ਯੂਨੀਵਰਸਿਟੀ ਬਾਰੇ ਇਸ ਹਾਊਸ ਨੇ ਮਤਾ ਵੀ ਪਾਸ ਕੀਤਾ ਸੀ ਕਿ ਉਸ ਦਾ ਜਿਹੜਾ ਪ੍ਰਬੰਧ ਹੈ, ਉਸ ਵਿਚ ਉਸ ਦੀ ਸਿੰਡੀਕੇਟ ਵਿਚ ਸਾਡਾ ਕੋਈ ਮੈਂਬਰ ਨਹੀਂ ਹੈ। ਪਹਿਲਾਂ ਵੀ ਅਸੀਂ ਪੈਸੇ ਦਿੰਦੇ ਹਾਂ

[ਸਰਦਾਰ ਦਲੀਪ ਸਿੰਘ ਪਾਂਧੀ]

ਅਤੇ ਹੁਣ ਵੀ ਦੇਣੇ ਹਨ । ਸਰਕਾਰ ਨੇ ਕਿਹਾ ਸੀ ਕਿ ਸੈਂਟਰ ਦੀ ਸਰਕਾਰ ਨਾਲ ਮਾਮਲਾ ਟੇਕ ਅੱਪ ਕੀਤਾ ਹੈ । ਕੀ ਇਹ ਮਾਮਲਾ ਸੈਂਟਰਲ ਗੌਰਮਿੰਟ ਨਾਲ ਟੇਕ ਅਪ ਕੀਤਾ ਹੈ ਜਾਂ ਨਹੀਂ ?

ਇਕ ਇਹ ਕਿ ਗੌਰਮਿੰਟ ਨੇ ਸਪੈਸ਼ਲ ਸਕੀਮ ਬਣਾਈ ਸੀ ਔਰ 1500 ਜੇ. ਬੀ. ਟੀਜ਼. ਔਰ 500 ਬੀ. ਐਡਜ਼. ਨੂੰ ਟ੍ਰੇਂਡ ਕੀਤਾ ਗਿਆ ਸੀ । ਪਰ ਹੁਣ ਉਹ ਸਕੀਮ ਬੰਦ ਕਰ ਦਿੱਤੀ ਗਈ ਹੈ । ਉਹ ਸ਼ਡਿਊਲਡ ਕਾਸਟਸ ਵਾਸਤੇ ਸੀ, ਕੀ ਦੁਬਾਰਾ ਉਸ ਸਕੀਮ ਨੂੰ ਚਾਲੂ ਕਰਨਗੇ ?

**ਮਾਸਟਰ ਬਾਬੂ ਸਿੰਘ:** ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜਿਹੜੇ ਕੈਂਡੀਡੇਟਸ ਸਰੂਪ ਸਿੰਘ ਕਮੇਟੀ ਨੇ ਸਿਲੈਕਟ ਕੀਤੇ ਹੋਏ ਹਨ, ਉਨ੍ਹਾਂ ਨੂੰ ਐਬਜ਼ਾਰਬ ਕਰਨ ਵਾਸਤੇ ਸਰਕਾਰ ਦੀ ਕੀ ਪਾਲਿਸੀ ਹੈ ? ਦੂਸਰਾ ਇਹ ਕਿ ਜਿਹੜੇ ਬੀ.ਏ.ਬੀ.ਐਡਜ਼ ਅਨਐਡਜਸਟਿਡ ਹਨ, ਹਰਿਆਣੇ ਨੇ ਤਾਂ ਐਡਜਸਟ ਕਰ ਦਿੱਤੇ ਹਨ, ਕੀ ਪੰਜਾਬ ਸਰਕਾਰ ਵੀ ਆਪਣੇ ਉਨ੍ਹਾਂ ਆਦਮੀਆਂ ਨੂੰ ਐਡਜਸਟ ਕਰੇਗੀ ?

**ਡਾਕਟਰ ਕੇਵਲ ਕ੍ਰਿਸ਼ਨ:** ਚੇਅਰਮੈਨ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਜਾਨਣਾ ਚਾਹਵਾਂਗਾ ਕਿ ਕਲ ਬਰਾੜ ਸਾਹਿਬ ਨੇ ਅਟਾਨੋਮੀ ਦੀ ਗੱਲ ਕੀਤੀ ਸੀ । ਅਟਾਨੋਮੀ ਔਰ ਮੋਰ ਪਾਵਰਜ਼ ਦੋ ਵੱਖਰੇ ਵੱਖਰੇ ਸਬਜੈਕਟਸ ਹਨ । ਅਸੀਂ ਮੋਰ ਪਾਵਰਜ਼ ਦੇ ਨਾਲ ਸਹਿਮਤ ਹਾਂ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੈਬਨਿਟ ਦਾ ਇਸ ਬਾਰੇ ਡੈਫਿਨੇਟ ਕੀ ਫੈਸਲਾ ਹੈ ? ਸਰਕਾਰ ਕੀ ਚਾਹੁੰਦੀ ਹੈ, ਅਟਾਨੋਮੀ ਚਾਹੰਦੀ ਹੈ ਜਾਂ ਮੋਰ ਪਾਵਰਜ਼ ਚਾਹੁੰਦੀ ਹੈ ?

**ਸਰਦਾਰ ਕਿਰਪਾਲ ਸਿੰਘ:** ਮੈਂ ਚੇਅਰਮੈਨ ਸਾਹਿਬ, ਇਹ ਪੁੱਛਣਾ ਚਾਹੁੰਦਾ ਹਾਂ ਕਿ ਸੰਨ 1972-73 ਵਿਚ ਜਿਹੜੇ ਵਿਅਕਤੀ ਐਡਹਾਕ ਪੱਧਰ ਤੇ ਲੱਗੇ ਹੋਏ ਸਨ, ਉਹ ਸੰਨ 1974 ਨੂੰ ਅਪ੍ਰੈਲ ਵਿਚ ਰੈਗੂਲਰ ਲਗਾਏ ਗਏ ਸਨ ਉਹ ਥੋਹੜੇ ਚਿਰ ਲਈ ਕੋਈ ਸੌ ਡੇਢ ਸੌ ਰੁਪਏ ਤੇ ਲਗਾਏ ਸਨ ਔਰ ਸੰਨ 1975 ਵਿਚ ਉਨ੍ਹਾਂ ਦੀਆਂ ਸਰਵਿਸਿਜ਼ ਰੈਗੂਲਰ ਕਰਨੀਆਂ ਸਨ, ਪਰ ਉਹ ਨਹੀਂ ਹੋਈਆਂ । ਜਿਹੜੇ 1 ਅਪ੍ਰੈਲ, 1977 ਨੂੰ ਫੁੱਲ ਤਨਖਾਹ ਤੇ ਲਗਾਏ ਗਏ ਸਨ ਉਹ ਰੈਗੂਲਰ ਕਰ ਦਿੱਤੇ ਗਏ ਹਨ । ਇਸ ਤਰ੍ਹਾਂ ਜਿਹੜੇ ਸੰਨ 1974-75 ਦੇ ਦਰਮਿਆਨ ਵਾਲੇ ਸਨ ਉਹ ਰਹਿ ਗਏ ਸਨ । ਕੀ ਸਰਕਾਰ ਨੇ ਉਨ੍ਹਾਂ ਨੂੰ ਵੀ ਰੈਗੂਲਰ ਕਰਨ ਦਾ ਕੋਈ ਉਪਰਾਲਾ ਕੀਤਾ ਹੈ ?

**ਮਾਸਟਰ ਚੰਦ ਸਿੰਘ:** ਮੇਰਾ ਪੁਆਇੰਟ ਆਫ ਇਨਫਰਮੇਸ਼ਨ ਇਹ ਹੈ ਕਿ ਐਜੂਕੇਸ਼ਨ ਡਿਪਾਰਟਮੈਂਟ ਵਿਚ ਅਜਿਹੇ ਟੀਚਰ ਹਨ, ਜਿਨ੍ਹਾਂ ਦੀ ਐਜੂਕੇਸ਼ਨ ਦੇ ਅਦਾਰਿਆਂ ਵਿਚ ਰਿਜ਼ਰਵੇਸ਼ਨ ਪਾਲਿਸੀ ਦੇ ਮੁਤਾਬਿਕ ਪ੍ਰੋਮੋਸ਼ਨ ਨਹੀਂ ਕੀਤੀ ਜਾਂਦੀ, ਉਸ ਬਾਰੇ ਸਰਕਾਰ ਦਾ ਕੀ ਵਿਚਾਰ ਹੈ ?

ਦੂਸਰਾ ਇਹ ਹੈ ਕਿ ਪੰਜਾਬੀ ਯੂਨੀਵਰਸਿਟੀ ਦਾ ਕੈਂਪਸ ਹੈ, ਐਗਰੀਕਲਚਰ ਯੂਨੀਵਰਸਿਟੀ ਦਾ ਕੈਂਪਸ ਹੈ, ਕੀ ਐਜੂਕੇਸ਼ਨ ਬੋਰਡ ਲਈ ਵੀ ਕੋਈ ਕੈਂਪਸ ਬਨਾਉਣ ਦਾ ਸਰਕਾਰ ਦਾ ਵਿਚਾਰ ਹੈ ?

(ਇਸ ਸਮੇਂ ਕਈ ਮੈਂਬਰ ਸਾਹਿਬਾਨ ਪੁਆਇੰਟ ਆਫ ਇਨਫਰਮੇਸ਼ਨ ਤੇ ਖੜੇ ਸਨ ।)

**ਸ੍ਰੀ ਸਭਾਪਤੀ**: ਬੱਸ ਜੀ, ਵਜ਼ੀਰ ਸਾਹਿਬ, ਤੁਸੀਂ ਜਵਾਬ ਦਿਓ।

**ਸਰਦਾਰ ਦਰਸ਼ਨ ਸਿੰਘ ਕੇ.ਪੀ.**: ਮੈਂ ਤਾਂ ਜੀ ਇਤਨਾਂ ਹੀ ਪੁੱਛਣਾ ਹੈ ਕਿ ਕੀ ਸਰਕਾਰ ਨੇ ਛੇ ਹਜ਼ਾਰ ਤੋਂ ਅੱਠ ਹਜ਼ਾਰ ਕਰ ਦਿੱਤਾ ਹੈ। ਉਹ ਗੱਲ ਵੀ ਦੱਸ ਦਿਓ।

**ਰਾਜ ਮੰਤਰੀ, ਸਿਖਿਆ**: ਚੇਅਰਮੈਨ ਸਾਹਿਬ, ਇਕ ਤਾਂ ਸਰਦਾਰ ਸਵਰਣ ਸਿੰਘ ਨੇ ਮਾਡਲ ਸਕੂਲਾਂ ਬਾਰੇ ਕਿਹਾ ਹੈ ਕਿ ਜਿਨ੍ਹਾਂ ਪਾਸ ਜ਼ਮੀਨ ਨਹੀਂ ਹੈ, ਉਥੇ ਜ਼ਮੀਨ ਸਰਕਾਰ ਖਰੀਦ ਕੇ ਦੇਵੇ। ਇਸ ਬਾਰੇ ਮੈਂ ਇਸ ਵੇਲੇ ਕੁਝ ਨਹੀਂ ਕਹਿ ਸਕਦਾ ਕਿਉਂਕਿ ਇਸ ਵਾਸਤੇ ਪਿੰਡਾਂ ਦੀਆਂ ਪੰਚਾਇਤਾਂ ਨੂੰ ਸਹਿਮਤ ਕਰਨਾ ਹੋਵੇਗਾ ਤਾਂਕਿ ਉਹ ਵੀ ਆਪਣਾ ਉਤਸ਼ਾਹ ਵਿਖਾ ਸਕਣ, ਔਰ ਇਤਨੇ ਸਰਕਾਰ ਪਾਸ ਪੈਸੇ ਨਹੀਂ ਹਨ ਕਿ ਉਨ੍ਹਾਂ ਨੂੰ ਜ਼ਮੀਨ ਖਰੀਦ ਕੇ ਦੇ ਦੇਵੇ।

ਇਕ ਇਨ੍ਹਾਂ ਨੇ ਪੁਛਿਆ ਸੀ ਹੈਡਮਾਸਟਰਾਂ ਦੀ ਪ੍ਰੋਮੋਸ਼ਨ ਬਾਰੇ, ਉਸ ਬਾਰੇ ਜਦੋਂ ਕੋਈ ਫੈਸਲਾ ਹਾਈ ਕੋਰਟ ਵਿਚੋਂ ਹੋ ਜਾਵੇਗਾ, ਇੰਪਲੀਮੈਂਟ ਕਰ ਦਿੱਤਾ ਜਾਵੇਗਾ। ਜਿਤਨੀ ਦੇਰ ਤਕ ਉਥੋਂ ਫੈਸਲਾ ਨਹੀਂ ਹੁੰਦਾ ਉਤਨੀ ਦੇਰ ਤਕ ਗਰੇਡ ਨਹੀਂ ਦਿੱਤੇ ਜਾ ਸਕਦੇ, ਚਾਹੇ ਕੋਈ ਸ਼ਡਿਊਲਡ ਕਾਸਟਸ ਨਾਲ ਸਬੰਧ ਰਖਦਾ ਹੋਵੇ ਅਤੇ ਚਾਹੇ ਕਿਸੀ ਦੂਸਰੀ ਕਲਾਸ ਨਾਲ ਸਬੰਧ ਰਖਦਾ ਹੋਵੇ।

ਪਾਂਧੀ ਸਾਹਿਬ ਨੇ ਪੰਜਾਬ ਯੂਨੀਵਰਸਿਟੀ ਬਾਰੇ ਕਿਹਾ ਹੈ। ਗੌਰਮਿੰਟ ਆਫ਼ ਇੰਡੀਆ ਨਾਲ ਅਸੀਂ ਸੰਪਰਕ ਪੈਦਾ ਕੀਤਾ ਹੋਇਆ ਹੈ। ਬਾਦਲ ਸਾਹਿਬ ਦੀ ਸਰਕਾਰ ਨੇ ਜ਼ਾਤੀ ਤੌਰ ਤੇ ਧਿਆਨ ਇਸ ਵੱਲ ਦਿੱਤਾ ਹੋਇਆ ਹੈ। ਇਸ ਬਾਰੇ ਜਲਦੀ ਹੀ ਕੋਈ ਫੈਸਲਾ ਕਰ ਲਿਆ ਜਾਵੇਗਾ।

ਬਾਕੀ ਮਾਸਟਰ ਬਾਬੂ ਸਿੰਘ ਜੀ ਨੇ ਸਰੂਪ ਸਿੰਘ ਕਮੇਟੀ ਬਾਰੇ ਕਿਹਾ ਹੈ। ਉਨ੍ਹਾਂ ਨੂੰ ਇਸ ਕਰਕੇ ਐਡਜਸਟ ਨਹੀਂ ਕੀਤਾ ਜਾ ਸਕਿਆ ਕਿਉਂਕਿ ਐਡਹਾਕ ਇੰਪਲਾਈਜ਼ ਜਿਹੜੇ ਸਨ ਉਨ੍ਹਾਂ ਨੂੰ ਰੈਗੂਲਰ ਕਰ ਦਿੱਤਾ ਗਿਆ ਸੀ ਜਦੋਂ ਪੋਸਟਾਂ ਨਿਕਲਣਗੀਆਂ ਤਾਂ ਵਿਚਾਰ ਕਰ ਲਵਾਂਗੇ, ਅਜੇ ਤਾਂ ਪੋਸਟਾਂ ਹੀ ਨਹੀਂ ਹਨ। 13/14 ਹਜ਼ਾਰ ਟੀਚਰਜ਼ ਸਨ ਉਨ੍ਹਾਂ ਸਾਰਿਆਂ ਨੂੰ ਉਨ੍ਹਾਂ ਦੀ ਮੰਗ ਮੰਨ ਕੇ ਰੈਗੂਲਰ ਕਰ ਦਿੱਤਾ ਹੈ।

ਬਾਕੀ ਚਅਰਮੈਨ ਸਾਹਿਬ, ਡਾਕਟਰ ਸਾਹਿਬ ਬਾਰੇ ਤਾਂ ਪਤਾ ਹੀ ਹੈ, ਉਨ੍ਹਾਂ ਦਾ ਸਵਾਲ ਅਜ ਦੇ ਵਿਸ਼ੇ ਨਾਲ ਸਬੰਧ ਨਹੀਂ ਰੱਖਦਾ। ਉਨ੍ਹਾਂ ਨੂੰ ਤਾਂ ਫੋਬੀਆ ਹੋਇਆ ਹੈ ਵਾਧੂ ਅਧਿਕਾਰਾਂ ਦਾ, ਹੋਰ ਕੋਈ ਗੱਲ ਨਹੀਂ ਹੈ।

ਸਰਦਾਰ ਕਿਰਪਾਲ ਸਿੰਘ ਜੀ ਨੇ ਕਿਹਾ ਹੈ ਕਿ ਉਨ੍ਹਾਂ ਦੀ ਗੱਲ ਮੈਂ ਸਹੀ ਤਰੀਕੇ ਨਾਲ ਸਮਝ ਨਹੀਂ ਸਕਿਆ। ਵੈਸੇ 31 ਮਾਰਚ, 1977 ਤਕ ਇਕ ਸਾਲ ਦੀ ਸਰਵਿਸ ਜਿਨ੍ਹਾਂ ਦੀ ਸੀ ਉਨ੍ਹਾਂ ਨੂੰ ਪੱਕਿਆਂ ਕਰ ਦਿੱਤਾ ਸੀ। ਪਤਾ ਨਹੀਂ ਇਹ ਬ੍ਰੇਕ ਦੀ ਗੱਲ ਕਰਦੇ ਸਨ। ਬੇਹਤਰ ਹੈ ਕਿ ਮੇਰੇ ਪਾਸੋਂ ਇਹ ਆਪ ਹੀ ਜ਼ਾਤੀ ਤੌਰ ਤੇ ਪਤਾ ਕਰ ਲੈਣ।

**ਸਰਦਾਰ ਕਿਰਪਾਲ ਸਿੰਘ**: ਠੀਕ ਹੈ ਜੀ, ਮੈਂ ਪਤਾ ਕਰ ਲਵਾਂਗਾ।

**ਰਾਜ ਮੰਤਰੀ, ਸਿਖਿਆ:** ਇਕ ਗੱਲ ਚੋਪੜਾ ਸਾਹਿਬ ਨੇ ਐਜੂਕੇਸ਼ਨ ਬੋਰਡ ਦੇ ਕੰਪਲੈਕਸ ਬਾਰੇ ਕਹੀ ਹੈ। ਉਹ ਜ਼ਰੂਰ ਬਨਾਉਣਾ ਹੈ । ਉਸ ਦੇ ਬਾਰੇ ਡਿਸਾਈਡ ਕਰ ਲਵਾਂਗੇ। ਜਿੱਥੇ ਸੂਟੇਬਲ ਹੋਵੇਗਾ, ਬਣਾਵਾਂਗੇ, ਲੇਕਿਨ ਅਜੇ ਕੋਈ ਫੈਸਲਾ ਨਹੀਂ ਕੀਤਾ ਕਿ ਬਨਾਉਣਾ ਕਿੱਥੇ ਹੈ ।

ਇਕ ਗੱਲ ਇਹ ਵੀ ਦੱਸ ਦੇਵਾਂ ਜੋ ਕਿ ਸੰਸਕ੍ਰਿਤ ਜਾਂ ਉਰਦੂ ਭਾਸ਼ਾਵਾਂ ਬਾਰੇ ਹੈ । ਅਸੀਂ ਦੂਸਰੀਆਂ ਭਾਸ਼ਾਵਾਂ ਵਾਂਗ ਇਨ੍ਹਾਂ ਦੀ ਵੀ ਜਿਤਨੀਂ ਮਦੱਦ ਕਰ ਸਕਦੇ ਹੋਏ, ਕਰਾਂਗੇ ।

## DEMAND NO. 15

**Mr. Chairman**: There are five cut motions to this demand. The first cut motion is in the name of Comrade Babu Singh.

**Mr. Chairman**: Question is—

That the demand be reduced by Rs. 100/-.

*The Motion was lost.*

**Mr. Chairman** : The second cut motion is in the name of Shr Romesh Chander.

**Shri Romesh Chander**: I beg to withdraw my cut motion.

**Mr. Chairman**: Has the hon. Member leave of the House to withdraw his cut motion ?

(**Voices**: Yes, Yes)

*The cut motion was, by leave of the House, withdrawn.*

**Mr. Chairman** : The third cut motion is in the name of Sardar Kirpal Singh.

**ਸਰਦਾਰ ਕਿਰਪਾਲ ਸਿੰਘ:** ਮੈਂ ਆਪਣੀ ਕੱਟ ਮੋਸ਼ਨ ਵਾਪਿਸ ਲੈਂਦਾ ਹਾਂ ।

**Mr. Chairman**: Has the hon. Member leave of the House to withdraw his cut motion ?

(**Voices**: Yes, Yes)

*The cut motion was, by leave of the House, withdrawn.*

**Mr. Chairman**: The fourth cut motion is in the name of Sardar Beant Singh.

**Mr. Chairman**: Question is—

That the demand be reduced by Re. 1/-.

*The motion was lost.*

**Mr. Chairman** : The fifth cut motion is in the name of Doctor Kewal Krishan.

**Mr. Chairman** : Question is—

That the demand be reduced by Re. 1/-.

*The motion was lost.*

**Mr. Chairman** : Question is—

> That a sum not exceeding Rs. 57,96,40,000 on Revenue Account be granted to the Governor to defray the charges that will come in course of payment for the year 1979-80 (excluding the amount already Voted on Account) in respect of Education.

*The motion was carried.*

**Mr. Chairman** : The House stands adjourned till 9.00 A.M. on Friday, the 27th April, 1979.

*6.51 P.M. *(The Sabha then *adjourned till 9.00 A.M. on Friday, the 27th April, 1979.)*

———

1282—20-2-80—305—ਕਾਪੀਆਂ—ਸਰਕਾਰੀ ਪ੍ਰੈਸ, ਪਟਿਆਲਾ।

